 ੴ ਵਾਹਿਗੁਰੂ ਜੀ ਕੀ ਫਤਹਿ ॥ 

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ॥

# ਸ੍ਰੀ [illegible] ਪ੍ਰਕਾਸ਼

ਅਰਥਾਤ

ਸ੍ਰੀ ਮਾਨ, ਪੰਥ ਰਤਨ, ਬ੍ਰਹਮ ਗਿਆਨੀ

ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦਾ

## ਪਵਿੱਤ੍ਰ ਜੀਵਨ

ਕਰਤਾ

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ'




ਦਮਦਮੀ ਟਕਸਾਲ ਜਥਾ ਭਿੰਡਰਾਂ

ਮਹਿਤਾ




੧ੴ ਵਾਹਿਗੁਰੂ ਜੀ ਕੀ ਫਤਹਿ ॥

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ॥

# ਸ੍ਰੀ ਗੁਰਮੁਖ ਪ੍ਰਕਾਸ਼

ਅਰਥਾਤ

ਸ੍ਰੀ ਮਾਨ, ਪੰਥ ਰਤਨ, ਬ੍ਰਹਮ ਗਿਆਨੀ

ਸੰਤ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦਾ

## ਪਵਿੱਤ੍ਰ ਜੀਵਨ

ਕਰਤਾ :

ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ'




ਦਮਦਮੀ ਟਕਸਾਲ ਜਥਾ ਭਿੰਡਰਾਂ

ਮਹਿਤਾ

# ਤਤਕਰਾ

# ਮੁਖ ਬੰਦ

## ਵਲੋਂ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ
## ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ

ਸੰਸਾਰ ਇਕ ਅਥਾਹ ਸਾਗਰ ਹੈ, ਪਦਾਰਥਾਂ ਦੇ ਖਾਰੇ ਜਲ ਨਾਲ ਲਬਾ ਲਬ ਭਰਿਆ ਹੋਇਆ ਹੈ। ਤਿੰਨਾਂ ਗੁਣਾਂ ਦੀਆਂ ਘੁੰਮਣ ਘੇਰੀਆਂ ਵਿਚ ਜ਼ਿੰਦਗੀਆਂ ਦੇ ਜਹਾਜ਼ ਗਰਕ ਹੋ ਰਹੇ ਹਨ, ਵਿਸ਼ੇ ਵਿਕਾਰਾਂ ਦੇ ਮਗਰਮੱਛ ਸੁਭ ਗੁਣਾਂ ਨੂੰ ਨਿਗਲ ਰਹੇ ਹਨ। ਅਗਿਆਨ ਦੇ ਪਹਾੜਾਂ ਤੇ ਅਵਿਦਿਆ ਦੀਆਂ ਚਟਾਨਾਂ ਨਾਲ ਟਕਰਾ ਕੇ ਜੀਵਨ ਦੇ ਜਹਾਜ਼ ਚਕਨਾਚੂਰ ਹੋ ਰਹੇ ਹਨ ਕਿਉਂ ? ਇਸ ਲਈ ਕਿ ਭਰਮ ਦੇ ਅਨੇਰੇ 'ਚ ਅਸਲੀਅਤ ਦੇ ਰਾਹ ਤੋਂ ਭਟਕ ਗਏ ਹਨ। ਮਹਾਂ ਪੁਰਖਾਂ ਦਾ ਜੀਵਨ ਉਹ ਚਾਨਣ ਮੁਨਾਰਾ ਹੈ ਜੋ ਜ਼ਿੰਦਗੀਆਂ ਦੇ ਜਹਾਜ਼ਾਂ ਨੂੰ ਠੀਕ ਰਾਹ ਵਿਖਾਣ ਲਈ ਰੌਸ਼ਨੀ ਕਰਦਾ ਹੈ।

ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਦੀ ਜ਼ਿੰਦਗੀ ਵੀਹਵੀਂ ਸਦੀ ਦੇ ਲੋਕਾਂ ਲਈ ਆਮ ਕਰਕੇ ਤੇ ਸਿੱਖਾਂ ਲਈ ਖ਼ਾਸ ਕਰਕੇ ਇਕ ਜੀਵਨ ਜਾਚ ਸੀ। ਆਪ ਆਪਣੇ ਸਮੇਂ ਦੇ ਗੁਰਮਤਿ ਦੇ ਮਹਾਨ ਵਿਦਵਾਨ, ਤਿਆਗੀ, ਪਰਉਪਕਾਰੀ, ਸਾਦਾ ਲਿਬਾਸ, ਸਿਮਰਨ ਦੇ ਰਸੀਏ ਤੇ ਕਾਮਯਾਬ ਵਕਤੇ ਸਨ। ਵਿਦਿਆਰਥੀਆਂ ਦਾ ਇਕ ਤਕੜਾ ਜਥਾ ਨਾਲ ਲੈ ਕੇ ਪੰਜਾਬ ਭਰ ਵਿਚ ਗੁਰਮਤਿ ਪ੍ਰਚਾਰ ਦਾ ਹੜ੍ਹ ਲਿਆ ਦਿੱਤਾ। ਅਕਾਲੀ ਲਹਿਰ ਸਮੇਂ ਪੰਥ ਦੀ ਵਡਮੁੱਲੀ ਸੇਵਾ ਕੀਤੀ। ਆਪ ਦੀ ਇਕ ਵਿਅਕਤੀ ਪੰਥ ਲਈ ਇੰਨਾ ਨਿੱਗਰ ਕੰਮ ਕਰ ਗਈ ਜਿਨ੍ਹਾਂ ਕੰਮ ਕੋਈ ਸੋਸਾਇਟੀ ਵੀ ਨਹੀਂ ਕਰ ਸਕੀ।

ਆਪ ਦੇ ਜੀਵਨ ਚਰਿਤ੍ਰਾਂ ਨੂੰ, ਜਿਨ੍ਹਾਂ ਰਾਹੀਂ ਆਪ ਨੇ ਸੰਸਾਰ ਨੂੰ ਗੁਰਮਤਿ ਦ੍ਰਿੜਾਈ, ਸੰਕਲਤ ਕਰਨਾ ਸਮੇਂ ਦੀ ਜ਼ਰੂਰੀ ਲੋੜ ਸੀ। ਜਿਸ ਨੂੰ ਪੂਰਿਆਂ ਕਰਨ ਲਈ ਸੰਤਾਂ ਦੇ ਸਾਰੇ ਮੁਖੀ ਸੇਵਕਾਂ ਦੀ ਸਾਂਝ ਮਿਲਵਰਤਨ ਦਾ ਸਦਕਾ, ਤੇ ਉਨ੍ਹਾਂ ਵਲੋਂ ਇਕੱਠੇ ਕੀਤੇ ਹੋਏ ਮਸਾਲੇ ਨਾਲ ਡਾ. ਸ਼ੇਰ ਸਿੰਘ ਜੀ ਪੀ.ਐਚ-ਡੀ ਪ੍ਰਿੰਸੀਪਲ ਗੌਰਮਿੰਟ ਕਾਲਜ ਨੇ ਆਪ ਦੇ ਜੀਵਨ ਸੰਬੰਧੀ 'ਅੰਮ੍ਰਿਤ ਜੀਵਨ' ਨਾਮ ਦੀ ਪੁਸਤਕ ਵਾਰਤਕ 'ਚ ਲਿਖੀ।

ਸ੍ਰੀਮਾਨ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲੇ ਜੋ ਸੰਤਾਂ ਪਾਸੋਂ ਵਰੋਸਾਏ, ਸੰਗਤਾਂ ਵਿਚ ਸਤਕਾਰੇ ਹੋਏ, ਸੰਤਾਂ ਮਗਰੋਂ ਉਨ੍ਹਾਂ ਦੇ ਚਲਾਏ ਹੋਏ ਗੁਰਮਤਿ ਪ੍ਰਚਾਰ ਦੇ ਪਰਉਪਕਾਰੀ ਪ੍ਰੋਗ੍ਰਾਮ ਨੂੰ ਸਫ਼ਲਤਾ ਨਾਲ ਨਿਭਾ ਰਹੇ ਹਨ, ਸੰਤਾਂ ਦੇ ਪਵਿੱਤ੍ਰ ਜੀਵਨ ਨੂੰ ਆਪਣੀ ਬਹੁ ਰੰਗੀ ਕਾਵਿ ਰੰਗਣੀ ਵਿਚ ਰੰਗ ਕੇ ਵਧੇਰੇ ਖ਼ੂਬਸੂਰਤ ਦੇ ਦਿਲਕਸ਼ ਬਣਾ ਦਿਤਾ ਹੈ। ਆਪ ਦੀ ਕਾਵਿ ਸ਼ੈਲੀ ਤੋਂ ਆਪ ਦੀ ਮਹਾਨ ਵਿਦਵਾਨ ਸ਼ਖਸੀਅਤ ਦਾ ਪਤਾ ਚਲਦਾ ਹੈ। ਆਪ ਦੇ ਜੀਵਨ ਸੰਬੰਧੀ ਤੇ ਗੁਣਾਂ ਬਾਰੇ ਅਗਲਿਆਂ ਸਫ਼ਿਆਂ 'ਤੇ ਜਾਣ ਪਛਾਣ ਦੇ ਸਿਰਲੇਖ ਹੇਠ ਵਾਕਫੀਅਤ ਦਿਤੀ ਗਈ ਹੈ।

## ਇਸ ਪੁਸਤਕ ਵਿਚ ਕੀ ਲਿਖਿਆ ਹੈ

ਇਸ ਬਾਰੇ ਤਾਂ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਹੀ ਅਸਲ ਅੰਦਾਜ਼ਾ ਲਗਾ ਸਕਣਗੇ, ਲੇਕਿਨ ਫਿਰ ਵੀ ਕੁਝ ਜ਼ਰੂਰੀ ਤੇ ਅਹਿਮ ਪਰ ਮੁਖਤਸਿਰ ਵਾਕਿਆਤ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨੇ ਜ਼ਰੂਰੀ ਹਨ।

੧. ਅਰੰਭ ਵਿਚ ਮੰਗਲਾਚਰਨ, ਦਸਾਂ ਸਤਿਗੁਰਾਂ ਦਾ ਸੰਖੇਪ ਜੀਵਨ, ਪੰਥ ਦੇ ਸੰਖੇਪ ਹਾਲਾਤ ਦਾ ਵਰਣਨ ਬੜੀ ਵਿਦਵਤਾ, ਸੁਚੱਜੀ ਚੋਣ ਤੇ ਡੂੰਘੀ ਪੜਚੋਲ ਦੁਆਰਾ ਕੀਤਾ ਗਿਆ ਹੈ।

੨. ਸੰਤਾਂ ਦੇ ਵਿਅਕਤੀਗਤ ਜੀਵਨ ਤੋਂ ਇਲਾਵਾ ਉਨ੍ਹਾਂ ਦੇ ਸਮੇਂ ਦੀਆਂ ਸਿਖ ਤਹਿਰੀਕਾਂ ਜਿਵੇਂ ਸਿੰਘ ਸਭਾ ਲਹਿਰ, ਅਕਾਲੀ ਲਹਿਰ ਆਦਿ ਦਾ ਜ਼ਿਕਰ ਵੀ ਬੜੀ ਯੋਗਤਾ ਨਾਲ ਕਲਮਬੰਦ ਕੀਤਾ ਹੈ।

੩. ਕਾਵਿ ਵਿਚ ਅਨੇਕਾਂ ਛੰਦ ਵਰਤੇ ਹਨ ਜਿਨ੍ਹਾਂ ਤੋਂ ਆਪ ਦੀ ਪਿੰਗਲ ਬਾਰੇ ਗੂੜ੍ਹੀ ਵਾਕਫ਼ੀਅਤ ਦਾ ਪ੍ਰਗਟਾਵਾ ਕੀਤਾ ਹੈ।

੪. ਅਧਿਆਤਮ ਪੱਖ ਨੂੰ ਆਮ ਲੋਕਾਂ ਦੀ ਸਮਝ ਗੋਚਰਾ ਕਰਨ ਲਈ ੪੦ ਦੇ ਲਗਪਗ ਉਹ ਰੂਪਕ ਅਲੰਕਾਰ ਲਿਖੇ ਹਨ ਜੋ ਕਥਾ ਵਾਚਕਾਂ ਤੇ ਲੈਕਚਰਾਰਾਂ ਲਈ ਕੁੱਜੇ 'ਚ ਸਮੁੰਦਰ ਬੰਦ ਕਰ ਦਿਤਾ ਹੈ।

੫. ਛੇ ਸ਼ਾਸਤ੍ਰਾਂ ਤੇ ਹੋਰ ਮਤ ਮਤਾਂਤ੍ਰਾਂ ਦੇ ਸਿਧਾਂਤਾਂ ਤੋਂ ਜਾਣੂ ਕਰਵਾ ਕੇ ਗੁਰਮਤਿ ਦੇ ਸਿਧਾਂਤਾਂ ਨੂੰ ਸਾਰੇ ਸ਼ਾਸਤ੍ਰਾਂ ਤੇ ਮਤਾਂ ਦੇ ਸਿਧਾਂਤਾਂ ਤੋਂ ਬਾਲਾਤਰ ਦਰਸਾਇਆ ਹੈ। ਦੂਜੇ ਮਤਾਂ ਦੀਆਂ ਜੁਗਤੀਆਂ ਨੂੰ ਆਪਣੀ ਦਲੀਲਾਂ ਦੀ ਤਲਵਾਰਾਂ ਨਾਲ ਪੁਰਜ਼ਾ ਪੁਰਜ਼ਾ ਕਰ ਦਿਤਾ ਹੈ।

੬. ਕਿਸੇ ਮਹਾਂ ਪੁਰਖ ਦੇ ਜੀਵਨ ਨੂੰ ਕੋਈ ਮਹਾਂ ਪੁਰਖ ਹੀ ਲਿਖ ਸਕਦਾ ਹੈ।
ਗੁਰਵਾਕ ਹੈ:

**'ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥'**

ਜਿਨ੍ਹਾਂ ਮਹਾਂ ਪੁਰਖਾਂ ਦੀ ਆਪ ਜੀਵਨੀ ਲਿਖ ਰਹੇ ਹਨ ਉਨ੍ਹਾਂ ਤੋਂ ਆਪ ਜੀ ਨੇ ਗੁਰਮਤਿ ਨੂੰ ਪੜ੍ਹਿਆ, ਸਿਖਿਆ ਤੇ ਧਾਰਿਆ ਹੈ ਇਸੇ ਲਈ ਆਪ ਦੀ ਉਨ੍ਹਾਂ ਤੇ ਅਥਾਹ ਸ਼ਰਧਾ ਹੈ ਇਹ ਨਹੀਂ ਕਿ ਆਪ ਉਨ੍ਹਾਂ ਨੂੰ ਗੁਰੂ ਸਮਝਦੇ ਹਨ। ਨਹੀਂ! ਨਹੀਂ!! ਹਰਗਿਜ਼ ਨਹੀਂ!!! ਭੁਲ ਕੇ ਤੇ ਸੁਪਨੇ ਵਿਚ ਵੀ ਨਹੀਂ। ਉਨ੍ਹਾਂ ਨੂੰ ਆਪ ਗੁਰਮੁਖ ਦੀ ਪਦਵੀ ਦੇਂਦੇ ਹਨ ਜਿਨ੍ਹਾਂ ਬਾਰੇ ਸਤਿਗੁਰਾਂ ਫ਼ੁਰਮਾਇਆ ਹੈ:

**'ਗੁਰਮੁਖਿ ਨਾਮ ਦਾਨ ਇਸ਼ਨਾਨ, ਗੁਰਮੁਖਿ ਰੋਮ ਰੋਮ ਹਰਿ ਧਿਆਵੈ॥'**

੭. ਇਹੋ ਹੀ ਕਾਰਨ ਹੈ ਕਿ ਆਪ ਨੇ ਪੁਸਤਕ ਦਾ ਨਾਮ ਵੀ 'ਸ੍ਰੀ ਗੁਰਮੁਖ ਪ੍ਰਕਾਸ਼' ਹੀ ਲਿਖਿਆ ਹੈ। ਸੰਤਾਂ ਦੀ ਜ਼ਿੰਦਗੀ ਦਾ ਝਲਕਾਰਾ ਆਪ ਦੀ ਜ਼ਿੰਦਗੀ ਵਿਚੋਂ ਵੀ ਤਕਿਆ ਜਾ ਸਕਦਾ ਹੈ।

੮. ਭੂਤਕਾਲ ਤੇ ਕਵੀ ਤੇ ਸਾਹਿਤਕਾਰ ਆਪਣੇ ਬਾਰੇ ਕੋਈ ਜਾਣਕਾਰੀ ਨਹੀਂ ਦੇਂਦੇ ਸਨ, ਜਿਸ ਦਾ ਨਤੀਜਾ ਇਹ ਹੋਇਆ ਕਿ ਅਜ ਅਸੀਂ ਬਾਲਮੀਕ, ਵਿਆਸ, ਕਾਲੀ ਦਾਸ ਤੇ ਭਾਈ ਸੰਤੋਖ ਸਿੰਘ ਬਾਰੇ ਕੁਝ ਨਹੀਂ ਜਾਣਦੇ। ਵਰਤਮਾਨ ਦੀ ਇਸ ਲੋੜ ਨੂੰ ਅਨੁਭਵ ਕਰਕੇ ਆਪਣੀ ਸੰਖੇਪ ਜਿਹੀ ਸ੍ਵਾਨਹਿ ਉਮਰੀ ਵੀ ਲਿਖ ਦਿਤੀ ਹੈ।

ਮੈਂ ਆਸ਼ਾ ਕਰਦਾ ਹੈ ਕਿ ਹਰ ਗੁਰਮਤਿ ਪ੍ਰੇਮੀ ਇਸ 'ਅਮਰ-ਕਿਰਤ' ਦੀ ਯੋਗ ਕਦਰ ਕਰੇਗਾ ਤੇ ਇਹ ਪੁਸਤਕ ਆਪਣੇ ਪਾਠਕਾਂ ਅੰਦਰ ਗੁਰਮਤਿ ਦ੍ਰਿੜਾ ਕੇ ਗੁਰਮੁਖ ਬਣਾਉਂਦੀ ਰਹੇਗੀ।

—ਦਾਸ
**ਕ੍ਰਿਪਾਲ ਸਿੰਘ ਗ੍ਰੰਥੀ**
ਸ੍ਰੀ ਦਰਬਾਰ ਸਾਹਿਬ,
ਗਲੀ ਸ਼ਹੀਦ ਬੁੰਗਾ ਅੰਮ੍ਰਿਤਸਰ।

# ਜਾਣ ਪਛਾਣ

ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਦੇ ਨਾਮ ਨਾਮੀ ਤੋਂ ਸਾਰਾ ਸਿਖ ਜਗਤ ਜਾਣੂ ਹੈ। ਫਿਰ ਵੀ ਇਸ ਪੁਸਤਕ ਦੇ ਕਰਤਾ ਹੋਣ ਦੇ ਨਾਤੇ ਮੈਂ ਪਾਠਕਾਂ ਨੂੰ ਉਨ੍ਹਾਂ ਦੀ ਜਾਣ ਪਛਾਣ ਕਰਾਉਣੀ ਜ਼ਰੂਰੀ ਸਮਝਦਾ ਹਾਂ।

ਆਪ ਦਾ ਜਨਮ ਮਾਘ ਦੀ ਪੁੰਨਿਆ ਫਗਣ ਦੀ ਸੰਗ੍ਰਾਂਦ ੧੯੫੯ ਬਿ: ਦਿਨ ਬੁਧਵਾਰ ਨੂੰ ਸੁਬ੍ਹਾ ਅੰਮ੍ਰਿਤ ਵੇਲੇ ਢਾਈ ਵਜੇ ਪਿੰਡ ਅਖਾੜਾ ਤਸੀਲ ਜਗਰਾਉਂ ਜ਼ਿਲਾ ਲੁਧਿਆਣਾ ਵਿਖੇ ਹੋਇਆ। ਆਪ ਦੇ ਪਿਤਾ ਸਤਿਕਾਰਯੋਗ ਬਾਬਾ ਰੂੜ ਸਿੰਘ ਜੀ ਨਾਮਬਾਣੀ ਦੇ ਰਸੀਏ ਪੂਰਨ ਗੁਰਸਿਖ ਫੌਜ ਵਿਚ ਗ੍ਰੰਥੀ ਸਨ ਤੇ ਸਤਿਕਾਰਯੋਗ ਮਾਤਾ ਅਨੰਦ ਕੌਰ ਜੀ ਗੁਰਬਾਣੀ ਦੇ ਨਿਤਨੇਮ ਤੇ ਸਿੱਖੀ ਸ਼ਰਧਾ 'ਚ ਮਸਤ ਰਹਿੰਦੇ ਸਨ। ਆਪ ਦੇ ਤਾਇਆ ਬਾਬਾ ਕਾਹਨ ਸਿੰਘ ਜੀ ਗੁਰਮਤਿ ਵਿਦਿਆ ਦੇ ਜਾਣੂ ਤੇ ਆਪਣੇ ਸਮੇਂ ਦੇ ਗੁਰਮਤਿ ਸੰਗੀਤ ਦੀ ਮਹਾਨ ਗੰਧ੍ਰਬ ਸਨ। ਮਾਤਾ ਪਿਤਾ ਅਤੇ ਤਾਇਆ ਜੀ ਦੀ ਜ਼ਿੰਦਗੀ ਦਾ ਪ੍ਰਤੱਖ ਅਸਰ ਆਪ ਜੀ ਦੀ ਜ਼ਿੰਦਗੀ 'ਚੋਂ ਵੇਖਿਆ ਜਾ ਸਕਦਾ ਹੈ।

ਆਪ ਜੀ ਦਾ ਸੁਭਾਉ ਬਚਪਨ ਤੋਂ ਹੀ ਗੰਭੀਰ, ਨਰਮ, ਸੰਕੋਚਵਾਂ, ਸ਼ਾਂਤ ਤੇ ਸਰਲ ਸੀ। ਗੁਰਮਤਿ ਦੀ ਮੁਢਲੀ ਵਿਦਿਆ ਪਿਤਾ ਜੀ ਤੇ ਤਾਇਆ ਜੀ ਤੋਂ ਪੜ੍ਹੀ। ਆਪ ਦੇ ਵੱਡੇ ਭ੍ਰਾਤਾ ਭਾਈ ਹਜ਼ਾਰਾ ਸਿੰਘ ਜੀ ਢੇਰ ਚਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਰਹੇ ਹਨ, ਕੁਝ ਸਮਾ ਆਪ ਨਿਹੰਗ ਸਿੰਘਾਂ ਵਿਚ ਰਹੇ ਹਨ।

ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਭਿੰਡਰਾਂ ਵਾਲਿਆਂ ਪਾਸ ਆਉਣ ਤੋਂ ਬਾਅਦ ਆਪ ਜੀ ਦੀ ਜ਼ਿੰਦਗੀ ਮੁਨੱਵਰ ਹੋ ਕੇ ਇਕ ਚਮਕਦਾ ਸੂਰਜ ਬਣ ਗਈ। ਕਾਵਿ ਲਿਖਣ ਦਾ ਸ਼ੌਕ ਮੁਢ ਤੋਂ ਹੀ ਸੀ।

ਪੜ੍ਹਨ ਵਿਚ ਤੇ ਕਥਾ ਕਰਨ ਵਿਚ ਆਪਣੀ ਤੀਖਣ ਬੁੱਧੀ ਤੇ ਪ੍ਰਤਿਭਾ ਦੇ ਕਾਰਨ ਆਪ ਸਾਰੇ ਵਿਦਿਆਰਥੀਆਂ ਵਿਚ ਮੋਹਰੀ ਸਨ। ਗੁਰਬਾਣੀ ਤੇ ਨਿਤਨੇਮ, ਸਿਮਰਨ, ਸ਼ਰਧਾ, ਪ੍ਰੇਮ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਤੇ ਅਦਬ ਦਾ ਸਦਕਾ ਸੰਤਾਂ ਦੀ ਆਪ 'ਤੇ ਮਿਹਰ ਤੇ ਪੂਰਨ ਪ੍ਰਸੰਨਤਾ ਸੀ! ਆਪ ਨੂੰ ਯੋਗ ਸਮਝ ਕੇ ਆਪਣੇ ਵਾਲੀ ਡਿਊਟੀ ਸੰਭਾਲ ਦਿਤੀ।

ਇਸ ਵੇਲੇ ਆਪ ਦੀ ਸ਼ਖ਼ਸੀਅਤ ਗੁਰਮਤਿ ਵਿਦਿਆ ਦੇ ਇਕ ਜੰਗਮ ਕਾਲਜ ਦਾ ਰੂਪ ਧਾਰਨ ਕਰ ਗਈ ਹੈ। ਆਪ ਇਕ ਸੌ ਤੋਂ ਵਧੀਕ ਤਿਆਰ ਬਰ ਤਿਆਰ ਵਿਦਿਆਰਥੀ ਸਿੰਘਾਂ ਦਾ ਜਥਾ ਨਾਲ ਲੈ ਕੇ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਪਹੁੰਚ ਕੇ ਗੁਰਮਤ ਪ੍ਰਚਾਰ ਦੀ ਬਰਖਾ ਕਰ ਰਹੇ ਸਨ। ਪੰਜਾਬ ਦੇ ਸ਼ਹਿਰਾਂ ਤੋਂ ਛੁੱਟ ਦਿੱਲੀ, ਕਾਨਪੁਰ, ਪਟਨਾ ਸਾਹਿਬ, ਕਲਕੱਤਾ, ਹਜ਼ੂਰ ਸਾਹਿਬ ਤੇ ਬੰਬਈ ਵਰਗੇ ਥਾਵਾਂ 'ਤੇ ਜਥੇ ਸਮੇਤ ਕਈ ਵਾਰ ਪੁਜੇ ਸਨ।

ਜ਼ਿੰਦਗੀ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਜੀਅ ਰਹੇ ਸਨ। ਪੰਥ ਵਿਚ ਮਹਾਨ ਸਖ਼ਸ਼ੀਅਤ ਸਨ। ਕਹਿਣੀ ਤੇ ਕਰਣੀ ਤੇ ਸੂਰੇ ਸਨ, ਵਿਖਾਵੇ ਨਾਲੋਂ ਅਸਲੀ ਜ਼ਿੰਦਗੀ ਨੂੰ ਵਧੇਰੇ ਪਸੰਦ ਕਰਦੇ ਸਨ। ਸਦਾ ਹਸਮੁਖ ਤੇ ਚੜ੍ਹਦੀ ਕਲਾ ਦੇ ਵਾਸੀ ਸਨ। ਆਗੂ ਬਣਨ ਤੋਂ ਸੰਕੋਚਦੇ ਪਰ ਪਿਛੇ ਹੋ ਕੇ ਨਿੱਗਰ ਪੰਥਕ ਸੇਵਾ ਵਿਚ ਜੁਟੇ ਹੋਏ ਸਨ। ਆਪਣਾ ਸਤਿਕਾਰ ਕਰਨ ਨਾਲੋਂ ਦੂਜਿਆਂ ਦਾ ਸਤਿਕਾਰ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ ਸਨ।

ਤਾਲਿਬਾਨੇ ਹੱਕ ਹਮੇਸ਼ਾਂ ਬਾ ਅਦਬ ਬਾ ਅਦਬ ਬਾਸ਼ੰਦ ਦਾਇਮ ਬਾ ਅਦਬ॥ (ਭਾਈ ਨੰਦ ਲਾਲ)

ਵਰਤਮਾਨ ਵਿਚ ਗੁਰਮਤਿ ਲਿਟ੍ਰੇਚਰ ਦੇ ਸਾਰੇ ਮਹਾਨ ਪੁਸਤਕਾਂ ਨੂੰ ਪੜ੍ਹਾਨ ਲਈ ਆਪਣੀ ਮਿਸਾਲ ਆਪ ਸਨ। ਕੇਵਲ ਦਿਮਾਗ਼ੀ ਇਲਮ ਹੀ ਨਹੀਂ ਸਗੋਂ ਸੰਗੀਆਂ ਨੂੰ ਅਮਲੀ ਜੀਵਨ ਦੇ ਸਾਂਚੇ 'ਚ ਢਾਲਿਆ ਜਾਂਦਾ ਹੈ। ਗੁਰਮਤਿ ਵਿਦਿਆ ਦੇ ਆਪ ਪੰਡਿਤ ਕਹੇ ਜਾ ਸਕਦੇ ਸਨ। ਆਪ ਪਾਸੋਂ ਹਜ਼ਾਰਾਂ ਦੀ ਗਿਣਤੀ ਦੇ ਜਿਹੜੇ ਸਿੰਘ

ਪੜ੍ਹ ਕੇ ਗਏ ਹਨ, ਉਨ੍ਹਾਂ ਵਿਚੋਂ ਕੁਝ ਕੁ ਅਜਿਹੀਆਂ ਹਸਤੀਆਂ ਹਨ ਜਿਨ੍ਹਾਂ ਨੇ ਗੁਰਮਤਿ ਪ੍ਰਚਾਰ ਦੇ ਸਬੰਧ ਵਿਚ ਆਪ ਦੇ ਨਾਮ ਨੂੰ ਚਾਰ ਚੰਨ ਲਾਏ ਹਨ।

੧. ਪੰਡਿਤ ਗਿਆਨੀ ਮੋਹਨ ਸਿੰਘ ਜੀ ਧੀਰਾ ਪਤ੍ਰਾ ਜੋ ਗੁਰਮਤਿ ਵਿਦਿਆ ਤੋਂ ਇਲਾਵਾ ਵੇਦਾਂਤ, ਨਯਾਯ ਤੇ ਛੰਤ ਸ਼ਾਸਤ੍ਰ ਦੇ ਵੀ ਗਿਆਤਾ, ਸਿਮਰਨ ਦੇ ਰਸੀਏ ਤੇ ਮਹਾਨ ਤਿਆਗੀ ਸਨ।

੨. ਗਿਆਨੀ ਸੁਜਾਨ ਸਿੰਘ ਜੀ ਕੈਨੇਡਾ, ਅਮਰੀਕਾ 'ਚ ਗ੍ਰੰਥੀ ਤੇ ਪ੍ਰਚਾਰ ਦੀ ਡਿਊਟੀ ਤੇ ਬਾਹਰਲੇ ਮੁਲਕ ਵਿਚ ਜਾ ਕੇ ਨਾਮਨਾ ਖਟਿਆ ਹੈ।

੩. ਗਿਆਨੀ ਮਨੀ ਸਿੰਘ ਵੀ ਕੈਨੇਡਾ ਵਿਚ ਆਪਣੇ ਕੀਰਤਨ ਕਥਾ ਤੇ ਨਰਮ ਸੁਭਾ ਦਾ ਸਦਕਾ ਹਰਮਨ ਪਿਆਰੇ ਹਨ।

੪. ਗਿਅਨੀ ਗੁਰਦੀਪ ਸਿੰਘ ਜੀ ਜੋ ਪਹਿਲਾਂ ਕਰੋਲ ਬਾਗ ਤੇ ਫਿਰ ਸੀਸ ਗੰਜ ਦਿੱਲੀ ਵਿਚ ਹੈੱਡ ਗ੍ਰੰਥੀ ਰਹੇ ਹਨ।

੫. ਗਆਨੀ ਦਲੀਪ ਸਿੰਘ ਜੀ ਜੋ ਪਹਿਲਾਂ ਤਖ਼ਤ ਸ੍ਰੀ ਕੇਸਗੜ੍ਹ ਹੈੱਡ ਗ੍ਰੰਥੀ ਸਨ। ਤੇ ਅੰਮ੍ਰਿਤਸਰ ਵਿਚ ਸੰਗਤਾਂ ਨੂੰ ਕਥਾ ਸੁਣਾ ਕੇ ਨਿਹਾਲ ਕਰਦੇ ਸਨ।

੬. ਗਆਨੀ ਕਰਨੈਲ ਸਿੰਘ ਜੀ ਬੱਢੂਵਾਲ ਜਿਨ੍ਹਾਂ ੩ ਸਿਖ ਰੈਜਮੈਂਟ ਵਿਚ ਗ੍ਰੰਥੀ ਦੀ ਸੇਵਾ ਕਰਕੇ ਸਿਖ ਫ਼ੌਜ ਵਿਚ ਆਪਣਾ ਤੇ ਸੰਤਾਂ ਦਾ ਨਾਮ ਉਚਾ ਕੀਤਾ ਹੈ।

੭. ਸਚਖੰਡ ਵਾਸੀ ਗਿਆਨੀ ਸੂਬਾ ਸਿੰਘ ਜੀ ਜੋ ਗੁਰੂ ਕਾਸ਼ੀ ਦਮਦਮਾ ਸਾਹਿਬ ਬੁੰਗਾ ਮਸਤੂਆਣਾ ਵਿਖੇ ਢੇਰ ਚਿਰ ਕਥਾ ਕਰਦੇ ਰਹੇ ਹਨ।

੮. ਗਿਆਨੀ ਪ੍ਰੀਤਮ ਸਿੰਘ ਜੀ ਹੈੱਡ ਗ੍ਰੰਥੀ ਗੁ: ਫਤਹਗੜ੍ਹ ਸਾਹਿਬ ਸਰਹੰਦ।

੯. ਸੰਤ ਜੋਗਿੰਦਰ ਸਿੰਘ ਜੀ ਵਿਰਕਤ ਚਿਪੀ ਵਾਲਾ।

੧੦. ਗਿਆਨੀ ਗੱਜਣ ਸਿੰਘ ਜੀ ਜਸੋਵਾਲ।

੧੧. ਗਿਆਨੀ ਗੁਰਬਖ਼ਸ਼ ਸਿੰਘ ਜੀ ਹਰਪਾਲਪੁਰ ਪਟਿਆਲਾ।

੧੨. ਗਿਆਨੀ ਮੋਹਨ ਸਿੰਘ ਜੀ ਜੋ ਡੇਰਾ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਿਖੇ ਸੰਗਤਾਂ ਨੂੰ ਕਥਾ ਸੁਣਾ ਕੇ ਨਿਹਾਲ ਕਰਦੇ ਹਨ।

੧੩. ਗਿਆਨੀ ਬਚਨ ਸਿੰਘ ਜੀ ਕੁਰਾਲੀ।

੧੪. ਗਿਆਨੀ ਅਮਰ ਸਿੰਘ ਕ੍ਰਿਤੀ ਮਾਲੋਂਫਤਾ।

ਦਾਸ ਨੂੰ ਆਪ ਦੀ ਗੁਰਮਤਿ ਵਿਦਵਤਾ ਤੇ ਦੈਵੀ ਪ੍ਰਭਾਵ ਭਰੀ ਚੁੰਬਕ ਆਤਮਕ ਛੋਹ ਤੋਂ ਪ੍ਰਭਾਵਤ ਹੋਣ ਦਾ ਕਾਫ਼ੀ ਅਉਸਰ ਮਿਲਿਆ ਹੈ। ਸਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਤੇ ਅਪੜਾਨ ਦਾ ਸਿਹਰਾ ਵੀ ਆਪ ਦੇ ਹੀ ਸਿਰ ਹੈ। ਮੈਂ ਆਪ ਦਾ ਹਮੇਸ਼ਾ ਰਿਣੀ ਰਹਾਂਗਾ। ਮਹਾਂਪੁਰਖਾਂ ਦੀ ਸੰਗਤ ਦਾ ਫਲ ਭਾਈ ਨੰਦ ਲਾਲ ਜੀ ਨੇ ਫ਼ੁਰਮਾਇਆ ਹੈ:

**ਸੁਹਬਤੇ ਨੇਕਾਂ ਗਰ ਤੁਰਾ ਬਾਸ਼ਦ ਨਸੀਬ। ਦੌਲਤੇ ਜਾਵੇਦ ਯਾਬੀ ਐ ਹਬੀਬ।**
**ਜ਼ਰ੍ਹਾ ਰਾ ਦੀਦਮ ਕਿ ਖੁਰਸ਼ੀਦੋ ਜਹਾਂ। ਸ਼ੁਦ ਜ਼ਿ ਫੈਜ਼ੇ ਸੁਹਬਤੇ ਸਾਹਿਬ ਦਿਲਾਂ।**

—ਦਾਸ
**ਕ੍ਰਿਪਾਲ ਸਿੰਘ**
ਸ੍ਰੀ ਦਰਬਾਰ ਸਾਹਿਬ,
ਗਲੀ ਸ਼ਹੀਦ ਬੁੰਗਾ, ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ ॥

# ਪ੍ਰਸੰਸਾ ਪੱਤਰ

## ਵਲੋਂ:-ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਅੱਛਰ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ

ਮੈਂ 'ਸ੍ਰੀ ਗੁਰਮੁਖ ਪ੍ਰਕਾਸ਼' ਦਾ ਦਰਸ਼ਨ ਕੀਤਾ ਹੈ, ਜੋ ਪਰਮ ਸਨਮਾਨ ਯੋਗ ਗੁਰਮੁਖ ਪਿਆਰੇ ਗਿਆਨੀ ਸੰਤ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ, ਸ਼ਾਂਤ ਸਰੂਪ ਗੁਰਮਤ ਦੇ ਧਨੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੀਵਨ ਸੰਬੰਧੀ ਲਿਖਿਆ ਹੈ।

ਇਸ ਗ੍ਰੰਥ ਦੀ ਬੜੀ ਲੋੜ ਸੀ ਕਿਉਂਕਿ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਨੇ ਬੜੀ ਭਾਰੀ ਘਾਲਣਾ ਘਾਲੀ ਸੀ ਜੋ ਲੁਕੀ ਛਿਪੀ ਪਈ ਹੋਈ ਸੀ। ਓਹਨਾਂ ਦਾ ਆਪਣਾ ਜੀਵਨ ਬੜਾ ਉੱਚਾ ਤੇ ਸੁੱਚਾ ਸੀ।

ਓਹਨਾਂ ਦੀ ਕਥਨੀ ਵਿਚ ਬੜਾ ਅਸਰ ਸੀ, ਮੈਂ ਇਕ ਦੋ ਵਾਰ ਉਹਨਾਂ ਦੀ ਰਸਨਾ ਤੋਂ ਗੁਰਬਾਣੀ ਦੀ ਕਥਾ ਸੁਣੀ ਸੀ ਜੋ ਅਜ ਤਕ ਮੇਰੇ ਕੰਨਾਂ ਵਿਚ ਗੂੰਜ ਰਹੀ ਹੈ।

ਐਸੇ ਗੁਰਮੁਖਾਂ ਪਿਆਰਿਆਂ ਦੇ ਜੀਵਨ ਸਿਖ ਸੰਗਤਾਂ ਦੇ ਸਾਹਮਣੇ ਜ਼ਰੂਰੀ ਆਉਣੇ ਚਾਹੀਦੇ ਹਨ।

ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ ਨੇ ਇਹ ਬੜਾ ਭਾਰਾ ਪਰਉਪਕਾਰ ਦਾ ਕੰਮ ਕੀਤਾ ਹੈ, ਇਸ ਗ੍ਰੰਥ ਦੇ ਦਰਸ਼ਨ ਕਰਕੇ ਮੈਨੂੰ ਬੜੀ ਖੁਸ਼ੀ ਹੋਈ ਹੈ।

ਦਾਸ-ਅਛਰ ਸਿੰਘ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ

-o-

## ਵਲੋਂ:-ਸ੍ਰੀ ਮਾਨ ਸਤਿਕਾਰ ਯੋਗ ਸ੍ਰ: ਮੰਗਲ ਸਿੰਘ ਜੀ ਮਾਨ, ਪ੍ਰੈਜ਼ੀਡੈਂਟ ਚੀਫ ਖਾਲਸਾ ਦੀਵਾਨ ਅੰਮ੍ਰਿਤਸਰ

ਸਾਧ ਜਨਾ ਕੀ ਅਚਰਜ ਕਥਾ ॥

ਸੰਤ ਜੀ ਮਹਾਰਾਜ ਨੇ ਸ੍ਰੀ ਗੁਰਮੁਖ ਪ੍ਰਕਾਸ਼ ਨਾਮ ਦਾ ਗ੍ਰੰਥ ਮੈਨੂੰ ਭੇਜਿਆ ਹੈ ਕਿ ਮੈਂ ਕੁਝ ਲਿਖਾਂ। ਸੰਤ ਜੀ ਦੀ ਮਹਾਨ ਵਿਅਕਤੀ ਤੇ ਵਿਦਵਤਾ ਸਾਹਮਣੇ ਮੈਂ ਕੁਝ ਲਿਖਣ ਤੋਂ ਅਸਮਰਥ ਹਾਂ ਪਰ ਕਿਉਂਕਿ ਸੰਤਾਂ ਨੇ ਹੁਕਮ ਕਰ ਭੇਜਿਆ ਹੈ ਇਸ ਲਈ ਉਨ੍ਹਾਂ ਦੇ ਹੁਕਮ ਦੀ ਉਲੰਘਣਾ ਨਹੀਂ ਹੋ ਸਕਦੀ।

ਇਸ ਗ੍ਰੰਥ ਵਿਚ ਸੰਤ ਜੀ ਮਹਾਰਾਜ ਨੇ ਬੜੇ ਸੋਹਣੇ ਤੇ ਸੁਚਜੇ ਤਰੀਕੇ ਨਾਲ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ ਬਿਰਤਾਂਤ ਅੰਕਿਤ ਕੀਤਾ ਹੈ। ਗੁਰਬਾਣੀ

ਵਿਚ ਆਉਂਦਾ ਹੈ 'ਸਾਧ ਕੀ ਮਹਿਮਾ ਬੇਦ ਨ ਜਾਨਹਿ' ਇਸ ਲਈ ਮਹਾਂ ਪੁਰਖਾਂ ਦੇ ਜੀਵਨ ਦੀ ਡੂੰਘੀ ਤੈਹ ਤੱਕ ਅੱਪੜਨਾ ਬਹੁਤ ਕਠਨ ਹੈ ਤੇ ਉਹ ਹੀ ਉਸ ਪੱਧਰ ਤਕ ਪਹੁੰਚ ਸਕਦੇ ਹਨ ਜਿਹੜੇ ਉਸ ਆਤਮਕ ਉਡਾਰੀ ਤੱਕ ਅਪੜਨ ਵਿਚ ਨਿਪੁੰਨ ਹਨ। ਇਸ ਆਸ਼ੇ ਤੋਂ ਸੰਤ ਜੀ ਨੇ ਇਹ ਗ੍ਰੰਥ ਲਿਖ ਕੇ ਸੰਗਤਾਂ ਤੇ ਬਹੁਤ ਉਪਕਾਰ ਕੀਤਾ ਹੈ। ਗੁਰਮਤ ਤੇ ਸਿਖੀ ਆਸ਼ੇ ਤੋਂ ਇਹ ਇਕ ਅਦੁਤੀ ਰਚਨਾ ਹੈ ਜਿਸ ਵਿਚ ਕਈ ਗੁਰਮਤ ਦੇ ਅਸੂਲਾਂ ਦਾ ਨਿਰਨਾ ਤੇ ਪ੍ਰਮਾਰਥ ਦੇ ਗੁਝੇ ਭੇਦਾਂ ਤੇ ਚਾਨਣਾ ਪਾਇਆ ਹੈ। ਸੰਤਾਂ ਦਾ ਜੀਵਨ ਇਸ 'ਅਗਿਆਨਤਾ' ਤੇ 'ਅੰਧਕਾਰ' ਦੇ ਸਮੇਂ ਵਿਚ ਇਕ ਚਾਨਣ ਮੁਨਾਰਾ ਹੈ ਜਿਸ ਤੋਂ ਹਰ ਪ੍ਰਾਣੀ ਲਾਭ ਪ੍ਰਾਪਤ ਕਰ ਸਕਦਾ ਹੈ। ਮੈਨੂੰ ਪੂਰਨ ਆਸ ਹੈ ਕਿ ਸੰਗਤਾਂ ਜ਼ਰੂਰ ਇਸ ਗ੍ਰੰਥ ਤੋਂ ਲਾਭ ਪ੍ਰਾਪਤ ਕਰਕੇ ਜੀਵਨ ਸਫਲ ਕਰਨਗੀਆਂ।

ਗੁਰੂ ਪੰਥ ਦਾ ਦਾਸ–

ਮੰਗਲ ਸਿੰਘ ਮਾਨ (ਰਈਸ ਕੋਟ ਸ਼ੇਰਾ) ਪ੍ਰਧਾਨ, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ

–o–

## ਵਲੋਂ:–ਵਿਦਯਾ ਮਾਰਤੰਡ, ਸੰਪ੍ਰਦਾਈ ਟਕਸਾਲ ਦੇ ਭੂਸ਼ਨ, ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਅੰਮ੍ਰਿਤਸਰ

ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥

ਸ੍ਰੀ ਮਾਨ ੧੦੮ ਪਰਮ ਪੂਜਯ, ਸਤਿਕਾਰ ਯੋਗ, ਨਾਮ ਰਸੀਏ, ਗੁਰਬਾਣੀ ਦੇ ਪੂਰਨ ਪਰੇਮੀ, ਦ੍ਰਿੜ੍ਹ ਵਿਸ਼੍ਵਾਸੀ, ਨਿਤਨੇਮ ਦੇ ਅਭਿਆਸੀ, ਰਹਿਣੀ ਕਹਿਣੀ ਬਹਿਣੀ ਦੇ ਪੂਰਨ ਧਨੀ ਸ਼ਾਂਤਾਦਿ ਸ਼ੁਭ ਗੁਣ ਅਲੰਕ੍ਰਿਤ ਅਤੇ ਸ੍ਰੀ ਦਸਮੇਸ਼ ਪਿਤਾ ਕਲਗੀਧਰ ਜੀ ਦੀ ਚਲਾਈ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥਾਂ ਦੀ ਟਕਸਾਲ ਦੇ 'ਹੋਣਹਾਰ' ਵਿਦਿਆ ਦੇ ਭੰਡਾਰ, ਮਹਾਨ ਪਵਿਤ੍ਰ ਵਿਅਕਤੀ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰ ਕਲਾਂ ਵਾਲਿਆਂ ਦਾ ਮੈਂ ਅਤੀ ਧੰਨਵਾਦੀ ਹਾਂ, ਜਿਨ੍ਹਾਂ ਨੇ ਆਪਣਾ ਕੀਮਤੀ ਵਕਤ ਕੱਢਕੇ ਸੰਸਾਰੀ ਜੀਵਾਂ ਦੀ ਭਲਿਆਈ ਨੂੰ ਤੱਕ ਕੇ ਉਹਨਾਂ ਦੇ ਜੀਵਨ ਨੂੰ ਉਚੇਰਾ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਰਾਮਕਲੀਸੱਦ, ਰਾਗ ਮਾਲਾ ਆਦਿ ਬਾਣੀ ਦੇ ਚੋਣਵੇਂ ਤੱਤ੍ਵ ਭਰੇ ਲੇਖ ਅਤੇ ਮਹਾਨ ਪੂਜਯ, ਨਿਰਮਾਣ, ਹੋਣਹਾਰ ਵਿਅਕਤੀਆਂ ਦੇ ਕਾਰਨਾਮੇ ਅਰ ਪਰਉਪਕਾਰ ਸਿਧਾਂਤ ਲਿਖਕੇ ਸਾਧ ਸੰਗਤ ਦੀ ਦ੍ਰਿਸ਼ਟੀ ਗੋਚਰ ਕੀਤੇ ਹਨ।

ਇਸ ਲਈ ਹਰ ਮਾਈ ਭਾਈ ਅਗੇ ਦਾਸ ਦੀ ਬੇਨਤੀ ਹੈ ਕਿ ਇਸ ਗੁਰਮੁਖ ਪ੍ਰਕਾਸ਼ ਨਾਮੇ ਗ੍ਰੰਥ ਨੂੰ ਆਪ ਪ੍ਰੇਮ ਨਾਲ ਪੜ੍ਹੋ ਅਤੇ ਆਪਣੇ ਸਾਥੀਆਂ ਸਬੰਧੀਆਂ ਨੂੰ ਪ੍ਰੇਰਕੇ ਪੜ੍ਹਾਓ।

ਸਾਧ ਸੰਗਤ ਦਾ ਦਾਸ–ਗਯਾਨੀ ਕ੍ਰਿਪਾਲ ਸਿੰਘ

ਡੇਰਾ ਸੰਤ ਅਮੀਰ ਸਿੰਘ ਜੀ, ਗਲੀ ਸਤੋ ਵਾਲੀ, ਅੰਮ੍ਰਿਤਸਰ

–o–

## ਵਲੋਂ:-ਸ੍ਰੀ ਮਾਨ ਗਜ਼ਾਨੀ ਵਰਿਆਮ ਸਿੰਘ ਜੀ ਧੂੜ ਕੋਟ

ਹਰਿ ਗੁਣ ਗਾਵਤ ਪਰਉਪਕਾਰ ਨਿਤ, ਤਿਸ਼ ਰਸਨਾ ਕਾ ਮੋਲ ਕਿਛੁ ਨਾਹੀ ॥

ਮਹਾਂ ਵਾਕ ਦੇ ਅਨੁਸਾਰ ਅਮੁਲ ਗੁਣਾਂ ਦਾ ਵਾਪਾਰ ਕਰ ਗੁਰਸਿਖੀ ਦੇ ਸੰਚੇ ਵਿਚ ਢਾਲ ਗੁਰਮਤ ਅਨੁਸਾਰ ਕਥਨੀ ਤੇ ਕਰਨੀ ਦੀ ਏਕਤਾ ਰੂਪ ਗੁਰਸਿਖੀ ਜੀਵਨ ਵਾਲੇ ਗੁਰ ਸਿੱਖ ਮਹਾਂ ਪੁਰਖਾਂ ਦੀ ਅਮੋਲਕ ਰਸਨਾ ਤੋਂ ਸ੍ਰਵਨ ਕੀਤਾ ਹੀ ਗੁਰਮਤ ਦਾ ਪ੍ਰਚਾਰ ਮਨ ਨੀਵੇਂ ਤੇ ਸੁਰਤ ਉਚੀ ਵਾਲੇ ਗੁਰਸਿਖੀ ਜੀਵਨ ਦੀ ਪ੍ਰਾਪਤੀ ਦਾ ਸਾਧਨ ਹੋਣੇ ਸੇ ਲੋਕ ਪਰਲੋਕ ਦੇ ਸੁਖ ਦਾ ਦਾਤਾ ਹੁੰਦਾ ਹੈ।

ਤਾਂਤੇ-'ਜਿਸ ਕੈ ਅੰਤਰਿ ਵਸੈ ਨਿਰੰਕਾਰ ॥ ਤਿਸ ਕੀ ਸੀਖ ਤਰੈ ਸੰਸਾਰ ॥'

ਰੋਮ ਰੋਮ ਸਿਮਰਨ ਦੁਆਰਾ ਹਿਰਦੇ ਅੰਤਰ ਨਿਰੰਕਾਰ ਦੀ ਸਾਖਯਾਤਤਾ ਵਾਲੇ ਜਨਾਂ ਦਾ ਗੁਰਮਤ ਪ੍ਰਚਾਰ ਹੀ ਸਰਬ ਜਨਾਂ ਦਾ ਪਰਮ ਉਪਜੋਗੀ ਹੋਣੇ ਸੇ ਸਰਬੱਤ ਦੇ ਪੜ੍ਹਨੇ ਤੇ ਸੁਣਨੇ ਜੋਗ ਹੁੰਦਾ ਹੈ।

ਗੁਰਮਤ ਕਰਨੀ ਤੋਂ ਹੀਣੇ ਪੁਰਖਾਂ ਦੀਆਂ ਸੁੰਦਰ ਕਥਨੀਆਂ ਭੀ ਵਿਸ਼ੇਸ਼ ਲਾਭਦਾਇਕ ਨਹੀਂ ਹੁੰਦੀਆਂ।

ਸੋ ਇਸ ਪੁਸਤਕ ਦੀ ਰਚਨਾ ਮਹਾਂ ਪੁਰਖਾਂ ਦਾ ਪਰਮ ਉਪਕਾਰੀ ਜੀਵਨ ਤੇ ਮਹਾਂ ਪੁਰਖਾਂ ਦੀ ਕਿਰਤ ਹੋਣੇ ਸੇ ਬਹੁਤਿਆਂ ਜੀਵਨਾਂ ਵਿਚੋਂ ਇਕੋ ਇਕ ਅਮੋਲਕ ਜੀਵਨ ਸ਼ੈ ਹੈ।

ਦਾਸ ਪਰਮ ਪਰਸ਼ੰਸਾ ਕਰਦਾ ਹੋਇਆ ਸਰਬੱਤ ਮਾਈ ਭਾਈ ਗੁਰਮੁਖ ਵਿਦਵਾਨ ਗੁਰੂ ਪਿਆਰਿਆਂ ਨੂੰ ਬਿਨੈ ਕਰਦਾ ਹੈ ਕਿ ਇਹ ਗੁਰਮੁਖ ਪ੍ਰਕਾਸ਼ ਨਾਮੇ ਪੁਸਤਕ ਸ੍ਰਵਨ ਕਰਕੇ ਪਰਮ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ।

ਦਾਸ-ਵਰਿਆਮ ਸਿੰਘ ਧੂੜ ਕੋਟ (ਸੰਗਰੂਰ)

-o-

## ਸ੍ਰੀ ਮਾਨ ਸੰਤ ਨਿਹਚਲ ਸਿੰਘ ਜੀ, ਸੰਤ ਪੁਰਾ, ਯਮਨਾ ਨਗਰ, ਪ੍ਰਧਾਨ ਸੇਵਾ ਪੰਥੀ ਅੱਡਣ ਸ਼ਾਹੀ ਸਭਾ ਸ੍ਰੀ ਅੰਮ੍ਰਿਤਸਰ

'ਉਦਮ ਕਰੇਦਿਆ ਜੀਉ ਤੂੰ' ਦੇ ਮਹਾਂਵਾਕ ਅਨੁਸਾਰ ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਨੇ ਧਰਮ ਮੂਰਤੀ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਦਾ ਸਿਖ੍ਯਾ ਭਰਪੂਰ ਜੀਵਨ ਰਸ ਭਿੰਨੀ ਰਚਨਾ ਰਚਕੇ ਛਪਵਾਉਣ ਦਾ ਜੋ ਉੱਦਮ ਕੀਤਾ ਹੈ ਇਹ ਗੁਰਸਿੱਖਾਂ, ਪ੍ਰਚਾਰਕ ਤੇ ਕਥਾ ਵਾਚਕਾਂ ਪਰ ਮਹਾਨ ਉਪਕਾਰ ਕੀਤਾ ਹੈ।

ਦਾਸ-ਸੰਤ ਨਿਹਚਲ ਸਿੰਘ, ਡੇਰਾ ਸੰਤ ਪੁਰਾ, ਯਮਨਾ ਨਗਰ (ਹਰਿਆਣਾ)

-o-

## ਵਲੋਂ :–ਸ੍ਰੀ ਮਾਨ ਗਯਾਨੀ ਮਹਾਂ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਅੰਮ੍ਰਿਤਸਰ

ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਸੰਪ੍ਰਦਾਈ ਗਯਾਨੀ ਤੇ ਪੰਥ ਵਿਚ ਇਕ ਮੰਨੀ ਪ੍ਰਮੰਨੀ ਸੰਤ ਵਯਕਤੀ ਹਨ। ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਆਪ ਧਾਰਮਕ ਸਲਾਹਕਾਰ ਭੀ ਰਹੇ ਹਨ ਤੇ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਅਣਗਿਣਤ ਸਿੰਘਾਂ ਨੂੰ ਪੜ੍ਹਾਈ ਤੇ ਗੁਰੂ ਬਾਣੀ, ਗੁਰਮਤਿ ਤੇ ਗੁਰ ਇਤਿਹਾਸ ਦਾ ਚੱਕ੍ਰਵਰਤੀ ਰਹਿਕੇ ਥਾਂ ਪਰ ਥਾਂ, ਨੇੜੇ ਦੂਰ ਸੁਹਣਾ ਪ੍ਰਚਾਰ ਕੀਤਾ ਹੈ। ਆਪ ਦੀ ਰਚਨਾ 'ਸ੍ਰੀ ਗੁਰਮੁਖ ਪ੍ਰਕਾਸ਼' ਜੋ ਅਜ ਕਲ ਛਾਪੇ ਦਾ ਜਾਮਾ ਪਹਿਨ ਰਹੀ ਹੈ, ਦੇ ਕੁਝ ਖੁਲੇ ਪੱਤਰੇ ਦੇਖਣ ਦਾ ਮੈਨੂੰ ਅਵਸਰ ਮਿਲਿਆ ਹੈ।

ਇਸ ਦੇ ਸ਼ੁਰੂ ਵਿਚ ਆਪ ਨੇ ਆਪਣੇ ਵਲੋਂ ਭੂਮਿਕਾ ਦਿੰਦਿਆਂ ਕੁਝ ਸੰਪ੍ਰਦਾਇਕ ਰਵਾਇਤਾਂ ਦੇ ਕੇ ਗੁਰਬਾਣੀ ਦਾ ਅਦਬ ਸਤਿਕਾਰ ਤੇ ਸਿੱਖੀ ਜੀਵਨ ਦੀ ਉਚਤਾ ਦਰਸਾਉਣ ਦਾ ਯਤਨ ਕੀਤਾ ਹੈ। ਰਾਗ ਮਾਲਾ ਦੇ ਅੰਤ੍ਰੀਵ ਅਰਥ ਤੇ 'ਸੱਦ' ਦਾ ਟੀਕਾ ਦੇਕੇ ਇਨ੍ਹਾਂ ਬਾਣੀਆਂ ਦੇ ਭਾਵ ਸਪਸ਼ਟ ਕੀਤੇ ਹਨ ਤੇ ਕਈ ਹੋਰ ਗਲਾਂ ਪਰ ਸੰਪ੍ਰਦਾਈ ਢੰਗ ਨਾਲ ਚਾਨਣਾ ਪਾਇਆ ਹੈ। ਇਸ ਪੁਸਤਕ ਵਿੰਚ ਆਪ ਨੇ ਆਪਣੇ ਪੂਰਵਜ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ ਦਿਤਾ ਹੈ। ਦਸੋ ਪਾਤਸ਼ਾਹਾਂ ਦਾ ਸੰਖੇਪ ਜ਼ਿਕਰ ਕਰਕੇ ਮੌਜੂਦਾ ਸਮੇਂ ਦੀਆਂ ਗੁਰਦੁਆਰਾ ਸੁਧਾਰ ਤੇ ਕੁਝ ਹੋਰ ਲਹਿਰਾਂ ਦਾ ਕੁਝ ਇਤਿਹਾਸ ਭੀ ਦਿਤਾ ਹੈ ਤੇ ਫੇਰ ਸੰਤਾਂ ਦਾ ਜੀਵਨ ਵਿਸਥਾਰ ਨਾਲ ਸ਼ੁਰੂ ਕਰ ਦਿਤਾ ਹੈ। ਸੰਤਾਂ ਦੇ ਜੀਵਨ ਵਾਕਯਾਤ ਦਾ ਵਰਣਨ ਕਰਦਿਆਂ ਗੁਰਮਤਿ ਗੁਰਸਿਖੀ ਦੇ ਅਸੂਲਾਂ ਨੂੰ ਹੀ ਮੁਖ ਰਖਿਆ ਹੈ।

ਸਾਰੀ ਰਚਨਾ ਬ੍ਰਿਜ ਭਾਸ਼ਾ ਦੀ ਕਵਿਤਾ ਵਿਚ ਛੰਦ ਬੱਧ ਹੈ ਤੇ ਆਸ ਹੈ ਕਿ ਇਹ ਗ੍ਰੰਥ ਸਿੱਖੀ ਪ੍ਰਚਾਰ ਵਿਚ ਆਪਣੀ ਥਾਂ ਮੱਲੇਗਾ, ਚੰਗੀ ਵਾਕਫੀ ਦੇਵੇਗਾ ਤੇ ਸੇਵਾ ਭਾਵ ਵਾਲੇ ਨੇਕ ਜੀਵਨਾਂ ਦੀ ਛੋਤ ਲਾਏਗਾ। ਦਾਸ--ਮਹਾਂ ਸਿੰਘ ਗਯਾਨੀ

=o=

## ਵਲੋਂ:–ਸ੍ਰੀ ਮਾਨ ਗਿਆਨੀ ਪ੍ਰਤਾਪ ਸਿੰਘ ਜੀ ਸਾਬਕ ਜਥੇਦਾਰ ਸ੍ਰੀ ਅਕਾਲ ਤਖਤ ਜੀ ਤੇ ਅਨੰਦਪੁਰ ਸਾਹਿਬ, ਐਡੀਟਰ ਰਸਾਲਾ 'ਗਿਆਨ ਅੰਮ੍ਰਿਤ' ਅੰਮ੍ਰਿਤਸਰ

ਸੰਤ ਗੁਰਬਚਨ ਸਿੰਘ ਜੀ ਤੇ ਹੋਰ ਕਈ ਪ੍ਰੇਮੀਆਂ ਦੇ ਉਦਮ ਨਾਲ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਜੀਵਨ 'ਸ੍ਰੀ ਗੁਰਮੁਖ ਪ੍ਰਕਾਸ਼' ਸੁੰਦਰ ਕਵਿਤਾ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ। ਜਿਸਦੇ ਤਕਰੀਬਨ ੭੦੦ ਸਫੇ ਹਨ।

ਇਸ ਪੁਸਤਕ ਵਿਚ ਸੰਤ ਸੁੰਦਰ ਸਿੰਘ ਜੀ ਦਾ ਪਵਿਤ੍ਰ ਜੀਵਨ ਦੇਣ ਦੇ ਨਾਲ ਗੁਰਬਾਣੀ ਅਤੇ ਇਤਿਹਾਸ ਦੇ ਬਹੁਤ ਸਾਰੇ ਕੀਮਤੀ ਪਦ-ਪਦਾਰਥ ਦਿਤੇ ਗਏ ਹਨ। ਜਿਨ੍ਹਾਂ ਦੇ ਅਧੈਨ

ਤੋਂ ਸੰਗਤਾਂ ਨੂੰ ਬਹੁਤ ਲਾਭ ਪੁਜ ਸਕਦਾ ਹੈ।

ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਸਾਧੂ ਬ੍ਰਿਤੀ ਦੇ, ਪਵਿੱਤ੍ਰ ਆਚਰਣੀ, ਰਹਿਤਵਾਨ ਗੁਰਬਾਣੀ ਅਤੇ ਇਤਿਹਾਸ ਪ੍ਰਸਿਧ ਖੋਜੀ ਤੇ ਵਿਦਵਾਨ ਸਨ। ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਗੁਰਬਾਣੀ ਦੀ ਕਥਾ ਕਰਦੇ ਸਨ, ਸ੍ਰੋਤਿਆਂ ਵਿਚ ਅਸਚਰਜ ਰਸ ਪੈਦਾ ਕਰਦੇ ਸਨ। ਮੈਨੂੰ ਮੁਰਾਲਾ ਜ਼ਿਲਾ ਗੁਜਰਾਤ ਅਤੇ ਗੁਰਦੁਆਰਾ ਨਾਨਕ ਸਰ ਤਖਤੂ ਪੂਰਾ ਜ਼ਿਲਾ ਫੀਰੋਜ਼ਪੁਰ ਅਤੇ ਹੋਰ ਕਈ ਦੀਵਾਨਾਂ ਉਤੇ ਸੰਤਾਂ ਦੀ ਸ਼ੁਭ ਸੰਗਤ ਤੇ ਵਿਚਾਰ ਸੁਣਨ ਦਾ ਅਵਸਰ ਮਿਲਿਆ ਹੈ, ਉਸਦੀ ਮਿਠੀ ਯਾਦ ਕਦੀ ਨਹੀਂ ਭੁਲਦੀ।

ਸੰਤ ਸੁੰਦਰ ਸਿੰਘ ਜੀ ਨੇ ਇਕ ਉਪਕਾਰ ਇਹ ਕੀਤਾ ਹੈ ਕਿ ਗੁਰਬਾਣੀ ਦੇ ਅਰਥ ਤੇ ਗੁਰ ਇਤਿਹਾਸ ਪੜ੍ਹਾਕੇ ਦੋ ਸੌ ਗੁਰਮਤਿ ਦੇ ਪ੍ਰਚਾਰਕ ਤੇ ਇਕ ਸੌ ਗੁਰਬਾਣੀ ਦੀ ਕਥਾ ਕਰਨ ਵਾਲੇ ਗਿਆਨੀ ਤਿਆਰ ਕੀਤੇ ਹਨ, ਜਿਨ੍ਹਾਂ 'ਚੋਂ ਸੰਤ ਗੁਰਬਚਨ ਸਿੰਘ ਜੀ ਇਕ ਹਨ।

ਮੈਂ 'ਸ੍ਰੀ ਗੁਰਮੁਖ ਪ੍ਰਕਾਸ਼' ਪ੍ਰਕਾਸ਼ਤ ਕਰਨ ਵਾਲੇ ਸਜਣਾਂ ਨੂੰ ਵਧਾਈ ਪੇਸ਼ ਕਰਦਾ ਹਾਂ ਤੇ ਸੰਗਤਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਪੜ੍ਹਕੇ ਗੁਰਮੁਖ ਬਣਨ ਦਾ ਲਾਭ ਪ੍ਰਾਪਤ ਕਰਨ।

ਦਾਸ–ਗਿਆਨੀ ਪ੍ਰਤਾਪ ਸਿੰਘ, ਸਾਬਕ ਜਥੇਦਾਰ

—o—

## ਵਲੋਂ:–ਸ੍ਰੀ ਮਾਨ ਸੰਤ ਰਣ ਸਿੰਘ ਜੀ
## ਡੇਰਾ ਬਾਬਾ ਖੜਕ ਸਿੰਘ ਜੀ, ਅੰਮ੍ਰਿਤਸਰ

'ਗੁਰਮੁਖ ਪ੍ਰਕਾਸ਼' ਗ੍ਰੰਥ ਦੇ ਕਰਤਾ ਗੁਰਮੁਖ ਪਜਾਰੇ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਦੀ ਮਹਾਨ ਘਾਲਣਾ ਦਾ ਵਰਨਣ ਇਨ੍ਹਾਂ ਸ਼ਬਦਾਂ ਦੁਆਰਾ ਕਰਨਾ ਕਠਨ ਸਮੱਸਜਾ ਹੈ।

'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ' ਅਨੁਸਾਰ ਇਨ੍ਹਾਂ ਨੇ ਮਹਾਨ ਪੂਜਜ ਵਜਕਤੀ ਸ੍ਰੀ ਸੰਤ ਸੁੰਦਰ ਸਿੰਘ ਜੀ ਮਹਾਰਾਜ ਦੇ ਜੀਵਨ ਚਰਿਤ੍ਰ ਨੂੰ ਆਦਿ ਤੋਂ ਅੰਤ ਪ੍ਰਯੰਤ ਐਸੇ ਅਲੌਕਿਕ ਢੰਗ ਨਾਲ ਰਸ ਭਿੰਨੀ ਕਵਿਤਾ ਵਿਚ ਗੁੰਥਨ ਕੀਤਾ ਹੈ ਜਿਸ ਨੂੰ ਪੜ੍ਹਨ ਲਗਿਆਂ ਬਿਰਤੀ ਦਾ ਐਸਾ ਟਿਕਾਉ ਹੁੰਦਾ ਹੈ ਮਾਨੋਂ ਸਭ ਕੁਝ ਪ੍ਰਤੱਖ ਦਿਸ ਰਿਹਾ ਹੁੰਦਾ ਹੈ।

ਗੁਰਮਤ ਪ੍ਰਚਾਰ, ਸਿਖੀ ਰਹਿਤ ਬਹਿਤ ਤਥਾ ਗਿਆਨ ਉਪਦੇਸ਼ ਦੇ ਗੂੜ੍ਹ ਪ੍ਰਸਤਾਵ ਇਸ ਤਰ੍ਹਾਂ ਸਰਲਤਾ ਨਾਲ ਨਿਬਾਹੇ ਹਨ ਜਿਸ ਨੂੰ ਜਿਉਂ ਜਿਉਂ ਪੜ੍ਹੀਏ ਤਿਉਂ ਤਿਉਂ ਹੀ ਆਨੰਦ ਰਸ ਵਿਚ ਮਗਨਤਾ ਹੁੰਦੀ ਜਾਂਦੀ ਹੈ।

੭੦੦ ਸਫੇ ਦੀ ਪੁਸਤਕ ਵਿਚ ਉਹ ਕੁਝ ਭਾਵ ਕਟਾਖਜ ਅੰਕਿਤ ਕੀਤੇ ਗਏ ਹਨ ਮਾਨੋਂ ਕੁਜੇ ਵਿਚ ਸਮੁੰਦਰ ਪ੍ਰਵੇਸ਼ ਕਰ ਗਿਆ ਹੈ।

ਮੇਰੇ ਪਾਸ ਐਸੇ ਯੋਗ ਸ਼ਬਦ ਨਹੀਂ ਜਿਨ੍ਹਾਂ ਦੁਆਰਾ ਮੈਂ ਇਨ੍ਹਾਂ ਦੀ ਰਚਨਾ ਸੰਬੰਧੀ ਕੁਝ ਖਿਆਲ ਪ੍ਰਗਟ ਕਰ ਸਕਾਂ। ਇਸ ਲਈ ਮੇਰੀ ਇਹੋ ਹੀ ਪ੍ਰਾਰਥਨਾ ਹੈ ਕਿ ਸਤਿਗੁਰੂ ਆਪਣੇ ਸੇਵਕ ਨੂੰ ਚੜ੍ਹਦੀਆਂ ਕਲਾ ਵਿਚ ਰੱਖਣ ਤਾਂ ਕਿ ਉਹ ਦੇਸ ਪ੍ਰਦੇਸ ਰਟਨ ਕਰਕੇ ਕਹਿਣ ਤੇ, ਕਰਣੀ ਦੁਆਰਾ ਭੁਲੜ ਜੀਵਾਂ ਨੂੰ ਗੁਰਸਿੱਖੀ ਦਾ ਮਾਰਗ ਦਰਸਾਉਂਦੇ ਰਹਿਣ।

ਦਾਸ–ਸੰਤ ਰਣ ਸਿੰਘ ਡੇਰਾ ਬਾਬਾ ਖੜਕ ਸਿੰਘ ਜੀ ਅੰਮ੍ਰਿਤਸਰ

## ਵਲੋਂ:—ਸ੍ਰੀ ਮਤੀ ਬੀਬੀ ਨਿਰਮਲ ਕੌਰ ਜੀ
## ਸੁਪੱਤਨੀ ਸ੍ਰੀ ਮਾਨ ਸਰਦਾਰ ਹਰਬੰਸ ਸਿੰਘ ਜੀ ਅੰਮ੍ਰਿਤਸਰ

ਪੰਜਾਬ ਦੇ ਵਾਸੀ ਗੁਰਮਤ ਪ੍ਰੇਮੀਆਂ ਤੇ ਖੋਜੀਆਂ ਵਿਚੋਂ ਕੋਈ ਹੀ ਹੋਵੇਗਾ ਜਿਸ ਨੇ ਸ੍ਰੀ ਮਾਨ ੧੦੮ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦਾ ਪਵਿੱਤਰ ਨਾਮ ਨਾ ਸੁਣਿਆਂ ਹੋਵੇ ਅਤੇ ਆਪ ਨੂੰ ਮਿਲਕੇ ਆਪ ਦੀ ਵਿਦਵਤਾ ਅਤੇ ਸਿੱਖ ਇਤਿਹਾਸ ਦੀ ਨਿੱਗਰ ਤੇ ਠੋਸ ਵਾਕਫੀਅਤ ਦੀ ਜਾਣਕਾਰੀ ਤੋਂ ਪ੍ਰਭਾਵਤ ਨਾ ਹੋਇਆ ਹੋਵੇ। ਜਿਥੇ ਆਪ ਸ਼ਾਂਤ, ਨਿਰਛਲ ਗੰਭੀਰ, ਮਹਾਨ ਵਿਦਵਾਨ, ਪਰਉਪਕਾਰੀ ਸ੍ਰੇਸ਼ਟ ਕਵੀ ਤੇ ਪੂਰਨ ਗੁਰਸਿੱਖ ਹਨ ਉਥੇ ਆਪ ਹਸਮੁਖ ਤਬੀਅਤ ਦੇ ਵੀ ਮਾਲਕ ਹਨ। ਇਸ ਤੋਂ ਇਲਾਵਾ ਥੋੜੇ ਹੀ ਦਿਨ ਹੋਏ ਮੈਨੂੰ ਇਹ ਵੀ ਦੇਖਣ ਦਾ ਮੌਕਾ ਮਿਲਿਆ ਕਿ 'ਗੁਰਮੁਖ ਹਾਰ ਚਲੇ ਜਗ ਜੀਤਾ' ਦਾ ਗੁਣ ਵੀ ਆਪ ਵਿਚ ਕੁੱਟ ਕੁੱਟ ਕੇ ਭਰਿਆ ਪਿਆ ਹੈ। ਸਿਰਫ ਇਹ ਹੀ ਨਹੀਂ ਸਗੋਂ ਜਦੋਂ ਆਪ ਦੇ ਸ਼ਰਧਾਲੂ ਤੇ ਪ੍ਰੇਮੀ ਸੇਵਕ ਕਈਆਂ ਪਾਸੋਂ ਆਪ ਬਾਰੇ ਵਾਧੂ ਘਾਟੂ ਗਲਾਂ ਸੁਣਕੇ ਆਪ ਨੂੰ ਸੁਣਾਂਵਦੇ ਹਨ ਤਾਂ ਆਪ ਹਮੇਸ਼ਾਂ ਉਨ੍ਹਾਂ ਦਾ ਮੂੰਹ ਇਹੋ ਕਹਿ ਕੇ ਬੰਦ ਕਰਵਾ ਦਿੰਦੇ ਹਨ 'ਹਮ ਨਹੀ ਚੰਗੇ, ਬੁਰਾ ਨਹੀ ਕੋਇ' ਭਈ ! ਸਾਡੇ ਦਿਲ ਵਿਚ ਕੋਈ ਗੈਰਤ ਅਗਲੇ ਬਾਰੇ ਨਹੀਂ ਹੋਣੀ ਚਾਹੀਦੀ।

ਭਾਈ ਗੁਰਦਾਸ ਜੀ ਦੀਆਂ ਇਹ ਤੁਕਾਂ ਹੂਬਹੂ ਆਪ ਤੇ ਢੁਕਦੀਆਂ ਹਨ :—

ਵਾਰ ੧੨ ਪਉੜੀ ੬

ਹਉ ਸਦਕੇ ਤਿਨ ਗੁਰਸਿਖਾਂ, ਸਤਿਗੁਰ ਨੋ ਮਿਲ ਆਪ ਗਵਾਯਾ।
ਹਉ ਸਦਕੇ ਤਿਨ ਗੁਰਸਿਖਾਂ, ਕਰਨ ਉਦਾਸੀ ਅੰਦਰ ਮਾਯਾ।
ਹਉ ਸਦਕੇ ਤਿਨ ਗੁਰਸਿਖਾਂ, ਗੁਰਮਤ ਗੁਰ ਚਰਨੀ ਚਿਤ ਲਾਯਾ।
ਹਉ ਸਦਕੇ ਤਿਨ ਗੁਰਸਿਖਾਂ, ਗੁਰਸਿਖ ਦੇ ਗੁਰਸਿੱਖ ਮਿਲਾਯਾ।
ਹਉ ਸਦਕੇ ਤਿਨ ਗੁਰਸਿਖਾਂ, ਬਾਹਰ ਜਾਂਦਾ ਵਰਜ ਰਹਾਯਾ।
ਹਉ ਸਦਕੇ ਤਿਨ ਗੁਰਸਿਖਾਂ, ਆਸਾ ਵਿਚ ਨਿਰਾਸ ਵਲਾਯਾ।
ਸਤਿਗੁਰ ਦਾ ਉਪਦੇਸ਼ ਦ੍ਰਿੜਾਯਾ ॥

ਪਿੰਡ ਪਿੰਡ ਤੇ ਸ਼ਹਿਰ ਸ਼ਹਿਰ ਫਿਰ ਫਿਰ ਕੇ ਤਾਂ ਆਪ ਗੁਰਮਤ ਦਾ ਸਹੀ ਅਰਥਾਂ ਵਿਚ ਪ੍ਰਚਾਰ ਕਰ ਹੀ ਰਹੇ ਹਨ ਪਰ ਹੁਣ ਆਪ ਨੇ 'ਸ੍ਰੀ ਗੁਰਮੁਖ ਪ੍ਰਕਾਸ਼' ਪੁਸਤਕ ਛਪਵਾ ਕੇ ਦੂਰ ਬੈਠਿਆਂ ਗੁਰਮਤ ਦੇ ਭੌਰਿਆਂ ਦੇ ਸਿਰ ਤੇ ਵੀ ਨਾ ਭੁਲਣ ਵਾਲਾ ਅਹਿਸਾਨ ਕੀਤਾ ਹੈ।

ਪੁਸਤਕ 'ਸ੍ਰੀ ਗੁਰਮੁਖ ਪ੍ਰਕਾਸ਼' ੭੦੦ ਸੌ ਸਫੇ ਦੀ ਹੈ। ਇਸ ਵਿਚ ਦਸਾਂ ਪਾਤਸ਼ਾਹੀਆਂ ਦਾ ਸੰਖੇਪ ਜੀਵਨ ਅਤੇ ਸ੍ਰੀ ਮਾਨ ੧੦੮ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਸੰਪੂਰਨ ਜੀਵਨ ਆਪ ਨੇ ਆਪਣੀ ਕਲਮ ਨਾਲ ਕਵਿਤਾ ਵਿਚ ਚਿਤ੍ਰਿਆ ਹੈ। ਪੁਸਤਕ ਸਾਨੂੰ ਸ੍ਰੀ ਵਾਹਿਗੁਰੂ ਜੀ ਦੇ ਪੂਰਨ ਗੁਰਸਿਖਾਂ ਦੀ ਰਹਿਣੀ, ਬਹਿਣੀ ਤੇ ਕਹਿਣੀ ਵਾਲਿਆਂ ਦੇ ਜੀਵਨ ਬਾਰੇ ਚਾਨਣ ਦਿੰਦੀ ਹੈ ਕਿ ਕਿਵੇਂ ਉਹ ਤਨ, ਮਨ ਅਤੇ ਧਨ ਵਾਹਿਗੁਰੂ ਜੀ ਨੂੰ ਸੌਂਪ ਕੇ ਮੋਹ ਤੇ ਮਾਇਆ ਨੂੰ ਨੱਥ ਕੇ ਸਾਰੀ ਉਮਰ ਹੀ ਨਿਸ਼ਕਾਮ ਗੁਰਮਤ ਦਾ ਪ੍ਰਚਾਰ ਕੀਤਾ ਕਰਦੇ ਸਨ। ਇਸ

ਤੋਂ ਇਲਾਵਾ ਜਿਥੇ ਸਿੱਖ ਇਤਿਹਾਸ ਬਾਰੇ ਨਿੱਗਰ ਤੇ ਠੋਸ ਵਾਕਫੀਅਤ ਮਿਲਦੀ ਹੈ ਜਿਵੇਂ ਕੁੰਜੀਆਂ ਦਾ ਮਾਮਲਾ, ਜੈਤੋ ਦਾ ਮੋਰਚਾ ਆਦਿ ਉਥੇ ਨਾਲ ਨਾਲ ਪੁਸਤਕ ਬ੍ਰਹਮ ਗਿਆਨ ਦਾ ਵੀ ਅਨਮੋਲ ਭੰਡਾਰ ਹੈ। ਜਦੋਂ ਇਕ ਵੈਦ ਜੀ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਪਾਸੋਂ ਆ ਕੇ ਆਪਣੀ ਬਿਮਾਰੀ ਦੀ ਦੁਆਈ ਮੰਗਦੇ ਹਨ ਤਾਂ ਕਿੰਨੇ ਥੋੜੇ ਜਿਹੇ ਲਫਜ਼ਾਂ ਵਿਚ ਹੀ ਆਪ ਦੇ ਮੁਖਾਰਬਿੰਦ ਤੋਂ ਗਿਆਨ ਦਾ ਸਮੁੰਦਰ ਠਾਠਾਂ ਮਾਰਨ ਲਗ ਪੈਂਦਾ ਹੈ :—

ਦਾਨਿੱਸਤ ਬਦਾਮ ਮੇਲ ਹੋ ਨੇਕਾ। ਰਹਿਣੀ ਹਰੜ ਤੌਹੀਦ ਪਤੇ·ਏਕਾ।
ਮਾਰਫਤ ਉੱਖਲੀ ਮੇਂ ਇਸ ਡਾਲੋ। ਸਬਰ ਵੱਟੇ ਸੇ ਪੀਸ ਨਿਕਾਲੋ।
ਰਜਾਇ ਕੀ ਛਾਨਣੀ ਛਾਣ ਬ੍ਰੀਕਾ। ਹਿਜਰ ਜੁਦਾਈ ਹਾਂਡੀ ਠੀਕਾ।
ਇਸ ਮੇਂ ਡਾਲ ਹੋਇ ਨਿਰਭੀਤਾ। ਇਸ਼ਕ ਕੇ ਚੁਲ੍ਹੇ ਮੇਂ ਚਾੜ੍ਹਨ ਕੀਤਾ।
ਖਮੋਸ਼ੀ ਅਗਨ ਬਾਲ ਦੇਹੁ ਭਾਈ। ਖਾਣਾ ਜਬ ਪੱਤ੍ਰ ਗੁਜਾਦ ਢਲਾਈ।
ਸ਼ੁਕਰ ਕੀ ਸ਼ਾਕਰ ਬੀਚ ਮਿਲਾਈ। ਇਖਲਾਸ ਦਿਲ ਪ੍ਰੇਮ ਜਬ ਹੋਇ ਜਾਈ।
ਇਹੁ ਚਮਚੇ ਪਰ ਲੈ ਕੇ ਬੀਰਾ। ਗੁਨਾਹਿ ਹਲਕ ਗਲ ਲਾਇ ਹਤ ਪੀਰਾ।
ਪ੍ਰਮਾਤਮਾ ਦੇਹੈ ਸੁਖ ਤੋਹੀ। ਇਨ ਚੀਜ਼ਾਂ ਜੇ ਪ੍ਰਹੇਜ ਰਖੋ ਹੀ।
ਖੁਦੀ ਕਿਬਰ ਨਹਿ ਖਾਵੋ ਮੂਲੀ। ਹਉਮੈ ਗਾਜਰਾਂ ਖਾਇ ਨ ਭੂਲੀ।
ਕੁਸੰਗਤ ਸੋਹਬਤ ਗੋਸ਼ਤ ਏਹਾ। ਖਾਣਾ ਨਾਹੀ ਕਦੇ ਦੁਖ ਦੇਹਾ।

ਪੁਸਤਕ ਵਿਚ ਆਪ ਨੇ ਕਿਸੇ ਵੀ ਚੀਜ਼ ਨੂੰ ਅਖੋਂ ਪਰੋਖਾ ਨਹੀਂ ਕੀਤਾ। ਕਵਿਤਾ ਵਿਚ ਸਿਰਫ ਇਕ ਹੀ ਢੰਗ ਦੀ ਵਰਤੋਂ ਨਹੀਂ ਸਗੋਂ ਕਬਿਤ, ਦੋਹਰੇ, ਚੌਪਈਆਂ, ਤ੍ਰਿਭੰਗੀ ਛੰਦ, ਅਨੰਦ ਅਨੰਦ ਛੰਦ ਤੇ ਸੋਰਠਿਆਂ ਆਦਿ ਦੀ ਭਰਮਾਰ ਹੈ। ਇਹ ਪੁਸਤਕ ਸਾਰੇ ਹੀ ਗੁਰਸਿਖਾਂ ਲਈ ਕੀਮਤੀ ਤੇ ਅਨਮੋਲ ਬ੍ਰਹਮ ਗਿਆਨ ਦਾ ਭੰਡਾਰ ਹੈ। ਇਸ ਬਾਰੇ ਤੇ ਸ੍ਰੀ ਮਾਨ ੧੦੮ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦੇ ਬਾਰੇ ਮੇਰਾ ਕੁਝ ਲਿਖਣਾ ਤਾਂ ਇੰਞ ਹੈ ਜਿਵੇਂ ਇਕ ਛੋਟੀ ਜਹੀ ਲੂਣ ਦੀ ਡਲੀ ਸਮੁੰਦਰ ਦੇ ਥਾਹ ਲੈਣ ਦੀ ਹਿੰਮਤ ਕਰ ਬੈਠੇ।

ਅਜ ਜਦੋਂ ਥਾਂ ਥਾਂ ਤੇ ਧਰਮ ਦੀ ਬੇਪਤੀ ਹੁੰਦੀ ਤੇ ਧਰਮ ਦੇ ਨਾਮ ਤੇ ਅਧਰਮ ਦਾ ਰਾਜ ਚਲ ਰਿਹਾ ਹੈ। ਸੱਚ ਲੁਕਦਾ ਜਾ ਰਿਹਾ ਹੈ ਤੇ ਕੂੜ ਦੀ ਪ੍ਰਧਾਨਤਾ ਕੂੜ ਦੇ ਹੱਥ ਵਿਚ ਆ ਰਹੀ ਹੈ ਅਜ ਜਿਸ ਵੇਲੇ ਧਰਮ ਦਾ ਸਚਾ ਸਰੂਪ ਜਮਾਨੇ ਵਿਚੋਂ ਬਿਲਕੁਲ ਅਲੋਪ ਹੋ ਰਿਹਾ ਹੈ। ਇਹੋ ਜਿਹੇ ਵੇਲੇ ਇਨ੍ਹਾਂ ਮਹਾਂ ਪੁਰਖਾਂ ਦਾ ਇਹ ਮਹਾਨ ਉਦਮ ਸਾਰੇ ਸੰਸਾਰ ਲਈ ਹੀ ਇਕ ਮਹਾਨ ਪਰਉਪਕਾਰ ਹੈ। ਵਾਹਿਗੁਰੂ ਕਰੇ ਹਮੇਸ਼ਾਂ ਹੀ ਆਪ ਵਰਗੇ ਪਿਆਰੇ ਤੇ ਗੁਰਮੁਖ ਪਿਤਾ ਜੀ ਦਾ ਹਥ ਤੇ ਨਦਰ ਸਾਡੇ ਸਾਰਿਆਂ ਤੇ ਹੀ ਰਹੇ ਤੇ ਆਪ ਗੁਰੂ ਨਾਨਕ ਦੇ ਬਖਸ਼ੇ ਭੰਡਾਰੇ ਵਿਚੋਂ ਨਾਮ ਬਾਣੀ ਦੇ ਛਾਂਦੇ ਵਰਤਾਉਂਦੇ ਰਹਿਣ।

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਗੁਰੂ ਪੰਥ ਦੀ ਇਕ ਅੱਲੜ ਤੇ ਨਿਮਾਣੀ ਬੱਚੀ—ਨਿਰਮਲ ਕੌਰ

# ਸੰਪ੍ਰਦਾਈ ਪ੍ਰਣਾਲੀ

## ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ



ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਵਾਹਿਗੁਰੂ ॥

# ❋❋ ਭੂਮਿਕਾ ❋❋

## ਸਾਖੀ ਪਾਤਿਸ਼ਾਹੀ ਦਸਵੀਂ ਜੀ ਕਾਰਨ ਕੀ :–

(ੳ) ਸੰਮਤ ੧੭੬੪ ਮਹੀਨਾ ਭਾਦਰੋਂ ਵਿਚ ਸ੍ਰੀ ਸਤਿਗੁਰੂ ਜੀ ਦੱਖਨ ਦੇਸ ਨਦੇੜ ਮੈ ਚਰਨ ਧਾਰੇ ਤੇ ਹਜ਼ੂਰ ਦੀ ਸਵਾਰੀ ਨਾਲ ਬਹਾਦਰ ਸ਼ਾਹ ਬਾਦਸ਼ਾਹ ਭੀ ਆਇਆ । ਸਾਹਿਬ ਦੀ ਆਗਿਆ ਮੇਂ ਚਲੇ ਤੇ ਬਹੁਤ ਸੇਵਾ ਕਰੇ । ਬਹਾਦਰ ਸ਼ਾਹ ਨਦੇੜ ਸ਼ਹਿਰ ਮੇਂ ਗੋਦਾਵਰੀ ਦੇ ਕੰਢੇ ਡੇਰਾ ਕੀਆ ਔਰ ਸਾਹਿਬ ਉਹਾਂ ਸੇ ਚਾਰ ਕੋਸ ਬਸਮਤ ਨਾਮ ਗਰਾਮ ਸੀ ਜਿਸ ਦਾ ਨਾਮ ਮਗਰੋਂ ਸਤਿਗੁਰੂ ਜੀ ਨੇ ਹੀਰਾ ਘਾਟ ਰਖਿਆ ਤਹਾਂ ਜਾਇ ਡੇਰਾ ਹੋਇਆ ਸਾਹਿਬ ਕਾ, ਸ੍ਰੀ ਸਤਿਗੁਰੂ ਜੀ ਉਹਾਂ ਚਰਨ ਧਾਰੇ । ਗੰਗਾ ਗੋਦਾਵਰੀ ਨੂੰ ਵੇਖਕੇ ਸਾਹਿਬ ਬੜੇ ਪ੍ਰਸੰਨ ਹੋਇ ਤੇ ਬਹਾਦਰ ਸ਼ਾਹ ਭੀ ਤਹਾਂ ਹੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਕਰੇ ਅਤੇ ਸਿਖ ਸੰਗਤਾਂ ਭੀ ਤਹਾਂ ਹੀ ਦਰਸ਼ਨਾਂ ਨੂੰ ਆਵੈ ਕਈ ਦਿਨ ਸਾਹਿਬ ਤਹਾਂ ਹੀ ਦਰਸ਼ਨ ਦੇਤੇ ਰਹੇ, ਔਰ ਸਰਬਤ ਖਾਲਸਾ ਦਰਸ਼ਨ ਕਰਤਾ ਰਹਾ, ਪੁਨਾ ਗੁਰੂ ਸਾਹਿਬ ਜੀ ਨਗੀਨਾ ਘਾਟ ਆਇ ਔਰ ਉਹਾਂ ਦੀਵਾਨ ਲਗਾਇ ਸਾਹਿਬ ਬੈਠੇ ਦਰਸ਼ਨ ਦੇਤੇ ਭਏ, ਔਰ ਸਰਬਤ ਖਾਲਸਾ ਦਰਸ਼ਨ ਕਰਤਾ ਭਇਆ, ਉਸ ਸਮੇਂ ਸਤਿਗੁਰੂ ਜੀ ਨੇ ਫੁਰਮਾਇਆ ਜੋ ਨਦੇੜ ਕਾ ਨਾਉ ਸਤਿਜੁਗ ਮੈਂ ਗੋਬਿੰਦ ਨਗਰੀ ਥਾ ।

ਨਦੇੜ ਕੇ ਹੇਠ ਨਦੀ ਬਹਿਤੀ ਥੀ 'ਬਾਨ ਗੰਗਾ' ਇਹੁ ਸਤਿਜੁਗ ਮੈਂ ਸਤਲੁਜ ਦਰਯਾ ਸੀ, ਇਹਾਂ ਦੂਧ ਕੀ ਨਦੀ ਬਹਿਤੀ ਥੀ, ਔਰ ਨੌ ਨਾਥ ਚੌਰਾਸੀ ਸਿਧ ਇਸ ਗੋਬਿੰਦ ਨਗਰੀ ਸਮਾਣੇ ਹੈ, ਇਹਾਂ ਕੁਲ ਸਭ ਸੋਇਨੇ ਕੇ ਮਹਿਲ ਥੇ, ਚਾਲੀਸ ਕੋਸ ਕੇ ਗਿਰਦ ਬਸਦੀ ਸੀ ॥ ਇਹਾਂ ਦੇਵਤਿਓਂ ਕੀ ਜਗ੍ਹਾ ਹੈ, ਔਰ ਇਹਾਂ ਹਮਾਰੇ ਭੀ ਤਪ ਕਾ ਅਸਥਾਨ ਹੈ, ਤਾਂ ਖਾਲਸੇ ਜੀ ਅਰਜ਼ ਗੁਜ਼ਾਰੀ, ਜੀ ਗਰੀਬ ਨਿਵਾਜ਼ ਓਹ ਕੌਨ ਸਾ ਤਪ ਕਾ ਅਸਥਾਨ ਹੈ। ਤਾਂ ਖਾਲਸੇ ਜੀ ਕੇ ਪ੍ਰਤੀ ਫੁਰਮਾਇਆ ਜੋ ਅਸੀਂ ਤੀਰ ਚਲਾਵਣੇ ਹਾਂ, ਏਹ ਤੀਰ ਜਹਾਂ ਲਗੇ ਓਹ ਹਮਾਰਾ ਅਸਥਾਨ ਹੈ॥ ਏਹੁ ਕਹਿ ਕਰ ਸਤਿਗੁਰੂ ਜੀ ਨੇ ਤੀਰ ਚਲਾਇਆ ਔਰ ਜੋ ਤਪ ਕੇ ਚਿੰਨ੍ਹ ਸੀ ਖਾਲਸੇ ਜੀ ਪ੍ਰਤੀ ਵਿਖਾਇ ਤੇ ਹੁਕਮ ਹੋਇਆ ਜੋ ਇਹਾਂ ਤੰਬੂ ਲਗਾ ਦਿਓ, ਤਾਂ ਖਾਲਸੇ ਜੀ ਤੰਬੂ ਲਗਾਇ ਦੀਆ, ਔਰ ਦੀਵਾਨ ਸਜਾਇਆ ਗਿਆ, ਗੁਰੂ ਸਾਹਿਬ ਜੀ ਦਇਆ ਧਾਰ ਕੇ ਦਰਸ਼ਨ ਦੇਤੇ ਹੈਂ, ਔਰ ਸਰਬੱਤ ਖਾਲਸਾ ਦਰਸ਼ਨ ਕਰਤਾ ਹੈ। ਤਉ ਸਤਿਗੁਰੂ ਜੀ ਨੇ ਫੁਰਮਾਇਆ, ਅਸਾਡੀ ਅਸਵਾਰੀ ਕਾ ਸਮਾਂ ਨਜ਼ਦੀਕ ਹੈ, ਜੋ ਅਸੀਂ ਪੰਚਮੀ ਕੇ ਰੋਜ ਅਸਵਾਰਾ ਕਰਾਂਗੇ, ਤਾਂ ਖਾਲਸੇ ਜੀ ਅਰਦਾਸ ਕੀਤੀ, ਜੀ ਗਰੀਬ ਨਿਵਾਜ ਖਾਲਸੇ ਨੂੰ ਕਿਸ ਦੇ ਲੜ ਲਾਇ ਚਲੇ ਹੋ ਤਦ ਸਤਿਗੁਰੂ ਜੀ ਨੇ ਫੁਰਮਾਇਆ, ਖਾਲਸਾ ਅਕਾਲ ਪੁਰਖ ਕੋ ਸੌਂਪਿਆ ਹੈ। ਅਸਾਂ ਅਗੇ ਗੰਢ ਪਾਇ ਰੱਖੀ ਹੈ॥ ਖਾਲਸੇ ਕੇ ਸਹਾਇ ਹੈ। ਪੁਨਾ ਸਤਿਗੁਰੂ ਜੀ ਨੇ ਪੰਜ ਪੈਸੇ ਨਾਲੀਯਰ ਗੁਰ ਰੀਤੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਰੱਖਕੇ ਮਥਾ ਟੇਕਿਆ ਔਰ ਪ੍ਰਕਰਮਾ ਕੀਤੀ ਔਰ ਖਾਲਸੇ ਜੀ ਨੂੰ ਫੁਰਮਾਇਆ।

ਤਥਾ :—ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥
ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸਬਦ ਮੈ ਲੇਹ॥

ਇਸ ਪ੍ਰਕਾਰ ਕਹਿ ਕਰ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਪਨੇ ਮੁਖਾਰਬਿੰਦ ਤੋਂ ਬਚਨ ਲਿਆ ਤਾਂ ਹੁਕਮ ਮਿਲਿਆ—

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥
ਮਨ ਇਛੇ ਸੇਈ ਫਲ ਪਾਏ ਕਰਤੇ ਆਪਿ ਵਸਾਇਆ ਰਾਮ॥

ਇਹ ਕਹਿ ਕਰ ਸਤਿਗੁਰੂ ਜੀ ਨੇ ਏਸ ਅਸਥਾਨ ਦਾ ਨਾਮ 'ਅਬਿਚਲ ਨਗਰ' ਸਾਹਿਬ ਰਖਿਆ, ਔਰ ਹੁਕਮ ਹੋਇਆ ਪੰਜ ਸੈ ਰੁਪਏ ਕਾ ਗੁਰਪੁਰਬ ਕਰੋ ਔਰ ਸੌ ਰੁਪਏ ਕੀ ਚੰਦਨ ਲਕੜੀ ਲੈ ਆਓ ਅਸਾਂ ਅਜ ਅਸਵਾਰੀ ਕਰੈਂਗੇ ਖਾਲਸਾ ਸੋ ਲੈ ਆਇਆ ਖਾਲਸੇ ਜੀ ਨੇ ਅਰਜ਼ ਕੀਤੀ ਜੀ ਗਰੀਬ ਨਿਵਾਜ਼ ਪ੍ਰਸਾਦਿ ਤਿਆਰ ਹੈ, ਹੁਕਮ ਹੋਇਆ ਸਰਬ ਸੰਗਤ ਕੋ ਪ੍ਰਸਾਦਿ ਬਰਤਾਇ ਦਿਓ ਤਬ ਖਾਲਸੇ ਜੀ ਪ੍ਰਸਾਦਿ ਬਰਤਾਇ ਦੀਆ। ਹੁਕਮ ਹੋਇਆ ਚਿਖਾ ਚੰਦਨ ਲਕੜੀਓਂ ਕੀ ਬਨਾਓ ਕਨਾਤ ਚਾਰ ਤਰਫ ਘੇਰੋ ਅਸੀਂ ਆਜ ਅਸਵਾਰਾ ਕਰੈਂਗੇ, ਤਾਂ ਖਾਲਸੇ ਜੀ ਨੇ ਚਿਖਾ ਬਨਾਈ ਕਨਾਤ ਘੇਰੀ ਪੁਨਾ ਗੁਰੂ ਸਾਹਿਬ ਜੀ ਨੇ ਕੇਸੀ ਅਸ਼ਨਾਨ ਕੀਏ ਔਰ ਪੀਤ ਪੁਸ਼ਾਕ ਪਹਿਰੇ ਕਮਰਕਸਾ ਕੀਏ ਔਰ ਰਾਗੀਆਂ ਸਿੰਘਾਂ ਕੇ ਪ੍ਰਤੀ ਫੁਰਮਾਇਆ ਏਸ ਸਬਦ ਕਾ ਕੀਰਤਨ ਕਰੀ ਚਲੋ॥

ਮਾਰੂ ਮਹਲਾ ੫ ॥

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥
ਅਬ ਮੋਹਿ ਜੀਵਨ ਪਦਵੀ ਪਾਈ ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਨਾਈ ॥੧॥ਰਹਾਉ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥
ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨਾ ਭਇਓ ਦੂਰਾਈ ॥੨॥
ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥
ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥
ਨਿਰਭਉ ਭਏ ਸਗਲ ਭੈ ਖੋਏ ਗੋਬਿੰਦ ਚਰਨ ਓਟਾਈ ॥
ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪॥੬॥

ਤੈਸੇ ਹੀ ਰਾਗੀ ਸਿੰਘ ਆਗੇ ਆਗੇ ਕੀਰਤਨ ਕਰੀ ਚਲੇ ਔਰ ਪੀਛੇ ਪੀਛੇ ਸਰਬ ਸੰਗਤ ਦੇ ਸੰਜੁਗਤ ਸ੍ਰੀ ਸਤਿਗੁਰੂ ਜੀ ਕਨਾਤ ਦੇ ਪਾਸ ਜਾ ਪ੍ਰਾਪਤ ਹੋਇ ਔਰ ਖਾਲਸੇ ਜੀ ਨੂੰ ਉਪਦੇਸ਼ ਦਿਤਾ ਦਸੋਂ ਪਾਤਿਸ਼ਾਹੀ ਕੇ ਸਬਦ ਬਾਣੀ ਪੜ੍ਹਨਾ, ਗੁਰਦੁਆਰੇ ਕੋ ਗੁਰੂ ਗ੍ਰੰਥ ਜੀ ਕੋ ਮੰਨਣਾ, ਕੜਾਹ ਪ੍ਰਸਾਦਿ ਗੁਰਪੁਰਬ ਕਰਤੇ ਰਹਿਣਾ ਗੁਰੂ ਸਹਾਇ ਹੈ, ਜੋ ਕੋਈ ਖਾਲਸੇ ਕੀ ਰਹਿਤ ਬੀਚ ਰਹੇਗਾ ਤਿਸਕਾ ਹੋ ਬੇਲੀ ਹਾਂ ।

ਸ੍ਰੀ ਮੁਖਵਾਕ—ਰਹਿਤ ਪਿਆਰੀ ਮੋਹਿ ਕੋ ਸਿਖ ਪਿਆਰਾ ਨਾਹਿ ॥

ਇਤਿਆਦਿਕ ਉਪਦੇਸ ਦੇ ਕੇ ਸਤਿਗੁਰੂ ਜੀ ਕਨਾਤ ਵਿਚ ਪ੍ਰਵੇਸ਼ ਹੂਏ ਪੁਨਾ ਅਗਨੀ ਦੀ ਲਾਟ ਅਕਾਸ ਵਿਚ ਉਠੀ ਔਰ ਅਕਾਸ ਵਿਚ ਬੜਾ ਭਾਰੀ ਪ੍ਰਕਾਸ਼ ਹੋਇਆ ਔਰ ਜੈ ਜੈ ਕਾਰ ਦੇ ਸਬਦਾਂ ਦੀ ਧੁਨ ਖਾਲਸੇ ਜੀ ਦੇ ਕੰਨ ਵਿਚ ਪ੍ਰਵੇਸ਼ ਹੂਈ ਔਰ ਪੁਸ਼ਪਾਂ ਦੀ ਬਰਖਾ ਦੇਖਕੇ ਖਾਲਸਾ ਜੀ ਬੜੇ ਬਿਸਮੈ ਹੁਏ ਔਰ ਪਹਿਰ ਦਿਨ ਚੜੇ ਅੰਗੀਠਾ ਫੋਲਿਆ ਤਾਂ ਏਕ ਕ੍ਰਿਪਾਨ ਨਿਕਸੀ। ਸੋ ਅਸਥਾਨ ਥਾਪਨਾ ਕਰੀ ਸੰਮਤ ੧੭੬੫ ਮਿਤੀ ਕੱਤਕ ਸੁਦੀ ਪੰਚਮੀ ਦਿਨ ਵੀਰ ਵਾਰ ਦੱਖਨ ਦੇਸ ਨਦੇੜ ਮੈ ਸ੍ਰੀ ਗੁਰੂ ਕਲਗੀਧਰ ਸਾਹਿਬ ਜੀ ਨੇ ਕਾਰਨ ਕਰੇ ।

ਦੋਹਿਰਾ ॥ ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਗੁਰ ਅਉਤਾਰ ॥
ਜਗ ਮਗ ਜੋਤ ਬਿਰਾਜ ਰਹੀ ਸ੍ਰੀ ਅਬਿਚਲ ਨਗਰ ਅਪਾਰ ॥

ਏਹੁ ਸਵਯਾ ਦਸ ਦਿਨ ਅਗੇ ਕਾਰਨ ਕੇ ਉਚਾਰੇ ਥੇ :-

ਸਵੈਯਾ—ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ ॥
ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨਾ ਲਾਗਨ ਪਾਵੈ ॥
ਰਾਖਤ ਹੈ ਅਪਨੋ ਕਰ ਦੈ ਕਰ ਪਾਪ ਸੰਬੂਹ ਨਾ ਭੇਟਨ ਪਾਵੈ ॥
ਔਰ ਕੀ ਬਾਤ ਕਹਾ ਕਹ ਤੋ ਸੌ ਸੋ ਪੇਟ ਹੀ ਕੇ ਪਟ ਬੀਚ ਬਚਾਵੈ ॥
ਸਾਖੀ ਸੰਪੂਰਨ ਹੋਈ। ਖਾਲਸਾ ਜੀ ਗਜਕੇ ਬੋਲਨਾ ਜੀ ਸ੍ਰੀ ਵਾਹਿਗੁਰੂ ॥

(ਅ) ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥

ਸ੍ਰੀ ਅਕਾਲ ਪੁਰਖ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋ ਸਿੰਘਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਕਥਾ ਪੜ੍ਹਨ ਦੇ ਨਿਯਮ ਗੁਰੂ ਕਾਂਸ਼ੀ ਰਖਾਏ :—

(੧) ਅੰਮ੍ਰਿਤਧਾਰੀ ਸਿੰਘ ਹੋਵੇ ਦਸਾਂ ਸਤਿਗੁਰਾਂ ਦੀ ਜੋਤਿ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ, ਗਾਤਰੇ ਕ੍ਰਿਪਾਨ ਧਾਰੀ ਪੰਜ ਕਕਾਰ ਜੀ ਦੀ ਰਹਿਤ ਰਖਦਾ ਹੋਵੇ। ਪੰਜ ਕੁਰਹਿਤਾਂ ਤੋਂ ਬਚਿਆ ਹੋਇਆ ਹੋਵੇ, ਨਿਤਨੇਮ ਦੀਆਂ ਬਾਣੀਆਂ ਦਾ ਨਿਯਮੀ ਹੋਵੇ, ਪੰਜ ਗ੍ਰੰਥੀ ਆਦਿਕ ਪਾਠ ਕਰਦਾ ਹੋਵੇ। (੨) ਮੂਲ ਮੰਤ੍ਰ, ਗੁਰ ਮੰਤ੍ਰ, ਅੰਮ੍ਰਿਤ ਨਾਮ ਦਾ ਅਭਿਆਸੀ ਹੋਵੇ।(੩) ਮਨ ਬਾਣੀ ਸਰੀਰ ਕਰਕੇ ਨਿੰਮ੍ਰਤਾ ਸਹਿਤ ਹੋਵੇ, ਲੜਾਕਾ ਨਾ ਹੋਵੈ। (੪) ਸਭ ਸੰਗਤਿ ਨਾਲ ਗੁਰੂ ਕਾ ਰੂਪ ਜਾਣਕੇ ਪ੍ਰੇਮ ਕਰਦਾ ਹੋਵੇ। ਰਾਗ 'ਦ੍ਵੈਖ ਤੋਂ ਰਹਿਤ ਇਕ ਰਸ ਪ੍ਰੇਮੀ ਹੋਵੇ। (੫) ਖਾਲਸਾ ਪੰਥ ਦੀ ਜਥੇਬੰਦੀ ਵਿਚ ਆਪ ਨੂੰ ਸਦਾ ਜਾਣੇ, ਪੰਥ ਤੋਂ ਉਲਟ ਕਦੇ ਨਾ ਹੋਵੇ, ਪੰਥ ਦੀ ਨਿੰਦਾ ਨਾ ਕਰੇ, ਸ਼ਸਤ੍ਰਧਾਰੀ ਸੂਰਬੀਰ ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ, ਕਾਇਰ ਨਾ ਬਣੇ। (੬) ਦਸਮ ਤੇ ਆਦਿ ਮਹਾਰਾਜ ਜੀ ਦਾ ਸੁਧ ਪਾਠ ਕਰਨ ਵਾਲਾ ਤੇ ਅਰਥ ਪਰਕੋਨ ਵਾਲਾ ਹੋਵੇ ॥ (੭) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ (੧ ੳ ਤੋਂ ਲੈਕੇ ਅਠਾਰਹ ਦਸ ਬੀਸ) ਤੱਕ ਇਕੋ ਜਾਣਕੇ ਭਾਵਨਾ ਕਰੇ ॥ (੮) ਗੁਰੂ ਇਤਿਹਾਸ ਦਸਾਂ ਗੁਰਾਂ ਦਾ ਪੂਰਾ ਜਾਨਣ ਵਾਲਾ ਹੋਵੇ ॥ (੯) ਭਾਈ ਗੁਰਦਾਸ ਸਾਹਿਬ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜ੍ਹੇ ॥ ਦਸਮ ਦੀ ਬੀੜ ਸਾਰੀ, ਸ੍ਰੀ ਮੁਖਵਾਕ ਨਿਸਚਾ ਕਰੇ ਪੜੇ ॥ (੧੦) ਹੋਰ ਮਤਿ ਦੇ ਪੁਸਤਕ ਯੋਗ ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ ॥ (੧੧) ਇਕ ਪ੍ਰਮੇਸ਼ਰ ਦਾ ਦ੍ਰਿੜ੍ਹ ਵਿਸ਼ਵਾਸ਼ੀ ਆਸ਼ਕ ਹੋਵੇ, ਦੋਵੇਂ ਵੇਲੇ ਸਤਿਸੰਗਤਿ ਕਰਦਾ ਹੋਵੇ। ਯਥਾ ਸ਼ਕਤਿ ਲੰਗਰ, ਲੀੜੇ ਦੀ ਸੇਵਾ ਕਰਨ ਦਾ ਉਦਮੀ ਹੋਵੇ ॥ (੧੨) ਕਿਸੇ ਮਤਿ ਨਾਲ ਵੈਰ ਨਾ ਕਰੇ, ਸਾਰਿਆਂ ਵਿਚ ਪ੍ਰਮੇਸ਼ਰ ਇਕੋ ਜਿਹਾ ਬਿਆਪਕ ਜਾਣਕੇ ਹਿਤ ਕਰੇ ਜ਼ੁਲਮ ਦਾ ਵੈਰੀ ਹੋਵੇ ॥ ਆਪਣੇ ਖਾਲਸੇ ਧਰਮ ਵਿਚ ਪੱਕਾ ਹੋਵੇ ॥ (੧੩) ਮਨ ਵਿਚ ਪੂਰਨ ਗਿਆਨ ਮੁਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤਿ ਜੀ ਦੀ ਸੇਵਾ ਕਰੇ ॥ (੧੪) ਅਪੁਨੇ ਗੁਣਾਂ ਦੀ ਸ਼ਲਾਘਾ ਤੇ ਪਰਾਏ ਅਉਗਣ ਨਾ ਕਹੇ, ਜੀਆਂ ਨੂੰ ਦੁਖ ਨਾ ਦੇਵੇ। ਕਪਟ ਤੋਂ ਰਹਿਤ ਹੋਵੇ, ਗੁਰ ਸੇਵੀ ਹੋਵੇ ॥ (੧੫) ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ, ਗੁਰਸਿਖੀ ਨੂੰ ਸਭ ਤੋਂ ਉਚੀ ਜਾਣੇ। ਦੁਖ ਸੁਖ ਵਿਚ ਸਮ ਚਿੱਤ ਰਹੇ। ਬਾਹਜ ਮੁਖ ਦੀ ਸੰਗਤ ਨਾ ਕਰੇ ਸਭ ਗਿਆਨ ਧਿਆਨ ਨਾਲੋਂ ਨਾਮੁ ਨੂੰ ਵੱਡਾ ਜਾਣ ਕੇ ਸਦਾ ਜਪੇ ॥ ਗੁਰਮਤਿ ਦੁਆਰਾ ਮੁਕਤੀ ਦਾਤਾ ਕੇਵਲ ਨਾਮੁ ਦ੍ਰਿੜ੍ਹ ਕਰੇ ॥ (੧੬) ਨਾਮੁ ਦੀ ਦ੍ਰਿੜ੍ਹਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਕੀਤੀ ਹੋਵੇ, ਦ੍ਰਿੜ੍ਹ ਲਿਵ ਲਗੀ ਹੋਵੇ ॥ (੧੭) ਸ਼ਰਾਬ ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ। ਹੱਠ, ਚੁਗਲੀ, ਈਰਖਾ, ਪਾਰਟੀ ਬਾਜੀ ਤੋਂ ਰਹਿਤ ਹੋਵੇ, ਕਾਮੁ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ ॥ (੧੮) ਅਲਪ-ਅਹਾਰੀ ਹੋਵੇ। ਥੋੜ੍ਹਾ ਸੌਂਦਾ ਹੋਵੇ। ਥੋੜ੍ਹਾ ਬੋਲਦਾ ਹੋਵੇ।

ਨਾਮੁ ਰੰਗੁ ਵਿੱਚ ਰੱਤਾ ਹੋਵੇ। ਅੰਮ੍ਰਿਤ ਨਾਮੁ ਦਾ ਦ੍ਰਿੜ੍ਹ ਵਿਸ਼ਵਾਸੀ ਹੋਵੇ। (੧੯) ਧਾਰਮਿਕ ਖਿਆਲਾਂ ਵਿਚ ਪੱਕਾ ਹੋਵੇ। ਪ੍ਰੀਤਿ ਨਾਲ ਪੜ੍ਹਦਾ ਹੋਵੇ॥ ਕੁਤੱਰਕੀ ਨਾ ਹੋਵੇ॥ ਸਮਝਣ ਵਿਚ ਚਤਰ ਹੋਵੇ। ਆਲਸਹੀਣ ਹੋਵੇ। (੨੦) ਸਰੀਰ ਦੀ ਸੁੱਧੀ ਰੱਖੇ ਪਖੰਡੀ ਨਾ ਹੋਵੇ, ਸਤਿਗੁਰੂ ਦੇ ਸਿਧਾਂਤ ਤੋਂ ਵਿਰੁਧ ਦਾ ਤਿਆਗ ਕਰੇ। ਬਕਤੇ ਨਾਲ ਪ੍ਰੀਤਿਵਾਨ ਹੋਵੇ, ਇਕਾਂਤ ਦੇਸ ਵਿਚ ਵਿਦਿਆ ਪਕਾਵੇ। (੨੧) ਅੰਮ੍ਰਿਤ ਵੇਲੇ ਦੇ ਜਾਗਣ ਵਾਲਾ ਹੋਵੇ ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ। ਸੰਗਤਿ ਦੀ ਜਥੇਬੰਦੀ ਵਿਚ ਰਹੇ, ਆਗਿਆਕਾਰੀ ਹੋਵੇ। (੨੨) ਲਾਲਚ ਤੋਂ ਰਹਿਤ ਹੋਵੇ। ਪੜ੍ਹਨ ਪੜ੍ਹੌਨ ਦੀ ਮੁਫ਼ਤ ਸੇਵਾ ਕਰੇ। ਦੇਸ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ ਗੁਰਬਾਣੀ ਦਾ ਪ੍ਰਚਾਰ ਕਰੇ। (੨੩) ਆਪ ਜੋ ਵਿਦਿਆ ਪੜ੍ਹੀ ਪ੍ਰਾਪਤ ਕੀਤੀ ਹੈ ਅਗੇ ਸੰਗਤਾਂ ਵਿਚ ਪ੍ਰੇਮ ਨਾਲ ਪੜ੍ਹਾਵੇ। ਆਪ ਦੇ ਸਰੀਰ ਨਾਲੋਂ ਸਾਰੇ ਸਿੰਘਾਂ ਦਾ ਅਦਬ ਕਰੇ ਪਿਆਰ ਕਰੇ। (੨੪) ਠੱਗੀ ਨਾ ਮਾਰੇ ਝੂਠ ਨਾ ਬੋਲੇ, ਹਰ ਹਾਲਤ ਵਿਚ ਪਿਆਰੀ ਸਿਖੀ ਨਾ ਤਿਆਗੇ। ਨਾਸਤਕ ਨਾ ਹੋਵੇ। ਮਨ ਬਾਨੀ ਸਰੀਰ ਕਰਕੇ ਗੁਰਾਂ ਨੂੰ ਅੰਗ ਸੰਗਿ ਜਾਣੇ। (੨੫) ਨਿਰ-ਅਭਿਮਾਨ ਹੋਕੇ, ਸਚਾ ਪ੍ਰੇਮ ਲਾਕੇ ਆਪ ਨਾਮੁ ਜਪੇ ਹੋਰਨਾਂ ਤੋਂ ਜਪਾਏ ਜੀਵਨ ਮੁਕਤੀ ਪਾਵੇ।

ਬੇਨਤੀ :-ਇਹ ਨਿਯਮ ਦੋ ਜਹਾਨ ਦੇ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਦਮਦਮੇ ਸਾਹਿਬ (ਤਖਤ) ਵਿਖੇ ਰਖਾਏ ਸਨ, ਤਿਨ੍ਹਾਂ ਵਿਚ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਸਾਰੀ ਉਮਰ ਵਰਤੇ। ਇਕੀ ਵਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਸੰਥਿਆ ਕਥਾ ਪੜ੍ਹਾਈ ਅਤੇ ਵਿਦਿਆਰਥੀਆਂ ਨੂੰ ਇਹਨਾਂ ਨਿਯਮਾਂ ਵਿਚ ਰਖਿਆ ਆਪ ਰਹੇ। ਆਪ ਜੀ ਨੇ ਤਕਰੀਬਨ ੧੩੦੦ ਨੂੰ ਪੜ੍ਹਾਇਆ, ਜਿਨ੍ਹਾਂ ਵਿਚੋਂ ੧੦੦੦ ਪਾਠੀ ਹੋਏ, ੨੦੦ ਪ੍ਰਚਾਰਕ, ੧੦੦ ਗਿਆਨੀ, ਸਦਾ ਜਥੇ ਸਮੇਤ ਬਿਚਰਦੇ ੪੦-੫੦ ਸਿੰਘ ਹਮੇਸ਼ ਨਾਲ ਰਹਿੰਦੇ ਕਥਾ ਪੜ੍ਹੌਂਦੇ ਗੁਰਮਤਿ ਦਾ ਪ੍ਰਚਾਰ ਕਰਦੇ ਅਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਤਿਆਰ ਕਰਦੇ, ਸਾਰੇ ਦੇਸਾਂ ਵਿਚ ਵਿਚਰਦੇ ਵਿਦਿਆਰਥੀਆਂ ਦਾ ਲੰਗਰ ਬਸਤਰ, ਕਰਾਏ ਆਦਿਕ ਦਾ ਖਰਚ ਅਤੇ ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਕਰਦੇ ਅਤੇ ਸੰਗਤਾਂ ਤੋਂ ਕਰਵਾਉਂਦੇ, ਇਉਂ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿਚ ਲਾਈ।

## (ੲ) ਗੁਰਬਾਣੀ ਜੀ ਦਾ ਅਦਬ :-

ਇਸ਼ਨਾਨ ਕਰੇ ਤੋਂ ਬਿਨਾ ਤੇ ਜੋੜੇ ਵਾਲੇ ਚਰਨ ਧੋਣ ਤੋਂ ਬਿਨਾ ਕਦੀ ਮਹਾਰਾਜ ਜੀ ਦੀ ਤਾਬਿਆ ਨਹੀਂ ਬੈਠਨਾ ਚਾਹੀਦਾ। ਜਰਾਬਾਂ ਦਸਤਾਨਿਆਂ ਸਹਿਤ ਨਹੀਂ ਬੈਠਨਾ ਚਾਹੀਦਾ। ਤਾਬਿਆ ਬੈਠੇ ਹੋਏ ਮੁਖ ਆਦਿਕ ਨੂੰ ਹੱਥ ਲਾ ਕੇ ਜਾਂ ਖਾਰਸ਼ ਵਗੈਰਾ ਕਰਕੇ ਗੁਰੂ ਮਹਾਰਾਜ ਦੇ ਸਰੂਪ ਨੂੰ ਹੱਥ ਨਹੀਂ ਲਾਉਣਾ ਚਾਹੀਦਾ, ਬਸਤ੍ਰ ਹੱਥ ਵਿਚ ਲੈਕੇ ਸਫਾਈ ਕਰੇ ਜਿਸ ਕਮਰੇ ਵਿਚ ਮਹਾਰਾਜ ਜੀ ਹੋਵਣ ਉਥੇ ਮੰਜਾ ਆਦਿ ਨਹੀਂ ਡੱਠਣਾ ਚਾਹੀਦਾ ਭੁਮਾਸਣ ਬੈਠੇ। ਸਰੀਰ ਦੀ ਅਪਵਿਤ੍ਰਤਾ ਵੇਲੇ ਸਣੇ ਕੇਸੀ ਇਸ਼ਨਾਨ ਕਰੇ, ਧੋਤੇ ਹੋਏ ਬਸਤ੍ਰ ਪਹਿਨੇ, ਅਰਦਾਸ ਕਰਕੇ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਤਾਬਿਆ ਜਾਵੇ। ਘਿਓ ਦਾ ਦੀਵਾ ਜਗਾਏ, ਧੂਪ ਧੁਖਾਏ। ਕੀਰਤਨ ਕਰੇ। ਮਹਾਰਾਜ ਜੀ ਦੇ ਸਰੂਪ ਵਿਚ ਕਾਗਜ ਧਾਗੇ ਆਦਿ ਦੀ ਨਿਸ਼ਾਨੀ ਨਾ ਰਖੇ, ਦਸ ਗੁਰ ਜੋਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰਤੱਖ ਬਿਰਾਜ ਰਹੇ ਹਨ ਇਉਂ ਭਾਵਨਾ ਕਰਕੇ ਬਾਣੀ ਦੀ ਆਗਿਆ ਮੰਨੇ। ਇਹ ਨਿਯਮ ਬਿਕ੍ਰਮੀ ੧੭੬੨ ਵਿਸਾਖੀ ਨੂੰ ਪਾਤਿਸ਼ਾਹੀ ੧੦ ਜੀ ਨੇ ੪੮ ਸਿੰਘਾਂ ਤੋਂ ਰਖਾਏ ਸਨ, ੧੭੬੨ ਬਿਕ੍ਰਮੀ ਵਿਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕੰਠੋਂ ਉਚਾਰੀ ਤੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਤੇ ਸਿੰਘਾਂ ਨੂੰ ੯ ਮਹੀਨਿਆਂ ਵਿਚ ਅਰਥ ਪੜ੍ਹਾਏ ਤੇ ਇਹ ਨਿਯਮ ਰਖਾਏ।

(ਸ) ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥

੧੭੫੬ ਬਿਕ੍ਰਮੀ ਵਿਚ ਵਿਸਾਖੀ ਨੂੰ ਸ੍ਰੀ ਕੇਸ ਗੜ੍ਹ ਸਾਹਿਬ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦਾ ਬਾਟਾ ਸਾਜਿਆ, ਪੰਜਾਂ ਪਿਆਰਿਆਂ ਸੀਸ ਭੇਟ ਦੇ ਕੇ ਅੰਮ੍ਰਿਤ ਪਾਨ ਕੀਤਾ ਤੇ ਗੁਰੂ ਖਾਲਸਾ ਪੰਥ ਅਗੇ ਚਲਿਆ।

## ** ਪੰਜ ਪਿਆਰੇ **

ਪਿਆਰੇ ਦਯਾ ਸਿੰਘ ਜੀ :—ਲਊ ਦਾ ਅਵਤਾਰ ਸਨ ਪਿਤਾ ਮਈਆ ਰਾਮ। ਮਾਤਾ ਸੋਭਾ ਦੇਈ। ਲਹੌਰ ਛੱਤ੍ਰੀ। ੧੭੨੫ ਬਿਕ੍ਰਮੀ ਨੂੰ ਫੱਗਣ ਦੀ ਸੰਗ੍ਰਾਂਦਿ ਅੰਮ੍ਰਿਤ ਵੇਲੇ ਐਤਵਾਰ ਜਨਮ ਹੋਇਆ ੧੩ ਸਾਵ ਦੀ ਉਮਰ ਵਿਚ ਸਨ ਜਦੋਂ ਕਿ ਅਨੰਦ ਪੁਰ ਜੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਦੀ ਸ਼ਰਨ ਵਿਚ ਆਇ ਰਹੇ॥ ਸੰਮਤ ੧੭੬੫ ਬਿਕ੍ਰਮੀ ਨੂੰ ਅਸੂ ਅਮਾਵਸ ਕੋ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਜੀ ਜੋਤੀ ਜੋਤਿ ਸਮਾਏ॥

ਪਿਆਰੇ ਧਰਮ ਸਿੰਘ ਜੀ :—ਭਗਤ ਧੰਨੇ ਜੀ ਦੇ ਅਵਤਾਰ ਸਨ। ਪਿਤਾ ਪਰਮ ਸੁਖ ਮਾਤਾ ਅਨੰਤੀ ਜੀ। ਦਿੱਲੀ ਸ਼ਹਿਰ ਦੇ ਵਸਨੀਕ ਜੱਟ ਸਨ। ੧੭੨੭ ਬਿਕ੍ਰਮੀ ਵੈਸਾਖ ੧੩ ਸੋਮਵਾਰ ਪਹਿਰ ਰਾਤ ਗਈ ਜਨਮ ਹੋਇਆ। ੨੫ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸ਼ਰਨ ਵਿਚ ਆਇ ਰਹੇ ਸੰਮਤ ੧੭੬੮ ਬਿਕ੍ਰਮੀ ਵਿਚ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਜੋਤੀ ਜੋਤਿ ਸਮਾਏ॥

ਪਿਆਰੇ ਹਿੰਮਤ ਸਿੰਘ ਜੀ :— ਚੱਤ੍ਰ ਭੁਜੀ ਨੂੰ ਪਕੜਨ ਵਾਲੇ ਫੰਧਕ ਦਾ ਅਵਤਾਰ ਸਨ। ਪਿਤਾ ਮਾਲ ਦੇਉ ਮਾਤਾ ਲਾਲ ਦੇਈ। ਜਗਨ ਨਾਥ ਵਿਚ ਝੀਵਰ ਸਨ, ੧੭੨੧ ਬਿਕ੍ਰਮੀ ਜੇਠ ੧੫ ਨੂੰ ਜਨਮ ਹੋਇਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸੇਵਾ ਵਿਚ ਇਹਨਾਂ ਦੇ ਮਾਤਾ ਪਿਤਾ ਰਹਿੰਦੇ ਸਨ, ਬਾਬੇ ਬਕਾਲੇ ਜਨਮੇ। ੧੭੬੧ ਬਿਕ੍ਰਮੀ ਵਿਚ ਸਾਹਿਬਜ਼ਾਦਿਆਂ ਦੇ ਨਾਲ ਹੀ ਸ੍ਰੀ ਚਮਕੌਰ ਸਾਹਿਬ ਜੋਤੀ ਜੋਤਿ ਸਮਾਏ।

ਪਿਆਰੇ ਮੁਹਕਮ ਸਿੰਘ ਜੀ :–ਸ੍ਰੀ ਨਾਮ ਦੇਵ ਜੀ ਦੇ ਅਵਤਾਰ ਸਨ। ਪਿਤਾ ਜਗਜੀਵਨ ਰਾਇ ਮਾਤਾ ਸੰਭਲੀ ਜੀ। ਦੁਆਰਕਾ ਵਿਚ ਨਾਮਾ ਵੰਸੀ ਸਨ, ੧੭੩੬ ਬਿਕ੍ਰਮੀ ੫ ਚੇਤ੍ਰ ਨੂੰ ਜਨਮ ਹੋਇਆ। ੧੫ ਸਾਲ ਦੀ ਉਮਰ ਵਿਚ ਮਾਤਾ ਪਿਤਾ ਦੇ ਸਹਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪਵਿਤਰ ਸ਼ਰਨ ਵਿਚ ਆਇ ਰਹੇ। ਸੰਮਤ ੧੭੬੧ ਬਿਕ੍ਰਮੀ ਵਿਚ ਸ੍ਰੀ ਚਮਕੌਰ ਸਾਹਿਬ ਜੀ ਸ਼ਹੀਦ ਹੋਇ ਕੇ ਜੋਤਿ ਵਿਚ ਲੀਨ ਹੋਏ।

ਪਿਆਰੇ ਸਾਹਿਬ ਸਿੰਘ ਜੀ :—ਸੈਨ ਭਗਤ ਦੇ ਅਵਤਾਰ ਸਨ, ਪਿਤਾ ਗੁਰ ਨਾਰੈਣ ਮਾਤਾ ਅਨਕੰਪਾ ਜੀ ਸੰਮਤ ੧੭੩੨ ਬਿਕ੍ਰਮੀ ੫ ਮੱਘਰ ਨੂੰ ਜਨਮੇਂ ਇਹਨਾਂ ਦੇ ਮਾਤਾ ਪਿਤਾ ਨੇ ਇਹਨਾਂ ਨੂੰ ੧੧ ਸਾਲ ਦੀ ਉਮਰ ਵਿਚ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪਵਿੱਤਰ ਸ਼ਰਨ ਵਿਚ ਭੇਟਾ ਕੀਤਾ, ਸੰਮਤ ੧੭੬੧ ਬਿਕ੍ਰਮੀ ਵਿਚ ਸ੍ਰੀ ਚਮਕੌਰ ਸਾਹਿਬ ਜੀ ਦੇ ਜੰਗ ਵਿਚ ਸ਼ਹੀਦ ਹੋਏ। ਬਿਦਰ ਪੁਰ ਵਾਸੀ।

(ਹ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਨ ਵਾਲੇ ੪੮ ਸਿੰਘਾਂ ਦੇ ਨਾਮ :—

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਸਿੰਘਾਂ ਦੀ ਸ੍ਰੀ ਅਨੰਦ ਪੁਰ ਸਾਹਿਬ ਜੀ ਦੀ ਜੰਗ ਵੇਲੇ ਦੀ ਅਰਥ ਪੜ੍ਹਾਨ ਦੀ ਅਭਿਲਾਖਾ ਜਾਣ ਕੇ ਸ੍ਰੀ ਦਮਦਮੇ ਸਾਹਿਬ (ਗੁਰੂ ਕਾਂਸ਼ੀ) ਤਖਤ ਤੇ ਬੈਠ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਹਿਤ ਨੌਮੇਂ ਪਾਤਿਸ਼ਾਹ ਜੀ ਦੀ ਬਾਨੀ ਤੇ ਇਕ ਆਪਣੇ ਦੋਹਿਰੇ ਦੇ ਸੰਮਤ ੧੭੬੨ ਬਿਕ੍ਰਮੀ ਵਿਚ ੯ ਮਹੀਨਿਆਂ ੯ ਦਿਨਾਂ ਵਿਚ ⌒ ਬੀੜ ਲਿਖਾਈ ਤੇ ੪੮ ਸਿੰਘਾਂ ਨੂੰ ਸਹਿਤ ਅਰਥਾਂ ਪੜ੍ਹਾਈ। ਆਪ ਜੀ ਨੇ ਸਾਰੀ ਬਾਣੀ ੧ ਓ ਤੋਂ ਅਠਾਰਹ ਦਸ ਬੀਸ ॥ ਤੱਕ ਕੰਠੋਂ ਉਚਾਰਨ ਕਰਕੇ ਸ੍ਰੀ ਮਾਨ ਭਾਈ ਮਨੀ ਸਿੰਘ ਸਾਹਿਬ ਜੀ ਪਾਸੋਂ ਲਿਖਵਾਈ ਜਿਨ੍ਹਾਂ ੪੮ ਸਿੰਘਾਂ ਕਥਾ ਪੜ੍ਹੀ ਉਨ੍ਹਾਂ ਦੇ ਹੇਠ ਲਿਖੇ ਨਾਮ ਹਨ :

੧. ਸ੍ਰੀ ਮਾਨ ਭਾਈ ਮਨੀ ਸਿੰਘ ਜੀ ਗਿਆਨੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਕੇ (ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ ਜੀ ਤੋਂ ਗੁਰਿਆਈ ਵਾਲੀ ਬੀੜ ਦੇ ਕੇ ਸ੍ਰੀ ਅੰਮ੍ਰਿਤਸਰ ਭੇਜਿਆ ਸੀ) ਪਿੰਡ ਲੋਂਗੋਵਾਲ, ਜ਼ਿਲਾ ਸੰਗਰੂਰ। ੨. ਗਿਆਨੀ ਕਾਨ੍ਹ ਸਿੰਘ ਜੀ। ੩. ਗਿਆਨੀ ਬਿਨੋਦ ਸਿੰਘ ਜੀ। ੪. ਗਿਆਨੀ ਗੁਰਬਖਸ਼ ਸਿੰਘ ਜੀ ਸ਼ਹੀਦ। ੫. ਬਾਬਾ ਦੀਪ ਸਿੰਘ ਜੀ ਗਿਆਨੀ (ਸ਼ਹੀਦ) ਸ੍ਰੀ ਦਮਦਮੇ ਸਾਹਿਬ ਦੀ ਟਕਸਾਲ ਦੇ ਮੋਢੀ। ੬. ਸਾਹਿਬ ਰਾਮ ਕੌਰ ਗੁਰਬਖਸ਼ ਸਿੰਘ ਜੀ। ੭. ਗਿਆਨੀ ਦਾਨ ਸਿੰਘ ਜੀ ਮਲਵਈਆਂ ਦੀ ਰੱਖਣ ਵਾਲੇ। ੮. ਭਾਈ ਪਰਮ ਸਿੰਘ ਜੀ। ੯. ਭਾਈ ਧਰਮ ਸਿੰਘ ਜੀ, ਰੂਪ ਚੰਦ ਜੀ ਦੇ ਪੁਤਰ ਭਾਈ ਰੂਪੇ ਤੋਂ। ੧੦. ਭਾਈ ਛਮੀਰ ਸਿੰਘ ਜੀ (ਦੀਨੇ ਵਾਲੇ)। ੧੧. ਭਾਈ ਦਯਾ ਸਿੰਘ ਜੀ (ਜੀਂਦ ਵਾਸੀ)। ੧੨. ਭਾਈ ਭੀਵਾ ਸਿੰਘ ਜੀ (ਬਠਿੰਡਾ)। ੧੩. ਭਾਈ ਪਿਆਰਾ ਸਿੰਘ ਜੀ (ਅੰਮ੍ਰਿਤਸਰੀ)। ੧੪. ਭਾਈ ਬੀਰ ਸਿੰਘ ਜੀ। ੧੫. ਭਾਈ ਧੀਰ ਸਿੰਘ ਜੀ (ਰੰਘਰੇਟੇ)। ੧੬. ਭਾਈ ਸੁੰਦਰ ਸਿੰਘ ਜੀ ਧਰਮ ਕੋਟ। ੧੭. ਭਾਈ ਅਮਰ ਸਿੰਘ ਜੀ (ਮੀਰਾਂ ਕੋਟ)। ੧੮. ਭਾਈ ਤਾਰਾ ਸਿੰਘ ਜੀ (ਦਿਲੀ)। ੧੯. ਭਾਈ ਜਗਜੀਵਨ ਸਿੰਘ ਜੀ (ਅੰਬਾਲਾ)। ੨੦. ਭਾਈ ਗੋਪਾਲ ਸਿੰਘ ਜੀ (ਮਨੀ ਮਾਜਰਾ)। ੨੧. ਭਾਈ ਧਿਆਨ ਸਿੰਘ ਜੀ (ਮਾਜਰਾ)। ੨੨. ਭਾਈ ਬਿਸ੍ਵੰਭਰ ਸਿੰਘ ਜੀ (ਉਜੈਨ ਪੁਰੀ)। ੨੩. ਭਾਈ ਹਰਿ ਗੋਪਾਲ ਸਿੰਘ ਜੀ (ਉਜੈਨ)। ੨੪. ਭਾਈ ਧੰਨਾ ਸਿੰਘ ਜੀ ਕਵਿਰਾਜ ਗੁਰੂ ਕੇ ਘਾਹੀ ਸਨ। ੨੫. ਭਾਈ ਨੰਦ ਸਿੰਘ ਜੀ (ਗਜ਼ਲਾਂ ਵਾਲੇ) ਮਸ਼ਹੂਰ ਨਾਮ ਨੰਦ ਲਾਲ ਜੀ। ੨੬. ਭਾਈ ਮਾਨ ਸਿੰਘ ਜੀ (ਚੌਰਦਾਰ)। ੨੭. ਭਾਈ ਰਾਇ ਸਿੰਘ ਜੀ (ਰਾਮ ਪੁਰ)। ੨੮. ਭਾਈ ਮੱਖਣ ਸਿੰਘ ਜੀ (ਨਾਭਾ)। ੨੯. ਭਾਈ ਮਦਨ ਸਿੰਘ ਜੀ (ਐਤੀਆਣਾ)। ੩੦. ਭਾਈ ਧਰਮ ਸਿੰਘ ਜੀ (ਭਿੰਡਰ, ਫੀਰੋਜ਼ ਪੁਰ)। ੩੧. ਭਾਈ ਸੁਜਾਨ ਸਿੰਘ ਜੀ (ਰੋਪੜ)। ੩੨. ਭਾਈ ਜੀਵਨ ਸਿੰਘ

ਜੀ (ਬੋਪਾਰਾਏ ਕੋਟ)। ੩੩. ਭਾਈ ਅਕਾਲ ਸਿੰਘ ਜੀ (ਲੁਧਿਆਣਾ ਅਖਾਰਾ ਪਿੰਡ)। ੩੪. ਭਾਈ ਪ੍ਰਤਿਪਾਲ ਸਿੰਘ ਜੀ (ਰਾਵਲਪਿੰਡੀ)। ੩੫. ਭਾਈ ਦਇਆਲ ਸਿੰਘ ਜੀ (ਗੋਇੰਦ ਵਾਲ ਸ੍ਰੀ ਬਾਵਲੀ ਸਾਹਿਬ ਜੀ)। ੩੬. ਭਾਈ ਬਖਤਾਵਰ ਸਿੰਘ ਜੀ (ਸੋਢੀ ਸ੍ਰੀ ਅਨੰਦ ਪੁਰ ਜੀ) ੩੭. ਭਾਈ ਦੇਵਾ ਸਿੰਘ ਜੀ (ਸ੍ਰੀ ਤਰਨ ਤਾਰਨ ਸਾਹਿਬ ਜੀ)। ੩੮. ਭਾਈ ਮੇਵਾ ਸਿੰਘ ਜੀ (ਸ੍ਰੀ ਖਡੂਰ ਸਾਹਿਬ ਜੀ)। ੩੯. ਭਾਈ ਧਿਆਨ ਸਿੰਘ ਜੀ (ਸ੍ਰੀ ਨਨਕਾਣਾ ਸਾਹਿਬ ਜੀ)। ੪੦. ਭਾਈ ਅਚੱਲ ਸਿੰਘ ਜੀ (ਸਾਬੋ ਕੀ ਤਲਵੰਡੀ ਗੁਰੂ ਕਾਸ਼ੀ)। ੪੧. ਭਾਈ ਜੈ ਸਿੰਘ ਜੀ (ਜੈ ਪੁਤੀ ਰਾਜਾ) ਗੁਰਾਂ ਦੇ ਹਥੋਂ ਅੰਮ੍ਰਿਤ ਪਾਨ ਕੀਤਾ। ੪੨. ਭਾਈ ਬਿਸ਼ਨ ਸਿੰਘ ਜੀ (ਮਹਾਰਾਜਾ ਜੋਧ ਪੁਰੀਆ)। ੪੩. ਭਾਈ ਭਾਗ ਸਿੰਘ ਜੀ (ਸ੍ਰੀ ਅਨੰਦ ਪੁਰ ਵਾਸੀ)। ੪੪. ਭਾਈ ਵਸਾਵਾ ਸਿੰਘ ਜੀ) (ਚੋਲ੍ਹਾ ਸਾਹਿਬ ਕੇ) ਮਾਝਾ। ੪੫. ਭਾਈ ਘਨਈਆ ਸਿੰਘ ਜੀ (ਤਖਤੂ ਪੁਰਾ)। ੪੬. ਭਾਈ ਰਾਮ ਸਿੰਘ ਜੀ (ਮਹਾਰਾਜਾ ਨਾਭਾ ਪਟਿਆਲਾ ਜੀਂਦ)। ੪੭. ਭਾਈ ਤ੍ਰਿਲੋਕ ਸਿੰਘ ਜੀ (ਫੂਲਬੰਸ)। ੪੮. ਭਾਈ ਮਲਿਆਗਰ ਸਿੰਘ ਜੀ (ਸੰਤੋਖੀ)। ਸ੍ਰੀ ਦਸਮੇਸ਼ ਜੀ ਤੋਂ ਅਰਥ ਸੁਣਕੇ ਇਹ ਸਾਰੇ ਸਿੰਘ ਬ੍ਰਹਮ ਗਿਆਨ ਕਰਕੇ ਜੀਵਨ ਮੁਕਤਿ ਤੇ ਬਿਦੇਹ ਮੁਕਤਿ ਹੋ ਗਏ। ਬਾਬਾ ਦੀਪ ਸਿੰਘ ਜੀ ਸ਼ਹੀਦ ਨੇ ਗੁਰ ਕਾਂਸ਼ੀ ਮੇਂ ਸੁਧ ਪਾਠ ਤੇ ਮਹਾਰਾਜ ਜੀ ਦੇ ਅਰਥ ਤੇ ਲਿਖਾਈ ਦੀ ਟਕਸਾਲ ਕਾਇਮ ਰੱਖੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਲੈਕੇ ਹੁਣ ਤੱਕ ਜੋ ਸਿੰਘ, ਸੰਪ੍ਰਦਾਈ ਅਰਥ ਪੜ੍ਹੌਂਦੇ ਰਹੇ ਉਹਨਾਂ ਦੇ ਪਵਿਤ੍ਰ ਨਾਮ ਇਹ ਹਨ :—

੧. ਸ੍ਰੀ ਮਾਨ ਬ੍ਰਹਮ ਗਿਆਨੀ ਭਾਈ ਮਨੀ ਸਿੰਘ ਜੀ (ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ)। ੨. ਬ੍ਰਹਮ ਗਿਆਨੀ ਦੀਵਾਨ ਸਿੰਘ ਜੀ। ੩. ਬ੍ਰਹਮ ਗਿਆਨੀ ਗੁਰਦਿਆਲ ਸਿੰਘ ਜੀ। ੪. ਬ੍ਰਹਮ ਗਿਆਨੀ ਖਜਾਨ ਸਿੰਘ ਜੀ। ੫. ਬ੍ਰਹਮ ਗਿਆਨੀ ਗੁਰਬਖਸ਼ ਸਿੰਘ ਜੀ। ੬. ਬ੍ਰਹਮ ਗਿਆਨੀ ਅਮਰ ਸਿੰਘ ਜੀ। ੭. ਬ੍ਰਹਮ ਗਿਆਨੀ ਸੂਰਤ ਸਿੰਘ ਜੀ। ੮. ਬ੍ਰਹਮ ਗਿਆਨੀ ਕਵਲ ਸਿੰਘ ਜੀ। ੯. ਬ੍ਰਹਮ ਗਿਆਨੀ ਅੰਮ੍ਰਿਤ ਸਿੰਘ ਜੀ। ੧੦. ਬ੍ਰਹਮ ਗਿਆਨੀ ਰਾਮ ਸਿੰਘ ਜੀ। ੧੧. ਬ੍ਰਹਮ ਗਿਆਨੀ ਚੰਦਾ ਸਿੰਘ ਜੀ। ੧੨. ਬ੍ਰਹਮ ਗਿਆਨੀ ਸੁਵਰਨ ਸਿੰਘ ਜੀ। ੧੩. ਬ੍ਰਹਮ ਗਿਆਨੀ ਗੁਰਦਾਸ ਸਿੰਘ ਜੀ। ੧੪. ਬ੍ਰਹਮ ਗਿਆਨੀ ਸੰਤ ਸਿੰਘ ਜੀ। ੧੫. ਬ੍ਰਹਮ ਗਿਆਨੀ ਪ੍ਰਦੁਮਨ ਸਿੰਘ ਜੀ। ੧੬. ਬ੍ਰਹਮ ਗਿਆਨੀ ਜੱਸਾ ਸਿੰਘ ਜੀ। ੧੭. ਬ੍ਰਹਮ ਗਿਆਨੀ ਭਗਵਾਨ ਸਿੰਘ ਜੀ। ੧੮. ਬ੍ਰਹਮ ਗਿਆਨੀ ਸੰਤ ਹਰਨਾਮ ਸਿੰਘ ਜੀ। ੧੯. ਬ੍ਰਹਮ ਗਿਆਨੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ। ੨੦. ਬ੍ਰਹਮ ਗਿਆਨੀ ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥

ਸ੍ਰੀ ਸਤਿਗੁਰੂ ਨਾਨਕ ਦੇਵ ਨਿਰੰਕਾਰੀ ਜੀ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਅੰਤਰਜਾਮੀ, ਅਬਿਨਾਸੀ, ਦਸ ਗੁਰਾਂ ਦੇ ਜੋਤਿ ਸਰੂਪ ਅੰਮ੍ਰਿਤ ਨਾਮੁ ਦਾਤੇ ਸਰਬ ਕਲਾ ਸਮਰੱਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜਗਤ ਗੁਰੂ ਜੀ ਕਾ ?

## (ਕ) ਗੁਰਦੁਆਰਾ ਅਖੰਡ ਪ੍ਰਕਾਸ਼ :-

ਗੁਰੂ ਖਾਲਸਾ ਸਾਧ ਸੰਗਤਿ ਜੀ ! ਜ਼ਿਲਾ ਫੀਰੋਜ਼ ਪੁਰ ਪਿੰਡ ਭਿੰਡਰ ਕਲਾਂ ਵਿਚ, ਗੁਰਮੁਖ ਪਿਆਰੇ ਜੀਵਨ ਮੁਕਤਿ ਸ੍ਰੀਮਾਨ ੧੦੮ ਬਾਬਾ ਖਜਾਨ ਸਿੰਘ ਜੀ ਅੰਮ੍ਰਿਤ ਧਾਰੀ ਸਿੰਘ ਗ੍ਰਿਸਤ ਵਿਚ ਰਹਿਕੇ ਭਜਨ ਬੰਦਗੀ ਕਰਨ ਵਾਲੇ ਸੰਮਤ ੧੯੧੧ ਬਿ: ਨੂੰ ਜਨਮੇ। ਦਸਮ ਤੇ ਆਦਿ ਮਹਾਰਾਜ ਜੀ ਦੇ ਗਿਆਨੀ ਸਨ ਕੀਰਤਨ ਕਰਦੇ ਗੁਰੂ ਇਤਿਹਾਸ ਦੀ ਕਥਾ ਕਰਦੇ। ਘਰ ਬਾਰਾਂ ਮਹੀਨਿਆਂ ਵਿਚ ਬਾਰਾਂ ਪਾਠ ਕਰਕੇ ਭੋਗ ਪਾਉਂਦੇ। ਸਿਖ ਸਾਧ ਦੀ ਯਥਾ ਸ਼ਕਤਿ ਪ੍ਰਸਾਦ ਬਸਤਰ ਦੀ ਸੇਵਾ ਕਰਦੇ। ਆਪ ਜੀ ਖੇਤੀ ਕਰਕੇ ਵੰਡਕੇ ਛਕਦੇ ਸੀ। ਛੱਤੀ ਲੱਖ ਮੂਲ ਮੰਤ੍ਰ ਦਾ ਪਾਠ ਕੀਤਾ। ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਸਾਢੇ ਸੱਤਾਂ ਸਾਲਾਂ ਵਿਚ ਕੀਤਾ। ਆਪ ਜੀ ਨੇ ਧਰਮ ਦੀ ਕ੍ਰਿਤ ਬਹੁਤ ਕੀਤੀ। ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਤੇ ਨਿਤਨੇਮ ਇਕ ਪੈਰ ਦੇ ਭਾਰ ਖੜੇ ਕਰਿਆ ਕਰਦੇ। ਪ੍ਰੇਮਾ ਭਗਤੀ ਵਿਚ ਸਦਾ ਮਸਤ ਰਹਿੰਦੇ ਸਨ। ਆਪ ਦੇ ਸਪੁਤਰ ਮਾਤਾ ਮਹਿਤਾਬ ਕੌਰ ਦੇ ਲਾਡਲੇ ਸ੍ਰੀਮਾਨ ਬ੍ਰਹਮ ਗਿਆਨੀ ਸੰਤ ਸੁੰਦਰ ਸਿੰਘ ਜੀ ਸਾਹਿਬ ੧੯੪੦ ਬਿਕ੍ਰਮੀ ਵਿਚ ਹੋਏ। ਅੱਠ ਭਾਦਰੋਂ ਸਾਵਣ ਸੁਦੀ ਪੂਰਨਮਾਸ਼ੀ ਨੂੰ ਭਿੰਡਰਾਂ ਵਿਚ ਜਨਮ ਧਾਰਿਆ। ਛੋਟੇ ਹੁੰਦਿਆਂ ਵਿਦਿਆ ਪਿਤਾ ਜੀ ਪਾਸੋਂ ਪੜ੍ਹੀ। ਹੋਰ ਸੰਸਕ੍ਰਿਤ, ਵਿਦਾਂਤ, ਯੋਗ ਆਦਿ ਪੁਸਤਕਾਂ ਦਉਧਰ ਅਤੇ ਦਾਦਾ ਵਾਲੇ ਸੰਤਾਂ ਪਾਸੋਂ ਪੜੇ ਫਿਰ ਘਰ ਖੇਤੀ ਕਰਦੇ ਰਹੇ। ਫਿਰ ਪੂਰਨ ਵਿਰਾਗ ਵਿਚ ਲਿਵ ਲੀਣ ਹੋ ਕੇ ਮੁਰਾਲੇ (ਜ਼ਿਲਾ ਗੁਜਰਾਤ) ਵਿਚ ਪੁਜੇ। ਓਥੇ ਸ੍ਰੀ ਮਾਨ ਸੰਤ ੧੦੮ ਗੁਰਮੁਖ ਪਿਆਰੇ ਨਾਮੁ ਰਸ ਵਿਚ ਭਿਜੇ ਹੋਏ ਅਠ ਪਹਰ ਦੀ ਇਕ ਰਸ ਲਿਵ ਵਾਲੇ ਬ੍ਰਹਮ ਗਿਆਨੀ ਸੰਤ ਬਿਸ਼ਨ ਸਿੰਘ ਜੀ ਪਾਸੋਂ ਗੁਰਮਤਿ ਵਿਦਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਰਥਾਂ ਸਹਿਤ ਪੜ੍ਹੇ। ਆਦਿ ਮਹਾਰਾਜ ਜੀ ਤੇ ਦਸਮ ਬਾਬਾ ਹਰਨਾਮ ਸਿੰਘ ਜੀ ਅੰਮ੍ਰਿਤਸਰੀ ਤੋਂ ਮੁਰਾਲੇ ਰੱਖਕੇ ਪੜ੍ਹੇ। ਫੇਰ ਸ੍ਰੀ ਕੇਸ ਗੜ੍ਹ ਸਾਹਿਬ ਜੀ ਆਇ ਕੇ ਅੰਮ੍ਰਿਤ ਪਾਨ ਕੀਤਾ। ਪੰਜ ਕਕਾਰ ਦੀ ਰਹਿਤ ਰਖਦੇ। ਗਾਤਰੇ ਕ੍ਰਿਪਾਨ ਧਾਰੀ ਹੋਏ। ਸਾਰੀਆਂ ਕੁਰੱਹਿਤਾਂ ਤੋਂ ਮਨ, ਬਾਣੀ ਸਰੀਰ ਕਰਕੇ ਅਸੰਗ ਰਹੇ। ਆਪ ਨੇ ਭਿੰਡਰੀਂ ਰਹਿ ਕੇ ਬਾਹਰ ਬਾਵਲੀ ਪਰ ਬਹੁਤ ਨਾਮੁ ਦੀ ਕਮਾਈ ਕੀਤੀ ਸਤਿ ਸਰੂਪ ਦੀ ਸਖਯਾਤਤਾ ਪਾ ਕੇ ਪਰਉਪਕਾਰ ਵਾਸਤੇ ਆਪਣਾ ਜੀਵਣ ਵਾਰਿਆ। ਰਿਦੇ ਵਿਚੋਂ ਕਦੇ ਭੀ ਨਾਮੁ ਨਹੀਂ ਭੁਲੌਂਦੇ ਸੀ। ਬਾਣੀ ਨਾਲ ਗੁਰੂ ਮਹਾਰਾਜ ਜੀ ਦਾ ਯੱਸ ਕਰਦੇ ਸਨ ਤਨ ਨਾਲ ਸੇਵਾ। ਕਈ ਗੁਰਦੁਆਰੇ ਬਨਵਾਏ, ਸਰੋਵਰਾਂ ਦੀਆਂ ਸੇਵਾ ਕਰਵਾਈਆਂ, ਤਕਰੀਬਨ ਪੰਜ ਲੱਖ ਨੂੰ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤੁ ਛਕਾਇਆ। ਇਕੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਕਥਾ ਸੰਥਿਆ ਪੜ੍ਹਾਈ। ਗੁਰ ਇਤਿਹਾਸ ਤੇ ਹੋਰ ਮਤਾਂ ਦੇ ਗ੍ਰੰਥ ਭੀ ਪੜ੍ਹਾਏ। ਵਿਦਿਆਰਥੀਆਂ ਤੋਂ ਭਜਨ ਬਾਣੀ ਕਰੋਂਦੇ ਤੇ ਆਪ ਕਰਦੇ। ਮਨ ਬਾਣੀ ਸਰੀਰ ਕਰਕੇ ਕਦੇ, ਨਾਮੁ ਭੁਲਣ ਨਹੀਂ ਸੀ ਦਿੰਦੇ ਪ੍ਰੇਮ ਰੰਗ ਵਿਚ ਰੰਗਿਆਂ ਹੋਯਾਂ ਦੇ ਸ੍ਰੀ ਗੁਰੂ ਨਾਨਕ ਦਸਮੇਸ਼ ਜੀ ਸਦਾ ਅੰਗ ਸੰਗ ਰਹਿੰਦੇ ਸਨ, ਅੰਤਰ ਬਾਹਰ ਨਿਰੰਕਾਰ ਸਦਾ ਪ੍ਰਗਟ ਸੀ ਦੱਖਣ ਵਿਚ ਆਪ ਰਾਮੇਸ਼ਰ ਤਕ ਗਏ। ਪੂਰਬ ਵਿਚ ਆਪ ਬ੍ਰਹਮ ਪੁਤਰ ਤੱਕ ਵਿਚਰੇ। ਪਹਾੜ ਵਿਚ ਬਿਆਸ ਕੁੰਡ ਤਕ ਪਹੁੰਚੇ। ਪਛਮ ਦੀ ਤਰਫ ਆਪ ਜੀ ਕਾਬਲ ਤੱਕ ਵਿਚਰੇ ਅਤੇ ਵਿਚਰਕੇ ਗੁਰਮਤਿ ਦਾ ਪ੍ਰਚਾਰ ਕੀਤਾ। ਆਪਨੇ ਮੋਰਚਿਆਂ ਵਿਚ ਕਾਮਯਾਬੀਆਂ ਹਾਸਲ ਕੀਤੀਆਂ ਸ੍ਰੀ ਮੁਕਤਸਰ ਜੀ ਦੇ ਮੋਰਚੇ

ਵਿਚ ਆਪ ਜੀ ਨੇ ਹਰ ਤਰ੍ਹਾਂ ਕਾਮਯਾਬੀ ਹਾਸਲ ਕੀਤੀ। ਜੈਤੋ ਦੇ ਮੋਰਚੇ ਵਿਚ ਜਥਿਆਂ ਵਿਚ ਰਹਿ ਕੇ ਪ੍ਰਚਾਰ ਕਰਦੇ ਰਹੇ। ਤੇ ਨਵੇਂ ਸਿੰਘ ਸਜਾ ਕੇ ਜਥਿਆਂ ਵਿਚ ਭੇਜਦੇ ਰਹੇ। ਚਾਬੀਆਂ ਦੇ ਮੁਆਮਲੇ ਵਿਚ ਆਪ ਨੇ ਲਾਹੌਰ ਤੇ ਬਾਰ ਵਿਚ ਬਹੁਤ ਪ੍ਰਚਾਰ ਕੀਤਾ। ਗੁਰੂ ਕੇ ਬਾਗ ਦੇ ਮੋਰਚੇ ਵਿਚ ਆਪਨੇ ਜੱਥੇ ਦੇ ਸਿੰਘ ਭੇਜੇ। ਕਾਰ ਸੇਵਾ ਕਰਦੇ ਕਰੌਂਦੇ ਰਹੇ। ਸ੍ਰੀ ਅੰਮ੍ਰਿਤਸਰ ਜੀ ਸਰੋਵਰ ਦੀ ਸਿੰਘ ਸਭਾ ਵੇਲੇ ਆਪ ਗੁਰਮਤਿ ਦਾ ਬਹੁਤ ਪ੍ਰਚਾਰ ਕਰਦੇ ਰਹੇ। ਸਾਰੇ ਸਾਧੂਆਂ ਦੇ ਫਿਰਕਿਆਂ ਵਿਚ ਸਮਤਾ ਵਾਲੇ ਹੋਣ ਕਰਕੇ ਮਾਨਨੀਯ ਸਨ। ਪਰ ਦਸ ਗੁਰ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਬਿਨਾ ਆਪਣਾ ਸਤਿਗੁਰੂ ਹੋਰ ਕਿਸੇ ਨੂੰ ਨਹੀਂ ਸਨ ਮੰਨਦੇ। ਅੰਮ੍ਰਿਤ ਰਹਿਣੀ ਵਿਚ ਪੂਰਨ ਸਿੰਘ ਸਨ। ਹਿਰਦੇ ਵਿਚ ਗਿਆਨੁ ਦੀ ਦ੍ਰਿੜਤਾ; ਮੁਖ ਕਰਕੇ ਕੀਰਤਨੁ ਭਗਤੀ ਸਰੀਰ ਕਰ ਕੇ ਵਰਤਨ ਵੈਰਾਗੁ ਸੀ ਇਉਂ ਸ੍ਵੈ ਅਨਭਵ ਪ੍ਰਕਾਸ਼, ਖਾਲਸਾ ਸਨ।

ਗੁਰਦੁਆਰਾ ਤਖਤੂ ਪੁਰਾ :–ਏਥੇ ਆਪ ਨੇ ਸ੍ਰੀ ਨਾਨਕ ਸਰੋਵਰ ਦੀ ਸੇਵਾ ਕਰਾਈ ਅਤੇ ਇਲਾਕੇ ਦੀ ਕਮੇਟੀ ਕਾਇਮ ਕੀਤੀ।

ਗੁ: ਅਖੰਡ ਪ੍ਰਕਾਸ਼ :—ਇਥੇ ਦੇ ਪ੍ਰਬੰਧਕ ਸੰਤਾਂ ਦੇ ਛੋਟੇ ਭਾਈ ਸੰਤ ਗਿਆਨੀ ਇੰਦਰ ਸਿਘ ਜੀ ਰਹੇ ਹਨ, ਜਿਨ੍ਹਾਂ ਨੇ ਬੜੇ ਸੁੰਦਰ ਤਰੀਕੇ ਨਾਲ ਪ੍ਰਬੰਧ ਕੀਤਾ। ੧੦੫ ਫੁਟ ਦਾ ਸੁਨਹਿਰੀ ਖੰਡੇ ਵਾਲਾ ਨਿਸ਼ਾਨ ਸਾਹਿਬ ਝੁਲਾਇਆ। ਹੁਣ ਬਿਚਰਕੇ ਪ੍ਰਚਾਰ ਤੇ ਉਪਕਾਰ ਕਰਦੇ ਹਨ। ਸੇਵਾ ਦੀ ਜੁੰਮੇਵਾਰੀ "ਖਾਲਸੇ" ਨੂੰ ਸਹਿਤ ਜਥੇ ਦੇ ਸੌਂਪ ਦਿਤੀ ਹੈ [੧੬ ਚੇਤ ੧੯੯੬ ਬਿਕ੍ਰਮੀ ਤੋਂ ਅਖੰਡ ਪਾਠ, ਆਰੰਭ ਕੀਤੇ ਗਏ ਅਤੇ ੧੧ ਮੱਘਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਗੁਰਪੁਰਬ ਕੱਤਕ ਪੂਰਨਮਾਸ਼ੀ ਨੂੰ ਭੋਗ ਪਾਏ ਗਏ। ੧੦੫ ਸਿੰਘਾਂ ਦਾ ਜਥਾ ਬ੍ਰਹਮ ਵਿਦਿਆ ਗੁਰਬਾਣੀ ਪੜਦਾ ਤੇ ਕਮੌਂਦਾ ਹੈ। ੧੨੫ ਅਖੰਡ ਪਾਠ ਮਹਾਰਾਜ ਜੀ ਨੇ ਆਪਣੀ ਕ੍ਰਿਪਾ ਕਰਕੇ ਆਪ ਨਿਰ ਵਿਘਨ ਸੰਪੂਰਨ ਕਰਵਾਏ] ਗੁਰਦੁਆਰਾ ਕਲਿਆਣ ਸਰ ਲਧਾਈ ਕੇ ਦੀ ਸੇਵਾ ਕਰਾਈ। ਭਾਈ ਬਿਸ਼ਨ ਸਿੰਘ ਜੀ ਦੇ ਉੱਦਮ ਨਾਲ ਏਥੇ ੧੦੫ ਫੁਟ ਦਾ ਨਿਸ਼ਾਨ ਸਾਹਿਬ ਝੁਲ ਰਿਹਾ ਹੈ। ਗੁਰਦੁਆਰਾ ਸਚ ਖੰਡ ਬੋਪਾਰਾਏ ਸੰਤ ਗਿਆਨੀ ਗੁਰਦਿਆਲ ਸਿੰਘ ਜੀ ਜਥੇਦਾਰ ਏਥੇ ਦੇ ਪ੍ਰਬੰਧਕ ਹਨ ਗੁਰਬਾਣੀ ਦੀ ਕਥਾ ਤੇ ਇਤਿਹਾਸ ਪੜੌਂਦੇ ਹਨ। ਲੰਗਰ ਚਲੌਂਦੇ ਹਨ, ਗਿਆਨੀ ਅਜੈਬ ਸਿੰਘ ਜੀ ਕੀਰਤਨ ਪ੍ਰਚਾਰ ਕਰਦੇ ਹਨ, ਗਿਆਨੀ ਨਰੈਣ ਸਿੰਘ ਜੀ ਕਥਾ ਪ੍ਰਚਾਰ ਕਰਦੇ ਹਨ। ਸੰਤ ਹਜੂਰਾ ਸਿੰਘ ਜੀ ਹਮੇਸ਼ਾਂ ਨਾਮ ਰਸ ਵਿਚ ਮਸਤ ਰਹਿੰਦੇ ਹਨ। ਗਿਆਨੀ ਚੰਨਣ ਸਿੰਘ ਜੀ (ਭਿੰਡਰ) ਬਿਚਰਕੇ ਪ੍ਰਚਾਰ ਤੇ ਕਥਾ ਕਰਦੇ ਹਨ, ਸੰਤ ਗੁਰਦਿਆਲ ਸਿੰਘ ਜੀ ਡਰੋਲੀ ਠੱਕੁਰ ਵਾਲ ਗੁਰਦੁਆਰਾ ਬਣਾਇਆ ਹੈ ਤੇ ਬਿਚਰਕੇ, ਪ੍ਰਚਾਰ ਕਰਦੇ ਹਨ ਸ੍ਰੀ ਸੰਤ ਸੁੰਦਰ ਸਿੰਘ ਜੀ ਨੇ ਗੁਰਦੁਆਰੇ ਅਖੰਡ ਪ੍ਰਕਾਸ਼ ਭਿੰਡਰਾਂ ਵਿਚ ੧੨੫ ਸ੍ਰੀ ਅਖੰਡ ਪਾਠ ੪ ਮਘਰ ਸੰਮਤ ੧੯੭੫ ਬਿਕ੍ਰਮੀ ਨੂੰ ਅਰੰਭ ਕਰਕੇ ੯ ਜੇਠ ਸੰਮਤ ੧੯੭੬ ਵਿਚ ਭੋਗ ਪਾਏ। ਗੁਰਦੁਆਰਾ ਅਖੰਡ ਪ੍ਰਕਾਸ਼ ਸੰਮਤ ੧੯੭੯ ਬਿਕ੍ਰਮੀ ਵਿਚ ਸੰਪੂਰਨ ਹੋਆ। ੧੦੧ ਸਪਤਾਹਕ ਪਾਠ ਪੱਚੀ ਪੱਚੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਇਕੋ ਵਾਰੀ ਪ੍ਰਕਾਸ਼ ਕਰਕੇ ਕਰਵਾਏ। ਬੋਪਾਰਾਏ ਆਪ ਜੀ ਨੇ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਕਰਵਾਏ। ਪਿਛੋਂ ਸਿੰਘਾਂ ਨੇ ਸ੍ਰੀ ਜਾਪੁ ਸਾਹਿਬ ਜੀ ਪਾ: ਦਸਵੀਂ ਜੀ ਦਾ ਸਵਾ ਲੱਖ ਪਾਠ ਕੀਤਾ ਸਿੰਘਾਂ ਨਾਲ ਅਤਿਯੰਤ ਹਿਤ ਕਰਦੇ ਸਨ ਆਪ ਦਾ ਅੱਠ ਪੈਹਰ ਦਾ ਪ੍ਰੋਗਰਾਮ ਇਸ ਤਰ੍ਹਾਂ ਸੀ ਹਮੇਸ਼ ੧ ਵਜੇ ਜਾਗਦੇ ਦੋ ਵਜੇ ਤਕ ਇਸ਼ਨਾਨ ਪਾਨ ਕਰਕੇ ਇਕਾਂਤ ਬੈਠ ਜਾਂਦੇ। ਸਤਿਗੁਰੂ

ਮਹਾਰਾਜ ਦੇ ਦ੍ਰਿੜਾਏ ਹੋਏ ਨਾਮੁ ਵਿਚ ਲਿਵਲੀਨ ਹੋ ਕੇ ਨਾਮੁਰਸ ਬ੍ਰਹਮਾ ਨੰਦ ਸਵੇਰ ਦੇ ਪੰਜ ਵਜੇ ਤੱਕ ਇਕ ਰਸ ਮਾਣਦੇ ਸਨ ਫਿਰ ਦੀਵਾਨ ਲਗੇ ਵਿਚ ਆਸਾ ਜੀ ਦੀ ਵਾਰ ਵਿਚ ਸ਼ਾਮਲ ਹੁੰਦੇ। ਸਾਢੇ ੬ ਤੋਂ ੮ ਤਕ ਸੰਥਿਆ ਕਰਾਇਆ ਕਰਦੇ, ਦੀਵਾਨ ਦੀ ਸਮਾਪਤੀ ਦੇ ਪਿਛੋਂ ਜਲ ਪਾਣੀ ਛੱਕਕੇ ਬਾਹਰ ਟੈਹਲਣ ਵਾਸਤੇ ਜਾਂਦੇ, ਪੰਜ ਬਾਣੀਆਂ ਤੇ ਪੰਜ ਗ੍ਰੰਥੀ ਜੀ ਦਾ ਪਾਠ ਨਿਤਨੇਮ ਕਰਕੇ ਆਉਂਦੇ। ਫੇਰ ਪ੍ਰਸਾਦ ਛਕ ਕੇ ੧੨ ਤੋਂ ੧ ਵਜੇ ਤੱਕ ਬਿਰਾਜਦੇ। ਫਿਰ ਉਠ ਕੇ ਇਸ਼ਨਾਨ ਕਰਕੇ ਵਿਦਿਆਰਥੀਆਂ ਨੂੰ ਕੋਈ ਹੋਰ ਮਤਿ ਦੇ ਗ੍ਰੰਥ ਪੜਾਉਂਦੇ। ਸ਼ਾਮ ਨੂੰ ੪ ਤੋਂ ੭ ਤੱਕ ਮਹਾਰਾਜ ਜੀ ਦੇ ਹਜ਼ੂਰ ਦੀਵਾਨ ਸਜਦਾ ਕੀਰਤਨ ਕਥਾ ਇਤਿਹਾਸ ਪ੍ਰਚਾਰ ਕਰਦੇ। ਰਹਿਰਾਸ ਜੀ ਦੇ ਪਾਠ ਤੋਂ ਪਿਛੋਂ ਬਾਹਰ ਬਿਚਰਨ ਜਾਂਦੇ ਮੂਲ ਮੰਤ੍ਰ ਦਾ ਪਾਠ ਕਰਦੇ, ਪਹਿਰ ਰਾਤ ਗਈ ਤੋਂ ਆਕੇ ਪ੍ਰਸਾਦ ਛਕਦੇ। ਕੀਰਤਨ ਸੋਹਿਲੇ ਜੀ ਦਾ ਪਾਠ ਕਰਕੇ ੧੦ ਵਜੇ ਰਾਤ ਦੇ ਬਿਰਾਜਦੇ। ਆਪ ਸੰਮਤ ੧੯੮੬ ਵਿਚ ੪ ਫੱਗਣ ਅੰਮ੍ਰਿਤ ਵੇਲੇ ੮ ਵਜੇ ਅਖੰਡ ਪਾਠ ਦੇ ਭੋਗ ਪਏ ਤੋਂ ਗੁਰਦੁਆਰਾ ਸਚਖੰਡ ਬੋਪਾਰਾਏ ਵਿਖੇ ਆਪ ਗੁਰ ਪੁਰੀ ਸਿਧਾਰੇ। ਅਕਾਲ ਪੁਰਖੁ ਦੀ ਜੋਤਿ ਵਿਚ ਲੀਨ ਹੋਏ। ਜਨਮ ਮਰਨ ਤੋਂ ਰਹਿਤ ਅਬਿਨਾਸੀ ਪਦ ਪਾਇਆ ਧੰਨ ! ਧੰਨ !! ਪਰਉਪਕਾਰੀ ਗੁਰਮੁਖ ਪਿਆਰੇ ਆਪ ਮੁਕਤਿ ਜਗ ਤਾਰੇ !!

॥ ਸੰਪੂਰਣ ॥

ਸਤਿ ਸ੍ਰੀ ਅਕਾਲ

## ਬ੍ਰਹਮਣ ਨੂੰ ਬੇਦ ਅਨੁਸਾਰ ਉਸ ਦੇ ਉਤਰ

ਪ੍ਰਸ਼ਨ :—ਬ੍ਰਹਮਣ ਕੌਣ ?

ਉਤਰ :—ਜਿਸ ਮੇਂ ਸਤ, ਦਾਨ, ਖਿਮਾ, ਸੀਲ ਉਪਕਾਰ, ਤੱਤ, ਬੁਰੇ ਆਚਾਰ ਸੇ ਘ੍ਰਿਣਾ ਹੋਵੇ, ਸੋ ਬ੍ਰਹਮਣ।

ਪ੍ਰਸ਼ਨ :—ਸੰਸਾਰ ਵਿਚ ਕੇਹੜੀ ਵਸਤੂ ਜਾਨਣੇ ਜੋਗ ਹੈ ?

ਉਤਰ :—ਜਿਸ ਵਿਚ ਸੁਖ ਅਰ ਦੁਖ ਨਹੀਂ ਹੈ, ਜਿਸ ਨੂੰ ਮਿਲਕੇ ਪੁਰਸ਼ ਸ਼ੋਕ ਥੀ ਰਹਿਤ ਹੋ ਜਾਂਦਾ ਹੈ, ਓਹੀ ਇਕ ਬ੍ਰਹਮ ਜਾਨਣੇ ਯੋਗ ਹੈ।

ਪ੍ਰਸ਼ਨ :—ਸਤ ਦਾਨ ਖਿਮਾ, ਉਪਕਾਰ, ਅਹਿੰਸਾ ਆਦਿਕ ਸੂਦਰਾਂ ਵਿਖੇ ਭੀ ਹੈ ?

ਉਤਰ :—ਸ਼ੂਦਰ ਦੇ ਜੋ ਲਛਣ ਹੈ ਓਹ ਬ੍ਰਹਮਣ ਵਿਖੇ ਨਹੀਂ ਜੋ ਬ੍ਰਹਮਣ ਦੇ ਲਛਨ ਹੈ ਓਹ ਸ਼ੂਦਰ ਵਿਖੇ ਨਹੀਂ। ਸ਼ੂਦਰ ਸਿਰਫ ਜਨਮ ਸੇ ਹੀ ਸ਼ੂਦਰ ਨਹੀਂ ਹੁੰਦਾ ਅਰ ਨਾ ਬ੍ਰਹਮਣ ਹੀ ਸਿਰਫ ਜਨਮ ਸੇ ਹੁੰਦਾ ਹੈ। ਉਪਰ ਲਿਖੇ ਗੁਣ ਜਿਸ ਵਿਚ ਹੋਣ ਓਹ ਬ੍ਰਹਮਣ ਹੈ ਨਹੀਂ ਤਾਂ ਸ਼ੂਦਰ ਹੈ ਗੁਣਾਂ ਤੋਂ ਰਹਿਤ ਬ੍ਰਹਮਣ ਦੇ ਘਰ ਉਤਪੰਨ ਹੋਇਆ ਭੀ ਸ਼ੂਦਰ ਜੇਹਾ ਹੈ।

ਪ੍ਰਸ਼ਨ :—ਕਰਮ ਨੂੰ ਪ੍ਰਧਾਨ ਮੰਨਦੇ ਹੋ ਅਤੇ ਕਰਮ ਤੋਂ ਬਰਣ ਮੰਨਦੇ ਹੋ, ਜਾਤ ਐਵੇਂ ਹੀ ਹੈ ?

ਉਤਰ :—ਹਾਂ ! ਕਰਮ ਥੀ ਬਿਨਾ ਜਾਤ ਕਿਸ ਕੰਮ, ਕਰਮ ਸੇ ਹੀ ਸਭ ਕੁਝ ਮਿਲ ਸਕਦਾ ਹੈ।

ਪ੍ਰਸ਼ਨ :—ਕਿਸ ਕਰਮ ਸੇ ਮਾਨੁਖ ਸਵਰਗ ਮੇਂ ਜਾਂਦਾ ਹੈ ?

ਉਤਰ :—ਲੂਲੇ ਲੰਗੜੇ ਯਤੀਮ ਤੇ ਬ੍ਰਹਮਣਾਂ ਨੂੰ ਦਾਨ ਦੇਣ ਸੇ; ਮਿਠਾ ਬਚਨ ਕਹਿਣੇ ਸੇ ਸਚ ਬੋਲਨ ਕਰਕੇ; ਕਿਸੇ ਨੂੰ ਦੁਖ ਨ ਦੇਣ ਕਰਕੇ ਸਵਰਗ ਵਿਚ ਜਾਂਦਾ ਹੈ।

ਪ੍ਰਸ਼ਨ :—ਇਹਨਾਂ ਚੌਹਾਂ ਵਿਚ ਚੰਗਾ ਕੌਣ ਹੈ ?

ਉਤਰ :—ਸਾਰਿਆਂ ਵਿਚ ਚੰਗਿਆਈ ਕਾਰਜ ਦੇ ਅਨੁਸਾਰ ਹੁੰਦੀ ਹੈ ਕਿਧਰੇ ਤਾਂ ਸਚ ਬੋਲਨ ਤੋਂ ਦਾਨ ਤੇ ਕਿਧਰੇ ਦਾਨ ਥੀ ਸਚ ਬੋਲਨਾ ਚੰਗਾ ਹੁੰਦਾ ਹੈ, ਕਿਧਰੇ ਅਹਿੰਸਾ ਥੀ ਮਿਠੀ ਬਾਣੀ ਕਿਧਰੇ ਮਿਠਾ ਬੋਲਨ ਥੀ ਅਹਿੰਸਾ ਅਰਥਾਤ ਕਿਸੇ ਨੂੰ ਦੁਖ ਨ ਦੇਣਾ ਹੀ ਚੰਗਾ ਹੁੰਦਾ ਹੈ।

ਪ੍ਰਸ਼ਨ :—ਜੋ ਆਖਦੇ ਹਨ ਕਿ ਕਰਮਾਂ ਦਾ ਫਲ ਜ਼ਰੂਰ ਮਿਲਦਾ ਹੈ ਇਸ ਦਾ ਕੀ ਸਬੂਤ ਹੈ ?

ਉਤਰ :—ਮਨੁਖ ਕਾਮ ਕ੍ਰੋਧ ਲੋਭ ਮੋਹ ਅਰ ਹਿੰਸਾ ਕਰਣੇ ਕਰਕੇ ਪਸੂ ਜੂਨ ਵਿਖੇ ਆਉਂਦਾ ਹੈ ਅਤੇ *ਨੌਹਖ ਆਖਦਾ ਹੈ ਮੈਂ ਹੀ ਕਰਮ ਦਾ ਸਬੂਤ ਹਾਂ, ਕਰਮ ਕਰਕੇ ਮੈਂ ਮਨੁਖ ਤੋਂ ਦੇਵਤਾ ਹੋਇਆ ਅਤੇ ਦੇਵਤੇ ਤੋਂ ਫੇਰ ਸਰਪ ਬਣਿਆ, ਕਈ ਪਸੂ ਭੀ ਚੰਗੇ ਕਰਮ ਕਰਣੇ ਤੋਂ ਉਤਮ ਜੂਨ ਨੂੰ ਪ੍ਰਾਪਤ ਹੁੰਦੇ ਹੈ, ਜੀਵ ਦੀ ਗਤੀ ਤਿੰਨ ਪ੍ਰਕਾਰ ਦੀ ਹੈ, ਪਸੂ, ਮਾਨੁਖ, ਦੇਵਤਾ ਜੀਵਾਤਮਾ ਆਪਣੇ ਕਰਮਾ ਅਨੁਸਾਰ ਗਤੀ ਪਾਉਂਦਾ ਹੈ।

ਪ੍ਰਸ਼ਨ :—ਮਨ ਅਤੇ ਬੁਧ ਵਿਚ ਕੀ ਭੇਦ ਹੈ ?

ਉਤਰ :—ਮਨ ਦੀ ਉਤਪਤੀ ਪਹਿਲਾਂ ਸੰਕਲਪ ਤੋਂ ਹੀ ਹੈ, ਉਸਨੂੰ ਦੁਖ ਸੁਖ ਦਾ ਅਨੁਭਵ ਹੁੰਦਾ ਹੈ ਬੁਧੀ ਕਰਮਾਂ ਸੇ ਉਪਜੇ ਹੈ, ਜੈਸਾ ਕਰਮ ਕਰਦਾ ਵੈਸੀ ਬੁਧ ਹੋ ਜਾਤੀ ਹੈ ਦੁਖ ਸੁਖ ਦਾ ਅਨੁਭਵ ਨਹੀਂ ਹੁੰਦਾ।

ਪ੍ਰਸ਼ਨ :—ਸੂਰਜ ਨੂੰ ਕੌਣ ਉਦੇ ਕਰਦਾ ਹੈ ਉਸਦੇ ਸੰਗ ਕੌਣ ਰਹਿੰਦਾ ਹੈ, ਸੂਰਜ ਨੂੰ ਅਸਤ ਕੌਣ ਕਰਦਾ ਹੈ ਅਰ ਓਹ ਕਿਸ ਵਿਖੇ ਇਸਥਿਤ ਹੈ ?

ਉਤਰ :—ਸੂਰਜ ਨੂੰ ਬ੍ਰਹਮ ਉਦੇ ਕਰਦਾ ਹੈ, ਦੇਵਤੇ ਉਹਦੇ ਸੰਗ ਰਹਿੰਦੇ ਹੈ, ਧਰਮ ਉਸਨੂੰ ਅਸਤ ਕਰਦਾ ਹੈ, ਓਹ ਸਭ ਵਿਖੇ ਇਸਥਿਤ ਹੈ।

ਪ੍ਰਸਨ :—ਮਨੁਖ ਕਿਸ ਸੇ ਸਰੋਤਰੇ ਹੁੰਦਾ ਹੈ, ਅਰ ਕਿਸ ਥੀਂ ਮਹਤਬ ਪਾਉਂਦਾ ਹੈ, ਕਿਸ ਕਰਕੇ ਦੂਸਰੇ ਦੇ ਸੰਜੁਗਤ ਹੁੰਦਾ ਹੈ ਅਰ ਕਿਸ ਕਰਕੇ ਬੁਧਿਵਾਨ ਹੁੰਦਾ ਹੈ ?

ਉਤਰ :—ਮਨੁਖ ਵੇਦ ਗਿਆਨ ਪੜਨੇ ਸੇ ਸਰੋਤਰੇ ਹੁੰਦਾ ਹੈ, ਤਪ ਕਰਕੇ ਮਹਤਬ ਪਾਉਂਦਾ ਹੈ, ਧਾਰਨਾ ਸੇ ਦੂਸਰੇ ਦੇ ਸੰਜੁਗਤ ਹੁੰਦਾ ਹੈ, ਵਿਦਵਾਨਾਂ ਅਤੇ ਵਡਿਆਂ ਦੀ ਸੇਵਾ ਕਰਕੇ ਬੁਧਿਵਾਨ ਹੁੰਦਾ ਹੈ।

ਪ੍ਰਸ਼ਨ :—ਬ੍ਰਹਮ ਵਿਖੇ ਦੇਵਤਾ ਪਨ ਕੀ ਹੈ ? ਉਹਨਾਂ ਦਾ ਸਤ ਧਰਮ ਕੀ ਹੈ, ਉਹਨਾਂ ਵਿਖੇ ਮਾਨੁਖ ਭਾਵ ਕੀ ਹੈ ਅਰ ਦੁਸ਼ਟਤਾ ਕੀ ਹੈ ?

ਉਤਰ :—ਵੇਦਾਂ ਦਾ ਪੜ੍ਹਨਾ ਦੇਵਤਾਪੁਨਾ ਹੈ, ਤਪ ਕਰਨਾ ਸਤ ਧਰਮ ਹੈ, ਮਰਨਾ ਮਾਨੁਖ ਭਾਵ ਹੈ, ਅਰ ਬ੍ਰਾਹਮਣ ਨੇ ਦੂਜੇ ਦੀ ਨਿੰਦਾ ਕਰਨੀ ਦੁਸ਼ਟਤਾ ਭਾਵ ਹੈ।

---

*ਨੌਹਖ ਰਾਜਾ ਦੁਆਪੁਰ ਵਿਚ ਹੋਇਆ ਹੈ।

ਪ੍ਰਸ਼ਨ :—ਛਤਰੀਆਂ ਵਿਖੇ ਦੇਵਤਾ ਪੁਨਾ ਕੀ ਹੈ, ਸਤ ਧਰਮ ਕੀ ਹੈ, ਮਾਨੁਖ ਭਾਵ ਕੀ ਹੈ ਦੁਸ਼ਟਤਾ ਕੀ ਹੈ ?

ਉਤਰ :—ਖਤ੍ਰੀਆਂ ਵਿਖੇ ਸ਼ਸਤ੍ਰ ਵਿਦਯਾ ਸਿਖਨੀ ਦੇਵਤਾ ਪੁਨਾ, ਜਗ ਕਰਨਾ ਸਤ, ਧਰਮ, ਡਰਨਾ ਮਨੁਖ ਭਾਵ, ਸ਼ਰਨੀ ਆਏ ਨੂੰ ਤਿਆਗਨਾ ਦੁਸ਼ਟਤਾ ।

ਪ੍ਰਸ਼ਨ :—ਯੱਗ ਦਾ ਸ਼ਾਮ ਵੇਦ ਕੀ ਹੈ, ਯੁਜਰ ਵੇਦ ਕੀ ਹੈ, ਯੱਗ ਦਾ ਸ਼ਰਨ ਕੀ ਹੈ, ਯੱਗ ਕਿਸ ਨੂੰ ਲੰਘ ਨਹੀਂ ਸਕਦਾ ?

ਉਤਰ :—ਪ੍ਰਾਣ ਯੱਗ ਦਾ ਸ਼ਾਮ ਵੇਦ ਹੈ, ਮਨ ਯੁਜਰ ਵੇਦ, ਰਿਦਾ ਉਸਦਾ ਸ਼ਰਨ ਹੈ, ਯੱਗ ਰਿਦਾ ਨੂੰ ਲੰਘ ਨਹੀਂ ਸਕਦਾ ।

ਪ੍ਰਸ਼ਨ :—ਖੇਤੀ ਕਰਨ ਵਾਲਿਆਂ ਨੂੰ ਸਭ ਤੋਂ ਉਤਮ ਕੀ ਹੈ, ਬੀਜਨ ਵਾਲਿਆਂ ਨੂੰ ਸਭ ਤੋਂ ਉਤਮ ਕੀ ਹੈ ? ਪ੍ਰਤਿਸ਼ਟਾ ਦੇ ਇਛਾਵਾਨਾਂ ਨੂੰ ਸਭ ਤੋਂ ਉਤਮ ਕੀ ਹੈ, ਉਤਪਤ ਕਰਨ ਵਾਲਿਆਂ ਨੂੰ ਸਭ ਤੋਂ ਉਤਮ ਕੀ ਹੈ ?

ਉਤਰ :–ਖੇਤੀ ਕਰਨ ਵਾਲਿਆਂ ਨੂੰ ਸਭ ਤੋਂ ਉਤਮ ਬਰਖਾ, ਬੀਜਨ ਵਾਲਿਆਂ ਨੂੰ ਉਤਮ ਬੀਜ, ਪ੍ਰਤਿਸ਼ਟਾ ਚਾਹਨ ਵਾਲਿਆਂ ਨੂੰ ਉਤਮ ਦਾਨ, ਉਤਪਤ ਵਾਲਿਆਂ ਨੂੰ ਸੰਤਾਨ ।

ਪ੍ਰਸ਼ਨ :–ਇੰਦ੍ਰੀਆਂ ਦੇ ਵਿਸ਼ਿਆਂ ਨੂੰ ਭੋਗਦਾ ਹੋਇਆ ਬੁਧਿਵਾਨ ਸੰਸਾਰ ਨੂੰ ਆਦਰ ਪਾਤ੍ਰ ਸਭ ਪ੍ਰਾਣੀਆਂ ਦਾ ਮਾਨ ਸ੍ਵਾਸ ਲੈਂਦਾ ਹੋਇਆ ਭੀ ਮੋਏ ਹੋਏ ਦੇ ਸਮਾਨ ਕੌਣ ਹੈ ?

ਉਤਰ :—ਜੋ ਦੇਵਤਾ, ਅਥਿਤੀ, ਪਿਤਰ ਨੌਕਰ ਅਰ ਆਪਣੀ ਆਤਮਾ ਇਹਨਾਂ ਪੰਜਾਂ ਨੂੰ ਕੋਈ ਵਿਸ਼ਾ ਨਹੀਂ ਭੁਗੌਂਦਾ ਓਹ ਸ੍ਵਾਸ ਲੈਂਦਾ ਹੋਇਆ ਭੀ ਮੋਏ ਦੇ ਸਮਾਨ ਹੈ ।

ਪ੍ਰਸ਼ਨ :–ਪ੍ਰਿਥਵੀ ਤੋਂ ਵਡਾ ਹੈ, ਅਕਾਸ਼ ਤੋਂ ਉਚਾ ਕੌਣ, ਹਵਾ ਕੋਲੋਂ ਛੇਤੀ ਚਲਨ ਵਾਲਾ ਕੌਣ, ਤ੍ਰਿਣ ਥੀਂ ਅਧਿਕ ਕੌਣ ?

ਉਤਰ :–ਮਾਤਾ ਪ੍ਰਿਥਵੀ ਤੋਂ ਵੱਡੀ, ਪਿਤਾ ਅਕਾਸ਼ ਤੋਂ ਉੱਚਾ ਮਨ ਹਵਾ ਤੋਂ ਤੇਜ਼ ਚਲਣ ਵਾਲਾ, ਚਿੰਤਾ ਤ੍ਰਿਣ ਸੇ ਅਧਿਕ ।

ਪ੍ਰਸ਼ਨ :—ਸੁਤਾ ਹੋਇਆ ਅੱਖਾਂ ਨੂੰ ਕੌਣ ਨਹੀਂ ਬੰਦ ਕਰਦਾ, ਉਤਪੰਨ ਹੋਕੇ ਕੌਣ ਨਹੀਂ ਚਲਦਾ, ਕਿਸਦਾ ਹਿਰਦਾ ਨਹੀਂ ਹੁੰਦਾ, ਬੜੀ ਛੇਤੀ ਕੌਣ ਵਧਦਾ ਹੈ ?

ਉਤਰ :–ਮੱਛੀ ਸੁਤੀ ਹੋਈ ਅਖਾਂ ਬੰਦ ਨਹੀਂ ਕਰਦੀ, ਆਂਡਾ ਉਤਪੰਨ ਹੋ ਕੇ ਨਹੀਂ ਚਲਦਾ, ਪਥਰ ਦਾ ਹਿਰਦਾ ਨਹੀਂ ਹੁੰਦਾ, ਨਦੀ ਛੇਤੀ ਵਧਦੀ ਹੈ ।

ਪ੍ਰਸ਼ਨ :–ਪ੍ਰਦੇਸ਼ ਵਿਖੇ ਮਿਤ੍ਰ ਕੌਣ, ਘਰ ਵਿਖੇ ਮਿਤ੍ਰ ਕੌਣ, ਰੋਗੀ ਦਾ ਤੇ ਮਰਣ ਵਾਲੇ ਦਾ ਮਿਤ੍ਰ ਕੌਣ ?

ਉਤਰ :–ਪ੍ਰਦੇਸ਼ ਵਿਖੇ ਧਨ ਮਿਤ੍ਰ ਅਤੇ ਵਿਦਯਾ, ਘਰ ਵਿਖੇ ਇਸਤ੍ਰੀ ਗੁਣ ਵਾਲੀ, ਰੋਗੀ ਦਾ ਮਿਤ੍ਰ ਵੈਦ, ਮਰਣ ਵਾਲੇ ਦਾ ਮਿਤ੍ਰ ਦਾਨ ਤੇ ਨਾਮ ।

ਪ੍ਰਸ਼ਨ :–ਸਭ ਪੁਰਸ਼ਾਂ ਦਾ ਅਥਿਤੀ ਕੌਣ, ਅੰਮ੍ਰਿਤ ਵਸਤੂ ਕਿਹੜੀ, ਸਨਾਤਨ ਧਰਮ ਕਿਹੜਾ ਹੈ, ਇਹ ਸੰਸਾਰ ਕੀ ਹੈ ?

ਉਤਰ :-ਸਭ ਪ੍ਰਾਣੀਆਂ ਦਾ ਅਥਿਤੀ ਭੁਖਾ ਤੇ ਗਰੀਬ ਤੇ ਅਗਨ ਹੈ, ਅੰਮ੍ਰਿਤ, ਨਾਮੁ, ਗਿਆਨ, ਮੁਕਤ, ਦੇਵਤਿਆਂ ਦਾ ਸੁਧਾ ਤੇ ਗਊ ਦਾ ਦੁਧ ਹੈ। ਦੁਧ ਦੇ ਘਿਓ ਨਾਲ ਹੋਮ ਕਰਣਾ, ਭੁਖੇ ਨੂੰ ਅੰਨ ਦੇਣਾ, ਸਨਾਤਨ ਧਰਮ ਹੈ, ਸੰਸਾਰ ਹਵਾ ਤੇ ਬੱਦਲ ਦੀ ਨਿਆਈ ਭਾਵ, ਨਾਸ ਰੂਪ ਹੈ।

ਪ੍ਰਸ਼ਨ :-ਇਕੱਲਾ ਕੌਣ ਫਿਰਦਾ ਹੈ, ਇਕ ਵਾਰੀ ਉਪਜ ਕੇ ਫੇਰ ਕੌਣ ਉਤਪੰਨ ਹੁੰਦਾ ਹੈ, ਸਰਦੀ ਦਾ ਦਾਰੂ ਕੀ ਹੈ, ਬੀਜਨ ਦਾ ਵਡਾ ਥਾਂ ਕਿਹੜਾ ਹੈ ?

ਉਤਰ :-ਸੂਰਜ ਇਕੱਲਾ ਫਿਰਦਾ ਹੈ, ਚੰਦ ਉਤਪੰਨ ਹੋ ਕੇ ਫੇਰ ਉਪਜਦਾ ਹੈ, ਸਰਦੀ ਦਾ ਦਾਰੂ ਅੱਗ, ਬੀਜਨ ਦਾ ਥਾਨ ਪ੍ਰਿਥਵੀ।

ਪ੍ਰਸ਼ਨ :-ਧਰਮ ਦਾ ਥਾਂ, ਜਸ ਦਾ ਥਾਂ ਸਵਰਗ ਤੇ ਸੁਖ ਦਾ ਥਾਂ ਕਿਹੜਾ ਹੈ ?

ਉਤਰ :-ਧਰਮ ਦਾ ਥਾਂ ਉਦਾਰਤਾ, ਜਸ ਦਾ ਥਾਂ ਦਾਨ, ਸਵਰਗ ਦਾ ਥਾਂ ਸਚ ਬੋਲਣਾ ਸਚ ਨੂੰ ਇਸਥਤ ਰੱਖਣਾ, ਸੀਲਤਾ ਸੁਖ ਦਾ ਅਸਥਾਨ।

ਪ੍ਰਸ਼ਨ :-ਮਨੁਖ ਦੀ ਆਤਮਾ ਕੀ ਵਸਤੂ ਹੈ ? ਸੁਭਾਵਕ ਮਿਤਰੀ, ਮੁਖ ਜੀਵਨੀ, ਮੁਖ ਸਰਨ ਕੀ ਹੈ ?

ਉਤਰ :-ਪੁਤਰ ਮਾਨੁਖ ਦੀ ਆਤਮਾ ਹੈ, ਇਸਤਰੀ ਸੁਭਾਵਕ ਮਿਤ੍ਰ ਹੈ, ਮੇਘ ਉਸ ਦਾ ਮੁਖ ਜੀਵਨ ਹੈ, ਦਾਨ ਉਸ ਦਾ ਮੁਖ ਸਰਨ।

ਪ੍ਰਸ਼ਨ :-ਸਭ ਵਡਿਆਈ ਜੋਗ ਵਸਤੂਆਂ ਵਿਚੋਂ ਉਤਮ ਵਸਤੂ ਕੀ ਹੈ, ਸਰਬ ਲਾਭਾਂ ਵਿਖੇ ਉਤਮ ਲਾਭ ਕਿਹੜਾ, ਸਰਬ ਧਨ ਵਿਖੇ ਉਤਮ ਧਨ ਕਿਹੜਾ, ਸੁਖਾਂ ਵਿਚੋਂ ਉਤਮ ਸੁਖ ਕਿਹੜਾ ਹੈ ?

ਉਤਰ :-ਚਾਤੁਰਤਾ, ਵਿਦਯਾ, ਅਰੋਗਤਾ, ਸੰਤੋਖ।

ਪ੍ਰਸ਼ਨ :-ਉਤਮ ਧਰਮ ਕਿਹੜਾ ? ਸਦਾ ਫਲਦਾਇਕ ਧਰਮ ਕੌਣ ? ਆਪ ਦੇ ਵਸ ਕਰਕੇ ਕਿਹਨੂੰ ਸੋਚਨਾਂ ਨਹੀਂ ਪੈਂਦਾ, ਕਿਸ ਦੀ ਸੰਗਤਿ ਕਦੇ ਨਹੀਂ ਟੁਟਦੀ ?

ਉਤਰ :-ਅਹਿੰਸਾ ਕਿਸੇ ਨੂੰ ਦੁਖ ਨਾ ਦੇਣਾ ਸਭ ਤੋਂ ਉਤਮ ਧਰਮ ਹੈ, ਵੇਦ ਦੇ ਗੁਰਮਤਿ ਦੇ ਧਰਮ ਨਾਮ ਦਾਨ ਇਸਨਾਨ ਕਹੇ ਹੋਏ ਧਰਮ ਹੀ ਫਲ ਦਾਇਕ ਹੈ, ਮਨ ਨੂੰ ਆਪਣੇ ਵਸ ਵਿਚ ਕਰਕੇ ਸੋਚਣਾ ਨਹੀਂ ਪੈਂਦਾ, ਭਲੇ ਪੁਰਸ਼ਾਂ ਦੀ ਸੰਗਤਿ ਕਦੇ ਨਹੀਂ ਟੁਟਦੀ।

ਪ੍ਰਸ਼ਨ :-ਕੀ ਤਿਆਗ ਕੇ ਮਨੁਖ ਪਿਆਰਾ ਲਗਦਾ ਹੈ ? ਕਿਸ ਤਿਆਗ ਵਿਚ ਸੋਚ ਨਹੀਂ ਪੈਂਦੀ, ਕਿਸ ਤਿਆਗ ਵਿਚ ਧਨੀ ਅਤੇ ਸੁਖੀ ਹੁੰਦਾ ਹੈ ?

ਉਤਰ :-ਅਭਿਮਾਨ ਤਿਆਗ ਕੇ ਪਿਆਰਾ ਲਗਦਾ ਹੈ ਕ੍ਰੋਧ ਤਿਆਗ ਕੇ ਸੋਚ ਰਹਿਤ ਹੁੰਦਾ ਹੈ, ਕਾਮ ਤਿਆਗ ਕੇ ਧਨੀ ਹੁੰਦਾ ਹੈ, ਲੋਭ ਤਿਆਗ ਕੇ ਸੁਖੀ ਹੁੰਦਾ ਹੈ।

ਪ੍ਰਸ਼ਨ :-ਦਿਜ ਨੂੰ ਦਾਨ ਕਿਉਂ ? ਨਟਾਂ ਤੇ ਨਚਣ ਵਾਲੇ ਨਿਰਤਕਾਰਾਂ ਨੂੰ ਧਨ ਕਿਉਂ ? ਨੌਕਰਾਂ ਤੇ ਰਾਜਿਆਂ ਨੂੰ ਧਨ ਕਿਉਂ ਦਿਤਾ ਜਾਂਦਾ ਹੈ ?

ਉਤਰ :-ਬ੍ਰਹਮਣਾਂ ਨੂੰ ਧਰਮ ਵਾਸਤੇ, ਨਟਾਂ ਨਿਰਤਕਾਰਾਂ ਨੂੰ ਜਸ ਵਾਸਤੇ, ਨੌਕਰਾਂ ਨੂੰ ਪਾਲਨ ਵਾਸਤੇ, ਰਾਜਾ ਨੂੰ ਰਖਿਆ ਵਾਸਤੇ।

ਪ੍ਰਸ਼ਨ :–ਸੰਸਾਰ ਕਿਸ ਨਾਲ ਢਕਿਆ ਹੈ ? ਕਿਸ ਕਰਕੇ ਵਸਤੂ ਦਿਸਦੀ ਨਹੀਂ, ਕਿਉਂ ਮਿਤ੍ਰ ਛੁਟ ਜਾਂਦੇ ਹਨ, ਕਿਉਂ ਕਰਕੇ ਮਾਨੁਖ ਸਵਰਗ ਨਹੀਂ ਜਾਂਦਾ ?

ਉਤਰ :–ਅਗਿਆਨ ਨਾਲ ਢਕਿਆ ਹੈ ਸੰਸਾਰ ਅੰਧਕਾਰ ਕਰਕੇ ਵਸਤੂ ਨਜ਼ਰ ਨਹੀਂ ਆਉਂਦੀ, ਲੋਭ ਕਰਕੇ ਮਿਤ੍ਰ ਛੁਟ ਜਾਂਦੇ ਹਨ। ਸੰਸਾਰ ਵਿਚ ਫਸਣੇ ਕਰਕੇ ਸਵਰਗ ਵਿਚ ਨਹੀਂ ਜਾ ਸਕਦਾ।

ਪ੍ਰਸ਼ਨ :–ਮਨੁਖ ਕਿਉਂ ਮ੍ਰਿਤਕ ਹੋਇਆ ਸਮਝਿਆ ਜਾਂਦਾ ਹੈ ? ਦੇਸ, ਸਰਾਧ ਯੱਗ ਕਿਉਂ ਮ੍ਰਿਤਕ ਸਮਝਿਆ ਜਾਂਦਾ ਹੈ ?

ਉਤਰ :–ਦਲਿਦ੍ਰਤਾ ਕਰਕੇ ਮਨੁਖ ਮ੍ਰਿਤਕ ਸਮਝਿਆ ਜਾਂਦਾ ਹੈ, ਰਾਜਾ ਬਿਨਾਂ ਦੇਸ ਮ੍ਰਿਤਕ, ਵਿਦਯਾ ਹੀਨ ਪ੍ਰੋਹਤ ਸੇ ਸਰਾਧ ਮ੍ਰਿਤਕ, ਦੱਖਣਾਂ ਤੋਂ ਬਿਨਾਂ ਯੱਗ ਮ੍ਰਿਤਕ।

ਪ੍ਰਸ਼ਨ :–ਰਾਹ ਕੌਣ ਬਣੌਂਦਾ ਹੈ ? ਜਲ ਕੀ ਹੈ ? ਅੰਨ ਕੀ ਹੈ ? ਬਿਖੁ ਕੀ ਹੈ ? ਅਰ ਸਰਾਧ ਦਾ ਸਮਾ ਕੌਣ ਹੈ ?

ਉਤਰ :—ਸੰਤ ਜਨ ਮਾਰਗੁ ਬਣਾਉਂਦੇ ਹੈਂ, ਅਕਾਸ ਬਦਲ ਜਲ ਹੈ ਜਾਂ ਨਾਮੁ ਪ੍ਰੇਮ। ਗੌਂ ਅੰਨੁ ਹੈ, ਕਿਸੇ ਕੋਲੋਂ ਮੰਗਣਾਂ ਬਿਖੁ, ਬ੍ਰਹਮਣ ਸਰਾਧ ਦਾ ਸਮਾ ਹੈ।

ਪ੍ਰਸ਼ਨ :–ਤਪੁ ਕਿਸ ਨੂੰ ਆਖਦੇ ਹੈ ? ਦਮ ਕੀ ? ਖਿਮਾ ਕੀ ? ਅਰ ਲਜਾ ਕੀ ?

ਉਤਰ :–ਆਪਣੇ ਧਰਮ ਵਿਖੇ ਇਸਥਿਤ ਰਹਿਣਾ ਤਪੁ ਹੈ, ਮਨ ਨੂੰ ਵਿਕਾਰਾਂ ਤੋਂ ਰੋਕਣਾਂ ਦਮ ਹੈ, ਸਤ੍ਰਤਾ ਦਾ ਸਹਾਰਨਾ ਖਿਮਾ ਹੈ, ਅਯੋਗ ਖੋਟੇ ਕਰਮਾਂ ਤੋਂ ਬਚਨਾ ਲਜਾ ਹੈ।

ਪ੍ਰਸ਼ਨ :–ਗਿਆਨ, ਸਮ, ਦਯਾ, ਆਰਯਵਤਾ ਕਿਸਨੂੰ ਆਖਦੇ ਹਨ ?

ਉਤਰ :–ਤਤ ਅਰਥ ਦੇ ਬੋਧ ਨੂੰ ਗਿਆਨ, ਚਿਤ ਦੀ ਸ਼ਾਂਤੀ ਨੂੰ ਸਮ, ਸਭ ਪ੍ਰਾਣੀਆਂ ਦੇ ਸੁਖ ਦੀ ਇਛਾ ਨੂੰ ਦਇਆ, ਚਿਤ ਦੀ ਸਮਤਾ ਨੂੰ ਆਰਯਵਤਾ ਆਖਦੇ ਹਨ।

ਪ੍ਰਸ਼ਨ :–ਦੁਖ ਸੇ ਜਿਤਨੇ ਜੋਗ ਸਤ੍ਰ ਕੌਣ ? ਐਸੀ ਬਿਆਧ ਕਿਹੜੀ ਹੈ ਜਿਸ ਦਾ ਕੁਝ ਅੰਤ ਨਹੀਂ ? ਸਾਧ ਤੇ ਦੁਸਟ ਕੌਣ ?

ਉਤਰ :–ਕ੍ਰੋਧ ਦੁਖ ਸੇ ਜੀਤਨੇ ਜੋਗ ਸਤ੍ਰ ਹੈ, ਲੋਭ ਬਿਆਧੀ ਹੈ, ਸਭ ਦਾ ਹਿਤ ਚਾਹੁਣ ਵਾਲਾ ਪੁਰਸ਼ ਸਾਧੂ ਹੈ ਜਿਸ ਨੂੰ ਦਇਆ ਨਹੀਂ ਓਹ ਦੁਸ਼ਟ ਹੈ।

ਪ੍ਰਸ਼ਨ :–ਮੋਹ, ਅਭਿਮਾਨ, ਆਲਸ, ਸੋਕ ਕਿਸਨੂੰ ਆਖਦੇ ਹਨ ?

ਉਤਰ :–ਧਰਮ ਦੇ ਜਾਨਣ ਨੂੰ ਮੋਹ, ਆਪ ਨੂੰ ਵਡਾ ਜਾਨਣਾ ਅਭਿਮਾਨ, ਆਪਣੇ ਧਰਮ ਨੂੰ ਨਾ ਪੂਰਾ ਕਰਨਾ ਆਲਸ, ਅਗਿਆਨ ਨੂੰ ਸੋਕ ਆਖਦੇ ਹਨ।

ਪ੍ਰਸ਼ਨ :–ਇਸਥਿਰਤਾ ਧਰਮ ਇਸ਼ਨਾਨ, ਦਾਨ ਕਿਸਨੂੰ ਆਖਦੇ ਹਨ ?

ਉਤਰ :–ਧਰਮ ਵਿਖੇ ਇਸਥਿਤ ਰਹਿਣ ਦਾ ਨਾਮ ਇਸਥਿਰ ਹੈ, ਇੰਦ੍ਰੀਆਂ ਦੇ ਰੋਕਣ ਨੂੰ ਧਰਮ ਆਖੀਦਾ ਹੈ, ਮਨ ਦੀ ਮੈਲ ਤਿਆਗਨ ਨੂੰ ਇਸ਼ਨਾਨ ਆਖੀਦਾ ਹੈ ਪ੍ਰਾਣੀਆਂ ਦੀ ਰਖਯਾ ਕਰਨ ਦਾ ਨਾਮ ਦਾਨ ਹੈ।

ਪ੍ਰਸ਼ਨ :–ਪੁਰਸ਼ ਪੰਡਿਤ, ਨਾਸਤਿਕ, ਮੂਰਖ, ਕਾਮ, ਮਤਸਰ ਕਿਸ ਨੂੰ ਆਖਦੇ ਹਨ ?

ਉਤਰ :–ਪੰਡਿਤ ਧਰਮੀ ਨੂੰ ਆਖਦੇ ਹਨ, ਨਾਸਤਿਕ ਮੂਰਖ ਨੂੰ, ਸੰਸਾਰ ਦੇ ਹੇਤੂ ਨੂੰ ਕਾਮ,

ਮਨ ਦੇ ਸੰਤਾਪ ਨੂੰ ਮਤਸਰ ਆਖਦੇ ਹਨ ।

ਪ੍ਰਸ਼ਨ :–ਅਹੰਕਾਰ, ਦੰਭ, ਪਰਾਲਬਧ ਅਰ ਪਿਸ਼ਨਤਾ ਕਿਸਨੂੰ ਆਖਦੇ ਹਨ ?

ਉਤਰ :–ਬਡੇ ਅਗਿਆਨ ਨੂੰ ਅਹੰਕਾਰ ਆਖਦੇ ਹਨ, ਆਪਣੇ ਜਸ ਵਾਸਤੇ ਧਰਮ ਕੀਤਾ ਪਖੰਡ ਹੈ, ਦਾਨ ਦੇ ਫਲ ਨੂੰ ਪ੍ਰਾਲਬਧ ਆਖਦੇ ਹਨ, ਪਰਾਏ ਔਗੁਣ ਦੇ ਪ੍ਰਗਟ ਕਰਣੇ ਨੂੰ ਪਿਸ਼ਨਤਾ ।

ਪ੍ਰਸ਼ਨ :–ਧਰਮ, ਅਰਥ ਅਰ ਕਾਮ ਇਕ ਦੂਜੇ ਦੇ ਵੈਰੀ ਹੈ, ਤਾਂ ਇਹ ਇਕਠੇ ਕੈਸੇ ਰਹਿ ਸਕਦੇ ਹਨ ?

ਉਤਰ :–ਜਦ ਧਰਮ ਅਰ ਇਸਤ੍ਰੀ ਆਪੋ ਵਿਚ ਅਨੁਸਾਰੀ ਹੁੰਦੇ ਹਨ ਅਰਥਾਤ ਇਸਤਰੀ ਪਤਿਬ੍ਰਤਾ ਧਰਮਾਤਮਾ ਹੁੰਦੀ ਹੈ ਤਾਂ ਇਹ ਤਿੰਨੇ ਇਕੱਠੇ ਰਹਿ ਸਕਦੇ ਹਨ ।

ਪ੍ਰਸ਼ਨ :–ਅਖੈ ਨਰਕ ਵਿਖੇ ਕੌਣ ਜਾਂਦਾ ਹੈ ?

ਉਤਰ :–ਨਿਰਧਨ ਨੂੰ ਦਾਨ ਵਾਸਤੇ ਬੁਲਾਕੇ ਫੇਰ ਜਵਾਬ ਦੇ ਦਿੰਦਾ ਹੈ, ਬੇਦਾਂ, ਸ਼ਾਸਤਰਾਂ, ਬ੍ਰਾਹਮਣਾਂ, ਦੇਵਤਿਆਂ ਪਿਤਰ ਕਾਰਜਾਂ ਵਿਖੇ ਝੂਠੇ ਕਟਾਸ਼ ਕਰਦਾ, ਧਨੁ ਹੁੰਦਿਆਂ ਦਾਨ ਭੋਗ ਨਹੀਂ ਕਰਦਾ, ਆਖਦਾ ਮੇਰੇ ਪਾਸ ਕੁਝ ਨਹੀਂ, ਓਹੁ ਅਖੈ ਨਰਕ ਵਿਚ ਜਾਂਦਾ ਹੈ।

ਪ੍ਰਸ਼ਨ :–ਮਨੁਖ ਕਿਸ ਕਰਕੇ ਬ੍ਰਾਹਮਣ ਹੁੰਦਾ ਹੈ, ਕੁਲ ਸੇ, ਆਚਰਨ ਸੇ ਵਾ ਕਰਮ ਵਾ ਚਾਲ ਚਲਨ ਵਾ ਵੇਦ ਪਾਠ ਸੇ ਅਥਵਾ ਵਿਦਯਾ ਸੇ ।

ਉਤਰ :–ਨਾ ਕੁਲ ਸੇ, ਨਾ ਵੇਦ ਪਾਠ ਸੇ ਅਰ ਨਾ ਵਿਦਯਾ ਸੇ, ਸਿਰਫ ਮਾਨੁਖਯ ਆਚਰਨ ਸੇ ਹੀ ਬ੍ਰਹਮਣ ਹੁੰਦਾ ਹੈ, ਆਚਰਨ ਦੀ ਬਹੁਤ ਰਖਯਾ ਕਰਨੀ ਚਾਹੀਏ. ਸੁਧ ਆਚਰਣ ਸੇ ਸੁਧ, ਆਚਰਣ ਹੀਨ ਅਸੁਧ, ਸ਼ਾਸਤ੍ਰ ਪੜ੍ਹਨੇ ਵਾਲੇ ਜੋ ਅਮਲ ਨਹੀਂ ਕਰਦੇ ਉਹ ਮੂਰਖ ਹੁੰਦੇ ਹੈ, ਇੰਦ੍ਰੀਆਂ ਵਸ ਵਿਚ ਰੱਖਣ ਵਾਲਾ ਬ੍ਰਾਹਮਣ ਅਖਵਾਂਦਾ ਹੈ, ਚਾਰੇ ਵੇਦ ਜਾਨਣੇ ਵਾਲਾ ਜੋ ਖੋਟਾ ਕਰਮ ਕਰੇ ਤਾਂ ਉਹ ਸੂਦਰ ਥੀ ਭੀ ਭੈੜਾ ਹੈ ।

ਪ੍ਰਸ਼ਨ :–ਮੀਠੇ ਬਚਨ, ਵਿਚਾਰ ਪੂਰਬਕ ਕੰਮ, ਬਹੁਤੇ ਮਿਤਰ, ਧਰਮ ਕਰਨ ਵਾਲਿਆਂ ਨੂੰ ਕੀ ਮਿਲਦਾ ਹੈ ?

ਉਤਰ :–ਮਿਠੇ ਬਚਨ ਵਾਲਾ ਸਭ ਨੂੰ ਪਿਆਰਾ, ਵਿਚਾਰ ਪੂਰਬਕ ਕੰਮ ਵਾਲੇ ਦਾ ਮਨੋਰਥ ਸਿਧ, ਬਹੁਤੇ ਮਿਤਰਾਂ ਵਾਲਾ ਪਰਵਿਰਤੀ ਵਿਚ ਸੁਖ ਦਾ ਸਾਧਕ ਮੰਨੀਦਾ ਹੈ, ਧਰਮ ਕਰਦਾ ਉਸਨੂੰ ਉਤਮ ਗਤ ਦੀ ਪ੍ਰਾਪਤੀ ਹੁੰਦੀ ਹੈ ।

ਪ੍ਰਸ਼ਨ :–ਸੁਖੀ ਕੌਣ, ਅਚਰਜ ਕੀ ਮਾਰਗ ਕੌਣ ? ਵਾਰਤਾ ਕਿਆ ਹੈ ?

ਉਤਰ :–ਦਿਨ ਦੇ ਪੰਜਵੇਂ ਛੇਵੇਂ ਭਾਗ ਮੇਂ ਆਪ ਦੇ ਘਰ ਵਿਚ ਜੋ ਸਾਗ ਖਾ ਕੇ ਭੀ ਰਹਿੰਦਾ ਹੈ ਅਰ ਕਰਜ਼ਾਈ ਨਹੀਂ ਪਰਦੇਸੀ ਨਹੀਂ ਓਹੁ ਸੁਖੀ ਹੈ, ਹਰ ਰੋਜ਼ ਪ੍ਰਾਣੀ ਪਰਲੋਕ ਨੂੰ ਜਾਂਦੇ ਹਨ, ਬਾਕੀ ਜੋ ਰਹਿੰਦੇ ਆਦਮੀ ਆਪ ਨੂੰ ਅਮਰ ਸਮਝਦੇ ਇਹੀ ਅਚਰਜ ਹੈ, ਸੁਰਤੀਆਂ ਇਕ ਦੂਜੀ ਥੀਂ ਵਿਪ੍ਰੀਤ ਹੈ, ਕੋਈ ਭੀ ਗ੍ਰੰਥ ਅਜੇਹਾ ਨਹੀਂ ਜਿਸਦੇ ਮੱਤ ਦਾ ਪ੍ਰਮਾਣ ਹੋਵੇ, ਧਰਮ ਦਾ ਤਤ ਕੰਦ੍ਰਾ ਵਿਖੇ

ਛਿਪਿਆ ਹੋਇਆ ਹੈ ਇਸ ਵਾਸਤੇ ਮਹਾਤਮਾ ਲੋਗ ਜਿਸ ਰਸਤੇ ਚਲਦੇ ਹੈ, ਓਹ ਮਾਰਗ ਹੈ, ਮੌਤ ਦੀਆਂ ਗਲਾਂ ਕਰਨੀਆਂ ਇਹੀ ਵਾਰਤਾ ਹੈ । ਮਹਾਂ ਮੋਹ ਸੰਸਾਰ ਵਿਖੇ ਅਗਨ ਰੂਪੀ ਸੂਰਜ ਈਂਧਨ ਰੂਪ ਦਿਨ ਔਰ ਰਾਤ੍ਰੀ ਰੂਪੀ ਕਾਲ, ਛਲ ਰੂਪੀ ਮਾਸ ।

ਪ੍ਰਸ਼ਨ :—ਪੁਰਸ਼ ਤੇ ਸਭ ਤਰ੍ਹਾਂ ਦਾ ਧਨੀ ਕਿਸਨੂੰ ਆਖਦੇ ਹੈ ?

ਉਤਰ :—ਪੁੰਨ ਕਰਮ ਕਰਕੇ ਸਬਦ ਅਕਾਸ ਭੂਮੀ ਮੇਂ ਫੈਲਤਾ ਹੈ, ਜਦ ਤੀਕ ਓਹ ਸ਼ਬਦ ਰਹਿੰਦਾ ਹੈ, ਤਦ ਤੀਕ ਮਨੁਖ ਪੁਰਸ਼ ਅਖਵਾਉਂਦਾ ਹੈ, ਜਿਸਨੂੰ ਪ੍ਰੇਯ ਅਪ੍ਰੇਯ ਦੁਖ ਸੁਖ, ਭੂਤ, ਭਵਿਖਤ ਵਰਤਮਾਨ ਸਮਾਨ ਓਹੀ ਧਨੀ ਹੈ ।

॥ ਸੰਪੂਰਨੰ ॥

# ਅੰਤ੍ਰੀਵ ਰਾਮਾਇਣ

ਕਬਿਤ :—

ਤਨ ਬ੍ਰਹਮੰਡ ਮਾਂਹਿ, ਮਹਾਂ ਮੋਹ ਰਾਵਣ ਹੈ, ਅਹੰਕੁੰਭ ਕਾਰਣ; ਤੇ ਕਾਮ ਮੇਘ ਨਾਦ ਸੋ ।
ਕ੍ਰੋਧ ਦੇਵਾਂ* ਤਕ, ਤੇ ਗਰਬ ਨਰਾਂਤਕ* ਹੈ, ਮਤਸਰ ਮਹੋਦ੍ਰ† ਅਕਾਂਇ† ਮਦ ਮਾਦ ਸੋ ।
ਅਸੱਤ ਸੰਗ ਆਲਸ, ਬਿਖੇਪ ਸਭ ਮੰਤ੍ਰੀ ਹੈ, ਮੋਹ ਰਾਜ ਰੂਪ ਬਡੋ, ਕਰਤ ਬਿਬਾਦ ਸੋ ।
ਵਾਸ਼ਨਾ ਅਸਤ ਸੂਪ ਨਖਾ ਲੋਲੁਪਤਾ ਹੈ, ਈਰਖਾ ਤੇ ਹਿੰਸਾ ਅਸੂਧਾ ਤੀ ਆਦ ਸੋ ।੧।
ਜੀਵ ਸੋ ਬਿਭੀਖਨ ਹੈ, ਲੋਭ ਤਾ ਮਰੀਚ ਏਣ,‡ ਅਧਰਮ ਜੋ ਖਰ ਦੂਖਨ ਸਭ ਦੈਂਤ ਜਾਨੀਐ ।
ਅਵਿੱਦਿਆ ਤੇ ਲਾਜ ਹੈ ਸਮੁੰਦਰ ਭਿਆਨਕ ਸੋ, ਰਾਗ ਦ੍ਵੈਖ ਜਲ ਜੰਤ ਨੀਕੇ ਅਨੁਮਾਨੀਐ ।
ਮਨ ਦਸਰਥ ਜਾਨ, ਸਾਂਤ ਕੀ ਕੌਸ਼ਲਿਆ ਹੈ, ਰਾਜਸੀ ਸੁਮਿਤ੍ਰਾਂ, ਸੁਬ੍ਰਿਤੀ ਬਖਾਨੀਐ ।
ਤਾਮਸੀ ਕਕੇਈ ਜਾਨੋ,ਬਿਬੇਕ ਰਾਮ ਚੰਦ ਮਾਨੋ,ਬਿਰਾਗ ਲਛਮਨ ਆਨੋ ਸੀਲ ਸਤ੍ਰ ਹਾਨੀਐ ।੨।
ਸੌਰਯ ਭਰਤ ਭਏ ਕਰਮ ਜਨਕ ਰਾਜਾ, ਵਿਦਿਆ ਬ੍ਰਹਮੁ ਸੀਤਾ, ਜਗਤ ਉਜਯਾਰ ਹੈ ।
ਸਤਸੰਗ ਹਨੂੰਮਾਨ, ਧਰਮ ਸੁਗ੍ਰੀਵ ਹੋਏ, ਸਤਿ ਅੰਗਦਾਦਿ ਸੈਨ ਅਪਰ ਅਪਾਰ ਹੈ ।
ਸੰਤੋਖ ਜਾਮਾਵੰਤ, ਨੀਲ ਧੀਰਜ ਕਹੰਤ ਜਾਪ, ਤਪ ਸੰਜਮ ਸ੍ਰਬਣਾਦਿ ਮੰਨਨਿ ਨਿਧਿਯਸਾਰ ਹੈ ।
ਕੁਮੁਦੋ ਮਯੰਦੋ ਸਰਬੋ ਗਵਾਖੋ ਕਪਿ ਰੀਛ ਸੰਗ,ਯਮ ਨੇਮ ਆਸਨ ਤੇ ਹੋਰ ਪ੍ਰਤਿਯਹਾਰ ਹੈ ।੩।
ਪ੍ਰਾਣਾ ਯਾਮ ਧਾਰਨਾ ਧਿਆਨ ਤੇ ਸਮਾਧ ਦੇਵ, ਪ੍ਰੇਮਾਗਿਨ ਤੇ ਦੇਹਾ ਧਿਆਸ ਲੰਕ ਸਾਰ ਹੈ ।
ਕਾਮ ਮੇਘ ਤਾਪਣ ਤੇ ਆਦਿ ਤੀਰ ਛੂਟ ਰਹੇ, ਭ੍ਰਾਂਤ ਨਾਗ ਫਾਸ ਤੇ ਗਰੜ ਸੋ ਵਿਚਾਰ ਹੈ ।
ਆਤਮਾ ਚਿੰਤਨ ਲੈ ਤੀਰ ਰਾਮ ਚੰਦ ਬਲੀ, ਦਸੋ ਦਿਸਾ ਸੀਸ ਮੋਹ ਖੋਤਾ ਅਗਯ ਵਾਰ ਹੈ ।
ਯੁਧ ਏਹੁ ਅੰਤਰ ਸੋ ਜੁਗਤੀਆਂ ਤੀਰ ਮਾਰੈ, ਸੁੰਦਰ ਰਾਮਾਇਨ ਸੋ ਮਨ ਜੀਤੇ ਧਾਰ ਹੈ ।੪।

---

*ਰਾਵਨ ਦੇ ਪੁਤਰ ਸਨ । †ਰਾਵਨ ਦਾ ਵਜੀਰ । ‡ਹਰਨ ।
oਰਾਮ ਚੰਦ੍ਰ ਜੀ ਦੀ ਫੌਜ ਵਿਚ ਬੰਦਰਾਂ ਦੇ ਨਾਮ ਸਨ ।

ਦੋਹਿਰਾ :–ਮਹਾਂ ਮੋਹ ਕੇ ਜੀਤ ਕੈ ਦੋਹੀ ਫਿਰੈ ਬਿਬੇਕ ॥
ਜੀਵ ਈਸ ਕੀ ਏਕਤਾ ਨਾਮੁ ਪ੍ਰੀਤ ਮਨ ਟੇਕ ॥੫॥੧॥

ਬਾਬਾ ਗੁਰਮੁਖ ਸਿੰਘ ਜੀ ਡੇਮਰੂ ਦੀ ਪ੍ਰੇਮ ਕਵਿਤਾ :–

ਦੋਹਿਰਾ :–ਹੱਥ ਬੰਨ੍ਹ ਕਰਦਾ ਬੇਨਤੀ ਸੁਣ ਲੌ ਅਰਜ਼ ਹਜ਼ੂਰ ॥
ਭੁਲ ਚੁੱਕ ਮੇਰੀ ਬਖਸ਼ਿਓ ਜੋ ਕੋਈ ਹੋਏ ਕਸੂਰ ॥੧॥

ਕਬਿੱਤ :–ਗੁਣੀ ਤੇ ਗਿਆਨੀ ਏਥੇ ਦਿਸਦੇ ਹੈ ਬਹੁਤ ਸਾਰੇ,
ਜਿਨ੍ਹਾਂ ਕੋਲੇ ਆਕੇ ਦਾਸ ਕਵਿਤਾ ਸੁਣਾਂਵਦਾ।
ਸਮੁੰਦਰਾਂ ਦੇ ਕੋਲ ਕੋਈ ਕੰਮ ਹੈ ਨਹੀਂ ਛੱਪੜੀ ਦਾ,
ਬੰਨ੍ਹ ਕੇ ਤੇ ਹਥ ਦਾਸ ਅਰਜ ਸੁਣਾਂਵਦਾ।
ਸੰਤਾਂ ਦੇ ਆਖੇ ਐਵੇਂ ਆਖ ਕੇ ਸੁਣਾਂਵਦਾ ਹਾਂ,
ਤੁਰਦਾ ਨਹੀਂ ਬੋਲ ਤੇ ਸ਼ਰਮ ਪਿਆ ਖਾਂਵਦਾ।
ਗੁਰਮੁਖ ਸਿੰਘਾ ਤੇਰੀ ਵਸਥਾ ਨਹੀਂ ਕਵਿਤਾ ਦੀ,
ਲਗਿਆ ਪ੍ਰੇਮ ਤੈਨੂੰ ਗੁਰੂ ਜੀ ਦੇ ਨਾਮ ਦਾ।੨।

ਦੋਹਿਰਾ :—ਸੰਤ, ਸਿੰਘ ਸਭ ਸੁਣ ਰਹੇ, ਸਭ ਨੂੰ ਦਿਆਂ ਸੁਣਾਇ ॥
ਸਚੇ ਮੇਰੇ ਸਾਹਿਬ ਜੀ ਮੈਨੂੰ ਲੈਣਾ ਚਰਨੀ ਲਾਇ ॥੩॥

ਕਬਿੱਤ :–ਜੇਹੜਾ ਨਾਮੁ ਨੂੰ ਧਿਆਊ ਦੁਖ ਕਿਤੇ ਵੀ ਨ ਪਾਊ,
ਸੁਖ* ਪਿਛੇ ਛਡਿ ਜਾਊ ਕੋਲੇ ਰਹੂ ਕਰਤਾਰ ਦੇ।
ਜੇਹੜਾ ਰੱਬ ਦਾ ਭਗਤਿ ਸਾਰਾ ਜਿਤੁ ਲੂ ਜਗਤਿ,
ਭਾਵੇਂ ਟੱਕਰੇ ਕਟਕੁ ਜਾਊ ਓਸਨੂੰ ਵੀ ਮਾਰ ਕੇ।
ਨਾਲੇ ਨਾਮ ਨੂੰ ਧਿਆਈਏ ਕੋਈ ਵੈਲ ਨ ਕਮਾਈਏ,
ਦੁਖ ਆਖ ਕੇ ਸੁਣਾਈਏ ਮਰ ਜਾਈਐ ਨ ਬਿਸਾਰਕੇ।
ਇਕੁ ਬੀਰੋ ਬੰਦੇ ਹੁੰਦੇ ਪਸ਼ੂਆਂ ਤੋਂ ਗੰਦੇ ਮੰਦੇ,
ਕੰਮ ਕਰਦੇ ਨਹੀਂ ਚੰਗੇ ਜਾਂਦੇ ਦੁਨੀਆਂ ਤੋਂ ਹਾਰ ਕੇ।੪।
ਸੰਤਾਂ ਦੀ ਮਹਿਮਾਂ ਮੇਰੀ ਜਿਹਬਾ ਕਰ ਸਕਦੀ ਨਹੀਂ,
ਸੰਤਾਂ ਦੀ ਮਹਿਮਾਂ ਵੀਰੋ ਬੇਦਾਂ ਤੋਂ ਭੀ ਬਾਹਰ ਜੀ।
ਸੰਤਾਂ ਨੂੰ ਦਸਮੇ ਗੁਰਾਂ ਨੇ ਆਪ ਭੇਜ ਦਿਤਾ,
ਦੁਨੀਆਂ ਦਾ ਜਾਇਕੇ ਤੇ ਕਰੋ ਖਾਂ ਉਧਾਰ ਜੀ।
ਬਾਣੀ ਦੀ ਤਾਂ ਬਰਖਾ ਲਗਾਵੋ ਵਿਚ ਜਗ ਸਾਰੇ,
ਦੁਨੀਆਂ ਤੇ ਜਾਇਕੇ ਤੇ ਕਰੋ ਉਪਕਾਰ ਜੀ।
ਅਗੇ ਵਾਲੇ ਸਮੇਂ ਹੈ ਨੀ ਸਮੇਂ ਹੁਣ ਹੋਰ ਆਏ,
ਅੰਮ੍ਰਿਤ ਛਕਾ ਕੇ ਕਰੋ ਤਿਆਰ ਬਰ ਤਿਆਰ ਜੀ।੫।

*ਪਿਛਲਿਆਂ ਸਬੰਧੀਆਂ ਨੂੰ ।

ਬੈਂਤ :–ਜਦੋਂ ਆਣ ਕੇ ਚੌਂਕੀ ਨੇ ਸਬਦ ਪੜਿਆ, ਓਦੋਂ ਲਗਿਆ ਮੈਨੂੰ ਬੈਰਾਗ ਬੀਰੋ।
ਸੁਧਿ ਬੁਧਿ ਨਾ ਰਹੀ ਸਰੀਰ ਤਾਂਈ, ਚੋਟ ਸਕਿਆ ਨਹੀਂ ਸਹਾਰ ਬੀਰੋ।
ਬੇੜਾ ਨਦੀ ਦੇ ਵਿਚ ਤਾਂ ਡੋਲਦਾ ਸੀ, ਇਕੁ ਦਮ ਕੀਤਾ ਗੁਰਾਂ ਪਾਰ ਬੀਰੋ।
ਮੇਰੇ ਕੋਲੋਂ ਤਾਂ ਕੁਝ ਨਾ ਹੋਈ ਸੇਵਾ, ਜਦੋਂ ਗੁਰਾ ਨੇ ਦਿਤਾ ਦੀਦਾਰ ਬੀਰੋ।
ਭੁਲ ਚੁਕ ਮੇਰੀ ਤੁਸਾਂ ਮਾਫ ਕਰਨੀ, ਦਾਸ ਸਭ ਦਾ ਤਾਬਿਆ ਦਾਰ ਬੀਰੋ।
ਗੁਰਾਂ ਸਿਖੀ ਦੇ ਬਦਲੇ ਸੀਸ ਦਿਤੇ, ਸਭੇ ਮਨਿ ਮੈ ਕਰੋ ਬੀਚਾਰ ਬੀਰੋ।੬।

ਝੋਕ ਛੰਦ :–ਇਕ ਤਾਂ ਦਾਸ ਥੋਨੂੰ ਅਰਜ ਸੁਣਾਊਗਾ
ਮੰਨਿ ਲੂਗਾ ਜਿਹੜਾ ਸਿਧਾ ਸੱਚ ਖੰਡ ਜਾਊਗਾ
ਜੇਹੜਾ ਨਾ ਮੰਨੂੰ ਕੀਤਾ ਆਪ ਦਾ ਪਾਊਗਾ
ਉਠ ਕੇ ਸਵੇਰੇ ਨ੍ਹਾਉਣਾ ਚਾਹੀਦਾ ਠੀਕ ਜੀ।
ਸਤਿਗੁਰ ਦੇ ਚਰਨਾਂ ਨਾਲ ਲਾ ਲੈ ਪ੍ਰੀਤ ਜੀ।੭।

ਮਾਪੇ ਤਾਂ ਕਹਿੰਦੇ ਸਾਡਾ ਪੁਤਰ ਨਿਆਣਾ ਜੀ
ਮਾਣਾਂਗੇ ਮੌਜਾਂ ਜਦੋਂ ਹੋਊ ਸਿਆਣਾ ਜੀ
ਸਾਰਿਆਂ ਤੇ ਕਾਲ ਕੂਕਦਾ ਹਾਜਾ ਭਾਵੇਂ ਰਾਣਾ ਜੀ
ਪਤਾ ਨਹੀਂ ਵੇਲਾ ਕਦੋਂ ਜਾਣਾ ਹੈ ਬੀਤ ਜੀ।
ਸਤਿਗੁਰ ਦੇ ਚਰਨਾਂ ਨਾਲ ਲਾ ਲੈ ਪ੍ਰੀਤ ਜੀ।੮।

ਏਹ ਤ੍ਹਾਂ ਮਾਣਸ ਦੇਹ ਫੇਰ ਥਿਆਉਣਾ ਨਹੀਂ
ਬੀਤ ਜਾਊ ਵੇਲਾ ਫੇਰ ਹੱਥ ਵੀ ਆਉਣਾ ਨਹੀਂ
ਬੱਧੇ ਤਾਂ ਚੋਰ ਵਾਂਗੂ ਕਿਸੇ ਛਡੋਣਾ ਨਹੀਂ
ਚੰਨਣ ਤਾਂ ਵਰਗੀ ਦੇਹ ਨੂੰ ਲਗੇ ਨਾ ਲੀਕ ਜੀ।
ਸਤਿਗੁਰ ਦੇ ਚਰਨਾਂ ਨਾਲ ਲਾ ਲੈ ਪ੍ਰੀਤ ਜੀ।੯।

ਗੁਰਮੁਖ ਤਾਂ ਸਿੰਘਾ ਕਿਛੁ ਜਪਿ ਲੈ ਤੂੰ ਨਾਮੁ ਓਏ
ਹੋਊ ਸਹਾਈ ਜਿਹੜਾ ਕਰ ਲੂ ਪੁੰਨ ਦਾਨ ਓਏ
ਜਿਤਿਆ ਤਾਂ ਨਹੀ ਇਹ ਜਾਂਦਾ ਕਿਸੇ ਤੋਂ ਜਹਾਨ ਓਏ
ਹਉਮੈ ਤਾਂ ਵਾਲੀ ਪਿਛਲੀ ਛਡਿ ਦੇ ਤੂੰ ਰੀਤ ਜੀ।
ਸਤਿਗੁਰ ਦੇ ਚਰਨਾਂ ਨਾਲ ਲਾ ਲੈ ਪ੍ਰੀਤ ਜੀ।੧੦।

ਸਮਾਪਤੀ

ੴ ਸਤਿਗੁਰ ਪ੍ਰਸਾਦਿ ॥

## ਪੰਜ ਪੰਜ ਇਸਤ੍ਰੀਆਂ ਤੇ ਅਠ ਅਠ ਪੁਤਰਾਂ ਦੇ ਨਾਂ

| ਰਾਗਾਂ ਦੇ ਨਾਂ | | | | | | | | | |
|---|---|---|---|---|---|---|---|---|---|
| ਭੈਰਉ | ਇਸਤ੍ਰੀਆਂ ਦੇ ਨਾਂ | | ਭੈਰਵੀ | ਬਿਲਾਵਲੀ | ਪੁਨਿਆਕੀ | ਬੰਗਲੀ | ਅਸਲੇਖੀ | | |
| | ਪੁਤਰਾਂ ਦੇ ਨਾਂ | ਪੰਚਮ | ਹਰਖ | ਦਿਸਾਖ | ਬੰਗਾਲਮ | ਮਧੁ | ਮਾਧਵ | ਲਲਤ | ਬਿਲਾਵਲ |
| ਮਾਲਕਉਸਕ | ਇਸਤ੍ਰੀਆਂ ਦੇ ਨਾਂ | | ਗੋਂਡਕਰੀ | ਦੇਵਗੰਧਾਰੀ | ਗੰਧਾਰੀ | ਸੀਹੁਤੀ | ਧਨਾਸਰੀ | | |
| | ਪੁਤਰਾਂ ਦੇ ਨਾਂ | ਮਾਰੂ | ਮਸਤ ਅੰਗ | ਮੇਵਾਰਾ* | ਪ੍ਰਬਲ ਚੰਡ | ਕਉਸਕ | ਉਭਾਰਾ | ਖਉਖਟ | ਭਉਰਾਨਦ |
| ਹਿੰਡੋਲ | ਇਸਤ੍ਰੀਆਂ ਦੇ ਨਾਂ | | ਤੇਲੰਗੀ | ਦੇਵਕਰੀ | ਬਸੰਤੀ | ਸੰਦੂਰ | ਅਹੀਰੀ | | |
| | ਪੁਤਰਾਂ ਦੇ ਨਾਂ | ਸੁਰਮਾਨੰਦ | ਭਾਸਕਰ | ਚੰਦ੍ਰਬਿੰਬ | ਮੰਗਲਨ† | ਸਰਸਬਾਨ | ਬਿਨੋਦਾ | ਬਸੰਤ | ਕਮੋਦਾ |
| ਦੀਪਕ | ਇਸਤ੍ਰੀਆਂ ਦੇ ਨਾਂ | | ਕਛੇਲੀ | ਪਟਮੰਜਰੀ | ਟੋਡੀ | ਕਾਮੋਦੀ | ਗੂਜਰੀ | | |
| | ਪੁਤਰਾਂ ਦੇ ਨਾਂ | ਕਾਲੰਕਾ | ਕੁੰਤਲ | ਰਾਮਾ | ਕਮਲ ਕੁਸਮ | ਚੰਪਕ | ਗਉਰਾ | ਕਾਨਰਾ | ਕਲ੍ਯਾਨਾ |
| ਸ੍ਰੀਰਾਗ | ਇਸਤ੍ਰੀਆਂ ਦੇ ਨਾਂ | | ਬੈਰਾਰੀ | ਕਰਨਾਟੀ | ਗਵਰੀ | ਆਸਾਵਰੀ | ਸਿੰਧਵੀ | | |
| | ਪੁਤਰਾਂ ਦੇ ਨਾਂ | ਸਾਲੂ | ਸਾਰਗ | ਸਾਗਰਾ | ਗੋਂਡ | ਗੰਭੀਰ | ਗੁੰਡ | ਕੁੰਭ | ਹਮੀਰ |
| ਮੇਘ ਰਾਗ | ਇਸਤ੍ਰੀਆਂ ਦੇ ਨਾਂ | | ਸੋਰਠਿ | ਗੋਂਡ | ਮਲਾਰੀ | ਆਸਾ | ਸੂਹਉ | | |
| | ਪੁਤਰਾਂ ਦੇ ਨਾਂ | ਬੈਰਾਧਰ | ਗਜਧਰ | ਕੇਦਾਰਾ | ਜਬਲੀਧਰ | ਨਟ | ਜਲਧਾਰਾ | ਸੰਕਰ | ਸਿਆਮਾ |

*ਪਾਠਾਂਤ੍ਰ:–ਮਾਰੂ ਮਸਤ, ਅੰਗ ਮਵਾਰਾ, ਪ੍ਰਬਲ, ਚੰਡ । †ਮੰਗਲਨ ਦੀ ਜਗ੍ਹਾਂ ਕਈ ਗਿਆਨੀ 'ਸਰਸ' ਨੂੰ ਗਿਣਦੇ ਹਨ ।

ਪ੍ਰਾਰਥਨਾਂ :—ਇਹ ਚੁਰਾਸੀ, ੬ ਰਾਗ, ੩੦ ਰਾਗਣੀਆਂ, ੪੮ ਪੁੱਤਰ, ਸਾਰੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੌਣ ਸਮੇਂ ਉਤਸ਼ਾਹ ਨਾਲ ਆਪ ਗਾਏ ਸਨ। ਜਿਨ੍ਹਾਂ ਦਾ ਨਾਮ ਰਾਗ ਮਾਲਾ ਵਿਚ ਆਪ ਜੀ ਨੇ ਲਿਖਿਆ ਹੈ। ਰਾਗ ਮਾਲਾ ਪੜ੍ਹ ਕੇ ਮਹਾਰਾਜ ਜੀ ਨੇ ਸੰਪੂਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਇਆ ਅਤੇ ਆਗਿਆ ਕੀਤੀ ਜੋ ਰਾਗ ਮਾਲਾ ਪੜ੍ਹ ਕੇ ਭੋਗ ਪਾਵੇਗਾ ਉਹ ਚੌਰਾਸੀ ਲਖ ਜੂਨ ਦੇ ਗੇੜੇ ਵਿਚ ਨਹੀਂ ਆਵੇਗਾ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ੧ ਓ ਤੋਂ ਅਠਾਰਾ ਦਸ ਬੀਸ ਤੱਕ ! ਆਪ ਲਿਖਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਗੱਦੀ ਤੇ ਸਦਾ ਵਾਸਤੇ ਵਿਰਾਜਵਾਨ ਕੀਤਾ, ਖਾਲਸਾ ਪੰਥ ਸੰਗਤਿ ਬਣਾਈ। ਸਤਿ ਸ੍ਰੀ ਅਕਾਲ।

੧ ਓ ਸਤਿਗੁਰ ਪ੍ਰਸਾਦਿ ॥ ਉਥਾਨਕਾ :—ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਜਦ ਬਾਣੀ ਦੀ ਬੀੜ ਤਿਆਰ ਕਰ ਰਹੇ ਸਨ, ਆਪ ਜੀ ਨੇ ਮੁੰਦਾਵਣੀ ਲਿਖਵਾਈ, ਸੰਗਤਾਂ ਨੇ ਹੱਥ ਜੋੜਕੇ ਬੇਨਤੀ ਕੀਤੀ, ਕਿ ਮਹਾਰਾਜ ਆਪ ਬਾਣੀ ਦਾ ਭੋਗ ਪਾ ਰਹੇ ਹੋ, ਸਾਨੂੰ ਪ੍ਰੇਮ ਰੂਪੀ ਮਾਲਾ ਬਖਸ਼ੋ, ਜਿਸ ਕਰਕੇ ਅਸੀਂ ਆਪ ਦੀ ਆਗਿਆ ਅਨੁਸਾਰ ਚੌਰਾਸੀਹ ਦੇ ਚੱਕ੍ਰ ਵਿਚ ਆਉਣ ਜਾਣ ਤੋਂ ਬਚ ਜਾਈਏ। ਤਾਂ ਸਤਿਗੁਰਾਂ ਨੇ ਸਿਖਾਂ ਦੀ ਬੇਨਤੀ ਪ੍ਰਵਾਨ ਕਰਕੇ ਰਾਗ ਮਾਲਾ ਰਚੀ।

ਨੋਟ :—ਸਿਖਾਂ ਵਲੋਂ ਪ੍ਰਸ਼ਨ ਤੇ ਸਤਿਗੁਰਾਂ ਵਲੋਂ ਉੱਤਰ ਹਨ :—

੧ ਓ ਸਤਿਗੁਰ ਪ੍ਰਸਾਦਿ ॥ ਅਰਥ :—੧=ਅਦ੍ਵੈਤ ਰੂਪ ਪ੍ਰਮੇਸ਼ਰ ॥ ਓ=ਸਰਬ ਕਾ ਪ੍ਰਕਾਸ਼ਕ ਉਚਾਰਨੇ ਮਾਤ੍ਰ ਸੇ ਰਖਯਾ ਕਰਨੇ ਵਾਲਾ ॥ ਸਤਿ=ਤਿੰਨ ਕਾਲਾਂ ਵਿਚ ਨਾਸ ਹੋਣ ਤੋਂ ਰਹਿਤ। ਗੁਰ=ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਣੇ ਵਾਲੇ, ਚੇਤਨ ਸਰੂਪ। ਪ੍ਰਸਾਦਿ= ਅਨੰਦ ਸਰੂਪ, ਕ੍ਰਿਪਾ ਦ੍ਰਿਸ਼ਟੀ ਕਰਨੇ ਵਾਲੇ। ਇਕ ਓਅੰਕਾਰ ਸਤਿਗੁਰੂ ਨਿਰੰਕਾਰ ਦੀ ਕ੍ਰਿਪਾ ਹੋਵੇ। ਵਾਹਿਗੁਰੂ ਜੀ ਸਹਾਇ।

## ** ਰਾਗ ਮਾਲਾ **

ਰਾਗ=ਪ੍ਰੇਮ। ਮਾਲਾ=ਪੰਗਤੀ। ਪ੍ਰੇਮ ਰੂਪੀ ਮਾਲਾ।

ਜਿਸਦੀ ਪੰਗਤੀ ਪੰਗਤੀ ਰੂਪ ਮਣਕੇ ਹੈ, ਪ੍ਰੇਮ ਰੂਪੀ ਸੂਤ ਹੈ, ਪੜ੍ਹਨਾ ਰੂਪ ਫੇਰਨੀ ਹੈ=ਜੋ ਭਾਵਨਾਂ ਸਹਿਤ ਪੜ੍ਹਦਾ ਪੜ੍ਹਦਾ ਅੰਦਰ ਵਸਾ ਲੈਂਦਾ ਹੈ ਓਹ ਚੌਰਾਸੀਹ ਦੇ ਗੇੜ ਵਿਚ ਆਵਣ ਜਾਣ ਤੋਂ ਬਚ ਜਾਂਦਾ ਹੈ।

੧. ਪ੍ਰਸ਼ਨ :—ਮਹਾਰਾਜ ਪੰਜੇ ਗਿਆਨ ਇੰਦਰੀਆਂ ਸਰੇਸ਼ਟ ਕਿਵੇਂ ਹੋਣ ?

ਉਤਰ :—ਰਾਗ ਏਕ ਸੰਗਿ ਪੰਚ ਬਰੰਗਨ ॥

ਰਾਗ=ਪ੍ਰੇਮ। ਏਕ=ਅਦ੍ਵੈਤ ਵਾਹਿਗੁਰੂ । ਸੰਗਿ=ਨਾਲ। ਪੰਚ=ਪੰਜ । ਬਰੰਗਨ=(ਬਰ-ਅੰਗਨ) ਸਰੇਸਟ ਨਾਰੀਆਂ ਭਾਵ ਗਿਆਨ ਇੰਦਰੀਆਂ, ਇਕ ਵਾਹਿਗੁਰੂ ਨਾਲ ਪ੍ਰੇਮ ਲਾਉਣੇ ਕਰਕੇ ਪੰਜ ਗਿਆਨ ਇੰਦ੍ਰੀਆਂ[ਰਸਨਾ, ਨੇਤਰ,ਤੁਚਾ,ਨਕ,ਕੰਨ]ਸਰੇਸਟ ਹੋ ਜਾਂਦੀਆਂ ਹਨ।

ਪ੍ਰਮਾਨ :—ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥
ਸਲੋਕ ਮਹਲਾ ੧ ॥ ਮਾਰੂ ਵਾਰ ਪਹਿਲੀ ੧੫ ਵਾਂ ਸਲੋਕ ॥

੨. ਪ੍ਰਸ਼ਨ :—ਇਕ ਵਾਹਿਗੁਰੂ ਨੂੰ ਕੌਣ ਆਖਦਾ ਹੈ ?
ਉਤਰ :—ਸੰਗਿ ਅਲਾਪਹਿ ਆਠਉ ਨੰਦਨ ॥
ਸੰਗੇ=ਸੰਗਤਿ । ਅਲਾਪਹਿ=ਉਚਾਰਦੀ ਹੈ । ਆਠਉ=ਅੱਠੇ ਪਹਿਰ । ਨੰਦਨ=ਪੁਤ੍ਰ (ਜਗਤ)
ਸਤਿ ਸੰਗਤ ਅਠੇ ਪਹਿਰ (ਉਸ ਅਕਾਲ ਨੂੰ) ਜਿਸਦਾ ਜਗਤ ਪੁਤਰ ਹੈ, ਉਚਾਰਦੀ ਹੈ ।
ਸੰਤ ਅਰਾਧਨ ਸਦ ਸਦਾ ਸਭਨਾ ਕਾ ਬਖਸਿੰਦੁ ॥ ਮਾਝ ਦਿਨ ਰੈਣ ਮਹਲਾ ੫ ॥

੩. ਪ੍ਰਸ਼ਨ :—ਪਹਿਲੇ ਪ੍ਰਮੇਸ਼ਰ ਨਾਲ ਪ੍ਰੇਮ ਕਿਵੇਂ ਕਰੀਦਾ ਹੈ ?
ਉਤਰ :—ਪ੍ਰਥਮ ਰਾਗ ਭੈਰਉ ਵੈ ਕਰਹੀ ॥
ਪ੍ਰਥਮ=ਪਹਿਲੇ । ਭੈਰਉ (ਭੈ-ਰਉ) ਡਰ ਵਿਚ ਰਚਕੇ । ਵੈ=ਓਸ । ਕਰਹੀ=ਕਰੀਏ ।
ਪਹਿਲਾਂ ਭੈ ਵਿਚ ਰਚਕੇ ਓਸ ਹਰੀ ਨਾਲ ਪ੍ਰੇਮ ਕਰੀਏ ।
ਪ੍ਰਮਾਨ :—ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥
ਆਸਾ ਦੀ ਵਾਰ ਸਲੋਕ ਮਹਲਾ ੧ ॥

੪. ਪ੍ਰਸ਼ਨ :—ਹਰੀ ਨੂੰ ਕਿਵੇਂ ਉਚਾਰੀਏ ?
ਉਤਰ :—ਪੰਚ ਰਾਗਨੀ ਸੰਗਿ ਉਚਰਹੀ ॥
ਪੰਚ=ਸਰੇਸਟ । ਰਾਗਨੀ=ਪ੍ਰੀਤੀ । ਸੰਗਿ=ਨਾਲ ।
ਸਰੇਸਟ ਪ੍ਰੀਤੀ ਨਾਲ ਹਰੀ ਨੂੰ ਉਚਾਰੀਏ ।
ਪ੍ਰਮਾਨ :—ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥ ਆਸਾ ਮਹਲਾ ੫ ॥੯੫।

੫. ਪ੍ਰਸ਼ਨ :—ਅਨੰਦ ਕਿਵੇਂ ਹੋਵੇ ?
ਉਤਰ :—ਪ੍ਰਥਮ ਭੈਰਵੀ ਬਿਲਾਵਲੀ ॥
ਪ੍ਰਥਮ=ਆਦਿ । ਭੈਰਵੀ=(ਭੈ-ਰਵੀ) ਭੈ ਵਿਚ ਰਚੀਏ । ਬਿਲਾਵਲੀ=ਅਨੰਦੀ ।
ਆਦਿ(ਜਨਮ) ਤੋਂ ਲਾ ਕੇ ਭੈ ਵਿਚ ਰਚੀਏ ਤਾਂ (ਪ੍ਰਮੇਸ਼ਰ ਕੇ) ਆਨੰਦ ਵਾਲੇ ਹੋਈ ਦਾ ਹੈ ।
ਪ੍ਰਮਾਨ :—ਕਰਿ ਕ੍ਰਿਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
ਵਾ :—ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਅਨੰਦ ਸਾਹਿਬ

੬. ਪ੍ਰਸ਼ਨ :—ਦ੍ਵੈਤ ਕਿਵੇਂ ਗਲਦੀ ਹੈ ?
ਉਤਰ :—ਪੁੰਨਿਆਕੀ ਗਾਵਹਿ ਬੰਗਲੀ ॥
ਪੁੰਨਿਆਕੀ=ਪੁੰਨਵਾਨਾਂ ਦੀ ਬੁਧੀ । ਬੰਗਲੀ=(ਬੰ-ਗਲੀ) ਦ੍ਵੈਤ ਗਲ ਗਈ ਹੈ । ਜਿਨ੍ਹਾਂ
ਪੁੰਨਿਵਾਨਾ ਦੀ ਬੁਧੀ ਹਰੀ ਨੂੰ ਗਾਉਂਦੀ ਹੈ ਤਿਨ੍ਹਾਂ ਦੀ ਦ੍ਵੈਤ ਗਲ ਗਈ ਹੈ ।
ਪ੍ਰਮਾਨ :—ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
ਗਉੜੀ ਸੁਖਮਨੀ ਮਹਲਾ ੫ ॥ ਤੀਜੀ ਪਉੜੀ, ਪਹਿਲੀ ਅਸਟਪਦੀ ॥

੭. ਪ੍ਰਸ਼ਨ :—ਬ੍ਰਿਤੀ ਦਾ ਨਾਮ ਵਿਚ ਪ੍ਰਵਾਹ ਕਿਵੇਂ ਪਵੇ ?

ਉਤਰ :—ਪੁਨਿ ਅਸਲੇਖੀ ਕੀ ਭਈ ਬਾਰੀ ॥

ਪੁਨਿ=ਪਵਿਤ੍ਰ । ਅਸਲੇਖੀ=ਅਸ-ਲੇਖੀ) ਸੁਧ ਸਰੂਪ, ਲਿਖਿਆ । ਬਾਰੀ=ਨਦੀ । ਕੀ=ਦੀ । ਜਿਨ੍ਹਾਂ ਨੇ ਗੁਰਾਂ ਦੁਆਰਾ ਸੁਧ ਸਰੂਪ ਕੋ ਰਿਦੇ ਮੇਂ ਲਿਖਿਆ ਹੈ । ਤਿਨ੍ਹਾਂ ਦੀ ਬ੍ਰਿਤੀ ਨਦੀ ਦੀ ਨਿਆਈ ਨਾਮ ਦੇ ਪ੍ਰਵਾਹ ਮੇਂ ਪਵਿਤਰ ਹੋ ਗਈ ਹੈ ।

ਪ੍ਰਮਾਨ :—ਲੇਖਾ ਲਿਖੀਐ ਮਨ ਕੈ ਭਾਇ ॥ ਸਾਰੰਗ ਕੀ ਵਾਰ ਮ: ੪ ॥

੮. ਪ੍ਰਸ਼ਨ :—ਮਨ ਦੀਆਂ ਬ੍ਰਿਤੀਆਂ ਅਧੀਨ ਕਿਵੇਂ ਹੋਣ ?

ਉਤਰ :—ਏ ਭੈਰਉ ਕੀ ਪਾਚਉ ਨਾਰੀ ॥

ਏ=ਇਸ ਤਰ੍ਹਾਂ । ਪਾਚਉ=ਪੰਜੇ । ਨਾਰੀ=ਬ੍ਰਿਤੀਆਂ ਰੂਪੀ ਇਸਤ੍ਰੀਆਂ ।

ਇਸ ਤਰ੍ਹਾਂ ਭੈ ਵਿਚ ਰਹਿਣ ਵਾਲਿਆਂ ਸਿਖਾਂ ਦੀਆਂ ਪੰਜੇ [ਪ੍ਰਮਾਣ ਵਿਪਰਜੇ, ਨਿੰਦਰਾ ਸਿਮ੍ਰਿਤੀ] ੧. ਪ੍ਰਮਾਣ=ਦਿਸਨ ਵਾਲੇ ਪਦਾਰਥਾਂ ਵਿਚ ਮਨ ਦੀ ਬ੍ਰਿਤੀ ਦਾ ਲਗਨਾ । ੨. ਬਿਪਰਜੇ=ਗੁਰੂ ਆਗਿਆ ਤੋਂ ਉਲਟਾ ਸੁਭਾ । ੩. ਨਿੰਦ੍ਰ=ਨੀਂਦ ਸੁਖੋਪਤ ਅਵਸਥਾ । ੪. ਸਿਮ੍ਰਿਤਿ=ਪਿਛਲੇ ਕੀਤੇ ਕੰਮਾਂ ਦਾ ਚੇਤਾ । ੫. ਵਿਕਲਪ=ਦੂਜੀ ਕਲਪਨਾ । ਕਮਾਈ ਥੋੜੀ ਫਲ ਦੀ ਇਛਾ ਬਹੁਤੀ । ਏਹ ਮਨ ਦੀਆਂ ਪੰਜ ਬ੍ਰਿਤੀਆਂ ਨਾਰੀ ਦੀ ਨਿਆਈ ਅਧੀਨ ਹੋ ਗਈਆਂ ਹੈ ।

ਪ੍ਰਮਾਨ :--ਗੁਰ ਪ੍ਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥
ਸੋਰਠਿ ਕੀ ਵਾਰ ਸਲੋਕ ੬ ॥

੯. ਪ੍ਰਸ਼ਨ :-ਪੰਜਾਂ ਤਤਾਂ ਦੀ ਧਾਰਨਾ ਕਹੋ ?

ਉਤਰ :-ਪੰਚਮ ਹਰਖ ਦਿਸਾਖ ਸੁਨਾਵਹਿ ॥

ਪੰਚਮ=(ਪੰਚ-ਮ) ਪੰਜ ਤਤ, ਮੈ । ਹਰਖਦਿ=ਅਨੰਦਾਇਕ । ਸਾਖ=ਸਾਖੀ ਪੰਜਾਂ ਤਤਾਂ ਦੀ ਧਾਰਨਾ [ਪਾਣੀ ਦੀ ਨਿਆਈ ਨਿਰਮਲ, ਧਰਤੀ ਦੀ ਤਰ੍ਹਾਂ ਖਿਮਾ, ਪਉਣ ਦੀ ਤਰ੍ਹਾਂ ਨਿਰਲੇਪ, ਅਗਨ ਦੀ ਤਰ੍ਹਾਂ ਪ੍ਰਕਾਸ਼ਵਾਨ, ਅਕਾਸ ਦੀ ਨਿਆਈ ਨਿਰਖੋਭਤਾ ਅਫੁਰ] ਮੇਂ ਅਨੰਦਾਇਕ ਸਾਖੀ ਚੇਤਨ ਕੋ ਸੁਣਾਂਵਦੇ ਹੈ ।

ਪ੍ਰਮਾਨ :-ਸਹਨ ਸੀਲ ਪਵਨ ਅਰੁ ਪਾਣੀ, ਬਸੁਧਾ ਖਿਮਾ ਨਿਭਰਾਤੇ ॥
ਮਾਰੂ ਮਹਲਾ ੫ ॥ ਸਬਦ ੪ ॥

ਵਾ ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥
ਮਨ ਮੇਰੇ ਰਾਮ ਰਉ ਨਿਤ ਨੀਤਿ ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ਰਹਾਉ॥
ਚਰਣ ਤਲੇ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥
ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੨॥
ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥
ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥

ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥
ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ ॥੪॥
ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥

ਮਾਰੂ ਮਹਲਾ ੫ ॥ ਅਸਟਪਦੀਆ ॥

੧੦. ਪ੍ਰਸ਼ਨ :—ਮਾਇਆ ਦੇ ਪਤੀ ਨੂੰ ਰਿਦੇ ਵਿਚ ਕਿਵੇਂ ਗਾਵੇ ?

ਉਤਰ :—ਬੰਗਾਲਮ ਮਧੁ ਮਾਧਵ ਗਾਵਹਿ ॥੧॥

ਬੰਗਾਲਮ=(ਬੰ-ਗਾਲ-ਮ) ਬੰ=ਦ੍ਵੈਤ । ਗਾਲ=ਗਾਲਕੇ । ਮ=ਵਿਚ । ਮਧੁ=ਹਿਰਦੇ। ਮਾਧਵ=ਮਾਇਆ ਦਾ ਪਤੀ ।

ਗੁਰਮੁਖ ਦ੍ਵੈਤ ਕੋ ਗਾਲ ਕੇ ਰਿਦੇ ਵਿਚ ਮਾਇਆ ਦੇ ਪਤੀ ਕੋ ਗਾਵਤੇ ਹੈਂ ।

ਪ੍ਰਮਾਨ :—ਦੁਬਿਧਾ ਮਾਰਿ ਹਰਿ ਮਨਿ ਵਸਾਈ ॥ ਧਨਾਸਰੀ ਮ: ੩ ॥ ਸ਼ਬਦ ੧ ॥

੧੧. ਪ੍ਰਸ਼ਨ :—ਪ੍ਰਮੇਸ਼ਰ ਫਲ ਪ੍ਰਦਾਤਾ ਕਿਵੇਂ ਹੈ ਜਾਣੀਏ ?

ਉਤਰ :—ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥

ਲਲਤ=ਸੁੰਦਰ । ਬਿਲਾਵਲ=ਅਨੰਦ । ਅਪੁਨੀ ਅਪੁਨੀ=ਆਪਣੇ ਆਪਣੇ ਅਧਿਕਾਰ ਪੂਰਬਕ । ਭਾਂਤਿ=ਤਰ੍ਹਾਂ, ਵਜ੍ਹਾ ।

ਸੁੰਦਰ ਪ੍ਰਮੇਸ਼ਰ ਕੋ ਅਨੰਦ ਸਹਿਤ ਗਾਂਵਦੇ ਹੈ । ਕਰਮ ਕਾਂਡੀ ਆਪਣੇ ਕਰਮ ਫਲ ਪ੍ਰਦਾਤਾ ਰੂਪ ਤ੍ਰਹਾਂ ਸੇ । ਭਗਤ ਭਗਤੀ ਦੀ ਤ੍ਰਹਾਂ ਸੇ ਅਤੇ ਗਿਆਨੀ ਬ੍ਰਿਤੀ ਦਾ ਪ੍ਰਕਾਸ਼ਕ ਜਾਣ ਕੇ ਇਉਂ ਜਾਣੀਏ ।

ਪ੍ਰਮਾਨ :—ਇਛਾ ਪੂਰਕੁ ਸਰਬ ਸੁਖ ਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ ॥

ਧਨਾਸਰੀ ਮਹਲਾ ੪ ਸਬਦ ੧੨ ਵਾਂ

੧੨. ਪ੍ਰਸ਼ਨ :—ਅਧਿਕਾਰੀ ਕੌਣ ਹੈ ?

ਉਤਰ :—ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥੧॥

ਅਸਟ=ਅੱਠ । ਪੁਤਰ=ਅਧੀਨ । ਭੈਰਵ (ਭੈ-ਰਵ)=ਭੈ ਵਿਚ ਰਚਕੇ ਜਿਨ੍ਹਾਂ (ਸੰਤਾਂ) ਦੇ ਇਹ ਅਠੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ–ਰਜੋ, ਸਤੋ, ਤਮੋ) ਪੰਜ ਵਿਕਾਰ ਤੇ ਤਿੰਨ ਗੁਣ ਅਧੀਨ ਹੋ ਗਏ, ਓਹ ਭੈ ਵਿਚ ਰਚਕੇ ਗਾਉਣੇ ਜੋਗ ਪ੍ਰਮੇਸ਼ਰ ਨੂੰ ਗਾ ਕੇ ਅਧਿਕਾਰੀ ਹੋਏ ਹੈ ।

ਪ੍ਰਮਾਨ :—ਪਾਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥

ਸਲੋਕ ਕਬੀਰ ਜੀ ੪੨ ਵਾਂ ।

ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ ਗਉੜੀ ਥਿਤੀ ਕਬੀਰ ਜੀ ॥

੧੩. ਪ੍ਰਸ਼ਨ :–ਸ਼ੰਕਾ ਕਿਵੇਂ ਮਿਟੇ ?

ਉਤਰ :–ਦੁਤੀਆ ਮਾਲਕਉਸਕ ਆਲਾਪਹਿ ॥

ਦੁਤੀਆ=ਦ੍ਵੈਤ। ਮਾਲ=ਮਲਕੇ। ਕਉਸਕ=(ਕਉ-ਸਕ) ਕਉ=ਕਿਉਂ। ਸਕ=ਸ਼ੰਕਾ। ਜੋ ਦ੍ਵੈਤ ਨੂੰ ਮਲ ਦਿੰਦੇ ਹਨ ਓਹ ਕਿਸ ਵਾਸਤੇ ਸ਼ੰਕਾ ਉਚਾਰਨ ਭਾਵ ਕੋਈ ਸ਼ੰਕਾ ਨਹੀਂ ਰਹਿੰਦੀ।

ਪ੍ਰਮਾਨ :–ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਗਉੜੀ ਥਿਤੀ ਕਬੀਰ ਜੀ ॥

੧੪. ਪ੍ਰਸ਼ਨ :–ਕਰਮ ਇੰਦਰੀਆਂ ਕਿਵੇਂ ਰੁਕਣ ?

ਉਤਰ :–ਸੰਗਿ ਰਾਗਨੀ ਪਾਚਉ ਥਾਪਹਿ ॥

ਸੰਗਿ=ਨਾਲ। ਰਾਗਨੀ=ਪ੍ਰੀਤੀ। ਪਾਚਉ=ਪੰਜ ਕਰਮ ਇੰਦ੍ਰੀਆਂ। ਥਾਪੈ=ਰੋਕਨਾ ਇਸਥਤ। ਪੰਜ ਕਰਮ ਇੰਦ੍ਰੀਆਂ ਨੂੰ ਪ੍ਰੀਤੀ ਦੇ ਨਾਲ (ਗੁਰਮੁਖ) ਰੋਕਦੇ ਹੈ।

ਪ੍ਰਮਾਨ :–ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪ ਪੁੰਨੁ ਦੋਊ ਨਿਰਵਰਈ ॥

ਗਉੜੀ ਬਾਵਨ ਅਖਰੀ ਕਬੀਰ ਜੀ।

੧੫. ਪ੍ਰਸ਼ਨ :–ਭਗਤੀ ਦੀ ਸੁਗੰਧੀ ਕਿਵੇਂ ਆਵੇ ?

ਉਤਰ :–ਗੋਂਡਕਰੀ ਅਰੁ ਦੇਵਗੰਧਾਰੀ ॥

ਗੋਂਡ=ਵਿਚਾਰ। ਕਰੀ=ਕਰਦੇ। ਦੇਵ=ਪ੍ਰਕਾਸ਼। ਗੰਧਾਰੀ=ਸੁਗੰਧੀ। ਜੋ ਵਿਚਾਰ ਕਰਦੇ ਹਨ ਓਹੁ ਬਹੁੜੇ ਪ੍ਰਕਾਸ਼ ਸਰੂਪ ਦੀ (ਭਗਤੀ ਰੂਪੀ) ਸੁਗੰਧੀ ਵਾਲੇ ਹਨ।

ਪ੍ਰਮਾਨ :–ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥

ਸਿਰੀਰਾਗੁ ਅਸਟਪਦੀਆ ਮ: ੩ ਛੇਵੀਂ ਅਸਟਪਦੀ ॥

ਨਾਮੈ ਸੁਰਤਿ ਵਜੀ ਹੈ ਦਹਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥

ਨਟ ਅਸਟਪਦੀਆ ਮ: ੪ ਦੂਜੀ ਅਸਟਪਦੀ ॥

੧੬. ਪ੍ਰਸ਼ਨ :–ਗਿਆਨ ਦਾ ਕਥਨ ਕਹੋ ?

ਉਤਰ :–ਗੰਧਾਰੀ ਸੀਹੁਤੀ ਉਚਾਰੀ ॥

ਗੰਧਾਰੀ=(ਗੰਧ-ਆਰੀ) ਦੁਰਗੰਧ ਵੈਰੀ। ਸੀਹੁਤੀ=(ਸੀ-ਹੁਤੀ) ਹੁੰਦੀ ਸੀ। ਜੋ (ਗਿਆਨ) ਵਿਸ਼ੇ ਦੁਰਗੰਧ ਦਾ ਵੈਰੀ ਹੈ, ਸੰਤਾਂ ਦੀ (ਬੁਧੀ) ਤਿਸਨੂੰ ਉਚਾਰਦੀ ਹੁੰਦੀ ਸੀ। ਉਚਾਰਦੀ ਹੈ ਤੇ ਉਚਾਰੇਗੀ।

ਪ੍ਰਮਾਨ :–ਕਥੀਐ ਸੰਤਸੰਗਿ ਪ੍ਰਭ ਗਿਆਨੁ ॥ ਕਾਨੜਾ ਮਹਲਾ ੫ ॥

ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥

ਗਉੜੀ ਸੁਖਮਨੀ ਮ: ੫ ॥ ੨੩ ਵੀਂ ਅਸਟਪਦੀ ॥

੧੭. ਪ੍ਰਸ਼ਨ :–ਬੁਧੀ ਪਦਾਰਥਾਂ ਦੀ ਤ੍ਰਿਸ਼ਨਾਂ ਤੋਂ ਕਿਵੇਂ ਰਹਿਤ ਹੋਵੇ ?

ਉਤਰ :–ਧਨਾਸਰੀ ਏ ਪਾਚਉ ਗਾਈ ॥

ਧਨਾਸਰੀ=(ਧਨ-ਆਸਰੀ) ਧਨ ਦੇ ਆਸਰਤ ॥ ਪਾਚਉ=ਪਚਾਇ, ਨਾਸ। ਗਾਈ=ਗਾ ਕੇ। ਪਦਾਰਥਾਂ ਦੇ ਆਸਰਤ ਤ੍ਰਿਸ਼ਨਾਲੂ ਬੁਧੀ ਸਤਿਨਾਮੁ ਕੋ ਗਾਇ ਕੇ ਨਾਸ ਕਰ ਦਿਤੀ ਹੈ।

ਪ੍ਰਮਾਨ :–ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਧਨਾਸਰੀ ਮ: ੫ ਬੀਹਵਾਂ ਸ਼ਬਦ ॥

੧੮. ਪ੍ਰਸ਼ਨ :–ਮਾਇਆ ਦੇ ਮੋਹ ਦੀ ਨਵਿਰਤੀ ਕਹੋ ?

ਉਤਰ :–ਮਾਲ ਰਾਗ ਕਉਸਕ ਸੰਗਿ ਲਾਈ ॥

ਮਾਲ=ਹਾਥੀ ਘੋੜੇ ਆਦਿ ॥ ਰਾਗ=ਮੋਹ । ਲਾਈ=ਲਾਹ ਦਿਤੀ । ਸੰਗ=ਸਾਥ । ਕਉਸਕ=(ਕਉ-ਸਕ) ਕਉ=ਕੀ । ਸਕ=ਸ਼ੰਕਾ । (ਗੁਰਮੁਖਾਂ ਨੇ) ਮਾਇਆ ਦੇ ਮਾਲ ਦੇ ਮੋਹ ਦੀ ਸ਼ੰਕਾ ਸਾਥ ਹੀ ਲਾਹ ਦਿਤੀ ਹੈ । ਭਾਵ ਪਦਾਰਥ ਸਤ ਨਹੀਂ ਹੈ ।

ਪ੍ਰਮਾਨ :–ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥

ਬਿਲਾਵਲ ਕਬੀਰ ਜੀ ੧੦ ਵਾਂ ਸ਼ਬਦ ॥

੧੯. ਪ੍ਰਸ਼ਨ :–ਮਨ ਮਸਤ ਕਿਵੇਂ ਹੋਵੇ ?

ਉਤਰ :–ਮਾਰੂ ਮਸਤਅੰਗ ਮੇਵਾਰਾ ॥

ਮਾਰੂ=ਮਾਰਕੇ । ਮਸਤ=ਬੇਪ੍ਰਵਾਹ । ਅੰਗ=ਪਿਆਰਾ । ਮੇਂ=ਵਿਚ,ਰਿਦਾ । ਵਾਰਾ=ਵਰਜਕੇ । ਮਨ ਨੂੰ ਵਿਸ਼ਿਆਂ ਵਲੋਂ ਵਰਜ ਕੇ, ਵਾਸ਼ਨਾ ਕੋ ਮਾਰਕੇ ਰਿਦੇ ਵਿਚ ਪਿਆਰੇ ਵਾਹਿਗੁਰੂ ਨਾਲ ਮਿਲਕੇ ਬੇਪਰਵਾਹ=ਮਸਤ ਹੋ ਗਏ ।

ਪ੍ਰਮਾਨ :–ਹਰਿ ਰਸੁ ਪੀਵੈ ਅਲਮਸਤੁ ਮਤਵਾਰਾ । ੨੭ ਵਾਂ ਸਬਦ ਆਸਾ ਮਹਲਾ ੫ ॥

੨੦. ਪ੍ਰਸ਼ਨ :–ਅਪ੍ਰੋਖ ਗਿਆਨ ਦਾ ਫਲ ਕਥਨ ਕਰੋ ?

ਉਤਰ :–ਪ੍ਰਬਲਚੰਡ ਕਉਸਕ ਉਭਾਰਾ ॥

ਪ੍ਰਬਲ=ਵਿਸ਼ੇਸ਼ ਬਲ ਵਾਲੇ । ਚੰਡ=ਤਿਖੇ । ਕਉ=ਕਉਣ । ਸਕ=ਸੰਕਾ । ਉਭਾਰਾ=ਉਠਾਲਨਾ ।

ਵਿਸ਼ੇਸ਼ ਬਲ ਵਾਲੇ ਤਿਖੇ ਗੁਰ ਗਿਆਨ ਹੋਣੇ ਕਰਕੇ ਕਉਣ ਸ਼ੰਕਾ ਕੋ ਉਠਾਲ ਸਕਦਾ ਹੈ ਭਾਵ ਕਥਨ ਕਹਿਣ ਦੀ ਸੋਝੀ ਨਹੀਂ ਰਹਿੰਦੀ ।

ਪ੍ਰਮਾਣ :–ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥ [ਜਪੁ ਜੀ]
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥
ਰਾਮਕਲੀ ਮ: ੫ ਸਬਦ ੪ ॥

੨੧. ਪ੍ਰਸ਼ਨ :–ਵਿਸ਼ਿਆਂ ਦੀ ਨਵਿਰਤੀ ਕਿਸਦੀ ਹੋਈ ਹੈ ?

ਉਤਰ :–ਖਉਖਟ ਅਉ ਭਉਰਾਨਦ ਗਾਏ ॥

ਖਉ=ਨਾਸ । ਖਟ=ਛੇ, ਪੰਜ ਵਿਸ਼ੇ=ਸਬਦ, ਸਪਰਸ, ਰੂਪ, ਰਸ, ਗੰਧ, ਤੇ ਛੇਵਾਂ ਮਨ । ਭਉਰ-ਆਨਦ=ਭਉਰ ਜਗਯਾਸੂ=ਆਨਦ । ਅਉ=ਫੇਰ । 'ਗਾਏ=ਕਥਨ ।

ਗੁਰਮੁਖਾਂ ਨੇ ਪੰਜ ਵਿਸ਼ੇ ਤੇ ਛੇਵਾਂ ਮਨ ਨਾਸ ਕੀਤਾ ਹੈ ਯਗਯਾਸੂਆਂ ਦੇ ਤਾਂਈ ਆਨੰਦ ਸਰੂਪ ਦਾ ਕਥਨ ਕਰਦੇ ਹੈ ।

ਪ੍ਰਮਾਨ :—ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥

ਬਸੰਤ ਮ: ੯ ਸਬਦ ਤੀਸਰਾ ।

੨੨. ਪ੍ਰਸ਼ਨ :–ਗੁਣਾਂ ਦੀ ਪ੍ਰਾਪਤੀ ਕਿਵੇਂ ਹੋਵੇ ?

ਉਤਰ :—ਅਸਟ ਮਾਲਕਉਸਕ ਸੰਗਿ ਲਾਏ ॥

ਅਸਟ=ਅਠ=ਸਤ, ਸੰਤੋਖ, ਦਇਆ, ਧਰਮ, ਵਿਚਾਰ (ਅਸਤੀ) ਸਤਿ, (ਭ੍ਰਾਤੀ) ਚੇਤਨ (ਪ੍ਰੇਅਤਾ) ਆਨੰਦ। ਕਉ-ਸਕ=ਕਉ=ਕਿਉਂ। ਸਕ=ਸ਼ੰਕਾ। ਲਾਏ=ਲਿਆਉਂਦੇ ਹੋ। ਇਨ੍ਹਾਂ ਅੱਠਾਂ ਗੁਣਾਂ ਨੂੰ ਜਿਨ੍ਹਾਂ ਨੇ ਆਪਣਾ ਮਾਲ ਬਣਾਇਆ ਹੈ, ਤਿਨ੍ਹਾਂ ਦੇ ਨਾਲ ਮਿਲਣ ਦੀ ਕਿਉਂ ਸੰਕਾ ਲਿਆਉਂਦੇ ਹੋ=ਭਾਵ ਸ਼ੰਕਾ ਤੋਂ ਰਹਿਤ ਹੋ ਕੇ ਮਿਲੋ।

ਪ੍ਰਮਾਨ :—ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥
ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥
ਆਸਾ ਮਹਲਾ ੫, ੩੧ ਵਾਂ ਸਬਦ ॥

੨੩. ਪ੍ਰਸ਼ਨ :—ਹਉਮੈ ਕਿਸ ਪ੍ਰਕਾਰ ਮਿਟਦੀ ਹੈ ?

ਉਤਰ :—ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ (ਪੁਨ) ਪਵਿਤਰ ਨਾਮ (ਆਇਓ) ਆਇਆ ਹੈ। ਉਨਾਂ ਦੀ (ਹਿੰ) ਹੰਗਤਾ ਡੋਲ ਡੋਲ ਗਈ ਹੈ ਅਤੇ ਪੰਜਾਂ ਕੋਸਾਂ ਦੀ ਵਿਚਾਰ ਨਾਲ ਜੋ (ਸੰਗਿ) ਸੰਗੀ ਸਰੀਰ ਮੰਨਿਆਂ ਸੀ ਅੱਠਾਂ ਧਾਤਾਂ ਦਾ ਉਸਦਾ ਭੀ ਮਾਣ ਸੂਤ ਦਿਤਾ ਹੈ।

## * ਪੰਜ ਕੋਸ਼ *

੧. ਅਨਮਯ ਕੋਸ਼ :—ਅੰਨ ਨਾਲ ਚਲਨ ਵਾਲਾ ਸਥੂਲ ਸਰੀਰ (ਕੋਸ਼) ਪੜਦਾ, ਮਿਆਨ ਦਾ ਨਾਮ ਹੈ। ਸੂਖਮ ਸਰੀਰ ਵਿਚ ਤਿੰਨ ਕੋਸ਼ ਹਨ।

੨. ਪ੍ਰਾਣਮਯ ਕੋਸ਼ :–ਪੰਜੇ ਪ੍ਰਾਣ ਰੂਪ=ਪ੍ਰਾਣ, ਅਪਾਨ, ਸਮਾਨ, ਬਿਆਨ, ਉਦਿਆਨ।

੩. ਮਨੋਮਯ ਕੋਸ਼ :–ਪੰਜ ਕਰਮ ਇੰਦਰੇ ਛੇਵਾਂ ਮਨ।

੪. ਵਗਿਯਾਨ ਮਯ ਕੋਸ਼ :–ਪੰਜ ਗਿਆਨ ਇੰਦਰੇ ਛੇਵੀਂ ਬੁਧੀ।

੫. ਆਨੰਦ ਮਯ ਕੋਸ਼ :–ਸਖੋਪਤ ਅਵਸਥਾ ਦਾ ਜੋ ਅਨੰਦ ਹੈ ਏਹ ਆਨੰਦ ਮਯ ਕੋਸ਼ ਹੈ। ਕਾਰਨ ਦੇਹ ਮੈ।

## ਅਸਟ ਧਾਂਤ

(੧) ਅਸਤ। (੨) ਮਿਝ। (੩) ਲਹੂ। (੪) ਚਮੜੀ। (੫) ਮਾਸ। (੬) ਰਸ। (੭) ਬੀਰਜ। (੮) ਬਲ ਵਾ ਨਾੜੀਆਂ।

ਪੰਚ ਨਾਰਿ ਸੰਗਿ :–ਵਾ ਏਹਨਾਂ ਪੰਜ ਕੋਸ਼ਾਂ ਤੋਂ ਵਾਹਿਗੁਰੂ ਨਿਆਰਾ ਹੈ ਉਸਨੂੰ ਨਾਲ ਸੰਗੀ ਜਾਣਿਆ ਹੈ ਅੱਠਾਂ ਧਾਤਾਂ ਦੇ ਬਣੇ ਹੋਏ ਸਰੀਰ ਦੇ ਮਾਣ ਨੂੰ ਸੂਤ ਕੇ (ਵਾ) ਪੰਚ ਨਾਰਿ=ਪੰਜ ਨਾਰੀਆਂ=ਪੰਜ ਅਵਸਥਾ। ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ। ਅਸਟ ਸੁਤ=ਪ੍ਰਾਣ, ਬਿਆਨ, ਸਮਾਨ, ਅਪਾਨ, ਉਦਿਆਨ, ਇੜਾ. ਪਿੰਗਲਾ ਤੇ ਸੁਖਮਨਾ ਏਹ ਅੱਠੇ ਸੁਤ=(ਸੂਤ)= ਠੀਕ, ਵਸਿ।

ਜਿਨ੍ਹਾਂ ਦੇ ਰਿਦੇ ਮੇਂ ਪਵਿਤਰ ਨਾਮੁ ਆਇਆ ਹੈ, ਇਹ ਪੰਜੇ ਅਵਸਥਾ ਉਹਨਾਂ ਦੇ ਨਾਲ ਹਨ=ਅਠੇ ਇਹ ਪ੍ਰਾਣ ਆਦਿਕ ਵਸ ਹੋ ਗਏ ਹੈ। ਅਤੇ ਹੰਗਤਾ ਡੋਲ ਗਈ ਹੈ।

ਜੋਗ ਮਤ ਦੁਆਰਾ (੧) ਖੇਚਰੀ=ਤਾਲੂ ਨਾਲ ਜ਼ਬਾਨ ਲਾਉਣੀ ਵਾ ਸਿਧੀ ਬਲ ਨਾਲ ਅਕਾਸ ਮੇਂ ਵਿਚਰਨਾ। (੨) ਭੂਚਰੀ=ਭਰਵਟਿਆਂ ਵਿਚ ਦ੍ਰਿਸ਼ਟੀ ਟਿਕਾਉਣੀ ਵਾ ਧਰਤੀ ਵਿਚ ਵਿਚਰਨਾ (੩) ਚਾਚਰੀ ਤ੍ਰਿਕੁਟੀ ਵਿਚ ਟਿਕਣਾ ਵਾ ਹਵਾ ਰੂਪ ਹੋ ਜਾਣਾ। (੪) ਅਗੋਚਰੀ ਦਸਮ ਦੁਆਰ ਮੇਂ ਸਹੰਸਰ ਦਲ ਕਵਲ ਦੇਖਣਾ ਵਾ ਪਾਣੀ ਮੇਂ ਅਲੋਪ ਹੋ ਜਾਣਾ। (੫) ਉਨਮਨੀ= ਬ੍ਰਹਮ ਰੰਧ੍ਰ ਨਾੜੀ ਵਿਚ ਜੋਗੀ ਦਾ ਇਸਥਤ ਹੋ ਕੇ ਤਾਲੂ ਦੁਆਰਾ ਪ੍ਰਾਣ ਨਿਕਾਸਨ ਦੇ ਸ਼ਕਤੀ ਵਾਨ ਹੋਣਾ ਵਾ ਪੰਜ ਤਤਾਂ ਵਿਚ ਸਿਧੀ ਬ੍ਰਲ ਦੇ ਨਾਲ ਤੱਤ ਰੂਪ ਹੋ ਜਾਣਾ, ਪਰ ਸੂਖਮ ਸਰੀਰ ਸਹਿਤ ਕਾਰਨ ਅਵਿਦਿਆ ਦੇਹ ਬਣੀ ਰਹਿੰਦੀ ਹੈ, ਏਹ ਸਿਧੀ ਦੇ ਨਾਲ ਦੇਹ ਪਲਟ ਲੈਂਦਾ ਹੈ। ਏਹ ਜੋਗ ਮਾਰਗ ਹੈ।

(੧) ਪ੍ਰਾਣ=ਜੋ ਰਿਦੇ ਅਸਥਾਨ ਮੇਂ ਰਹਿੰਦੇ ਹੈ। (੨) ਬਿਆਨ=ਸਾਰੇ ਸਰੀਰ ਮੇਂ। (੩) ਸਮਾਨ=ਨਾਭੀ ਵਿਚ। (੪) ਅਪਾਨ੨ਗੁਦਾ ਮੇਂ। (੫) ਉਦਿਆਨ=ਜੋ ਕੰਠ ਮੇਂ ਰਹਿੰਦੇ ਹੈ। (੬) ਇੜਾ=ਖਬੀ ਸੁਰ ਚੰਦ੍ਰਮਾ ਦੀ। (੭) ਪਿੰਗਲਾ=ਸਜੀ ਸੁਰ ਸੂਰਜ ਦੀ (੮) ਇੜਾ ਪਿੰਗਲਾ ਸੁਖਮਨਾ ਦੀ ਏਕਤਾ। ਤ੍ਰਿਕੁਟੀ ਵਿਚ ਪ੍ਰਾਣ ਠਹਿਰਾਉਣ ਦੀ ਜਗ੍ਹਾ ਦਾ ਨਾਮ ਸੁਖਮਨਾ ਹੈ। ਏਹ ਜੋਗ ਮਾਰਗ ਦਾ ਰਸਤਾ ਹਉਮੈ ਦੇ ਮਿਟਨੇ ਕਰਕੇ ਏਹ ਪੰਜ ਤੇ ਅੱਠ ਠੀਕ ਹੋ ਜਾਂਦੇ ਹਨ।

ਗੁਰਮਤ ਦੁਆਰਾ :-੧. ਖੇਚਰੀ=(ਖੇ) ਚਿਦਾ ਕਾਸ ਮੇਂ ਵਿਚਰਨ ਵਾਲੇ ਹੋਣਾ। ੨. ਭੂਚਰੀ =ਭੂਮਾ ਰੂਪ ਬ੍ਰਹਮ ਮੇਂ ਬ੍ਰਿਤੀ ਦਾ ਵਿਚਰਨਾ। ੩. ਚਾਚਰੀ=ਪਰਮੇਸ਼ਰ ਦੇ (ਚਾ) ਉਤਸ਼ਾਹ ਮੇਂ ਬ੍ਰਿਤੀ ਚੜ੍ਹੀ ਰਹਿਣੀ। ੪. ਅਗੋਚਰੀ=ਇੰਦ੍ਰੀਆਂ ਕੇ ਅਵਿਸ਼ੇ ਪਦ ਕੀ ਪ੍ਰਾਪਤੀ। ੫. ਉਨਮਨੀ= ਤੁਰੀਆ ਅਵਸਥਾ। ਵਾ ਖੇਚਰੀ=ਸਤਿਸੰਗੀ, ਧਰਮ ਖੰਡ। ਭੂਚਰੀ=ਸੇਵਕ, ਗਿਆਨ ਖੰਡ। ਚਾਚਰੀ=ਸਿਖ, ਸਰਮ (ਸੁਖ) ਖੰਡ। ਅਗੋਚਰੀ=ਸਨਮੁਖ=ਕਰਮ (ਬਖਸ਼ਸ਼) ਖੰਡ। ਉਨਮਨੀ= ਗੁਰਮੁਖ=ਸਚ ਖੰਡ ਏਹ ਅਵਸਥਾ (ਨਾਰਿ) ਨਾਲ ਹਨ।

(ਪ੍ਰਾਣ) ਪ੍ਰਮੇਸਰ ਦੀ ਪਛਾਣ ਵਾਲੇ ਹੋਣਾ। (੨) ਅਪਾਨ ਦੁਨੀਆਂ ਦੀ ਪਛਾਨ ਤੋਂ ਰਹਿਤ ਹੋਣਾ। ਬਿਆਨ=ਦ੍ਵੈਤ ਤੋਂ ਬਿਨਾਂ ਹੋਣਾ ਸਮਾਨ=ਬਿਆਪਕ ਸਮਝਣਾ। ਉਦਿਆਨ=ਸੰਸਾਰ ਨੂੰ ਉਜਾੜ ਰੂਪ ਸਮਝਣਾ। ਇੜਾ=ਜੋ ਅੜੀ ਵਾਲੀਆਂ ਵਾਸ਼ਨਾ ਹਨ ਤਿਨ੍ਹਾਂ ਤੋਂ ਮਨ ਨੂੰ (ਪਿੰਗਲਾ) ਪਿੰਗਲਾ ਕਰਨਾ। ਸੁਖਮਨਾ ਮਨ ਨੂੰ ਸੁਖ ਦੇਣ ਵਾਲੀ ਭਗਤੀ ਕਰਨੀ। ਅਥਵਾ ਇੜਾ ਦੁਆਰਾ ਪ੍ਰਾਣਾਂ ਨੂੰ ਉਤਾਰਨਾ ਭਾਵ ਮਾੜੇ ਕੰਮਾਂ ਦਾ ਰੇਚਨ (ਤਿਆਗ) ਕਰਨਾ ਪਿੰਗਲਾ ਦੁਆਰਾ ਸੁਆਸਾਂ ਦਾ ਚੜ੍ਹਾਉਣਾ ਭਾਵ ਗੁਰਾਂ ਦੇ ਸਬਦ ਨੂੰ ਰਿਦੇ ਮੇਂ ਗ੍ਰਹਿਨ ਕਰਨਾ, ਸੁਖਮਨਾ ਮੇਂ ਸੁਆਸਾਂ ਦਾ ਕੁੰਭਕ ਕਰਨਾ ਭਾਵ ਠਹਿਰਾਉਣਾ, ਮਨ ਦਾ ਗੁਰਾਂ ਦੇ ਉਪਦੇਸ ਮੇਂ ਟਿਕਾਉਣਾ ਏਹ ਠੀਕ ਵਸ ਹੋ ਗਏ ਹਨ।

ਪ੍ਰਮਾਨ :-ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥
ਆਸਾ ਦੀ ਵਾਰ ੭ ਵਾਂ ਸਲੋਕ ॥

੨੪. ਪ੍ਰਸ਼ਨ :–ਸਰੀਰ ਦੇ ਸੰਕਲਪ ਕਿਸਦੇ ਮਿਟਦੇ ਹੈ ?
ਉਤਰ :–ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥੧॥
ਤਾਨ=ਤਨ, ਸਰੀਰ। ਕਲੋਲ=ਸੰਕਲਪ ਵਿਕਲਪ, ਲਹਿਰ। ਤਾਰ=ਬ੍ਰਿਤੀ।
ਜੋ ਵਾਹਿਗੁਰੂ ਕੋ ਬ੍ਰਿਤੀ ਮੇਲ ਕੇ ਗਾਂਵਦੇ ਹੈ ਉਨ੍ਹਾਂ ਦੇ ਸਰੀਰ ਦੇ ਸੰਕਲਪ ਵਿਕਲਪ ਉਠ ਕੇ ਚਲੇ ਜਾਂਦੇ ਹਨ।
ਪ੍ਰਮਾਨ :–ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ ਬਸੰਤ ਮ: ੯ ਸਬਦ ੩ ॥

੨੫. ਪ੍ਰਸ਼ਨ :–ਆਪਣੇ ਆਤਮਾ ਦੀ ਪੂਜਾ ਕਰਨੀ ਕਿਸਨੂੰ ਆਈ ਹੈ ?
ਉਤਰ :–ਤੇਲੰਗੀ ਦੇਵਕਰੀ ਆਈ ॥
ਤੇ=ਤਿੰਨ। ਲੰਗੀ=ਲੰਘਕੇ। ਦੇਵ=ਪੂਜਾ।
ਗੁਰਮੁਖਾਂ ਦੇ ਤਾਂਈ ਤਿੰਨਾਂ ਗੁਣਾਂ ਨੂੰ ਲੰਘਕੇ ਆਪਣੇ ਆਪ ਆਤਮਾਂ ਦੀ ਪੂਜਾ ਕਰਨੀ ਆਈ ਹੈ।
ਪ੍ਰਮਾਨ :–ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥
ਰਾਮਕਲੀ ਮ: ੫ ਸਬਦ ੪।
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥
ਰਾਮਕਲੀ ਮਹਲਾ ੩। ਅਸਟਪਦੀ ੩।

੨੬. ਪ੍ਰਸ਼ਨ :–ਭਾਣਾ ਮੰਨਣੇ ਕਰਕੇ ਕੀ ਲਾਭ ਪ੍ਰਾਪਤ ਹੁੰਦਾ ਹੈ ?
ਉਤਰ :–ਬਸੰਤੀ ਸੰਦੂਰ ਸੁਹਾਈ ॥
ਬਸੰ-ਤੀ=ਬਸੰ=ਬਸ । ਤੀ=ਇਸਤ੍ਰੀ। ਸੰ-ਦੂਰ=ਸੰ=ਭਲੀ ਪ੍ਰਕਾਰ। ਦੂਰ=ਦੂਰ ਹੋ ਗਈ। ਸੁਹਾਈ=ਸੋਭਨੀਕ। ਅਵਿਦਿਆ ਰੂਪੀ ਇਸਤ੍ਰੀ ਵਸ ਹੋ ਗਈ ਅਤੇ ਜੋ ਸੋਭਨੀਕ ਮਾਇਆ ਪ੍ਰਤੀਤ ਹੋ ਰਹੀ ਸੀ ਸੋ ਭੀ ਭਲੀ ਪ੍ਰਕਾਰ ਦੂਰ ਹੋ ਗਈ ਹੈ।
ਪ੍ਰਮਾਨ :–ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥
ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥ ਮਾਰੂ ਸੋਲਹੇ ਮ: ੩ ॥ ਸਬਦ ੨੦ ਵਾਂ ॥
ਵਾ:–ਕਹੁ ਨਾਨਕ ਜਿਨਿ ਜਗਤੁ ਨਗਾਨਾ ਸੁ ਮਾਇਆ ਹਰਿ ਜਨ ਠਾਗੀ ॥
ਰਾਗ ਸਾਰੰਗ ਮ: ੫ ਸਬਦ ੬੭ ਵਾਂ ॥

੨੭. ਪ੍ਰਸ਼ਨ :–ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਕੈਸੇ ਹੋਵੇ ?
ਉਤਰ :–ਸਰਸ ਅਹੀਰੀ ਲੈ ਭਾਰਜਾ ॥
ਸਰਸ=ਸਹਿਤ ਪ੍ਰੇਮ ਦੇ । ਅਹੀ-ਰੀ=ਅਹੀ=ਸਪਣੀਆਂ। ਰੀ=ਇੰਦ੍ਰੀਆਂ। ਲੈ=ਨਾਸ। ਭਾ-ਰਜਾ = ਭਾ=ਪ੍ਰਕਾਸ਼ ਸਰੂਪ। ਰਜਾ=ਤ੍ਰਿਪਤ। ਗੁਰਮੁਖਾਂ ਨੇ ਸਹਿਤ ਪ੍ਰੇਮ ਦੇ ਇੰਦ੍ਰੀਆਂ ਰੂਪ ਸਪਣੀਆਂ ਨਾਸ ਕੀਤੀਆਂ ਹੈ, ਪ੍ਰਕਾਸ਼ ਸਰੂਪ ਬ੍ਰਹਮ ਨੂੰ ਪਾ ਕੇ ਤ੍ਰਿਪਤ ਹੋ ਗਏ ਹੈ।
ਪ੍ਰਮਾਨ :–ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ ॥
ਅੰਮ੍ਰਿਤਿ ਸੂਯੇ ੯ ਵਾਂ ॥

੨੮. ਪ੍ਰਸ਼ਨ :–ਗੁਰਮੁਖਾਂ ਨੇ ਕਿਸ ਨਾਲ ਬ੍ਰਿਤੀ ਲਾਈ ਹੈ ?
ਉਤਰ :–ਸੰਗਿ ਲਾਈ ਪਾਂਚਉ ਆਰਜਾ ॥
ਪਾਚਉ = ਚੇਤਨ । ਆਰਜਾ = ਸਰੇਸਟ ।
ਬ੍ਰਹਮ ਚੇਤਨ ਜੋ ਸਰੇਸਟ ਹੈ ਤਿਸ ਨਾਲ ਗੁਰਮੁਖਾਂ ਨੇ ਆਪਣੀ ਬ੍ਰਿਤੀ ਲਾਈ ਹੈ ।
ਪ੍ਰਮਾਨ :–ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥
ਟੋਡੀ ਮਹਲਾ ੫ ॥ ਸਬਦ ਪਹਿਲਾ ॥

੨੯. ਪ੍ਰਸ਼ਨ :–ਪ੍ਰਮੇਸ਼ਰ ਕਿਥੋਂ ਪ੍ਰਾਪਤ ਹੋਇਆ ?
ਉਤਰ :–ਸੁਰਮਾਨੰਦ ਭਾਸਕਰ ਆਏ ॥
ਸੁਰਮਾ = ਕਾਲਾ, ਕਾਲੀ ਮਾਇਆ । ਨੰਦ = ਪੁਤਰ, ਮਨ । ਭਾਸ-ਕਰ=ਪ੍ਰਕਾਸ਼ ਕਰ ।
ਮਾਇਆ ਦਾ ਪੁਤਹੁ ਜੋ ਮਨ ਹੈ ਤਿਸ ਵਿਚ ਵਾਹਿਗੁਰੂ ਆਪ ਦੇ ਗਿਆਨ ਦਾ ਪ੍ਰਕਾਸ਼ ਕਰਕੇ ਆ ਪ੍ਰਾਪਤ ਹੋਇਆ ਹੈ ।
ਪ੍ਰਮਾਨ :–ਮਨ ਮਹਿ ਆਪਿ ਮਨ ਅਪੁਨੇ ਮਾਹਿ ॥
ਗਉੜੀ ਸੁਖਮਨੀ ਮਹਲਾ ੫ ਅ: ੧੨ ਵੀਂ ॥ ਪੌੜੀ ੭ ॥
ਵਾ ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥
ਰਾਮਕਲੀ ਮ: ੧ ॥ ਸਬਦ ੯ ਵਾਂ ॥

੩੦. ਪ੍ਰਸ਼ਨ :–ਜੋਤਿ ਦਾ ਪ੍ਰਕਾਸ਼ ਹਿਰਦਿਆਂ ਵਿਚ ਕਿਸ ਤਰ੍ਹਾਂ ਹੈ ?
ਉਤਰ :–ਚੰਦ੍ਰਬਿੰਬ ਮੰਗਲਨ ਸੁਹਾਏ ॥
ਚੰਦ੍ਰ = ਚੰਦ੍ਰਮਾ । ਬਿੰਬ = ਪ੍ਰਤਿ ਬਿੰਬ, ਅਕਾਸ । ਮੰਗਲਨ = ਅਨੰਦਾਇਕ ।
ਜੈਸੇ ਚੰਦ੍ਰਮਾਂ ਦਾ ਪ੍ਰਤਿਬਿੰਬ ਘੜਿਆਂ ਮੇਂ ਸੁਹਾਂਵਦਾ ਹੈ । ਐਸੇ ਅਨੰਦਾਇਕ ਜੋਤਿ ਗੁਰਮੁਖਾਂ ਦੇ ਹਿਰਦਿਆਂ ਵਿਚ ਸੋਹਵੰਦੀ ਹੈ ।
ਪ੍ਰਮਾਨ : ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥
ਮਾਰੂ ਵਾਰ ਡਖਣੇ ਮਹਲਾ ੫ ॥ ਸਲੋਕ ੧੪ ਵਾਂ ॥
ਅਥਵਾ :–ਜਿਉ ਪਸਰੀ ਸੂਰਜ ਕਿਰਣਿ ਜੋਤਿ ॥
ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥ ਬਸੰਤ ਮ: ੪ ॥ ਸਬਦ ੧ ॥

੩੧. ਪ੍ਰਸ਼ਨ :–ਪ੍ਰੇਮ ਦੇ ਤੀਰਾਂ ਦਾ ਕੀ ਫਲ ਹੈ ?
ਉਤਰ :–ਸਰਸਬਾਨ ਅਉ ਆਹਿ ਬਿਨੋਦਾ ॥
ਸਰਸ = ਸਹਿਤ ਪ੍ਰੇਮ । ਬਾਨ = ਤੀਰ । ਅਉ = ਬਹੁੜੋ, ਫੇਰ । ਆਹਿ=ਹੈ । ਬਿਨੋਦਾ = ਆਨੰਦ ।
ਜਿਨ੍ਹਾਂ ਗੁਰ ਸਿਖਾਂ ਦੇ ਹਿਰਦੇ ਪ੍ਰੇਮ ਰੂਪੀ ਤੀਰ ਦੇ ਸਹਿਤ ਹੈ, ਤਿਨ੍ਹਾਂ ਦੇ ਤਾਂਈ ਫੇਰ ਅਕਾਲ ਪੁਰਖੁ ਦਾ ਭ੍ਰਮ ਰਹਿਤ ਨ੍ਰਿਉਪਾਧ ਅਨੰਦ ਹੀ ਅਨੰਦ ਹੈ ।
ਪ੍ਰਮਾਨ :–ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥
ਸੋਰਠਿ ਮਹਲਾ ੫ ॥ ਸਬਦ ੯ ॥

੩੨. ਪ੍ਰਸ਼ਨ :–ਪ੍ਰੇਮ ਨਾਲ ਗਾਵਣ ਦਾ ਕੀ ਫਲ ਹੈ ?

ਉਤਰ :–ਗਾਵਹਿ ਸਰਸ ਬਸੰਤ ਕਮੋਦਾ ॥

ਬਸੰਤ = ਅਨੰਦ । ਕਮੋਦਾ = ਕਵੀਆਂ ।

ਜੋ ਪ੍ਰੇਮ ਨਾਲ ਵਾਹਿਗੁਰੂ ਨੂੰ ਗਾਂਵਦੇ ਹੈ, ਤਿਨ੍ਹਾਂ ਦਾ ਰਿਦਾ ਕਵੀਆਂ ਦੀ ਨਿਆਈ ਸਤਿਗੁਰੂ ਨਾਨਕ ਚੰਦ੍ਰਮਾ ਕਰਕੇ ਅਨੰਦ ਸਹਿਤ ਹੈ ।

ਪ੍ਰਮਾਨ :—ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥

ਗਉੜੀ ਕੀ ਵਾਰ ਦੂਜੀ ਮ: ੫ ॥ ਸਲੋਕ ਨੰ: ੧੭ ॥

ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥

ਰਾਗ ਬਿਹਾਗੜਾ ਛੰਤ ਮ: ੫ ॥ ਛੇਵਾਂ ਛੰਤ ॥

੩੩. ਪ੍ਰਸ਼ਨ :–ਵੈਰਾਗ ਬਿਬੇਕਾਦਿਕ ਸਾਧਨ ਕਹੋ ?

ਉਤਰ :–ਅਸਟ ਪੁਤ੍ਰ ਮੈ ਕਹੇ ਸਵਾਰੀ ॥

ਅਸਟ = ਅੱਠ । ਪੁਤ੍ਰ = ਪਵਿਤ੍ਰ । ਮੈ = ਮੇਰੇ । ਸਵਾਰੀ = ਸਵਾਰ ਸਵਾਰ ਕੇ ਇਨ੍ਹਾਂ ਅਠ [*ਵੈਰਾਗੁ, ਬਿਬੇਕ, ਖਟ ਸੰਪਤੀ, ਮੁਕਤੀ, ਇਛਾ, ਸ੍ਰਵਨ, ਮੰਨਣ, ਨਿਧਿਆਸਨ । (੮) ਤਤ ਤ੍ਵੰ ਦਾ ਸੋਧਨ] ਸਾਧਨਾ ਵਾਲੇ ਸੰਤ ਮੇਰੇ ਪਵਿਤ੍ਰ ਸੁਧ ਸਰੂਪ ਅਕਾਲ ਪੁਰਖੁ ਨੂੰ ਸਵਾਰ ਸਵਾਰ ਕੇ ਕਹਿੰਦੇ ਹੈ ।

---

੧. *ਵੈਰਾਗ :–ਬ੍ਰਹਮ ਲੋਕ ਤਕ ਜਿੰਨੇ ਪਦਾਰਥ ਹਨ, ਸਭਨਾਂ ਦਾ ਰਿਦੇ ਵਿਚੋਂ ਤਿਆਗ ਕਰੇ । ਬਿਨ ਪ੍ਰਮੇਸ਼ਰ ਤੋਂ ਹੋਰ ਕਿਸੇ ਵਸਤੂ ਦੀ ਇਛਾ ਨਾ ਹੋਵੇ ।

੨. ਬਿਬੇਕ :–ਬ੍ਰਹਮ ਤਿੰਨਾਂ ਕਾਲਾਂ ਵਿਚ ਸਤਿ ਸਰੂਪ ਹੈ, ਜਗਤ ਸਰੀਰ ਸਹਿਤ ਨਾਸਵੰਤ ਹੈ ।

੩. ਖਟ ਸੰਪਤੀ :–ਛੇ ਗੁਣਾਂ ਦਾ ਇਕ ਸਾਧਨ (੧) ਸਮ-ਮਨ ਨੂੰ ਵਿਸ਼ਿਆਂ ਦੀ ਵਾਸ਼ਨਾ ਤੋਂ ਰੋਕਣਾ ।

(੨) ਦਮ :–ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ ।

(੩) ਸਰਧਾ :–ਗੁਰਾਂ ਦੇ ਬਚਨ ਸਚੇ ਹੈ, ਮੇਰੀ ਕਲਿਆਣ ਕਰ ਦੇਣਗੇ, ਐਸਾ ਭਰੋਸਾ ਹੋਣਾ ।

(੪) ਸਮਾਧਾਨ :–ਮਨ ਵਿਚੋਂ ਨਾਨਾਂ ਪੁਣੇ ਦੀ ਹਿਲ-ਜੁਲੀ ਰੂਪ ਵਿਖੇਪ ਨਾ ਹੋਣਾ ।

(੫) ਉਪ੍ਰਾਮ :–ਵਿਸ਼ੇ ਸਾਧਨ ਸਮੇਤ ਸਭ ਕਰਮ ਦਾ ਤਿਆਗ, ਵਿਹੁ ਦੀ ਨਿਆਈ ਵਿਸ਼ਿਆਂ ਨੂੰ ਜਾਣਕੇ ਭਜਨਾ । ਨੇਤ੍ਰੀ ਜੇ ਵਿਕਾਰ ਦ੍ਰਿਸ਼ਟੀ ਪੈ ਜਾਵੇ ਤਾਂ ਰਿਦੇ ਵਿਚ ਗਲਿਆਣੀ ਮੰਨਣੀ ।

(੬) ਤਤਿਛਿਆ :–ਗੁਰਾਂ ਦੀ ਸੇਵਾ ਵਿਚ ਧੁਪ, ਪਾਲਾ, ਭੁਖ, ਤੇਹ, ਇਹਨਾਂ ਨੂੰ ਸੁਤੇ ਸੁਭਾ ਸਹਾਰ ਲੈਣਾ, ਏਹ ਖਟ ਸ਼ੰਪਤੀ ਤੀਜਾ ਸਾਧਨ ਹੈ, ਛੇ ਨਹੀਂ ।

੪. ਮੁਕਤੀ ਇਛਾ :–ਬ੍ਰਹਮ ਕੀ ਪ੍ਰਾਪਤੀ ਔਰ ਸੰਸਾਰ ਦੁਖ ਕੀ ਨਿਵਿਰਤੀ ਮਮੋਖੂ ਕਾ ਸਰੂਪ ਹੈ, ਏਸ ਇਛਾ ਦਾ ਨਾਮੁ ਮਮੁਖਤਾ ਹੈ ।

੫. ਸ੍ਰਵਨ :–ਖਟ ਚਿੰਨ੍ਹਾਂ ਦੀ ਜੁਗਤੀ ਸੇ ਵੇਦਾਂਤ ਵਾਕੋਂ ਕਾ ਤਾਤ ਪ੍ਰਯ ਨਿਸਚੇ ਕਰਨਾ । ਚਿਤ ਨੂੰ ਇਕਾਗਰ ਕਰਕੇ ਪ੍ਰੇਮ ਨਾਲ ਨਾਮੁ ਸੁਨਣਾ ।

(ਬਾਕੀ ਦੇਖੋ ਸਫ਼ਾ ੩੨ ਦੇ ਹੇਠ)

ਪ੍ਰਮਾਨ :-ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥
ਗਉੜੀ ਸੁਖਮਨੀ ਮ: ੫ ॥ ਅਸਟਪਦੀ (੨) ਪੌੜੀ ਪੰਜਵੀਂ।

੩੪. ਪ੍ਰਸ਼ਨ :-ਮਨੁਖਾ ਦੇਹ ਦੀ ਵਾਰੀ ਕਿਸ ਵਾਸਤੇ ਹੈ ?
ਉਤਰ :-ਪੁਨਿ ਆਈ ਦੀਪਕ ਕੀ ਬਾਰੀ ॥੧॥
ਪੁਨ = ਫੇਰ। ਦੀਪਕ = ਪ੍ਰਕਾਸ਼ ਸਰੂਪ। ਬਾਰੀ=ਮਨੁਖਾ ਜਨਮ।
ਚੌਰਾਸੀ ਦੇ ਫੇਰ ਵਿਚ ਫਿਰਦੇ ਨੂੰ ਪ੍ਰਕਾਸ਼ ਸਰੂਪ ਵਾਹਿਗੁਰੂ ਦੇ ਮਿਲਨ ਦੀ ਮਨੁਖਾ ਜਨਮ ਬਾਰੀ ਆ ਕੇ ਪ੍ਰਾਪਤ ਹੋਈ ਹੈ।
ਪ੍ਰਮਾਨ :-ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਏਹ ਤੇਰੀ ਬਰੀਆ ॥ ਰਹਿਰਾਸ ਸਾਹਿਬ ॥

੩੫. ਪ੍ਰਸ਼ਨ :-ਕਬੁਧੀ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ?
ਉਤਰ :-ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥
ਕਛੇਲੀ=ਕ-ਛੇਲੀ=ਕ=ਖੁਟਿਆਈ, ਕਰੂਪ । ਛੇਲੀ = ਛਲ ਵਾਲੀ ਬੁਧੀ। ਪਟ=ਪਟ ਦੇਣਾ। ਮੰ-ਜਰੀ = ਮੰ = ਰਿਦੇ ਵਿਚ। ਜਰੀ = ਜੜੀ ਹੋਈ ਸੀ। ਟੋਡੀ = ਦੇਸੀ = ਸਾਖੀ। ਖੁਟਿਆਈ ਛਲ ਵਾਲੀ ਜੋ ਕਰੂਪ ਕਬੁਧੀ ਰਿਦੇ ਵਿਚ ਜੜੀ ਹੋਈ ਸੀ ਸੋ ਪਟ ਦਿਤੀ। ਗੁਰਮੁਖ ਸ੍ਵੈ ਦੇਸੀ. ਸਾਖੀ ਚੇਤਨ ਕੋ ਆਪ (ਅਲਾਪਿ) ਗਾਉਂਦੇ ਹਨ ਅਤੇ ਹੋਰਨਾਂ ਨੂੰ ਕਹਿੰਦੇ ਹਨ ਗਾਵੋ।
ਪ੍ਰਮਾਨ :-ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥ ਰਾਮਕਲੀ ਸਿਧ ਗੋਸਟ ੫੬ ਵੀਂ ਪੌੜੀ।

੩੬. ਪ੍ਰਸ਼ਨ :-ਸਬੁਧੀ ਦਾ ਪ੍ਰਕਾਸ਼ ਕੈਸੇ ਹੋਵੇ ?
ਉਤਰ :-ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥੧॥
ਕਾਮੋਦੀ=ਕਾਮ ਨੂੰ ਉਦੇ ਕਰਨ ਵਾਲੀ ਕਬੁਧੀ ਵਾ ਕਵੀਆਂ । ਗੂਜਰੀ=ਗੁਜ਼ਰ ਗਈ। ਦੀਪਕ=ਪ੍ਰਕਾਸ਼ ਸਰੂਪ। ਥਾਪਿ=ਇਸਥਤ। ਅਉ=ਪੁਨਾਂ=ਫੇਰ।

---

(ਫੁਟਨੋਟ ਸਫ਼ਾ ੩੧ ਦੀ ਬਾਕੀ)

ਖਟ ਚਿੰਨ੍ਹ :-੧. ਉਪਕਰਮ = ਜਿਸ ਪ੍ਰਕਰਣ ਤੋਂ ਸ਼ੁਰੂ ਹੋਣਾ, (ਉਪੱਸਹਾਰ) ਉਸੇ ਪ੍ਰਕਰਣ ਵਿਚ ਸਮਾਪਤੀ [ਆਦਿ ਮੇਂ ਭੀ ਅਦ੍ਵੈਤ ਦਾ ਕਥਨ ਔਰ ਅੰਤ ਮੇਂ ਭੀ ਅਦ੍ਵੈਤ ਦਾ ਕਥਨ ਕਰਨਾ]।
੨. ਅਭਿਆਸ :-ਪੁਨਾਂ ਪੁਨਾਂ ਅਦ੍ਵੈਤ ਵਸਤੂ ਦਾ ਚਿੰਤਨ ਕਰਨਾ।
੩. ਅਪੂਰਬਤਾ :-ਗੁਰਾਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ। ਗਿਆਨ ਬਿਨਾਂ ਮੁਕਤਿ ਨਹੀਂ।
੪. ਅਪੂਰਬਤਾ :-ਫਲ = ਬ੍ਰਹਮ ਗਿਆਨ। ੫. ਅਰਥਾਵਾਦ = ਨਾਮੁ ਦੀ ਮਹਿਮਾ।
੬. ਉਤਪਤੀ = ਜੁਗਤੀ। ਬੇਮੁਖਤਾ ਦਾ ਖੰਡਨ
੬. ਮੰਨਣ :-ਜੀਵ ਬ੍ਰਹਮ ਦੇ ਅਭੇਦ ਕੀ ਸਾਧਕ ਔਰ ਭੇਦ ਕੋ ਖੰਡਨ ਕਰਨੇ ਵਾਲੀ ਜੁਗਤੀਓਂ ਸੇ ਅਦੁਤੀ ਬ੍ਰਹਮ ਕਾ ਚਿੰਤਨ ਕਰਨਾ।
੭. ਨਿਧਿਆਸਨ-ਅਨਾਤਮਾਕਾਰ ਬ੍ਰਿਤੀ ਕੋ ਬ੍ਰਹਮਾਕਾਰ ਬ੍ਰਿਤੀ ਕੀ ਇਸਥਤੀ ਕਰਨੀ।
੮. ਤਤ ਤ੍ਵੰ ਕਾ ਸੋਧਨ-ਤਤ ਪਦ ਕਾ ਅਰਥ ਈਸਰ ਦਾ ਸਾਖੀ, ਤ੍ਵੰ ਪਦ ਦਾ ਅਰਥ ਜੀਵ ਦਾ ਸ਼ਾਖੀ, ਇਕੋ ਸੁਧ ਸਰੂਪ ਹੈ।

ਜੋ ਕਬੁਧੀ ਵਿਸ਼ੇ ਰਸ ਵਿਚ ਕਵੀਆਂ ਵਾਂਙੂ ਖਿੜੀ ਹੋਈ ਸੀ। ਪੁਨਾਂ ਓਹ ਹੁਣ ਗੁਜਰ ਗਈ ਹੈ ਅਤੇ ਸਬੁਧੀ ਪ੍ਰਕਾਸ਼ ਸਰੂਪ ਦੇ ਨਾਲ ਇਸਥਿਤ ਹੋ ਗਈ ਹੈ।

ਪ੍ਰਮਾਨ :–ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥ ਆਸਾ ਮ: ੫ ॥ ਸ਼ਬਦ ਨੰ: ੩ ॥

ਵਾ–ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥ ਆਸਾ ਮ: ੪॥ ਛੰਤ ੧੭ ਵਾਂ ॥

੩੭. ਪ੍ਰਸ਼ਨ :–ਕੀ ਔਗੁਣ ਮਿਟ ਗਏ ?

ਉਤਰ :–ਕਾਲੰਕਾ ਕੁੰਤਲ ਅਉ ਰਾਮਾ ॥

ਕਾਲੰਕਾ=ਕਲੰਕ, ਪਾਪ। ਕੁੰਤਲ=ਕਾਲੇ। ਅਉ=ਪੁਨਾ। ਰਾਮਾ=ਰਮ ਗਏ, ਚਲੇ ਗਏ= ਕਾਲੇ ਪਾਪਾਂ ਦੇ ਜੋ ਕਲੰਕ ਸਨ ਫੇਰ ਓਹ ਚਲੇ ਗਏ ਹਨ।

ਪ੍ਰਮਾਨ :–ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥

ਰਾਮਕਲੀ ਮ: ੫ ॥ ੪੬ ਵਾਂ ਸ਼ਬਦ ॥

੩੮. ਪ੍ਰਸ਼ਨ :–ਚਿਤ ਉਜਲ ਕਿਸ ਪ੍ਰਕਾਰ ਹੋ ਗਿਆ ਹੈ ?

ਉਤਰ :–ਕਮਲਕੁਸਮ ਚੰਪਕ ਕੇ ਨਾਮਾ ॥

ਚੰਪਕ=ਚੰਬਾ। ਕੁਸਮ=ਫੁਲ। ਕਮਲ=ਕੌਲ। ਕੇ=ਕਰਕੇ। ਨਾਮਾ=ਵਾਹਿਗੁਰੂ। ਵਾਹਿਗੁਰੂ ਨਾਮੁ ਦੇ ਅਭਿਆਸ ਕਰਕੇ ਕਵਲ ਦੇ ਫੁਲ ਵਾਂਙੂ ਨਿਰਲੇਪ ਅਤੇ ਚੰਬੇ ਫੁਲ ਵਾਂਙੂ ਉਜਲ (ਸੰਸਾਰ ਮੇਂ) ਹੋ ਗਏ।

ਪ੍ਰਮਾਨ :–ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥

ਆਸਾ ਮ: ੫ ॥ ੧੧੭ ਵਾਂ ਸਬਦ।

੩੯. ਪ੍ਰਸ਼ਨ :–ਗੁਰਮੁਖਾਂ ਦੇ ਹਿਰਦੇ ਵਿਚ ਕਿਹੜੀ ਚੀਜ਼ ਵਡੀ ਲਗਦੀ ਹੈ ?

ਉਤਰ :–ਗਉਰਾ ਅਉ ਕਾਨਰਾ ਕਲ੍ਯਾਨਾ ॥

ਗਉਰਾ=ਗੌਰਵਤਾ, ਵਡਿਆਈ। ਕਾਨਰਾ=ਕਾ=ਸੁਖ ਸਰੂਪ, ਨਰਾ=ਨਿਅੰਤਾ ਰੂਪ। ਕਲਿਆਨਾ=ਕਲਿਆਨ ਸਰੂਪ।

ਗੁਰਮੁਖਾਂ ਦੇ ਰਿਦੇ ਵਿਚ ਨਾਮੁ ਦੀ ਹੀ ਵਡਿਆਈ ਹੈ ਅਤੇ ਸੁਖ, ਪ੍ਰੇਰਕ ਅਤੇ ਨਿਅੰਤਾ ਸਰੂਪ ਨੂੰ ਪਾ ਕੇ ਕਲਿਆਨ ਸਰੂਪ ਹੋਏ ਹੈਂ।

ਪ੍ਰਮਾਨ :–ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥

ਬਿਲਾਵਲ ਕੀ ਵਾਰ ਤੀਜਾ ਸਲੋਕ ॥

੪੦. ਪ੍ਰਸ਼ਨ :–ਨਾਮੀ ਕਿਸ ਮੁਲ ਕਰਕੇ ਪਾਈਦਾ ਹੈ ?

ਉਤਰ :–ਅਸਟ ਪੁਤ੍ਰ ਦੀਪਕ ਕੇ ਜਾਨਾ ॥੧॥

ਅਸਟ=ਅ=ਬਿਨਾਂ, ਸਟ=ਸਟੇ, ਮੁਲ ਤੋਂ=ਅਮੋਲਕ। ਪੁਤ੍ਰ=ਪਵਿਤ੍ਰ। ਦੀਪਕ=ਗਿਆਨ। ਕਿਸੇ ਸਾਧਨ ਦੀ ਪਵਿਤ੍ਰਤਾ ਦੇ ਸਟੇ (ਵਟੇ) ਨਹੀਂ ਮਿਲਦਾ ਵਾਹਿਗੁਰੂ ਕੇਵਲ ਨਾਮੁ ਦੇ ਗਿਆਨ ਕਰਕੇ ਹੀ ਜਾਣੀ ਦਾ ਹੈ।

ਪ੍ਰਮਾਨ :–ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥

ਗਉੜੀ ਕਬੀਰ ਜੀ ਸ਼: ੧੯ ਵਾਂ ॥

੪੧. ਪ੍ਰਸ਼ਨ :–ਪ੍ਰਮੇਸ਼ਰ ਨੂੰ ਭਗਤ ਕਿਵੇਂ ਗਾਉਂਦੇ ਹੈ ?

ਉਤਰ :—ਸਭ ਮਿਲਿ ਸਿਰੀਰਾਗ ਵੈ ਗਾਵਹਿ ॥
ਸ੍ਰੀ=ਸ੍ਰੋਮਣੀ। ਰਾਗ=ਪ੍ਰੇਮ। ਵੈ=ਓਸ ਹਰੀ ਤਾਂਈ।
ਸਾਰੇ ਭਗਤ ਮਿਲ ਕੇ ਉਸ ਪ੍ਰਮੇਸ਼ਰ ਦੇ ਤਾਂਈ ਸ੍ਰੋਮਣੀ ਪ੍ਰੇਮ ਕਰਕੇ ਗਾਂਵਦੇ ਹੈ।
ਪ੍ਰਮਾਨ :—ਗੁਰ ਪਰਸਾਦੀ ਜੈ ਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥
ਗਉੜੀ ਅਸਟਪਦੀ ਕਬੀਰ ਕੀ ਸਬਦ ੩੬ ਵਾਂ

੪੨. ਪ੍ਰਸ਼ਨ :—ਹਰੀ ਹਿਰਦੇ ਵਿਚੋਂ ਕਿਵੇਂ ਮਿਲੇ ?
ਉਤਰ :—ਪਾਂਚਉ ਸੰਗਿ ਬਰੰਗਨ ਲਾਵਹਿ ॥
ਪਾਂਚਉ=ਚੇਤਨ, ਹਰੀ। ਬਰ-ਅੰਗਨ=ਬਰ=ਸ੍ਰੇਸਟ-ਅੰਗਨ=ਰਿਦੇ ਵਾਲਾ।
ਸ੍ਰੇਸਟ ਸੰਤਾਂ ਦੇ ਸੰਗ ਰਿਦੇ ਨੂੰ ਲਾਕੇ ਹਰੀ ਬ੍ਰਹਮ ਚੇਤਨ ਪਤੀ ਨਾਲ ਮਿਲੀ ਦਾ ਹੈ।
ਪ੍ਰਮਾਣ :—ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥
ਆਸਾ ਮ: ੫ ਬਿਰਹੜੇ ਸਬਦ ੧ ॥

੪੩. ਪ੍ਰਸ਼ਨ :—ਪੂਰਨ ਫਲ ਕਿਵੇਂ ਮਿਲਦਾ ਹੈ ?
ਉਤਰ :—ਬੈਰਾਰੀ ਕਰਨਾਟੀ ਧਰੀ ॥
ਬੈਰਾਰੀ=(ਬੈਰ-ਅਰੀ) ਬੈਰ ਦੀ ਨਾਸਕ=ਗ੍ਰੀਬੀ। (ਕਰਨ-ਅਟੀ) ਕ੍ਰਿਪਾ, ਪੂਰੀ।
ਜਿਨ੍ਹਾਂ ਨੇ ਪੂਰੀ ਗ੍ਰੀਬੀ ਤੇ ਕ੍ਰਿਪਾ ਧਾਰਨ ਕੀਤੀ ਹੈ ਉਨ੍ਹਾਂ ਨੂੰ ਪੂਰਨ ਫਲ ਮਿਲਦਾ ਹੈ।
ਪ੍ਰਮਾਨ :—ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥
ਗਉੜੀ ਅਸਟ ਪਦੀ ਮ: ੫ ॥ ਅਸਟਪਦੀ ੧ ॥

੪੪. ਪ੍ਰਸ਼ਨ :—ਸਾਰੀ ਦੁਨੀਆਂ ਵਿਚ ਜਸ ਕਿਸਦਾ ਹੈ ?
ਉਤਰ :—ਗਵਰੀ ਗਾਵਹਿ ਆਸਾਵਰੀ ॥
ਗਵਰੀ=ਗੰਭੀਰਤਾ ਵਾਲੀ ਬੁਧੀ ਵਾ ਪਾਰਬਤੀ। (ਆਸਾ-ਵਰੀ) ਆਸਾ ਵਰਜੀ।
ਜੋ ਗੰਭੀਰਤਾ ਸਹਿਤ ਬੁਧੀ ਪ੍ਰਮੇਸਰ ਨੂੰ ਗਾਂਵਦੀ ਹੈ ਅਤੇ ਆਸਾ ਨੂੰ ਵਰਜਿਆ ਹੈ, ਤਿਨ੍ਹਾਂ ਦਾ ਜਸ ਪਾਰਬਤੀ ਆਦਿਕ ਦੇਵੀਆਂ ਭੀ ਗਾਉਂਦੀਆਂ ਹੈ।
ਪ੍ਰਮਾਨ :—ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥
ਬਿਲਾਵਲ ਥਿਤੀ ਮਹਲਾ ੧ ॥

੪੫. ਪ੍ਰਸ਼ਨ :—ਤ੍ਰਿਸਨਾ ਕਿਵੇਂ ਮਰੀ ?
ਉਤਰ :—ਤਿਹ ਪਾਛੈ ਸਿੰਧਵੀ ਅਲਾਪੀ ॥
ਤਿਹ=ਤ੍ਰਿਸ਼ਨਾ। ਪਾਛੈ=ਪਿਛੇ ਹਟੇ। (ਸਿੰਧ-ਵੀ)=ਸਿੰਧ=ਸਮੁੰਦ੍ਰ (ਵੀ) ਨਿਆਈਂ। ਅਲਾਪੀ=ਜਸ।
ਜੋ ਸੰਤ ਭਗਤ ਤ੍ਰਿਸ਼ਨਾਂ ਤੋਂ ਪਿਛੇ ਹਟੇ ਹਨ, ਤਿਨ੍ਹਾਂ ਦਾ ਜਸ ਸੰਸਾਰ ਸਮੁੰਦ੍ਰ ਦੀ ਨਿਆਈਂ ਕਥਨ ਕਰਦਾ ਹੈ। ਵਾ ਜੋ ਸਮੁੰਦ੍ਰ ਦੀ ਨਿਆਈ ਪ੍ਰਮੇਸ਼ਰ ਨੂੰ ਵੱਡਾ ਜਾਣ ਕੇ ਅਲਾਪਦੇ ਹੈ ਤਿਨ੍ਹਾਂ ਦੇ ਮਗਰੋਂ ਤ੍ਰਿਸ਼ਨਾ ਹਟ ਗਈ ਹੈ।
ਪ੍ਰਮਾਨ :—ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ।
ਨਾਨਕ ਉਧਰੇ ਪ੍ਰਭ ਸਰਣਾਈ ॥ ਧਨਾਸਰੀ ਮਹਲਾ ੫ ॥ ਸਬਦ ੫੫ ਵਾਂ ॥

ਵਾ :—ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥ ਧਨਾਸਰੀ ਮ: ੫ ॥ ੫੧ ਵਾਂ ਸਬਦ ॥

੪੬. ਪ੍ਰਸ਼ਨ :-ਕਲੇਸ ਕਿਵੇਂ ਮਿਟੇ ?

ਉਤਰ :—ਸਿਰੀਰਾਗ ਸਿਉ ਪਾਂਚਉ ਥਾਪੀ ॥੧॥

ਸਿਰੀ=ਸ੍ਰੋਮਨੀ । ਰਾਗ=ਪ੍ਰੇਮ । ਪਾਂਚਉ=ਪੰਜ ਕਲੇਸ ।

[*੧. ਅਵਿਦਿਆ, ੨. ਅਸੰਮਤਾ, ੩. ਰਾਗ, ੪. ਦ੍ਵੈਖ,੫. ਅਭੀ ਨਵੇਸ ।] ਥਾਪੀ=ਰੋਕੀ ।

ਸ੍ਰੋਮਣੀ ਅਕਾਲ ਪੁਰਖ ਦੇ ਪ੍ਰੇਮ ਸਾਥ ਪੰਜਾਂ ਕਲੇਸਾਂ ਤੋਂ ਬ੍ਰਿਤੀ ਰੋਕੀ ਹੈ ।

ਪ੍ਰਮਾਨ :—ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥

ਸੂਹੀ ਮ: ੫ ॥ ਸਬਦ ੩੭ ਵਾਂ ॥

੪੭. ਪ੍ਰਸ਼ਨ :—ਬ੍ਰਹਮ ਕਿਵੇਂ ਬਿਆਪਕ ਹੈ ?

ਉਤਰ :--ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥

ਸਾਲੂ=ਘਰ । ਸਾਰ=ਸ੍ਰੇਸਟਤਾ । ਗ=ਗ੍ਰਹਨ । ਸਾਗਰਾ=ਸਮੁੰਦਰ । ਗੋਂਡ=ਵਿਚਾਰ । ਗੰਭੀਰ=ਡੂੰਘਾ । ਅਉਰ=ਬਹੁੜੋ ।

ਸ੍ਰੇਸਟਤਾਈ ਨੂੰ ਗ੍ਰਹਨ ਕਰਨ ਦਾ ਘਰ ਜੋ ਪ੍ਰਮੇਸ਼ਰ ਹੈ=ਬਹੁੜੋ ਤਿਸਨੂੰ ਸਮੁੰਦਰ ਦੀ ਨਿਆਈ ਗੰਭੀਰ ਜਾਣ ਕੇ ਵਿਚਾਰਦੇ ਹੈ । ਵਾ ਘਰ ਦੀ ਨਿਆਈ ਆਸਰਾ ਰੂਪ ਹੈ । ਸਾਰ=ਸ੍ਰੇਸਟਤਾ ਦਾ (ਗ) ਗਿਆਤਾ ਹੈ, ਸਮੁੰਦਰ ਦੀ ਨਿਆਈ ਅਗੰਮ ਹੈ । ਪ੍ਰਕ੍ਰਿਤੀ ਤੇ ਗੰਭੀਰ ਹੈ, ਅਉਰ ਸਭ ਵਿਚ (ਗੋਂਡ) ਮਿਲਿਆ ਹੋਇਆ ਹੈ ।

ਪ੍ਰਮਾਨ :-ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥

ਮਾਰੂ ਬਾਣੀ ਕਬੀਰ ਜੀ ਸਬਦ ਨੰ: ੪ ॥

੪੮. ਪ੍ਰਸਨ :-ਸੂਰਮਾ ਕੌਣ ਹੈ ?

ਉਤਰ :-ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥੧॥

ਅਸਟ=ਅੱਠ[ਯਮ, ਨੇਮ, ਆਸਨ, ਪ੍ਰਾਣਾ ਯਾਮ, ਪ੍ਰਤਿਆਹਾਰ, ਧਾਰਨਾ,ਧਿਆਨ, ਸਮਾਧੀ] ਪੁਤਰ=ਪਵਿਤ੍ਰ । ਸ੍ਰੀਰਾਗ=ਸ੍ਰੋਮਣੀ ਪ੍ਰੇਮ । ਗੁੰਡ=ਮਿਲਿਆ । ਕੁੰਭ=ਸਰੀਰ । ਹਮੀਰ=ਸੂਰਮਾ ।

ਇਹ ਅੱਠੇ ਜੋਗ ਦੇ ਅੰਗ ਜੋ ਸ੍ਰੋਮਣੀ ਪ੍ਰਮੇਸ਼ਰ ਦੇ ਪ੍ਰੇਮੀ ਹਨ, ਉਨ੍ਹਾਂ ਦੇ ਪਵਿਤ੍ਰ ਹੋਏ ਹਨ । ਕਿਉਂਕਿ ਜੋ ਮਨੁਖਾ ਜਨਮ ਮਿਲਿਆ ਹੈ ਏਸਨੂੰ ਪਾ ਕੇ ਅਗਿਆਨ ਸਤ੍ਰੂ ਨੂੰ ਜਿਤਕੇ ਓਹ ਸੂਰਮੇ ਬਣੇ ਹਨ ਵਾ (ਗੁੰਡ)=ਮਿਲਿਆ ਜੋ (ਕੁੰਭ) ਸਰੀਰ ਹੈ ਇਸਦੇ ਅਭਿਮਾਨ ਨੂੰ ਮਾਰਕੇ ਸੂਰਮੇ ਹੋ ਗਏ ।

ਪ੍ਰਮਾਨ .—ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟ ਅਹੰਕਰਣੁ ਮਾਰਿਆ ॥
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥ ਸਿਰੀ ਰਾਗ ਕੀ ਵਾਰ ੧੧ ਵਾਂ ਸਲੋਕ ॥

(੧) ਯਮ :-ਦਸ ਪ੍ਰਕਾਰ ਕਾ ਹੈ ।

੧. ਅਹਿੰਸਾ :-ਯਹ ਤਿੰਨ ਪ੍ਰਕਾਰ ਕੀ ਹੈ (੧) ਮਨ ਤੇ ਬੁਰਾ ਨਾ ਚਿਤਵਨਾ (੨) ਜਬਾਨ ਤੋਂ

---

*॥੧॥ਅਵਿਦਿਆ :-ਸਰੂਪ ਦੇ ਪ੍ਰਕਾਸ਼ ਤੋਂ ਰਹਿਤ ॥੨॥ ਅਸੰਮਤਾ=ਸਮਾਨ ਬ੍ਰਿਤੀ ਨਾ ਹੋਣੀ ॥੩॥ ਰਾਗ=ਮੋਹ ॥੪॥ ਦ੍ਵੈਖ=ਵੈਰ ॥੫॥ ਅਭੀ ਨਵੇਸ=ਉਲਟਾ ਹਠ ॥ ਬੇਦ ਸ਼ਾਸਤ੍ਰ ਗੁਰਾਂ ਤੋਂ ਉਲਟੀ ਬਾਤ ਦਾ ਹਠ ਕਰਨਾ ।

ਫਿਕਾ ਨਾ ਬੋਲਨਾ (੩) ਦੇਹ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

੨. ਸਚ=ਝੂਠ ਨਾ ਬੋਲੇ ਸਦਾ ਸਚ ਬੋਲੇ।

੩. ਚੋਰੀ ਤੋਂ ਰਹਿਤ ਹੋਵੇ, ਸਰੀਰ ਨਾਲ ਚੀਜ਼ ਨਾ ਚੱਕੇ, ਮਨ ਦੇ ਪਾਪ ਨਾ ਲਕੋਵੇ, ਇਉਂ ਚੋਰੀ ਤੋਂ ਬਿਨਾਂ ਹੋਵੇ।

੪. ਜਤ ਰਖੇ-ਇਹ ਅੱਠ ਪ੍ਰਕਾਰ ਸੇ ਕਾਮ ਕਾ ਤਿਆਗਨ ਕਰੇ।

੧. ਬਾਤ ਕਰਨੀ। ੨. ਸੁਨਣੀ ੩. ਇਕਾਂਤ ਮਿਲਨਾ। ੪. ਅੰਗ ਪਰਸਣੇ। ੫. ਹਿਤ ਨਾਲ ਦੇਖਣਾ। ੬. ਹਿਰਦੇ ਨਾਲ ਲਾਉਣਾ। ੭. ਮਨ ਮੇ ਚਿਤਵਨੀ। ੮. ਭੋਗ। ਇਹਨਾਂ ਅੱਠਾਂ ਤੋਂ ਰਹਿਤ ਹੋਵੇ ਇਉਂ ਜਤ ਰਖੇ।

੫. ਧੀਰਜ :—ਸੁਖ ਦੁਖ ਵਿਚ ਸਮ।

੬. ਖਿਮਾ :-ਕਿਸੇ ਦੇ ਔਗੁਣ ਵੇਖ ਕੇ ਮੁਆਫ ਕਰਣੇ, ਖੋਭ ਨ ਕਰਣਾ।

੭. ਦਇਆ :--ਦੁਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ।

੮. ਕੋਮਲ ਹਿਰਦਾ :-ਚੰਗਾ ਉਪਦੇਸ ਸਭ ਨੂੰ ਦੇਣਾ।

੯. ਮਰਯਾਦਾ ਦਾ ਭੋਜਨ ਛਕਣਾ :-ਭੁਖ ਤੋਂ ਚੌਥਾ ਹਿਸਾ ਘਟ ਖਾਣਾ।

੧੦. ਇਸ਼ਨਾਨ :-ਸਰੀਰ ਦਾ ਜਲ ਨਾਲ, ਮਨ ਦਾ ਰਾਗ ਦ੍ਵੈਖ ਦਾ ਤਿਆਗ ਏਹ ਦਸ ਪ੍ਰਕਾਰ ਦਾ ਯਮ ਇਕ ਅੰਗ ਹੈ।

(੨) ਨੇਮ :—ਏਹਿ ਭੀ ਦਸ ਪ੍ਰਕਾਰ ਦਾ ਹੈ।

੧. ਤਪ :--ਇਹ ਤਿੰਨ ਤਰ੍ਹਾਂ ਦਾ ਹੈ। ੧. ਤਾਮਸੀ ਤਪ :-ਭੁਖੇ ਤਿਹਾਏ ਰਹਿਣਾ, ਅਗਨ ਤਾਵਣੀ, ਜਲ ਧਾਰਾ, ਏਹ ਤਾਮਸੀ ਤਪ ਹੈ।

੨. ਰਾਜਸੀ ਤਪ:-ਕੁਕਰਮਾਂ ਵਲੋਂ ਇੰਦ੍ਰੀਆਂ ਰੋਕਣੀਆਂ ਸ੍ਰੇਸ਼ਟ ਸੇਵਾ ਆਦਿਕ ਕਰਣੀ ਰਾਜਸੀ ਤਪ ਹੈ।

੩. ਸ਼ਾਂਤਕੀ ਤਪ :-ਬ੍ਰਿਤੀ ਨੂੰ ਨਾਮੁ ਵਿਚ ਟਿਕਾਉਣਾ।

੨. ਸੰਤੋਖ :-ਵਾਹਿਗੁਰੂ ਦੀ ਰਜਾਇ ਵਿਚ ਜੋ ਪਦਾਰਥ ਮਿਲੇ ਦੁਖ ਅਥਵਾ ਸੁਖ ਉਸ ਵਿਚ ਪ੍ਰਸੰਨ ਰਹਿਣਾ। ਏਹ ਸਚਾ ਸੰਤੋਖ ਹੈ।

ਕਚਾ ਸੰਤੋਖ :-ਪਦਾਰਥ ਹੱਥ ਨ ਆਉਣਾ ਕਹਿਣਾ ਮੈਂ ਸੰਤੋਖੀ ਹਾਂ=ਐਸੇ ਕਰਣੇ ਸੇ ਚਿਤ ਪ੍ਰਸੰਨ ਨਹੀਂ ਹੁੰਦਾ। ਕੇਵਲ ਵਡਿਆਈ ਦੀ ਭੁਖ ਹੁੰਦੀ ਹੈ।

੩. ਆਸਤਕ :-ਗੁਰੂ ਸਾਹਿਬ ਦੇ ਬਚਨਾਂ ਤੇ ਬੁਧੀ ਅੰਦਰ ਦ੍ਰਿੜ ਨਿਸਚਾ ਹੋਣਾ।

੪. ਦਾਨ :-ਕ੍ਰੋਧ ਸਹਿਤ ਦਾਨ ਦੇਣਾ, ਬਿਨਾਂ ਚੰਗੇ ਸਮੇਂ ਤੋਂ ਤਾਮਸੀ ਹੈ ਆਪਣੇ ਜਸ ਵਾਸਤੇ ਦਾਨ ਦੇਣਾ ਰਾਜਸੀ ਹੈ=ਵਾਹਿਗੁਰੂ ਦਾ ਜਾਣ ਕੇ ਸਾਰੇ ਪਦਾਰਥ ਦੇਣੇ ਆਪਣਾ ਕੋਈ ਭੀ ਨਾ ਮੰਨਣਾ ਏਕ ਸਾਤਕੀ ਉਤਮ (ਗੁਰਮਤਿ) ਦਾਨ ਹੈ। ਚਾਹੇ ਵਿਦਿਆ ਹੋਵੇ, ਚਾਹੇ ਧਨ ਹੋਵੇ, ਨਿਰਮਾਣ ਹੋ ਕੇ ਦੇਵੇ ਬੇਅੰਤ ਫਲ ਹੈ।

੫. ਪੂਜਾ :-ਰਿਦੇ ਦੀ ਭਾਵਨਾ ਗੁਰੁ ਸਾਹਿਬ ਵਿਚ ਧਰਕੇ ਮਨ ਨਾਲ ਪੂਜਨ ਕਰਨਾ।

੬. ਪਾਠ :-ਗੁਰਾਂ ਦੇ ਸਬਦ ਨੂੰ ਪੜ੍ਹਨਾ ਸੁਨਣਾ। ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀ ਨਾ ਪਾਉਣੀ ਨਾ ਕਹਿਣੀ।

੭. ਬਿਨਾਂ ਦੰਭ :–ਗੁਰੂ ਦੇ ਸਬਦ ਦੀ ਕਮਾਈ ਕਰੇ ਤੇ ਮਨ ਬਾਣੀ ਸਰੀਰ ਕਰਕੇ ਪਵਿਤਰ ਰਹੇ। ਗੁਰ ਸਬਦੁ ਦਾ ਅਨੁਸਾਰੀ ਹੋ ਕੇ ਵਰਤੇ ਪਖੰਡ ਨਾ ਕਰੇ।

੮. ਸ਼ਾਂਤਕੀ ਬ੍ਰਿਤ :–ਨੀਵਾਂ ਚਲੇ ਮਿਠਾ ਬੋਲੇ।

੯. ਅਬੋਲ :–ਜਿੰਨਾ ਚਿਰ ਨਿਤ ਨੇਮ ਦਾ ਪਾਠ ਕਰੇ ਉਨਾ ਚਿਰ ਉਸ ਵਿਚ ਹੋਰ ਨਾ ਬੋਲੇ।

੧੦. ਹੋਮ :–ਭੁਖੇ ਦੇ ਮੁਖ ਵਿਚ ਪਾਉਣਾ ਅੰਨ-ਜਲ, ਇਹ ਬ੍ਰਹਮ ਹੋਮ ਹੈ ਅਗਨ ਹੋਮ ਕੇਵਲ ਅਗਨ ਅਹੁਤੀ ਹੈ, ਇਹ ਦਸ ਪ੍ਰਕਾਰ ਦਾ ਨੇਮ ਹੈ।

(੩) ਆਸਨ :–ਪਦਮ ਆਸਨ, ਸਿਧ ਆਸਨ ਆਦਿ।

(੪) ਪ੍ਰਾਣਾਯਾਮ–ਸੁਆਸਾਂ ਦਾ ਚੜ੍ਹਾਉਣਾ, ਠਹਿਰਾਉਣਾ, ਉਤਰਾਉਣਾ।

(੫) ਪ੍ਰਤਿਆਹਾਰ–ਪੰਜ ਵਿਸ਼ਿਆਂ ਤੋਂ ਇੰਦ੍ਰੀਆਂ ਦੇ ਬੇਗ ਨੂੰ ਵਰਜਕੇ ਮਨ ਦੀਆਂ ਵਾਸ਼ਨਾ ਮੇਟ ਕੇ ਆਤਮ ਵਿਚਾਰ ਵਿਚ ਜੋੜਨਾ। ਅਥਵਾ ਇਕਾਂਤ ਦੇਸ ਇਸ ਅੰਗ ਕਾ ਨਾਮ ਹੈ ਜਿਸ ਕਾ ਭਾਵ ਜਿਥੇ ਕਿਸੇ ਪੁਰਸ਼ ਕੀ ਅਵਾਜ਼ ਨ ਸੁਣੇ ਤਿਥੇ ਰਹਿਣਾ।

(੬) ਧਾਰਨਾ :–ਚਿਤ ਨੂੰ ਇਕਾਗਰ ਕਰਨਾ, ਕਿਸੇ ਖਾਸ ਅਸਥਾਨ ਔਰ ਸਚੀ ਵਸਤੂ ਵਿਚ ਜੋੜਨਾ।

(੭) ਧਿਆਨ :–ਗੁਰਾਂ ਦੇ ਸਬਦ ਵਿਚ ਚਿਤ ਨੂੰ ਜੋੜਨਾ, ਜੋਤੀ ਸਰੂਪ ਦਾ ਅੰਤ੍ਰੀਵ ਧੇਅਕਾਰ ਬ੍ਰਿਤੀ ਹੋ ਕੇ ਪ੍ਰਾਪਤ ਹੋਣਾ, ਮਨ ਨੇ ਹੋਰ ਪਾਸੇ ਨਾ ਜਾਣਾ।

(੮) ਸਮਾਧਿ :–ਤ੍ਰਿਕੁਟੀ ਰਹਿਤ ਕੇਵਲ ਬ੍ਰਹਮ ਭਾਵ ਨਿਰਵਿਕਲਪ ਸਮਾਧਿ, ਤ੍ਰਿਕੁਟੀ, ਸਹਿਤ-ਧਿਆਤਾ, ਧਿਆਨ-ਧੇਯ ਭਿੰਨ ਭਿੰਨ ਪ੍ਰਤੀਤ ਹੋਵੇ ਸਵਿ ਕਲਪ ਸਮਾਧੀ ਹੈ।

## ਗੁਰਮਤਿ ਭਗਤ ਜੋਗ ਦੇ ਅੱਠ ਅੰਗ :–

੧. ਯਮ :–ਮਨ ਨੀਵਾਂ ਰਖਣਾ, ਅਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

੨. ਨੇਮ :–ਨਿਯਮ ਨਾਲ ਸਤਿ ਸੰਗਤਿ ਵਿਚ ਜਾਣਾ। ਕਥਾ ਕੀਰਤਨ ਪੰਗਤ ਵਿਚ ਮਿਲਕੇ ਸੁਨਣਾਂ। ਜੇ ਪੜ੍ਹਨ ਦੀ ਤਾਕਤ ਹੋਵੇ। ਤਾਂ ਨਿਯਮ ਨਾਲ ਪੜ੍ਹਨਾ ਨਹੀਂ ਤਾਂ ਇਕ ਮਨ ਹੋ ਕੇ ਸੁਨਣਾ।

੩. ਇਕਾਂਤ ਦੇਸ :–ਸਭ ਵਿਚ ਇੱਕ ਅਕਾਲ ਪੁਰਖ ਨੂੰ ਜਾਨਣਾ, ਦੂਜਾ ਕੋਈ ਦਿਸਣਾ ਹੀ ਨਾ, ਇਕੋ ਬਿਆਪਕ ਸਾਰਿਆਂ ਘਟਾਂ ਵਿਚ ਹੈ ਵਾ ਪ੍ਰਤਿਆਹਾਰ। ਮਨ ਦੀਆਂ ਵਾਸ਼ਨਾ ਸੂਖਮ ਕਰਨੀਆਂ, ਆਤਮ ਵਿਚਾਰ ਵਿਚ ਜੋੜਨਾ।

੪. ਆਸਨ :–ਅਕਾਲ ਪੁਰਖੁ ਵਿਚ ਚਿਤ ਦੀ ਬ੍ਰਿਤੀ ਨੂੰ ਇਸਥਤ ਕਰਨਾ ਚਿਤ ਹੀ ਤਿਸ ਪ੍ਰਮੇਸਰ ਵਾਸਤੇ ਆਸਨ ਹੈ।

੫. ਪ੍ਰਾਣਾਯਾਮ :–ਪੂਰਕ ਗੁਰੂ ਕੇ ਬਚਨ ਸੁਣ ਕੇ ਸਾਰੇ ਅੰਦਰ ਖਿਚ ਲੈਣੇ। ਕੁੰਭਕ :–ਜੋ ਆਤਮਾ ਵਸਤੂ ਸਮਝੀ ਹੈ ਗੁਰਾਂ ਦੇ ਬਚਨ ਦੁਆਰਾ ਉਸ ਵਿਚ ਸਦਾ ਰਿਦੇ ਨੂੰ ਇਸਥਤ ਕਰਨਾ, ਅਭਿਆਸ ਕਰਦੇ ਰਹਿਣਾ ਤਿਆਗਣਾ ਨਾ। ਵਾਹਿਗੁਰੂ ਮੰਤ੍ਰ ਨੂੰ ਸਦਾ ਮਨ ਵਿਚ ਠਹਿਰਾਉਣਾ। ਰੇਚਕ :–ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਨਾ ਕਿਹਾ ਹੈ। ਤਿਸ ਨੂੰ ਤਿਆਗ ਕੇ ਵੱਡਾ ਸੁਖ ਮੰਨਣਾ, ਏਹ ਪ੍ਰਾਣਾਯਾਮ ਹੈ।

੬. ਧਿਆਨ :–ਜਦੋਂ ਗੁਰਬਾਣੀ ਪੜ੍ਹਨ, ਸੁਨਣ ਬੈਠੇ ਉਦੋਂ ਗੁਰਾਂ ਦੇ ਸਬਦ ਦੇ ਅਰਥ ਵਿਚ ਧਿਆਨ ਰੱਖੇ। ਹੋਰ ਫੁਰਨਾ ਸੰਕਲਪ ਨਾ ਫੁਰਨ ਦੇਵੇ।

੭. ਧਾਰਨਾ :–ਮਨ ਜਦੋਂ ਸੰਕਲਪ ਵਿਚ ਜਾਵੇ ਫੇਰ ਮਨ ਨੂੰ ਰੋਕ ਕੇ ਸਬਦ ਵਿਚ ਹੀ ਲਾਵੇ।

੮. ਸਮਾਧਿ :–ਸਬਦ ਵਿਚ ਜਦੋਂ ਮਨ ਦੋ ਚਾਰ ਘੜੀਆਂ ਟਿਕਣ ਲਗ ਜਾਵੇ ਫੇਰ ਤਨ, ਮਨ ਨੂੰ ਸਾਧ ਕੇ ਅੱਠੇ ਪਹਿਰ ਮਨ ਸਬਦ ਦਾ ਰਸ ਲਵੇ, ਹਉਮੈ ਮੇਟ ਕੇ ਪੂਰਨ ਪ੍ਰਮੇਸ਼ਰ ਵਿਚ ਸਮਾਵੇ ਤਾਂ ਪੂਰਨ ਸਮਾਧੀ ਹੁੰਦੀ ਹੈ। ਏਹ ਅੱਠ ਅੰਗ ਭਗਤ ਜੋਗ ਦੇ ਹਨ।

੪੯. ਪ੍ਰਸ਼ਨ :–ਗੁਰਾਂ ਨੂੰ ਕੌਣ ਕੌਣ ਗਾਉਂਦੇ ਹੈ ?

ਉਤਰ :–ਖਸਟਮ ਮੇਘ ਰਾਗ ਵੈ ਗਾਵਹਿ ॥

ਖਸਟਮ=ਛੇ ਜਤੀ। [੧. ਗੋਰਖ ।੨। ਭੀਸ਼ਮ ਪਿਤਾਮਾ ।੩। ਲਛਮਣ ।੪। ਭੈਰਉ ।੫। ਦਤਾ ਤ੍ਰੇ ।੬। ਹਨੂੰਮਾਨ] ਮੇਘ=ਬਦਲ-ਵੈ, ਉਸ ਸੁਧ ਸਰੂਪ ਨੂੰ ਛੇ ਜਤੀ ਭੀ ਗੁਰੂ ਬਦਲ ਨਾਲ ਪ੍ਰੇਮ ਕਰਕੇ ਉਸ ਸੁਧ ਸਰੂਪ ਵਾਹਿਗੁਰੂ ਨੂੰ ਗਾਉਂਦੇ ਹਨ, ਵਾ, ਮਨ, ਬਾਣੀ,ਸਰੀਰ ਤੇ ਤਿੰਨੇ ਕਾਲ, ਇਨ੍ਹਾਂ ਛਿਆਂ ਵਿਚ ਸਤਿਗੁਰਾਂ ਦੇ ਪ੍ਰੇਮ ਨਾਲ ਤਿਸ ਪ੍ਰਮੇਸਰ ਨੂੰ ਗਾਈਦਾ ਹੈ।

ਪ੍ਰਮਾਨ :–ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥
ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥
ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥
ਸਵਈਏ ਮਹਲੇ ਪਹਿਲੇ ਕੇ ਨੰ: ੩ ॥

੫੦. ਪ੍ਰਸ਼ਨ :-ਮਨ ਵਿਚ ਸ੍ਰੇਸਟਤਾ ਕਿਵੇਂ ਆਵੇ ?

ਉਤਰ :–ਪਾਂਚਉ ਸੰਗਿ ਬਰੰਗਨ ਲਾਵਹਿ ॥

ਪਾਂਚਉ=ਪੰਜ ਤਤ [੧. ਧਰਤੀ ੨. ਪਾਣੀ ੩. ਪੌਣ ੪. ਅਗਨੀ ੫. ਅਕਾਸ] ਬਰ=ਸ੍ਰੇਸਟ ਤਾਈ। ਅੰਗਨ=ਰਿਦੇ ਵਿਚ।

ਪੰਜਾਂ ਤਤਾਂ ਦਾ ਕਾਰਜ ਸਤੋ ਮਯ ਰੂਪ ਜੋ ਮਨ ਹੈ, ਸਤਿ ਸੰਗਤਿ ਨਾਲ ਮਿਲਕੇ ਸ੍ਰੇਸਟਤਾਈ ਨੂੰ ਰਿਦੇ ਵਿਚ ਲਿਆਉਂਦਾ ਹੈ।

ਪ੍ਰਮਾਨ :- ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥
ਮਾਝ ਮ: ੩ ॥ ਅਸਟਪਦੀ ੩੧ ਵੀਂ, ੩੨ ਵੀਂ ॥

੫੧. ਪ੍ਰਸ਼ਨ :–ਵੈਰਾਗ ਕਿਵੇਂ ਹੋਵੇ ?

ਉਤਰ :–ਸੋਰਠਿ ਗੋਂਡ ਮਲਾਰੀ ਧੁਨੀ ॥

ਸੋਰਠਿ=ਬੁਧੀ। ਗੋਂਡ=ਮਿਲਕੇ। ਮਲਾਰੀ=ਮਲ=ਦਾ ਅਰੀ=ਪਾਪਾਂ ਦੀ ਮਲ ਦਾ ਅਰੀ= ਵੈਰਾਗ। ਧੁਨੀ=ਉਚਾਰਨਾ।

ਸਬੁਧੀ ਵੈਰਾਗ ਨਾਲ ਮਿਲਕੇ ਉਸ ਵਾਹਿਗੁਰੂ ਦਾ ਜਸ ਉਚਾਰਨਾ ਕਰੇ।

ਪ੍ਰਮਾਨ :–ਗੁਰ ਕੀ ਬਾਣੀ ਸਹਜ ਬੈਰਾਗੁ ॥ ਵਡਹੰਸ ਮ: ੩ ॥ ੭ ਵਾਂ ਸਬਦ ॥

੫੨. ਪ੍ਰਸ਼ਨ :-ਵਿਚਾਰ ਨਾਲ ਕੌਣ ਗਾਉਂਦੇ ਹੈ।

ਉਤਰ :–ਪੁਨਿ ਗਾਵਹਿ ਆਸਾ ਗੁਨ੍ਹਿਗੁਨੀ ॥

ਪੁਨਿ=ਵਾਰ ਵਾਰ। ਗੁਨੀ=ਗਿਆਨੀ। ਗੁਨ=ਵਿਚਾਰ ਕੇ।
ਵਾਰ ਵਾਰ ਆਸਾ ਰੂਪ ਜਗਤ ਨੂੰ ਵਿਚਾਰ ਕੇ ਗਿਆਨੀ ਗਿਆਨ ਸਰੂਪ ਵਾਹਿਗੁਰੂ ਨੂੰ ਗਾਉਂਦੇ ਹੈ।
ਪ੍ਰਮਾਨ :–ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥
ਵਾਰਾਂ ਤੇ ਵਧੀਕ ਮ: ੩ ॥ ੨੧ ਵੀਂ ਪਉੜੀ। ।

੫੩. ਪ੍ਰਸ਼ਨ :–ਕੀ ਦੇਵਤੇ ਭੀ ਹਰੀ ਨੂੰ ਗਾਉਂਦੇ ਹੈ ?
ਉਤਰ :–ਊਚੈ ਸੁਰਿ ਸੂਹਉ ਪੁਨਿ ਕੀਨੀ ॥
ਸੁਰਿ=ਦੇਵਤੇ। ਸੂਹਉ=ਸੋਭਾ। ਪੁਨਿ=ਵਾਰ ਵਾਰ।
ਊਚੇ ਪ੍ਰਮੇਸ਼ਰ ਦੀ ਸੋਭਾ ਦੇਵਤੇ ਭੀ ਵਾਰ ਵਾਰ ਕਰਦੇ ਹਨ।
ਪ੍ਰਮਾਨ :–ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥
ਸਵਯੇ ਸ੍ਰੀ ਮੁਖਵਾਕ ਮ: ੫ ॥ ਦੂਜੀ ਤਖਤੀ ਸਤਵੀਂ ਪੌੜੀ ॥

੫੪. ਪ੍ਰਸਨ :–ਸਿਖਾਂ ਨੇ ਪ੍ਰਮੇਸਰ ਨੂੰ ਕਿਵੇਂ ਜਾਣਿਆ ?
ਉਤਰ :–ਮੇਘ ਰਾਗ ਸਿਉ ਪਾਂਚਉ ਚੀਨੀ ॥੧॥
ਮੇਘ=ਬਦਲ। ਰਾਗ=ਪ੍ਰੇਮ । ਸਿਉ=ਨਾਲ । ਪਾਂਚਉ=ਮੁਖੀ ਪ੍ਰਮੇਸਰ
ਪ੍ਰੇਮ ਦੇ ਬਦਲ ਸਤਿਗੁਰਾਂ ਨਾਲ ਮਿਲਕੇ ਮੁਖੀ ਅਕਾਲ ਪੁਰਖੁ ਨੂੰ ਜਾਣੀ ਦਾ ਹੈ।
ਪ੍ਰਮਾਨ :–ਮੋਲਿ ਅਮੋਲੁ ਨ ਪਾਇਆ ਜਾਈ
ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ਮਾਰੂ ਮਹਲਾ ੫ ॥ ੧੨ ਵਾਂ ਸਬਦ ॥

੫੫. ਪ੍ਰਸ਼ਨ :–ਮਨ ਕਿਵੇਂ ਪਕੜਿਆ ?
ਉਤਰ :–ਬੈਰਾਧਰ ਗਜਧਰ ਕੇਦਾਰਾ ॥
ਬੈਰਾ-ਧਰ=ਬਾਨੀ ਨੂੰ ਧਾਰਨਾ। ਗਜਧਰ=ਮਨ ਹਾਥੀ ਨੂੰ ਪਕੜਨਾ(ਕੇ) ਕੀ। ਦਾਰਾ=ਡਰ।
ਗੁਰਬਾਨੀ ਨੂੰ ਧਾਰ ਕੇ ਜਦੋਂ ਮਨ ਰੂਪੀ ਹਾਥੀ ਨੂੰ ਪਕੜ ਲਿਆ ਫੇਰ ਕਾਲ ਦਾ ਕੀ ਡਰ ਹੈ।
ਪ੍ਰਮਾਨ :–ਬਾਨੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥
ਗਉੜੀ ਵਾਰ ਕਬੀਰ ਕੇ।

੫੬. ਪ੍ਰਸਨ :–ਜੀਵ ਈਸ ਤੇ ਗੁਰ ਸਿਖ ਦੀ ਏਕਤਾ ਕਿਵੇਂ ਹੋਈ ?
ਉਤਰ :–ਜਬਲੀਧਰ ਨਟ ਅਉ ਜਲਧਾਰਾ ॥
(ਜਬ-ਲੀ-ਧਰ) ਜਬ=ਜਦੋਂ (ਬ੍ਰਿਤੀ) ਧਰ=ਪਕੜ ਕੇ । ਲੀ=ਲੈ ਕਰ ਲਈ। ਨਟ= ਈਸਰ। ਅਉ=ਫੇਰ । ਜਲਧਾਰਾ=ਬਦਲ (ਗੁਰੂ) ਵਾ ਜਲ ਦੀ ਧਾਰਾ ਸ੍ਵਾਂਤੀ ਬੂੰਦ ਨੂੰ ਧਾਰਨ ਵਾਲਾ ਬੰਬੀਹਾ (ਸਿਖ) ਵਾ ਜਲ ਦੀ ਧਾਰਾ ਪਾਣੀ (ਉਪਦੇਸ)।
ਜਬ ਬ੍ਰਿਤੀ ਹੰਕਾਰ ਵਲੋਂ ਲੈ ਕਰਕੇ ਪਕੜ ਲਈ ਤਬ ਪਰਮੇਸਰ, ਸਤਿਗੁਰੂ ਜੀ, ਨਾਮ ਉਪਦੇਸ ਅਤੇ ਸਿਖ ਇਹ ਇਕ ਸਰੂਪ ਹੀ ਵੇਖੇ।
ਪ੍ਰਮਾਨ :–ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥
ਮਾਲੀ ਗਉੜਾ ਸ੍ਰੀ ਨਾਮ ਦੇਵ ਜੀ ਸਬਦ ੩ ॥

੫੭. ਪ੍ਰਸ਼ਨ :-ਸਿਵ ਬਿਸ਼ਨ ਆਦਿਕ ਕਿਸਨੂੰ ਗਾਉਂਦੇ ਹਨ ?
ਉਤਰ :-ਪੁਨਿ ਗਾਵਹਿ ਸੰਕਰ ਅਉ ਸਿਆਮਾ ॥
ਪੁਨਿ=ਵਾਰ ਵਾਰ। ਸੰਕਰ=ਸ਼ਿਵ ਜੀ, ਕਲਿਆਣ ਸਰੂਪ, ਕ੍ਰਿਸ਼ਨ ਰਾਮ ਵਾ ਸੁੰਦਰ।
ਵਾਰ ਵਾਰ ਐਸੇ ਸਤਿ ਚੇਤਨ ਆਨੰਦ ਸਰੂਪ ਕੋ ਵਿਸ਼ਨੂੰ ਅਤੇ ਸ਼ਿਵ ਜੀ ਗਾਇਨ ਕਰਦੇ ਹੈ। ਅਤੇ ਕ੍ਰਿਸ਼ਨ ਜੀ ਤੇ ਰਾਮ ਚੰਦ੍ਰ ਜੀ ਭੀ ਸੁੰਦਰ ਕਲਿਆਨ ਸਰੂਪ ਨੂੰ ਗਾਉਂਦੇ ਹਨ।
ਪ੍ਰਮਾਨ :—ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥
ਮਾਰੂ ਮ: ੧ ॥ ਸਬਦ ੧੦ ਵਾਂ ॥

੫੮. ਪ੍ਰਸ਼ਨ :-ਗੁਰਾਂ ਨੇ ਕਿਤਨੇ ਕੁ ਪਵਿਤ੍ਰ ਕੀਤੇ ਹਨ ?
ਉਤਰ :-ਮੇਘ ਰਾਗ ਪੁਤ੍ਰਨ ਕੇ ਨਾਮਾ ॥ ੧॥
ਮੇਘ=ਬਦਲ [ਸਤਿਗੁਰੂ ਨਾਨਕ ਦੇਵ ਜੀ=ਪ੍ਰਮਾਨ । ਪਾਰਬ੍ਰਹਮੁ ਪ੍ਰਭਿ ਮੇਘ ਪਠਾਇਆ। ਮਾਝ ਮ: ੫] ਰਾਗ=ਪ੍ਰੇਮ। ਪੁਤ੍ਰਨ=ਪਵਿਤ੍ਰ।
ਸਤਿਗੁਰੂ ਨਾਨਕ ਦੇਵ ਜੀ ਨੇ ਬਦਲ ਦੀ ਨਿਆਂਈ ਅਵਤਾਰ ਧਾਰ ਕੇ ਸਤਿਨਾਮੁ ਵਾਹਿਗੁਰੂ ਦੇ ਪ੍ਰੇਮ ਵਿਚ ਕਿਤਨੇ ਹੀ ਅਨੰਤ ਜੀਵ ਪਵਿਤ੍ਰ ਕੀਤੇ ਹਨ।
ਪ੍ਰਮਾਨ :-ਖੰਡ ਬ੍ਰਹਮੰਡ ਬੇਅੰਤ ਉਧਾਰਨਹਾਰਿਆ ॥
ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥ ਰਾਮਕਲੀ ਵਾਰ ਦੂਜੀ ੧੨ਵਾਂ ਸਲੋਕ ॥
ਵਾ :-ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥
ਬਿਲਾਵਲ ਮ: ੫ ॥ ੧੨੭ ਵਾਂ ਸਬਦ ॥

੫੯. ਪ੍ਰਸ਼ਨ :-ਪਰਮੇਸਰ ਨੂੰ ਗਾਉਣ ਵਾਲਿਆਂ ਵਿਚੋਂ ਕਿਸੇ ਦਾ ਨਾਮ ਕਹੋ ?
ਉਤਰ :-ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥
ਖਸਟ=ਪੰਜ ਸੂਖਮ ਤਤ [੧. ਸਬਦ,੨. ਸਪਰਸ ੩. ਰੂਪ ੪. ਰਸ ੫. ਗੰਧ] ਤੇ ਛੇਵਾਂ ਚਿਤ। ਰਾਗਨੀ=ਪ੍ਰੀਤੀ। ਤੀਸ=੨੭ਸਿਮ੍ਰਿਤੀਆਂ* ਤੇ ਤਿੰਨ ਲੋਕ ਏਹ ਤੀਹ ਉਨਿ=ਉਸ ਵਾਹਿਗੁਰੂ ਨੂੰ।
ਪੰਜ ਸੂਖਮ ਤਤ ਤੇ ਛੇਵਾਂ ਚਿਤ ਉਸ ਵਾਹਿਗੁਰੂ ਤਾਂਈ ਪ੍ਰੀਤੀ ਨਾਲ ਗਾਂਵਦੇ ਹੈ ਅਤੇ ਸਤਾਈ ਸਿਮ੍ਰਿਤੀਆਂ, ਤਿੰਨ ਲੋਕ ਏਹ ਸਾਰੇ ਮਿਲ ਕੇ ਪ੍ਰੀਤੀ ਸਹਿਤ ਗਾਂਵਦੇ ਹੈ।
ਪ੍ਰਮਾਨ :-ਖਟ ਭੀ ਏਕਾ ਬਾਤ ਬਖਾਨੈ ॥ ਰਾਮਕਲੀ ਮਹਲਾ ੫ ॥
ਪ੍ਰਮਾਨ :-ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
ਰਾਮਕਲੀ ਮ: ੩ ॥ ਅਨੰਦੁ ੧ ਪੌੜੀ ॥ ਵਾ।

---

*੨੭ ਸਿਮ੍ਰਿਤੀਆਂ ਦੇ ਨਾਂ :-(੧) ਮਨੂੰ ਸਿਮ੍ਰਿਤੀ (੨) ਯਾਗ ਵਾਲਕਯ (੩) ਲਘੁਅਤਿ (੪) ਅਤ੍ਰੀ (੫) ਵ੍ਰਿਧ ਅਤਿ (੬) ਵਿਸ਼ਨੂੰ (੭) ਲਘੁ ਹਾਰੀਤ (੮) ਵ੍ਰਿਧਹਾਰੀਤ (੯) ਔਸ਼ਨਸ (੧੦) ਆਗਿਰਧ (੧੧) ਯਮ (੧੨) ਆਪ ਸਤੰਬ (੧੩) ਸੰਵਰਤ (੧੪) ਕਾਤਯਾਯਨ (੧੫) ਬ੍ਰਿਹਸਪਤ (੧੬) ਪਾਰਾਸੁਰ (੧੭) ਵ੍ਰਿਹਤ ਪਰਾ ਸੁਰੀ (੧੮) ਬਿਆਸ (੧੯) ਲਘੁ ਵਾਸੁਕ (੨੦) ਸੰਖ (੨੧) ਲਿਖਤ (੨੨) ਦੱਖ (੨੩) ਗੋਤਮ (੨੪) ਵਿਵਧ ਗੋਤਮ (੨੫) ਸੰਤਾਤਪ (੨੬) ਵਸ਼ਿਸ਼ਟ (੨੭) ਪੁਲਸਤ।
ਇਹ ਚਾਰੇ ਵਖਰੀਆਂ ਹਨ :-(੨੮) ਬੁਧ(੨੯) ਕਸ਼ਪ (੩੦) ਨਾਰਦ(੩੧) ਔਸ਼ਨਸ ਸਿੰਮ੍ਰਿਤੀ।

ਵਾ-ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥
ਮਾਰੂ ਸੋਲਹੇ ਮ: ੫ ॥ ਸਬਦ ੮ ਵਾਂ ॥

੬੦. ਪ੍ਰਸ਼ਨ :-ਸਭ ਵਾਸ਼ਨਾਂ ਮਿਟ ਕੇ ਸ਼ਾਂਤੀ ਕਿਵੇਂ ਹੋਵੇ ?

ਉਤਰ :-ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥੧॥੧॥

ਸਭੈ=ਸਾਰੇ ਭਗਤ । ਰਾਗੰਨ=ਪ੍ਰੇਮ । ਅਠਾਰਹ=ਅਠਾਰਾਂ ਗੋਤ ਵਾ ਪੁਰਾਨ† । ਪੁਤਰ= ਪਵਿਤ੍ਰ । ਦਸ=ਦਸ‡ ਅਵਤਾਰ ਵਾ ੬ਸ਼ਾਸਤ੍ਰ ਤੇ ਚਾਰ ਬੇਦ । ਬੀਸ=ਬੀਸ ਬਿਸਵੇ= ਨਿਸਚੇ ਕਰਕੇ ।

ਸਾਰੇ ਭਗਤ ਪ੍ਰੇਮ ਕਰਕੇ ਪਵਿਤ੍ਰ ਹੋ ਗਏ ਹਨ ਅਠਾਰਾਂ ਗੋਤ ਵਾ ਪੁਰਾਨ, ਦਸ ਅਵਤਾਰ ਵਾ ਚਾਰ ਵੇਦ ਛੇ ਸ਼ਾਸਤ੍ਰ ਏਹ ਦਸ, ਬੀਸ ਬਿਸਵੇ ਸੰਸਾਰ ਤੋਂ ਪਾਰ ਹੋ ਗਏ ਵਾਹਿਗੁਰੂ ਨਾਲ ਪ੍ਰੇਮ ਕਰਕੇ ਵਾ (ਖਸਟ) ਮਿਲ ਕੇ ਪ੍ਰੇਮ ਨਾਲ ਜਿਨ੍ਹਾਂ ਨੇ ਗਾਇਆ ਹੈ, ਉਸਦੀ ਪ੍ਰੀਤੀ ਸਾਥ ਮਾਇਆ ਦਾ ਪਤੀ ਸਾਥ ਹੀ ਪ੍ਰਾਪਤ ਹੋ ਗਿਆ ਹੈ । ਸਹਿਤ ਭੈ ਦੇ ਪ੍ਰੇਮ ਕਰਕੇ ਪਵਿਤ੍ਰ ਹੋ ਗਏ ਹੈ (ਅ) ਵਿਸ਼ੇਸ਼ ਕਰਕੇ (ਠਾਰਹ) ਠੰਡੇ ਕਰ ਦਿਤੇ ਹੈ, ਰਿਦੇ (ਦਸ) ਦਸ ਕੇ ਸੰਤਾਂ ਨੇ ਆਪਣੇ (ਬੀਸ) ਨਿਸਚੇ ਸ੍ਰੀ ਵਾਹਿਗੁਰੂ ਜੀ ਕੇ ਗਿਆਨ ਤਾਈ ।

ਪ੍ਰਮਾਨ :-ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥ ਸੁਖਮਨੀ ਅਸਟ: ੧੮ ॥

ਵਾ- ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥
ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥
ਸਿਰੀਰਾਗੁ ਮ: ੧ ॥ ਸਬਦ ੨੬ ਵਾਂ

ਨੋਟ :-ਏਹ ਸੱਠ (੬੦) ਪ੍ਰਕਰਣ ਜੋ ਹਨ "ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ" (ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਕਰਕੇ ਨਾਮੁ ਮਿਲੇ ਤਾਂ ਜੀਉਂਦੇ ਹੋਈ ਦਾ ਹੈ, ਤਨ ਤੇ ਮਨ ਨਾਮੁ ਰੰਗ ਵਿਚ ਹਰਿਆ ਹੋ ਆਂਵਦਾ ਹੈ) ਏਸ ਦੇ ਨਾਲ ਮਿਲਵੇਂ ਪ੍ਰਕਰਣ ਵਾਲੀ ਇਉਂ ਰਾਗ ਮਾਲਾ ਹੈ ।

---

†ਅਠਾਰਾਂ ਪੁਰਾਣਾਂ ਦੇ ਨਾਂ:-(੧) ਮੱਤਸ ਪੁਰਾਣ (੨) ਮਾਰਕੰਡੇ ਪੁਰਾਣ (੩) ਭਵਿਖਤ ਪੁਰਾਣ (੪) ਭਾਗਵਤ ਪੁਰਾਣ (੫) ਬ੍ਰਹਮ ਪੁਰਾਣ (੬) ਬ੍ਰਹਮਾਂਡ ਪੁਰਾਣ (੭) ਬ੍ਰਹਮ ਵਰਤ (੮) ਵਾਮਨ ਪੁਰਾਣ (੯) ਵਾਯੂ (੧੦) ਵਿਸ਼ਨੂੰ (੧੧) ਵਰਾਹ (੧੨) ਅਗਨਿ (੧੩) ਨਾਰਦ ਪੁਰਾਣ (੧੪) ਪਦਮ (੧੫) ਲਿੰਗ (੧੬) ਗਰੜ (੧੭) ਕੂਰਮ (੧੮) ਸਕੰਧ ਪੁਰਾਣ ।

‡੧੦ ਅਵਤਾਰਾਂ ਦੇ ਨਾਂ :-(੧) ਮੱਛ ਅਵਤਾਰ (੨) ਕੱਛ (੩) ਬੈਰਾਹ (੪) ਨਰ ਸਿੰਘ (੫) ਵਾਮਨ (੬) ਪ੍ਰਸਰਾਮ (੭) ਰਾਮ ਚੰਦ੍ਰ (੮) ਕਿਸ਼ਨ ਜੀ (੯) ਬੁਧ (੧੦) ਕਲਕੀ ।

# ਰਾਮਕਲੀ ਸਦੁ

ੴ ਸਤਿਗੁਰ ਪ੍ਰਸਾਦਿ ॥

ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥
ਹਰਿ ਭਾਣਾ ਗੁਰ ਭਾਇਆ ਗੁਰ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ਸਤਿਗੁਰੂ ਕੀ ਬੇਨਤੀ ਪਾਇ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥
ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭੁ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥
ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ।
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥ ੧ ॥

ਉਥਾਨਕਾ :–ਜਬ ਸ੍ਰੀ ਗੁਰੂ ਅਰਜਨ ਦੇਵ ਜੀ ਪੋਥੀਆਂ ਸ੍ਰੀ ਗੋਬਿੰਦ ਵਾਲ ਤੋਂ ਲੈ ਕੇ ਮਹਾਰਾਜ ਤੀਜੇ ਪਾਤਸ਼ਾਹ ਦੇ ਪ੍ਰਵਾਰ ਨੂੰ ਮਿਲੇ ਸਨ ਤਾਂ ਪੁਛਿਆ ਸੀ ਕਿ ਸਤਿਗੁਰੂ ਤੀਜੇ ਪਾਤਸ਼ਾਹ ਨੇ ਜੋਤੀ ਜੋਤਿ ਸਮਾਵਨ ਵੇਲੇ ਕੇਹੜੇ ਕੇਹੜੇ ਹੁਕਮ ਦਸੇ ਸਨ ।

ਜਥਾ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੩ ਅੰਸੂ ੩੬ ॥ ੪੭ ਵਾਂ ਛੰਤ

ਚੌਪਈ:–ਸ੍ਰੀ ਗੁਰੂ ਅਮਰ ਦਾਸ ਜਿਸ ਭਾਤੀ ॥ ਗੁਰਤਾ ਤਿਲਕ ਦੀਨਿ ਸੁਖ ਸਾਤੀ ॥
ਗੁਰੂ ਭਏ ਜਿਮ ਪਿਤਾ ਹਮਾਰੇ ॥ ਸੋ ਬਨਾਇ ਅਬ ਕਰਹੁ ਉਚਾਰੇ ॥ ੪੭ ॥
ਸੁਨਿ ਸੁੰਦਰ ਨੇ ਸੱਦ ਬਨਾਵਾ ॥ ਸ੍ਰੀ ਅਰਜਨ ਕੋ ਸਕਲ ਸੁਨਾਵਾ ॥
ਹੁਇ ਪ੍ਰਸੰਨ ਸੋ ਲੀਨਿ ਲਿਖਾਈ ॥ ਕਹਿਯੋ ਗ੍ਰੰਥ ਗੁਰ ਧਰਹਿ ਬਨਾਈ ॥੪੮॥
ਅੰਤ ਸਮੈ ਇਸ ਪਾਠ ਜੁ ਕਰਿਹੀ ॥ ਅੰਤਕ ਪੀਰ ਤਿਨਹੁ ਕੀ ਟਰਹੀ ॥

ਭਾਈ ਮੋਹਰੀ ਜੀ ਦੇ ਪੁਤਰ ਅਨੰਦ ਜੀ ਉਹਨਾਂ ਦੇ ਪੁਤਰ ਭਗਤ ਸੁੰਦਰ ਜੀ ਨੇ ਸਦੁ ਉਚਾਰਨ ਕੀਤਾ ਹੈ ।

ਸਦੁ :–ਨਾਮੁ ਹੁਕਮ ਨਾਮੇ ਦਾ ਨਾਮੁ ਹੈ ਹੁਕਮ ਭੀ ਸਮਾਵਣ ਵੇਲੇ ਦਾ ਜੋ ਹੋਵੇ ।

ਅਥਵਾ :–ਛੰਦੁ ਦਾ ਨਾਮੁ ਹੈ । ਜਾਂ ਬਾਣੀ ਦਾ ਹੀ ਨਾਮੁ ਹੈ ਰਾਮਕਲੀ ਰਾਗਣੀ ਵਿਚ ਬਾਣੀ ਗੁਰਤਾ ਤਿਲਕੁ ਦੀ ਜਸੁ ਰੂਪ ਉਚਾਰਣ ਕੀਤੀ ਹੈ । ਜੈਸੇ ਤੀਜੀ ਵਾਰ ਭੀ ਰਾਮਕਲੀ ਮੈ ਹੀ ਰਚੀ ਹੈ । ਜੋ ਇਸ ਬਾਣੀ ਦਾ ਪਾਠ ਮ੍ਰਿਤਕ ਬਾਹਦ ਕਰੇਗਾ । ਜਮ ਦੀ ਪੀੜ ਨਹੀਂ ਹੋਵੇਗੀ ਸਤਿਗੁਰੂ ਜੀ ਦੇ ਚਰਨਾਂ ਵਿਚ ਨਿਵਾਸ ਹੋਵੇਗਾ ।

ੴ ਸਤਿਗੁਰ ਪ੍ਰਸਾਦਿ ॥

੧. ਇਕ ਅਦ੍ਵੈਤ ਸਰੂਪ ਵਾਹਿਗੁਰੂ ਹੈ । ਪੁਨਾ ਮੰਗਲ ਰੂਪ ਪ੍ਰਮਾਤਮਾਂ ਸਰਬ ਕਾ ਪ੍ਰਕਾਸ਼ਕ ਤੇ ਰੱਖਕ ਹੈ । ਨਾਸ ਰਹਿਤ ਸਦਾ ਸਦਾ ਹੈ । ਚੇਤਨ ਹੈ ਅਗਿਆਨ ਦਾ ਨਾਸਕ ਅਤੇ ਗਿਆਨ ਦਾ ਪ੍ਰਕਾਸ਼ਕ ਹੈ । ਅਨੰਦ ਸਰੂਪ ਹੈ । ਆਪਿ ਸਤਿਗੁਰੂ ਰੂਪ ਹੋ ਕੇ ਕ੍ਰਿਪਾ ਕਰਕੇ ਪ੍ਰਾਪਤਿ ਹੁੰਦਾ ਹੈ । ਆਪ ਹੀ ਪ੍ਰਾਪਤ ਰੂਪ ਹੈ, ਐਸੇ ਸਰੂਪ ਵਾਹਿਗੁਰੂ ਕੋ ਵਾਰ ਵਾਰ ਪ੍ਰਣਾਮ ਹੈ ।

ਕਹੈ ਸੁੰਦਰੁ ਸੁਣਹੁ ਸੰਤਹੁ

੨. ਭਾਈ ਸੁੰਦਰ ਭਗਤ ਜੀ ਕਹਿੰਦੇ ਹੈਨਿ ਹੇ ਸੰਤ ਸਜਣੋ ਬੇਨਤੀ ਸੁਣੋ ॥

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥

੩. ਸਤਿਗੁਰੂ ਅਮਰ ਦਾਸ ਜੀ ਨੇ ਆਪਣੀ ਆਗਿਆ ਅਨੁਸਾਰ ਗੁਰਗੱਦੀ ਤੇ ਬੈਠ ਕੇ ਪਰਵਾਰ ਨੂੰ ਪਾਸ ਬੁਲਾਯਾ ।

ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥

੪. ਜਦੋਂ ਸੰਗਤਿ ਆਣ ਬੈਠੀ ਤਾਂ ਮਹਾਰਾਜ ਬੋਲੇ ਮੇਰੇ ਸਿਖ ਤੇ ਪੁਤਰ ਅਤੇ ਭਾਈਹੋ ਏਹ ਬਾਤ ਸੁਣਹੁ ਮੇਰੇ ਵਾਹਿਗੁਰੂ ਨੂੰ ਭਾਯਾ ਹੈ ਕਿ ਮੇਰੇ ਪਾਸ ਆਪ ਆ ਜਾਵਹੁ ਜੀ।

ਪ੍ਰਸ਼ਨ :–ਕੋਈ ਮਹਾਰਾਜ ਸੱਦਾ ਆਇਆ ਹੈ।

੫. ਉਤਰ :–ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥

ਜਿਸ ਹਰੀ ਦਾ ਵਾਹਿਗੁਰੂ ਨਾਮੁ ਸਾਰੇ ਸਮਾਯਾ ਹੋਇਆ ਹੈ ਤਿਸਦਾ ਸੱਦਾ ਚਲਣ ਵਾਲਾ ਹੀ ਆਇਆ ਹੈ।

ਪ੍ਰਸ਼ਨ :–ਜਿਸਦਾ ਹੁਕਮ ਆਇਆ ਹੈ ਉਹ ਪ੍ਰਮੇਸ਼ਰ ਕੈਸਾ ਹੈ ?

੬. ਉਤਰ :–ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥

ਸਾਰੇ ਜਗਤ ਦਾ ਦਾਤਾ ਹੈ, ਤਿੰਨਾਂ ਲੋਕਾਂ ਦਾ ਪ੍ਰਕਾਸ਼ਕ ਹੈ ਸੋਈ ਵਾਹਿਗੁਰੂ ਭਗਤਾਂ ਦਾ ਪਿਆਰਾ ਹੈ।

ਪ੍ਰਸ਼ਨ :–ਤਿਸਨੂੰ ਜਾਣੀਦਾ ਕਿਸਤਰ੍ਹਾਂ ਹੈ ?

੭. ਉਤਰ :–ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥

ਸਤਿਗੁਰੂ ਦੇ ਉਪਦੇਸ਼ ਕਰਕੇ ਸਮਾਈਦਾ ਹੈ ਹੋਰ ਕਿਸੇ ਜਤਨ ਕਰਕੇ ਨਹੀਂ ਕੋਈ ਜਾਣ ਸਕਦਾ ਹੇ ਪਿਆਰੇ।

ਪ੍ਰਸ਼ਨ :–ਗੁਰੂ ਕਾ ਉਪਦੇਸ਼ ਕੇਹੜਾ ਹੈ ?

੮. ਉਤਰ :–ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥

ਹੋਰ ਨਾਂ ਕੋਈ ਉਪਦੇਸ਼ ਜਾਣਿਓ ਗੁਰਾਂ ਦਾ ਉਪਦੇਸ਼ ਏਹੁ ਹੈ ਏਕ ਵਾਹਿਗੁਰੂ ਨਾਮੁ ਕੋ ਧਿਆਵਣਾ ਕਰੇ।

ਪ੍ਰਸ਼ਨ :–ਭਗਤੀ ਦਾ ਕੀ ਫਲ ਹੈ ?

੯. ਉਤਰ :–ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥

ਜੋ ਉਤਪਤੀ ਤੇ ਪਾਲਣਾ ਕਰਨ ਵਾਲਾ ਤੋਲਨ ਤੋਂ ਰਹਿਤ ਅਟੱਲ ਅਕਾਲ ਹੈ ਅਤੇ ਮ੍ਰਿਤੂ ਤੋਂ ਰਹਿਤ ਹੈ ਜਗਤ ਮੈਂ ਸੋ ਹਰੀ ਭਗਤੀ ਕਰਕੇ ਪਾਯਾ ਜਾਂਦਾ ਹੈ।

ਪ੍ਰਸ਼ਨ :–ਭਗਤੀ ਕਰਕੇ ਕਿਸੇ ਨੇ ਮੁਕਤਿ ਭੀ ਪਾਈ ਹੈ ?

੧੦. ਉਤਰ :–ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥

ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਪਰਮ ਪਦਵੀ ਕੇਵਲ ਮੁਕਤੀ ਕੋ ਪ੍ਰਾਪਤ ਭਏ ਅਤੇ ਅਸੀਂ ਗੁਰੂ ਅੰਗਦ ਦੇਵ ਜੀ ਦੀ ਕ੍ਰਿਪਾ ਕਰਕੇ ਪਰਮ ਪਦਵੀ ਕੋ ਪਾਯਾ ਹੈ।

ਪ੍ਰਸ਼ਨ :–ਆਪ ਜੀਵਾਂ ਦਾ ਹੋਰ ਜਗਤ ਵਿਚ ਰਹਿਕੇ ਭਲਾ ਕਰੋ।

੧੧. ਉਤਰ :–ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥

ਅਕਾਲ ਪੁਰਖ ਦਾ ਭਾਣਾ ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹੈਨਿ ਸਾਨੂੰ ਭਾਂਵਦਾ ਹੈ ਮੇਰਾ ਪ੍ਰਮੇਸ਼ਰ ਅਸਾਂ ਨੂੰ ਧੰਨਤਾ ਦੇ ਯੋਗ ਕਰਦਾ ਹੈ ਹੇ ਪਿਆਰਿਓ ॥ (ਸਿਖ ਸੰਸਾ ਕਰਨ ਲਗ ਪਏ)

੧੨. ਤੁਸੀਂ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥

ਗੁਰੂ ਜੀ ਬੋਲੇ। ਹੇ ਮੇਰੇ ਭਾਈਓ ਤੇ ਅਸਾਡੇ ਪ੍ਰਵਾਰ ਦੇ ਲੋਕੋ ਤੇ ਪੁਤਰੋ ਮਨ ਵਿਚ ਨਿਰਨਾਂ

ਕਰਕੇ ਨਿਹਚਾ ਧਾਰ ਕੇ ਵੇਖਹੁ ।

ਪ੍ਰਸ਼ਨ :—ਜੀ ਮਹਾਰਾਜ ਲਖਾਂ ਜੀਵ ਮੋਏ ਜੀਉਂਦੇ ਕੀਤੇ ਆਪ ਭੀ ਸਰੀਰ ਰਖੋ ?

੧੩. ਉਤਰ :—ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥

ਜੋ ਧੁਰੋਂ ਵਾਹਿਗੁਰੂ ਨੇ ਹੁਕਮ ਨਾਮਾ ਭੇਜਿਆ ਹੈ ਓਹੁ ਫੇਰਨਾਂ ਨਹੀਂ ਹੈ, ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹੈਨ ਹਰੀ ਪ੍ਰਭ ਦੇ ਪਾਸ ਜਾਵਾਂਗੇ ।

ਪ੍ਰਸ਼ਨ :—ਭਾਣਾ ਮੰਨਣ ਵਾਲਾ ਕਉਣ ਹੁੰਦਾ ਹੈ ?

੧੪. ਉਤਰ :—ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥

ਭਗਤੁ ਭੀ ਓਹੀ ਹੈ, ਸਤਿਗੁਰੂ ਦਾ ਰੂਪ ਭੀ ਓਹੀ ਹੈ, ਜਿਸਨੂੰ ਅਕਾਲ ਪੁਰਖ ਦਾ ਭਾਣਾ ਭਾਵਦਾ ਹੈ ।

ਪ੍ਰਸ਼ਨ :—ਭਾਣਾ ਮੰਨਕੇ ਫਲ ਕੀ ਮਿਲਦਾ ਹੈ ?

੧੫. ਉਤਰ :—ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥

ਅਨੰਦ ਸਰੂਪ ਦੇ ਇਕਰਸ ਜਸ ਦੇ ਵਾਜੇ ਵਜਦੇ ਹੈ ਵਾਹਿਗੁਰੂ ਆਪਣੇ ਅਭੇਦ ਨੇਸ਼ਟਾ ਰੂਪ ਕੰਠ ਨਾਲ ਮੇਲ ਲੈਂਦਾ ਹੈ ।

ਪ੍ਰਸ਼ਨ :—ਸਾਨੂੰ ਵਿਛੋੜੇ ਕਰਕੇ ਦੁਖ ਹੋਵੇਗਾ ।

੧੬. ਉਤਰ :—ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥

ਜਿਸ ਦੇ ਮਿਤ੍ਰ ਨੂੰ ਪਾਤਿਸ਼ਾਹ ਕੋਈ ਮੁਰਾਤਬੇ ਦਾ ਸਿਰੋਪਾਓ ਪਹਿਨਾਵੇ ਉਸ ਦੇ ਮਿਤ੍ਰ ਪ੍ਰਸੰਨ ਹੁੰਦੇ ਹੈਨ ਓਹੁ ਜਿਨ੍ਹਾਂ ਨੂੰ ਮਿਤ੍ਰ ਪਿਆਰੇ ਦੀ ਵਡਿਆਈ ਭਾਵਦੀ ਹੈ ।

ਪ੍ਰਸ਼ਨ :—ਮਹਾਰਾਜ ਆਪ ਤਾਂ ਜੋਤੀ ਜੋਤਿ ਸਮਾਵਦੇ ਹੋ ਅਸਾਂ ਨੂੰ ਕਹਿੰਦੇ ਹੋ ਸਿਰੋਪਾਉ ਮਿਲਦਾ ਹੈ ।

ਉਤਰ :—ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥

ਹੇ ਮੇਰੇ ਪੁਤ੍ਰ ਤੇ ਭਾਈਓ ! ਤੁਸੀਂ ਵੀਚਾਰ ਕੇ ਵੇਖੋ ਸਤਿਗੁਰੂ ਜੀ ਕਹਿੰਦੇ ਹੈ ਸਾਡੇ ਤਾਂਈ ਅਭੇਦ ਕਰਨਾ ਰੂਪ ਸਿਰੋਪਾਉ ਹਰੀ ਪਹਿਨਾਵਦਾ ਹੈ ।

ਪ੍ਰਸ਼ਨ :—ਗੁਰੂ ਕੀ ਗੁਰਿਆਈ ਦਾ ਰਾਜ ਕਿਵੇਂ ਚਲੇਗਾ ?

ਉਤਰ :—ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥

ਸੋਤਿਗੁਰੂ ਅਮਰਦਾਸ ਜੀ ਨੇ ਆਖਿਆ ਅਸੀਂ ਆਪ ਪ੍ਰਤੱਖਿ ਹੁੰਦਿਆਂ ਹੀ ਰਾਜ ਗੱਦੀ ਤੇ ਬੈਠਾ ਕੇ ਗੁਰੂ ਟਿਕਾਇ ਦਿਤੇ ਹੈਨ ।

ਪ੍ਰਸ਼ਨ :—ਕਿਸ ਨੂੰ ਆਪ ਨੇ ਤਿਲਕ ਦਿਤਾ ਹੈ ?

ਉਤਰ :—ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਸੋਢੀ ਬੰਸ ਦੇ ਸੂਰਜ ਕੋ ਗੁਰਿਆਈ ਦਾ ਤਿਲਕੁ ਦਿਤਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਚਾ ਉਪਦੇਸ਼ ਪ੍ਰਗਟ ਹੀ ਹੈ ।

ਪ੍ਰਸ਼ਨ :—ਗੁਰਾਂ ਦੇ ਕੋਈ ਚਰਨੀ ਪਇਆ ਸੀ ?

੧੭. ਉਤਰ :—ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥

ਸਾਰੇ ਸਿੱਖ ਤੇ ਸਬੰਧੀ ਪੁਤਰ ਤੇ ਭਾਈ ਸ੍ਰੀ ਗੁਰੂ ਰਾਮ ਦਾਸ ਦੇ ਚਰਨੀ ਪਾ ਦਿਤੇ ਹੈਨਿ ।

ਪ੍ਰਸ਼ਨ :—ਆਗਿਆ ਕਿਸੇ ਨੇ ਮੰਨੀ ਸੀ ?

੧੮. ਉਤਰ :–ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਸਤਿਗੁਰੂ ਪੂਰਨ ਪੁਰਖ ਜੋ ਬੋਲੇ ਸਨ ਸਾਰੇ ਗੁਰਸਿਖਾਂ ਨੇ ਆਗਿਆ ਮੰਨਿ ਲਈ ਸੀ।

ਪ੍ਰਸ਼ਨ :–ਕਿਸੇ ਈਰਖਾ ਭੀ ਕੀਤੀ ਸੀ ?

੧੯. ਉਤਰ :–ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ਜੋ ਕੋਈ ਬਖੀਲੀ ਕਰਕੇ ਨਹੀਂ ਨਿਵਿਆਂ ਸੀ ਸਤਿਗੁਰੂ ਜੀ ਨੇ ਆਖਿਆ (ਈਰਖਾਲੂ ਚੁਗਲੀ ਤੇ ਸੂਮ) ਆਫਰ ਜਾਵੋਗੇ ਜਦੋਂ ਆਫਰ ਗਏ ਫਿਰ ਸੀਸ ਨਿਵਾਇ ਦਿਤੇ ਸੀ ਇਉਂ ਨਿਵਾਇ ਸੀ ਆਣ ਕੇ ਸ੍ਰੀ ਗੁਰੂ ਰਾਮ ਦਾਸ ਜੀ ਕੇ ਚਰਨਾਂ ਮੈਂ।

ਪ੍ਰਸ਼ਨ :–ਸ੍ਰੀ ਗੁਰੂ ਰਾਮ ਦਾਸ ਜੀ ਨੂੰ ਕਿਉਂ ਵਡਿਆਈ ਦਿਤੀ ਸੀ।

ਉਤਰ :–ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਹਰੀ ਦੇ ਸਰੂਪ ਸਤਿਗੁਰੂ ਜੀ ਨੂੰ ਭਾਯਾ ਤਾਂ ਵਡਿਆਈ ਦਿਤੀ। ਧੁਰਿ ਤੋਂ ਗੁਰਿਆਈ ਦਾ ਆਗਿਆ ਕਾਰ ਪ੍ਰਮੇਸ਼ਰ ਨੇ ਲੇਖ ਲਿਖਿਆ ਹੋਇਆ ਸੀ ਤਾਂ ਪ੍ਰਾਪਤ ਹੋਈ ਹੈ।
ਪ੍ਰਮਾਨ :–ਜਬ ਬਰ ਦਾਨ ਸਮਾਂ ਵਹੁ ਆਵਾ ॥ ਰਾਮ ਦਾਸ ਤਬ ਗੁਰੂ ਕਹਾਵਾ ॥ ਪਾ: ੧੦ ॥

ਪ੍ਰਸ਼ਨ :–ਕੌਣ ਕੌਣ ਚਰਨੀ ਪਏ ਸੀ ?

੨੦. ਉਤਰ :–ਸਭੁ ਜਗਤੁ ਪੈਰੀਂ ਪਾਇ ਜੀਉ ॥੬॥੧॥
ਸਾਰਾ ਸੰਸਾਰ ਗੁਰੂ ਰਾਮ ਦਾਸ ਜੀ ਕੇ ਪੈਰੀ ਪਾਇ ਦਿਤਾ ਸੀ ਹੇ ਪਿਆਰੇ।

ਪ੍ਰਸ਼ਨ :–ਪੁਤਰ ਭੀ ਕੋਈ ਸਨਮੁਖ ਸਿੱਖ ਹੋਯਾ ਸੀ ?

੨੧. ਉਤਰ :–ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਬਾਬਾ ਮੋਹਰੀ ਜੀ ਗੁਰਾਂ ਦੇ ਪੁਤਰ ਸਨਮੁਖ ਸਿੱਖ ਹੋਏ ਸਨ। ਸ੍ਰੀ ਗੁਰੂ ਰਾਮ ਦਾਸ ਜੀ ਦੀ ਚਰਨੀ ਤੀਜੇ ਪਾਤਿਸ਼ਾਹ ਨੇ ਪਾਇ ਦਿਤੇ ਹੈ।

ਪ੍ਰਸ਼ਨ :–ਗੁਰੂ ਅਮਰ ਦਾਸ ਜੀ ਨੇ ਆਪਣਾ ਆਪ ਕਿਸ ਸਿੱਖ ਵਿਚ ਰਖਿਆ ਸੀ ?

੨੨. ਉਤਰ :– ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਸਭ ਸੰਗਤਾਂ ਸਤਿਗੁਰੂ ਰਾਮ ਦਾਸ ਜੀ ਕੀ ਚਰਨੀਂ ਪੈਂਦੀਆਂ ਹੈਨ, ਜਿਨ੍ਹਾਂ ਦੇ ਰਿਦੇ ਵਿਚ ਗੁਰੂ ਅਮਰ ਦਾਸ ਜੀ ਨੇ ਆਪਨਾ ਆਪ ਰਖਿਆ ਸੀ।(ਭਾ: ਮੋਹਰੀ ਜੀ ਨੂੰ ਏਹੁ ਪਤਾ ਲਗ ਗਿਆ)

੨੩. ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ਅਕਾਲ ਪੁਰਖ ਦਾ ਭਾਣਾ ਗੁਰਾਂ ਨੂੰ ਅੱਛਾ ਲਗਦਾ ਹੈ, ਏਸ ਵਾਸਤੇ ਸਤਿਗੁਰੂ ਜੀ ਪ੍ਰਮੇਸਰ ਪਾਸ ਹੁਣ ਜਰੂਰ ਜਾਣਗੇ। (ਭਾਈ ਮੋਹਰੀ ਵਲੋਂ ਸਤਿਗੁਰਾਂ ਪਾਸ ਬੇਨਤੀ ਹੈ)
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
ਹੇ ਪ੍ਰਮੇਸ਼ਰ ਦਾ ਸਰੂਪ ਸਤਿਗੁਰੂ ਜੀ ਮੈ ਆਪ ਦੇ ਪਾਸ ਬੇਨਤੀ ਕਰਦਾ ਹਾਂ ਮੇਰੀ ਪੈਜ ਰਖੋ ਜੀ ਏਹੁ ਮੇਰੀ ਅਰਦਾਸ ਹੈ [ਸਤਿਗੁਰਾਂ ਵਲੋਂ ਕੀ ਮੰਗਦਾ ਹੈ]

੨੪. ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
[ਭਾਈ ਮੋਹਰੀ ਜੀ ਆਖਦਾ ਹੈ] ਹੇ ਹਰਿ ਰੂਪ ਗੁਰੂ ਜੀ ! ਮੇਰੀ ਲਾਜ ਰਖੋ ਮੈ ਆਪ ਦਾ ਸਾਦ ਹਾਂ ਅਕਾਲ ਦਾ ਸੁਧ ਨਾਮੁ ਬਖਸ਼ ਦੇਵੋ। [ਤੈਂ ਭਾਈ ਮੋਹਰੀ ਜੀ ਨਾਮੁ ਕੀ ਕਰਨਾਂ ਹੈ]

ਉਤਰ :–ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥

ਹੇ ਗੁਰੂ ਜੀ ਮੇਰੇ ਅੰਤਿ ਨੂੰ ਚਲਣ ਵੇਲੇ ਨਾਮੁ ਸਹਾਇਕ ਹੋਵੇਗਾ ਕਾਲ ਦੇ ਜਮਦੂਤਾਂ ਕੋ ਕੱਟ ਦੇਵੇਗਾ।

ਸਤਿਗੁਰੂ ਕੀ ਬੇਨਤੀ ਪਾਇ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥

ਭਾਈ ਮੋਹਰੀ ਦੀ ਬੇਨਤੀ ਕੀਤੀ ਹੋਈ ਦੀ ਹਰਿ ਪ੍ਰਭੂ ਦੇ ਰੂਪ ਸਤਿਗੁਰੂ ਜੀ ਨੇ ਅਰਦਾਸ ਸੁਣ ਲਈ।

ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥

ਅਕਾਲ ਪੁਰਖ ਦੇ ਨਾਲ ਸਤਿਗੁਰੂ ਜੀ ਨੇ ਕਿਰਪਾ ਕਰਕੇ ਭਾਈ ਮੋਹਰੀ ਜੀ ਨੂੰ ਮੇਲ ਦਿਤਾ ਸਾਰੀਆਂ ਸੰਗਤਾਂ ਭਾਈ ਜੀ ਨੂੰ ਮਨ ਬਾਨੀ ਸਰੀਰ ਕਰਕੇ ਧੰਨਤਾ ਯੋਗ ਕਹਿੰਦੀਆਂ ਹੈ।

ਪ੍ਰਸ਼ਨ:-ਭਾਈ ਮੋਹਰੀ ਜੀ ਨੇ ਬੇਨਤੀ ਕੀਤੀ ਆਪਦੇ ਜੋਤੀ ਜੋਤ ਸਮਾਵਣ ਤੋਂ ਮਗਰੋਂ ਕਿਵੇਂ ਮਰਯਾਦਾ ਕਰੀਏ।

੨੫. ਉਤਰ :-ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥

ਅੰਤਿ ਨੂੰ ਸਤਿਗੁਰੂ ਜੀ ਬੋਲੇ ਅਸਾਡੇ ਪਿਛੋਂ ਕੀਰਤਨੁ ਦੁਖਾਂ ਤੋਂ ਰਹਿਤ ਇਕ ਰਸੁ ਕਰਿਓ ਹੇ ਪਿਆਰਿਓ।

ਪ੍ਰਸ਼ਨ :=ਸੰਗਤਿ ਨੂੰ ਵੇਖ ਕੇ ਬਿਓਗ ਦਾ ਦੁਖ ਹੋਵੇਗਾ ?

੨੬. ਉਤਰ :-ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥

ਸਤਿਗੁਰੂ ਜੀ ਬੋਲੇ ਸਾਡੇ ਪਿਛੋਂ ਨਾ ਕੋਈ ਰੋਇਓ ਜੋ ਰੋਵੇਗਾ ਸੋ ਸਾਨੂੰ ਕਦੇ ਨਹੀਂ ਭਾਵੇਗਾ।

ਪ੍ਰਸ਼ਨ :-ਪਿੰਡ ਤੇ ਪਤਲਿ ਕਿਰਿਆ ਕਰੀਏ ਹੁਕਮ ਦੇਵੋ।

੨੭. ਉਤਰ :-ਪਿੰਡ ਕੇਸੋ ਦਾ ਨਾਮੁ ਸਾਡੇ ਪਿੰਡ ਹੈਨ ॥

ਪਤਲਿ :-ਗੋਪਾਲ ਦਾ ਨਾਮੁ ਸਾਡੀ ਪਤਲਿ ਹੈ।

ਕਿਰਿਆ :-ਪੰਡਿਤ ਸਦਿਅਹੁ=ਬ੍ਰਹਮ ਬੇਤਿਆਂ ਦਾ ਬੁਲੌਣਾ ਸਾਡੀ ਕ੍ਰਿਆ ਹੈ।

ਪ੍ਰਮਾਨ :-ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥ ਆਸਾ ਮਹਲਾ ੧ ॥

ਵਾ:-ਸੋ ਪੰਡਿਤ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥

ਪਿੰਡ ੧ ਪਤਲਿ ੨ ਮੇਰੀ ਕੇਸੋ ੧ ਕਿਰਿਆ ੩ ਸਚਨਾਮੁ ੨ ਕਰਤਾਰੁ ॥

ਪ੍ਰਸ਼ਨ :-ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ=ਸਾਰੇ ਪੁਰਾਣਾਂ ਵਿਚੋਂ ਕਿਸੁ ਪੁਰਾਣ ਦੀ ਕਥਾ ਪੜ੍ਹੀਏ ਹੇ ਹਰੀ ਦਾ ਰੂਪ ਪਿਆਰੇ ਗੁਰੂ ਜੀ।

ਉਤਰ:-ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ॥ ਅਕਾਲ ਪੁਰਖੁ ਕੀ ਕਥਾ ਪੜਿਓ ਅਤੇ ਸੁਣਿਓ।

ਪ੍ਰਮਾਨ :-ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ।

ਗਉੜੀ ਮ: ੩।

ਪ੍ਰਸ਼ਨ :-ਦੀਵਾ ਕੈਸੇ ਕਰੀਏ ?

ਉਤਰ :-ਹਰਿ ਨਾਮੁ ॥ ਦੀਵਾ ॥ ਅਕਾਲ ਪੁਰਖੁ ਦੇ ਨਾਮ ਦਾ ਹੀ ਦੀਵਾ ਕਰਨਾ।

ਪ੍ਰਮਾਨ :-ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥

ਉਨਿ ਚਾਨਣੁ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ਆਸਾ ਮ: ੧ ॥

ਪ੍ਰਸ਼ਨ :—ਬਿਬਾਣ ਮਹਾਰਾਜ ਕੈਸੇ ਰੰਗ ਦਾ ਕਢੀਏ ?

ਉਤਰ :-ਬੇਬਾਣੁ ਹਰਿ ਰੰਗੁ ਗੁਰ ਭਾਵਏ ॥

ਅਕਾਲ ਪੁਰਖ ਦੇ ਪ੍ਰੇਮ ਦਾ ਹੀ ਬਿਬਾਣ ਸਤਿਗੁਰੂ ਜੀ ਨੇ ਆਖਿਆ ਹੇ ਪਿਆਰਿਓ ਭਾਵਦਾ ਹੈ।

ਪ੍ਰਸ਼ਨ :–ਫੁਲ ਮਹਾਰਾਜ ਗੰਗਾ ਪਾਵੀਏ ॥
ਉਤਰ :–ਫੁਲ ਹਰਿ ਸਰਿ ਪਾਵਏ ॥

ਪ੍ਰਫੁਲਤਾ ਹੋਕੇ ਅਕਾਲ ਪੁਰਖੁ ਦੇ ਸਰੋਵਰ ਸਤਿ ਸੰਗਤਿ ਨੂੰ ਜੋ ਪ੍ਰਾਪਤ ਹੋਣਾ ਹੈ ਏਹੁ ਫੁਲ ਪਾਵਣੇ।

ਪ੍ਰਮਾਨ:–ਹਰਿ ਸਰਿ ਵਸੈ ਹਉਮੈ ਮਾਰਿ॥ ਅਥਵਾ ਹਰਿ ਸਰਿ ਤੀਰਥੁ ਜਾਣ ਮਨੂਆ ਨ੍ਹਾਇਆ।

ਅਥਵਾ ਪਿੰਡ ਭਰਣੇ ਪਤਲਾਂ ਦੇਣੀਆਂ ਕਿਰਿਆ ਬਾਰੀ ਤੇਰੀ ਕਰਣੀ ਦੀਵੇ ਜਗੌਣੇ ਫੁਲ ਗੰਗਾ ਚਿ ਪਾਵਣੇ ਹਰੇ ਰੰਗ ਦੇ ਬਿਬਾਣ ਕਢਣੇ ਪੰਡਤਾਂ ਨੂੰ ਬੁਲਾ ਕੇ ਪੁਰਾਣ ਪੜ੍ਹਣੇ ਜੇ ਬਿਧੀ ਪੱਖ ਵਿਚ ਮੰਨੀਏ ਤਾਂ ਹਰਿ ਸਰ ਪਾਵਏ ਹਰੀ ਦੇ ਨਾਮ ਦੇ ਬਰਾਬਰ ਕੋਈ ਪਦਾਰਥ ਪਾਇਆ ਜਾਵੇਗਾ ਕਦਾਚਿਤ ਨਹੀਂ ਨਾਮ ਹੀ ਹਰੀ ਦਾ ਕਲਿਆਣ ਕਰਨ ਨੂੰ ਸ੍ਰਮਣੀ ਹੈ।

ਸੰਕਾ=ਹਰਿ ਸਰਿ=ਗੰਗਾ ਕਾ ਨਾਮੁ ਭੀ ਹੋ ਸਕਦਾ ਹੈ।

ਉਤਰ :–ਹਰੀ ਦੀ ਨਦੀ ਜੇ ਗੰਗਾ ਨੂੰ ਭੀ ਮੰਨੀਏ ਤਾਂ ਗੰਗਾ ਦੀ ਸਤਿਗੁਰੂ ਜੀ ਨੇ ਆਪ ਸਿਫਤ ਦਸੀ ਹੈ।

ਜਥਾ ਪ੍ਰਮਾਨ :–ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥

ਅਥਵਾ :–ਗੰਗਾ ਜਲੁ ਗੁਰ ਗੋਬਿੰਦ ਨਾਮੁ ॥ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥

ਸ਼ੰਕਾ :–ਬਾਹਿਰਲੀ ਗੰਗਾ ਭੀ ਹੋ ਸਕਦੀ ਹੈ।

ਉਤਰ:–ਬਾਹਿਰਲੀ ਗੰਗਾ ਸਿਫਤਿ ਅਤੇ ਨਾਮੁ ਦੇ ਜਾਪ ਤੋਂ ਵਡੀ ਨਹੀਂ ਹੈ ਸਤਸੰਗਤਿ ਹੀ ਵਡੀ ਹੈ

ਪ੍ਰਮਾਨ :–ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥

ਜਥਾ ;–ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥

ਸਤਿ ਸੰਗਤ ਹੀ ਉਚੀ ਹੈ। ਜਥਾ :–ਤੀਰਥ ਬਡਾ ਕਿ ਹਰਿ ਕਾ ਦਾਸੁ ॥

ਸਤਿ ਸੰਗਤ ਕੀ ਪ੍ਰਾਪਤੀ ਹੀ ਫੁਲ ਪਾਵਣੇ ਹੈ (ਭਾਵ ਸਸਕਾਰ ਤੋਂ ਮਗਰੋਂ ਹੋਰ ਕਛੂ ਨਹੀਂ ਕਰਨਾ ਇਸਨਾਨ ਕਰਾ ਕੇ ਪ੍ਰਾਣੀ ਦਾ ਕੀਰਤਨ ਕਰਦਿਆਂ ਜਾਣਾ ਅੱਧ ਮਾਰਗ ਆਦਿ ਨਹੀਂ ਰਖਣਾ ਅਰਦਾਸ ਕਰ ਕੇ ਅਗਨੀ ਲਾਇ ਦੇਣੀ ਕੀਰਤਨ ਸੋਹਿਲਾ ਪੜ੍ਹਕੇ ਅਰਦਾਸਾ ਕਰ ਦੇਣਾ ਭਾਣਾ ਮੰਨਣਾ ਨਾਮੁ ਜਪਣਾ ਪਾਠ ਪ੍ਰਕਾਸ਼ ਕਰਕੇ ਪ੍ਰਸਾਦਿ ਵਰਤਾਵਣਾ ਦਸਵੇਂ ਦਿਨ ਭੋਗ ਪਾਇ ਦੇਣਾ ਜਥਾ ਸ਼ਕਤਿ ਸੇਵਾ ਕਰਨੀ ਆਦਿਕ ਮਰਯਾਦਾ ਕਰਨੀ ਹੋਰ ਕਛੁ ਨਹੀਂ ਕਰਣਾਂ।)

ਪ੍ਰਸ਼ਨ :–ਏਹੁ ਜੇਹੜੇ ਬਚਨ ਕਹੇ ਹੈਨਿ ਏਹੋ ਮੰਨੀਏ ਹੋਰ ਨਾ ਕਛੂ ਕਰੀਏ।
ਉਤਰ :–ਹਰਿ ਭਾਇਆ ਸਤਿਗੁਰੁ ਬੋਲਿਆ

ਜੋ ਕਰਤਾਰ ਨੂੰ ਭਾਵਦਾ ਹੈ ਓਹੁ ਅਸੀਂ ਬੋਲੇ ਹਾਂ ਇਉਂ ਸਤਿਗੁਰੂ ਜੀ ਨੇ ਆਖਿਆ ਸੀ।

ਪ੍ਰਸ਼ਨ :–ਫੇਰ ਮਹਾਰਾਜ ਨੇ ਕੀ ਹੁਕਮ ਕੀਤਾ ਸੀ ?
ਉਤਰ :–ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥

ਏਤਨੇ ਬਚਨ ਕਰਕੇ ਫੇਰ ਸਤਿਗੁਰੂ ਅੰਤਰਜਾਮੀ ਸ੍ਰੀ ਗੁਰੂ ਅਮਰਦਾਸ ਜੀ ਅਕਾਲ ਪੁਰਖ ਪਿਆਰੇ ਸਾਥ ਮਿਲ ਗਏ ਭਾਵ ਜੋਤੀ ਜੋਤਿ ਸਮਾ ਗਏ ਸਨ।੬।੧।

ਸਤਿ ਸ੍ਰੀ ਅਕਾਲ ॥

'ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥'



'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਮੰਗਲਾਂ ਦੀ ਸੁਧਾਈ ਬਾਰੇ ਭਿੰਡਰਾਂ ਵਿਖੇ ਸੰਤ ਸਮਾਜ ਦੀ ਮਹਾਨ ਇਕੱਤ੍ਰਤਾ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਵਾਹਿਗੁਰੂ ਜੀ ਕਾ ਖਾਲਸਾ ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

* ਗ੍ਰੰਥ *

# ਸ੍ਰੀ ਗੁਰਮੁਖ ਪ੍ਰਕਾਸ਼

## ਮੰਗਲ ਸ੍ਰੀ ਅਕਾਲ ਪੁਰਖ ਜੀ ਕਾ

ਸਵੈਯਾ—ਆਦਿ ਅਨੰਤ ਅਪਾਰ ਕ੍ਰਿਪਾ ਨਿਧ, ਵਾਹਿਗੁਰੂ ਸਤਿ ਰੂਪ ਸੁਹਾਈ ।
ਦੇਸ ਨ ਕਾਲ ਨ ਵਸਤੂ ਪ੍ਰਛੇਦ ਨਾ, ਗੁਣਾਤੀਤ ਸਦਾ ਸੁਖਦਾਈ ।
ਰੂਪ ਨ ਰੰਗ ਹੈ ਏਕ ਅਨਾਹਤਿ, ਘਾਟਿ ਨ ਬਾਢਿ ਨ ਅੰਤ ਨ ਜਾਈ ।
ਪਾਰ ਬ੍ਰਹਮ ਗੁਰੂ ਸਰਬਾਤਮ, ਬੰਦਨ ਕੈ ਦੁਖ ਦੁੰਦ ਮਿਟਾਈ ॥੧॥

## ਸਤਿਗੁਰੂ ਨਾਨਕ ਦੇਵ ਜੀ ਮਹਾਰਾਜ

— ਦੀਰਘ ਤ੍ਰਿਭੰਗੀ ਛੰਦ —

ਗੁਰ ਨਿਰੰਕਾਰੀ ਮੈਂ ਬਲਿਹਾਰੀ, ਆਭ ਨਿਆਰੀ ਆਦਿ ਸਤੇ।
ਸੱਤਾਦਿ ਅਨਾਸੀ ਖੁਦ ਪ੍ਰਕਾਸੀ, ਸਰਬ ਨਿਵਾਸੀ ਜਾਂਉ ਜਤੇ।
ਕਾਮ ਕਟੱਯਾ ਮੋਹ ਚਕੱਯਾ, ਕ੍ਰੋਧ ਬਧੱਯਾ ਲੋਭ ਹਤੇ।
ਅਹੰ ਬਿਧੁੰਸਣ, ਮਾਨ ਪ੍ਰਧੁੰਸਣ, ਮਾਇ ਅਕਰਖਣ ਸੰਤ ਰਤੇ।
ਸਭ ਜਗ ਤਾਰਕ ਪਾਪਨਿ ਟਾਰਕ, ਸਤਿ ਉਬਾਰਕ ਰੂਪ ਅਤੇ।
ਜੈ ਜੈ ਗੁਰ ਨਾਨਕ ਸਭ ਸੁਖ ਦਾਨਕ, ਦ੍ਵੈਤ ਕੋ ਹਾਨਕ ਏਕ ਪਤੇ ॥੨॥

## ਸਤਿਗੁਰੂ ਅੰਗਦ ਦੇਵ ਜੀ ਮਹਾਰਾਜ

ਕਬਿੱਤ—

ਗੁਰੂ ਅੰਗਦ ਅਪਾਰ ਸਦ ਆਪ ਕਰਤਾਰ ਤੁਮ, ਏਕ ਨਿਰਬਿਕਾਰ ਮਹਾ ਰੂਪ ਪ੍ਰਕਾਸੀ ਹੈਂ।
ਪ੍ਰੇਮ ਲਿਵਲੀਨ ਪ੍ਰਭੂ ਗਿਆਨ ਸੁਖ ਸਿੰਧ ਸਭੂ, ਮਹਾ ਬਖਸ਼ਿੰਦ ਗੁਰ ਆਪ ਅਬਿਨਾਸੀ ਹੈਂ।
ਅਜਰ ਜਰਨ ਵਾਰੇ ਰੂਪ ਰੰਗ ਨਹੀ ਜਾਰੇ, ਸਤਿ ਚੇਤਨ ਪਿਆਰੇ ਜਗ ਚਿਤ ਕੇ ਬਿਲਾਸੀ ਹੈਂ।
ਗਿਨੇ ਨਭ ਬੀਚ ਤਾਰੇ ਤਾਰੇ ਗੁਰਸਿਖ ਭਾਰੇ, ਗਿਨੇ ਨਹੀ ਜਾਇ ਸਾਰੇ ਨਮੋ ਸੁਖ ਰਾਸੀ ਹੈਂ ॥੩॥

## ਸਤਿਗੁਰੂ ਅਮਰ ਦਾਸ ਜੀ ਮਹਾਰਾਜ

ਕਬਿੱਤ–

ਜਗਤ ਕੋ ਕੀਆ ਪਾਰ ਗਰੀਬਾਂ ਨੋ ਲੀਆ ਉਬਾਰ, ਕਾਮ ਕ੍ਰੋਧ ਦਿਤੇ ਮਾਰ ਅਮਰ ਦਿਆਰ ਜੀ।
ਰਾਜੇ ਆਏ ਬਨੇ ਦਾਸ ਪ੍ਰੇਮੀ ਸਦ ਸਿਖ ਪਾਸ, ਭਗਤੀ ਪਰੇਮ ਵਾਸ ਅਜਰ ਅਪਾਰ ਜੀ।
ਦ੍ਵੈਤ ਤੇ ਭਰਮ ਚੱਕ ਪੰਗਤਿ ਬਿਠਾਈ ਇਕ, ਆਪ ਰੂਪ ਸਾਰੇ ਤੱਤ੍ਰ ਕੀਆ ਤੈਂ ਪਿਆਰ ਜੀ।
ਧੰਨ ਗੁਰੂ ਅਮਰ ਜੀ ਰੂਪ ਹਰਿ ਅਜਰ ਜੀ, ਬ੍ਰਹਮ ਬੋਧ ਸਗਰ ਜੀ ਨਮੋ ਸੁਖ ਵਾਰ ਜੀ ।।੪।।

## ਸਤਿਗੁਰੂ ਰਾਮਦਾਸ ਜੀ ਮਹਾਰਾਜ

ਸਵੈਯਾ–ਰਾਮਦਾਸ ਗੁਰੂ ਸੁਖ ਰਾਸ ਸਹਾਇਕ, ਆਤਮ ਸੁੱਧ ਕੋ ਬੋਧ ਕਰੱਯਾ।
ਸਰਣਿ ਬਿਨਾ ਭਵ ਸਿੰਧ ਸੋ ਲਾਗਤ, ਧੇਨ ਖੁਰੰ ਸਮ ਸਾਮ ਲੰਘੱਯਾ।
ਪ੍ਰੇਮ ਅਗਾਧ ਗਿਆਨ ਅਬਾਧ ਹੈ, ਹੇ ਗੁਰ ਆਪ ਰਿਦੈ ਘਰ ਕੱਯਾ।
ਤਾਰਨਹਾਰ ਉਬਾਰਨਹਾਰ, ਸਦਾ ਕਰੁ ਬੰਦਨ ਦਾਸ ਸਹੱਯਾ ।।੫।।

## ਸਤਿਗੁਰੂ ਅਰਜਨ ਦੇਵ ਜੀ ਮਹਾਰਾਜ

ਕਬਿੱਤ–

ਅਰਜਨ ਗੁਰਦੇਵ ਮਾਨ ਅਦ੍ਵੈ ਅਖੰਡ ਭਾਨ, ਦੀਆ ਸਤਿਨਾਮੁ ਦਾਨ ਬੋਧ ਉਦੇ ਕੀਨ ਹੈ।
ਜੀਵ ਅਗਿਆਨ ਪਾਇ ਮਾਇਆ ਨੇ ਸੁਵਾਏ ਨੀਂਦ,ਆਪ ਗੁਰੂ ਭਰਮ ਕੋ ਖੰਡ ਖੰਡ ਦੀਨ ਹੈ।
ਆਪ ਸਭ ਰੂਪ ਧਾਰੇ ਚੇਸ਼ਟਾ ਕਰਤ ਵਾਰੇ, ਸਭਹੂੰ ਤੇ ਹੋਂ ਨਿਰਾਰੇ ਅਚਰਜ ਭੀਨ ਹੈ।
ਕਹੂੰ ਜੀਵ ਈਸ ਅਹੇ ਆਪੇ ਆਪ ਰੂਪ ਕਹੇ,ਲੀਲ੍ਹਾ ਹੈ ਨਿਆਰੀ ਨਮੋ ਹੋਇ ਲਿਵ ਲੀਨ ਹੈ ।।੬।।

## ਸਤਿਗੁਰੂ ਹਰਿ ਗੋਬਿੰਦ ਜੀ ਮਹਾਰਾਜ

ਸਵੈਯਾ–ਹਰਿਗੋਬਿੰਦ, *ਸਿੰਘ, ਗੁਰੂ ਸੁਖਦਾਇਕ, ਦੁਸ਼ਟਨਿ ਮ੍ਰਿਗਨਿ ਕਾਟਨਿਹਾਰੇ।
ਗਿਆਨ ਪ੍ਰਕਾਸ਼ਕ ਆਪ ਅਨਾਸਕ, ਦਾਸ ਸਹਾਇਕ ਮੈ ਬਲਿਹਾਰੇ।
ਨਾਮ ਉਚਾਰਤ ਸੰਤ ਉਬਾਰਤ, ਏਕ ਬ੍ਰਹਮ ਮੈ ਬੋਧ ਸਿਖਾਰੇ।
ਧੰਨ ਗੁਰੂ †ਖਟ ‡ਬੇਦ ਬਖਾਨਤ, ਬੰਦਤ ਹੈ ਮੁਨ ਦੇਵ ਬਿਚਾਰੇ ।।੭।।

## ਸਤਿਗੁਰੂ ਹਰਿ ਰਾਇ ਜੀ ਮਹਾਰਾਜ

ਸਵੈਯਾ–ਰੰਕ ਬਿਸਾਲ ਕੀਏ ਹੈਂ ਭੂਪਾਲ, ਕ੍ਰਿਪਾਲ ਗੁਰੂ ਹਰਿ ਰਾਇ ਮਹਾਨਾ।
ਬਾਨੀ ਅਦਬ ਸਿਖਾਵਨ ਕਾਰਨ, ਚੋਟ ਸਹੀ ਮਧੁ ()ਜਾਨੁ ਠਿਕਾਨਾ।
ਨਾਮੁ ਵਾਹਿਗੁਰੂ ਦੀਨ ਦਿਆਲ, ਸੁ ਆਤਮ ਏਕ ਸੰਣੀ ਭਗਵਾਨਾ।
ਅਚੁਤ ਰੂਪ ਸਦਾ ਸੁਖਦਾਇਕ, ਬੰਦਨ ਕੈ ,ਦੇਹਿ ਨਾਮੁ ਕੋ ਦਾਨਾ ।।੮।।

---

* ਸ਼ੇਰ ਦੇ ਸਮਾਨ। † ੬ ਸ਼ਾਸ਼ਤ੍ਰ। ‡ ਚਾਰ ਬੇਦ। () ਗੋਡਾ।

# ਸਤਿਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ

ਸਸ ਬੰਦਨਾ ਛੰਦ :–

ਹਰਿ ਕ੍ਰਿਸ਼ਨ ਦਿਆਲੂ ਸਕਤਿ ਬਿਸਾਲੂ, ਕਰਤਾ ਪਾਲੂ ਏਕ ਤੁਹੀ।
ਬੈਸ ਕਿਸ਼ੋਰਾ ਗਿਆਨ ਅਮੋਰਾ, ਨਾਸਕ ਚੋਰਾ ਟੇਕ ਮੁਹੀ।
ਰਜੁ ਤਮੁ ਟਾਰੀ ਸਤੋ ਕਿਨਾਰੀ, ਸੇਵਕ ਤਾਰੀ ਭਵ ਹਾਰੀ।
ਨਹ ਕੋਇ ਸਹਾਈ ਬਿਪਤਾ ਮਾਹੀ, ਰੱਖਕ ਤਾਹੀ ਗੁਰ ਵਾਰੀ।
ਸਿਵ ਆਦਿ ਧਿਆਵੈ ਅੰਤ ਨ ਪਾਵੈ, ਮਹਿਮਾ ਭਾਵੈ ਸੂਬ ਸੁਹੀ।
ਬ੍ਰਹਮਾ ਬਿਸ਼ਨੰ ਜਾਪਤਿ ਕ੍ਰਿਸ਼ਨੰ, ਬਾਵਨ *ਜਿਸਨੰ †ਨਮਸ਼ ਤੁਹੀ ॥੯॥

# ਸਤਿਗੁਰੂ ਤੇਗ ਬਹਾਦਰ ਜੀ ਮਹਾਰਾਜ

– ਸਸ ਬਦਨਾ ਛੰਦ –

ਤੇਗ ਬਹਾਦਰ ਸਭ ਕੇ ਕਾਦਰ, ਸਿਮਰੇ ਹਾਦਰ ਹੋਵਤ ਹੈ।
ਅਜਮਤਿ ਭਾਰੀ ਨਾਹਿ ਦਿਖਾਰੀ, ਕਹਿਰ ਉਚਾਰੀ ਜੋਵਤ ਹੈ।
ਭਰਮ ਮਿਟੱਯਾ ਧਰਮ ਸਿਖੱਯਾ, ਸਰਬ ਸਮੱਯਾ ਆਪ ਪ੍ਰਭੂ।
ਵੈਰਾਗੁ ਸਰੂਪਾ ਪ੍ਰੇਮ ਅਨੂਪਾ, ਗਿਆਨ ਕੇ ਭੂਪਾ ਬਾਪ ਸਭੂ।
ਸ਼ਾਂਤਿ ਸਹਾਇਕ ਦੁਸ਼ਟ ਦਬਾਇਕ, ਕਰਮ ਕੰਡਾਇਕ ਖੋਵਤ ਹੈ।
ਨੌਮੇ ਸਾਹਿਬ ਚਰਿਤ ਅਜਾਇਬ, ਨੇਮ ਨਿਬਾਹਿਬ ਸੋਹਿਵਤ ਹੈ ॥੧੦॥

# ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਕਬਿੱਤ–

ਸ੍ਰੀ ਗੁਰੂ ਗੋਬਿੰਦ ਸਿੰਘ ਤਾਂਘ ਲਗੀ ਬਿੰਦ ਬਿੰਦ, ਵਾਰ ਦੇਵਾਂ ਜਿੰਦ ਜਿੰਦ ਵੇਖ ਲਾਂ ਦੀਦਾਰ ਮੈ।
ਦੀਦਨੇ ਬਿਛਾਈ ਕਰਾਂ ਮਨ ਤਨ ਬੇਚ ਧਰਾਂ, ਸੂਧਾ ਸੇਜ ਜੀਵ ਮਰਾਂ ਜਾਵਾਂ ਬਲਿਹਾਰ ਮੈ।
ਬਲ ਤਿ ਹਮਾਰਾ ਮਨ ਆਵੋ ਕਦੇ ਚਿਦਾਘਨ, ਲੇਵੋ ਕੰਠ ਲਾਇ ਜਨ ਪਰਉਪਕਾਰ ਮੈ।
ਬ੍ਰਹਮ ਬੋਧ ਦਾਤੇ ਗੁਰੂ ਪ੍ਰੇਮ ਬੀਰ ਰਸ ਪੁਰੂ, ਨਿਆਰਾ ਤੇ ਸਰਬ ਉਰੂ ਨਮੋ ਕਰਤਾਰ ਮੈ ॥੧੧॥

ਏਕ ਘੜੀ ਜੁਗ ਸਮ ਨਰ ਨਾਰੀ ਹੈਨ ਜਮ, ਤੇਰੇ ਬਿਨਾ ਕੌਨ ਮਮ ਸੁਨੀਏ ਦਿਆਲ ਜੀ।
ਖਾਣੇ ਹੈ ਪਥਰ ਸਾਨ ਪੀਣੇ ਬਿਖ ਰਸ ਆਨ, ਰਚਨਾ ਬਗੀਚੇ ਹਾਨ ਅਸ ਮਮ ਹਾਲ ਜੀ।
ਸੇਜ ਹੈ ਕਟਾਰੀ ਜਿਵੇਂ ਸੋਵਨਾ ਮਰਨ ਇਵੇਂ, ਪੈਹਨਣਾ ਮਸਾਣ ਤਿਵੇਂ ਤੀਰ ਫੂਲ ਮਾਲ ਜੀ।
ਭੋਗ ਸਮ ਬਿਸ਼ਟਾ ਕੇ ਪਾਰਾ ਖੰਡ ਮਿਸਟਾ ਕੇ, ਤੇਰੀ ਬਿਨਾ ਦ੍ਰਿਸ਼ਟਾ ਕੇ ਦਰਸ ਦਿਖਾਲ ਜੀ ॥੧੨॥

---

* ਇੰਦਰ। †ਨਮਸ਼ਕਾਰ।

ਜੋਗਿ ਭੇਸ ਹੋਇ ਰਹਾਂ ਧੂਰ ਦੀ ਭਭੂਤ ਲਹਾਂ, ਧਿਆਨ ਵਾਲੀ ਪਾਤੀ ਸਿਉਂ ਗੁਰੂ ਜੀ ਚਿਤਾਟਦਾ।
ਅਖਾਂ ਦੀ ਲਲਾਈ ਸੰਦਾ ਸੁਭਰ ਵਿਛਾਇ ਦਿੰਦਾ, ਅੰਗਨਿ ਅਚੰਚਲਿ ਦਾ ਪਲੰਘ ਸਵਾਰਦਾ।
ਰਿਦੇ ਦੀ ਉਮੰਗ ਹੋਈ ਨੈਨ ਨੀਰ ਬਹੇ ਜੋਈ, ਸਤਿਗੁਰ ਦੁਖ ਖੋਈ ਚਰਨ ਪਖਾਰਦਾ।
ਧੰਨ ਗੁਰੂ ਦਰਸ਼ਨ ਦੇਵਣਾ ਅਨਾਥਾਂ ਜਨ, ਰਿਦੇ ਮਧ ਵਸੇ ਘਨ ਆਪਾ ਨਾ ਦਿਖਾਰਦਾ ॥੧੩॥

ਮੁਖ ਵਿਚ ਘਾਸ ਮੇਰੇ ਪੱਲਾ ਗਲ ਵਿਚ ਫੇਰੇ, ਦਰਸ਼ਨ ਦੀ ਤਾਂਘ ਤੇਰੇ ਦਾਨ ਗੁਰੂ ਦੀਜੀਏ।
ਇਹੋ ਮੇਰੀ ਇਛ ਗੁਰੂ ਕਾਮਨਾ ਸਰਬ ਪੂਰੁ, ਨਾਮੁ ਲਿਵ ਲਾਇ ਧੁਰੂ ਪ੍ਰੇਮ ਰਸ ਪੀਜੀਏ।
ਚਾਰ ਜੁਗ ਫੇਰ ਹੋਏ ਅਜੇ ਨਾ ਦਰਸ ਜੋਏ, ਸਦਾ ਪ੍ਰਕਾਸ਼ ਲੋਏ ਕੈਸੇ ਕੈ ਪਤੀਜੀਏ।
ਬਾਜ ਤੇ ਸਵਾਰ ਸੋਹੇ ਕਲਗੀ ਪ੍ਰਕਾਸ਼ ਮੋਹੇ, ਬਾਰ ਬਾਰ ਬੰਦ ਦੋਏ ਦਰਸ਼ਨ ਕੀਜੀਏ ॥੧੪॥

ਰਿਦੇ ਕੇ ਨਿਵਾਸੀ ਗੁਰੂ ਸਰਬ ਬਿਆਪੀ ਆਪ, ਸੂਖਮ ਸਥੂਲ ਰੂਪ ਆਪੇ ਤੁਮ ਧਾਰਿਆ।
ਕਹੂੰ ਪ੍ਰੇਮ ਰੰਗ ਰੰਗੇ ਬੀਰ ਰਸ ਪੂਰ ਚੰਗੇ, ਹੋਇਕੇ ਜਗਤ ਗੁਰੂ ਜਗ ਤਾਈਂ ਤਾਰਿਆ।
ਵਾਹਿਗੁਰੂ ਰੂਪ ਧਰਾ ਸੰਗਤਾਂ ਨਿਹਾਲ ਕਰਾ, ਨਿਤ ਨਿਤ ਦਰਸ਼ਨਾਂ ਤੋਂ ਜਾਵਾਂ ਬਲਿਹਾਰਿਆ।
ਨਿਰਗੁਣ ਸਰਗੁਣ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ, ਹਉਮੈ ਮਿਟੇ ਨਾਮੁ ਮਿਲੇ ਨਦਰੀ ਪਿਆਰਿਆ॥੧੫॥

## ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ

ਕਬਿੱਤ–

ਬ੍ਰਹਮਾ ਬਿਸ਼ਨ ਤੇ ਮਹੇਸ਼ ਜਿਸ ਖੋਜਦੇ ਨੇ, ਕ੍ਰਿਸ਼ਨ ਤੇ ਰਾਮ ਗੁਣ ਕਰੇ ਵਖਿਆਨ ਹੈ।
ਨਰ ਸਿੰਘ ਕਲਕੀ ਤੇ ਬਾਵਨ ਪਰਸਰਾਮ, ਗੋਰਖ ਸੇ ਸਿੱਧ ਜਿਸ ਲੋਚਦੇ ਧਿਆਨ ਹੈ।
ਦੱਤਾ ਤ੍ਰੇਉ ਰਿਖੀ ਮੁਨੀ ਲੋਮਸ ਕਪਲ ਜੈਸੇ, ਪੈਕੰਬਰ ਤੇ ਰਵਿ ਸਸਿ ਚਾਹੇ ਜਿਸ ਗਿਆਨ ਹੈ।
ਸੋਈ ਨਿਰਾਧਾਰ ਗੁਰੂ ਗ੍ਰੰਥ ਜੀ ਕੋ ਰੂਪ ਧਰ, ਨਾਮੁ ਨਾਮੀ ਅਭੇਦ ਹੋਇ ਦਰਸ਼ਨ ਦਾਨ ਹੈ ॥੧੬॥

ਸ੍ਰੀ ਗੁਰੂ ਨਾਨਕ ਦੇ ਰੂਪ ਦਸਮੇਸ਼ ਗੁਰੂ, ਪੰਜ ਪਿਆਰੇ ਦੁਆਰਾ ਪੰਥ ਖਾਲਸਾ ਸਜਾਇਆ ਹੈ।
ਸਤਿਗੁਰੂ ਗ੍ਰੰਥ ਰੂਪ ਆਪ ਦਾ ਬਣਾਇ ਗੁਰਾਂ, ਸਾਰੇ ਜਗ ਤਾਂਈਂ ਪੱਲਾ ਬਾਨੀ ਦਾ ਫੜਾਇਆ ਹੈ।
ਬਾਨੀ ਨੂੰ ਕਮਾਇ ਸਿਖ ਸੰਤ ਪਰਗਟ ਭਏ, ਸਤਿਗੁਰ ਸ਼ਬਦੁ ਕੋ ਰਿਦੇ ਮੇ ਬਸਾਇਆ ਹੈ।
ਬਾਨੀ ਰੂਪ ਗੁਰੂ ਭਏ ਬਾਨੀ ਸਤਿਗੁਰੂ ਅਹੇ, ਹੋਇ ਕੇ ਪ੍ਰਤੱਖ ਗੁਰਾਂ ਦਰਸ ਦਿਖਾਇਆ ਹੈ ॥੧੭॥

ਦੋਹਿਰਾ–ਕਲਿ ਅਗਿਆਨ ਅੰਧੇਰ ਹੈ, ਸਭ ਨਰ ਡੂਬਤ ਜਾਹਿ।
ਬੋਹਿਥ ਗੁਰੂ ਗ੍ਰੰਥ ਜੀ, ਖੇਵਟ ਸ਼ਬਦੁ ਤਰਾਹਿ ॥੧੮॥

ਗੁਰੂ ਗ੍ਰੰਥ ਜੀ ਗੁਰੂ ਹੈ, ਗੁਰ ਨਾਨਕ ਕੋ ਰੂਪ।
ਪਿਆਰ ਧਰੈ ਗੁਰ ਸ਼ਬਦੁ ਮੈ, ਹਉਮੈ ਨਾਸੈ ਭੂਪ ॥੧੯॥
ਦਰ ਦਰਸ਼ਨ ਸਹਜੈ ਹੋਵੈ, ਮੁਕਤਿ ਬਿਕੁੰਠ ਤਿਆਗ।
ਜਲ ਜਿਉਂ ਮਿਲ ਜਲ ਕੇ ਵਿਖੇ, ਬ੍ਰਹਮ ਮਿਲੈ ਵਡਭਾਗ ॥੨੦॥
ਪਾਰਬ੍ਰਹਮੁ ਨਾਨਕ ਗੁਰੂ, ਗੁਰ ਗੋਬਿੰਦ ਸਿੰਘ ਆਪ।
ਸ੍ਰੀ ਗੁਰੂ ਗ੍ਰੰਥ ਜੀ ਜੋਤਿ ਮੈ, ਬੰਦਨ ਕੋਟ ਅਲਾਪ ॥੨੧॥

# ਗੁਰੂ ਸਤਿ ਸੰਗਤਿ ਖਾਲਸਾ ਪੰਥ

ਕਬਿੱਤ-

ਵਾਹਿਗੁਰੂ ਕਾ ਖਾਲਸਾ ਸੰਗਤਿ ਬਣਾਈ ਗੁਰਾਂ, ਮਨਮਤਿ ਤਿਆਗ ਗੁਰਮਤਿ ਲਿਵ ਲਾਈ ਹੈ।
ਸ਼ਸਤ੍ਰ ਸਜਾਏ ਤਨ ਰਖਿਆ ਦੀਨਨ ਕਰੈ, ਰਿਦੈ ਗੁਰੂ ਨਾਮੁ ਧਰੈ ਸਦਾ ਸੁਖ ਦਾਈ ਹੈ।
ਆਪਾ ਨਾ ਜਨਾਵੈ ਏਕੋ ਸਤਿਗੁਰੂ ਭਾਵੈ ਜਿਨ, ਦੁਸ਼ਟਨਿ ਖਪਾਵੈ ਮਨ ਰਾਖੇ ਨਿਰਮਾਈ ਹੈ।
ਆਠੋ ਪਹਿਰ ਬਿਸਰੇ ਨਾ ਵਾਹਿਗੁਰੂ ਪ੍ਰੇਮ ਸਦਾ, ਐਸੇ ਗੁਰੂ ਖਾਲਸੇ ਕੋ ਬੰਦਨਾ ਮੈ ਗਾਈ ਹੈ ॥੨੨॥
ਪਿਆਰੇ ਦਯਾ ਸਿੰਘ ਜੀ ਧਰਮ ਸਿੰਘ ਸੂਰਬੀਰ, ਹਿੰਮਤ ਸਿੰਘ ਜੀ ਮੁਹਕਮ ਸਿੰਘ ਜਾਨੀਏ।
ਭਾਈ ਸਾਹਿਬ ਸਿੰਘ ਜੀ ਪਿਆਰੇ ਪੰਜ ਖਾਲਸਾ ਹੈਂ,ਸੀਸ ਵਾਰ ਹਉ ਮੇਟਿ ਭਏ ਬ੍ਰਹਮ ਗਿਆਨੀਏ।
ਸਾਹਿਬ ਅਜੀਤ ਸਿੰਘ ਸਾਹਿਬ ਜੁਝਾਰ ਸਿੰਘ, ਜੋਰਾਵਰ ਸਿੰਘ ਜੀ ਤੇ ਫਤੇ ਸਿੰਘ ਮਾਨੀਏ।
ਚਾਰ ਸਾਹਿਬਜ਼ਾਦੇ ਚਾਲੀ ਮੁਕਤੇ ਸ਼ਹੀਦ ਸਿੰਘ,ਭਾਈ ਬੁਢਾ ਸਾਹਿਬ ਆਦਿ ਬੰਦਨਾ ਮੈ ਗਾਨੀਏ।੨੩।
ਕੁਰਹਿਤਾਂ ਤੋਂ ਬਚ ਰਹੇ ਕਕਾਰਨਿ ਕੀ ਰਹਿਣੀ ਚਹੇ,ਬਾਣੀ ਨਿਤ ਨੇਮੀ ਸਿੰਘ ਖਾਲਸਾ ਸੁਜਾਨ ਹੈ।
ਨਾਮੁ ਅਭਿਆਸੀ ਹੋਣਾ ਪ੍ਰੇਮ ਪ੍ਰਤੀਤ ਰਚੇ, ਪੂਰਨ ਪ੍ਰਕਾਸ਼ ਜੋਤਿ ਰਿਦੈ ਪ੍ਰਗਟਾਨ ਹੈ।
ਬਿਨ ਅਕਾਲ ਮਾਨੇ ਨਾਹਿ ਆਂਖ ਤਰੇ ਆਨੇ ਨਾਹਿ, ਹੋਇ ਅਪ੍ਰੋਖ ਗਿਆਨ ਏਕ ਰਸ ਧਿਆਨ ਹੈ।
ਅੰਤਰਿ ਬਾਹਰ ਅਨਹਦ ਲਿਵਲਾਗੀ ਜਾਹਿ, ਵਾਹਿਗੁਰੂ ਰਸ ਭਿੰਨੇ ਆਪਾ ਬਿਸਰਾਨ ਹੈ ॥੨੪॥
ਭਗਤ ਕਬੀਰ ਨਾਮ ਦੇਉ ਰਵਿਦਾਸ ਧੰਨਾ, ਬੇਣੀ ਤ੍ਰਿਲੋਚਨ ਫਰੀਦ ਜੀ ਪਛਾਨੀਏ।
ਪਰਮਾਨੰਦ ਰਾਮਾਨੰਦ ਭੀਖਨ ਤੇ ਪੀਪਾ ਸੈਣ, ਸੂਰਦਾਸ ਜੈ ਦੇਵ ਸਧਨਾ ਜੀ ਮਾਨੀਏ।
ਆਦਿ ਅੰਤਿ ਮਧ ਮਾਹਿ ਹੋਏ ਹੈਨਿ ਹੋਹਿ ਜੋਈ, ਸਭ ਸੰਤੁ, ਭਗਤੁ, ਸਿੰਘ ਲਿਵ ਲਾਈ ਜਾਨੀਏ।
ਸਭਨਾ ਕੋ ਵਾਰ ਵਾਰ ਬੰਦਨਾ ਹੈ ਕਰ ਜੋਰ, ਸੀਸ ਧਰ ਪਰ ਧਰ ਪ੍ਰੇਮ ਸਿਖੀ ਦਾਨੀਏ ॥੨੫॥

ਦੋਹਿਰਾ-ਕੀਨ ਕਮਾਈ ਸ਼ਬਦੁ ਜਹਿ, ਆਤਮ ਬ੍ਰਿਤਿ ਟਿਕਾਇ।
ਤਿਨ ਸਭ ਗੁਰੂ ਪਿਆਰਿਆਂ, ਨਮਸ਼ਕਾਰ ਧਰ ਭਾਇ ॥੨੬॥
ਵਾਹਿਗੁਰੂ ਪੂਰਨ ਲਖੇ, ਜੀਵ ਭਾਵ ਬਿਸਰਾਇ।
ਮਨ ਇੰਦਰੇ ਤਨ ਜੀਤਿਆ, ਪ੍ਰੇਮ ਰਿਦੇ ਅਧਿਕਾਇ ॥੨੭॥

ਕਬਿੱਤ-

ਖਾਲਸਾ ਸਰੂਪ ਗੁਰ ਚੇਲਾ ਭਏ ਆਪ ਪ੍ਰਭ, ਸਭ ਗੁਰ ਭਾਈ ਮਿਲ ਕੀਤਾ ਫੁਰਮਾਨ ਹੈ।
ਅੰਮ੍ਰਿਤ ਛਕਾਇ ਨਾਮੁ ਲਿਵ ਜੋੜੀ ਆਪ ਗੁਰੂ, ਸਤਿ ਰੂਪ ਬੋਧ ਦੀਨ ਆਪ ਭਗਵਾਨ ਹੈ।
ਸਤਿਨਾਮੁ ਸਤਿ ਗਿਆਨ ਪਾਰਬ੍ਰਹਮ ਏਕ ਧਿਆਨ, ਪੰਚ ਕੋਸ਼ ਪਰੇ ਤਿੰਨ ਗੁਣ ਤਜਵਾਨ ਹੈ।
ਦੇਹ ਅਭਿਮਾਨ ਮੇਟਿ ਸੰਗਤਿ ਜਣਾਇ ਆਪ, ਬੰਧਨ ਮੁਕਤਿ ਨਮੋ ਰੂਪ ਪ੍ਰਗਟਾਨ ਹੈ ॥੨੮॥

ਦੋਹਿਰਾ-ਗੁਰੂ ਪੰਥ ਕੋ ਬੰਦਨਾ, ਪੁਨ ਪੁਨ ਸੀਸ ਨਿਵਾਇ।
ਸਤਿ ਸੰਗਤਿ ਗੁਰ ਖਾਲਸਾ, ਜੀਵਨ ਮੁਕਤਿ ਦਿਸਾਇ ॥੨੯॥
ਨਿਰਗੁਣ ਸਰਗੁਣ ਰੂਪ ਇਕ, ਸਤਿ ਸੰਗਤਿ ਤੇ ਪਾਇ।
ਵਾਹਿਗੁਰੂ ਜੀ ਕਾ ਖਾਲਸਾ, ਫਤੇ ਵਾਹਿਗੁਰੂ ਗਾਇ ॥੩੦॥

## ਬ੍ਰਹਮ ਬਿਦਿਆ ਦਾਤੇ ਸੰਤ ਗਿਆਨੀ ਸੁੰਦਰ ਸਿੰਘ ਜੀ ਸਾਹਿਬ

ਕਬਿੱਤ–

ਰਹਿਣੀ ਵਾਲੇ ਸੰਤਨ ਕੀ ਢੂੰਢਿ ਕੀਤੀ ਦੇਸ ਦੇਸ,ਕਹਿਣੀ ਵਾਲੇ ਮਿਲੇ ਨਹੀ ਰਹਿਣੀ ਕੋ ਪਿਆਰ ਹੈ।
ਭਜਨ ਮੈ ਰੰਗੇ ਜਿਹੜੇ ਬ੍ਰਹਮੁ ਕੋ ਨ ਬੋਧ ਕਹੈਂ, ਬ੍ਰਹਮੁ ਰੂਪ ਗਿਆਨ ਵਾਲੇ ਧਾਰਨਾ ਨਾ ਧਾਰ ਹੈ।
ਨਾਮੁ ਰਸ ਭਿੰਨੇ ਹੋਹਿ ਬ੍ਰਹਮੁ ਗਿਆਨ ਸੋਹਿ, ਲਭਿਆ ਨ ਕੋਈ ਕੀਤੀ ਖੋਜੁ ਮੈਂ ਅਪਾਰ ਹੈ।
ਫਿਰਤ ਫਿਰਤ ਭੇਟੇ ਸਿੰਘ ਮਹਾ ਪੁੰਨ ਜਾਗੇ ਬ੍ਰਹਮ ਬੋਧ ਦਾਤੇ ਨਾਮੁ ਰੰਗ ਇਕਸਾਰ ਹੈ ॥੩੧॥
ਆਏ ਸਾਮ ਜੋਈ ਸੁੱਧ ਰਿਦੇ ਧਾਰ ਕਰ ਬੁੱਧ, ਹੋ ਗਏ ਪ੍ਰਬੁੱਧ ਨਹੀ ਸਹਸਾ ਪਛਾਨੀਐ।
ਸੁੰਦਰ ਮ੍ਰਿਗਰਾਜ ਨਾਉ ਸੋਹਣਾ ਸੰਤ ਜੀ ਕਾ, ਗੁਰੂ ਗ੍ਰੰਥ ਜੀ ਕੀ ਕਥਾ ਕੀਰਤਨਿ ਗਾਨੀਐ।
ਏਕ ਏਕ ਤੁਕ ਮਾਹਿ ਪੜਦੇ ਭਰਮ ਤੋੜ, ਆਤਮਾ ਗਿਆਨ ਨਾਮੁ ਪਰਚਾ ਮਹਾਨੀਐ।
ਤ੍ਰਿਗੁਣ ਅਤੀਤ ਦੇਸ ਦੇਂਦੇ ਹੈਂ ਦਿਖਾਇ ਝੱਟ, ਸੁਣੇ ਕਥਾ ਆਇ ਮਨ ਰੁਕੈ ਸ਼ਾਂਤਿ ਪਾਨੀਐ ॥੩੨॥
ਸੁਧਾ ਕੇ ਤੜਾਗ ਹੋਂ ਕਿ ਚੰਦਨ ਕੇ ਬਾਗ ਹੋਂ, ਕਿ ਪ੍ਰੇਮੀਓ ਕੇ ਰਾਗ ਹੋਂ ਕਿ ਸੁਰ ਤਰ ਸਾਨੀਐ।
ਰੌਸ਼ਨ ਦਿਮਾਗ ਹੋਂ ਕਿ ਸੂਰਜ ਚਿਰਾਗ ਹੋਂ, ਕਿ ਤੀਬਰ ਵਿਰਾਗ ਹੋਂ ਕਿ ਸ਼ਾਤਿ ਰਜਧਾਨੀਐ।
ਕਰੁਣਾ ਕੇ ਸਾਗਰ ਹੋਂ ਜਗਤ ਉਜਾਗਰ ਹੋਂ, ਸ਼ੁਭ ਗੁਣ* ਆਗਰ ਹੋਂ ਬੰਧਨ ਕੇ ਹਾਨੀਐ।
ਤਤ ਹੂੰ ਕੇ ਬੇਤੇ ਹੋਂ ਕਿ ਭਗਤੀ ਕੇ ਚੇਤੇ ਹੋਂ, ਕਿ ਜਗੁ ਸਿੰਧ ਸੇਤੇ ਹੋਂ ਕਿ ਸੰਤ ਸੁਖ ਦਾਨੀਐ ॥੩੩॥

ਸਵੈਯਾ–ਸ਼ਾਂਤਿ ਸਰੂਪ ਅਨੂਪ ਪੁਰਾਤਨਿ, †ਤਾਤ ਨ ਕਾਹਿ ਪਦਾਰਥ ਆਹੀ।
ਕਉਨ ਦਿਓਂ ਉਪਮਾ ਤਿਹ ਕੀ, ਕੋ ਜਾਂ ਜਗ ਭੀਤਰ ਦੀਸਤ ਨਾਹੀ।
ਸਤਿ ਧਰੇ ਸੰਤੋਖ ਧਰੇ, ਅਤਿ ਪ੍ਰੇਮ ਭਰੇ ਸੁਖ ਸਿੰਧ ਸਮਾਹੀ।
ਬ੍ਰਿਤਿ ਸਦਾ ਇਕ ਚਿੰਤਨਿ ਚੇਤਨਿ, ਜਾਂ ਜਗੁ ਕੋ ਨ ਤਰੰਗ ਉਠਾਹੀ ॥੩੪॥

ਦੋਹਿਰਾ–ਸੁੰਦਰ ਹਰਿ ਪ੍ਰਮਾਤਮਾ, ਨਾਮੁ ਪ੍ਰੇਮ ਦਾਤਾਰ।
ਬ੍ਰਹਮੁ ਗਿਆਨ ਮੋਕਉ ਦੀਓ, ਨਮਸ਼ਕਾਰ ਸੁਖ ਕਾਰ ॥੩੫॥

## ਅੰਮ੍ਰਿਤ ਨਾਮੁ ਦੀ ਮਹਿਮਾ

ਕਬਿੱਤ–

ਵਾਹਿਗੁਰੂ ਅਗਮੁ ਅਗੋਚਰ ਅਗਾਧ ਜੋਈ, ਤਾਹਿ ਕੋ ਬਖਾਨੈ ਗੁਰੂ ਅੰਮ੍ਰਿਤ ਨਾਮੁ ਹੈ।
ਜਾਂ ਕੋ ਨਾ ਅਧਾਰ ਜਗੁ ਹੂੰ ਮੈ ਕਛੁ ਜਾਨਿਓ ਜਾਇ, ਜੋਊ ਸਭ ਜਗੁ ਕੋ ਅਧਾਰ ਆਪਿ ਰਾਮੁ ਹੈ।
ਜੋਊ ਨਾ ਪ੍ਰਕਾਸ਼ਮਾਨ ਹੋਤ ਖਟ ਜੋਤਿ ਹੂੰ ਤੇ, ਜਾਹੀ ਤੇ ਪ੍ਰਕਾਸ਼ਮਾਨ ਜਗੁ ਜੋਤਿ ਧਾਮੁ ਹੈ।
ਜੋਈ ਅਜ ਅਕ੍ਰੈ ਅਬਿਨਾਸੀ ਆਦਿ ਅੰਤਿ ਬਿਨ, ਅਚਰਜ ਚੇਤਨਿ ਗਿਆਨ ਅਭਿਰਾਮੁ ਹੈ ॥੩੬॥
ਵਾਹਿਗੁਰੂ ਆਪ ਹੀ ਅਖਾਂਵਦਾ ਸੋ ਜੋਤਿ ਰੂਪ, ਸਤਿਗੁਰੂ ਸਬਦੀਂ ਹੀ ਪਾਈਐ ਸਚੁ ਸੋਈ ਹੈ।
ਵਾਹਿਗੁਰੂ ਸਿਫਤ ਸਲਾਹਿ ਗੁਰਮੁਖ ਬੂਝੈ, ਸਚੁ ਬਾਣੀ ਸਾਥ ਸਚੁ ਰੂਪ ਪਾਵੈ ਲੋਇ ਹੈ।
ਵਾਹਿਗੁਰੂ ਜਾਪੁ ਕਰ ਵਾਹਿਗੁਰੂ ਪਾਈਅਤਿ, ਮਸਤਕ ਲੇਖ ਲਿਖੇ ਪ੍ਰਾਪਤ ਸੋ ਹੋਇ ਹੈ।
ਵਾਹਿਗੁਰੂ ਸ਼ਬਦੁ ਸੇ ਰਸਨਾ ਸੁਹਾਈਅਤਿ, ਪੂਰੇ ਭਾਗ ਨਾਮੁ ਪਾਵੈ ਆਇ ਨਰ ਕੋਇ ਹੈ ॥੩੭॥

---

* ਖਾਨ। † ਇੱਛਾ।

ਦੋਹਿਰਾ—ਨਿਰਗੁਣ ਸਰਗੁਣ ਰੂਪ ਜੋ, ਤਾਂ ਕੋ ਪ੍ਰਾਪਤ ਦੇਤ ।
ਨਾਮ ਅੰਮ੍ਰਿਤ ਜੋ ਪੀਵਤੇ, ਅਭੇਦ ਰੂਪ ਨਿਰਖੇਤ ॥੩੮॥
ਕੋਟਿ ਜਨਮੁ ਕੇ ਵਿਛੁੜੇ, ਮੇਲੈ ਤੁਰਤ ਅਕਾਲ ।
ਮਨ ਰਸੁ ਲਿਵ ਲਾਗੈ ਜਬੈ, ਪਾਵੈ ਰੂਪ ਰਸਾਲ ॥੩੯॥
ਨਦਰਿ ਕਰੇ ਨਾ ਵੀਸਰੇ, ਵਾਹਿਗੁਰੂ ਗੁਰ ਮੰਤ ।
ਗੂੰਗੇ ਜਿਉਂ ਗੁੜ ਖਾਇਆ, ਅਕਥ ਕਥਾ ਬੇਅੰਤ ॥੪੦॥

## ਸ੍ਰੀ ਗੁਰਮੁਖ ਪ੍ਰਕਾਸ਼ ਰਚਣ ਦਾ ਕਾਰਣ

ਕਵਿਓ ਵਾਚ ॥ ਸਵੈਯਾ ॥

ਸ੍ਰੀ ਹਜ਼ੂਰ ਸਦਾ ਸਚ ਖੰਡ, ਸੁ ਬੈਠੇ ਹੁਤੇ ਗੁਰ ਧਿਆਨ ਲਗਾਈ ।
ਨਾਮੁ ਪ੍ਰੇਮ ਪ੍ਰਵਾਹ ਵਹਿਓ ਮਨ, ਗਿਆਨ ਸਰੂਪ ਮੈ ਬ੍ਰਿਤ ਟਿਕਾਈ ।
ਤ੍ਰਿਪੁਟੀ ਭੇਦ ਅਖੰਡ ਗੁਰੂ ਹਰਿ, ਆਪਨੋ ਰੂਪ ਦੀਓ ਚਮਕਾਈ ।
ਸੋਇ ਰੂਪ ਵਸਿਓ ਨਹਿ ਧਿਆਨ ਛੁਟਿਓ, ਮਨ ਕੀ ਗਿਣੰਤੀ ਸਗਲੀ ਬਿਸਰਾਈ ॥੪੧॥
ਤਬ ਏਕ ਪ੍ਰਕਾਸ਼ ਅਖੰਡ ਭਯੋ, ਧੁਨਿ ਏਕੰਕਾਰ ਰਹੀ ਸੁਖਦਾਈ ।
ਗੁਰਮੁਖ ਸਿੱਖ ਭਏ ਜਗ ਤਾਰਕ, ਕੀਨ ਭਲੇ ਉਪਕਾਰ ਕਮਾਈ ।
ਦੇਹ ਉਪਦੇਸ਼ ਕੀਏ ਜਗ ਪਾਰ, ਸੁ ਸੇਵਾ ਪ੍ਰੇਮ ਕਰੇ ਹਰਖਾਈ ।
ਗਿਆਨ ਧਿਆਨ ਪ੍ਰੇਮ ਗੁਰੂ ਘਰ, ਧਾਰ ਗਰੀਬੀ ਨ ਸ਼ਕਤਿ ਦਿਖਾਈ ॥੪੨॥
ਪੰਚ ਬਿਕਾਰ ਜਿਤੇ ਜਿਨਹੂੰ, ਸੱਤਿ ਦਯਾ ਕਰ ਪੰਚ ਸਹਾਈ ।
ਪੰਚ ਬਿਖੇ ਖਿਨ ਚੂਰ ਕਰੇ ਜਿਨ, ਪਾਂਚੋ ਤੱਤ ਕੀ ਰਹਿਤ ਰਖਾਈ ।
ਪੰਚ ਕਕਾਰ ਧਰੇ ਤਨ ਰਾਜਤ, ਪੰਚ ਕੁਰਹਿਤਾਂ ਤਿਆਗ ਸਦਾਈ ।
ਪੰਚਨਿ ਅੰਮ੍ਰਿਤ ਪਾਨ ਕਰੇ ਸਿੰਘ, ਵਾਹਿਗੁਰੂ ਇਕ ਲੇ ਜਿਨ ਪਾਈ ॥੪੩॥
ਮਨ ਜੀਤ ਪ੍ਰਾਣ ਜਿਤੇ ਜਿਨਹੂੰ, ਅਰ ਇੰਦਰਨਿ ਕੀ ਕਰਕੇ ਤਕਰਾਈ ।
ਸੁੱਧ ਸਰੂਪ ਲਖਿਓ ਨਿਜ ਆਪ ਕੋ, ਹਉਮੈ ਡਾਇਣ ਮਾਰ ਮੁਕਾਈ ।
ਦੇਹ ਉਪਦੇਸ਼ ਗੁਰੂ ਘਰ ਕੋ, ਅਉ ਆਪ ਕੋ ਦਾਸਨਿ ਦਾਸ ਕਹਾਈ ।
ਲਖਾਂ ਪ੍ਰਾਣੀਆਂ ਨਾਮੁ ਜਪਾਇ ਕੇ ਅੰਮ੍ਰਿਤ ਦੇਇ ਕੀਏ ਗੁਰ ਭਾਈ ॥੪੪॥
ਐਸੇ ਉਪਕਾਰੀ ਪਿਆਰੇ ਸਿੰਘ ਜੋ, ਤਾਹਿ ਕੋ ਜੀਵਨ ਪ੍ਰਕਾਸ਼ ਅਧਾਰਾ ।
ਗੁਰਮੁਖ ਸਿਖ ਹੋਵਤ ਜੈਸੇ ਹੈਂ, ਤੈਸੇ ਹੀ ਚੋਜ ਕਹੋਂ ਮਨ ਵਾਰਾ ।
ਹਰਿ ਦਾਸਨ ਕੀ ਜੋ ਹੈ ਸਿਫਤੀ ਜਗ, ਸੋਊ ਅਕਾਲ ਜੀ ਕੋ ਜਸੁ ਭਾਰਾ ।
ਮਨ ਸਰੋਤਾ ਬਨਾਇ ਕਹੋਂ ਸੁਨਹੋਂ ਮਨ, ਸੰਗਤਿ ਕੋ ਸੁਖ ਦੇਵਨਵਾਰਾ ॥੪੫॥
ਦੋਹਿਰਾ—ਗੁਰ ਬਿਨ ਘੋਰ ਅੰਧਾਰ ਜੋ, ਕਹਿਹੋਂ ਆਦਿ ਉਚਾਰ ।
ਜਗਤ ਦੁਖੀ ਪਿਖ ਆਇ ਹੈ, ਨਿਰੰਕਾਰ ਆਕਾਰ ॥੪੬॥
ਕਾਰਣ ਗੁਰ ਅਵਤਾਰ ਕੋ, ਪ੍ਰਿਥਮੇ ਕਹੋਂ ਬਨਾਇ ।
ਦਸ ਗੁਰ ਕਥਾ ਸੰਕੋਚਤੇ, ਸੂਤਰ ਰੂਪ ਅਲਾਇ ॥੪੭॥

ਨਾਮੁ ਲੇਹੁ ਗੁਰ ਕਥਾ ਕੋ, ਕਰ ਨ ਸਕੋਂ ਵਿਸਥਾਰ।
ਸ਼ੇਸ਼ ਸਾਰਦਾ ਥਕਤ ਰਹਿ, ਅੰਤ ਨ ਪਾਰਾਵਾਰ ॥੪੮॥
ਗੁਰੂ ਗ੍ਰੰਥ ਗੁਰਤਾ ਕਹੋਂ, ਪੰਥ ਖਾਲਸਾ ਹਾਲ।
ਕਹਿਹੋਂ ਸਭੈ ਸੰਕੋਚਤੇ, ਬੁੱਧ ਤੁੱਛ ਮਮ ਬਾਲ ॥੪੯॥
ਆਗੇ ਕਥਾ ਸ੍ਰੀ ਸੰਤ ਕੀ, ਬਰਨੋ ਜਿਉਂ ਮਤਿ ਦੇਇ।
ਬਾਲ ਜੁਬਾ ਕੇ ਬਿਲਾਸ ਜੋ, ਜਿਉਂ ਜਿਉਂ ਸਿਖਿਆ ਲੇਇ ॥੫੦॥
ਪ੍ਰਉਪਕਾਰ ਜੋ ਬਹੁ ਕਰੇ, ਬਿਦਿਆ ਤਪ ਜਿਉਂ ਸੇਵ।
ਦਰਸ਼ਨ ਪਾਏ ਨਾਮੁ ਪ੍ਰਿਅ, ਸੱਚ ਖੰਡ ਗਮਨੇਵ ॥੫੧॥
ਆਪ ਜਪਿਓ ਜਾਪਾਇਓ, ਸਤਿ ਸੰਗਤਿ ਮੈ ਨਾਮੁ।
ਪ੍ਰਸ਼ਨ ਉੱਤਰ ਕਰ ਭਲੇ; ਕਰਣੀ ਸੁਖ ਕੀ ਧਾਮੁ ॥੫੨॥
ਗੁਰੂ ਬਚਨ ਪਾਲਿਓ ਨਹੀ, ਸਿੰਘ ਮਨ ਕੋ ਨਹੀ ਮਾਰ।
ਗੁਰਬਚਨ ਸਿੰਘ ਕੀ ਬੇਨਤੀ, ਲਾਜ ਤੋਹਿ ਨਿਰੰਕਾਰ ॥੫੩॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਮੰਗਲਾ ਚਰਨ ਨਾਮੁ ਮਹਾਤਮ ਕਾਰਣ ਗ੍ਰੰਥ ਰਚਨ ਪ੍ਰਸੰਗ ਬਰਨਨੰ ਪ੍ਰਿਥਮ ਧਿਆਇ ਸੰਪੂਰਨੰ ॥ ੧ ॥

—o—

## ਸਤਿਗੁਰਾਂ ਦੇ ਅਵਤਾਰ ਧਾਰਨ ਦਾ ਕਾਰਣ

ਦੋਹਿਰਾ—ਨਿਰਗੁਣ ਸਰਗੁਣ ਏਕ ਪ੍ਰਭੁ, ਏਕੰਕਾਰ ਅਕਾਰ।
ਜਗ ਰਚਨਾ ਕਿਹ ਬਿਧ ਰਚੀ, ਆਪੇ ਜਾਨੈ ਸਾਰ ॥੧॥
ਏਕ ਰੂਪ ਤੇ ਹੋਇ ਰਹਿਓ: ਆਪੇ ਰੂਪ ਅਨੇਕ।
ਜਲ ਤਰੰਗ ਵਤ ਖੇਲ ਹੈ, ਅਨਿਕ ਰੰਗ ਤੇ ਏਕ ॥੨॥
ਸਤਿ ਸ੍ਰੀ ਅਕਾਲ ਕੋ, ਭੇਦ ਨ ਪਾਇਓ ਜਾਇ।
ਅੰਤਰ ਏਕੋ ਆਪ ਹੈ, ਬਾਹਰ ਅਨੇਕ ਦਿਸਾਇ ॥੩॥
ਪ੍ਰਗਟ ਗੁਪਤਾ ਆਪ ਹੈ, ਤਨ ਮਨ ਜਗ ਮੈ ਏਕ।
ਸ੍ਵੈ ਅਨੁਭਵ ਪ੍ਰਕਾਸ਼ ਮੈ, ਏਕੋ ਏਕ ਬਿਬੇਕ ॥੪॥
ਵਾਹਿਗੁਰੂ ਬਿਨ ਜਗਤ ਮੈ; ਅਉਰ ਨ ਕੋਈ ਸਾਰ।
ਆਪੇ ਆਪੋਂ ਵਰਤਦਾ, ਆਪੇ ਪੇਖਣਹਾਰ ॥੫॥

ਚੋਪਈ—ਆਪੇ ਤ੍ਰਿਗੁਣ ਤੱਤ ਉਪਾਏ । ਚਾਰੇ ਖਾਣੀ ਜੀਵ ਰਚਾਏ।
ਜਾਗ੍ਰਤ ਸੁਪਨ ਸੁਖੋਪਤ ਕੀਨੀ । ਤੁਰੀਆ ਪਦ ਨਿਰਲੇਪਤਾ ਚੀਨੀ ॥੬॥
ਚਾਰ ਜੁਗ ਮਰਯਾਦਾ ਥਾਪੀ । ਆਪੇ ਸਭ ਮਹਿ ਰਹਿਓ ਬਿਆਪੀ।
ਧਰਮ ਅਧਰਮ ਦੋਊ ਉਪਜਾਏ । ਨਾਨਾ ਮਤ ਜਗਤ ਪ੍ਰਗਟਾਏ ॥੭॥
ਆਪ ਅਲੇਪ ਸਦਾ ਪ੍ਰਭੁ ਰਹਿਓ । ਭਰਮ ਦ੍ਵੈਤ ਮੈ ਜੀਵ ਸੁ ਦਹਿਓ।
ਜੋ ਦ੍ਰਿਸ਼ਟੀ ਆਵਤ ਪਾਸਾਰਾ । ਏਹੁ ਮਾਯਾ ਮਨ ਕੋ ਬਿਸਥਾਰਾ ॥ ੮ ॥

ਸਤਿਜੁਗ ਜੋਗ ਕਰਤ ਨਰ ਨਾਰੀ। ਇਉਂ ਲੱਖ ਬਰਸਾਂ ਉਮਰ ਗੁਜਾਰੀ।
ਕੋਈ ਗੁਰਮੁਖ ਲਿਵ ਹਰਿ ਲਾਵੈ। ਸੋ ਸਚ ਮੈ ਬਿਰਤਾ ਕੋ ਪਾਵੈ ॥੯॥
ਤ੍ਰੇਤੇ ਜੱਗ ਕਰਤ ਸਭ ਰਾਜਾ। ਜੁੱਧ ਹੋਤ ਮਾਯਾ ਕੇ ਸਾਜਾ।
ਜੋ ਗੁਰਮਤਿ ਕੋ ਰਿਦੇ ਵਸਾਵੈ। ਵਿਰਲਾ ਮੋਖ ਮੁਕਤਿ ਕੋ ਪਾਵੈ ॥੧੦॥
ਦੁਆਪੁਰਿ ਪੂਜਾ ਪਾਹਨਿ ਸੇਵੈ। ਪਰ ਧਨ ਪਰ ਨਾਰੀ ਹਰੁ ਲੇਵੈ।
ਵਿਰਲਾ ਹਰਿ ਕੀ ਕਥਾ ਬਖਾਨੈ। ਪਾਵਨ ਮੁਕਤਿ ਸੋਈ ਬਿਧ ਜਾਨੈ ॥੧੧॥
ਕਲਜੁਗ ਕਾਲਖ ਸਭ ਕੋ ਲਾਗੀ। ਨਾਮ ਬਿਨਾ ਕਿਉਂ ਸੁੱਧ ਕੁਭਾਗੀ।
ਨਾਮੁ ਸਾਬ ਕੋ ਪ੍ਰੀਤ ਨ ਲਾਵੈ। ਅਨਿਕ ਕਰਮ ਕਰਤੇ ਦੁਖ ਪਾਵੈ ॥੧੨॥
ਸੂਦਰ ਬਾਮਣੀ ਨਾਰੀ ਕੀਨੀ। ਬੈਸ ਛਤ੍ਰਨੀ ਕ੍ਰੀੜਾ ਚੀਨੀ।
ਬ੍ਰਾਹਮਣ ਸੂਦਰਨੀ ਰੰਗ ਰਾਤੇ। ਛਤ੍ਰੀ ਬੈਸਣੀ ਮਦ ਮਾਤੇ ॥੧੩॥
ਦੇਵ ਪਿਤਰ ਸਸ ਸੂਰ ਮੁਨੀਸ਼ਰ। ਆਪਣੀ ਦੇਹੀ ਮਾਨੈ ਈਸ਼ਰ।
ਏਕ ਬ੍ਰਹਮੁ ਕੀ ਭਗਤਿ ਤਿਆਗੀ। ਆਪ ਆਪਣੀ ਪੂਜਾ ਜਾਗੀ ॥੧੪॥
ਅਤਿ ਦੁਰਚਾਰ ਭਯੋ ਕਲਿ ਮਾਹੀ। ਸ਼ਾਸਤ ਸਿਮ੍ਰਿਤਿ ਬਾਦ ਕਰਾਹੀ।
ਸਾਂਖ ਅਵਰਨ ਨਿਆਇ ਦੇ ਕੋਟੀ। ਬਿਸੇਖਕ ਮੀਮਾਂਸਾ ਨਹ ਜੋਟੀ ॥੧੫॥
ਪਤੰਜਲ ਵਿਦਾਂਤ ਪਰਸਪਰ ਭੇਦਾ। ਵੇਦ ਕਰਮ ਉਪਾਸ਼ਨਾ ਖੇਦਾ।
ਸਭ ਦੁਨੀਆਂ ਨੇ ਧਰਮ ਤਿਆਗਾ। ਕਿਹ ਤਕ ਕਹੋਂ ਪਾਪ ਮਨ ਲਾਗਾ ॥੧੬॥
ਘਰ ਕੀ ਨਾਰ ਸੰਗ ਪ੍ਰੀਤ ਨ ਕਰਹੀ। ਨਾਰ ਪਤੀ ਸੰਗ ਨੇਹੁ ਨ ਧਰਹੀ।
ਸਭ ਮਤ ਬਰਨ ਆਸ੍ਰ ਮਨਿ ਮਾਹੀ। ਸਾਚ ਧਰਮ ਕਹੂੰ ਪਾਈਅਤ ਨਾਹੀ ॥੧੭॥
ਜਤੀ ਕਹਾਵੈਂ ਸਤੁ ਕੇ ਕਾਚੇ। ਰਹੈਂ ਚੰਡਾਲੀ ਕੇ ਸੰਗ ਰਾਚੇ।
ਸਤੀ ਕਹਾਤ ਸੋਈ ਜਗ ਮਾਹੀ। ਬ੍ਰਿਛ ਬਣੈ ਨਰ ਸੰਗ ਬਹੁ ਚਾਹੀ ॥੧੮॥
ਸਿਧ ਨਾਥ ਪੈਕੰਬਰ ਪੀਰਾ। ਗਉਂਸ ਕੁਤਬ ਅਉਲੀਏ ਮੀਰਾ।
ਅਧਰਮ ਫੈਲਿਓ ਸਭ ਕੇ ਮਾਹੀ। ਉਲਟੀ ਬਾੜ ਖੇਤ ਜਿਉਂ ਖਾਹੀ ॥੧੯॥
ਪੁਰਾਣ ਭੇਦ ਸਿਮ੍ਰਿਤਿ ਹੈ ਫਾਹੀ। ਭੇਖੀ ਸਾਧ ਸਮ ਚੋਰ ਤਕਾਹੀ।
ਇੱਲਾਂ ਕੂਕਰ ਕਾਉਂ ਜਠੇਰੇ। ਮਾਨੈ ਭੂਤ ਪ੍ਰੇਤ ਬਹੁਤੇਰੇ ॥੨੦॥
ਪੀਏ ਤਮਾਕੂ ਚਰਸ ਸ਼ਰਾਬਾ। ਖਾਵੈ ਮਾਸ ਪਾਪ ਚਿਤ ਲਾਬਾ।
ਕੰਨਿਆਂ ਭੈਣ ਕਾ ਪੈਸਾ ਲੇਹੀ। ਗਊ ਗਰੀਬ ਮਾਰੇ ਦੁਖ ਦੇਹੀ ॥੨੧॥
ਗੰਗ ਬਨਾਰਸ ਮੱਕੇ ਕਾਹੂੰ। ਪੂਜਾ ਸੁੰਨਤ ਛਾਪੇ ਲਾਹੂੰ।
ਕਿਸ ਕਿਸ ਭੇਖ ਪਖੰਡ ਵਖਾਨੋਂ। ਇਤਨੇ ਤੇ ਸਭ ਹੀ ਮਨ ਆਨੋਂ ॥੨੨॥
ਜ਼ੋਰ ਸ਼ਰ੍ਹਾ ਕੇ ਹਿੰਦ ਦੁਖਾਨੀ। ਦੇਵੀ ਦੇਵ ਲੁਕੇ ਡਰ ਮਾਨੀ।
ਧਰਤੀ ਧਰਮ ਧੀਰ ਹਲ ਚਾਲੀ। ਸਭ ਬਿਭਚਾਰ ਫਸੇ ਰਿਦ ਖਾਲੀ ॥੨੩॥
ਰਾਜੇ ਕਸਾਈ ਛੁਰੀ ਕੁਚਾਲੀ। ਦੇਹ ਗਰੀਬਾਂ ਕੰਠ ਉਛਾਲੀ।
ਘਰ ਘਰ ਝੂਠ ਅਮੱਸਿਆ ਹੋਈ। ਸਾਚੁ ਚੰਦ ਕੀ ਜੋਤਿ ਨ ਲੋਈ ॥੨੪॥

ਮਹਮੂਦ ਗਜ਼ਨਵੀ ਹਿੰਦ ਦੁਖਾਈ। ਬਹੁ ਲਖ ਬ੍ਰਾਹਮਣ ਕਤਲ ਕਰਾਈ।
ਕਾਸਮ ਮੁਹੰਮਦ ਕੁਤਬ ਦੀਨਾ। ਮੰਦਰ ਤੋੜ ਮਸੀਤਾਂ ਕੀਨਾ ॥੨੫॥
ਫਿਰੋਜ ਸ਼ਾਹ ਅਲਾਉੱਦੀਨਾ। ਕੋਟਿ ਦਿਜ ਮਾਰੇ ਦੁਖ ਦੀਨਾ।
ਬੀਸ ਹਜ਼ਾਰ ਹਿੰਦ ਕੀ ਨਾਰੀ। ਟਕੇ ਟਕੇ ਮੁਲ ਬੇਚੀ ਸਾਰੀ ॥੨੬॥
ਅਜੁਧਿਆ ਤੀਸ ਹਜ਼ਾਰ ਦਿਜੋਤਮ। ਸਾੜੇ ਅਗਨੀ ਲਾਇ ਮਹੋਤਮ।
ਕਾਂਸੀ ਤੀਸ ਸਹੰਸਰ ਕਤਲਾ। ਇਉਂ ਹਿੰਦਵਾਨ ਨਾਸ ਕਰ ਸਕਲਾ ॥੨੭॥
ਸ਼ਹਾਬੁ ਦੀਨ ਤੇ ਸ਼ਮਸ਼ ਖਾਨੇ। ਲਾਖੋਂ ਹਿੰਦੂ ਕਤਲ ਕਰਾਨੇ।
ਅਲਾਉ ਦੀਨ ਖਿਲਜੀ ਨਰ ਘਾਏ। ਲੋਧੀ ਸਿਕੰਦਰ ਜ਼ੁਲਮ ਕਮਾਏ ॥੨੮॥
ਜਲਾਲ ਦੀਨ ਗਊਆਂ ਬਹੁ ਮਾਰੇ। ਹਿੰਦਨ ਕੇ ਮੁਖ ਮਾਸ ਬੰਧਾਰੇ।
ਕੰਸ ਕੇਸਿ ਜੋ ਰਾਵਣ ਥੀਏ। ਇਤਨੇ ਪਾਪ ਸੁ ਕਰ ਨਾ ਸਕੀਏ ॥੨੯॥
ਮਾਟੀ ਕੇ ਬਰਤਨਿ ਕਰ ਦੀਨੇ। ਘੋੜੇ ਅਸਵਾਰਿ ਖੋਹਿ ਸਭ ਲੀਨੇ।
ਆਮ ਕਤਲ ਕਰਤੇ ਮਤਿ ਮੰਦੇ। ਬਹੁਤੇ ਜੁਲਮ ਹੋਤ ਹੈ ਹਿੰਦੇ ॥੩੦॥
ਸੁੰਦਰ ਨਰ ਨਾਰੀ ਬਹੁ ਬਾਲਾ। ਪਕੜ ਤੁਰਕ ਕੀਨੇ ਤਤਕਾਲਾ।
ਬਸਤਰ ਭੂਖਨਿ ਰਹਿਣ ਨ ਦੇਈ। ਧਰਮੀ ਨਹਿ ਜੀਵਤ ਅਬ ਕੋਈ ॥੩੧॥
ਰਾਜ ਪੂਤ ਡੋਲੇ ਲੈ ਮਿਲਹੀ। ਛਤ੍ਰੀ ਸ਼ਸਤ੍ਰ ਨਾਹਿ ਉਥਲਹੀ।
ਪਹਾੜੀ ਰਾਜੇ ਭਏ ਅਧੀਨੀ। ਪਰਜਾ ਦੁਖੀ ਤੁਰਕਾਂ ਨੇ ਕੀਨੀ ॥੩੨॥
ਹਿੰਦੂ ਅੰਧੇ ਭਾਉ ਨ ਗਿਆਨਾ। ਪੱਥਰ ਪੂਜਾ ਮੈ ਲਪਟਾਨਾ।
ਕਾਇਰ, ਸੂਰਮਤਾ ਸਭ ਨਾਸੀ। ਏਕ ਤਿਆਗ ਅਨੇਕ ਮਨਾਸੀ ॥੩੩॥
ਜੋਗੀ ਕੰਨ ਪਾਟੇ ਸਭ ਜੇਤੇ। ਸਰੇਵੜੇ ਆਦਿ ਲੂਟੈਂ ਜਗ ਤੇਤੇ।
ਦੇਵੀ ਦੇਵ ਨ ਰਖਿਆ ਕਰਹੀ। ਰੋਇ ਰੋਇ ਪੂਕਾਰ ਉਚਰਹੀ ॥੩੪॥
ਸਭ ਅਵਤਾਰ ਮਨਾਇ ਸੁ ਥਾਕੇ। ਰਿਖੀ ਮੁਨੀ ਨਹੀ ਬਹੁੜੇ ਆਕੇ।
ਬਿਨ ਕਰਤਾਰ ਕੋ ਰਾਖਾ ਨਾਹੀ। ਕਾ ਕੀ ਸ਼ਰਣ ਗਹੋ ਮਨ ਮਾਹੀ ॥੩੫॥
ਕਾਣੇ ਤੁਰਕ ਗਿਆਨ ਤੇ ਹੀਨੇ। ਸਭ ਮੇ ਅੱਲਾ ਨੂਰ ਨ ਚੀਨੇ।
ਤਰਸ ਗਰੀਬਾਂ ਪਰ ਨਹਿ ਕਰਹੀ। ਜੋਰ ਸੇ ਦੀਨ ਬਧਾਵਨਿ ਰਰਹੀ ॥੩੬॥
ਜ਼ੁਲਮ ਮਿਟਾਵਨ ਹੇਤ ਅਕਾਲਾ। ਕੀਨ ਬਿਚਾਰ ਪ੍ਰਗਟੋਂ ਕਲਿ ਕਾਲਾ।
ਅੰਤਰਜਾਮੀ ਸਭ ਕਿਛੁ ਜਾਨਾ। ਜੋ ਜਗ ਮੈ ਵਰਤੈ ਨਹਿ ਛਾਨਾ ॥੩੭॥

ਦੋਹਿਰਾ–ਧਰਤੀ ਧਰਮ ਬਿਹਬਲ ਭਏ, ਗਏ ਬ੍ਰਹਮਾ ਪਾਸ।
ਅਜ ਕਹਿ ਹਮਰੇ ਵਸ ਨਹੀ, ਵਿਸ਼ਨੂੰ ਚਲੋ ਅਵਾਸ ॥੩੮॥

ਚੌਪਈ–ਬ੍ਰਹਮਾ ਆਦਿ ਦੇਵ ਤੇਤੀਸਾ। ਧਰਤੀ ਧਰਮ ਮਿਲੇ ਸੰਗ *ਈਸਾ।
ਇੰਦਰ ਆਦਿ ਦੇਵਤੇ ਬਿੰਦ੍ਰਾ। ਸੁਨ ਦੁਖ ਬਿਆਕੁਲ ਭਏ †ਰਵਿੰਦਾ ॥੩੯॥
ਸੁਨ ਸ਼ੰਕਰ ਧੀਰਜ ਮਨ ਖੋਵਾ। ਧਰਤੀ ਧਰਮ ਆਪ ਦੁਖ ਰੋਵਾ।
ਪਹੁੰਚੇ ਖੀਰ ਸਮੁੰਦਰ ਤੀਰਾ। ਬਿਨੈ ਭਨਤ ਬਹੁ ਹੋਇ ਅਧੀਰਾ ॥੪੦॥

---
* ਵਿਸ਼ਨੂੰ †ਸੂਰਜ ਤੇ ਚੰਦ੍ਰਮਾ।

ਰੋਇ ਪੁਕਾਰ ਧਰ ਦੇਵਨ ਕੀਨੀ। ਜਾਗੇ ਬਿਸ਼ਨ ਪ੍ਰਗਟ ਦੇਹ ਚੀਨੀ।
ਸਬਹੂ ਮਿਲਕੇ ਬੰਦਨ ਕੀਨੀ । ਕੋ ਦੁਖ ਹੋਆ ਕਹੋ ਪ੍ਰਬੀਨੀ ॥੪੧॥
ਧਰਤੀ ਧਰਮ ਅਜ ਨੇ ਆਲਾਯਾ। ਜ਼ੁਲਮ ਹੋਤ ਕਲਿ ਮੈ ਸਮੁਦਾਯਾ।
ਤਿਸੈ ਨਿਵਿਰਤੀ ਕੇ ਕਹੁ ਬੈਨਾ । ਧਰਤੀ ਧਰਮ ਹੋਇ ਜਿਮ ਚੈਨਾ ॥੪੨॥
ਬਿਸ਼ਨ ਕਹਾ ਸੁਨੀਏ ਦਿਜ ਰਾਈ। ਤੇਈ ਅਉਤਾਰ ਧਰੇ ਭਵ ਜਾਈ।
ਮੈ ਚੌਬੀਸੋਂ ਕਰ ਅਵਤਾਰਾ । ਕਲਿ ਅੰਤੇ ਕਲਕੀ ਤਨ ਧਾਰਾ ॥੪੩॥
ਤੂ ਸਹਾਇਤਾ ਕਰੋਂ ਬਨਾਈ । ਅਬ ਹਮਰੋ ਬਸ ਚਲਤ ਨ ਕਾਈ।
ਬਹੁਤ ਭਿਆਨਕ ਪਾਪ ਕਮਾਈ। ਸੁਨਿ ਧਰਤੀ ਤਬ ਬਿਨੈ ਅਲਾਈ ॥੪੪॥
ਅਬ ਮੈ ਪਲ ਖਿਨ ਰਹਿ ਨ ਸਕਾਈ। ਕਿਮ ਮੇਰਾ ਦੁਖ ਕਾਟਿਆ ਜਾਈ।
ਜ਼ੁਲਮੀ ਰਾਜੇ ਬਹੁਤ ਭਏ ਹੈਂ । ਹਰਨਾਖਸ਼ ਤੇ ਅਧਿਕ ਜਏ ਹੈਂ ॥੪੫॥
ਸ੍ਰੀ ਬਿਸ਼ਨ ਅਜ ਕੋ ਸਮਝਾਵਾ । ਹਮਰਾ ਜ਼ੋਰ ਨ ਚਲਤ ਬਤਾਵਾ।
ਮੈ ਨਿਵਿਰਤ ਕਿਹਿ ਬਿਧ ਅਬ ਕਰੋਂ। ਇਤਨੋਂ ਬਲ ਅਪ ਮਧ ਨ ਨਿਹਰੋਂ ।੪੬।
ਕਲਿ ਕਾ ਜ਼ੋਰ ਭਇਓ ਭਵ ਮਾਹੀ। ਬਿਨ ਅਕਾਲ ਕੋ ਰੱਖਕ ਨਾਹੀ।
ਤਿਸ ਆਗੇ ਬਿਨਤੀ ਹਮ ਕਰੀਏ । ਧਰਾ ਧਰਮ ਕੋ ਸੁਖੀ ਨਿਹਰੀਏ ।੪੭।
ਸ਼ਿਵ ਮਸਤਾਨੇ ਬਚਨ ਬਖਾਨਾ । ਹਮ ਤੋ ਬਿਸ਼ਨ ਤੋਹਿ ਪ੍ਰਭ ਜਾਨਾ।
ਅਵਰ ਅਕਾਲ ਕਵਨ ਹੈ ਠਉਰੀ। ਕਹੋ ਬਾਤ ਮੋਕਉ ਸਚ ਸਉਰੀ ॥੪੮॥
ਬਿਸ਼ਨ ਹਸੇ ਕਹਿ ਸੁਨੋ ਮਹੇਸ਼ਾ । ਕੋਟਿ ਰਚੇ ਮੁਝ ਸੇ ਜਗਤੇਸ਼ਾ।
ਰੋਮ ਰੋਮ ਜਹਿ ਬਿਸ਼ਨੂੰ ਕੋਟਾ । ਸ਼ਿਵ ਅਜ ਰਚੇ ਬਿਅੰਤ ਅਤੋਟਾ ॥੪੯॥
ਸਭ ਥਾਂ ਬਿਆਪਕ ਅਪਨਾ ਕਰਤਾ। ਸਭ ਕੋ ਦੇਖੇ ਅਦ੍ਰਿਸ਼ਟ ਸੋ ਵਰਤਾ।
ਸ਼ਿਵ ਤਾਂ ਕੋ ਮਾਨੇ ਹੋਇ ਸ਼ਾਂਤਾ । ਜਪੋ ਨਾਮੁ ਤਾਂ ਹੋਇ ਬਿਖਿਆਤਾ ॥੫੦॥
ਸ਼ਿਵ ਸੁਨ ਸ੍ਰੀ ਅਕਾਲ ਕੋ ਮਾਨਾ । ਬ੍ਰਹਮਾ ਸਰਧਾ ਮੈ ਲਪਟਾਨਾ।
ਸਭ ਦੇਵਤੇ ਪ੍ਰੇਮ ਮੈ ਮਗਨਾ । ਵਿਸ਼ਨੂੰ ਪ੍ਰੇਮ ਅਖੰਡ ਸੁ ਲਗਨਾ ॥੫੧॥

ਦੋਹਿਰਾ–ਕੋਟਿ ਖੰਡ ਬ੍ਰਹਮੰਡ ਜਹਿ, ਫੁਰਨੇ ਸਾਥ ਬਨਾਇ।
ਹਮ ਸਭਹੂੰ ਕਾ ਗੁਰ ਸੋਊ, ਆਪ ਅਲੇਪ ਰਹਾਇ ॥੫੨॥
ਜਹਾਂ ਪ੍ਰੇਮ ਤੇ ਸਿਮਰੀਐ, ਤਹਿ ਥਾਂ ਪ੍ਰਗਟੇ ਆਪ।
ਪ੍ਰੀਤ ਕਰੋ ਅਕਾਲ ਕੀ, ਸਭ ਜਗ ਜਹਿ ਪਰਤਾਪ ॥੫੩॥
ਸਭ ਦੇਵਨ ਮਿਲ ਅਸ ਕਹਾ, ਕਰ ਜੋਰੇ ਧਰ ਧਿਆਨ।
ਵਿਸ਼ਨ ਕਰੋ ਅਰਦਾਸ ਤੁਮ, ਹਮ ਭੀ ਹੁਇ ਸਵਿਧਾਨ ॥੫੪॥

## ਸ੍ਰੀ ਵਿਸ਼ਨੂੰ ਜੀ ਨੇ ਅਰਦਾਸ ਕੀਤੀ

ਚੌਪਈ–ਸ੍ਰੀ ਬਿਸ਼ਨ ਬਿਨਤੀ ਬਹੁ ਕਰਹੀ। ਵਾਰ ਵਾਰ ਉਸਤਤਿ ਬਚ ਰਰਹੀ।
ਹੇ ਪ੍ਰਭ ਜਗ ਕੇ ਕਾਰਨ ਆਪੇ । ਸਰਬ ਰੂਪ ਜਗ ਮੈ ਤੁਮ ਥਾਪੇ ॥੫੫॥

ਏਕੰਕਾਰ ਅਕਾਲ ਅਜਨਮਾ । ਜੁਗ ਜੁਗ ਬਿਰਦ ਰਖੇ ਸਦ ਧਰਮਾ ।
ਦੇਵ ਅਨੇਕ ਰਚੇ ਬ੍ਰਹਮੰਡਾ । ਲਾਖ ਅਕਾਸ਼ ਪਤਾਲ ਤੇ ਖੰਡਾ ॥੫੬॥
ਨੇਤ ਨੇਤ ਰਿਖਿ ਮੁਨਿ ਸਭ ਕਰਹੀ । ਧਿਆਨ ਅਨੇਕ ਕਲਪ ਜੁਗ ਧਰਹੀ ।
ਕਿਸੇ ਕਰਮ ਕਰ ਪਾਈਅਤ ਨਾਹੀ । ਭਗਤਿ ਵਸ ਇਹੁ ਬਿਰਦੁ ਸਦਾ ਹੀ ॥੫੭॥
ਵਾਰੰਵਾਰ ਬੰਦਨਾ ਮੇਰੀ । ਦਰਸ਼ਨ ਦੇਹੁ ਦੀਨ ਹਮ ਹੇਰੀ ।
ਦੀਨ ਨਾਮ ਸੁਨ ਹੋਤ ਦਿਆਲਾ । ਪਤਿਤ ਪਾਵਨ ਤੁਧ ਬਿਰਦੁ ਨਿਰਾਲਾ ॥੫੮॥
ਚੇਤਨਿ ਦ੍ਵੈਤ ਬਿਨਾ ਪਾਰਬ੍ਰਹਮਾ । ਰੋਗ ਕਟੈ ਪਖ ਦੇਵੋਂ ਧਰਮਾ ।
ਅਮਰ ਆਪ ਕੇ ਦਾਸ ਸਦਾਈ । ਰਵਿਆ ਰੂਪ ਸਭ ਮੈ ਪ੍ਰਗਟਾਈ ॥੫੯॥
ਅਰਜ਼ਾਂ ਸੁਨਤੇ ਦੀਨ ਦਿਆਲਾ । ਸਭ ਪਰਕਾਸ਼ੈਂ ਮਨ ਕਿਰਪਾਲਾ ।
ਹਰਿ ਜਨਿ ਕੋ ਰਾਜਾ ਖਿਨ ਕਰਈ । ਅੰਧਕਾਰ ਅਗਿਆਨੈ ਹਰਈ ॥੬੦॥
ਤਿਆਗੀ ਬੜੇ ਦਿਲਾਵਰ ਸਾਂਈ । ਧਰਤੀ ਰੱਖਕ ਸੁੱਧ ਅਮਾਈ ।
ਗਿਆਨ ਧਿਆਨ ਤੇ ਪ੍ਰੇਮ ਪਿਆਰਾ । ਨਾਮੁ ਜਪੈ ਨਹਿ ਕਾਲੁ ਸੰਘਾਰਾ ॥੬੧॥
ਹੇ ਪ੍ਰਭ ਹਰੋ ਬਿਪਤਿ ਜਗ ਭਾਰੀ । ਸ਼ਿਵ ਅਜ ਵਿਸ਼ਨੂੰ ਸ਼ਰਣ ਤੁਮਾਰੀ ।
ਸੁਣ ਅਰਦਾਸ ਕਰਤਾਰ ਹਮਾਰੀ । ਸਭ ਭੈ ਤੇ ਹਮ ਲੇਹੁ ਉਬਾਰੀ ॥੬੨॥
ਸਰਬ ਜੱਗ ਪਾਪਨਿ ਚਿਤ ਲਾਯੋ । ਧਰਮ ਧਰਾ ਸੰਤਨਿ ਦੁਖ ਪਾਯੋ ।
ਹੇ ਗੁਰ ਦੁਖੀ ਤੋਹਿ ਰਜਧਾਨੀ । ਬਿਸ਼ਨ ਜੋਰ ਕਰ ਬਿਨੈ ਬਖਾਨੀ ॥੬੩॥
ਆਪ ਬਿਆਪਕ ਏਕੋ ਸੋਈ । ਸੰਤਨਿ ਹੇਤ ਸਹਾਇਕ ਹੋਈ ।
ਤਨਕ ਮਾਤ੍ਰ ਤੁਹਿ ਰੂਪ ਨ ਪਾਈਅਤਿ । ਤਾਤੇ ਪਰਾ ਸਰਬ ਤੇ ਗਾਈਅਤਿ ॥੬੪॥

ਦੋਹਿਰਾ–ਜਗ ਕੀ ਹਾਲ਼ਤ ਜਾਨਿਹੋਂ, ਦੁਖੀ ਹੋਤ ਸਭ ਜੀਵ ।
ਮਯਾ ਕਰੋ ਦਰਸ਼ਨ ਦਿਹੋ, ਖਬਰ ਜੀਉ ਕੀ ਲੀਵ ॥੬੫॥
ਬਿਨੈ ਕਰਤ ਸਭ ਦੇਵਤੇ, ਧਰਨੀ ਸੀਸ ਨਿਵਾਇ ।
ਬਿਸ਼ਨ ਆਦਿ ਕਰ ਜੋਰ ਕੈ, ਰਹੇ ਧਿਆਨ ਮਨ ਲਾਇ ॥੬੬॥
ਸਤਿਗੁਰੂ ਪਰਮਾਤਮਾ, ਜਗ ਕੇ ਸਿਰਜਨਹਾਰ ।
ਸ਼ਿਵ ਅਜ ਵਿਸ਼ਨੂੰ ਸ਼ਰਣ ਹਮ, ਸਭ ਕੋ ਲੇਹੁ ਉਬਾਰ ॥੬੭॥

ਚੌਪਈ–ਕੋਟਿ ਸੂਰ ਜਿਮ ਹੋਇ ਪ੍ਰਕਾਸ਼ਾ । ਅਸ ਚਾਂਦਨ ਕੀਨੋ ਸੁਖ ਰਾਸਾ ।
ਚੰਦਰ ਕੋਟਿ ਸਮ ਉੱਜਲਤਾਈ । ਭਾਵਨ ਮੈ ਸਰੂਪ ਪ੍ਰਗਟਾਈ ॥੬੮॥
ਬਿਜਲੀ ਲਾਖ ਨ ਸਮਤਾ ਪਾਵੈ । ਸਰਬ ਦੇਵ ਮਿਲ ਆਨੰਦ ਭਾਵੈ ।
ਤੇਜ ਸਹਾਰ ਸਕੈ ਕੋ ਨਾਹੀ । ਨੈਨ ਮੀਚਤੇ ਸਭ ਕੇ ਜਾਹੀ ॥੬੯॥
ਧੁਨ ਗੰਭੀਰ ਬਾਦਲ ਅਸ ਨਾਹੀ । ਏਕ ਪ੍ਰਕਾਸ਼ ਦਸੋ ਦਿਸ ਮਾਹੀ ।
ਹੋਵਤ ਬਾਣੀ ਅਚਰਜ ਮਾਨਾ । ਦੀਸਤ ਨਹੀ ਸੱਤਿ ਭਗਵਾਨਾ ॥੭੦॥
ਭਈ ਨਭ ਬਾਣੀ ਤਿਹ ਕਾਲਾ । ਮੀਠੀ ਸੁਰ ਕੋਕਿਲ ਨਹਿ ਢਾਲਾ ।
ਬਿੱਜੁਲ ਜਿਮਿ ਪ੍ਰਕਾਸ਼ਤ ਹਾਸਾ । ਦ੍ਰਿਸ਼ਟੀ ਕਛੂ ਨ ਹੋਤ ਬਿਲਾਸਾ ॥੭੧॥

ਅਕਾਲ ਮੂਰਤਿ ਪ੍ਰਗਟਿਓ ਸਦ ਸਾਚਾ। ਕਰਤਾ ਪੁਰਖ ਸਭਹੂੰ ਸੰਗ ਰਾਚਾ।
ਕੋਟਿ ਸੂਰ ਸਮਤਾ ਨਹਿ ਹੋਈ। ਚੰਦਰ ਨਖੱਤਰ ਕਿਆ ਸਮ ਲੋਈ ॥੭੨॥
ਭਾਵਨਾ ਕੇ ਵਸ ਪ੍ਰਗਟ ਹੋਵਾਂ। ਮਹਾ ਅਕਾਸ਼ ਪ੍ਰਕਾਸ ਸੁ ਜੋਵਾਂ।
ਤੂੰ ਦੇਵਨਿ ਕੀ ਬਿਨਤੀ ਸੁਨਿ ਕੈ। ਸ੍ਰੀ ਅਕਾਲ ਸਰਗੁਣ ਹੋ ਧੁਨਿ ਕੈ ॥੭੩॥
ਜੋ ਦੁਖ ਭਯੋ ਦੇਵ ਧਰ ਭਾਰੇ। ਕਰੋਂ ਨਿਵਾਰਨਿ ਲਗੈ ਨ ਬਾਰੇ।
ਸ਼ੀਘਰ ਦੂਖ ਧਰਮ ਕਾ ਹਰਹੂੰ। ਭਗਤ ਜਾਨ ਕਰ ਤੁਝ ਪਰ ਢਰਹੂੰ ॥੭੪॥
ਕਛੂ ਅਦੇਇ ਨ ਵਸਤੂ ਤੋ ਤੇ। ਜੋ ਨਹਿ ਦੇਈ ਜਾਵੈ ਮੋ ਤੇ।
ਮੈਂ ਹੋਂ ਭਗਤੀ ਵੱਸ ਸਦੀਵਾ। ਆਨ ਜਤਨ ਕਰ ਨਾਹਿ ਮਿਲੀਵਾ ॥੭੫॥

ਦੋਹਿਰਾ–ਕਈ ਹਜ਼ਾਰ ਬਰਸਾਂ ਬਿਸ਼ਨ, ਹਰਿ ਦੁਆਰ ਮੰਝਾਰ।
ਤੈ ਤਪਸਾ ਭਗਤੀ ਕਰੀ, ਮੇਰੀ ਪ੍ਰੇਮ ਅਧਾਰ ॥੭੬॥
ਸੋ ਭਗਤੀ ਪਰਤਾਪ ਤੇ, ਮੈਂ ਤੂੰ ਭਏ ਅਭੇਦ।
ਜੋ ਮਾਂਗੋਂ ਸੋ ਦੇਤ ਹੋਂ, ਦੇਰ ਨ ਲਾਗੈ ਦੇਦ ॥੭੭॥
ਇਉਂ ਕ੍ਰਿਪਾਲ ਮਹਾਂ ਕਾਲ ਜੀ, ਬਾਨੀ ਭਨੀ ਅਕਾਸ।
ਹਰਿਹੋਂ ਦੁਖ ਦਸ ਰੂਪ ਧਰ, ਸੁਨੋ ਬਿਸ਼ਨ ਮਮ ਦਾਸ ॥੭੮॥

ਚੌਪਈ–ਪ੍ਰਥਮ ਸਰੂਪ ਗੁਰ ਨਾਨਕ ਦੇਵਾ। ਦੁਤੀਆ ਗੁਰ ਅੰਗਦ ਆਭੇਵਾ।
ਤੀਜਾ ਅਮਰ ਗੁਰੂ ਮੈ ਹੋਵਾਂ। ਚੌਥਾ ਰਾਮਦਾਸ ਗੁਰ ਜੋਵਾਂ ॥੭੯॥
ਪੰਚਮ ਗੁਰ ਅਰਜਨ ਸੁਖਦਾਏ। ਛੇਵਾਂ ਹਰਿ ਗੋਬਿੰਦ ਗੁਰ ਭਾਏ।
ਸਤਵਾਂ ਗੁਰ ਹਰਿ ਰਾਇ ਸਰੂਪਾ। ਅਸ਼ਟਮ ਸ੍ਰੀ ਹਰਿ ਕ੍ਰਿਸ਼ਨ ਅਨੂਪਾ ॥੮੦॥
ਤੇਗ ਬਹਾਦਰ ਸਤਿਗੁਰ ਨਾਂਵਾਂ। ਸ੍ਰੀ ਗੁਰੂ ਗੋਬਿੰਦ ਸਿੰਘ ਦਸਾਂਵਾਂ।
ਸ੍ਰੀ ਗੁਰੂ ਗ੍ਰੰਥ ਸਾਹਿਬ ਪੁਨਿ ਰਚਹੂੰ। ਗੁਰਤਾ ਅਪਨੀ ਦੇਵੋਂ ਸਚਹੂੰ ॥੮੧॥

ਦੋਹਿਰਾ–ਗੁਰ ਨਾਨਕ ਤੇ ਆਦਿ ਲੈ, ਦਸਮ ਗੁਰੂ ਮ੍ਰਿਗਿੰਦ।
ਆਪ ਰੂਪ ਮੈ ਧਾਰਹੋਂ, ਸੁਖੀ ਕਰੋਂ ਸਭ ਜਿੰਦ ॥੮੨॥
ਬਾਨੀ ਗੁਰੂ ਬਨਾਇ ਕੈ, ਜੁਗ ਜੁਗ ਤਾਰਨਹਾਰ ॥
ਧਰਮ ਖਾਲਸਾ ਰਚ ਭਲਾ, ਸੂਰਬੀਰ ਪ੍ਰਭੁ ਪਿਆਰ ॥੮੩॥

ਚੌਪਈ–ਦਸ ਰੂਪ ਸਤਿਗੁਰ ਮੈ ਧਾਰੋਂ। ਤਿਨ ਕੋ ਜਾਪ ਕਰੋ ਸੁਰ ਭਾਰੋ ॥
ਫਿਰੈ ਦੁਹਾਈ ਏਕੋ ਮੇਰੀ। ਨਾਮੁ ਜਪੈ ਕਾਟੂੰ ਤਿਸ ਬੇਰੀ ॥੮੪॥
ਭਾਉ ਭਗਤਿ ਵਿਚਾਰ ਪਿਆਰਾ। ਜਾਇ ਫੈਲਾਵਉਂ ਜਗਤ ਮੰਝਾਰਾ।
ਏਕ ਵਾਹਿਗੁਰੂ ਚਿਤ ਸਤਿਨਾਮਾ। ਜਪਾਵੋਂਗੋ ਸਭ ਨਰ ਬਾਮਾ ॥੮੫॥
ਗੁਰ ਪ੍ਰਸਾਦਿ ਗ੍ਰੰਥ ਗੁਰ ਗਿਆਨਾ। ਨਾਮੁ ਦਾਨ ਸਿੰਘਨਿ ਇਸ਼ਨਾਨਾ।
ਪੰਥ ਖਾਲਸਾ ਬਲੀ ਮਹਾਨਾ। ਅੰਮ੍ਰਿਤ ਪੀਲਾਵੋਂ ਸੁਖ ਦਾਨਾ ॥੮੬॥
ਦੁਸ਼ਟ ਹਾਜਿਅਨੁ ਪਕੜ ਪਛਾੜੋਂ। ਦੋਇ ਰੂਪ ਧਰ ਜੰਗ ਅਖਾੜੋਂ।
ਅਸ਼ਟ ਰੂਪ ਧਰ ਸ਼ਾਂਤਿ ਰਹਾਊਂ। ਦੋਇ ਮੈ ਸ਼ਾਂਤਿ ਬੀਰ ਰਸ ਪਾਊਂ ॥੮੭॥

ਪ੍ਰਥਮੇ ਨਾਮੁ ਜਪਾਊਂ ਸਾਰੇ। ਅਜਰ ਜਰਨ ਫਿਰ ਦੇਹੁ ਸਿਖਾਰੇ।
ਆਗਿਆ ਸੇਵਾ ਸਿੱਖੀ ਪਰਨਾ। ਪ੍ਰੇਮ ਗਰੀਬੀ ਸੁਧ ਆਚਰਨਾ ॥੮੮॥
ਦੀਨਨਿ ਕੀ ਰਖਿਆ ਭੈ ਬਾਣੀ। ਗਿਆਨ ਪ੍ਰਚੰਡ ਭਾਣਾ ਰਿਦ ਭਾਣੀ।
ਵਿਰਾਗ ਸਰੂਪ ਅਨੁਭਵ ਆਨੰਦਾ । ਏਕ ਅਕਾਲ ਨਾਮੁ ਭਾਵੰਦਾ ॥੮੯॥
ਰਿਦੇ ਗਿਆਨ ਮੁਖ ਭਗਤੀ ਵਾਸਾ। ਵਰਤਨਿ ਵਿਰਾਗ ਕਰੋਂ ਪ੍ਰਕਾਸਾ।
ਪ੍ਰੇਮ ਭਗਤਿ ਪ੍ਰਚਾਰ ਘਨੇਰਾ । ਤਰਹੈਂ ਜੀਵ ਨ ਲਾਗੈ ਦੇਰਾ ॥੯੦॥
ਸ਼ਾਂਤਿ ਪ੍ਰੇਮ ਗੁਰੂ ਗ੍ਰੰਥ ਸੋ ਦੇਹੀ । ਨਾਮੁ ਸਤਿ ਸੰਗਤਿ ਰਸੁ ਲੇਹੀ।
ਰਿਦ ਨਿਰਵੈਰ ਨਿਰਭਉ ਸਦ ਹੋਈ । ਰੂਪ ਤੇਜ ਮੈ ਖਾਲਸਾ ਲੋਈ ॥੯੧॥
ਸਾਬਤ ਸੂਰਤ ਕੇਸਾ ਧਾਰੀ। ਪੰਚ ਕਕਾਰ ਕੀ ਰਹਤ ਸਵਾਰੀ।
ਨਿਰਬਿਕਾਰ ਕੁਰਹਿਤ ਨ ਕੋਈ । ਬਾਣੀ ਰਸੀਆ ਦੁਸ਼ਟਨਿ ਖੋਈ ॥੯੨॥
ਖਾਲਸਾ ਪੰਥ ਤਾਹਿ ਕੋ ਨਾਮਾ । ਮੇਰੋ ਰੂਪ ਪ੍ਰਗਟ ਬਲ ਧਾਮਾ।
ਦੁਸ਼ਟਨਿ ਨਾਸ਼ ਸਦਾ ਸੋ ਕਰਹੀ। ਸਭੈ ਸ਼ਹੀਦੀ ਬਾਣੀ ਧਰਹੀ ॥੯੩॥

ਦੋਹਿਰਾ–ਆਪ ਜੰਗ ਕਰਹੋਂ ਘਨੇ, ਦੁਸ਼ਟ ਹੋਹਿ ਸਭ ਨਾਸ।
ਧਰਮ ਜਗਤ ਫੈਲਾਇਹੋਂ, ਅਪਨਾ ਕਰ ਪਰਕਾਸ ॥੯੪॥
ਸੁਨਹੋਂ ਸਭ ਸੁਰ ਮੁਨੀ ਜਨ, ਮੈਂ ਆਵੋਂ ਤੁਧ ਹੇਤ।
ਚੋਜ ਧਰਨਿ ਪਰ ਕਰ ਭਲੇ, ਧਰਮ ਧਰਾ ਸੁਖ ਦੇਤ ॥੯੫॥
ਕਲਿ ਕੀ ਕਲ੍ਹਾ ਮਿਟਾਇ ਕੇ, ਸ਼ਾਂਤਿ ਜਗਤ ਵਰਤਾਇ।
ਨਾਮੁ ਭਗਤਿ ਪਰਚਾਰ ਕਰ, ਸ਼ਾਂਤਿ ਬੀਰ ਰਸ ਪਾਇ ॥੯੬॥
ਸਭ ਦੇਵਨਿ ਆਗਿਆ ਦਈ, ਧਰੋ ਜਨਮ ਜਗ ਜਾਇ।
ਸਿੱਖ ਰੂਪ ਧਰ ਦੇਵ ਸਭ, ਭਾਰਤ ਭੂਮਿ ਸੁਹਾਇ ॥੯੭॥
ਇਉਂ ਆਗਿਆ ਦੇਵਨਿ ਦਈ, ਭਏ ਸੁ ਅੰਤਰ ਧਿਆਨ।
ਬਹੁ ਉਸਤਤ ਵਿਸ਼ਨੂੰ ਕਰੀ, ਨੇਤ ਨੇਤ ਵਖਿਆਨ ॥੯੮॥

ਕਵਿਓ ਵਾਚ ॥ ਚੌਪਈ ॥

ਅਚਰਜ ਭਏ ਦੇਵਤੇ ਸਾਰੇ । ਆਗਿਆ ਭਈ ਨ ਦਰਸ ਨਿਹਾਰੇ।
ਸ਼ੁਕਰ ਕੀਆ ਸਾਚੇ ਕਰਤਾਰਾ । ਆਗਿਆ ਸਿਰ ਪਰ ਲੀਨੀ ਧਾਰਾ ॥੯੯॥
ਅਪਨੇ ਅਪਨੇ ਧਾਮ ਸਿਧਾਰੇ। ਧਰਾ ਧਰਮ ਭਰਵਾਸਾ ਧਾਰੇ।
ਵਿਸ਼ਨ ਅਨੰਦ ਸਮਾਧ ਲਗਾਈ। ਪ੍ਰਭੁ ਕੇ ਬਜੰਤ ਬਜੰਤ ਸੋ ਗਾਈ ॥੧੦੦॥

ਦੋਹਿਰਾ–ਸਿੱਖ ਰੂਪ ਦੇਵਨਿ ਧਰਿਓ, ਆਏ ਧਰਾ ਮਝਾਰ।
ਰਿਖ ਮੁਨਿ ਤ੍ਰਿਆ ਸਮੇਤ ਹੀ, ਸਿੱਖ ਸਿੱਖਣੀ ਸਾਰ ॥੧੦੧॥

## ਗੁਰ ਪੁਰਾਤਨ ਮਾਤ ਪਿਤ ਤਪ ਕਥਨੰ

ਦੋਹਿਰਾ–ਸਚੇ ਹਰਿ ਕੀ ਕਥਾ ਕੋ, ਸੁਨਹੋ ਮੀਤ ਹਮਾਰ।
ਭਾਰਤ ਕੀ ਭੂਮੀ ਵਿਖੇ, ਜਿਵ ਲੀਨੋ ਅਵਤਾਰ ॥੧੦੨॥

ਸੁਧ ਬੰਸ ਸੂਰਜ ਲਖੀ, ਤਿਨ ਕੇ ਭਏ ਪਿਆਰ।
ਆਨ ਬੰਸ ਸ਼ੰਕਰ ਬਰਨ, ਤਾਂ ਤੇ ਨਹਿ ਹਿਤ ਧਾਰ ॥੧੦੩॥

ਚੌਪਈ–ਰਾਮ ਚੰਦਰ ਕੇ ਲਵ ਕੁਸ਼ ਨੰਦਾ। ਜੰਗ ਭਏ ਤਿਨ ਕੇ ਸੁ ਬਿਲੰਦਾ।
ਕੁਸ਼ੀ ਹਾਰ ਕਾਂਸ਼ੀ ਚਲ ਗਏ। ਬੇਦ ਪੜ੍ਹ ਬੇਦੀ ਤੇ ਭਏ ॥੧੦੪॥
ਬੇਦੀ ਕਾਲੂ ਤਪ ਬਹੁ ਕੀਨਾ। ਤਾਂ ਤੇ ਹਰਿ ਜੀ ਪ੍ਰਗਟੇ ਚੀਨਾ।
ਲਵ ਬੰਸੀ ਤੋਂ ਰਾਜ ਸੋ ਪਾਯੋ। ਬੇਦ ਪਾਠ ਕੀ ਭੇਟ ਸੋ ਆਯੋ ॥੧੦੫॥
ਸਨੌਢ ਦੇਸ ਲਵ ਬੰਸੀ ਗਏ। ਬਜਾਹਿ ਭੂਪ ਕੀ ਤਨੁਜਾ ਲਏ।
ਤਿਨ ਕੇ ਪੁਤਰ ਨਾਮ ਧਰ ਕਾਂਖਾ। ਸੋਢੀ ਰਾਇ ਜਗਤ ਮੇ ਭਾਖਾ ॥੧੦੬॥
ਸੋਢ ਬੰਸ ਤਿਹ ਦਿਨ ਤੇ ਹੋਈ। ਭਏ ਹਰਿ ਦਾਸ ਭਗਤ ਪਿਤ ਸੋਈ।
ਭਰਾਤਾ ਭਰਤ ਰਾਮ ਕਾ ਜੋਈ। ਪੁਸ਼ਕਰ ਤੱਖ ਨਾਮ ਸੁਤ ਦੋਈ ॥੧੦੭॥
ਤੱਖ ਤੇ ਤ੍ਰੇਹਨ ਬੰਸ ਅਭਿਰਾਮਾ। ਫੇਰੂ ਚੰਦ ਭਗਤ ਸੁਖ ਧਾਮਾ।
ਸਤਰਘਨ ਕੇ ਸੁਤ ਦੋਇ ਜਾਏ। ਭੱਲਨਿਰਾਏ ਤਨੁਕੇਤ ਸੁਹਾਏ ॥੧੦੮॥
ਭੱਲਨਿ ਤੇ ਭੱਲੇ ਭਲਿ ਬੰਸਾ। ਤੇਜਭਾਨ ਭਗਤੀ ਅਵਿਤੰਸਾ।
ਸੂਰਮਤਾ ਕੇ ਪੁੰਜ ਬਡਿ ਹੋਏ। ਅੰਮ੍ਰਿਤ ਰੂਪ ਪ੍ਰੇਮ ਲਿਹੁ ਜੋਏ ॥੧੦੯॥
ਗੁਰੂ ਬੰਸ ਤਾ ਦਿਨ ਤੇ ਹੂਆ। ਸੁੱਧ ਬੰਸ ਏਹ ਪ੍ਰਗਟ ਸੁਨੂਆ।
ਗੁਰੂ ਮਾਤ ਪਿਤ ਤਪ ਕੀ ਗਾਥਾ। ਕਹੀ ਨ ਜਾਇ ਹੈ ਬਹੁਤ ਅਕਾਥਾ ॥੧੧੦॥
ਰਾਖਤ ਬਰਤ ਸੱਤੁ ਸੰਤੋਖਾ। ਬ੍ਰਹਮਚਾਰੀ ਜਿਨ ਬਿਸ ਕੋ ਸੋਖਾ।
ਹਰਿ ਹਰਿ ਨਾਮੁ ਪ੍ਰੀਤ ਸੰਗ ਕਰਤੇ। ਜਨਕ ਰਾਜੇ ਸਮ ਗਿਆਨ ਕੋ ਧਰਤੇ ॥੧੧੧॥
ਹੋਰ ਕਰਮ ਸਭ ਹੀ ਮਨ ਤਿਆਗੇ। ਪ੍ਰੇਮ ਮਗਨ ਹੋ ਸਿਮਰਨ ਲਾਗੇ।
ਬਹੁਤ ਬਰਸ ਬੀਤੇ ਇਸ ਭਾਂਤੀ। ਦਰਸ਼ਨ ਬਿਨ ਸ਼ਾਂਤੀ ਨਹਿ ਆਤੀ ॥੧੧੨॥
ਪ੍ਰੇਮ ਸੰਗ ਜਪਤੇ ਹਰਿ ਨਾਮਾ। ਬਾਸੁਦੇਵ ਗੋਵਿੰਦ ਅਭਿਰਾਮਾ।
ਐਸ ਰਿਦੇ ਠਾਨੀ ਇਨ ਤਪਸੀ। ਮਰਹੈਂ ਦਰਸ ਬਿਨ ਦੇਖੇ ਜਪਸੀ ॥੧੧੩॥
ਪ੍ਰਾਣ ਸਿਥਲ ਭਏ ਰੰਗ ਨ ਤੂਟਾ। ਚਾਹਤ ਦਰਸ਼ਨ ਮਨ ਰਸੁ ਘੂਟਾ।
ਸੋਵੇ ਮੂਲ ਨ ਖਾਨਾ ਖਾਵੈ। ਅਨਦਿਨ ਨਾਮੁ ਕੀ ਓਟ ਜੀਵਾਵੈ ॥੧੧੪॥
ਅਸ ਇਨ ਹਾਲਤ ਦੇਖੀ ਸੁਆਮੀ। ਅਧਿਸ਼ਟਾਨ ਹਰਿ ਅੰਤਰਜਾਮੀ।
ਨਿਰਾਕਾਰ ਤੇ ਸਰਗੁਣ ਭਯੋ। ਸੁੰਦਰ ਆਜਾਨ ਬਾਹੁ ਪ੍ਰਗਟਯੋ ॥੧੧੫॥
ਨੇਤ ਨੇਤ ਜਿਨ ਬੇਦ ਬਤਾਵੈ। ਬਿਸ਼ਨ ਬ੍ਰਹਮੇ ਨਦਰ ਨ ਆਵੈ।
ਸੋ ਅਗੋਚਰ ਪ੍ਰੇਮ ਅਧੀਨਾ। ਮਾਤ ਪਿਤ ਦਰਸ਼ਨ ਪ੍ਰਭੁ ਕੀਨਾ ॥੧੧੬॥
ਕਰ ਬੰਦਨ ਲਖ ਵਾਰ ਅਨੰਦੇ। ਪ੍ਰੇਮ ਮਗਨ ਮਨ ਮੋਹਿ ਮੁਕੰਦੇ।
ਮਾਤਾ ਪਿਤਾ ਦੋਇ ਕਰ ਜੋਰਾ। ਉਸਤਤ ਕਰੀ ਉਛਾਹਿ ਨ ਥੋਰਾ ॥੧੧੭॥

ਦੋਹਿਰਾ–ਤਬ ਅਕਾਲ ਪ੍ਰਸੰਨ ਹ੍ਵੈ, ਕਹਿਓ ਵਰ ਲਿਹੁ ਮਾਂਗ।
ਪ੍ਰੇਮਾ ਭਗਤੀ ਵਸ ਕੀਓ, ਮੋਕਉ ਤੁਮ ਵਡਭਾਗ ॥੧੧੮॥

ਚੌਪਈ–ਮਾਤ ਪਿਤਾ ਕਰ ਜੋਰ ਉਚਾਰਾ। ਪਤਿਤ ਉਧਾਰਨਿ ਬਿਰਦੁ ਤੁਮਾਰਾ।
ਹਮ ਕੋ ਦਰਸ਼ਨ ਕੀ ਸਦ ਚਾਹਾ। ਆਪ ਸਦਾ ਦ੍ਰਿਸ਼ਟੋ ਜਗ ਸਾਹਾ ॥੧੧੯॥
ਇਛਾ ਪੂਰਨ ਕਾਜ ਸੁਆਮੀ। ਘਟ ਘਟ ਮੈ ਜੋ ਅੰਤਰਜਾਮੀ।
ਅਪਣੀ ਮਾਯਾ ਆਪ ਬਿਥਾਰੀ। ਜੋਤਿ ਸਰੂਪ ਅਖੰਡ ਅਪਾਰੀ ॥੧੨੦॥
ਨਾਨਾ ਰੂਪ ਧਰੇ ਜਗ ਮਾਹੀ। ਏਕੋ ਆਪ ਅਲੇਪ ਰਹਾਹੀ।
ਗੁਰੂ ਰੂਪ ਧਰ ਦਰਸ਼ਨ ਦੀਆ। ਸਦਾ ਅਜਨਮਾ ਸੈਭੰ ਥੀਆ ॥੧੨੧॥
ਮਾਤਾ ਪਿਤਾ ਪ੍ਰਸੰਨ ਸੁ ਭਏ। ਨਾਨਕ ਗੁਰੂ ਪ੍ਰਭੂ ਪ੍ਰਗਟਏ।
ਦਸ ਰੂਪ ਇਉਂ ਧਰੇ ਗੁਸਾਈਂ। ਕੋਟਿ ਬ੍ਰਹਮੰਡ ਕੇ ਠਾਕੁਰ ਸਾਈਂ ॥੧੨੨॥
ਅਪਣੇ ਆਪ ਤੇ ਜਗਤ ਉਪਾਯਾ। ਦਸ ਗੁਰ ਰੂਪ ਆਪੇ ਪ੍ਰਗਟਾਯਾ।
ਆਪੇ ਧਾਰਿਓ ਰੂਪ ਸਬਾਯਾ। ਆਪ ਅਰੂਪ ਅਨਾਮੁ ਸਦਾਯਾ ॥੧੨੩॥
ਮਾਤਾ ਪਿਤਾ ਅਨੰਦਤ ਹੋਏ। ਹਰਿ ਦਰਸ਼ਨ ਤੇ ਸਭ ਦੁਖ ਖੋਏ।
ਦਸ ਗੁਰ ਰੂਪ ਅਜੋਨੀ ਧਾਰੇ। ਨਾਮੁ ਜ਼ਪਾਇ ਜੀਵ ਸਭ ਤਾਰੇ ॥੧੨੪॥

ਦੋਹਿਰਾ–ਕੌਤਕ ਨਾਨਾ ਬਿਧ ਕਰੇ, ਅੰਤ ਨ ਆਵਤ ਕੋਇ।
ਜਿਵ ਬੁਲਾਯੋ ਤਿਵ ਬੋਲਿਓ, ਬੁਲਾਵਣਹਾਰਾ ਸੋਇ ॥੧੨੫॥
ਸਤਿਗੁਰ ਕੇ ਉਪਕਾਰ ਜੋ, ਕਹੇ ਨ ਸਾਰੇ ਜਾਹਿ।
ਜੀਵਨ ਸਫਲਾ ਕਰਨ ਕੋ, ਨਿੱਤ ਮਨਾ ਗੁਣ ਗਾਹਿ ॥੧੨੬॥

ਸਵੈਯਾ–ਦਰਸ਼ਨ ਦੇਹੁ ਦਯਾ ਕਰਕੇ, ਗੁਰ ਨਾਨਕ ਜੀ ਮਮ ਪ੍ਰਾਨ ਆਧਾਰਾ।
ਪ੍ਰੇਮ ਪ੍ਰਤੀਤ ਤੇ ਨਾਮੁ ਵਸੈ ਮਨ, ਪਤਿਤ ਉਧਾਰਨਿ ਬਿਰਦ ਤਿਹਾਰਾ।
ਸਿਖ ਕਹੈ ਤੁਮਰੋ ਜਗ ਮੈ ਮਨ, ਰਹਿਤ ਨਹੀਂ ਤੁਹਿ ਰਾਖਣਹਾਰਾ।
ਸ੍ਰੀ ਦਸ਼ਮੇਸ਼ ਕਰੋ ਕਰੁਣਾ, ਗੁਰ ਅੰਤਰ ਬਾਹਰ ਹੋਹਿ ਦੀਦਾਰਾ ॥੧੨੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਅਵਤਾਰ ਧਾਰਣ ਦਾ ਕਾਰਣ, ਦੇਵਤਿਆਂ ਦੀ
ਅਰਦਾਸ, ਅਕਾਲ ਦੀ ਆਗਿਆ, ਮਾਤਾ ਪਿਤਾ ਦਾ ਤਪ ਬਰਨਨੰ
ਦੂਜਾ ਧਿਆਇ ਸੰਪੂਰਨੰ ॥ ੨ ॥

## ਸ੍ਰੀ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਕਥਾ

ਦੋਹਿਰਾ– ਨਿਰੰਕਾਰ ਆਕਾਰ ਕਰ, ਅਨੰਤ ਕਲਾ ਪਰਕਾਸ਼।
ਪਾਰਬ੍ਰਹਮੁ ਨਾਨਕ ਗੁਰੂ, ਪ੍ਰਗਟਿਓ ਜੋਤੀ ਖਾਸ ॥੧॥
ਸ਼ਾਂਤਿ ਭਈ ਕਲਿ ਕਾਲ ਮੈ, ਸਤਿਗੁਰ ਕੇ ਪਰਤਾਪਿ।
ਹੁਕਮੈ ਹਉਮੈ ਮੇਟਿ ਕੈ, ਨਾਮ ਜਪਾਇਓ ਜਾਪਿ ॥੨॥
ਮਾਤਾ ਤ੍ਰਿਪਤਾ ਭਗਤਿ ਤੇ, ਕਾਲੂ ਪ੍ਰੀਤ ਪਛਾਨਿ।
ਸ੍ਰੀ ਨਾਨਕ ਆਣੇ ਸੁਨੋ, ਪ੍ਰਗਟੇ ਗੁਰ ਭਗਵਾਨਿ ॥੩॥
ਪੰਦਰਾਂ ਸੌ ਛਬੀਸ ਮੈ, ਕੱਤਕ ਪੂਰਨਮਾਸਿ।
ਇੱਕ ਬਜੇ ਰਾਤੀਂ ਭਨੋ, ਰੋਹਣੀ ਨਛੱਤਰ ਰਾਸਿ ॥੪॥

ਬੁਧਵਾਰ ਦਿਨ ਉਦੇ ਭਾ, ਸਤਿਗੁਰ ਸੂਰਜ ਰੂਪ ।
ਅੰਧਕਾਰ ਅਗਿਆਨ ਹਤਿ, ਕਰ ਪ੍ਰਕਾਸ਼ ਅਨੂਪ ॥੫॥
ਗੁਰ ਨਾਨਕ ਸਿੰਘ ਗਰਜਤੇ, ਮਿਰਗ ਦੰਭ ਗਏ ਭਾਜ ।
ਸਿੱਧ ਪੀਰ ਸਭ ਮਾਣ ਤਜ, ਸ਼ਰਣ ਪਏ ਮਹਾਰਾਜ ॥੬॥
ਤਾਰੇ ਗੁਰ ਨਾਨਕ ਘਨੇ, ਤਾਰੇ ਗਿਨੇ ਜੇ ਕੋਇ ।
ਤਉ ਸਤਿਗੁਰ ਤਾਰੇ ਜਿਤੇ, ਗਿਣਤੀ ਮੂਲ ਨ ਹੋਇ ॥੭॥ ਪਾਰਬ੍ਰਹਮੁ ਅਵਤਾਰ ਕਰ,
ਆਏ ਧਰਾ ਮਝਾਰ । ਗੁਰ ਨਾਨਕ ਨਿਜ ਨਾਮੁ ਧਰਿ, ਕੀਆ ਜਗਤ ਉਧਾਰ ॥੮॥

ਕਬਿੱਤ–ਗੁਰੂ ਨਾਨਕ ਅਪਾਰ ਹੋਇ ਰੂਪ ਕਰਤਾਰ,ਜਗ ਆਏ ਕਲਿਆਣ ਹਿਤ ਕਰਤਿ ਉਧਾਰ ਹੈ ।
ਬਾਲ ਲੀਲ੍ਹਾ ਕਰ ਗੁਰ ਬਾਲਕ ਅਨੇਕ ਤਾਰੇ, ਪਾਂਧਾ ਜੋ ਗੋਪਾਲ *ਮੁਲਾਂ ਦੀ ਖ਼ਾਂ ਸੁਧਾਰ ਹੈ ।
ਹਰਿ ਦਿਆਲ ਗਿਆਨ ਦੇ ਗਊਆਂ ਨੂੰ ਚਾਰ ਭਲੇ,ਖੇਤੀ ਹਰੀ ਕੀਤੀ ਸ਼ੋਕ ਜਟ ਵਾਲਾ ਟਾਰ ਹੈ ।
ਰਾਇ ਬੁਲਾਰ ਤਾਈਂ ਸ਼ਰਧਾ ਦਿਤੀ ਸੱਪ ਛਾਂਇ ਕਰਿ,ਬ੍ਰਿਛ ਅਚੱਲ ਛਾਂਇ ਪ੍ਰੀਤੀ ਉਰਧਾਰ ਹੈ॥੯॥
ਖੇਤੀ ਬੀਜ ਪਸੂਆਂ ਚਰਾਈ ਵਿਚ ਖੇਤ ਥਿਤ, ਇਕ ਸਾਧ ਤਾਂਈ ਦਿਤੀ ਗੜਬੀ ਛਾਪਾਨ ਹੈ ।
ਬੈਦ ਹਰਿ ਦਾਸ ਤਾਰ ਖਰਾ ਸਉਦਾ ਜਾਇ ਕੀਨ, ਸੰਤ ਰੇਨ ਤੇਜ ਗੁਰਾਂ ਦੇਨ ਕੁਰਬਾਨ ਹੈ ।
ਪੁਰ ਸੁਲਤਾਨ ਬੇਬੇ ਨਾਨਕੀ ਗਿਆਨ ਦੀਓ, ਮੋਦੀ ਖਾਨਾ ਕਰਕੇ ਗਰੀਬ ਤ੍ਰਿਪਤਾਨ ਹੈ ।
ਪਖੋ ਕੇ ਰੰਧਾਵੇ ਮੂਲ ਚੰਦ ਪਟਵਾਰੀ ਹੁਤੋ, ਆਇ ਕੇ ਬਟਾਲੇ ਕੀਆ ਅਨੰਦ ਸੁਜਾਨ ਹੈ ॥੧੦॥
ਮਹਿਲ ਗੁਰਾਂ ਦੇ ਨਾਮ ਮਾਤਾ ਜੀ ਸੁਲੱਖਣੀ ਸੋ, ਸ੍ਰੀ ਚੰਦ ਲਖਮੀ ਦੋ ਪੂਤ ਗੁਰਦੇਵ ਕੇ ।
ਕਰ ਕੇ ਹਿਸਾਬ ਮੋਦੀ ਖਾਨੇ ਵਿਚ ਨਫਾ ਪਾਇ, ਦੌਲਤ ਨਵਾਬ ਸਿਖ ਤਿਆਗ ਅਹੰਮੇਵ ਕੇ ।
ਭਗੀਰਥ ਤੋਂ ਦੇਵੀ ਕੀ ਹਟਾਇਕੇ ਉਪਾਸ਼ਨਾ ਕੋ, ਨਾਮ ਦਾਨ ਦਿਤਾ ਨਾਲੇ ਮਨ ਸੁਖ ਸੇਵ ਕੇ ।
ਬੇਈਂ ਪ੍ਰਵੇਸ਼ ਕਰ ਬਰਨ ਕੋ ਸਿਖਿਆ ਦੇ, ਸਚ ਖੰਡ ਪਹੁੰਚੇ ਗੁਰ ਬਖਸ਼ਸ਼ ਲੇਵ ਕੇ ॥੧੧॥
ਗੁਰੂ ਜੀ ਅਕਾਲ ਕਰ ਇਕ ਨਾਮੁ ਮੰਤ ਵਰ, ਆਏ ਸੁਲਤਾਨ ਪੁਰ ਤੀਜੇ ਦਿਨ ਜਾਨੀਏ ।
ਮੋਦੀ ਖਾਨਾ ਖੋਲ ਕਰ ਦਿਤਾ ਹੈ ਲੁਟਾਇ ਗੁਰ, ਤੋਟਿ ਨਹਿ ਆਵੈ ਘਰ ਦੀਨ ਤ੍ਰਿਪਤਾਨੀਏ ।
ਮੁਲਾਂ ਭੂਤ ਵਾਲਾ ਤਾਰ ਨਿਧਾ ਭੀ ਲਿਆ ਉਬਾਰ, ਪਰਮਾਨੰਦ ਜੈਰਾਮ ਕੀਏ ਬੰਧ ਹਾਨੀਏ ।
ਮਸਜਦ ਵਿਚ ਜਾਇ ਕਾਜੀ ਤੇ ਨਵਾਬ ਗੁਰ, ਦਿਲ ਨਾ ਟਿਕਾਇ ਕਹਿ ਕੀਤੇ ਹੈ ਹਿਰਾਨੀਏ ॥੧੨॥
ਤੁਲਸਾਂ ਜੋ ਦਾਸੀ ਬੇਬੇ ਨਾਨਕੀ ਨਿਹਾਲ ਭਈ, ਭਾਈ ਮਰਦਾਨਾ ਰਖ ਲੀਨੋ ਸਦਾ ਸਾਥ ਹੈ ।
ਬਾਲਾ ਜੀ ਨਿਹਾਲ ਕਰ ਰਖਿਆ ਚਰਨ ਵਿਚ, ਫਿਰੰਦੇ ਨੇ ਰਬਾਬ ਭੇਟ ਕੀਤਾ ਜਗ ਨਾਥ ਹੈ ।
ਸ਼ਿਆਮਾ ਜੋਰੂ ਪੰਡਿਤ ਉਧਾਰ ਕੀਆ ਤਿਸ ਵਾਲਾ,ਕਬਰਾਂ ਦੇ ਮੁਰਦਿਆਂ ਨੂੰ ਕਰਤਾ ਸਨਾਥ ਹੈ ।
ਚਲੇ ਸੁਲਤਾਨ ਪੁਰੋਂ ਲਾਲੋ ਕਾ ਪਿਆਰ ਪਿਖ, ਭਾਗੋ ਤਾਂਈ ਝੂਠਾ ਕਰ ਦੂਧ ਲਹੂ ਗਾਥ ਹੈ ॥੧੩॥
ਆਏ ਨਾਨਕਾਣੇ ਗੁਰ ਕੀਰਤ ਬਿਸਾਲ ਜਿਸ, ਰਾਇ ਬੁਲਾਰ ਪ੍ਰੇਮੀ ਕੀਤਾ ਬ੍ਰਹਮੁ ਗਿਆਨ ਹੈ ।
ਮਾਤ ਪਿਤ ਧੀਰਜ ਦੇ ਦਾਸੀ ਨੂੰ ਦਿਵਾਨੀ ਕਹਿ, ਲਾਲੋ ਕੇ ਰਹੇ ਆਇ ਕਰੁਣਾ ਨਿਧਾਨ ਹੈ ।
ਮਨਸੁਖ ਬੇੜਾ ਕੀਆ ਪਾਰ ਗੁਰਦੇਵ ਨਿਜ, ਰਾਜਾ ਸ਼ਿਵ ਨਾਭ ਪ੍ਰੇਮ ਹੋਆ ਗਲਤਾਨ ਹੈ ।
ਦਾਸ ਸੀ ਉਮੇਦਾ ਤਿਸ ਕਰਤੇ ਨਿਹਾਲ ਚਲੇ, ਭਾਈ ਮਰਦਾਨਾ ਭਾਈ ਬਾਲਾ ਸੰਗ ਜਾਨ ਹੈ ॥੧੪॥

*ਤਵਾਰੀਖ ਖਾਲਸਾ ਹਿਸਾ ਪਹਿਲਾ ਪੰਨਾ ੮੮ ਪਰ ਮੁਲਾਂ ਦਾ ਨਾਮ ਕੁਤਬ ਦੀਨ ਲਿਖਿਆ ਹੈ ।

ਕਾਬਰੂ ਜੋ ਦੇਸ ਮਰਦਾਨੇ ਨੂੰ ਬਣਾਇ ਮੀਂਢਾ, ਕੀਤਾ ਹੈ ਉਧਾਰ ਸੁਆਨੀ ਸੂਕਰੀ ਬਣਾਇਕੇ।
ਰਾਜੇ ਸ਼ਿਵ ਨਾਭ ਮਿਲੇ ਜੋਗ ਤੇ ਭਗਤਿ ਦੀਨ, ਨਾਰੀਆਂ ਨੂੰ ਸ਼ਾਂਤਿ ਦਿਤੀ ਪੁਤ੍ਰੀ ਬੁਲਾਇਕੇ।
ਤ੍ਰਿਆ ਦੇਸ ਗਏ ਗੁਰੂ ਘੜਾ ਸੀਸ ਜੋੜ ਕਰ, ਨੂਰ ਸ਼ਾਹ ਸਿਖ ਕਰੀ ਸਿਖ ਨੂੰ ਬਚਾਇਕੇ।
ਕੌਡੇ ਤਾਂਈ ਤਾਰ ਮਿਲੇ ਭਰਥਰੀ ਅਨੰਦ ਧਰੇ, ਸਾਲਸ ਸ਼ਰਨ ਆਧੱਰਕਾ ਦਾਸਾਇਕੇ ॥੧੫॥
ਨਾਰਦ ਤੇ ਕਲਹ ਮਿਲੇ ਮੱਛ ਦਾ ਉਧਾਰ ਕੀਓ, ਸੁਧਰ ਸੈਨ ਝੰਡਾ ਇੰਦ੍ਰ ਸੈਨ ਗੁਰ ਭਾਇਆ।
ਮਧਰ ਬੈਨ ਪੱਖ ਕਰ ਰਾਖਾ ਗੁਰਦੇਵ ਵਰ, ਨਿਗੱਲ੍ਹਿਆ ਮਰਦਾਨਾ ਅਤੇ ਰਾਖਸ਼ ਤਰਾਇਆ।
ਦੇਵਲੂਤ ਸਿਖ ਕਰ ਮੰਤਰੀ ਸਮੇਤ ਨਰ, ਬਨਮਾਣੂ ਆਨ ਫਲ ਫੁੱਲ ਹੈ ਚੜ੍ਹਾਇਆ।
ਕਵਲ ਨੈਨ ਰਾਜਾ ਸਿਖ ਹੋਯਾ ਆਨ ਗੁਰੂ ਜੀ ਦਾ, ਜਿੰਦਾ ਪੀਰ ਸਾਧ ਬੇਲੇ ਸਿਖ ਹੈ ਕਰਾਇਆ॥੧੬॥
ਸਖਰ ਭਖਰ ਰੋੜੀ ਕਾਜੀਆਂ ਨੇ ਚਰਚਾ ਕਰੀ, ਮੱਕੇ ਵਿਚ ਜਾਇ ਗੁਰੂ ਆਸਨ ਹੈ ਲਾਂਵਦੇ।
ਚਰਨਾਂ ਦੇ ਸਾਥ ਮਕੇ ਕਾਬੇ ਤਾਈਂ ਫੇਰ ਕਰ, ਜੀਵਨ ਰੁਕਨਦੀਨ ਚੱਲ ਸਭ ਆਂਵਦੇ।
ਮੁਹੰਮਦ ਮਦੀਨੇ ਗਏ ਕਬਰ ਬਿਲੋਕੀ ਜਾਇ, ਉਠਕੇ ਕਬਰ ਗੁਰ ਚਰਨ ਮਨਾਂਵਦੇ।
ਬਹਾਵਦੀਨ ਸਬਾਬਦੀਨ ਦੀਨਸ਼ਾਹ ਸਿਖ ਭਏ, ਗੁਰ ਉਪਦੇਸ਼ ਧਾਰੇ ਕਰਮ ਕਮਾਂਵਦੇ ॥੧੭॥
ਬੀਬੀ ਨੂੰ ਸੁ ਮਿਲੇ ਆਏ ਰਾਜਿਆਂ ਨੂੰ ਸਿਖ ਕਰ, ਨੈਨ ਜੋਤ ਸੁਖ ਚੈਨ ਸਾਗਰ ਜੋ ਸੈਨ ਹੈ।
ਅਸਰਾ ਪਨਾਹ ਸੁਧ ਬਿਬੇਕ ਤੇ ਤੁਰਤ-ਰੰਗ, ਲਾਲਐਨ ਰਾਇਐਨ ਸੰਭਾਰਕਾ ਸੁਚੈਨ ਹੈ।
ਬਾਲ ਸਿੰਘ ਐਸੇ ਰਾਜੇ ਟਾਪੂਆਂ ਦੇ ਤਾਰੇ ਗੁਰ, ਚੜ੍ਹਤੇ ਸੁਮੇਰ ਸਿਧ ਮੰਡਲੀ ਦਿਖੈਨ ਹੈ।
ਅੰਮ੍ਰਿਤ ਪਿਆਇ ਮਰਦਾਨੇ ਜੀ ਦੀ ਭੁਖ ਲਾਹੀ, ਗੋਰਖ ਸ਼ਕਤਿ ਲਾਇ ਗਏ ਥਕ ਐਨ ਹੈ ॥੧੮॥
ਜੋ ਚੁਰਾਸੀ ਸਿਧ ਜਿੱਤੇ ਨਾਮੁ ਕੋ ਜਪਾਇ ਕਰ, ਸਿਖ ਸੋ ਗੁਰੂ ਕੇ ਹੋਏ ਜੋਗੀ ਬਲਵਾਨ ਹੈ।
ਮੰਗਲ ਤੇ ਆਦਿ ਮਿਲੇ ਬਿਦਾ ਗੁਰਦੇਵ ਹੋਏ, ਕਾਗ ਜੋ ਭਸੁੰਡ ਦਤਾ ਤ੍ਰੇਉ ਦਿਖੇ ਥਾਨ ਹੈ।
ਭਗਤ ਪ੍ਰਹਲਾਦਿ ਦੇਖ ਧ੍ਰੂਵ ਪ੍ਰਸੰਗ ਭਯੋ, ਬਾਲਾ ਮਰਦਾਨਾ ਈਹਾਂ ਰਹੇ ਹਿਤ ਠਾਨ ਹੈ।
ਸਚਖੰਡ ਜਾਇ ਗੁਰੂ ਦਰਸ ਅਕਾਲ ਪਾਏ, ਉਸਤਤ ਵਾਕ ਕਹੇ ਕਰੁਣਾ ਨਿਧਾਨ ਹੈ ॥੧੯॥

ਦੋਹਿਰਾ-ਸ੍ਰੀ ਅਕਾਲ ਨਿਰੰਕਾਰ ਹੈ, ਸਤਿਗੁਰ ਆਪੇ ਰੂਪ।
ਆਪੇ ਆਪ ਮੈ ਮਿਲ ਰਹੇ, ਜਿਉ ਜਲ ਮਹਿ ਜਲ ਊਪ ॥੨੦॥
ਸ੍ਰੀ ਅਕਾਲ ਕੋ ਪਰਸ ਕੇ, ਆਏ ਧ੍ਰੂਵ ਅਸਥਾਨ।
ਬਾਲਾ ਮਰਦਾਨਾ ਸੰਗ ਲੈ, ਚਾਲੇ ਜਗਤ ਤਰਾਨ ॥੨੧॥

ਕਬਿੱਤ-

ਰਿਖੀਆਂ ਨਿਹਾਲ ਤਾਰੇ ਨਵ ਖੰਡ ਸਤ ਦੀਪ, ਦੁਨੀ ਚੰਦ ਭਾਗੂ ਆਦਿ ਤਾਰੇ ਸੁਖ ਰਾਸ ਹੈ।
ਮਾਤਾ ਪਿਤਾ ਗਿਆਨ ਦੇ ਹੋਏ ਪ੍ਰਲੋਕ ਦੋਏ, ਕੀਆ ਸਸਕਾਰ ਦਿਤਾ ਸਚਖੰਡ ਵਾਸ ਹੈ।
ਕੁਰਖੇਤਰ ਪ੍ਰਸੰਗ ਨਾਨੂੰ ਗੰਗਾ ਤੇ ਪਖੰਡ ਖੰਡ, ਮਥਰਾ ਅਜੁਧਿਆ ਤੇ ਕਾਂਸ਼ੀ ਗਏ ਆਸ ਹੈ।
ਸ੍ਰੀ ਕਬੀਰ ਤੇ ਆਦਿਕ ਸਰਬ ਭਗਤ ਮਿਲੇ, ਗੁਰਮਤਿ ਸੰਗ ਅਨੁਭਵ ਪ੍ਰਕਾਸ਼ ਹੈ ॥੨੨॥
ਕਲਿਜੁਗ ਸਾਖੀ ਮੁਨਾਫਕ ਸ੍ਰੇਵੜਾ, ਨਾਹਰੂ ਦੇ ਲੋਕ ਲਏ ਰਾਖਸ਼ ਨੇ ਫਾਥ ਹੈ।
ਜਿਮੀਦਾਰ ਅੰਨ ਦੀਨ ਅੰਗਿਆਰਾਂ ਮੈਂ ਹਰਾ ਕੀਨ, ਦੇਸ ਜੋ ਭੁਟੰਤ ਕਸ਼ਮੀਰ ਭੀ ਸਨਾਥ ਹੈ।
ਪੰਜੇ ਸਾਹਿਬ ਅਗੇ ਗੁਰ ਕਾਬਲ ਮਸੀਤ ਦੌੜੀ, ਬਾਲਕ ਕੋ ਰਾਜ ਬੇਪਾਰੀ ਸੁਖ ਸਾਥ ਹੈ।
ਅੰਨ ਜਹਾਂ ਨਹੀ ਤਹਿ ਅੰਨ ਅੱਗ ਦਾਨ ਦੀਨ, ਡੁੱਬੇ ਮਰੇ ਜੀਵੇ ਗੁਰ ਸਚੇ ਜਗਨਾਥ ਹੈ ॥੨੩॥

ਰਾਜਾ ਕਾਰੂ ਤਾਰ ਕਰ ਰਾਮ ਪ੍ਰਸੰਗ ਕਹਾ, ਰਾਮੇਸ਼ੁਰ ਬਿਰਾਜੇ ਅਗੇ ਲੰਕਾ ਪਿਆਨ ਹੈ।
ਹਨੂਮਾਨ ਆਦਿ ਤੇ ਭਭੀਖਨ ਬਨਾਇ ਸਿੱਖ, ਸਭ ਲੋਕਾਂ ਵਿਚ ਕੀਤਾ ਨਾਮੁ ਪ੍ਰਗਟਾਨ ਹੈ।
ਰੀਠੇ ਮੀਠੇ ਕਰ ਨਾਨਕ ਮਤੇ ਕੋ ਧਰਾਇ ਨਾਮੁ, ਅੱਕਾਂ ਦੇ ਫਲ ਅੰਬ ਕੀਤੇ ਸੁਖਦਾਨ ਹੈ।
ਸਿਧਨ ਸੋਂ ਮਿਲ ਕਰ ਪੂਜਾ ਮਰਦਾਨੇ ਹੂੰ ਕੀ, ਦਿੱਲੀ ਵਿਚ ਆਇ ਹਾਥੀ ਕੀਆ ਜਿੰਦਵਾਨ ॥੨੪॥
ਨਜਾਮ ਦੀਨ ਪੀਰ ਤੇ ਸਕੰਦਰ ਨੂੰ ਸਿਖ ਕਰ, ਦੰਭੀ ਦਿਜ ਲਵਪੁਰ ਕੀਏ ਸਿਖ ਚੀਨ ਹੈ।
ਵਸਦੇ ਉਜਾੜੇ ਕਹਿ ਸਤ ਘਰੇ ਸ਼ਾਹ ਪਿਖ, ਕੁਸ਼ਟੀ ਫਕੀਰ ਰਾਜੀ ਮਿਲੇ ਗੁਰ ਕੀਨ ਹੈ।
ਗੋਬਿੰਦ ਕੇ ਲੋਕ ਤੇ ਲੜਾਈ ਪਿਖ ਬਾਬਰ ਦੀ, ਬੰਦੀਖਾਨੇ ਵਿਚੋਂ ਲੋਕ ਕਢੇ ਜੋ ਅਧੀਨ ਹੈ।
ਮੂਲੇ ਸਤਿ ਝੂਠ ਗੌਂਸ ਪੀਰ ਕੋ ਪਵਿਤਰ ਕਰ, ਸ਼ਹੁ ਸੁਹਾਗਣ ਲੂਲ੍ਹੇ ਅੰਗ ਪਾਦ ਕਰ ਦੀਨ ਹੈ॥੨੫॥
ਕੂੜੀਏ ਨੂੰ ਤਾਰ ਕਰਤਾਰਪੁਰ ਵਾਸ ਕੀਆ, ਕਰਮੀ ਬ੍ਰਹਮਣ ਕੋ ਸਿਖਿਆ ਸੋ ਮਾਨੀਏ।
ਅਜਿਤਾ ਰੰਧਾਵਾ ਸਿਖ ਪੀਰ ਜੋ ਜਲਾਲ ਹੂਆ, ਮਹੰਤ ਸਿਖ ਸ਼ੇਖ ਬ੍ਰਹਮ ਦਰਵੇਸ਼ ਜਾਨੀਏ।
ਵਿਚ ਬਗਦਾਦ ਸ਼ਾਹਜ਼ਾਦਾ ਤੇ ਦਸਤਗੀਰ, ਮਰਦਾਨੇ ਸੁਤ ਠਗ ਸਜਨ ਮਹਾਨੀਏ।
ਯਾਰ ਵਲੀ ਸ਼ੇਖ ਤੇ ਸ਼ਰਫ਼ ਮਾਨ ਚੰਦ ਭਲੋ, ਵਿਚ ਮੁਲਤਾਨ ਸ਼ਮਸ ਪੀਰ ਦੁਖ ਹਾਨੀਏ ॥੨੬॥
ਬਹਾਵਲ ਪੀਰ ਆਦਿ ਤਾਰੇ ਟਿੱਲੇ ਬਾਲ ਗੁੰਦਾਈ ਹੂੰ ਤੇ,ਅਚਲ ਬਟਾਲੇ ਸਿਧ ਜਿਤੇ ਮਦ ਗਾਲ ਹੈ।
ਮਾਲੋ ਸ਼ੇਖ ਅਦੈਮਾਨ ਮਾਨ ਕਰਾ ਇਸ ਹਾਨ, ਖਾਲਕ ਤ੍ਰਿਖਾਨ ਕੀਆ ਸਿੱਖ ਜੋ ਨਿਹਾਲ ਹੈ।
ਉਬਾਰੇ ਖਾਂ ਸਿੱਖ ਭਯੋ ਨੀਂਦ ਤਿਆਗ ਬਾਲ ਅਯੋ,ਮੂਲਾ ਸਿਖ ਪ੍ਰਿਥੀ ਮਲ ਰਾਮਾ ਸੁਖ ਸਾਲ ਹੈ।
ਮਾਗੋ ਭਾਗੋ ਕਾਲੂ ਸਿੱਖ ਭਗਤਾ ਤੇ ਜਾਪੂ ਕਹੋ, ਸੀਹਾਂ ਤੇ ਗੱਜਣ ਮਸਕੀਨ ਭਾਗ ਭਾਲ ਹੈ ॥੨੭॥
ਲਾਲਾ ਜੀ ਸੁਭਾਗਾ ਭਏ ਭੂਮੀਆ ਤੇ ਸੰਤ ਫਲ, ਸੈਦੋ ਘਿਉ ਸਾਧ ਸਿਖ ਗ੍ਰਿਹੀ ਦੁਖ ਨਾਸ ਹੈ।
ਬ੍ਰਹਮਾ ਬਿਸ਼ਨ ਸ਼ਿਵ ਇੰਦਰ ਦਰਸ ਆਏ, ਕਮਲੀਆ ਭਾਯੋ ਸਧਾਰਨ ਭੀ ਰਾਸ ਹੈ।
ਤਾਰੂ ਪੋਪਟ ਜਾਤ ਭਯੋ ਸੋ ਸਨਾਥ ਪਿਖ, ਭਾਈ ਬੁਢਾ ਸਿਖ ਭਯੋ ਬ੍ਰਹਮ ਗਿਆਨ ਤਾਸ ਹੈ।
ਸਤਿਗੁਰੂ ਅੰਗਦ ਜੀ ਮਿਲੇ ਗੁਰਦੇਵ ਤਾਂਈ, ਕੀਤੀ ਸੀ ਪ੍ਰੀਛਾ ਸਿਖੀ ਕਰਕੇ ਹੁਲਾਸ ਹੈ ॥੨੮॥
ਤਪ ਕਰ ਅਕ ਰੇਤ ਹੂੰ ਕੋ ਖਾਣਾ ਕੀਨ ਗੁਰ, ਪੁਤਰ ਜੋ ਆਗਿਆ ਤੇ ਆਕੀ ਅਗਿਆਨ ਹੈ।
ਪਰਖ ਕੇ ਸਿਖੀ ਸ੍ਰੀ ਅੰਗਦ ਜੀ ਗੁਰੂ ਹੋਏ, ਸਿਖਨ ਕੋ ਗੁਰੂ ਜੀ ਨੇ ਕੀਆ ਬ੍ਰਹਮ ਗਿਆਨ ਹੈ।
ਮੂਲਚੰਦ ਚੰਦੋ ਰਾਣੀ ਸਸ ਸਹੁਰਾ ਤਾਰ ਦੀਨ, ਮਹਿਲ ਸੁਲੱਖਣੀ ਪ੍ਰੇਮ ਬਿਗਿਆਨ ਹੈ।
ਐਤਨੇਕੁ ਸਿਖ ਤਾਰੇ ਗਿਨੇ ਨਹੀ ਜਾਇ ਸਾਰੇ,ਲਖ ਅਕਾਸ਼ ਲਖ ਪਤਾਲ ਸਿਖੀ ਕੋ ਨਿਸ਼ਾਨ ਹੈ॥੨੯॥
ਧੰਨ ਗੁਰੂ ਨਾਨਕ ਜੀ ਕੋਟ ਖੰਡ ਲੋਕ ਤਾਰੇ, ਕੋਟ ਬ੍ਰਹਮੰਡ ਤੇਰੇ ਰੋਮ ਰੋਮ ਤਾਰ ਹੈ।
ਪੰਦਰਾਂ ਸੈ ਛਿਆਨਵੇ ਚਿ ਸਚਖੰਡ ਗਏ ਗੁਰ, ਦੇਵਨਿ ਕੂੜ ਮਿਲ ਕੀਆ ਜੈ ਜੈ ਕਾਰ ਹੈ।
ਦੇਹ ਨਹਿ ਮਿਲੀ ਸਭ ਖੋਜ ਰਹੇ ਗੁਰੂ ਜੀ ਕੀ, ਬਸਤ੍ਰ ਕੋ ਲੇਕਰ ਕੀਆ ਸਸਕਾਰ ਹੈ।
ਪੁਰ ਕਰਤਾਰ ਰਾਵੀ ਤਟ ਗੁਰ ਜੋਤਿ ਮਿਲੇ, ਅੱਸੂ ਵਦੀ ਦਸਵੀਂ ਕੋ ਗੁਰ ਨਿਰੰਕਾਰ ਹੈ ॥੩੦॥
ਸੱਤਰ ਬਰਸ ਪੰਜ ਮਾਸ ਸੱਤ ਦਿਨ ਭਏ, ਪਾਤਸ਼ਾਹੀ ਗੁਰੂ ਕਰੀ ਜਾਵਾਂ ਬਲਿਹਾਰ ਮੈਂ।
ਧਰਮ ਕੋ ਰਾਖ ਲੀਆ ਜਗਤ ਸਨਾਥ ਕੀਆ, ਨਰ ਨਾਰੀ ਨਾਮੁ ਦੀਆ ਪਰਉਪਕਾਰ ਮੈਂ।
ਕਲਿ ਕੀ ਬੁਝਾਈ ਆਗ ਰਾਜਿਆਂ ਜ਼ੁਲਮ ਛਾਡਿ, ਸਿਖ ਭੇ ਚਰਨ ਲਾਗ ਜਾਣ ਕਰਤਾਰ ਮੈਂ।
ਸਿੱਧ ਪੀਰ ਦੰਭੀ ਸਭ ਕਰਾਮਾਤ ਛੀਨ ਲਏ, ਮਾਨੀਆਂ ਕੇ ਮਾਨ ਹਾਨ ਕਰੇ ਸੰਸਾਰ ਮੈਂ ॥੩੧॥

ਦੋਹਿਰਾ—ਸਰਬ ਕਲਾ ਸਮਰੱਥ ਗੁਰ, ਸਦਾ ਜਾਗਤੀ ਜੋਤਿ।
ਨਾਮ ਦਿਹੋ ਦਰਸ਼ਨ ਦਿਹੋ, ਰਵ ਰਹਿਓ ਓਤ ਪੋਤਿ ॥੩੨॥
ਕਵਨ ਵਡਾਈ ਕਹਿ ਸਕੋਂ, ਵਾਹਿਗੁਰੂ ਕਰਤਾਰ।
ਮਨ ਵਿਛੁੜਿਆ ਮਮ ਮੇਲੀਐ, ਦਰਸ਼ਨ ਕਉ ਬਲਿਹਾਰ ॥੩੩॥

## ਸ੍ਰੀ ਸਤਿਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਕਥਾ

ਦੋਹਿਰਾ—

ਨਿਰੰਕਾਰ ਜਗ ਤਾਰਨੇ, ਗੁਰ ਨਾਨਕ ਪ੍ਰਗਟਾਇ। ਗੁਰ ਅੰਗਦ ਅੰਗ ਸੰਗ ਤੇ, ਅੰਮ੍ਰਿਤ ਨਾਮੁ ਜਪਾਇ ॥੩੪॥ ਜੋਤਿ ਏਕ ਦੋਇ ਰੂਪ ਧਰ, ਨਿਰਾਧਾਰ ਆਕਾਰ। ਸ਼ਾਂਤਿ ਸਰੂਪ ਅਖੰਡ ਪ੍ਰਭ, ਸੁਧੇ ਸਿੱਧ ਕਰਤਾਰ ॥੩੫॥ ਫੇਰੂ ਪਿਤ ਤਪ ਬਹੁ ਕਰਜੋ, ਸਭਰਾਈ ਸ਼ੁਭ ਮਾਤ। ਪੰਦਰਾਂ ਸੈ ਇਕਾਹਟ ਮੇ, ਵੈਸਾਖ ਸੁਦੀ ਇਕ ਗਾਤ ॥੩੬॥ ਹਰੀ ਕੇ ਮਤੇ ਸਰਾਂਇ ਹੈ, ਮਾਲਵਾ ਦੇਸ ਪਛਾਨ। ਤੇਹਣ ਭਰਣੀ ਨਛੱਤ੍ਰ, ਰਾਤ ਢਲੀ ਹੈ ਜਾਨ ॥੩੭॥ ਸ੍ਰੀ ਅੰਗਦ ਪ੍ਰਗਟੇ ਪ੍ਰਭੂ, ਉਤਮ ਵਿਦਿਆਵਾਨ। ਰਿਦੇ ਗਿਆਨ ਮੁਖ ਭਗਤਿ ਹੈ, ਤਨ ਵਿਰਾਗ ਸਵਧਾਨ ॥੩੮॥

ਕਬਿੱਤ—

ਸੀਸ ਅਨੁਭਵ ਰੂਪ ਨੇਤ੍ਰ ਗਿਆਨ ਭੂਪ, ਮੁਖ ਪ੍ਰੇਮ ਅਤਿ ਅਨੂਪ ਨਸਾਂ ਖਿਮਾ ਗਾਈਐ।
ਸੁਣ ਮੰਨ ਕੰਨ ਦੋਏ ਰਸਨਾ ਸ਼ਾਂਤਿ ਜੋਏ, ਕੰਠ ਨਾਮ ਰਸ ਭੋਏ ਭੁਜਾਂ ਜੋਗ ਪਾਈਐ।
ਛਾਤੀ ਧੀਰ ਧਾਰੀ ਸਦਾ ਕਟ ਸੇਵ ਸੰਗ ਰਿਦਾ, ਧਰਮ ਸ਼ਰਮ ਪਦਾ ਹਾਥ ਨਿਰਮਾਈਐ।
ਸ੍ਰੀ ਲਹਣਾ ਦੁਖ ਨਾਸੀ ਭਯੋ ਉਦੇ ਅਬਿਨਾਸੀ, ਜੋਊ ਰਵ ਸਸ ਭਾਸੀ ਏਕੋ ਏਕ ਭਾਈਐ ॥੩੯॥

ਦੋਹਿਰਾ—

ਮਾਤ ਪਿਤਾ ਸੁਖ ਪਾਲਤੇ, ਬਾਲਕ ਲੀਲ੍ਹਾ ਕੀਨ। ਬਡੇ ਹੋਇ ਪਰਵਾਰ ਮੈ, ਆਗਿਆਕਾਰੀ ਚੀਨ ॥੪੦॥ ਸ੍ਰੀ ਖਡੂਰ ਮੈ ਪ੍ਰਭੂ ਕੀ, ਸ਼ਾਦੀ ਭਈ ਸੁਜਾਨ। ਮਹਲ ਸ੍ਰੀ ਖੀਵੀ ਭਈ, ਪਤਿਬ੍ਰਤ ਸੀਲ ਨਿਧਾਨ ॥੪੧॥ ਦਾਤੂ ਦਾਸ ਪੁਤ੍ਰ ਦੋਇ, ਪੁਤਰੀ ਅਮਰੋ ਜਾਨ। ਅਨੋਖੀ ਦੂਜੀ ਪ੍ਰੀਤ ਮੈ, ਗੁਰ ਪ੍ਰਵਾਨ ਪਛਾਨ ॥੪੨॥ ਫੇਰੂ ਪਿਤ ਬੈਕੁੰਠ ਗੇ, ਸਤਿਗੁਰ ਸੁਭ ਗਤਿ ਦੀਨ। ਰਹੇ, ਕੁਝਕ ਸਾਰਾਂਇ ਮੈ, ਪ੍ਰੇਮ ਭਗਤਿ ਮੈ ਭੀਨ ॥੪੩॥ ਪਰੀ ਬਲੋਚਾਂ ਧਾੜ ਜਬ, ਨਗਰ ਲੀਓ ਸਭ ਲੂਟ। ਸਤਿਗੁਰ ਬਸੇ ਖਡੂਰ ਮੈ, ਸਹਿ ਪ੍ਰਵਾਰ ਅਖੂਟ ॥੪੪॥ ਖਹਿਰੇ ਸਭ ਖਡੂਰ ਕੇ, ਦੇਵੀ ਪੂਜਕ ਹੋਤ। ਭਾਈ ਜੋਧ ਇਕ ਸਿੱਖ ਥਾ, ਗੁਰਬਾਣੀ ਮਨ ਪ੍ਰੋਤ ॥੪੫॥ ਲੋਕ ਹਜਾਰੋਂ ਮਿਲ ਕਹਜੋ, ਚਲ ਲਹਣੇ ਵਡਭਾਗ। ਦੇਵੀ ਕੀ ਪੂਜਾ ਕਰੈਂ, ਜੁਵਾਲਾ ਮੁਖੀ ਜੋ ਆਗ ॥੪੬॥ ਆਦਰ ਰਖਣੇ ਹੇਤ ਤਿਨ,ਭਏ ਮੁਖੀ ਸੁਖ ਦਾਇ। ਗੁਰ ਸ਼ਰਣੀ ਸਭ ਦੇਵੀਆਂ ਝਾੜੂ ਦੇਤ ਦਿਖਾਇ ॥੪੭॥ ਸ੍ਰੀ ਅੰਗਦ ਗੁਰ ਜਸ ਸੁਣਿਓ, ਪੂਰਬ ਸਿਖ ਤੇ ਹੇਤ। ਰਜਤੇ ਪੁਰ ਕਰਤਾਰ ਕੇ, ਚਲੇ ਲੋਕ ਸੁਣ ਭੇਤ ॥੪੮॥

ਚੌਪਈ–ਸ੍ਰੀ ਕਰਤਾਰ ਪੁਰੇ ਚਲ ਆਏ। ਰਾਵੀ ਤਟ ਦਰਬਾਰ ਸੁਹਾਏ।
ਗੁਰ ਨਾਨਕ ਮਿਲ ਆਗੇ ਆਈ। ਸ੍ਰੀ ਲਹਿਣਾ ਮਨ ਪ੍ਰੇਮ ਜਗਾਈ ॥੪੯॥
ਦਰਸ਼ਨ ਕਰ ਗੁਰ ਕੇ ਮਨ ਜਾਗਾ। ਆਵਣ ਜਾਣ ਸੰਗ ਸੋਂ ਭਾਗਾ।
ਏਥੋਂ ਤਕ ਹਮਰੋ ਥਾ ਸੰਗਾ। ਅਬ ਆਗੇ ਜਾਵੋ ਤੁਮ ਅੰਗਾ ॥੫੦॥
ਸਵੇਰੇ ਸਭ ਸੰਗੀ ਲਏ ਸਾਥਾ। ਗੁਰ ਦਰ ਟੇਕਿਓ ਆ ਕੇ ਮਾਥਾ।
ਏਕ ਤ੍ਰਿਆ ਝਾੜੂ ਦੇ ਰਹੀ। ਪੂਛੀ ਕੌਣ ਈਹਾਂ ਸੁਠ ਅਹੀ ॥੫੧॥
ਤਿਨ ਆਖਾ ਮੈ ਦੇਵੀ ਸੋਈ। ਜਿਨ ਕੋ ਸੰਗ ਚਾਲਿਓ ਓਈ।
ਪਿਖ ਅਚਰਜ ਸਭਹੂੰ ਕੇ ਭਯੋ। ਗੁਰ ਕੋ ਦਰ ਨਹੀ ਤਿਆਗਨਿ ਕਯੋ ॥੫੨॥
ਸਿੱਖ ਬਣੇ ਸਭ ਹੀ ਨਰ ਨਾਰੀ। ਲਹਿਣੇ ਭੀ ਗੁਰਮਤਿ ਉਰਧਾਰੀ।
ਲਹਿਣਾ ਨਾਮੁ ਗੁਰਾਂ ਤੇ ਲੈਣਾ। ਤੁਮ ਨੈ ਲੈਣਾ ਹਮ ਨੈ ਦੈਣਾ ॥੫੩॥
ਦੋਹਿਰਾ–ਪ੍ਰੇਮ ਬਧਯੋ ਗੁਰਚਰਨ ਕੋ, ਸੇਵਾ ਕਰਤ ਬਨਾਇ ॥
ਗੁਰ ਸਿਖੀ ਲਿਵ ਅਤਿ ਲਗੀ, ਧੰਨ ਗੁਰੂ ਸੁਖਦਾਇ ॥੫੪॥

ਕਬਿੱਤ–

ਲੰਗਰ ਕੀ ਸੇਵ ਕਰੈਂ ਅੰਨਿ ਆਦਿ ਪੀਸ ਧਰੈਂ, ਲੂਣ ਨਿਜ ਨਗਰ ਤੇ ਆਨੇ ਬਹੁ ਭਾਰ ਹੈ।
ਪਉਣ ਕੇ ਦੇਨੇ ਹਿਤ ਪੱਖਾ ਹੀ ਸੁ ਸਦਾ ਕਰੈਂ, ਪਾਣੀ ਆਦਿ ਸੇਵ ਸਰੈਂ ਬਰਤਨ ਪਖਾਰ ਹੈ।
ਕੰਟਕ ਗੁਰੂ ਕੇ ਦੇਖ ਸੋਹਿਲੇ ਦੀ ਸਾਖੀ ਭਈ, ਸੱਦ ਕੇ ਇਯਾਲੀ ਗੁਰ ਦਸਿਆ ਬਿਚਾਰ ਹੈ।
ਨਗਰੀ ਗਏ ਸੀ ਇਕ ਤਖਤ ਸੁ ਮੱਲ ਸੇਠ, ਦੇਖਕੇ ਸੁਭਾਵ ਜਾਵੇ ਵਾਰਨੇ ਹੀ ਵਾਰ ਹੈ ॥੫੫॥
ਸਿੱਖਨਿ ਪਰੀਖਾ ਵਿਚ ਕੁਤਕੇ ਲਗਤ ਜਬ, ਧੀਰਜ ਕੋ ਧਾਰ ਥਿਰੇ ਸਤਿਗੁਰ ਸੇਵ ਕੇ।
ਖੇਤੀ ਸਾੜੀ ਮਨ ਕੋ ਅਡੋਲ ਕਰ ਆਗਿਆ ਸੇ, ਧਾਣਕ ਦਾ ਰੂਪ ਦੇਖ ਜਾਨਤੇ ਹੈਂ ਭੇਵ ਕੇ।
ਹੀਰੇ ਲਾਲ ਪੇਖ ਨਹੀ ਡੋਲੇ ਮਨ ਬੀਚ ਪ੍ਰਭੁ, ਮੁਰਦਾ ਭੀ ਭਯੋ ਹੈ ਤਿਹਾਵਲ ਸੁ ਲੇਵ ਕੇ।
ਸੰਗਤਿ ਮਿਠਾਈ ਦੀਨ ਕਿੱਕਰ ਹਲੂਣਾ ਦੇਇ, ਪਾਲੇ ਵਿਚ ਸੰਗ ਰਹੇ ਸ੍ਰੀ ਗੁਰਦੇਵ ਕੇ ॥੫੬॥
ਆਧੀ ਰਾਤ ਬਸਤਰ ਧੋਇ ਕਰ ਆਨ ਧਰੇ, ਡੁੰਮ ਵਿਚੋਂ ਕਢਿਆ ਕਟੋਰਾ ਹਿਤ ਮਾਨ ਕੇ।
ਜਿਤਨੀ ਗੁਜਾਰੀ ਰਾਤ ਤਿਤਨੀ ਹੈ ਬੀਤ ਗਈ, ਜਿਤਨੀ ਸੁ ਰਾਖੀ ਰਹੀ ਆਪ ਹੀ ਸੁਜਾਨ ਕੇ।
ਚੂਹੀ ਮੂਈ ਦੇਖ ਨਹਿ ਰਿਦੈ ਮੈ ਸੰਕੋਚ ਕਰ, ਕੱਖਾਂ ਵਾਲਾ ਭਾਰ ਪਾਣੀ ਨਿੱਚੁੜਤ ਆਨ ਕੇ।
ਨਗਰੀ ਸਮਾਧੀ ਸੁੰਨ ਦੇਖਨੇ ਕੋ ਰਮਾ ਹੋਏ, ਬੇਮੁਖਾਂ ਕੇ ਕਾਲੇ ਮੁਖ ਕੰਠ ਕਿਲ ਮਾਨ ਕੇ ॥੫੭॥
ਵੱਢੀ ਖੋਰੇ ਸੂਰ ਮੁਖ ਕਰਜਾਈ ਉਲਟੇ ਰੁਖ, ਧੀਆਂ ਬੇਚ ਮਾਸ ਤਿਸ ਲੜਕੀਆਂ ਖਾਨ ਕੇ।
ਬਾਣੀ ਸੁੰਞੇ ਸਚਖੰਡੋਂ ਮਾਰਕੇ ਨਿਕਾਸੇ ਜਾਹਿ, ਅਖੀਂ ਦੇਖ ਗੁਰੂ ਅੰਗਦ ਆਏ ਪਹਿਚਾਨ ਕੇ।
ਰੋਮ ਰੋਮ ਜਾਪ ਹੋਵੇ ਸੁੰਨ ਸੁ ਸਮਾਧੀਆਂ ਕੇ, ਸਤਿਗੁਰ ਨਾਨਕ ਦਿਖਾਏ ਹਿਤ ਠਾਨ ਕੇ।
ਕਈ ਸਾਲ ਸੇਵਾ ਕਰੀ ਮਨ ਤਨ ਧਨ ਦੇਇ, ਪ੍ਰੇਮ ਪਰਤੀਤ ਭਾਈ ਗੁਰ ਭਗਵਾਨ ਕੇ ॥੫੮॥
ਜੋਤਿ ਓਹਾ ਜੁਗਤ ਬਰਤਾਈ ਗੁਰਦੇਵ ਜੀ ਨੇ, ਗੁਰੂ ਅੰਗਦ ਰਖਾਇਓ ਨਾਮੁ ਤਨ ਪਲਟਾਨ ਕੇ।
ਤਖਤ ਗੁਰਾਈ ਪਾਇ ਜਗਤ ਗੁਰਦੇਵ ਭਏ, ਸ੍ਰੀ ਜਪੁ ਪੌੜੀਆਂ ਇਕਤ੍ਰ ਕਰਾਨ ਕੇ।
ਸਤਿਗੁਰੂ ਆਗਿਆ ਖਡੂਰ ਮੇ ਨਿਵਾਸ ਕੀਆ, ਪਾਣੀ ਸੰਗ ਪਾਣੀ ਜਿਮ ਮਿਲੇ ਸੁਖ ਦਾਨ ਕੇ।
ਤਪਿਆਣੇ ਤਪ ਕੀਆ ਗੁਰਾਂ ਨੇ ਦਰਸ ਦੀਆ, ਸਿਖ ਬੁੱਢਾ ਆਦਿ ਆਇ ਮਿਲੇ ਭਗਵਾਨ ਕੇ ॥੫੯॥

ਲੰਗਰ ਦੀ ਸੇਵਾ ਮਾਤਾ ਖੀਵੀ ਸਹਿ ਪ੍ਰੇਮ ਕਰੈ, ਨਾਮੁ ਗਿਆਨ ਆਗਿਆ ਰਹਿਤ ਸੁਖ ਮਾਨ ਕੇ।
ਸਤਿਗੁਰ ਨਾਨਕ ਦੀ ਸਿਖੀ ਸਭ ਸੇਵ ਕਰੈ, ਲਖਾਂ ਹੀ ਸੁ ਨਵੇਂ ਜੀਵ ਬਣੇ ਸਿਖ ਆਨ ਕੇ।
ਸਕਤੀ ਛਪਾਈ ਸਦਾ ਅਜਰ ਜਰਨ ਕੀਆ, ਰਹੇ ਨਿਰਲੇਪ ਜਿਵ ਜਨਕ ਸੁਜਾਨ ਕੇ।
ਕੌਲ ਨਿਰਲੇਪ ਮੁਰਗਾਈ ਨਹਿ ਪੰਕ ਭੀਜੈ, ਸਤਿਗੁਰੂ ਅਸੰਗ ਸਭ ਰਹਿਤ ਜਹਾਨ ਕੇ ॥੬੦॥

ਭਾਈ ਬਾਲੇ ਆਇ ਗੁਰੂ ਨਾਨਕ ਦੀ ਕਥਾ ਕਹੀ, ਗੁਰਮੁਖੀ ਜਨਮ ਸਾਖੀ ਲਿਖੀ ਹੈ ਮਹਾਨ ਕੇ।
ਬਾਲ ਲੀਲ੍ਹਾ ਆਦਿ ਮੋਦੀ ਖ਼ਾਨਾ ਜਿਮ ਕੀਨ ਗੁਰ, ਤਿਆਗ ਸੰਸਾਰ ਨਵਖੰਡ ਦੀਪ ਜਾਨ ਕੇ।
ਚਾਰੋ ਕੂੰਟ ਸਿਧ ਪੀਰ ਗੰਗਾ ਆਦਿ ਤੀਰਥ ਜੋ, ਮੱਕਾ ਤੇ ਮਦੀਨਾ ਜਿਤੇ ਸਭ ਅਸਥਾਨ ਕੇ।
ਪੁਰ ਕਰਤਾਰ ਰਹੇ ਸਣ ਦੇਹਿ ਜੋਤਿ ਰਲੇ, ਕਲ ਕੋ ਮਿਟਾਇਓ ਦੂਖ ਐਸੀ ਕਥਾ ਗਾਨ ਕੇ ॥੬੧॥

ਦੋਹਿਰਾ–ਗੁਰ ਅੰਗਦ ਉਪਕਾਰ ਜੋ, ਕਹੇ ਨ ਮੋ ਤੇ ਜਾਇ।
ਗੁਰਮੁਖੀ ਪਰਚਾਰ ਕਰੈ, ਨਾਮੁ ਦਾਨ ਦ੍ਰਿੜ੍ਹਾਇ ॥੬੨॥

ਕਬਿੱਤ–

ਭਾਈ ਜੋਧ ਰਸੋਈਆ ਤੇ ਜੀਵੇ ਗੁਰਮਤਿ ਪਾਈ, ਰਾਮਾ ਕਿਸ਼ਨਾ ਫਿਰਨਾ ਜੋ ਖਹਿਰਾ ਸੁਨਾਈਐ।
ਗੁਜਰ ਦੀ ਨਿੰਮਰਤਾ ਨੂੰ ਦੇਖ ਕ੍ਰਿਪਾਲ ਹੋਏ, ਧਿੰਙਾ ਨਾਈ ਸੇਵ ਕਰ ਗੁਰਮੁਖ ਗਾਈਐ।
ਭਾਈ ਪਾਰੋ ਬ੍ਰਹਮ ਗਿਆਨੀ ਮਲੂ ਸ਼ਾਹੀ ਸੂਰਬੀਰ, ਭਗਤ ਕਿਦਾਰੀ ਦੀਪਾ ਦੇਓ ਮਨ ਭਾਈਐ।
ਨਰੈਣ ਦਾਸ ਬੂਲੇ ਜੀ ਦੇ ਹੋਇ ਕੁਰਬਾਨ ਸਦਾ, ਜੱਗਾ ਸੰਸਾਰੂ ਨਿਰੰਕਾਰੀ ਰਲ ਆਈਐ ॥੬੩॥

ਲਾਲੂ ਲਾਲਾ ਬੁਧਵਾਨ ਦੁਰਗਾ ਹੈ ਜੀਵੰਦਾ ਜੋਈ, ਪਰਉਪਕਾਰੀ ਸਿਖ਼ ਧਰਨੀਐ ਜਾਨੀਏ।
ਖਾਨੂ ਮਈਆ ਪਿਤ ਸੁਤ ਗੋਵਿੰਦ ਭੰਡਾਰੀ ਹੋਆ, ਰਾਇ ਜੁਧ ਜੋਧ ਸਿੱਖ਼ ਦੇਵਤਾ ਮਹਾਨੀਏ।
ਅਨਗਨ ਸਿਖ ਤਾਰੇ ਬ੍ਰਹਮ ਗਿਆਨੀ ਸਾਰੇ, ਜਗਤ ਤਾਰਨਹਾਰੇ ਕੀਏ ਪ੍ਰਗਟਾਨੀਏ।
ਸੀਹੇ ਜੈਸੇ ਸੇਵਾ ਨੂੰ ਕਰਤੇ ਨਿਹਾਲ ਭਏ, ਖੀਰ ਖਾਨਾ ਭੇਖੀ ਭਯੋ ਦੁਖੀ ਬਿਦਤਾਨੀਏ ॥੬੪॥

ਤਪੇ ਹੂੰ ਕੇ ਆਖੇ ਲੱਗ ਗੁਰਾਂ ਨੂੰ ਕਢਾਇਆ ਪਿੰਡੋਂ, ਸ਼ਾਂਤਿ ਰਸ ਰਹੇ ਗੁਰੂ ਸ੍ਰਾਪ ਨਾ ਬਖਾਨੀਐ।
ਸ੍ਰੀ ਅਮਰ ਸ਼ਰਨ ਆਏ ਮੀਂਹ ਪਿੰਡ ਵਿਚ ਪਾਏ, ਅਨੁਸਾਰੀ ਲੋਕ ਭਏ ਤਪਾ ਮਰਵਾਨੀਐ।
ਖਹਿਰੇ ਹੋਇ ਕਠੇ ਫਿਰ ਗੁਰਾਂ ਨੂੰ ਖਡੂਰ ਆਂਦਾ, ਖਾਨੇ ਖਾਨਾ ਝਿੜੀ ਕਰੇ ਮੰਗਲ ਸੁਜਾਨੀਐ।
ਖੀਓ ਭੁੱਲੇ ਘਰ ਜਾਇ ਚਰਨ ਪਵਿਤ ਪਾਏ, ਛਡੀ ਨ ਸ਼ਰਾਬ ਮਲੂਕਾ ਮਿਰਗੀ ਸੇ ਹਾਨੀਐ ॥੬੫॥

ਹਰੀ ਕੇ ਗ੍ਰਾਮ ਆਏ ਹੰਕਾਰੀਆਂ ਦੇ ਮਾਣ ਢਾਹੇ, ਪਲੰਘ ਪੰਘੂੜਾ ਰਹੇ ਨਾਹੀ ਕਹਿ ਬਾਕ ਕੋ।
ਨਿਕੇ ਨਿਕੇ ਬਾਲਾਂ ਤਾਂਈ ਕੁਸ਼ਤੀਆਂ ਕਰਾਇ ਦੇਖ, ਗੁਰਮੁਖੀ ਜੋ ਵਿਦਿਆ ਸਿਖਾਈ ਰਸ ਪਾਕ ਕੋ।
ਆਇਆ ਹਿਮਾਊਂ ਮਾਨ ਤੋੜਿਆ ਕਬਜ ਜੋਰ, ਵਾਰ ਦਰਵੇਸ਼ ਉਤੇ ਚਾਹੇ ਨਹਿ ਤਾਕ ਕੋ।
ਅਜਰ ਜਰਨ ਗੁਣ ਹੋਰ ਮੇ ਨਾ ਦੇਖੀਅਤ, ਰਾਜ ਦੀਆ ਫੇਰ ਕੀਆ ਨਾਮੁ ਦੇ ਰਸਾਕ ਕੋ ॥੬੬॥

ਅਮਰ ਗੁਰੂ ਨੇ ਸੇਵੇ ਬਾਰਾਂ ਸਾਲ ਇਕ ਰਸ਼, ਚਰਚਾ ਸਿੱਧਨਿ ਕਰ ਮਾਨ ਹਟਵਾਇਆ।
ਬੀਬੀ ਅਮਰੋ ਜੀ ਸੇਵਾ ਪਿਤਾ ਪ੍ਰਸੰਨ ਕਰ, ਅਨੋਖੀ ਬੀਬੀ ਪ੍ਰੀਤ ਕਰ ਸਤ ਮੈਂ ਸਮਾਇਆ।
ਧੀਰੋ ਸਿਖ ਨਾਲੇ ਚੋਰ ਤਾਂਈਂ ਹੈ ਮੁਕਤ ਕੀਆ, ਗੋਂਦਾ ਮਿਲ ਗੁਰਮਤਿ ਤਾਂਈਂ ਸੁਖ ਪਾਇਆ।
ਛਿਟੀ ਕਰ ਵਾਲੀ ਦੇਇ ਪ੍ਰੇਤ ਭੂਤ ਦੂਰ ਕੀਏ, ਸ੍ਰੀ ਅਮਰ ਜੀਉ ਤੋਂ ਥੇਹੁ ਵਸਵਾਇਆ ॥੬੭॥

ਰਾਜਨ ਜੋ ਦਇਆ ਰਾਮ ਸੇਵ ਕਰੀ ਲੰਗਰ ਕੀ, ਸਫਲਾ ਗੁਰਮੁਖ ਭਇਓ ਜੁਲਹਾ ਉਧਾਰਿਆ।
ਭਾਈ ਪੰਨੂ ਮਹਿਮਾ ਤੇ ਪੈੜਾ ਮੋਖਾ ਸਿਖ ਮੁਖੀ, ਲਿਖੀ ਜਨਮ ਸਾਖੀ ਜਿਨ੍ਹਾਂ ਜਨਮ ਸੁਧਾਰਿਆ।
ਤਾਰੇ ਅਨਗਿਣਤ ਸਿਖ ਸਤਿਗੁਰ ਰੂਪ ਧਰ, ਜੋਤਿ ਵਿਚ ਮਿਲੇ ਸਣਦੇਹ ਸੁਖ ਕਾਰਿਆ।
ਬਾਰਾਂ ਸਾਲ ਗੁਰਤਾ ਕਰੀ ਹੈ ਗੁਰੂ ਅੰਗਦ ਜੀ, ਛੇ ਮਾਹ ਨਵ ਦਿਨ ਉਪਰ ਵਿਚਾਰਿਆ ॥੬੮॥
ਸ੍ਰੀ ਗੁਰੂ ਅਮਰ ਜੀ ਗੁਰਤਾ ਕੋ ਪਾਇ ਕਰ, ਭਏ ਰੂਪ ਇਕ ਗੁਰੂ ਜੋਤਿ ਬਿਦਤਾਨੀਐ।
ਬਰਸ ਸੈਂਤਾਲੀ ਗਿਆਰਾਂ ਮਾਹ ਨੌ ਦਿਨ ਸਾਰੀ, ਦੂਸਰੇ ਗੁਰੂ ਕੀ ਆਯੂ ਸਮਝ ਸੁਜਾਨੀਐ।
ਸੋਲਾਂ ਸੌ ਨੌ ਵਿੱਚ ਚੇਤ ਸ਼ੁਦੀ ਚਾਰ ਹੋਇ, ਤਾਰਿਆ ਜਹਾਨ ਜਿਸ ਨਿਮ੍ਰਤਾ ਮਹਾਨੀਐ।
ਦੂਜੇ ਗੁਰੂ ਅੰਗਦ ਜੀ ਸਚ ਖੰਡ ਜੋਤਿ ਰਲੇ, ਦੇਵ ਧੰਨ ਧੰਨ ਕਰ ਫੂਲ ਬਰਸਾਨੀਐ ॥੬੯॥

ਦੋਹਿਰਾ—ਸ੍ਰੀ ਖਡੂਰ ਮੈ ਤਖਤ ਹੈ, ਗੁਰ ਅੰਗਦ ਮਹਾਰਾਜ।
ਨਾਮੁ ਦਾਨ ਜਾਚੋਂ ਸਦਾ, ਦੇਵਹੁ ਦਰਸ਼ਨ ਆਜ ॥੭੦॥
ਜੱਗ ਕਰਜੋ ਬਹੁ ਸੰਗਤਾਂ, ਕੀਰਤਨ ਅਖੰਡ ਸੁ ਕੀਨ।
ਜੈ ਜੈ ਜੈ ਗੁਰੂ ਅੰਗਦੰ, ਅੰਗ ਸੰਗ ਲਿਵਲੀਨ ॥੭੧॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰ ਨਾਨਕ ਦੇਵ ਜੀ, ਸਤਿਗੁਰੂ ਅੰਗਦ ਦੇਵ ਜੀ ਦੀ ਸੰਕੋਚ ਕੇ ਕਥਾ ਬਰਨਨੰ ਤੀਜਾ ਧਿਆਇ ਸੰਪੂਰਨੰ ॥ ੩ ॥

—o—

## ਸ੍ਰੀ ਸਤਿਗੁਰੂ ਅਮਰ ਦਾਸ ਜੀ ਮਹਾਰਾਜ ਦੀ ਕਥਾ

ਦੋਹਿਰਾ—ਪਾਰਬ੍ਰਹਮ ਪੂਰਨ ਬ੍ਰਹਮੁ, ਸਤਿਗੁਰ ਨਾਨਕ ਦੇਵ। ਗੁਰ ਅੰਗਦ ਅੰਗ ਸੰਗ ਤੇ,ਤਿਉਂ ਗੁਰ ਅਮਰ ਸਮੇਵ ॥੧॥ ਜਿਉਂ ਇਕ ਨਰਪਤਿ ਬਦਲ ਕੇ, ਪਹਿਰੇ ਨਵੀਂ ਪੁਸ਼ਾਕ। ਤਿਉਂ ਤੀਸਰ ਤਨ ਸਤਿਗੁਰੂ, ਏਕੰਕਾਰ ਸੁ ਪਾਕ ॥੨॥ ਏਕ ਅਕਾਲ ਅਖੰਡ ਮੈ, ਪੂਰਨ ਸੁਤੇ ਪ੍ਰਕਾਸ਼। ਗੁਰੂ ਅਮਰੁ ਨਿਜ ਨਾਮੁ ਧਰ, ਜਗ ਤਾਰਨ ਸੁ ਬਿਲਾਸ ॥੩॥ ਤੇਜ ਭਾਨ ਪਿਤ ਤਪ ਕਰੈ, ਕਈ ਬਰਖ ਪਰਮਾਨ। ਰੂਪ ਕੌਰ ਜੀ ਲਛਮੀ, ਧਰਮ ਪਿਆਰੋ ਮਾਨ ॥੪॥ ਪੰਦਰਾਂ ਸੌ ਛੱਬੀ ਭਏ, ਚੌਦਸ ਸੁਦੀ ਵਿਸਾਖ। ਕ੍ਰਿਤਕਾ ਨਛੱਤਰ ਜਾਨੀਏ, ਅੰਮ੍ਰਿਤ ਵੇਲਾ ਭਾਖ ॥੫॥ ਬਾਸਰਕੇ ਸ਼ੁਭ ਗ੍ਰਾਮ ਮੈ, ਸੁਨੋ ਸੰਤ ਸਿਰਤਾਜ। ਜਗਤ ਜਲੰਦਾ ਰਾਖਨੇ, ਆਏ ਗੁਰ ਮਹਾਰਾਜ ॥੬॥ ਜਗ ਕੀ ਹਿਤ ਕਲਿਆਨ ਕੇ, ਜਨਮ ਰਹਿਤ ਹਰਿ ਰਾਇ। ਸ੍ਰੀ ਅਮਰੁ ਸ਼ੁਭ ਨਾਮੁ ਹੈ, ਕੁਲ ਭਲਿਅਨੁ ਕੀ ਗਾਇ ॥੭॥ ਚਰਨ ਕਮਲ ਮੈ ਪਦਮ ਹੈ, ਬਾਲਕ ਲੀਲ੍ਹਾ ਭੀਨ। ਜੋਬਨ ਮੈ ਨਿਜ ਘਰ ਵਸੇ, ਕਿਰਤ ਧਰਮ ਬਹੁ ਕੀਨ ॥੮॥ ਸ੍ਰੀ ਮਹਲਾ ਰਾਮੋ ਭਈ, ਸ਼ਰਧਾ ਭਗਤਿ ਮੈ ਲੀਨ। ਮੋਹਿਨ ਮੋਹਰੀ ਪੁਤ੍ਰ ਦੋ, ਦੋ ਬੀਬੀਆਂ ਪ੍ਰਬੀਨ ॥੯॥ ਦਾਨੀ ਭਾਨੀ ਨਾਮੁ ਤਿਹਿ, ਉਤਮ ਸ਼ੁਭ ਗੁਣਵਾਨ। ਰਾਮਾ ਦਾਨੀ ਪਤਿ ਭਯੋ, ਅਸ ਪ੍ਰਵਾਰ ਗੁਣ ਖਾਨ੍ਹ ॥੧੦॥ ਸ੍ਰੀ ਅਮਰੁ ਬੈਰਾਗ ਧਰ, ਤੀਰਥ ਸੇਵਨਿ ਲਾਗ। ਗੰਗਾ ਕੀ ਯਾਤ੍ਰਾ ਕਰੈਂ, ਪ੍ਰੇਮ ਰੰਗ ਬਹੁ ਜਾਗ ॥੧੧॥ ਹਰੀ ਭਗਤਿ ਕੀ ਚਾਹ ਲਗ, ਸਿੱਖਨਿ ਕੇ ਸੁਖ ਦਾਇ। ਤੀਰਥ ਮੈ ਫਲ ਨਹੀ ਕੋ, ਬਿਨ ਗੁਰ ਕੀ ਸ਼ਰਨਾਇ ॥੧੨॥

ਇਹ ਜਨਾਵਨਿ ਹਿਤ ਕਰੀ, ਗੰਗਾ ਯਾਤ੍ਰਾ ਬੀਸ। ਚਰਨ ਧੂਰ ਕੇ ਲੈਨਿ ਹਿਤ, ਤੀਰਥ ਅਰਾਧੇ ਈਸ ॥੧੩॥ ਬੀਸਵੀਂ ਵਾਰ ਜਬ ਆਵਤੇ, ਕਰਸ਼ਨਾਨ ਸੁਖਦਾਇ। ਪੰਡਿਤ ਇਕ ਪਿਖ ਪਦਮ ਕੋ, ਜਾਨਿਓ ਹਰਿ ਪ੍ਰਗਟਾਇ ॥੧੪॥ ਇਵ ਸ੍ਰੀ ਅਮਰੁ ਸੁ ਗੰਗ ਕੀ, ਯਾਤ੍ਰਾ ਕਰੀ ਅਨੇਕ। ਗੁਰ ਬਿਨ ਗਿਆਨ ਨ ਹੋਵਈ, ਇਹ ਪ੍ਰਗਟਾਵਨਿ ਏਕ ॥੧੫॥ ਬ੍ਰਹਮਚਾਰੀ ਮਿਲ ਸੰਗ ਸ਼ੁਭ, ਗੁਰ ਹੀਨੋ ਕੀ ਕਾਰ। ਸਭ ਹੀ ਨਿਸਫਲ ਜਾਵਹੀ, ਢੂੰਢਿ ਗੁਰੂ ਕਰਤਾਰ ॥੧੬॥ ਨਿਸਿ ਦਿਨ ਪ੍ਰੇਮ ਸੁ ਲਾਗਿਆ, ਗੁਰ ਕਰੀਏ ਹੁਇ ਸਾਂਤਿ। ਨੈਨ ਪ੍ਰੇਮ ਪ੍ਰਵਾਹਿ ਵਹਿ, ਨੀਂਦ ਭੂਖ ਰਹੀ ਜਾਤ ॥੧੭॥ ਗੁਰ ਅੰਗਦ ਕੀ ਸੁਤਾ ਸੋ, ਅਮਰੋ ਨਾਮ ਸੁਜਾਨ। ਇਨਕੇ ਜੋਊ ਭਤੀਜ ਕੋ, ਬਜਾਹੀ ਥੀ ਗੁਣਵਾਨ ॥੧੮॥ ਅੰਮ੍ਰਿਤ ਵੇਲੇ ਪੜਤਿ, ਗੁਰਬਾਣੀ ਸ਼ਬਦ ਬਿਬੇਕ। ਸੁਨਤ ਪ੍ਰੇਮ ਤੇ ਮਨ ਟਿਕਿਓ, ਥਿਰੇ ਆਨ ਕਰ ਟੇਕ ॥੧੯॥ ਭਈ ਪ੍ਰਾਤ ਬਿਨਤੀ ਕਰੀ, ਹੇ ਪੁਤਰੀ! ਸੁਖਦਾਨ। ਗੁਰ ਸੰਗ ਮੋਹਿ ਮਿਲਾਈਏ, ਪਰਉਪਕਾਰ ਮਹਾਨ ॥੨੦॥ ਬੀਬੀ ਲੇ ਸ੍ਰੀ ਅਮਰ ਕੋ, ਗੁਰ ਅੰਗਦ ਕੇ ਪਾਸ। ਮੇਲ ਕਰਾਇਓ ਜਗਤ ਗੁਰ, ਭਇਓ ਰਿਦੈ ਪ੍ਰਕਾਸ਼ ॥੨੧॥ ਗੁਰਮਤਿ ਲੇ ਸੇਵਾ ਜਗੇ, ਰਾਤ ਦਿਨੇ ਸੁਖਦੇਵ। ਉਮਰ ਬਹੱਤਰ ਸਾਲ ਦੀ, ਜਬ ਲਾਗੇ ਗੁਰ ਸੇਵ ॥੨੨॥

ਕਬਿੱਤ—

ਸੇਵਾ ਗੁਰੂ ਅੰਗਦ ਕੀ ਰਾਤ ਦਿਨੇ ਤਤਪਰ, ਲੰਗਰ ਕੀ ਸੇਵ ਕਰੇਂ ਬਹੁ ਹਿਤ ਠਾਨ ਕੇ।
ਸਵਾ ਕੋਹਿ ਗੁਰੂ ਵਲ ਰੁਖ ਕਰ ਚਾਲਤ ਹੈਂ, ਨਮੋ ਕਰ ਜਾਇ ਬਿਆਸ ਜਲ ਲੇਂਹਿ ਆਨ ਕੇ।
ਪਹਿਰ ਰਾਤ ਰਹੇ ਗੁਰੂ ਕਰਤ ਸ਼ਨਾਨ ਸਦ, ਪਹਿਲੇ ਹੀ ਘੜਾ ਲੇਇ ਪਾਣੀ ਸੁਖ ਦਾਨਕੇ।
ਸਵਾ ਗਜ, ਸਾਲ ਬਾਦ ਏਕ ਹੀ ਰੁਮਾਲ ਮਿਲੇ, ਸੋਈ ਸੀਸ ਬੰਧ ਰੱਖ ਅਦਬ ਮਹਾਨ ਕੇ ॥੨੩॥
ਲੰਗਰ ਗੁਰੂ ਕੇ ਬੀਚ ਸੇਵ ਦਿਨ ਰਾਤ ਕਰੈ, ਸਤਿਗੁਰ ਪ੍ਰਸੰਨ ਕਰੇ ਸੇਵਾ ਤੇ ਰਿਝਾਇਕੇ।
ਬਾਰਾਂ ਸਾਲ ਸੇਵਾ ਕਰੀ ਅਸਤੀ ਚਰਨ ਤਰੀ, ਤਪੇ ਨੂੰ ਘਸੀਟ ਦਿੱਤਾ ਫਲ ਅਜਮਾਇ ਕੇ।
ਗੋਂਦਵਾਲ ਆਗਿਆ ਨੂੰ ਪਾਇਕੇ ਵਸਾਇਆ ਹੈ, ਭੂਤ ਜਿੰਨ ਕੱਢ ਦਿਤੇ ਵਰ ਗੁਰ ਪਾਇ ਕੇ।
ਚੁਰਾਸੀ ਸਾਲ ਆਯੂ ਹੋਈ ਬਰਖਾ ਬਰਖ ਰਹੀ, ਆਏ ਜਲ ਲੇ ਪਾਸ ਘਰ ਹੈ *ਜੁਲਾਇ ਕੇ ॥੨੪॥
ਕੀਲੇ ਸਾਥ ਗਿਰ ਵਿਚ ਖੱਡੀ ਦੇ ਸਰੀਰ ਪਿਆ, ਡੁੱਲ੍ਹਣੇ ਨ ਦਿਤਾ ਜਲ ਜੋ ਤਬ ਆਨਿਆਂ।
ਜੁਲਾਹੀ ਨੇ †ਨਿਮਾਣਾ ਕਿਹਾ ਕਮਲੀ ਸੁ ਹੋਇ ਗਈ, ਚਰਨ ਕੇ ਸਾਥ ਹੈ ਕਰੀਰ ਹਰਿਵਾਨਿਆ।
ਦਾਸੂ ਦਾਤੂ ਪਰਖ ਕੇ ਪ੍ਰੇਤਾਂ ਤੋਂ ਜੋ ਡਰ ਰਹੇ, ਹੋਰ ਸਿਖ ਸੰਗਤਾਂ ਭੀ ਕੀਤੀ ਪਰਖਾਨਿਆਂ।
ਗੁਰਤਾ ਅਮਰਦਾਸ ਪਾਈ ਸ੍ਰੀ ਅੰਗਦ ਸੇ, ਜੈ ਜੈ ਹੋਵੇ ਗੁਰਦੇਵ ਕੀ ਮਹਾਨਿਆਂ ॥੨੫॥
ਸ੍ਰੀ ਗੋਇੰਦਵਾਲ ਆਏ ਜੋਤਿ ਆਪਣੀ ਜਗਾਏ, ਬਾਈ ਸਿਖ ਮੰਜੀਆਂ ਦੇ ਕੀਏ ਉਪਕਾਰ ਹੈ।
ਸ੍ਰੀ ਬਾਵਲੀ ਲਵਾਈ ਚੁਰਾਸੀ ਪੌੜੀਆਂ ਸਜਾਈ, ਅਕਬਰ ਸਿੱਖ ਥੀਆ ਜ਼ੁਲਮ ਵਿਸਾਰ ਹੈ।
ਪੰਗਤ ਕਰਾਈ ਇਕ ਸਿਖ ਭਏ ਲੱਖਾਂ ਤਕ, ਬ੍ਰਾਹਮਣ ਪੁਰਾਰੂ ਗਏ ਹਾਰ ਸਭਾ ਭਾਰ ਹੈ।
ਤੀਰਥ ਪਵਿਤ੍ਰ ਕਰੇ ਜੇਜ਼ੀਆ ਸਰਬ ਹਰੇ, ਕਿਲ੍ਹਾ ਜੋ ਚਤੌੜ ਟੁੱਟਾ ਕੜ ਇਕ ਸਾਰ ਹੈ ॥੨੬॥

* ਜੁਲਾਹੇ ਦੇ। †ਨਿਥਾਵਾਂ

ਬੱਲੂ ਸੇਵਾਦਾਰ ਹੋਇਓ ਕੇਸੋ ਗੋਪਾਲ ਸਿਖ ਜੋਇਓ, ਰਬਾਬੀ ਕੀਰਤਨ ਕਰ ਭਏ ਹਰਖਾਨ ਹੈ।
ਸੌਣ ਮਲ ਪਹਾੜੀਆਂ ਦਾ ਪੂਜ ਬਣ ਹਰੀਪੁਰ, ਰਾਜੇ ਦਰਸ਼ਨ ਕਰ ਕਮਲੀ ਬਖਾਨ ਹੈ।
ਸਚਨਿਸਚ ਸਿੱਖ ਕਰਾਮਾਤੀ ਹੋ ਰਾਣੀ ਲੀਏ, ਪਰਮ ਹੰਸ ਪਾਰੋ ਸਿਖੀ ਮੰਗੀ ਸੁਖਦਾਨ ਹੈ।
ਲਾਲੋ ਤੇਈਆ ਤਾਪ ਲਿਆ ਪਠਾਨ ਆਇ ਸਿਖ ਭਿਆ,ਖਾਨ ਛੁਰਾ ਸੰਨਿਆਸੀ ਤਰਗੇ ਮਹਾਨਹੈ।੨੭।
ਦੁਰਗਾ ਬਿਪ੍ਰ ਭਯੋ ਲਾਲੂ ਜੀ ਜੀਵੰਦਾ ਕਯੋ, ਮੇਹਰੂ ਮੇਹਰਵਾਨ ਪੀਂਘਾ ਬੁਧਵਾਨ ਹੈ।
ਸਾਂਈਂ ਦਾਸ ਬਿਰਾਗੀ ਇਕ ਮਾਣਕ ਮਰਜੀਓ ਹੋਏ,ਗੰਗੂ ਸ਼ਾਹ ਹੁੰਡੀ ਤਰੀ ਖੇਡਾ *ਬੇਨੀ ਮਾਨ ਹੈ।
ਪਤਿਬ੍ਰਤਾ ਮਾਈ ਸ੍ਰੀ ਬਾਵਲੀ ਦੀ ਸੇਵ ਕਰੈ, ਕਾਬਲ ਹੀ ਰਾਤੀਂ ਜਾਇ ਤਾਕਤ ਮਹਾਨ ਹੈ।
ਮਥੋ ਜੀ ਮੁਰਾਰੀ ਭਏ ਬ੍ਰਿਧਾਂ ਦਾ ਪੁਤ ਜੀਆ, ਪੋਤਰਾ ਅਨੰਦ ਥੀਆ ਜੋਗੀ ਹਿਤ ਠਾਨ ਹੈ ॥੨੮॥
ਬੀਬੀ ਭਾਨੀ ਵਰ ਪਾਇ ਅਜਰ ਨ ਹੋਰ ਜਰੇ, ਸੋਢ ਬੰਸ ਬਿਖੇ ਰਹੇ ਇਹ ਗੁਰਿਆਈ ਹੈ।
ਬਾਈ ਮੰਜੀ ਸਿੱਖਨ ਭੀ ਸੇਵ ਗੁਰਦੇਵ ਕਰੀ, ਮੋਹਰੀ ਨੂੰ ਮਾਇਆ ਦੀ ਹਿਰਸ ਮਿਟਾਈ ਹੈ।
ਮੋਹਨਿ ਮਸਤਾਨਾ ਸੰਸ ਰਾਮ ਤਿਸ ਪੁਤ ਨਾਮਾ, ਬੈਠ ਕੇ ਸਮਾਧੀ ਘਰਿ ਅੰਦਰੇ ਲਗਾਈ ਹੈ।
ਰਾਮੋ ਮਨਸਾ ਦੇਈ ਨਾਮੂ ਮਹਿਲ ਗੁਰਾਂ ਦੇ ਹੋਏ,ਆਗਿਆਕਾਰ ਸਦਾ ਭਈ ਜੋਈ ਸੁਖਦਾਈ ਹੈ ॥੨੯॥
ਜੱਗਾ ਪਿਰਥੀ ਮਲ ਤੁਲਸਾਂ ਮਲਣ ਗੁਰ ਸੇਵ ਹਿਤ,ਰਾਮੂ ਦੀਪਾ ਉਗਰਸੈਣ ਗੋਪੀ ਗੁਰ ਪ੍ਰੀਤ ਹੈ।
ਰਾਮਾ ਤੇ ਨਗਉਰੀ ਮੋਹਣਿ ਮਹਤਾ ਅਮਰੂ ਹੂਆ, ਬੇਗਾ ਨੰਦ ਉਗਰੋ ਜੋ ਭਾਰੂ ਪਰਤੀਤ ਹੈ।
ਭਾਗੂ ਗੰਗੂ ਭਗਤ ਸਹਾਰੂ ਭਲੇ ਝੰਡਾ ਹੂਆ, ਪਾਸੀ ਮਲੀਆ ਪੂਰੋ ਇਕ ਸਤਿਗੁਰ ਮੀਤ ਹੈ।
ਸਦਾਰੂ ਤੇ ਪਾਧਾ ਬੂਲਾ ਗੁਰ ਕੀ ਕੀਰਤ ਕਹੈ, ਡੱਲੇ ਵਾਲੀ ਸੰਗਤ ਭੀ ਭਾਰੀ ਮਨ ਜੀਤ ਹੈ ॥੩੦॥
ਫਿਰਿਆ ਕਟਾਰਾ ਅਰਥ ਮਲ ਸ਼ੀਹਾਂ ਸ਼ੇਰ ਦਿਲ, ਤਲਵੰਡੀ ਸਿਖ ਇਕ ਲੱਤ ਕਰੀ ਠੀਕ ਹੈ।
ਲੁਹਾਰ ਕਾਠ ਕਾਰੀ ਪੌੜੀ ਦਿਤੀ ਸੀ ਬਨਾਇ ਜਿਨ, ਹੁਸੈਨ ਸ਼ਾਹ ਫਕਰ ਪੀਵੰਦਾ ਰਸ ਝੀ ਹੈ।
ਮਾਈ ਦਾਸ ਵੈਸ਼ਨੋ ਸਨਮੁਖ ਭਾਈ ਤੀਰਥਾ ਜੀ, ਸੱਭਰ ਵਾਲ ਨਗਰ ਦੇ ਹੋਏ ਪੂਜਨੀਕ ਹੈ।
ਬਿਸ਼ਨ ਦਾਸ ਪਟਵਾਰੀ ਪੁਰਖਾ ਪਦਾਰਥ ਜੀ, ਤਾਰਾ ਭਾਰੂ ਦੁਆਰਾ ਦਾਸ ਮਸਤਕ ਟੀਕ ਹੈ ॥੩੧॥
ਮਹਾਂਪੁਰਖ ਮਹਾਂ ਨੰਦ ਬਿਧੀ ਚੰਦ ਹੋਰ ਹੋਆ, ਉੱਜਲ ਵਿਚਾਰ ਬੁੱਧ ਹੋਈ ਬ੍ਰਹਮ ਦਾਸ ਕੀ।
ਤਕਿਆਰਾ ਭਏ ਦਾਸ ਡੂੰਗਰ ਹੁਲਾਸ ਮਨ, ਦੀਪ ਦੇਉ ਜੇਠਾ ਭਾਈ ਤੀਰਥ ਅਵਾਸ ਕੀ।
ਸੈਂਸਾਰੂ ਤੇ ਬੂਲਾ ਹੋਇਓ ਸਚਿਆਰਾ ਮਾਈਆ ਜੀ,ਜਾਪਾ ਨਈਆ ਖੁੱਲਰ ਪਿਆਰ ਗੁਰ ਖਾਸ ਕੀ।
ਤੁਲਸਾ ਜੀ ਵਹੁਰਾ ਉਪਦੇਸ਼ ਗੁਰ ਜ਼ਾਹਿਰਾ ਹੈ, ਸਿਖਿਆ ਸੇ ਪਾਰ ਹੋਏ ਜਿਨ੍ਹਾ ਅਰਦਾਸ ਕੀ ॥੩੨॥
ਪੰਗਤਿ ਲਗਤ ਸਦ ਜੋਗੀਆਂ ਪ੍ਰਚਾਰ ਹਟ, ਲੰਗਰ ਅਤੁੱਟ ਭਾਈ ਮਹਿੰਗਾ ਜੀ ਤਾਰਿਆ।
ਦਾਤੂ ਨੇ ਲੱਤ ਮਾਰੀ ਨਿੰਮ੍ਰਤਾ ਚਰਨ ਗਹੇ, ਤਰੇ ਸਿਖੀ ਸੰਨ੍ਹ ਸਾਹਿਬ ਪਤਿਤ ਉਬਾਰਿਆ।
ਰਾਮਾ, ਸੁਤ ਦੋਏ ਪਰਖ ਅਮਰੁ ਗੁਰਦੇਵ ਜੀ ਨੇ, ਨਿੰਮ੍ਰਤਾ ਮਹਾਨ ਕਿਸ ਕੀਤੋ ਨਿਰ ਧਾਰਿਆ।
ਸ੍ਰੀ ਰਾਮਦਾਸ ਆਗਿਆਕਾਰ ਪ੍ਰੇਮ ਗਰੀਬੀ ਧਾਰ, ਸਦ ਹੀ ਸੇਵਕ ਗੁਰ ਸੰਗਤਿ ਅਪਾਰਿਆ ॥੩੩॥
ਬਾਬੇ ਬੁਢੇ ਜੀ ਦੀ ਰਾਇ ਨਾਲ ਗੁਰ ਦੇਵ ਕਰੇ, ਸ੍ਰੀ ਗੁਰੂ ਰਾਮ ਦਾਸ ਚੌਥੇ ਅਸਥਾਨ ਹੈ।
ਸਿੱਖਨਿ ਤੇ ਪੁੱਤਰਾਂ ਨੂੰ ਆਗਿਆ ਗੁਰਦੇਵ ਕਰੀ, ਚਰਨੀ ਟਿਕਾਵੋ ਸੀਸ ਰਾਮ ਦਾਸ ਆਨ ਹੈ।
ਸਭ ਸਿਖ ਪੁਤਰਾਂ ਨੇ ਆਗਿਆ ਪ੍ਰਵਾਨ ਕਰੀ, ਮੋਹਰੀ ਜੀ ਮੋਹਰੀ ਹੋ ਬੰਦਨਾ ਕਰਾਨ ਹੈ।
ਮੋਹਨਿ ਨ ਝੁਕਿਓ ਗੁਰ ਤਪਤ ਮਨ ਤਾਹਿ ਰਹੋ, ਆਗਿਆ ਗੁਰੂ ਕੀ ਨਾਹਿ ਮੰਨੀ ਗਰਬਾਨ ਹੈ ।੩੪॥

*ਬੇਨੀ ਪੰਡਿਤ।

ਮੋਹਰੀ ਨੇ ਪੁਛਿਆ ਕਰਮੁ ਕਹੋ ਆਪ ਗੁਰੂ, ਕੈਸੇ ਬਿਧ ਕਰੇਂ ਪਿਛੇ ਆਪ ਸੁਖ ਦਾਨ ਕੇ।
ਕੀਰਤਨ ਕਰਨਾ ਨਿਰਬਾਣ ਹਰਿ ਨਾਮੁ ਜਪੋ, ਕੇਸ਼ਵ ਦਾ ਨਾਮੁ ਏਹੋ ਪਿੰਡ ਕਰਵਾਨ ਕੇ।
ਗੁਪਾਲ ਜੀ ਦਾ ਨਾਮੁ ਏਹੋ ਪੱਤਲ ਦਿਵਾਵਣੀ ਹੈ, ਗੁਰਮੁਖ ਪੰਡਿਤਾਂ ਦਾ ਮੇਲ ਕ੍ਰਿਆਨ ਕੇ।
ਹਰਿ ਸਰ ਸਾਧ ਸੰਗ ਮਿਲਕੇ ਹਰੀ ਨੂੰ ਪਾਓ, ਏਹੀ ਸਾਡੇ ਫੂਲ ਪਾਣੇ ਜਾਣੋ ਹਿਤ ਠਾਨ ਕੇ ॥੩੫॥
ਹਰਿ ਰੰਗ ਪ੍ਰੇਮ ਲਾਵੋ ਭਾਵਏ ਬਿਬਾਨ ਏਹੋ, ਹਰਿ ਹਰਿ ਕਰਨਾ ਇਹੁ ਕਥਾ ਹੈ ਪੁਰਾਨ ਕੀ।
ਦੀਵਾ ਮੇਰਾ ਏਕ ਨਾਮੁ ਕਿਰਿਆ ਕਰਮ ਐਸ, ਗੰਗਾ ਹੈ ਸਿਫਤ ਜੇਹੜੀ ਕਰੋ ਭਗਵਾਨ ਕੀ।
ਮੋਹਰੀ ਨੇ ਬੇਨਤੀ ਕਰੀ ਹੈ ਹਰਿ ਨਾਮੁ ਦਿਹੋ, ਅੰਤ ਕਾਲ ਕਾਜ ਆਵੇ ਜਮ ਦੁਖ ਹਾਨ ਕੀ।
ਹਰਿ ਪ੍ਰਭ ਸਤਿਗੁਰ ਮੇਲ ਲੀਆ ਮੋਹਰੀ ਨੂੰ, ਧੰਨ ਧੰਨ ਸੰਗਤਿ ਉਚਾਰੇ ਸੁਖ ਦਾਨ ਕੀ ॥੩੬॥
ਰੋਵਣਾ ਤੇ ਪਿੱਟਣਾ ਨਾ, ਸ਼ੋਕ ਨਹੀ ਮੂਲ ਕਰੋ, ਸਤਿਗੁਰੂ ਆਪਨੇ ਸਮਾਵੈ ਨਿਜ ਰੂਪ ਮੈ।
ਬਿਆਸਾ ਦੇ ਕਿਨਾਰੇ ਗੁਰੂ, ਗੋਬਿੰਦ ਹੈ ਵਾਲ ਰਚਾ, ਕਾਲ ਰੋਗ ਮੇਟ ਦੀਏ ਸਤਿਗੁਰ ਭੂਪ ਮੈ।
ਅਨਗਨ ਤਾਰੇ ਸਿੱਖ ਗਿਣਤੀ ਗਿਣਾਵੈ ਕੌਣ, ਗੁਰੂ ਉਪਕਾਹ ਜਗ ਤਾਰਨ ਅਨੂਪ ਮੈ।
ਭਾਦਰੋਂ ਦੀ ਪੁੰਨਿਆਂ ਨੂੰ ਸਤਿਗੁਰੂ ਅਮਰੁ ਜੀ,ਨਿਜ ਜੋਤਿ ਸਾਥ ਮਿਲੇ ਅਕਥ ਜਿਨ ਉਪਮੈ ॥੩੭॥
ਇਕ ਸੌ ਪੰਜ ਸਾਲ ਚਾਰ ਮਾਹ ਗੁਰ ਆਯੂ, ਛੇ ਸਾਲ ਚੌਥੇ ਗੁਰਾਂ ਦਿਤੀ ਹਿਤ ਠਾਨ ਕੈ।
ਇੱਕੀ ਸਾਲ ਚਾਰ ਮਾਹ ਦਿਵਸ ਸੁ ਏਕ ਹੋਰ, ਗੁਰੂ ਗਦੀ ਕੀਤੀ ਹੈ ਮੁਕਤ ਜੋ ਦਾਨ ਕੈ।
ਸੋਲਾਂ ਸੌ ਇਕੱਤੀਆ ਸੀ ਸਾਲ ਤਦੋਂ ਬੀਤ ਰਿਹਾ,ਭਾਦਰੋਂ ਦੀ ਪੂਰਨਾ ਪਈ ਸੀ ਥਿਤ ਆਨ ਕੈ।
ਸਤਿਗੁਰੂ ਅਮਰੁ ਜੀ ਅਗਨਤ ਗੁਣ ਤੇਰੇ, ਮਨ ਮੇਰੇ ਬਸੋ ਏਹੋ ਬੇਨਤੀ ਬਿਆਨ ਕੈ ॥੩੮॥

ਦੋਹਿਰਾ–ਕਾਲ ਮਿਟਾਯਾ ਜਗਤ ਕਾ, ਦੂਖ ਰੋਗ ਸੋ ਘਾਇ।
ਪਰਉਪਕਾਰੀ ਜਗਤ ਗੁਰ, ਅਮਰ ਦਾਸ ਦਰਸਾਇ ॥੩੯॥
ਦਰਸ ਪਿਆਸ ਮਨ ਬਹੁਤ ਹੈ, ਕਰੋ ਕ੍ਰਿਪਾ ਸੁਖਦਾਇ।
ਲੇਵੋ ਕੰਠ ਲਗਾਇ ਜਨ, ਆਠ ਪਹਿਰ ਲਿਵ ਲਾਇ ॥੪੦॥

## ਸ੍ਰੀ ਸਤਿਗੁਰੂ ਰਾਮਦਾਸ ਜੀ ਮਹਾਰਾਜ ਦੀ ਕਥਾ

ਦੋਹਿਰਾ–

ਨਿਰਾਧਾਰ ਨਾਨਕ ਗੁਰੂ, ਗੁਰ ਅੰਗਦ ਸੁਖਦਾਇ। ਅਮਰ ਦਾਸ ਗੁਰ ਸ਼ਾਂਤਿ ਦਾ, ਏਕੋ ਜੋਤਿ ਸਦਾਇ ॥੪੧॥ ਆਪੇ ਆਪ ਜਲ ਤਰੰਗ ਹੈ, ਆਪੇ ਆਪ ਸਮੁੰਦ। ਰਾਮ ਦਾਸ ਗੁਰ ਆਪ ਤਿਉਂ, ਨਾਸ ਕਰਤ ਦੁਖ ਦੁੰਦ ॥੪੨॥ ਸੋਢਿ ਬੰਸ ਹਰਿ ਦਾਸ ਜੀ, ਸ਼ਰਧਾ ਜਿਸ ਭਗਵੰਤ। ਦਯਾ ਕੌਰ ਪਤਿਬ੍ਰਤ ਕੇ, ਜਾਗੇ ਭਾਗ ਅਨੰਤ ॥੪੩॥ ਸ਼ਹਿਰ ਵਿਚ ਲਾਹੌਰ ਦੇ, ਚਿੱਤ੍ਰ ਨਛੱਤ੍ਰ ਆਖ। ਪੰਦਰਾਂ ਸੌ ਇਕਾਨਵੇ, ਕੱਤਕ ਵਦਿ ਦੋ ਭਾਖ ॥੪੪॥ ਰਾਮਦਾਸ ਸੁਖ ਰਾਸ ਪ੍ਰਭੁ, ਪਰਗਟ ਭਏ ਜਹਾਨ। ਚਾਰ ਘੜੀ ਨਿਸ ਰਹਿਤ ਹੀ, ਸੋਢਿ ਬੰਸ ਕੁਲ ਭਾਨ ॥੪੫॥ ਮੰਗਲ ਨਾਨਾ ਬਿਧ ਭਯੋ, ਦਾਨ ਦੀਓ ਹਰਿ ਦਾਸ। ਸਭ ਕੇ ਮਨ ਆਨੰਦ ਭਾ, ਪ੍ਰਗਟੇ ਹਰਿ ਪ੍ਰਭੁ ਰਾਸ ॥੪੬॥ ਬਾਲ ਅਵਸਥਾ ਕੇ ਵਿਖੇ, ਪਿਤਾ ਗਯੋ ਪਰਲੋਕ। ਨਾਮੁ ਜਪਤ ਕਲਿਆਣ ਹਿਤ, ਸਰਬ ਨਿਵਾਰੇ ਸ਼ੋਕ ॥੪੭॥

ਬਾਲ ਬੇਸ ਬੀਤੀ ਜਬੈ, ਮਾਤਾ ਕਹਿ ਸਮਝਾਇ । ਹੇ ਸੁਤ ਕੋਈ ਕਾਜ ਕਰ, ਵੇਹਲੇ ਰਹਿਨੁ ਨ ਭਾਇ ॥੪੮॥ ਸੁਣ ਮਾਤਾ ਕੇ ਬਚਨ ਕੋ, ਮਾਨੀ ਤਿਨ ਕੀ ਸੀਖ । ਚਣਿਆਂ ਮਾਤ ਉਬਾਲ ਕੇ, ਦੀਨੇ ਬੇਚਹੁ ਈਖ ॥੪੯॥ ਲੇ ਛਾਬਾ ਨਿਜ ਸਦਨਿ ਤੇ, ਆਇ ਬੀਚ ਬਜ਼ਾਰ । ਚੁਪ ਕੀਤੇ ਹੀ ਠਹਿਰ ਗੇ, ਬੇਚਿਤ ਨਹੀ ਉਚਾਰ ॥੫੦॥ ਸਾਧੂ ਸਿੱਖ ਆਏ ਤਹਾਂ, ਮਾਂਗੇ ਚਨੇ ਬਨਾਇ । ਅੰਜੁਲ ਭਰਕੇ ਦੇਤ ਭੇ, ਤਿਨ ਫਿਰ ਜਾਚੇ ਧਾਇ ॥੫੧॥ ਦਿਤੀ ਸਰਬ ਚੰਗੇਰ ਹੀ, ਬਾਕੀ ਰਾਖੀ ਨਾਹਿ । ਮਾਤਾ ਤੇ ਸੰਕੋਚ ਕਰ, ਘਰ ਕੋ ਨਾਹੀ ਜਾਹਿ ॥੫੨॥ ਬਹੁ ਵਿਰਾਗ ਮਨ ਪ੍ਰਗਟਿਓ, ਮੋਹਿ ਕਿਸੀ ਕੋ ਨਾਹਿ । ਗੁਰ ਸੰਗਤਿ ਤਬ ਜਾਤ ਥੀ, ਗੋਵਿੰਦ ਵਾਲ ਕੇ ਮਾਹਿ ॥੫੩॥ ਸਤਿ ਸੰਗਤਿ ਸੋ ਮਿਲ ਭਲੇ, ਕੀਰਤ ਸੁਨਤ ਅਲਾਇ । ਗੁਰ ਦਰਸ਼ਨ ਕੋ ਦੇਖ ਕੇ, ਮਨ ਸਰੂਪ ਲਿਵ ਲਾਇ ॥੫੪॥ ਬਾਵਲੀ ਕਾਰ ਸੋ ਹੋਵਤੀ, ਲਾਗੇ ਸੇਵਾ ਆਇ । ਗੁਰ ਦਰਸ਼ਨ ਸਦਹੂੰ ਚਹੈ, ਕਰਤੇ ਨਹਿ ਤ੍ਰਿਪਤਾਇ ॥੫੫॥ ਸਤਿਗੁਰ ਹੋਇ ਪ੍ਰਸੰਨ ਤਬ, ਨਾਮੁ ਪ੍ਰੀਤ ਸੰਗ ਦੇਇ । ਕੀਓ ਨਿਹਾਲ ਖਿਣੇਕ ਮੇ, ਸੇਵ ਕਰਤ ਮਨ ਲੇਇ ॥੫੬॥

ਕਬਿੱਤ—ਸੇਵ ਗੁਰਦੇਵ ਜੀ ਕੀ ਕਰਤ ਪ੍ਰੀਤ ਮਨ, ਬਾਵਲੀ ਕੀ ਕਾਰ ਕਰੇ ਸਾਰੋ ਦਿਨ ਪ੍ਰੀਤ ਹੈ ।
ਟੋਕਰੀਆਂ ਕਹੀਆਂ ਸੰਭਾਲਤੇ ਹੈ ਰਾਤ ਭਈ, ਅੰਮ੍ਰਿਤ ਵੇਲੇ ਧਰੇ ਅਗੇ ਮਨ ਹੀਤ ਹੈ ।
ਮਸਤ ਕਿਸ਼ੋਰ ਕੀ ਅਵਸਥਾ ਸੋ ਰਾਜ ਰਹੀ, ਨਿੰਮ੍ਰਤਾ ਭਗਤਿ ਸਦਾ ਵਾਸ ਕਰੇ ਚੀਤ ਹੈ ।
ਸੇਵਾ ਕਰ ਟੋਕਰੀ ਕੋ ਬਾਹਰ ਲਿਜਾਇ ਕਾਰ, ਗੇਰਤ ਸੁ ਮਾਟੀ ਦ੍ਰਿੜ੍ਹ ਗੁਰੂ ਪਰਤੀਤ ਹੈ ॥੫੭॥
ਮਹਿਲ ਗੁਰਦੇਵ ਤੀਜੇ ਪੂਛਤ ਭੇ ਗੁਰਾਂ ਪਾਸ, ਬੀਬੀ ਭਾਨੀ ਵਰ ਜੋਗ ਭਾਲੋ ਅਸਥਾਨ ਹੈ ।
ਰਾਮਦਾਸ ਗੁਰ ਬੂਝ ਬੰਸ ਪਿਤ ਗ੍ਰਾਮ ਕੌਨ, ਸੋਢੀ ਹਰਿਦਾਸ ਪਿਤ ਲਵ ਪੁਰੀ ਜਾਨ ਹੈ ।
ਭਾਨੀ ਕਾ ਅਨੰਦ ਗੁਰੂ ਰਾਮਦਾਸ ਸੰਗ ਕਰਾ, ਸਚਾ ਨਾਮੁ ਦਾਨ ਪ੍ਰੇਮ ਦੀਆ ਬ੍ਰਹਮੁ ਗਿਆਨ ਹੈ ।
ਬੀਬੀ ਭਾਨੀ ਨਾਮੁ ਕੀ ਪ੍ਰੀਤ ਸੰਗ ਸਦਾ ਰਚੀ, ਪਤਿ ਸੇਵਾ ਕਰੇ ਗੁਰ ਜਾਨੇ ਭਗਵਾਨ ਹੈ ॥੫੮॥
ਗੋਬਿੰਦਵਾਲ ਰਹਿ ਸੇਵਾ ਗੁਰਦੇਵ ਜੀ ਕੀ, ਕਰਤ ਹਮੇਸ਼ ਰਾਮਦਾਸ ਦੂਖ ਖੋਤਿ ਹੈ ।
ਪ੍ਰਿਥੀਆ ਪੁਤ੍ਰ ਵਡੋ ਮਹਾਂ ਦੇਵ ਦੂਸਰੋ ਹੈ, ਸ੍ਰੀ ਪ੍ਰਭੁ ਅਰਜਨ ਜੀ ਤੀਜੇ ਭਏ ਜੋਤਿ ਹੈ ।
ਪੁਕਾਰੂ ਦਿਜ ਖਤ੍ਰੀ ਲਾਹੌਰ ਵਿਚ ਭਏ ਜਬ, ਅਕਬਰ ਪਾਸ ਕੀਨੀ ਈਰਖਾ ਉਦੋਤਿ ਹੈ ।
ਤਬ ਸ੍ਰੀ ਰਾਮਦਾਸ ਭੇਜੇ ਗੁਰਦੇਵ ਜੀ ਨੇ, ਕੀਤੇ ਹੈਂ ਨਿਰੁੱਤਰ ਜੋ ਪੰਡਿਤ ਅਖੋਤਿ ਹੈ ॥੫੯॥
ਪ੍ਰੇਮ ਦੇ ਬਸਨ ਦੀਏ ਅੰਬ ਆਦਿ ਭੇਟ ਕੀਏ, ਸਤਿਗੁਰ ਅੰਗੀਕਾਰ ਕਰਕੇ ਦਿਖਾਰਿਆ ।
ਤੀਰਥ ਗੁਰਾਂ ਦੇ ਪ੍ਰਸੰਗ ਜੋ ਤੁਖਾਰੀ ਮਾਹਿ, ਤਪੇ ਆਦਿ ਈਰਖਾ ਕੋ ਸ਼ਬਦੁ ਉਚਾਰਿਆ ।
ਗੋਂਦੇ ਦੇ ਪੁਤ੍ਰ ਆਦਿ ਲਾਲਚ ਪੁਕਾਰੂ ਭਏ, ਤਿਸ ਸਭ ਵਾਰਤਾ ਨੂੰ ਪ੍ਰਗਟ ਚਿਤਾਰਿਆ ।
ਥੜੇ ਆਦਿ ਕਈ ਵਾਰ ਢਾਹੇ ਬਣਵਾਏ ਗੁਰ, ਪ੍ਰੀਤ ਪਰਤੀਤ ਰਖ ਗੁਰ ਹਿਤ ਧਾਰਿਆ ॥੬੦॥
ਲੰਗਰ ਦੀ ਸੇਵਾ ਰਾਤ ਦਿਨੇ ਸਿਖ ਸੇਵਤੇ ਹੈਂ, ਸਤਿਗੁਰ ਗਿਆਨ ਧਿਆਨ ਸਿੱਖਨਿ ਸਿਖਾਰਿਆ ।
ਆਗਿਆਕਾਰ ਜਾਨ ਨਿਜ ਤੁਖਤ ਗੁਰਦੇਵ ਦੀਆ, ਚੌਥੇ ਪਾਤਸ਼ਾਹ ਭਏ ਏਕੋ ਬਲਿਹਾਰਿਆ ।
ਪਾਤਸ਼ਾਹ ਜਿਵੇਂ ਏਕ ਬਦਲ ਪੁਸ਼ਾਕ ਧਰੇ, ਤੈਸੇ ਇਕ ਰੂਪ ਗੁਰ ਸਿੱਖਨਿ ਪਿਆਰਿਆ ।
ਸ੍ਰੀ ਅੰਮ੍ਰਿਤਸਰ ਜੀ ਕੀ ਕਾਰ ਕਰਵਾਇ ਰਹੇ, ਗੁਰੂ ਚੱਕ ਬੱਧਾ ਸੋਹਣਾ ਨਗਰ ਸੁਧਾਰਿਆ ॥੬੧॥

ਵਿਚੋਂ ਸੰਤੋਖ ਸਰ ਤਾਲ ਭੀ ਪੁਟਾਇਆ ਸੋ, ਮਹਿਲ ਗੁਰੂ ਕੇ ਧਾਮ ਰਚਿਓ ਸੁਖ ਹੇਤ ਹੈ।
ਜੋ ਦੁਖ ਭੰਜਨੀ ਸੋ ਬੇਰ ਤਹਾਂ ਬੈਠ ਕਰ, ਅੰਮ੍ਰਿਤ ਤਾਲ ਵਿਚ ਸੇਵਾ ਕਰ ਲੇਤ ਹੈ।
ਸਿਖ ਅਨਗਨ ਮਿਲੇ ਸੇਵਤਿ ਗੁਰਾਂ ਤੇ ਪਾਇ, ਲੰਗਰ ਗੁਰਾਂ ਕਾ ਚਲੇ ਬਾਗ ਵਿਚ ਕੇਤ ਹੈ।
ਚਾਰੋਂ ਦਿਸ ਹੂੰ ਤੇ ਆਵੈ ਭੇਟ ਗੁਰਦੇਵ ਜੀ ਕੋ, ਰਹਿਤ ਬਹੁਤ ਸੰਤ ਸਿਖ ਗੁਰ ਦੇਤ ਹੈ ॥੬੨॥

ਸ੍ਰੀ ਚੰਦ ਆਇਆ ਗੁਰਾਂ ਅਦਬ ਕਰਾਇਆ ਹੈ, ਦਾੜ੍ਹੇ ਸਾਥ ਸਾਫ ਕੀਤੇ ਚਰਨ ਪਿਆਰ ਤੇ।
ਧੰਨ ਗੁਰੂ ਰਾਮ ਦਾਸ ਆਖ ਕੇ ਚਰਨ ਪਿਆ, ਏਤਨੀ ਗਰੀਬੀ ਆਪ ਵਿਖੇ ਸੰਸਾਰ ਤੇ।
ਸਿੱਧ ਮਿਲੇ ਤਿਨ੍ਹਾ ਕੋ ਭੀ ਸਿਖਿਆ ਮਹਾਨ ਕਰੀ, ਫੋਕੀ ਜਿਹੀ ਤੂੰਤਣੀ ਸੋ ਰਸ ਨਹੀ ਸਾਰਤੇ।
ਤਪਾ ਇਕ ਆਯੋ ਤਿਨ ਤਪਤ ਮਿਟਾਈ ਪ੍ਰਭੁ, ਤੀਰਥਾਂ ਤੇ ਬਡੀ ਸਤਿਸੰਗ ਹੈ ਉਚਾਰਤੇ ॥੬੩॥

ਸੰਤਨਿ ਕੀ ਸੇਵਾ ਕਰ ਪੰਖੀ ਜਿਉਂ ਪਰੀਤ ਧਰ, ਹੰਸ ਕਰ ਆਨਕੇ ਨਿਹਾਲ ਕੀਆ ਸੇਵਤੇ।
ਕਰਮ ਕੋ ਫਲ ਸਦਾ ਭੋਗਣਾ ਪਵੇਗਾ ਭਾਈ, ਚੰਗੇ ਹੀ ਕਰਮ ਕਰੋ ਤਿਆਗ ਅਹੰਮੇਵ ਤੇ।
ਸਚ ਸਦਾ ਬੋਲ ਕਰੋ ਜਹਾਂ ਨਹਿ ਨਾਸ ਹੋਇ, ਐਸਾ ਹੀ ਵਿਚਾਰ ਉਪਕਾਰ ਕਰ ਲੇਵਤੇ।
ਲਾਹੌਰ ਦੇ ਵਿਚ ਗਏ ਸੰਗਤਾਂ ਨੂੰ ਤਾਰ ਕਰ, ਮਾਤਾ ਪਰਲੋਕ ਭਈ ਦਰਸ਼ਨ ਦੇਵਤੇ ॥੬੪॥

ਫੇਰ ਗੁਰ ਨਗਰਾਂ ਦੇ ਵਿਚ ਬਹੁ ਥਾਨ ਗਏ, ਗੋਇੰਦਵਾਲ ਆਏ ਦਿੰਦੇ ਉਪਦੇਸ਼ ਹੈ।
ਆਏ ਸੁਧਾਸਰ ਗੁਰੂ ਬਾਣੀ ਨੂੰ ਉਚਾਰ ਰਹੇ, ਸੰਸ ਰਾਮ ਲਿਖੀਆਂ ਜੋ ਪੋਥੀਆਂ ਅਦੇਸ ਹੈ।
ਭਗਤਿ ਵਿਰਾਗ ਸਦਾ ਕੀਰਤਨ ਰਾਗ ਹੋਵੇ, ਸੁਣ ਸੁਣ ਸੰਗਤਾਂ ਗਿਆਨ ਰੰਗ ਲੇਸ ਹੈ।
ਸਿਖਾਂ ਤਾਂਈ ਸਿਖਿਆ ਹੈ ਦਿਤੀ ਜਿਵੇਂ ਗੁਰੂ ਜੀ ਨੇ, ਐਸੇ ਕੌਣ ਹੋਵੇ ਕਟੇ ਬੰਧਨ ਅਸੇਸ ਹੈ ॥੬੫॥

ਪੁਰੀਆ ਚੂਹੜ ਪੈੜਾ ਚੌਧਰੀ ਭਗਤ ਭਯੋ, ਦਾਤਾ ਦਰਗਾਹ ਬਾਲਾ ਕਿਸ਼ਨਾ ਬਖਾਨੀਏ।
ਪੰਡਿਤ ਜੀ ਰਾਇ ਸ਼ੁਭ ਸਭਾ ਕੇ ਸ਼ਿੰਗਾਰ ਭਏ, ਸੂਹੜ ਸਮੁੰਦਾ ਸਨਮੁਖ ਹਿਤ ਠਾਨੀਏ।
ਕੂਲੋ ਭੂਲਾ ਝੰਝੀਆ ਭਗੀਰਥ ਹੈ ਸੋਇਨੀ ਜੋ, ਲਾਲੂ ਬਾਲੂ ਹਰਖ ਵੰਤ ਹਰੀ ਦਾਸ ਆਨੀਏ।
ਤੁਲਸੀਆ ਨਿਹਾਲੂ ਬੀਰੂ ਬੂਲਾ ਜੋਊ ਚੰਡੀਆ ਹੈ,ਗੁਣ ਵਾਲਾ ਬਹੁ ਪਿਆਰਾ ਸਾਰਾ ਭਾਰਾ ਮਾਨੀਏ।
ਗੋਖੂ ਟੋਡਾ ਮਦੂ ਤੋਤਾ ਸ਼ਬਦ ਵਿਚਾਰ ਕਰੇ, ਝਾਂਝੂ ਤੇ ਮੁਕੰਦਾ ਕਰੇ ਕੀਰਤ ਕਿਦਾਰਾ ਹੈ।
ਸਾਧ ਸੰਗ ਮਿਲ ਕਰ ਪ੍ਰਗਟ ਜਹਾਨ ਭਏ, ਗੰਗੂ ਨਾਊ ਰਾਮ ਧਰਮਾ ਉੱਦਾ ਭਾਈ ਭਾਰਾ ਹੈ।
ਜੱਟੂ ਭੱਟੂ ਫਿਰਨਾ ਜੋ ਸੂਦ ਵੱਡਾ ਸਤ ਭਾਈ, ਭੇਲੂ ਭੱਟ ਸਨਮੁਖ ਤਿਵਾੜੀ ਸੁਖ ਵਾਰਾ ਹੈ।
ਡੱਲਾ ਭਾਗੀ ਭਗਤ ਹੈ ਜਾਪੂ ਭੀ ਨਿਵੱਲਾ ਇਕ, ਗੁਰ ਸ਼ਰਣਾਈ ਆਏ ਸਚ ਕਾ ਦੁਆਰਾ ਹੈ ॥੬੭॥

ਸੁੱਜਾ ਮੂਲਾ ਫਾਜਲ ਦੀਨ ਚੰਦਰ ਰਾਮ ਦਾਸ ਬੱਲਾ, ਸਾਈਂ ਦਾਸ ਬਿਸ਼ਨੂੰ ਸੁੰਦਰ ਗੁਰਮਤੀਆਂ।
ਗੁਰਮੁਖ ਮਾਛੀ ਅਤੇ ਬੀਬਾ ਸਾਧ ਸੰਗ ਮਿਲ, ਵਡੀ ਵਡਿਆਈ ਪਾਈ ਸਤੀਆਂ ਤੇ ਜਤੀਆਂ।
ਜਾਪਾ ਮਈਆ ਏਕ ਹੈ ਘਨੱਯਾ ਤੇ ਸੰਹਾਰੀ ਇਕ,ਭਾਈ ਹੈ ਹੰਦਾਲ ਜਿਨ ਪ੍ਰੀਤੀ ਮਨ ਰਤੀਆਂ।
ਬਹੁਰਾ ਬਿਸ਼ਨ ਦਾਸ ਧਰਮ ਦਾਸ ਜੇਠਾ ਭਲੇ, ਗੋਦੜੀਆ ਸੁੰਦਰ ਸਿਖ ਸਰਧਾ ਹੈ ਅਤੀਆਂ ॥੬੮॥

ਖੇਡਾ ਸੋਇਰੀ ਆਇਓ ਤਬ ਗੁਰਮਤਿ ਪਾਈ ਆਇ, ਸਤਿਗੁਰ ਰੂਪ ਪਿਖ ਭਏ ਮਸਤਾਨਿਆ।
ਭਾਈ ਗੁਰਦਾਸ ਸਿਖ ਬ੍ਰਹਮੁ ਗਿਆਨ ਪਾਇ, ਆਗਰੇ ਦੀ ਸੰਗਤਿ ਮੈ ਭੇਜੇ ਕੁਰਬਾਨਿਆ।
ਅੰਮ੍ਰਿਤਸਰ ਜੀ ਪੁਟਾਇਓ ਬਹੁ ਡੂੰਘਾ ਕਰ, ਕਰੂਏ ਹੰਸ ਹੋਇ ਵਾਕ ਗੁਰਾਂ ਨੈ ਬਖਾਨਿਆ।
ਅਨਿਕ ਸੋ ਆਵੇ ਸਿਖ ਸਤਿਗੁਰੂ ਰੂਪ ਪਿਖ, ਧਰਤ ਧਿਆਨ ਬੰਧ ਕਟਤ ਮਹਾਨਿਆ ॥੬੯॥

ਪ੍ਰਿਥੀਆ ਸਾਂਭਤਿ ਭੇਟ ਗੁਰੂ ਨਾ ਲਗਾਵੈ ਹਾਥ, ਦਿਨ ਦਿਨ ਪ੍ਰਤਿ ਮਾਨ ਲੋਭ ਤਿਸ ਜਾਗਿਆ।
ਜੋ ਚਾਹੇ ਕਰੇ ਸਿਖ ਸੇਵਕ ਨ ਕੋਇ ਰੋਕੈ, ਮਾਇਆ ਕੋ ਲਾਲਚ ਗੁਰਿਆਈ ਹਿਤ ਲਾਗਿਆ।
ਮਹਾਂਦੇਵ ਮਸਤ ਹੈ ਸੇਵਾ ਹੂੰ ਕੀ ਸੂਝ ਨਹਿ, ਜਹਾਂ ਬੈਠ ਰਹੇ ਤਹਾਂ ਦਿਨ ਜਾਇ ਭਾਗਿਆ।
ਅਰਜਨ ਜੀ ਆਗਿਆ ਮੇ ਰਹੈਂ ਗੁਰਦੇਵ ਜੀ ਕੀ, ਦਰਸ਼ਨ ਬਗ਼ੈਰ ਮਨ ਤਨ ਹੈ ਬਿਰਾਗਿਆ ॥੭੦॥
ਆਯੋ ਸੰਹਾਰੀ ਸਭਾ ਗੁਰੂ ਕੀ ਅਡੋਲ ਪਿਖ, ਆਖਦੇ ਭਤੀਜੇ ਕਰੋ ਚੱਲ ਕੇ ਵਿਆਹਿ ਜੀ।
ਸਤਿਗੁਰ ਕਹਾ ਸਾਡਾ ਜਾਵਣਾ ਨ ਬਣੇ ਤਹਾਂ, ਆਵੰਦੇ ਅਪਾਰ ਸਿੱਖ ਦਰਸ਼ਨ ਚਾਹਿ ਜੀ।
ਪ੍ਰਿਥੀਆ ਜੀ ਜਾਈਏ ਭ੍ਰਾਤ ਸ਼ਾਦੀ ਪਿਖ ਆਈਏ, ਜਾਵੋਂ ਨਹਿੰ ਕਾਜ ਮੇਰੇ ਕੌਨ ਕਰਵਾਹਿ ਜੀ।
ਸਤਿਗੁਰ ਕਹਾ ਹੋਰ ਸਾਂਭੇ ਸਿੱਖ ਸੇਵ ਜੋਈ, ਪ੍ਰਿਥੀਆ ਸਚਿੰਤ ਹੋਇ ਕਰੇ ਨਾਹਿ ਨਾਹਿ ਜੀ ॥੭੧॥
ਮਹਾਂਦੇਵ ਆਯੋ ਕਹਾ ਲਵਪੁਰੀ ਬੀਚ ਜਾਈਏ, ਮੈ ਨਾ ਕਹਾ ਜਾਵੋਂ ਕੋਈ ਨਾਹੀ ਮੋਹਿ ਲੋਕ ਹੈ।
ਮਾਤਾ ਭਾਨੀ ਸ੍ਰੀ ਪ੍ਰਭੂ ਅਰਜਨ ਕੋ ਸਿੱਖ ਦੇਈ, ਆਗਿਆ ਗੁਰੂ ਕੀ ਪਾਈ ਆਏ ਤਜ ਸ਼ੋਕ ਹੈ।
ਮੰਨ ਗੁਰਦੇਵ ਕਿਹਾ ਤਿਆਰ ਹੋਇ ਗਏ ਤਬ, ਜਾਇਕੇ ਲਾਹੌਰ ਕਾਜ ਸਗਲੇ ਬਿਲੋਕ ਹੈ।
ਰਹੇ ਧਰਮਸਾਲ ਨਿਤ ਸੰਗਤਿ ਗੁਰੂ ਕੀ ਹੋਇ, ਕਥਾ ਪਰਚਾਰ ਬਹੁ ਕਰਤੇ ਅਰੋਕ ਹੈ ॥੭੨॥
ਦੁਇ ਸਾਲ ਬੀਤੇ ਜਬ ਗੁਰਾਂ ਨਾ ਬੁਲਾਏ ਕਹਿ, ਹੋਇ ਕੇ ਬਿਆਕੁਲ ਸੁ ਪੱਤ੍ਰਕਾ ਪਠਾਈ ਹੈ।
ਦੁਇ ਵਾਰ ਚਿਠੀਆਂ ਸੋ ਪ੍ਰਿਥੀਏ ਨੇ ਪਾਸ ਰਖੀ, ਤੀਸਰੀ ਪਤ੍ਰਕਾ ਇਕ ਗੁਰ ਢਿਗ ਆਈ ਹੈ।
ਬੁਢੇ ਤਾਂਈਂ ਭੇਜ ਕਰ ਸ੍ਰੀ ਪ੍ਰਭ ਅਰਜਨ ਜੀ, ਆਏ ਸੁਧਾਸਰ ਗੁਰ ਲਗੇ ਤਬ ਪਾਈ ਹੈ।
ਪ੍ਰਿਥੀਏ ਦੀ ਜੇਬ ਵਿਚੋਂ ਕਢ ਦੋਇ ਪੱਤਰ ਜੋ, ਕੀਆ ਜਬ ਪੜ੍ਹਨਾ ਪਿਆਰੀ ਗੁਰ ਭਾਈ ਹੈ ॥੭੩॥
ਸ੍ਰੀ ਗੁਰੂ ਅਰਜਨ ਜੀ ਕੀਏ ਗੁਰਦੇਵ ਪੂਰੇ, ਬਾਣੀ ਰਚੋ ਤਾਲ ਕਰੋ ਆਗਿਆ ਕੋ ਮਾਨੀਏ।
ਪ੍ਰਿਥੀਆ ਝਗਰ ਰਿਹਾ ਸਾਥ ਗੁਰਦੇਵ ਬੁੱਢੇ, ਮੇਰੀ ਗੁਰਿਆਈ ਦਿੱਤੀ ਛੋਟੇ ਤਾਂਈਂ ਜਾਨੀਏ।
ਪੇਖ ਪ੍ਰਭ ਮੀਣਾ ਤੇ ਕਠੋਰ ਹੈ ਸੁਭਾਵ ਇਸ, ਦਿੱਤਾ ਉਪਦੇਸ਼ ਹੋਵੇ ਸਰਧਾ ਮਹਾਨੀਏ।
ਮਤੀ ਮੰਦ ਪਾਸ਼ ਤੇ ਨ ਧਾਰਿਆ ਹੈ ਗਿਆ ਉਹ, ਨਿੰਦਾ ਕੋ ਕਰਤ ਪਾਵੇ ਜਮ ਡੰਡ ਆਨੀਏ ॥੭੪॥
ਸ੍ਰੀ ਅੰਮ੍ਰਿਤਸਰ ਜੀ ਤੋਂ ਆਏ ਹੈਂ ਗੋਬਿੰਦਵਾਲ, ਮਿਲੇ ਪਰਵਾਰ ਬਹੁ ਕਰਿ ਕਰਿ ਭਾਉ ਕੋ।
ਮੋਹਰੀ ਆਦਿ ਸੇਵਾ ਕਰੇ ਮਨ ਮੈਂ ਪ੍ਰੇਮ ਧਰੇ, ਸੁਨੇ ਉਪਦੇਸ਼ ਗਿਆਨ ਭਗਤਿ ਟਿਕਾਉ ਕੋ।
ਸ੍ਰੀ ਗੁਰੂ ਰਾਮਦਾਸ ਅਨਗਿਨੁ ਤਾਰੇ ਸਿਖ, ਜੋਤਿ ਵਿਚ ਰਲੇ ਧੰਨ ਗੁਰੂ ਸੁਖਦਾਉ ਕੋ।
ਦੇਵ ਪੁਰੀ ਦਰਸ਼ਨ ਦੇ ਸਚਖੰਡ ਆਇ ਬਸੇ, ਜਯ ਜਯ ਕਾਰ ਹੋਵੈ ਸਤਿਗੁਰੂ ਰਾਉ ਕੋ ॥੭੫॥
ਸੰਤਾਲੀ ਸਾਲ ਹੋਏ ਜੋਤਿ ਵਿਚ ਜੋਤਿ ਰਲੀ, ਛੱਬੀ ਦਿਨ ਊਪਰ ਹੈ ਆਯੂ ਸਭ ਏਤਨੀ।
ਛੇ ਸਾਲ ਗਿਆਰਾਂ ਮਾਹਿ ਦਿਵਸ ਅਠਾਰਾਂ ਭਏ, ਕਰੀ ਗੁਰਿਆਈ ਗੁਰਦੇਵ ਨੇ ਹੈ ਜੇਤਨੀ।
ਸੋਲਾਂ ਸੌ ਊਪਰ ਹੈ ਅਠਤੀਸ ਜਾਨਿ ਰਿਦੇ, ਭਾਦੋਂ ਸ਼ੁਦੀ ਤੀਜ ਵਿਖੇ ਦੁਖ ਲੇਸ ਲੇਤਨੀ।
ਧੰਨ ਗੁਰੂ ਰਾਮਦਾਸ ਚਰਨਾਂ ਦੀ ਧੂੜਿ ਦਿਹੋ, ਆਤਮਾ ਗਿਆਨ ਤੇਰੇ ਬਿਨਾਂ ਕਿਸੇ ਭੇਤਨੀ ॥੭੬॥
ਦੋਹਿਰਾ–ਜੋਤਿ ਜਗਮਗੇ ਆਪ ਕੀ, ਅੰਮ੍ਰਿਤਸਰ ਆਪਾਰ ॥
ਪ੍ਰੇਮ ਭਗਤਿ ਪ੍ਰਵਾਹ ਦੈ, ਦਰਸ਼ਨ ਸ੍ਰੀ ਨਿਰੰਕਾਰ ॥੭੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਅਮਰ ਦਾਸ ਜੀ ਸਤਿਗੁਰੂ ਰਾਮ ਦਾਸ ਜੀ ਕੀ
ਸੰਕੋਚ ਕੇ ਕਥਾ ਬਰਨਨੰ ਚੌਥਾ ਧਿਆਇ ਸੰਪੂਰਨ ॥ ੪ ॥

–o–

# ਸ੍ਰੀ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕਥਾ

ਦੋਹਿਰਾ–

ਪਰਮਸ਼ਰ ਨਾਨਕ ਗੁਰੂ, ਗੁਰ ਅੰਗਦ ਭਗਵਾਨ। ਅਮਰਦਾਸ ਗੁਰ ਮੁਕਤ ਦਾ, ਰਾਮਦਾਸ ਗੁਰ ਮਾਨ ॥੧॥ ਅੰਮ੍ਰਿਤ ਬ੍ਰਿਖ ਕੇ ਅਮਰ ਫਲ, ਸਤਿਗੁਰ ਅਰਜਨ ਦੇਵ। ਨਿਰੰਕਾਰੁ ਆਕਾਰ ਕਰ, ਮਨ ਤਨ ਅਰਪੋਂ ਸੇਵ ॥੨॥ ਪਿਤਾ ਸਤਿਗੁਰੂ ਜਗਤ ਕੇ, ਰਾਮਦਾਸ ਗੁਣ ਰਾਸ। ਗੁਰ ਪੁਤ੍ਰੀ ਭਾਨੀ ਭਲੀ, ਮਾਤਾ ਜਿਸ ਪਰਕਾਸ਼ ॥੩॥ ਰੋਹਨੀ ਨਛੱਤਰ ਤਬ ਹੁਤੋ, ਸਾਤ ਵਦੀ ਵੈਸਾਖ। ਸੋਲਾਂ ਸੌ ਵੀਹ ਸੰਮਤੰ, ਗੋਬਿੰਦ ਵਾਲ ਹੈ ਭਾਖ ॥੪॥ ਸ੍ਰੀ ਅਰਜਨ ਪ੍ਰਭੁ ਪ੍ਰਗਟਿਓ, ਦੋਇ ਘੜੀ ਸਾਵੇਰ। ਮੰਗਲ ਗੁਰ ਕੇ ਘਰ ਭਯੋ, ਸਿੱਖਨ ਖੁਸ਼ੀ ਘਨੇਰ ॥੫॥ ਸਨੇ ਸਨੇ ਬਧਤੇ ਹਰੀ, ਆਨੰਦ ਦੇਵ ਨਿਹਾਰ। ਮਾਤਾ ਭਾਨੀ ਪਾਲਤੀ, ਸਤਿਨਾਮੁ ਸਿਖਵਾਰ ॥੬॥ ਤੀਜੇ ਗੁਰ ਕੇ ਨਿਕਟ ਤੇ, ਵਰ ਪਾਇਓ ਬਲਿ ਜਾਇ। "ਦੋਹਿਤਾ ਬਾਣੀ ਬੋਹਿਥਾ" ਭਾਰੋ ਗੁਰੂ ਸੁਹਾਇ ॥੭॥ ਰਾਮਦਾਸ ਗੁਰ ਪ੍ਰੇਮ ਕਰ, ਮੀਨ ਜਲੰ ਜਿਉਂ ਰੀਤ। ਪ੍ਰੇਮ ਦੇਖ ਰੀਝੇ ਗੁਰੂ ਰਾਖਹਿ ਨਿਕਟ ਸੁ ਨੀਤ ॥੮॥ ਪਲ ਖਿਨ ਗੁਰ ਬਿਨੁ ਨਹਿ ਰਹੈ, ਬਿਨੁ ਦਰਸ਼ਨ ਅਕੁਲਾਇ। ਪ੍ਰੇਮ ਦੇਖ ਗੁਰ ਆਪ ਹੀ, ਰਾਖਹਿੰ ਸਦਹੀ ਭਾਇ ॥੯॥

ਕਬਿੱਤ–

ਜੋਊ ਗੁਰ ਆਗਯਾ ਕਰੈ ਸੋਊ ਮਨ ਮੀਠ ਧਰੈ, ਸੰਗਤਿ ਪਿਤਾ ਕੀ ਸੇਵ ਕਰਤ ਪਰੇਮ ਸੋਂ।
ਕਬ ਜਲਿ ਸੀਤ ਆਨੈ ਪਉਣ ਕੋ ਝੁਲਾਵਤ ਹੈਂ, ਚਰਨ ਕਮਲ ਮਲੈਂ ਹੇਤ ਨਿਜ ਖੇਮ ਸੋਂ।
ਸਤਿਨਾਮੁ ਵਾਹਿਗੁਰੂ ਪ੍ਰੀਤ ਉਪਜਾਈ ਬਹੁ, ਸਿੱਖਨਿ ਸ਼ਨਾਨ ਹਿਤ ਆਨੈ ਜਲ ਨੇਮ ਸੋਂ।
ਝਾੜੂ ਪ੍ਰੀਤ ਸਾਥ ਦੇਇ ਚਉਰ ਗੁਰਦੇਵ ਕਰੈਂ, ਪੀਸਨਾ ਭੀ ਪੀਸ ਧਰੈਂ ਖਾਵੈਂ ਗੁਰ ਛੇਮ ਸੋਂ ॥੧੦॥
ਐਸੀ ਪ੍ਰੀਤ ਤੱਕ ਗੁਰਾਂ ਸੇਵਾ ਮੇਂ ਚਤੁਰ ਪਿਖ, ਕਰਨ ਪ੍ਰੀਖਿਆ ਕੋ ਸੁਤਨਿ ਕੀ ਚਾਹਿ ਤੇ।
ਸੰਹਾਰੀ ਇਕ ਭ੍ਰਾਤ ਗੁਰ ਆਇਆ ਲਹੌਰੋਂ ਚਲ, ਪੁਤਰ ਤਿਨੋਂ ਕਾ ਹਿਤ ਚਹਿਤ ਬਿਵਾਹਿ ਤੇ।
ਪ੍ਰਿਥੀਏ ਜਵਾਬ ਦੀਆ ਮਹਾਂਦੇਵ ਮਸਤ ਹੈ, ਦੋਇ ਸੁਤ ਆਗਿਆ ਮੇਂ ਨਹੀ ਹੈਂ ਉਮਾਹਿਤੇ।
ਸ੍ਰੀ ਗੁਰੂ ਅਰਜਨ ਜੀ ਆਗਿਆ ਮੇ ਪੂਰੇ ਰਹੇ, ਜਾਇਕੇ ਲਾਹੌਰ ਰਹੇ ਗੁਰੂ ਪਿਤ ਪਾਹਿ ਤੇ ॥੧੧॥
ਪ੍ਰੇਮ ਕੀ ਲੇਖਣਿ ਲੇਇ ਕਾਗਜ਼ ਪ੍ਰੇਮ ਹੀ ਕਾ, ਪ੍ਰੇਮ ਕਾ ਸ਼ਬਦ ਲਿਖ ਪ੍ਰੇਮ ਰੂਪ ਆਪ ਹੈ।
ਪ੍ਰੇਮ ਕੀ ਹੀ ਡੋਰ ਬਧੀ ਗੁਡੀ ਸੋ ਪ੍ਰੇਮ ਮਨ, ਸਿਖ ਭੀ ਪ੍ਰੇਮ ਰੂਪ ਆਯਾ ਪ੍ਰਤਾਪ ਹੈ।
ਗੁਰ ਭੀ ਪ੍ਰੇਮ ਭਏ ਬੁਢਾ ਜੀ ਭੀ ਪ੍ਰੇਮ ਭਏ ਕਹੇ, ਲਿਆਵਣਾ ਪ੍ਰੇਮ ਵਿਚ ਮਿਟੇ ਸੰਤਾਪ ਹੈ।
ਪਤ੍ਰਕਾ ਪ੍ਰੇਮ ਭਈ ਪੜ੍ਹਕੇ ਪ੍ਰੇਮ ਜਈ, ਪੇਖ ਕੇ ਪ੍ਰੇਮ ਗੁਰੂ ਧੰਨ ਕਰੇ ਜਾਪ ਹੈ ॥੧੨॥
ਭੇਜਿਆ ਲਾਹੌਰ ਬਾਬਾ ਆਇਆ ਪ੍ਰੇਮ ਲਏ, ਪੇਖ ਗੁਰਦੇਵ ਮਨ ਢਲ ਗਿਆ ਪ੍ਰੇਮ ਸੇ।
ਚਰਨੀ ਲਪਟ ਪ੍ਰੇਮ ਲਾਹਿਆ ਵਿਛੋੜਾ ਦੁਖ, ਮੇਲ ਲੀਏ ਕੰਠ ਗੁਰਦੇਵ ਪਿਖ ਨੇਮ ਸੇ।
ਦਿਤੀ ਗੁਰਿਆਈ ਗੁਰ ਨਾਨਕ ਦੀ ਜੋਤਿ ਭਏ, ਚਮਕ ਪ੍ਰਕਾਸ਼ੀ ਜਗ ਗਿਆਨ ਕਰ ਖੇਮ ਸੇ।
ਨਿੰਮ੍ਰਤਾ ਗਰੀਬੀ ਮਨ ਮਹਿਲ ਗੁਰਦੇਵ ਜੀ ਕੇ, ਗੰਗਾ ਸੁਭ ਨਾਮੁ ਭਈ ਪਰਮ ਜੋ ਛੇਮ ਸੇ ॥੧੩॥

ਸ੍ਰੀ ਗੁਰਦੁਆਰੇ ਨਿਤ ਕੀਰਤਨਿ ਹੋਤ ਸਦਾ, ਲੰਗਰ ਗੁਰੂ ਕਾ ਚਲੇ ਭਗਤਿ ਭੰਡਾਰ ਹੈ।
ਆਵੈ ਸਿਖ ਅਨਗਨਿ ਸਿੱਖੀ ਤਾਂਈ ਧਾਰਤਿ ਸੋ, ਸਤਿਗੁਰ ਮੂਰਤਿ ਕੋ ਧਿਆਨ ਹੀਏ ਧਾਰ ਹੈ।
ਮਨ ਕੀ ਦੁਰਮਤਿ ਨਾਸੇ ਗਿਆਨ ਪਰਕਾਸ਼ੇ ਉਰ,ਭਾਈ ਕਲਿਆਣਾ ਆਦਿ ਰਾਜੇ ਸਿੱਖ ਸਾਰ ਹੈ।
ਜਨਮ ਚੰਡਾਲ ਬੀਤ ਸੁਪਨੇ ਭੁਗਾਇ ਦੀਓ, ਸੇਵਾ ਹਿਤ ਮਾਯਾ ਕਈ ਲੱਖ ਦੀਓ ਭਾਰ ਹੈ ॥੧੪॥

ਮੰਡੀ ਸੁਕੇਤ ਰਾਜਾ ਤਾਰ ਗੁਰੂ ਅਰਜਨ ਜੀ, ਸਿੱਖਿਆ ਚਿਤਾਰ ਲਗੇ ਸੇਵ ਹੈਂ ਕਰਾਵਨੇ।
ਤਾਲ ਜੋ ਸੰਤੋਖ ਸਰ ਖੋਦਤੇ ਹੈਂ ਸਿੱਖ ਸੰਗ, ਜੋਗੀ ਵਿਚੋਂ ਕੱਢ ਕੇ ਗਿਆਨ ਦਿਤਾ ਪਾਵਨੇ।
ਪੱਟੀ ਵਾਲੇ ਰਾਜੇ ਹੂੰ ਕੀ ਪੁਤ੍ਰੀ ਜੋ ਰਾਜ ਕੁਇਰ, ਪਿੰਗਲਾ ਜੋ ਪਤੀ ਸੁੱਧ ਅੰਗ ਹੋਇ ਆਵਨੇ।
ਸ੍ਰੀ ਅੰਮ੍ਰਿਤਸਰ ਕੀਤਾ ਪ੍ਰਗਟ ਪ੍ਰਤਾਪ ਜੱਗ, ਚਾਰੋਂ ਜੁਗ ਤੀਰਥ ਮੇਂ ਕਾਗ ਹੰਸ ਭਾਵਨੇ ॥੧੫॥

ਮਾਲਵੇ ਦੇ ਆਦਮੀ ਨੇ ਗੁਰੂ ਰਾਮਦਾਸ ਜੀ ਕੀ, ਸੇਵਾ ਹਿਤ ਸਾਥ ਕਰੀ ਪੁੱਤਰ ਜੋ ਪਾਇਆ।
ਭਗਤੂ ਹੈ ਨਾਮੁ ਸੇਵਾ ਕਰਤ ਹੈ ਆਠ ਜਾਮ, ਕਰਾਮਾਤ ਸਾਥ ਜਲ ਮਾਈ ਕੋ ਪਿਲਾਇਆ।
ਮੰਝ ਜੀ ਸਿਦਕ ਨਾਲ ਸੇਵਾ ਕਰੀ ਗੁਰੂ ਜੀ ਕੀ, ਅੰਮ੍ਰਿਤਸਰ ਤਾਲ ਸੇਵਾ ਹਿਤ ਲਾਇਆ।
'ਬਹਿਲ ਜੀ ਪਹਿਲੋ' ਭਯੋ ਘਾਲਣਾ ਬਿਸਾਲ ਕਰੀ,ਤੀਨ ਦਿਸ ਗੁਪਤਾਂ ਨੂੰ ਚਰਨੀ ਪੁਵਾਇਆ॥੧੬॥

ਪਿਰਾਣਾ ਜੀ ਗੁਰ ਭਾਯਾ ਮਨ ਨੀਵੇ ਸੇਵਾ ਧਰੇ, ਲੱਖੂ ਸਿੱਖ ਆਵਾ ਕੱਚਾ ਬਚਨ ਪੂਰਾਂਵਦੇ।
ਗੰਗਾ ਰਾਮ ਬਠਿੰਡੇ ਤੋਂ ਲਾਦ ਕਰ ਆਇਆ ਜਬ, ਬਾਜਰਾ ਤੇ ਮੋਠ ਵਿਚ ਲੰਗਰ ਦੇ ਪਾਂਵਦੇ।
ਸ੍ਰੀ ਅੰਮ੍ਰਿਤਸਰ ਪੱਕਾ ਬਣਿਆਂ ਸਰੋਵਰ ਹੈ, ਵਿਚ ਹਰਿ ਮੰਦਰ ਸੁਹਾਵਣਾ ਰਚਾਂਵਦੇ।
ਪੁਲ ਕੋ ਬਣਾਇ ਦਰ ਡਿਉੜ੍ਹੀ ਦਰਸ਼ਨਿ ਹਿਤ, ਕੋਠੜੀ ਸਾਹਿਬ ਆਪ ਰਹਿਣ ਕਰਾਂਵਦੇ ॥੧੭॥

ਕਰਤਾ ਪੁਰਖ ਸੇਵਾ ਹਿਤ ਆਯਾ ਕਰੇ ਕਾਰ, ਰਿਖ ਮੁਨਿ ਦੇਵ ਕਾਰ ਕਰਤੇ ਪਿਆਰ ਸੇ।
ਹੋਰ ਸਿੱਖ ਅਨਗਿਨ ਸੇਵਾ ਸੁਧਾਸਰ ਕਰੀ, ਸਭ ਤਾਈਂ ਵਰ ਦਾਨ ਸਿਰੋਪਾਉ ਧਾਰ ਸੇ।
ਸਿੱਖਨਿ ਕੋ ਬ੍ਰਹਮ ਗਜਾਨ ਕਾਮਨਾ ਕਰਤ ਪੁਰ, ਵਿਚ ਹਰਿ ਮੰਦਰ ਦੇ ਨਾਮੁ ਦਾ ਵਿਚਾਰ ਸੇ।
ਸ੍ਰੀ ਤਰਨ ਤਾਰਨ ਤਾਲ ਲਾਇਆ ਗੁਰਦੇਵ ਜੀ ਨੇ,ਕੁਸ਼ਟੀਆਂ ਦੇ ਰੋਗ ਮੇਟ ਕੀਤੇ ਪ੍ਰਤਿਪਾਰ ਸੇ॥੧੮॥

ਭੈਣੀ ਕੋ ਬਦਲ ਨਾਮੁ ਚੋਲਾ ਸਾਹਿਬ ਰੱਖ ਦੀਨ, ਦੁਆਬੇ ਕਰਤਾਰ ਪੁਰ ਕਰਤੇ ਕਰਾਇਆ।
ਥੰਮ੍ਹ ਸਾਹਿਬ ਗੰਗ ਸ਼ਕਰ ਥਾਨ ਗੁਰਦੇਵ ਬਨੇ, ਸ਼ੀਸ਼ ਮਹਿਲ ਗੁਰਦੁਆਰਾ ਸੁੰਦਰ ਸਜਾਇਆ।
ਮੱਦ੍ਰੀਂ ਗੁਰਦੇਵ ਗਏ ਹੰਜੀਰਾਂ ਸਿਖ ਮੇਟ ਦਏ, ਜੋੜਾ ਕਰਾਮਾਤੀ ਸੰਗ ਆਸਾ ਬਿਦਤਾਇਆ।
ਸ੍ਰੀ ਨਨਕਾਣੇ ਜਾਇ ਯਾਤਰਾ ਪ੍ਰੇਮ ਕਰੀ, ਬਿਚਰ ਬਿਚਰ ਜਗ ਤਾਰਦੇ ਬਨਾਇਆ ॥੧੯॥

ਪ੍ਰਿਥੀਏ ਦੀ ਦਾਸੀ ਦੇਖ ਗੁਰੂ ਘਰ ਮਾਇਆ ਜੋ, ਕਰਮੋ ਨੂੰ ਬਸਤ੍ਰ ਅਮੋਲੇ ਹੈ ਦਿਖਾਂਵਦੀ।
ਕਰਮੋ ਧੀਰਜ ਤਜੀ ਪ੍ਰਿਥੀਏ ਕੋ ਕਹਿ ਰਹੀ, ਕਰਤੇ ਜੇ ਸੇਵਾ ਗੁਰਿਆਈ ਘਰ ਆਂਵਦੀ।
ਪ੍ਰਿਥੀਏ ਧਰਵਾਸ ਦੀਆ ਪੁੱਤਰ ਨ ਗੁਰੂ ਘਰ, ਹੋਵੇਗਾ ਮੇਹਰਬਾਨ ਗੁਰੂ ਮਨ ਭਾਂਵਦੀ।
ਮਾਤ ਗੰਗ ਬਾਤ ਸੁਣ ਸ਼ੋਕ ਵਿਚ ਹੋਇ ਗਈ, ਗੁਰਬਾਨੀ ਪੜ੍ਹੇ ਫੇਰ ਧੀਰਜ ਕਰਾਂਵਦੀ ॥੨੦॥

ਸਤਿਗੁਰੂ ਘਰ ਆਏ ਪੁੱਤਰ ਦੀ ਆਸ ਕਹੀ, ਧੀਰਜ ਦੇ ਮਹਿਲਾਂ ਨੂੰ ਸ਼ਾਂਤ ਰਸ ਮਗਨੈ।
ਸਾਹਿਬ ਬੁਢੇ ਪਾਸ ਜਾਇ ਵਰਦਾਨ ਪੁੱਤ ਪਾਇ, ਦਾਸ ਦਾਸੀ ਪੇਖ ਕਰ ਖੁਸ਼ੀ ਸੰਗ ਲਗਨੈ।
ਆਏ ਸੁਧਾਸਰ ਬੀਚ ਸਤਿਗੁਰੂ ਆਸ ਪੂਰੈ, ਰਾਤੀਂ ਜਾਇ ਘਰ ਮੇ ਨਿਵਾਸ ਕਰੇ ਪਗਨੈ।
ਸ੍ਰੀ ਅੰਮ੍ਰਿਤਸਰ ਕੋ ਚੜ੍ਹਾਈ ਕਰੀ ਸੁਲਹੀ ਨੇ, ਪ੍ਰਿਥੀਏ ਕ ਦੁਖੀ ਪਿਖ ਬਡਾਲੀ ਮੈ ਵਗਨੈ ॥੨੧॥

ਰਹੇ ਹੈਂ ਬਡਾਲੀ ਗੁਰ ਮਾਤ ਗੰਗਾ ਹਰਖ ਉਰ, ਨਿਯਮ ਕੋ ਪਾਲਤ ਹੈ ਹਿਤ ਗੁਰ ਪੂਤ ਕੀ।
ਭਏ ਹੈ ਪ੍ਰਗਟ ਸ੍ਰੀ ਹਰਿ ਗੋਬਿੰਦ ਮਹਾਰਾਜ, ਦੁਸ਼ਟਨਿ ਗਾਲਬੇ ਕੋ ਰੀਤੀ ਜਿਨ ਸੂਤ ਕੀ।
ਪ੍ਰਿਥੀਏ ਨੇ ਕਰਮ ਕਰੇ ਹੈ ਜ਼ਹਿਰ ਦੇਣ ਤਕ, ਅੰਮ੍ਰਿਤਸਰ ਸੋਂ ਨਿਕਲ ਗਯੋ ਛੂਤ ਕੀ।
ਹੇਹਰ ਤੇ ਕੋਠਾ ਪਿੰਡ ਵੱਸਦਾ ਹੈ ਮੀਣਾ ਰਿਹਾ, ਮੰਦ ਕਾਮੀ ਚੋਰ ਠੱਗ ਜਗ੍ਹਾ ਬਣੇ ਭੂਤ ਕੀ ॥੨੨॥

ਪੰਡਿਤ ਜੋ ਕਥਨੀ ਕਰੇਂਦਾ ਸੀ ਸੁਰੱਤਿਨਿ ਕੀ, ਭਾਈ ਸਾਲ੍ਹੋ ਅਨੰਨਿ ਸਿੱਖ ਸੁਣ ਮਨ ਢਾਲ ਹੈ।
ਸਗਨ ਗਰਧਬ ਸੁਣ ਨਾਸੇ ਪਿਖ ਪੰਡਿਤ ਕੇ, ਪੈੜੇ ਮੋਖੇ ਆਂਦੀ ਪ੍ਰਾਣ ਸੰਗਲੀ ਖਿਆਲ ਹੈ।
ਸਤਿਗੁਰੂ ਅਰਜਨ ਜੀ ਪੋਥੀਆਂ ਕੋ ਲੈ ਕੇ ਆਏ, ਮੋਹਣ ਤੇ ਦਾਤੂ ਮੋਹਰੀ ਕੀਤੜੇ ਨਿਹਾਲ ਹੈ।
ਰਾਮਸਰ ਰਚ ਕਰ ਸਰੋਵਰ ਬਣਾਇ ਗੁਰਾਂ, ਤੰਬੂ ਲਗਵਾਇ ਗੁਰਦਾਸ ਲਿਖੇ ਭਾਲ ਹੈ ॥੨੩॥

ਲਿਖਣ ਸੋ ਲਾਯੋ ਭਾਈ ਬਾਨੀ ਗੁਰ ਉਚਰੇ ਹੈਂ, ਜਪੁਜੀ ਸੋਦਰੁ ਸੋਹਿਲਾ ਲਿਖੇ ਕਰ ਹੀਤ ਸੇ।
ਰਾਗੁ ਸ੍ਰੀ ਰਾਗੁ ਲਿਖ ਭਗਤਾਂ ਕੀ ਬਾਣੀ ਕਹੀ, ਸੁਣ ਗੁਰਦਾਸ ਮਨ ਸ਼ੰਕਾ ਹੋਇ ਨੀਤ ਸੇ।
ਸਭ ਰਾਗੁ ਲਿਖਤੇ ਹੈਂ ਅੰਤ ਕਹੈ ਭਗਤ ਸੋ, ਭਾਈ ਗੁਰਦਾਸ ਪਰਤੱਖ ਦੇਖੇ ਪ੍ਰੀਤ ਸੇ।
ਚਰਚਾ ਕਰਤ ਬਹੁ ਬਾਨੀ ਜਬ ਲਿਖੀ ਗਈ, ਰਾਗ ਭਏ ਸਮਾਪਤ ਸੋ ਐਸੀ ਗੁਰ ਰੀਤ ਸੇ ॥੨੪॥

ਭਗਤ ਕਬੀਰ ਸ੍ਰੀ ਨਾਮ ਦੇਉ ਧੰਨਾ ਕਹੇ, ਬੇਣੀ ਰਵਿਦਾਸ ਪੀਪਾ ਸੈਣ ਸੁਖ ਰਾਸ ਹੈ।
ਪ੍ਰਮਾਨੰਦ ਸੂਰਦਾਸ ਰਾਮਾ ਨੰਦ ਸੁਆਮੀ ਹੋਏ, ਸਧਨਾ ਭੀਖਨ ਜੈ ਦੇਉ ਅਬਿਨਾਸ ਹੈ।
ਸ੍ਰੀ ਤ੍ਰਿਲੋਚਨ ਫ਼ਰੀਦ ਕਰੇ ਭਗਤੀ ਕੋ, ਮੂਸਨ ਜਮਾਲ ਤੇ ਪਤੰਗ ਸੰਮਨ ਆਸ ਹੈ।
ਭਿੱਖਾ ਤੇ ਕੱਲ ਜੱਲ ਨੱਲ ਕਲਸਹਾਰ ਜਾਨ, ਮਥਰਾ ਜਾਲਪ ਬੱਲ ਹਰਿਬੰਸ ਭਾਸ ਹੈ ॥੨੫॥

ਟੱਲ ਸੱਲ ਜੱਲਨ ਤੇ ਭੱਲ ਏਹੁ ਭੱਟ ਭਏ, ਕੀਰਤ ਗਇੰਦਾ ਗੰਗਾ ਦਾਸਾ ਹੋਏ ਆਨ ਕੇ।
ਬ੍ਰਹਮਾ ਤੇ ਵੇਦ ਚਾਰੀ ਆਏ ਹੈਂ ਅਚਾਰਜ ਸੋ, ਰਿਗ ਸਿਆਮ ਜੁਜਰ ਅਥਰਕਣ ਭਾਨ ਕੇ।
ਸੱਤਾ ਬਲਿਵੰਡ ਰਾਇ ਗਰਬ ਗਵਾਇ ਰਹੇ, ਸਤਿਗੁਰ ਜਸ ਤੇ ਕੁਸ਼ਟ ਭਏ ਹਾਨ ਕੇ।
ਸੁੰਦਰ ਜੀ ਸੱਦ ਕਹਿਓ ਤੱਤ ਤਿਸ ਗੁਰ ਲਹਿਓ, ਇਕ ਰਸ ਕੀਰਤਨ ਤੀਜੇ ਗੁਰ ਥਾਨ ਕੇ ॥੨੬॥

ਲੱਧਾ ਉਪਕਾਰੀ ਭਯੋ ਕਾਨਾ ਛੱਜੂ ਆਇ ਗਯੋ, ਪੀਲੋ ਤੇ ਹੁਸੈਨ ਸ਼ਾਹ ਆਏ ਹੈਂ ਜਨਾਵਨੇ।
ਹਉਮੈ ਸਹਿਤ ਪਿਖ ਬਾਣੀ ਇਨ ਉਚਰੀ ਜੋ, ਕੀਤੀ ਪਰਵਾਨ ਨਹਿ ਗੁਰੂ ਸੁਖਦਾਵਨੇ।
ਬੰਨੋ ਬੀੜ ਤਿਆਰ ਕਰੀ ਲਿਖ ਵਿਚ ਦੂਜੀ ਧਰੀ, ਸਾਡੀ ਬੀੜ ਵਿਚ ਨਹੀ ਲਿਖੋ ਜੋ ਬਧਾਵਨੇ।
ਗੁਰੂ ਬੀੜ ਤਿਆਰੀ ਤੇ ਮੁੰਦਾਵਣੀ ਜੋ ਰਾਗ ਮਾਲਾ,ਆਪ ਲਿਖਵਾਈ ਰਾਗੁ ਰਿਦੇ ਹਰਿ ਗਾਵਨੇ ।੨੭।

ਸ਼ਥਾਪਨਿ ਹਰਿ ਮੰਦਰ ਕਰੇ ਹੋਯਾ ਤਿਹਾਵਲ ਹੈ, ਕੋਠੜੀ ਬਿਰਾਜਮਾਨ ਰਾਤੀਂ ਹੈ ਕਰਾਵਨਾ।
ਹਰੀ ਲਾਲ ਕ੍ਰਿਸ਼ਨ ਲਾਲ ਕਾਂਸ਼ੀ ਵਾਲੇ ਪੰਡਿਤਾਂ ਨੂੰ,ਕੀਤਾ ਪ੍ਰਸੰਨ ਦਿਤਾ ਗਜਾਨ ਨਾਮੁ ਭਾਵਨਾ।
ਪੁਰੀਆ ਚੂਹੜ ਪੈੜਾ ਚੌਧਰੀ ਕਿਸ਼ਨ ਬਾਲਾ, ਸੁਘੜਾ ਤਿਲੋਕਾ ਕਾਠ ਤੇਗ ਚਮਕਾਵਨਾ।
ਸਮੁੰਦਾ ਤੇ ਗੋਇੰਦਾ ਜੋਧਾ ਮਰਵਾਹਾ ਭਏ ਬਹੋੜਾ, ਬੁੱਧੂ ਕੀਤਾ ਆਵਾ ਕੱਚਾ ਹੈ ਬਿਕਵਾਵਨਾ ॥੨੮॥

ਅਯਾਲੀ ਸਿਧੀ ਚੰਦ ਆਯੋ ਮੋਹਣ ਤੇ ਹਰੀ ਭਾਯੋ,ਢਿਲੋ ਲਾਲ ਲੰਗਾਹ ਤੇ ਪੈੜਾ ਸਿਖ ਏਕ ਹੈ।
ਛਜਲਾ ਤੇ ਕੰਦੂ ਸੰਘਰ ਉਮਰ ਸ਼ਾਹ ਸਿਖ ਭਏ, ਕੂਕਰ ਜੋ ਮੋਤੀ ਕਰੇ ਮੁਕਤ ਅਨੇਕ ਹੈ।
ਤੁਲਸੀਆ ਕਿਟਾਰਾ ਸੰਦੇ ਵੱਟੇ ਕਰੇ ਗੁਰੂ ਪੂਰੇ, ਜੱਟੂ ਭਾਨੂ ਨਿਹਾਲੇ ਸੰਗ ਤੀਰਥ ਬਿਬੇਕ ਹੈ।
ਸੇਖੜ ਹੈ ਸਾਧ ਭੋਲਾ ਭੀਵਾ ਧੀਵਾ ਬਿੱਸਾ ਗੋਪੀ, ਮੂਲਾ ਹੈ ਪੁਰਖ ਨਾਲ ਤੁਲਸੀਆ ਨੇਕ ਹੈ ॥੨੯॥

ਚਤਰਦਾਸ ਮੂਲਾ ਤੇ ਕਪੂਰ ਹਾੜੂ ਗਾੜੂ ਬਿੱਜ, ਫਿਰਣਾ ਬਹਿਲ ਜੇਠਾ ਕੁੱਲ ਨਿਸਤਾਰ ਹੈ।
ਭਾਰਦੁਆਜੀ ਗੋਂਦਾ ਘੇਈ ਭਗਤ ਹੈ ਭੱਯਾ ਜੀ, ਕਾਲੂ ਚਾਊ ਬੰਮੀਆ ਤੇ ਮੂਲੇ ਨੂੰ ਪਿਆਰ ਹੈ।
ਹੇਮਾ ਵਾਲਾ ਛਪਰੀ ਤੇ ਗੋਵਿੰਦ ਹੈ ਘੇਈ ਔਰ, ਭਿਖਾ ਟੋਡਾ ਧਾਰੋ ਰਾਮੂ ਹੋਏ ਸੁਖ ਕਾਰ ਹੈ।
ਛੱਜੂ ਤੇ ਨਿਹਾਲੂ ਸੂਦ ਸਾਂਈ ਦਿੱਤਾ ਸਾਧ ਭਲਾ,ਤੁਲਸਾ ਜੀ ਆਕੁਲ ਦੇ ਜਾਵਾਂ ਬਲਿਹਾਰ ਹੈ ॥੩੦॥

ਦਾਮੋਦਰ ਤੇ ਮਿੱਤਾ ਭਾਨਾ ਆਵਲ ਬਿਗਾਹ ਮਲ, ਬੁਧੂ ਛੀਂਬਾ ਬਹੁਰਾ ਹੈ ਪੁਰ ਸੁਲਤਾਨ ਕੇ।
ਭਗਤਿ ਭੰਡਾਰ ਭਰੇ ਹਰੀਆ ਤੇ ਭਾਨਾ ਕੋ, ਦੀਪਾ ਤੇ ਕਾਸਰਾ ਜੀ ਹੁਕਮ ਰਹਾਨ ਕੇ।
ਸੰਮਨ ਸਬਾਜ ਪੁਰੋਂ ਚੰਗਾ ਹੈ ਕਪੂਰ ਦੇਉਂ, ਜੋਧਾ ਜੱਲੋ ਆਲਮ ਚੰਦ ਮੋਹਣ ਬਖਾਨ ਕੇ।
ਸਨਮੁਖ ਸਿੱਖਨਿ ਕੇ ਸੁਨਹੁ ਪਵਿੱਤ ਨਾਉਂ, ਵਖੋ ਵਖਰੇ ਜੋ ਨਾਲ ਨਗਰ ਪਛਾਨ ਕੇ ॥੩੧॥

ਢੇਸੀ ਜੋਧ ਹੈ ਸੰਗਾ ਗੋਬਿੰਦ ਤੇ ਗੋਲਾ ਸੋਹੇ, ਜੋ ਥੇ ਜਾਮ ਮੋਹਣ ਤੇ ਪੱਨੂੰ ਮੱਵੂ ਆਨੀਏ।
ਪਿਰਾਨਾ ਗੁਰ ਭਾਏ ਹਮਜਾ ਜੱਜਾ ਭੀ ਸਿਧਾਏ ਤਹਿ,ਬਾਲਾ ਮਰਵਾਹਾ ਨਾਨੋ ਸੂਰੀ ਪਹਿਚਾਨੀਏ।
ਪ੍ਰਬਤਕਾਲਾ ਮੇਹਰਾ ਨਿਹਾਲੂ ਕਾਲੋ ਸੂਰਮਾ ਹੈ, ਸੱਦੂ ਰਮਦਾਸ ਸੇਠੂ ਸਭਾ ਗੁਰ ਭਾਨੀਏ।
ਸਭਾਗਾ ਦੋਇ ਭਰਾਤ ਜੇਠੂ ਭਏ ਹੈ ਪਰਮ ਸੁਖੀ, ਗੋਬਿੰਦਾ ਸਤਿਗੁਰੂ ਦੇ ਪ੍ਰੇਮੀ ਸਦ ਮਾਨੀਏ ॥੩੨॥

ਪੈੜਾ ਜੇਠਾ ਲਟਕਨ ਘੂਰਾ ਗੁਰਦਿੱਤਾ ਭਏ, ਭਗਵਾਨਾ ਤੇ ਕਿਦਾਰਾ ਗੁਰ ਸਿਖਿਆ ਕਮਾਈ ਹੈ।
ਭਗਵਾਨਾ ਤੇ ਆਦਿ ਸਿਖ ਧਉਣ ਹੈ ਮੁਰਾਰੀ ਸੁਣੋ,ਆੜ੍ਰਿਤ ਸੁਇਨੀ ਸੂਰਮੇ ਚੂਹੜ ਜੋ ਸਾਈਂ ਹੈ।
ਲਾਲਾ ਸੇਤੀ ਜਾਨਾ ਜਿਵੇਂ ਨਿਹਾਲ ਰਾਮਾ ਹੇਮੂ ਭਏ,ਜੱਟੂ ਤੇ ਭੰਡਾਰੀ ਜੋ ਪੰਜਾਬੈ ਵਡਿਆਈ ਹੈ।
ਸਨਮੁਖ ਆਇਣ ਜੀ ਤਾਯਾ ਸੰਹਾਰੀ ਹੋਏ, ਸਾਈਂ ਦਿਤਾ ਸੈਦੋ ਜੱਟ ਬੁਧੂ ਸੁਖਦਾਈ ਹੈ ॥੩੩॥

ਲਖੂ ਲਧਾ ਕਾਲੂ ਨਾਨੋ ਹਾੜੀ ਦੁਇ ਰਾਜ ਕਹੇ, ਸੂਦ ਕਲਿਆਨਾ ਭਾਨੂ ਸੂਰਮਾ ਭਗਤ ਹੈ।
ਮੂਲਾ ਬੇਰੀ ਤੀਰਥ ਮੁਕੰਦਾ ਕਹੋ ਕ੍ਰਿਸ਼ਨਾ ਜੀ, ਮਗੀਣੇ ਸੇਠ ਨਿਹਾਲੂ ਗੁਰਮਤਿ ਮੇ ਪਗਤ ਹੈ।
ਭਾਨਾ ਮਲਣੀ ਤੇ ਕਾਬਲ ਕੋ ਰੇਖ ਰਾਉ, ਮਾਧੋ ਸੋਢੀ ਕਸਮੀਰ ਸਿੱਖੀ ਚਾਲ ਜਗਤ ਹੈ।
ਭੀਵਾ ਸੀਂਹ ਚੰਦ ਰੂਪ ਚੰਦ ਪ੍ਰਤਾਪੂ ਸਿਖ, ਸੂਰਮਾ ਨੰਦ ਬਿਠੜ ਸੇਵਾ ਮੇ ਲਗਤ ਹੈ ॥੩੪॥

ਸਾਮੀ ਦਾਸ ਵਛੇਰਾ ਭਏ ਗੋਪੀ ਮਹਤਾ ਤੀਰਥਾ ਹੈ,ਨੱਥਾ ਭਾਊ ਮੋਲਕ ਤੇ ਦਿਲੀ ਮੰਡਲ ਆਈ ਹੈ।
ਜੀਂਵਦਾ ਜੱਗਸੀ ਡੱਲਾ ਗੁਰ ਵਡਿਆਇਆ ਜੋ, ਮਹਤਾ ਸਕਤਾ ਚੱਢਾ ਨਿਹਾਲਾ ਜੀ ਗਾਈ ਹੈ।
ਗੜੀ ਅਲ ਮਥਰਾ ਦਾਸ ਹੈ ਗੁਲਾਲ ਲਾਲਾ, ਗੰਗਾ ਹਰਵੰਸ ਤਪੇ ਟਹਿਲ ਸਦਾਈ ਹੈ।
ਅਨਦ ਮੁਰਾਰੀ ਕਲਿਆਨਾ ਨਾਨੋ ਲਟਕਨ ਜੀ,ਬਿੰਦ ਰਾਉ ਆਲਮ ਚੰਦ ਰਤਨ ਪੁਰਾਈ ਹੈ॥੩੫॥

ਸਿੰਗਾਰੂ ਤੇ ਜੇਤਾ ਸੂਰਮੇ ਬਹਾਦਰ ਹੈਂ, ਜੇਤਾ ਨੰਦਾ ਪਰਮ ਪਰਾਗਾ ਸੁਭ ਨੀਤ ਸੋ।
ਜਗਨਾ ਤੇ ਨੰਦਾ ਸੇਂਸਾਰਾ ਭਾਨੂ ਸੂਹੜ ਹੈ, ਹੰਸ ਜਿਵੇਂ ਉਜਲ ਗੁਰ ਭਾਈਆਂ ਦੀ ਪ੍ਰੀਤ ਸੋ।
ਤਿਲਕ ਤਿਲੋਕਾ ਭਾਈ ਪਾਠਕਾਂ ਦੇ ਵਿਚੋਂ ਇਹੁ, ਤੋਤਾ ਜੋ ਜੜੀਆ ਹੈ ਸਾਂਈਂ ਦਾਸ ਰੀਤ ਸੋ।
ਮਲਕ ਤੇ ਪੈੜਾ ਦਰਗਾਹਾ ਜੀ ਭੰਡਾਰੀਆ ਹੈ, ਮੀਆਂ ਜਮਾਲ ਭਗਤੂ ਭਗਤਿ ਪਰਤੀਤ ਸੋ ॥੩੬॥

ਦੇਵੀ ਚੰਦ ਗੁਰਮੁਖ ਸਨਮੁਖ ਸਿੱਖ ਭਯੋ, ਨਾਮ ਹੈ ਭਿਖਾਰੀ ਬ੍ਰਹਮ ਗਿਆਨੀ ਮਨ ਸ਼ਾਂਤਿ ਹੈ।
ਮੰਗਲ ਤੇ ਮੀਆਂ ਮੀਰ ਗੰਗਾ ਸਿਖ ਸੰਗ ਭਏ, ਵਜੀਰ ਖਾਂ ਜਲੋਧਰ ਹਟਾਇਓ ਬ੍ਰਿਤਾਂਤ ਹੈ।
ਸੁਆਮੀ ਦਾਸ ਸਿਖ ਭਏ ਨਵਖੰਡ ਜਸ ਛਏ, ਬਾਬੇ ਬੁੱਢੇ ਆਦਿ ਗੁਰ ਦਰਸ਼ਨ ਪਾਤ ਹੈ।
ਦੇਵਤਾ ਭੀ ਚਾਹਿਤੇ ਜੋ ਆਨੰਦ ਅਚੱਲ ਤਾਂਈ, ਸਤਿਗੁਰ ਸਿੱਖਨਿ ਕੇ ਸਦਾ ਬਿਖਯਾਤ ਹੈ ॥੩੭॥

ਸ੍ਰੀ ਹਰਿ ਗੋਬਿੰਦ ਹਿਤ ਸਾਕ ਕਰਨ ਆਏ ਜੋਊ, ਚੰਦੂ ਨੇ ਚੌਬਾਰੇ ਮੋਰੀ ਇੱਟ ਲਾਈ ਆਖ ਹੈ।
ਹੋਇਆ ਬਿਵਾਹ ਛੇਵੇਂ ਗੁਰੂ ਦਾ ਸੋ ਡੱਲੇ ਮਾਹਿ, ਸਿੱਖਨਿ ਕੀ ਅਰਜ਼ੀ ਕੋ ਸੁਨੇ ਅਭਿਲਾਖ ਹੈ।
ਪ੍ਰਿਥੀਏ ਨੇ ਸੁਲਹੀ ਮੰਗਾਯਾ ਆਵੇ ਸੜ ਮੋਯਾ, ਚੰਦੂ ਤੇ ਪ੍ਰਿਥੀਏ ਦਾ ਮੇਲ ਬਦ ਭਾਖ ਹੈ।
ਗੋਬਿੰਦ ਵਾਲ ਗੁਰ ਗਏ ਮਿਲਿ ਆਇ ਗਏ ਤਬ, ਕਈ ਪਿੰਡ ਵਿਚਰ ਕੇ ਤਾਰੇ ਦਾਸ ਪਾਖ ਹੈ ॥੩੮॥

ਮਹਾਂ ਦੇਵ ਸਮਾਇ ਗਏ ਅਗਮ ਗੁਰਾਂ ਕੇ ਗੁਣ, ਸੁਲੱਭੀ ਨਾਸ ਕੀਆ ਚੜ੍ਹ ਆਇਆ ਪਠਾਨਿ ਨੇ।
ਪ੍ਰਿਥੀਆ ਪ੍ਰਲੋਕ ਗਿਆ ਚੰਦੂ ਮਨ ਸ਼ੋਕ ਭਯਾ, ਖੁਸਰੋ ਗੁਰਾਂ ਦੇ ਪਾਸ ਲੰਗਰ ਛਕਾਨਿ ਨੇ।
ਸ੍ਰੀ ਚੰਦ ਭੇਟ ਦਿਤੀ ਤਪੀਏ ਤਪਤ ਸਦਾ, ਸਤਿਗੁਰੂ ਸ਼ਾਂਤਿ ਰਸ ਵਿਖੇ ਮਨ ਭਾਨਿ ਨੇ।
ਲੱਖਾਂ ਸਿਖ ਤਾਰੇ ਗੁਰੂ ਗ੍ਰੰਥ ਸਾਹਿਬ ਜੀ ਉਚਾਰੇ, ਸੁਧਾਸਰ ਰਚੇ ਉਪਕਾਰ ਹੀ ਕਮਾਨਿ ਨੇ ॥੩੯॥
ਸ੍ਰੀ ਹਰਿ ਗੋਬਿੰਦ ਤਾਂਈਂ ਯੋਗ ਮਨ ਜਾਣ ਕਰ, ਪ੍ਰੀਤ ਸੇਵ ਰੀਝ ਰਹੇ ਕਰ ਪਰਤੀਤ ਹੈ।
ਦਿਤਾ ਉਪਦੇਸ਼ ਬ੍ਰਹਮੁ ਗਿਆਨ ਇਕ ਰੂਪ ਹੂੰ ਕਾ, ਜੀਵ ਈਸ ਏਕਤਾ ਕਰਾਈ ਜਿਵ ਰੀਤ ਹੈ।
ਲੱਗੀ ਲਿਵ ਪੇਖ ਕਹਿ ਸੂਰਬ ਰ ਬਣ ਰਹੋ, ਦੁਸ਼ਟਾਂ ਨੂੰ ਸਾਧੋ ਸੰਤ ਰਾਖੋ ਨਵ ਨੀਤ ਹੈ।
ਸ਼ਸਤ੍ਰ ਧਾਰੀ ਸਿੱਖ ਕਰੋ ਮਨ ਬ੍ਰਹਮ ਗਯਾਨ ਧਰੋ, ਭਗਤੀ ਵਿਰਾਗ ਬੀਰ ਰਸ ਮੇ ਪਰੀਤ ਹੈ ॥੪੦॥
ਦਿੱਤਾ ਉਪਦੇਸ਼ ਸੁਣ ਧਾਰਿਆ ਸਾਹਿਬ ਜਬ, ਤਬ ਸ੍ਰੀ ਅਰਜਨ ਜੀ ਕੀਆ ਨਿਰਧਾਰ ਹੈ।
ਪੰਜ ਪੈਸੇ ਨਾਲੀਏਰ ਆਗੇ ਰਾਖ ਮਥਾ ਟੇਕ, ਗੁਰੂ ਗੱਦੀ ਥਾਪ ਹਰਿ ਗੋਬਿੰਦ ਬਲਿਹਾਰ ਹੈ।
ਸੰਗਤਾਂ ਸੁਣਾਯਾ ਗੁਰੂ ਰੂਪ ਬਿਦਤਾਇਆ ਇਹੁ, ਬੰਦਨਾ ਕੋ ਕਰੋ ਸਦ ਛੇਵੇਂ ਅਵਿਤਾਰ ਹੈ।
ਬਾਬਾ ਬੁੱਢਾ ਆਦਿ ਸਾਰੇ ਸਿਖ ਗੁਰ ਪੈਰੀਂ ਪਏ, ਜੋਤਿ ਓਹੋ ਜੁਗਤਿ ਸਾ ਬੀਰ ਰਸ ਧਾਰ ਹੈ ॥੪੧॥

ਦੇ ਗੁਰਿਆਈ ਗੁਰੂ ਪਾਤਸ਼ਾਹ ਸੱਦਾ ਆਯੋ, ਪੰਜ ਸਿਖ ਲੇਇ ਧੀਰ ਦਿਤੀ ਸ੍ਰੀ ਗੰਗ ਕੋ।
ਆਏ ਹੈਂ ਲਾਹੌਰ ਸੱਧੂ ਅਰਥ ਮੱਲ ਮਿਲੇ, ਸੇਵਾ ਮੇਂ ਪਿਆਰ ਪਿਖ ਦਿਤਾ ਨਾਮੁ ਰੰਗ ਕੋ।
ਜਹਾਂਗੀਰ ਸਭਾ ਆਇ ਆਦਰ ਸੇ ਊਚੇ ਥਾਨ, ਕਹਿ ਕੇ ਬਿਠਾਏ ਕਰ ਬੰਦਨਾ ਸੁ ਢੰਗ ਕੋ।
ਚਰਚਾ ਬਹੁਤ ਹੋਈ ਪਾਤਸ਼ਾਹ ਭਯੋ ਖੁਸ਼, ਆਖੇ ਗੁਰਦੇਵ ਤਾਂਈਂ ਕਰੋ ਮਮ ਅੰਗ ਕੋ ॥੪੨॥

ਗੁਰੂ ਗ੍ਰੰਥ ਬੀਚ ਲਿਖੋ ਨਬੀ ਦੀ ਸਿਫਤ ਬਹੁ, ਬਡੇ ਮੁਸਲਮਾਨ ਹਿੰਦੂ ਛੋਟੇ ਮੋਹਿ ਚੀਤ ਹੈ।
ਸੁਣ ਗੁਰ ਕਹਾ ਨਹੀ ਸਿਫਤ ਹੈ ਨਾਮੁ ਬਿਨਾ, ਹੋਰ ਲਿਖੀ ਜਾਵੈ ਨਹੀ ਬਾਣੀ ਕਿਸੇ ਰੀਤ ਹੈ।
ਲੱਖਾਂ ਹੀ ਪਿਕੰਬਰਾ ਹੈਂ ਦਰ ਮੇਰੇ ਸਾਹਿਬ ਦੇ, ਤੁਰਕ ਤੇ ਹਿੰਦੂ ਬਿਨ ਅਮਲਾਂ ਪਲੀਤ ਹੈ।
ਨਹੀ ਤੁਰਕ ਹੋਨਿ ਵੱਡੇ ਹਿੰਦੂ ਭੀ ਨ ਅਸੀਂ ਕਹੈਂ, ਸਚੇ ਸ੍ਰੀ ਹਰਿ ਕੇ ਪ੍ਰਾਣ ਪਿੰਡ ਨੀਤ ਹੈ ॥੪੩॥

ਸੁਣ ਪਾਤਸ਼ਾਹ ਕਹਯੋ ਖੁਸਰੋ ਨੂੰ ਧਨ ਦਯੋ, ਚੱਟੀ ਲੱਖ ਦਿਓ ਨਹੀਂ ਕਤਲ ਸੋ ਹੋਹਿ ਤੇ।
ਮੇਰੇ ਮਨ ਬੀਚ ਇਹੁ ਭੜਕਦੀ ਸੀ ਅੱਗ ਅਗੇ, ਹਿੰਦੂ ਤੁਰਕਾਨਿ ਤੇ ਨਿਆਰੇ ਮਤ ਜੋਹਿ ਤੇ।
ਬਹੁ ਮੁਸਲਮਾਨ ਹੋਈ ਜਾਤ ਸਿਖ ਇਨਹੂ ਕੇ, ਮੀਆਂ ਮੀਰ ਪੀਰ ਭੀ ਹੈ ਸਿਦਕੀ ਬਿਲੋਹਿ ਤੇ।
ਚੰਦੂ ਤਾਂਈਂ ਆਖ ਕਰਿ ਕੈਦ ਕਰਵਾਇ ਦਏ, ਉੱਬਲਦੀ ਦੇਗ ਵਿਚ ਬੈਠੇ ਗੁਰੂ ਸੋਹਿਤੇ ॥੪੪॥

ਸਤਿਗੁਰੂ ਅਡੋਲ ਬੈਠੇ ਤਪਤ ਹੈ ਲੋਹਿ ਪਰ, ਅੱਗ ਹੇਠ ਬਲਦੀ ਹੈ ਲਾਟਾਂ ਨੂੰ ਨਿਕਾਲ ਕੇ।
ਚੰਦੂ ਪਾਤਸ਼ਾਹ ਮਿਲ ਕੀਤੀ ਹੈ ਸਲਾਹਿ ਅਸ, ਮੰਨਤਿ ਨ ਗੁਰੂ ਕੋਈ ਬਾਤ ਦੁੱਖ ਭਾਲ ਕੇ।
ਜਹਾਂਗੀਰ ਕਹਾ ਜਾਇ ਪੁਛੀਏ ਜੇ ਮੰਨ ਜਾਇ, ਚੰਦੂ ਦੁਰਾਚਾਰੀ ਆਇ ਆਂਖ ਕਰ ਲਾਲ ਕੇ।
ਪੁਤ੍ਰੀ ਦਾ ਸਾਕ ਮੰਨੋ ਮੇਰੇ ਸ਼ਾਹ ਕਹੇ ਲੱਗ, ਮੁਹੰਮਦ ਦੀ ਸਿਫਤ ਲਿਖਾਵੋ ਹੱਥ ਨਾਲ ਕੇ ॥੪੫॥

ਸਤਿਗੁਰੂ ਕਹਾ ਨਹੀ ਸਿਫ਼ਤ ਰਸੂਲ ਲਿਖੈਂ ਜਹਾਂਗੀਰ ਸੰਦੀ ਨਾ ਲਿਖਾਵੈਂਗੇ ਤਰੀਕ ਕੋ ।
ਗਰੀਬਾਂ ਦੇ ਹੈਂ ਰਾਖੇ ਅਸੀਂ ਖੁਸਰੋ ਨੂੰ ਅੰਨ ਦੀਆ,ਚੱਟੀ ਨਹਿ ਦੇਹੈਂ ਜਾਨੋ ਸਾਡੀ *ਤਹਕੀਕ ਕੋ ।
ਬਾਨੀ ਵਿਚ ਕੱਚ ਨਹੀ ਦੇਵਣਾ ਮਿਲਾਇ ਕਹੈਂ, ਸਤਿਨਾਮੁ, ਸੰਤ ਗੁਰੁ, ਸਿਖ, ਜਸ, ਈਕ, ਕੋ ।
ਲੇਵਣਾ ਨ ਸਾਕ ਤੇਰਾ ਭਗਤੀ ਤੋਂ ਹੀਣਾ ਜਾਣ, ਸੰਗਤਾਂ ਦੀ ਬੇਨਤੀ ਗੁਜ਼ਾਰੀ ਰਖੇਂ ਠੀਕ ਕੋ॥੪੬॥
ਚੰਦੂ ਪਾਤਸ਼ਾਹ ਪਾਸ ਜਾਇ ਕੇ ਸੁਣਾਈ ਸਭ, ਮਾਨਤ ਨ ਗੁਰੂ ਡਾਢੀ ਤਾਕਤ ਰਖਾਂਵਦੇ ।
ਪਾਤਸ਼ਾਹ ਕਹਾ ਕਰ ਇਨ ਕੋ ਸ਼ਹੀਦ ਤੁਮ, ਤੁਰਕਾਂ ਨੂੰ ਸਿਖ ਏਹ ਕਰੀ ਬਹੁ ਜਾਂਵਦੇ ।
ਇਉਂ ਆਖ ਟਲ ਕੇ ਕਸ਼ਮੀਰ ਵਿਚ ਗਿਆ ਸ਼ਾਹੁ, ਚੰਦੂ ਦੋਖੀ ਜ਼ੁਲਮ ਹੈ ਆਖੇ ਤੋਂ ਕਰਾਂਵਦੇ ।
ਤੱਤੀ ਰੇਤ ਸੀਸ ਵਿਚ ਪਾਵੇ ਪਾਪੀ ਨੀਚ ਕਹਿ, ਤੱਤੀ ਲੋਹਿ ਉਤੇ ਗੁਰੂ ਆਸਣ ਲਗਾਂਵਦੇ ॥੪੭॥
ਰੋਮ ਰੋਮ ਵਿਚ ਪਏ ਛਾਲੇ ਹੈਂ ਦਿਖਾਈ ਦੇਤ, ਸਿਖ ਪੰਜੇ ਕੈਦ ਵਿਚ ਕਰੇ ਤਿਸ ਬੇਰ ਹੈ ।
ਮੀਆਂ ਮੀਰ ਸੁਣ ਆਯਾ ਦੇਖ ਦੁਖੀ ਹੋਇ ਰਿਹਾ, ਆਗਿਆ ਕੋ ਦਿਹੁ ਗੁਰ ਪਾਵਾਂ ਮੈ ਅੰਧੇਰ ਹੈ ।
ਸਤਿਗੁਰ ਕਿਹਾ ਤਕੋ ਗਗਨ ਕੇ ਵਲ ਜ਼ਰਾ, ਦੇਖੇ ਪੀਰ ਤਿੰਨ ਦੇਵ ਖੜੇ ਸਿੱਧ ਢੇਰ ਹੈ ।
ਆਗਿਆ ਮੰਗਤਿ ਗੁਰ ਦੇਤ ਨਹਿ ਦੇਵਨਿ ਕੋ, ਪੇਖ ਮੀਆਂ ਮੀਰ ਭਯੋ ਅਚਰਜ ਫੇਰ ਹੈ ॥੪੮॥
ਬ੍ਰਹਮ ਗਿਆਨੀ ਧੀਰਜ ਕੋ ਧਰਤੀ ਸਰੀਖੀ ਧਰੈਂ, ਕੋਈ ਖੋਦ ਕਰੇ ਕੋਈ ਚੰਦਨ ਕੀ ਲੇਪ ਕੋ ।
ਤੈਸੇ ਗੁਣ ਸਤਿਗੁਰੂ ਦੇ ਵਿਚ ਸਦਾ ਵਰਤ ਰਹੇ, ਮੀਆਂ ਮੀਰ, ਦੇਵ, ਕਹੈ ਧੰਨ ਨਿਰਲੇਪ ਕੋ ।
ਫੇਰ ਰਾਵੀ ਤਟ ਪਰ ਭੇਜੇ ਹੈਂ ਸ਼ਨਾਨ ਹਿਤ, ਰੁਤ ਗਰਮਾਇਸ਼ ਪਵੇ ਧੁਪ ਬਿਨ ਮੇਪ ਕੋ ।
ਕੀਆ ਇਸ਼ਨਾਨ ਗੁਰੂ ਸਿੱਖਨ ਕੋ ਧੀਰ ਦੀਨ, ਸੰਗਤਿ ਭੀ ਆਈ ਦੇਖ ਅਚਰਜ ਖੇਪ ਕੋ ॥੪੯॥
ਜਪੁਜੀ ਦਾ ਪਾਠ ਕਰ ਕੀਰਤਨ ਹੋਤ ਪਾਸ, ਰਾਵੀ ਦੇ ਕਿਨਾਰੇ ਗੁਰ ਗਏ ਹੈਂ ਬਿਰਾਜ ਜੀ ।
ਜੋਤੀ ਜੋਤਿ ਮਿਲੇ ਭਗਵੰਤ ਗੁਰੂ ਸਚ ਖੰਡ, ਦੇਵ ਮਿਲ ਜੈ ਜੈ ਕਾਰ ਕਰੇ ਵਾਇ ਵਾਜ ਜੀ ।
ਸਿਖ ਪਾਂਚੋਂ ਗੁਰ ਕੋ ਸਰੀਰ ਲੈ ਕੇ ਰਾਵੀ ਮੱਧ, ਕਰੇ ਜਪੁ ਪਾਠ ਪਰਵਾਹੇ ਮਹਾਰਾਜ ਜੀ ।
ਚੰਦੂ ਕੀ ਜੋ ਨੋਹਿ ਮਰੀ ਸ਼ੋਕ ਤਿਸ ਛਾਇ ਰਿਹਾ,ਆਇਆ ਦੁਸ਼ਟ ਸਿਖਾਂ ਘੂਰੇ ਗਿਆ ਭਾਜ ਜੀ॥੫੦॥
ਕੀਰਤਨ ਹੋਤਿ ਪ੍ਰਸ਼ਾਦਿ ਵਰਤਾਇ ਕਰ, ਪੰਜੇ ਸਿਖ ਆਏ ਗੁਰੂ ਹਰਿ ਗੋਬਿੰਦ ਪਾਸ ਹੈ ।
ਦਸਿਆ ਬਿਰਤਾਂਤ ਜਬ ਬੀਰ ਰਸ ਛਾਏ ਗੁਰੂ, ਜੱਗ, ਪਾਠ ਗੁਰੂ ਗ੍ਰੰਥ ਕੀਆ ਸੁਖ ਰਾਸ ਹੈ ।
ਮਿਲੇ ਜਹਾਂਗੀਰ ਤਾਂਈਂ ਭੁਲ ਮੰਨੀ ਸ਼ਾਹਿ ਤਬ, ਚੰਦੂ ਨੂੰ ਹਵਾਲੇ ਕੀਤਾ ਦੋਸ਼ੀ ਇਹੋ ਖਾਸ ਹੈ ।
ਚੰਦੂ ਦੇ ਨਕੇਲ ਪਾਈ ਫੇਰਾ ਦਿੱਲੀ ਬੀਚ ਸਿਖਾਂ, ਸੁਧਾਸਰ ਆਨ ਜੁੱਤੇ ਪੈਂਦੇ ਦੇਹ ਤ੍ਰਾਸ ਹੈ ॥੫੧॥
ਲਾਹੌਰ ਵਿਚ ਫੇਰ ਆਂਦਾ ਗਰਮ ਰੇਤ ਸੀਸ ਪਈ,ਭਠਿਹਾਰੇ ਸੰਗਿ ਕੜਛੇ ਦਿਤਾ ਪਾਪੀ ਮਾਰ ਹੈ ।
ਦੁਸ਼ਟ ਕੀ ਦਸ਼ਾ ਐਸੀ ਕੀਤੀ ਗੁਰਦੇਵ ਜੀ ਨੇ, ਨਰਕ ਭੀ ਝੱਲੇ ਨਾਹਿ ਵਿਸ਼ਟਾ ਖੁਆਰ ਹੈ ।
ਲੋਕ ਪ੍ਰਲੋਕ ਜਾਵੇ ਸਤਿਗੁਰ ਨਿੰਦਕਾਂ ਦਾ, ਭਰਮਤੇ ਚੌਰਾਸੀ ਟੇਢੀ ਜੂਨ ਬਾਰ ਬਾਰ ਹੈ ।
ਸਤਿਗੁਰੂ ਬਖਸ਼ੇ ਤਾਂ ਬਖਸ਼ੇ ਇਹੁ ਜਾਣ ਸਭੇ, ਸਦਾ ਨਿਰਵੈਰੁ ਤਾਰੇ ਪਾਪੀ ਸੰਸਾਰ ਹੈ ॥੫੨॥
ਧੰਨ ਗੁਰੂ ਅਰਜਨ ਜੀ ਸ਼ਾਂਤਿ ਪ੍ਰੇਮ ਗਜਾਨ ਦਾਤੇ,ਦੋਖੀ ਪਾਪੀਆਂ ਨੂੰ ਨਹੀ ਸ੍ਰਾਪ ਦੀਆ ਸਾਰ ਹੈ ।
ਸ਼ਾਂਤਿ ਰਸ ਰਹੇ ਦੁਖ ਸੁਖ ਸਮ ਤੋਹਿ ਜਰੇ, ਤੇਰੇ ਜੈਸਾ ਹੋਵੇਗਾ ਨ ਹੂਆ ਸੰਸਾਰ ਹੈ ।
ਨਾਮੁ ਦੇ ਜਹਾਜ਼ ਗੁਰੂ ਗ੍ਰੰਥ ਜੀ ਤਿਆਰ ਕੀਏ, ਸ੍ਰੀ ਹਰਿ ਮੰਦਰ ਮੈ ਕੀਰਤ ਅਪਾਰ ਹੈ ।
ਬਾਰ ਬਾਰ ਬੰਦਨਾ ਹੈ ਦਰਸ਼ਨ ਦੇਹੋ ਗੁਰੂ, ਅਜਰ ਜਰਨ ਵਾਲੇ ਸਚੇ ਕਰਤਾਰ ਹੈ ॥੫੩॥

*ਨਿਸ਼ਚੇ ਵਾਲੀ ਗਲ ।

ਦੋਹਿਰਾ–

ਸਾਲ ਬਤਾਲੀ ਉਮਰ ਗੁਰ, ਸਤਾਈ ਦਿਨ ਇਕ ਮਾਹ। ਚੌਥੀ ਬਰਸ ਨੌ ਮਾਹਿ ਲੌ, ਦੋ ਦਿਨ ਗੁਰਤਾ ਆਹ ॥੫੪॥ ਸੋਲਾਂ ਸੌ ਤ੍ਰਿਹਠਾ ਭਯੋ, ਜੇਠ ਚੌਥ ਸੁਦਿ ਤਾਹਿ। ਬੀਚ ਲਾਹੌਰੈ ਰਾਵਿ ਤਟ, ਸਤਿਗੁਰ ਭਏ ਸਮਾਹਿ ॥੫੫॥ ਗੁਰ ਕਰਣੀ ਕੀਰਤ ਅਧਿਕ, ਬਰਨੀ ਮੂਲ ਨ ਜਾਹਿ। ਧੰਨ ਗੁਰੂ ਅਰਜਨ ਹਰੀ, ਵਸੋ ਰਿਦੈ ਮਮ ਚਾਹਿ ॥੫੬॥ ਜਨਮ ਮਰਨ ਤੇ ਰਹਿਤ ਗੁਰ, ਦੁਖ ਸੁਖ ਤੇ ਆਤੀਤ। ਸਦਾ ਏਕ ਰਸੁ ਖੋਭ ਬਿਨ, ਬਿਆਪਕ ਅਦ੍ਵੈ ਨੀਤ ॥੫੭॥ ਪੂਰਨ ਜੋਤਿ ਅਖੰਡ ਮੈ, ਘਟ ਘਟ ਰਹੇ ਬਿਆਪ। ਪ੍ਰਤੱਖ ਅਕਾਲ ਅਪਾਰ ਗੁਰ, ਅਨੁਭਵ ਆਪੇ ਆਪ ॥੫੮॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸੰਕੋਚ ਕੇ ਕਥਾ ਬਰਨਨੰ ਪੰਜਵਾਂ ਧਿਆਇ ਸੰਪੂਰਨੰ ॥੫॥

–o–

## ਸ੍ਰੀ ਸਤਿਗੁਰੂ ਹਰਿਗੋਬਿੰਦ ਜੀ ਮਹਾਰਾਜ ਦੀ ਕਥਾ

ਦੋਹਿਰਾ–ਸੱਤਿ ਸ੍ਰੀ ਆਕਾਲ ਗੁਰ, ਸਤਿਗੁਰ ਨਾਨਕ ਦੇਵ। ਗੁਰ ਅੰਗਦ ਸ੍ਰੀ ਅਮਰ ਗੁਰ, ਰਾਮਦਾਸ ਗੁਰ ਸੇਵ ॥੧॥ ਗੁਰ ਅਰਜਨ ਅਰਜਨ ਸੁਨੈ, ਜੋਤੀ ਰੂਪ ਬਿਸਾਲ। ਹਰਿ ਗੋਬਿੰਦ ਗੁਰ ਆਪ ਹੈ, ਨੀਚ ਨਾਸ ਸੰਤ ਪਾਲ ॥੨॥ ਪੰਚ ਸਰੂਪ ਮੇ ਸ਼ਾਂਤਿ ਰਸ, ਰਹਿ ਤਾਰਿਓ ਸੰਸਾਰ। ਖਸ਼ਟਮ ਦੁਸ਼ਟਨਿ ਡੰਡਣੇ, ਪ੍ਰਗਟੇ ਗੁਰ ਕਰਤਾਰ ॥੩॥ ਗੁਰ ਅਰਜਨ ਪ੍ਰਤੱਖ ਹਰਿ, ਪੂਰਨ ਜਿਵੇਂ ਅਕਾਸ਼। ਮਾਤਾ ਗੰਗਾ ਭਗਤਿ ਪ੍ਰਭੁ, ਜਾਚਤਿ ਸੁਤੇ ਪ੍ਰਕਾਸ਼ ॥੪॥ ਸ੍ਰੀ ਅਰਜਨ ਬੁੱਢੇ ਨਿਕਟ, ਕਹਿਓ ਵਰ ਲੈ ਜਾਹਿ। ਗੁਰਸਿੱਖ ਬ੍ਰਹਮੁ ਗਿਆਨ ਯੁਤ, ਗੁਰ ਨਾਨਕ ਕੋ ਆਹਿ ॥੫॥ ਸੁਣਿ ਮਾਤਾ ਪੀਸਨਿ ਕਰਯੋ, ਹੱਥੀਂ ਅਪਨੀ ਪ੍ਰੀਤ। ਸਵੇਰੇ ਆਪ ਪਕਾਇਕੇ, ਦਾਸ ਦਾਸੀ ਸੰਗ ਕੀਤ ॥੬॥ ਪੀਛੇ ਚਲਤ ਕਛੁ ਦਾਸ ਹੀ, ਅਪਨੇ ਧਰਿਓ ਸੀਸ। ਮਾਤਾ ਗਮਨੀ ਪਗ ਨਗਨ, ਪੁਤ੍ਰ ਪਾਇ ਆਸੀਸ ॥੭॥ ਸਾਹਿਬ ਬੁੱਢੇ ਕੋ ਲਗੀ, ਭੂਖ ਬਹੁਤ ਤਿਹਿ ਕਾਲ। ਮਾਤਾ ਪਿਖ ਆਗੇ ਅਯੋ, ਭੋਜਨ ਮਾਂਗਤ ਬਾਲ ॥੮॥ ਬੁੱਢਾ ਕਹਿ ਮਾਤਾ ਸੁਣੋ, ਮੋਕਉ ਲਾਗੀ ਭੂਖ। ਤੁਮ ਮਾਤਾ ਮੈ ਦਾਸ ਕੀ, ਰੋਟੀ ਦਿਓ ਮਿਟ ਦੂਖ ॥੯॥ ਸੁਣ ਮਾਤਾ ਕਰ ਜੋਰ ਕੇ, ਭੋਜਨ ਦੀਆ ਖਾਨ। ਦਾਸ ਦਾਸੀ ਦਰਸ਼ਨ ਕਰੈਂ, ਬ੍ਰਹਮੁ ਗਿਆਨੀ ਜਾਨ॥੧੦॥ ਮਿੱਸੀ ਰੋਟੀ ਖਾਇ ਕੇ, ਮੱਖਣ ਦਹੀਂ ਮਿਲਾਇ। ਲੱਸੀ ਪੀ ਤ੍ਰਿਪਤੇ ਅਧਿਕ, ਗੰਢੇ ਭੰਨ ਸੁ ਖਾਇ ॥੧੧॥ ਚੁਲਾ ਕਰਯੋ ਹਿਤ ਸਾਬ ਤਤ, ਗਰਜਤ ਬਿਜਲੀ ਮੇਘ। ਵਰ ਦੀਨੋ ਮਾਤਾ ਸੁਣੋ, ਪੁਤ੍ਰ ਹੋਇ ਗੁਰ *ਸੇਂਘ ॥੧੨॥ ਹੋਵੈ ਹਰਿ ਅਵਤਾਰ ਜਗ, ਸ਼ਸਤ੍ਰ ਧਰ ਹੈ ਅੰਗ। ਅਨਾਥਨ ਕੀ ਰੱਛਾ ਕਰੈ, ਦੁਸ਼ਟ ਖਪਾਵੈ ਜੰਗ ॥੧੩॥ ਦਾਸ ਦਾਸੀ ਅਨੰਦ ਭੇ, ਮਾਤਾ ਵਰ ਜਬ ਪਾਇ। ਬਾਬਾ ਬੁੱਢਾ

*ਸ਼ੇਰ ਸਮ ਬਹਾਦਰ।

ਸਿਖ ਗੁਰ, ਉਮਰ ਸਾਲ ਸੌ ਭਾਇ ॥੧੪॥ ਸੁਣ ਮਾਤਾ ਪ੍ਰਸੰਨ ਹ੍ਵੈ, ਬ੍ਰਿਧ ਕੋ ਬੰਦਨ ਕੀਨ । ਚਲ ਆਈ ਬੀੜੋਂ ਤੁਰੀ, ਅੰਮ੍ਰਿਤਸਰ ਪ੍ਰਬੀਨ ॥੧੫॥ ਗੁਰ ਅਰਜਨ ਕੇ ਨਿਕਟ ਤਬ, ਕਹੀ ਗਾਥ ਸਭ ਰੀਤ । ਵਰ ਬਾਬੇ ਬੁੱਢੇ ਦਯੋ, ਪੁਤਰ ਹੋਇ ਰਿਪੁ ਜੀਤ ॥੧੬॥ ਸੁਣ ਸਤਿਗੁਰ ਪ੍ਰਸੰਨ ਭੇ, ਗੁਰ ਸਿੱਖਨਿ ਵਡਿਆਇ । ਜੋ ਗੁਰ ਸਿਖ ਹੈ ਗੁਰੂ ਮੈਂ, ਸਦ ਹੀ ਰਹੈ ਸਮਾਇ ॥੧੭॥ ਗੁਰ ਅਰਜਨ ਜੀ ਰਾਤ ਕੋ, ਮਹਿਲੀਂ, ਆਇ ਬਿਰਾਜ । ਦਿਨ ਮੈਂ ਤਾਰੈਂ ਸੰਗਤਾਂ, ਹਰਿਮੰਦਰ ਮਹਾਰਾਜ ॥੧੮॥ ਬਡਾਲੀ ਮੈਂ ਆਏ ਗੁਰੂ, ਸਤਿ ਸੰਗਤਿ ਕਰ ਸੇਵ । ਵੈਰੁ ਰਹਿਤ ਨਿਰਭਉ ਸਦਾ, ਸ੍ਰੀ ਅਰਜਨ ਗੁਰਦੇਵ ॥੧੯॥ ਸੋਲਾਂ ਸੌ ਬਾਵਨ ਤਬੈ, ਹਾੜ ਵਦੀ ਥਿੱਤ ਏਕ । ਪੁੱਖਾ ਨਛੱਤ੍ਰ ਕੇ ਉਦੇ, ਪਿਛਲੀ ਰਾਤ ਬਿਬੇਕ ॥੨੦॥ ਮਾਤ ਗੰਗ ਕੇ ਅਵਤਰੇ, ਸ੍ਰੀ ਹਰਿ ਗੋਬਿੰਦ ਚੰਦ । ਬਹੁ ਪ੍ਰਕਾਸ਼ ਧਰਨੀ ਭਯੋ, ਦੀਪਕ ਹੋ ਗਏ ਮੰਦ ॥੨੧॥ ਬਾਲ ਖੇਲ ਜਿਮ ਗੁਰ ਕਰੇ, ਗਿਨੇ ਨ ਜਾਵੈ ਮੀਤ । ਬਰਧਤਿ ਤਨ ਆਨੰਦ ਸੇ, ਮਾਤਾ ਪੇਖਤ ਜੀਤ ॥੨੨॥ ਭਾਰੀ ਲੰਬਾ ਅਧਿਕ ਤਨ, ਸੁੰਦਰ ਮੋਹਿਨ ਰੂਪ । ਪਿੰਡ ਬਡਾਲੀ ਕੇ ਭਯੋ, ਮੰਗਲ ਉਦੇ ਅਨੂਪ ॥੨੩॥

ਕਬਿੱਤ–

ਹਰਿ ਗੋਬਿੰਦ ਮਹਾਰਾਜ ਬਾਲਕ ਸੀ ਬੈਸ ਮਾਹਿ, ਬਾਬਾ ਬੁੱਢਾ ਦਰਸ਼ਨ ਕਰ ਹਰਖਾਇਆ ।
ਕਰਮੋਂ ਤੇ ਪ੍ਰਿਥੀਏ ਨੇ ਭੇਜੀ ਵਿਹੁ ਲਾਇ ਥਣੀ, ਮਾਰ ਕੇ ਮੁਕਤਿ ਕਰੀ ਦਾਈ ਸੁਖਦਾਇਆ ।
ਸਰਪ ਨੂੰ ਮਾਰ ਕੀਆ ਤਿਸਦਾ ਉਧਾਰ ਤਬ, ਦੇਵਤੇ ਦਰਸ ਕਰ ਆਨੰਦ ਸਵਾਇਆ ।
ਅੰਮ੍ਰਿਤਸਰ ਆਇ ਵੱਸੇ ਸੁਖ ਸੰਗ ਗੁਰੂ, ਸ੍ਰੀ ਹਰਿ ਮੰਦਰ ਕਾ ਦਰਸ਼ਨ ਪਾਇਆ ॥੨੪॥

ਬਾਲ ਸਮ ਖੇਲ ਕਰੈਂ ਅਨਦ ਅਗਾਧ ਧਰੈਂ, ਨਿਕਲੀ ਹੈ ਸੀਤਲਾ ਦੇ ਕਸ਼ਟ ਸੁਵਾਇਆ ।
ਰਾਖੀ ਗੁਰ ਨਾਨਕ ਨੇ ਬਾਲਕ ਅਰੋਗ ਦੇਹੀ, ਸਤਿਗੁਰੂ ਸ਼ਬਦੁ ਤੇ ਦੂਖ ਸਭ ਘਾਇਆ ।
ਅੰਗ ਸਾਵਧਾਨ ਰਹੇ ਸਤਿਗੁਰੂ ਰਖਿਆ ਤੇ, ਗੁਰੂ ਘਰ ਵਿਖੇ ਕਿਵੇਂ ਸੀਤਲਾ ਰਹਾਇਆ ।
ਪ੍ਰਿਥੀਏ ਨੇ ਵੈਰ ਕਰ ਗੁਰੂ ਸੁਤ ਮਾਰਨੇ ਕੋ, ਬਾਮਣ ਨੂੰ ਲੋਭ ਦੇ ਕੇ ਜ਼ਹਿਰ ਦਿਵਾਇਆ ॥੨੫॥

ਬਾਮਣ ਨੇ ਕੀਤਾ ਪਾਯੋ ਸੂਲ ਸੇ ਮਰਾਯੋ ਤਹਿ, ਮੋਤੀ ਹੁਤੋ ਕੂਕਰ ਸੋ ਮੁਕਤ ਕਰਾਇਆ ।
ਹਰਿਗੋਬਿੰਦ ਤਾਪ ਆਯੋ ਹਾਥ ਦੇ ਬਚਾਯੋ ਪ੍ਰਭੁ, ਸਤਿਨਾਮੁ ਜਾਪ ਕਰ ਗੁਰਾਂ ਨੇ ਹਟਾਇਆ ।
ਬਾਬੇ ਬੁਢੇ ਪਾਸ ਗੁਰ ਪੜਨਿ ਪਠਾਏ ਸੁਤ, ਥੋੜ੍ਹੇ ਦਿਨਾਂ ਵਿਚ ਪੜ੍ਹੇ ਬਾਣੀ ਸੁਖ ਦਾਇਆ ।
ਸ਼ਸਤ੍ਰ ਕੀ ਵਿਦਿਆ ਕੋ ਵਰ ਦਾਨ ਦੀਆ ਤਬ, ਸਾਹਿਬ ਜੀ ਬੁਢਾ ਕਰ ਪ੍ਰੀਤ ਸਿਖਲਾਇਆ॥੨੬॥

ਨੌ ਸਾਲ ਆਯੂ ਭਈ ਚੰਦੂ ਨੇ ਪਠਾਏ ਤਬ, ਲਾਗੀ ਤੇ ਬਿਪਰ ਪੇਖ ਮਨ ਲਲਚਾਇਆ ।
ਚੰਦੂ ਪਾਸ ਕਹਿਓ ਤਿਨ੍ਹਾ ਮੋਰੀ ਕੋ ਲਵਾਈ ਈਟ, ਮੈ ਚੁਬਾਰੇ ਤੁੱਲ ਦੇਖ ਕੀਨੀ ਨ ਸਗਾਇਆ ।
ਹੱਛਾ ਅਬ ਜੱਯੈ ਤੋਰੀ ਕਰੀ ਹਮ ਮਾਨ ਲਈ, ਸੁਣ ਲਾਗੀ ਤਬ ਗੁਰੂ ਧਾਮ ਚਲ ਆਇਆ ।
ਦਿਲੀ ਸਿੱਖ ਸੰਗਤਾਂ ਨੇ ਚਿੱਠੀ ਲਿਖੀ ਗੁਰਾਂ ਤਾਂਈਂ,ਸਾਕ ਏਸ ਸਾਕਤ ਦਾ ਨ ਲੇਹੁ ਗੁਰ ਰਾਯਾ।੨੭।

ਚਿਠੀ ਪੜ੍ਹ ਜਬ ਸਿਖ ਸੰਗਤਾਂ ਦੀ ਰਾਇ ਲਈ, ਸਭਨ ਕੀ ਬਾਤ ਸੁਣ ਸਾਕ ਦੀਆ ਮੋੜ ਹੈ।
ਭਾਈ ਨਰਾਇਨ ਦਾਸ ਅਤੇ ਹਰੀ ਚੰਦ ਸਿਖ ਦੋਏ, ਕੀਆ ਸਾਕ ਇਨਹੂੰ ਨੇ ਦੋਇ ਕਰ ਜੋੜ ਹੈ।
ਚੰਦੂ ਦੁਖੀ ਹੋਇ ਤਬ ਵੈਰ ਕੀਆ ਗੁਰਾਂ ਸਾਥ, ਪਿਰਥੀਆ ਭੀ ਮਿਲ ਕੀਆ ਕਰਮ ਅਮੋੜ ਹੈ,
ਸੁਲਹੀ ਸੇ ਮਰੇ ਦੁਖੀ ਵੈਰ ਕਰ ਗੁਰਾਂ ਸਾਥ, ਆਪਨਾ ਭੀ ਤਿਆਗ ਚਲੇ ਸਾਕ ਪੁੱਤ ਛੋੜ ਹੈ ॥੨੮॥

ਅਨੰਦ ਗੁਰ ਛੇਵੇਂ ਹੋਇਆ ਤੀਨ ਗੁਰ ਮਹਿਲ ਹੈ, ਦਮੋਦਰੀ ਜੀ ਮਾਤ ਮਰਵਾਹੀ ਦੋਇ ਜਾਨੀਏ।
ਸ੍ਰੀ ਨਾਨਕੀ ਜੀ ਤੀਜੀ ਭਈ ਸੁਣੋ ਪ੍ਰਵਾਰ ਅਗੇ, ਸਤਿਗੁਰੂ ਸਪੂਤ ਭਲੇ ਹੋਇ ਬਿਦਤਾਨੀਏ।
ਸ੍ਰੀ ਗੁਰੂ ਅਰਜਨ ਕੀ ਪ੍ਰੀਤ ਰਾਤਿ ਦਿਨੇ ਕਰੀ, ਦਰਸ ਬਿਨਾ ਨਹੀ ਘਰੀ ਰਹਿਤ ਬਖਾਨੀਏ।
ਸੇਵਾ ਕਰੇ ਗੁਰੂ ਸਦਾ ਧਿਆਨ ਮਨ ਬੀਚ ਧਰੇ, ਸ਼ਰਧਾ ਸੇ ਬਾਣੀ ਗੁਰੂ ਕੰਠ ਕਰੇ ਮਾਨੀਏ ॥੨੯॥

ਧਿਆਨ ਗੁਰੂ ਅਰਜਨ ਕਾ ਐਸਾ ਮਨ ਟਿਕ ਗਿਆ, ਸਤਿਗੁਰੂ ਜੀ ਪ੍ਰੇਮ ਵਸਿ ਭਏ ਗਲਤਾਨ ਹੈ।
ਹਰਿ ਗੋਬਿੰਦ ਪ੍ਰੀਤ ਪਿਖ ਨਾਮੁ ਅਭਿਆਸ ਦਿਖ, ਰੰਗ ਵਿਖੇ ਮਸਤ ਨ ਹੋਰ ਕਦੇ ਧਿਆਨ ਹੈ।
ਸੇਵਾ ਗੁਰਦੇਵ ਹੀ ਕੀ ਕਰੈ ਮਨ ਮੁਦ ਧਾਰ, ਜਲ ਇਸ਼ਨਾਨ ਆਪ ਹਾਥ ਸੇ ਕਰਾਨ ਹੈ।
ਚਰਨ ਪਲੋਸਤ ਹੀ ਬੈਠੇ ਰਾਤਿ ਬੀਤ ਜਾਵੈ, ਸੰਗਤਿ ਕੀ ਸੇਵ ਕਰੈਂ ਪੱਖਾ ਹਿਤ ਠਾਨ ਹੈ ॥੩੦॥

ਦੇਖ ਗੁਰੂ ਅਰਜਨ ਜੀ ਪ੍ਰੀਤ ਸੁਤ ਆਪਣੇ ਕੀ, ਰੀਝੇ ਗੁਰਦੇਵ ਪਾਸ ਬੈਠ ਕੀਆ ਵਾਕ ਕੋ।
ਘਾਲਨਾ ਪਈ ਹੈ ਥਾਇ ਅਬ ਏਹੁ ਕਾਜ ਕਰੋ, ਸ਼ਸਤ੍ਰ ਪਹਿਰ ਸਿਖ ਕਰੋ ਮਨ ਪਾਕ ਕੋ।
ਰਿਦੇ ਵਿਚ ਗਿਆਨ ਧਿਆਨ ਪ੍ਰੇਮ ਪ੍ਰਵਾਹਿ ਰਖ, ਨਾਮ ਅਭਿਆਸੁ ਕਰੋ ਪਾਵੋ ਮਨ ਠਾਕ ਕੋ।
ਬਾਹਰ ਸੂਰਬੀਰ ਬਨੋਂ ਸ਼ਸਤ੍ਰ ਸੇ ਦੁਸ਼ਟ ਹਨੋਂ, ਆਵੇ ਚੜ੍ਹ ਤਾਕੋ ਨਹਿ ਦੇਵੋ ਪਿਠ ਹਾਕ ਕੋ ॥੩੧॥

ਸੂਰਬੀਰ ਹੋਇ ਜਬ ਸ਼ਸਤਰ ਧਰੋ ਤੁਮ, ਦੁਸ਼ਟਨਿ ਮਾਰਿ ਕਰਿ ਸੰਤਨਿ ਉਬਾਰਿਨਾ।
ਮਨ ਮੇ ਗਿਆਨ ਕਦੇ ਦੇਵਣਾ ਭੁਲਾਇ ਨਹੀ, ਕਹਿ ਐਸੇ ਬੁੱਢੇ ਆਦਿ ਸਿਖਾਂ ਕੋ ਹਕਾਰਿ ਨਾ।
ਦਿਤੀ ਗੁਰਿਆਈ ਜੋਤਿ ਆਪਨੀ ਵਸਾਈ ਤਬ, ਗੁਰਮਤਿ ਧਾਰੀ ਗੁਰੂ ਹੋਏ ਅਘ ਟਾਰਿਨਾ।
ਸ੍ਰੀ ਗੁਰੂ ਅਰਜਨ ਜੀ ਆਪੇ ਰੂਪ ਹੋਇ ਗਏ, ਹਰਿ ਗੋਬਿੰਦ ਰੂਪ ਧਰਿ ਜਗਤਿ ਉਧਾਰਿਨਾ ॥੩੨॥

ਸ੍ਰੀ ਗੁਰੂ ਅਰਜਨ ਜੀ ਪਾਤਿਸ਼ਾਹ ਜਹਾਂਗੀਰ, ਸੱਦਕੇ ਕਸ਼ਟ ਦੀਏ ਚੰਦੂ ਆਦਿ ਜ਼ਾਲਮਾਂ।
ਸ਼ਾਂਤਿ ਰਸ ਦਾਤੇ ਗੁਰੂ ਧਰਤੀ ਜਿਉਂ ਧੀਰ ਧਾਰੀ, ਝੱਲੇ ਹੈਂ ਦੂਖ ਮਨ ਪੀਰ ਨਹਿ ਘਾਲਮਾਂ।
ਦੁਖ ਸੁਖ ਬਿਆਪਤ ਨਹੀ ਹੈ ਤਹਾਂ ਗੁਰਾਂ ਤਾਂਈਂ, ਜਿਥੇ ਪ੍ਰਕਾਸ਼ ਰਾਮ ਆਤਮਾ ਉਛਾਲਮਾਂ।
ਰਾਵੀ ਤਟ ਪਰ ਗੁਰਾਂ ਤਿਆਗ ਦਿਤੀ ਦੇਹ ਭਾਈ, ਸਚਖੰਡ ਪਹੁੰਚੇ ਹੈ ਪੋਹੇ ਨਹੀ ਕਾਲਮਾਂ ॥੩੩॥

ਪੰਜ ਸਿਖ ਜੇਠਾ ਤੇ ਪਿਰਾਣਾ ਜੀ ਪੈੜਾ ਭਏ, ਲੰਗਾਹਾ ਤੇ ਬਿਧੀ ਚੰਦ ਆਏ ਗੁਰ ਪਾਸ ਹੈ।
ਅੰਮ੍ਰਿਤਸਰ ਸਭ ਬਾਤ ਕਹੀ ਗੁਰੂ ਢਿਗ, ਅਗਨ ਹੈ ਚੰਦੂ ਅਤੇ ਸ਼ਾਹ ਮਿਲ ਘਾਸ ਹੈ।
ਸ਼ਤਿਗੁਰ ਸ਼ਹੀਦ ਕਰੇ ਇਨ੍ਹਾਂ ਸਿਰ ਪਾਪ ਪਰੇ, ਦੇਖ ਦੁਖ ਨਹੀ ਜਰੇ ਸਾਨੂੰ ਦੁਖ ਰਾਸ ਹੈ।
ਸਤਿਗੁਰ ਕਹੇ ਅਸੀਂ ਸ਼ਾਂਤਿ ਧਰ ਰਖੀ ਧੀਰ, ਆਪ ਕੇ ਨਿਕਟ ਸਭ ਉਚਰੀ ਪ੍ਰਕਾਸ਼ ਹੈ ॥੩੪॥

ਸਤਿਗੁਰੂ ਗ੍ਰੰਥ ਜੀ ਕਾ ਪਾਠ ਕਰਵਾਇ ਕਰ, ਦਸ ਦਿਨ ਬਾਦ ਭੋਗ ਆਛੀ ਬਿਧ ਪਾਵਤੇ।
ਸੰਗਤਿ ਬੁਲਾਇ ਦਿਤਾ ਭੋਜਨ ਛਕਾਇ ਜੱਗ, ਬਸਤ੍ਰ ਰੁਪਈਏ ਅਨਗਿਨਤ ਦਿਵਾਵਤੇ।
ਸਤਿਗੁਰੂ ਅਰਜਨ ਜੀ ਬਿਘਨ ਬਿਨਾਸਨ ਹੈਂ, ਐਸੇ ਜਸ ਕਰਤੇ ਪ੍ਰੇਮ ਉਪਜਾਵਤੇ।
ਹਰਿਗੋਬਿੰਦ ਸਤਿਗੁਰੂ ਤਖਤ ਅਕਾਲ ਰਚਾ, ਅੰਮ੍ਰਿਤ ਵੇਲੇ ਆਸਾਵਾਰ ਮਿਲ ਗਾਵਤੇ ॥੩੫॥

ਸ਼ਸਤ੍ਰ ਪਹਿਰ ਬਾਬੇ ਬੁਢੇ ਜੀ ਦੇ ਹਥੋਂ ਲੀਏ, ਔਰ ਪ੍ਰਣ ਕੀਆ ਕਰੋਂ ਦੁਸ਼ਟਨਿ ਨਾਸ ਮੈ।
ਬੀਰ ਰਸ ਸਿਖਾਂ ਵਿਚ ਭਰ ਦਿਤਾ ਸਤਿਗੁਰੂ ਨੇ, ਸ਼ਾਂਤਿ ਰਸ ਰਿਦੇ ਬਾਹਰ ਤੇਜ ਪ੍ਰਕਾਸ਼ ਮੈ।
ਕਰੇ ਉਤਸ਼ਾਹ ਬਹੁ ਸਗਤਿ ਮਿਲਾਪ ਕਰ, ਸ਼ਸਤ੍ਰ ਧਾਰੀ ਕੀਏ ਫੌਜ ਰਖੀ ਸੁਖ ਰਾਸ ਮੈ।
ਸਰਬ ਕਛਹਿਰੇ ਪਾਏ ਤੇੜ ਰਖੈਂ ਸਿਖ ਬੀਰ, ਸ਼ਸਤ੍ਰ ਪਹਿਰ ਕਰੈਂ ਆਗਿਆ ਹੁਲਾਸ ਮੈ ॥੩੬॥

ਚੰਦੂ ਦੂਤ ਭੇਜਿਆ ਸਗਾਈ ਲੇਹੁ ਪੁਤਰੀ ਦੀ, ਸਤਿਗੁਰੂ ਸੁਣ ਕਹਾ ਜਾਨ ਤੇਰੀ ਲੇਹਿੰਗੇ।
ਜਹਾਂਗੀਰ ਪਾਸ ਚੁਗਲੀ ਚੰਦੂ ਨੇ ਬਿਰੋਧ ਕਹੀ, ਸ਼ਸਤ੍ਰ ਧਾਰੇ ਹੈਂ ਗੁਰੂ ਟਿਕਣੇ ਨ ਦੇਹਿੰਗੇ।
ਪਾਤਸ਼ਾਹ ਵਜ਼ੀਰ ਖਾਂ ਦਿੱਤਾ ਸੁਧਾਸਰ ਭੇਜ, ਸਤਿਗੁਰੂ ਦਰਸ਼ਨ ਕੋ ਸ਼ਾਹ ਦਿਖਲੇਹਿੰਗੇ।
ਸ੍ਰੀ ਗੁਰੂ ਤਿਆਰ ਹੋਏ ਦਿੱਲੀ ਸਿੱਖ ਲੇ ਪਹੁੰਚੇ, ਮਜਨੂੰ ਦੇ ਟਿੱਲੇ ਕੀਆ ਡੇਰਾ ਫੌਜ਼ ਤੇਹਿੰਗੇ ॥੩੭॥

ਜਹਾਂਗੀਰ ਮੇਲ ਕੀਆ ਗੁਰਾਂ ਦਾ ਅਦਬ ਕਰ, ਸ਼ੇਰ ਦਾ ਸ਼ਿਕਾਰ ਕਰ ਸਤਿਗੁਰ ਆਵਤੇ।
ਜੰਗਲ ਮੇ ਡੇਰੇ ਕਰੇ ਘਾਹੀ ਸਚਾ ਪਾਤਿਸ਼ਾਹੁ, ਦਰਸ਼ਨ ਕਰ ਮਨ ਅਨੰਦ ਉਪਜਾਵਤੇ।
ਚੰਦੂ ਨੇ ਨਜੂਮੀ ਪ੍ਰੇਰੇ ਸ਼ਾਹੁ ਸਾੜ੍ਹ ਸਤੀ ਹੇਰੇ, ਗਵਾਲੀਏਰ ਰਹੈ ਚਾਲੀ ਦਿਨ ਗੁਰ ਭਾਵਤੇ।
ਹਰਿਦਾਸ ਦਰੋਗਾ ਸਿੱਖ ਪਾਪੀ ਚੰਦੂ ਦੇਖ ਰੁਖ, ਜ਼ਹਿਰ ਪੁਸ਼ਾਕ ਭੇਜੀ ਨਹੀਂ ਪਹਿਰਾਵਤੇ ॥੩੮॥

ਚਾਲ੍ਹੀ ਦਿਨ ਪੂਰੇ ਭਏ ਸਿੱਖਨਿ ਸਲਾਹ ਕਰ, ਸ਼ੇਰ ਰੂਪ ਧਰ ਜਾਇ ਸ਼ਾਹ ਨੂੰ ਡਰਾਇਆ।
ਸ਼ਾਹ ਕਰੇ ਭੇਜਣੇ ਵਜ਼ੀਰ ਉਮਰਾਵ ਬਹੁ, ਆਵੋ ਸਤਿਗੁਰੂ ਅਬ ਦਿੱਲੀ ਸੁਖਦਾਇਆ।
ਚਲਣਾ ਨ ਚਾਹਾ ਰਾਜੇ ਬਾਵਨ ਅਧੀਨ ਭਏ, ਤੇਰੇ ਬਿਨਾ ਸਤਿਗੁਰੂ ਕੋਇ ਨ ਛੁਡਾਇਆ।
ਸ਼ਾਹ ਕਹਾ ਪੱਲਾ ਗੁਰ ਪਕੜ ਕੇ ਲੰਘ ਆਵੇ, ਸਤਿਗੁਰ ਜਾਮਾ ਕਲੀ ਪੰਜਾਹ ਕੋ ਪੁਵਾਇਆ ॥੩੯॥

ਦੋਇ ਰਹੇ ਤਣੀਆਂ ਸੇ ਕੈਦੋਂ ਹੀ ਬਵਿੰਜਾ ਕੱਢੇ, ਸਤਿਗੁਰ ਬੰਦੀ ਛੋੜ ਨਾਮ ਧਰਵਾਇਆ।
ਪਾਤਸ਼ਾਹ ਮਿਲ ਕਰ ਗੁਰਾਂ ਨੂੰ ਅਨੰਦ ਹੋਆ, ਰਾਜਿਆਂ ਦੇ ਤਾਂਈਂ ਦੇਸ ਰਾਜ ਹੈ ਦਿਵਾਇਆ।
ਹੋਏ ਬਿਦਾ ਸਿਰੋਪਾਉ ਲੇ ਕਰ ਸ਼ਾਹ ਪਾਸੋਂ, ਮਾਲਾ ਗੁਰ ਦੇਖ ਸ਼ਾਹ ਮਣਕਾ ਮੰਗਾਇਆ।
ਚੰਦੂ ਦੇ ਘਰੋਂ ਮਾਲਾ ਲਈ ਗੁਰ ਅਰਜਨ ਕੀ, ਸ਼ਾਹ ਆਪ ਚੰਦੂ ਤਦੋਂ ਗੁਰਾਂ ਨੂੰ ਫੜਾਇਆ ॥੪੦॥

ਆਪ ਦੀ ਮੁਆਫੀ ਮੰਗੀ ਮੇਰੀ ਖਤਾ ਮਾਫ ਕਰੋ, ਕੈਸਾ ਹੈ ਚਲਾਕ ਆਪ ਸਿਰੋਂ ਦੋਸ਼ ਲਾਹਿਆ।
ਪੰਜ ਜੁਤੇ ਇਕ ਸਿਖ ਲਾਵੇ ਏਹੁ ਹੁਕਮ ਹੈ, ਕੁਤਿਆਂ ਦੇ ਨਾਲ ਵਿਚ ਠੀਕਰੇ ਖੁਵਾਇਆ।
ਨੱਕ ਮੇ ਨਕੇਲ ਪਾਈ ਚੰਡਾਲਾਂ ਦੇ ਹੱਥ ਦੀਆ, ਗਲੀ ਗਲੀ ਫਿਰੇ ਦੋਸ਼ੀ ਗੁਰ ਕੋ ਸੁਵਾਇਆ।
ਪਾਤਸ਼ਾਹ ਤਾਂਈਂ ਵਿਚ ਦੋਜ਼ਕ ਦੇ ਦੰਡ ਮਿਲੇ, ਏਥੇ ਗਿਆ ਮੁੱਕਰ ਜਿਨ ਜ਼ੁਲਮ ਕਰਾਇਆ ॥੪੧॥

ਅੰਮ੍ਰਿਤਸਰ ਸੁਖ ਆਨਦ ਖਬਰ ਭੇਜ, ਚੰਦੂ ਜੋ ਪਾਪੀ ਗੁਰ ਪਕੜ ਰਖਾਇਆ।
ਮਜਨੂੰ ਪ੍ਰਸੰਗ ਟਿੱਲਾ ਕੀਤਾ ਜਿਵੇਂ ਦਸਿਆ ਸੀ, ਏਗਮਾਂ ਦੀ ਰੀਤ ਕਾਮ ਵਾਲੀ ਨੂੰ ਮਿਟਾਇਆ।
ਜੇਠੇ ਤਾਂਈਂ ਉਪਦੇਸ਼ ਦਿਤਾ ਗੁਰੂ ਛੇਵੇਂ ਸ਼ਾਹ, ਅੰਮ੍ਰਿਤਸਰ ਆਏ ਸੰਗਤਿ ਕੇ ਭਾਇਆ।
ਲੈ ਗਏ ਲਾਹੌਰ ਚੰਦੂ ਭਠਿਹਾਰੇ ਮਾਰ ਦਿਤਾ, ਗੁਰ ਦੋਖੀ ਸੁਆਨ ਮ੍ਰਿਤ ਪਾਈ ਪਛੁਤਾਇਆ ॥੪੨॥

ਅੰਮ੍ਰਿਤਸਰ ਰਹੇ ਸੋਹਣੇ ਦੀਵਾਨ ਲਾਏ, ਸਤਿਗੁਰੂ ਜਸ ਗਾਏ ਸੰਗਤਿ ਸਵਾਇਆ।
ਧੰਨ ਗੁਰੂ ਅਰਜਨ ਜੀ ਦੋਖੀ ਸਭ ਛਾਰ ਭਏ, ਸੰਗਤਿ ਦਾ ਮੇਲ ਆਪ ਕਰਿਆ ਕਰਾਇਆ।
ਸ੍ਰੀ ਹਰਿ ਗੋਬਿੰਦ ਹਰਿ ਮੰਦਰ ਕੇ ਦਰਸ ਕੋ, ਆਇ ਸੁਣਿ ਕੀਰਤਨਿ ਅਨਦ ਵਧਾਇਆ।
ਸ਼ਾਮ ਦਾ ਦੀਵਾਨ ਗੁਰੂ ਤਖਤ ਅਕਾਲ ਕਰੈਂ, ਸੂਰਬੀਰ ਵਾਰਾਂ ਸੁਣਿ ਧੁਨਿ ਲਿਖਵਾਇਆ ॥੪੩॥

ਪ੍ਰਿਥੀਏ ਦਾ ਸੁਤ ਮੇਹਰਬਾਨ ਚੰਦੂ ਸੁਤ ਸਾਥ, ਮਿਲਕੇ ਸੁ ਗੁਰਾਂ ਨਾਲ ਵੈਰ ਹੈ ਕਰਾਂਵਦੇ।
ਜਹਾਂਗੀਰ ਸ਼ਾਹੁ ਮੋਆ ਦੁਖੀ ਤੇ ਬੀਮਾਰ ਹੋਇ, ਨਿਰਵੈਰਾਂ ਨਾਲ ਵੈਰ ਜ਼ੁਲਮ ਰਚਾਂਵਦੇ।
ਵਿਸ਼ਟਾ ਕੀਟ ਹੋਤ ਜੋਊ ਗੁਰੂ ਸਾਥ ਵੈਰ ਪਾਵੈ, ਦੋਜ਼ਕ ਦੀ ਅੱਗ ਤਿਸ ਪਾਪੀ ਨੂੰ ਤਪਾਂਵਦੇ।
ਗੁਰ ਦ੍ਰੋਹੀ ਨਰਕ ਦੇ ਵਿਚ ਪਿਆ ਦੁਖੀ ਹੋਇ,ਪੈ ਗਿਆ ਸੀ ਬੰਨ੍ਹ ਤਾਂ ਪਿਸ਼ਾਬ ਨਹੀਂ ਆਂਵਦੇ ।੪੪।।
ਸ਼ਾਹ ਜਹਾਂ ਗਦੀ ਬੈਠ ਕਾਜ਼ੀਆਂ ਦੇ ਕਹੇ ਲੱਗ, ਆਪਣੀ ਹੀ ਸ਼ਰ੍ਹਾ ਹਿੰਦ ਤਾਈਂ ਹੈ ਮਨਾਂਵਦਾ।
ਸਤਿਗੁਰੂ ਦੇ ਸਿਖ ਇਕ ਕੀਮਤੀ ਸੀ ਘੋੜਾ ਲਿਆਏ,ਰਾਹ ਵਿਚੋਂ ਸ਼ਾਹ ਜਹਾਂ ਖੋਹਿ ਕੇ ਬੰਧਾਂਵਦਾ।
ਸਿਖ ਨੇ ਪੁਕਾਰ ਕਰੀ ਗੁਰੂ ਕਿਹਾ ਸਾਨੂੰ ਪੁਜਾ, ਹੋ ਗਿਆ ਬੀਮਾਰ ਕਾਜ਼ੀ ਘੋੜਾ ਦਾਨ ਪਾਂਵਦਾ।
ਕਾਜ਼ੀ ਤੋਂ ਲਿਆਂਦਾ ਘੋੜਾ ਸਤਿਗੁਰੂ ਦੇ ਘਰ ਆਯਾ,ਰਾਜ਼ੀ ਘੋੜਾ ਹੋਯਾ ਸਿੱਖ ਧੰਨ ੨ ਗਾਂਵਦਾ ।੪੫।
ਕੌਲਾਂ ਕਾਜ਼ੀ ਪੁਤਰੀ ਸੀ ਮੀਆਂ ਮੀਰ ਸੇਵਾ ਕਰੇ, ਸੁਖਮਨੀ ਕੰਠ ਉਚੀ ਸੁਰ ਪਾਠ ਗਾਂਵਦੀ।
ਕਾਜ਼ੀ ਸੁਣ ਕਤਲ ਦਾ ਫਤਵਾ ਲੁਵਾਇ ਦਿਤਾ, ਕਾਜਨਿ ਸੁ ਮੀਆਂ ਮੀਰ †ਸਾਮ ਤੱਕ ਆਂਵਦੀ।
ਮੀਆਂ ਮੀਰ ਕੌਲਾਂ ਤਾਈਂ ਗੁਰੂ ਦਰਬਾਰ ਭੇਜ, ਜਾਨ ਏਸ ਬਾਲਕੀ ਦੀ ਤੁਰਤ ਬਚਾਂਵਦੀ।
ਸਤਿਗੁਰੂ ਦੇ ਘਰ ਖਾਨ ਪਾਨ ਕਰੇ ਹਿਤ ਸਾਥ, ਸਿਮਰਨ ਵਿਚ ਦਿਨ ਰਾਤ ਹੈ ਬਿਤਾਂਵਦੀ ।।੪੬।।
ਗੁਰੂ ਘਰ ਬਖਸ਼ੀ ਪ੍ਰੇਮ ਨਾਮ ਰੰਗ ਪਾਇ, ਚਰਨਾਂ ਮੇਂ ਚਿਤ ਲਾਇ ਜਨਮ ਸੁਧਾਰਿਆ।
ਕੌਲਾਂ ਬ੍ਰਹਮ ਗਿਆਨ ਸਾਥ ਭਈ ਮਨ ਮਗਨ ਹੈ,ਜ਼ੇਵਰ ਜੋ ਮਾਇਆ ਗੁਰ ਭੇਟਾ ਤਿਸ ਵਾਰਿਆ।
ਸਤਿਗੁਰੂ ਨੇ ਮਾਇਆ ਇਹਦੀ ਸਫਲ ਕਰਨ ਲਈ, ਕੌਲਸਰ ਨਾਮ ਹੈ ਸਰੋਵਰ ਉਸਾਰਿਆ।
ਪੁਰ ਕਰਤਾਰ ਰਹੀ ਪ੍ਰੇਮ ਰਸ ਗਿਆਨ ਸਹੀ, ਸਤਿਗੁਰ ਚਰਨਾਂ ਮੇਂ ਅੰਤ ਸਮਾਂ ਭਾਰਿਆ ।।੪੭।।
ਨਾਨਕ ਮਤੇ ਜਾਇ ਗੁਰਾਂ ਸਿੱਧਾਂ ਤਾਈਂ ਦੂਰ ਕੀਆ, ਭਾਈ ਅਲਮਸਤ ਧੀਰ ਪੀਪਲ ਸਵਾਰਿਆ।
ਡਰੋਲ਼ੀ ਸਾਂਈਂ ਦਾਸ ਤਾਂਈਂ ਕੀਤਾ ਹੈ ਨਿਹਾਲ ਪ੍ਰਭੂ, ਸ੍ਰੀ ਗੁਰੂ ਪਰਵਾਰ ਸੁਣੋ ਹਿਤ ਧਾਰਿਆ।
ਬਾਬਾ ਗੁਰਦਿੱਤਾ ਅਣੀ ਰਾਇ ਬੀਬੀ ਬੀਰੋ ਭਲੀ, ਬਾਬਾ ਜੀ ਅਟੱਲ ਸੂਰਜ ਮੱਲ ਜੀ ਪਿਆਰਿਆ।
ਤੇਗ ਬਹਾਦਰ ਸਤਿਗੁਰੂ ਪੰਜਵੇਂ ਸਾਹਿਬਜ਼ਾਦੇ,ਸ੍ਰੀ ਗੁਰੂ ਹਰਿ ਗੋਬਿੰਦ ਜੀ ਕਾ ਪਰਵਾਰਿਆ ।।੪੮।।
ਸਿੱਧਾਂ ਨਾਲ ਚਰਚਾ ਹੋਈ ਅੰਤ ਸਭ ਹਾਰ ਗਏ,ਸਤਿਗੁਰੂ ਕੀ ਜੀਤ ਸੰਦਾ ਧੌਂਸਾ ਹੈ ਧੁੰਕਾਰਿਆ।
ਥਨੇਸਰ ਤੋਂ ਹੁੰਦੇ ਹੋਏ ਅੰਮ੍ਰਿਤਸਰ ਆਏ, ਸਾਹਿਬ ਬੁੱਢੇ ਚੌਕੀ ਤੋਰੀ ਮਿਲੇ ਹਿਤ ਧਾਰਿਆ।
ਸਿੱਖਾਂ ਦੇ ਪ੍ਰਸੰਗ ਕਹੇ ਗਿਆਨ ਤੇ ਵਿਦਾਂਤ ਭਏ, ਕਰਨਿ ਪ੍ਰਸ਼ਾਦਿ ਪ੍ਰਸੰਗ ਹੈ ਉਚਾਰਿਆ।
ਸ੍ਰੋਤਾ ਤੇ ਬਕਤਾ ਦੇ ਚੌਦਾਂ ਚੌਦਾਂ ਗੁਣ ਕਹੇ, ਸਿਖਾਂ ਤਾਂਈਂ ਸ਼ੁਭ ਉਪਦੇਸ਼ ਹੈ ਪਿਆਰਿਆ ।।੪੯।।
ਗੁਰੂ ਕਸ਼ਮੀਰ ਆਏ ਭਾਗ ਭਰੀ ਸੁਖੀ ਕਰ, ਸ੍ਰੀ ਨਗਰ ਕੱਟੂ ਸ਼ਾਹ ਸੇਵਾ ਦਾਸ ਤਾਰਿਆ।
ਫੇਰ ਨਨਕਾਣੇ ਆਏ ਬਾਬੇ ਬਕਾਲੇ ਮੇਹਰਾ ਸਿੱਖ, ਮਾਤ ਗੰਗ ਸਚਖੰਡ ਗਈ ਹੈ ਪਧਾਰਿਆ।
ਸਿੱਖਾਂ ਨੂੰ ਬਿਬੇਕ ਦੇਇ ਰਚਿਆ ਬਿਬੇਕ ਸਰ, ਦੇਖਕੇ ਇਕਾਂਤ ਸ਼ਾਂਤ ਮਨ ਰਹੇ ਭਾਰਿਆ।
ਪੈਂਦੇ ਖਾਨ ਨੌਕਰ ਹੋ ਰਹਿਣ ਸੁ ਲੱਗਾ ਪਾਸ, ਬਲੀ ਹੋਆ ਅੰਕ ਮੇਟੇ ਰੁਪਈਏ ਹੱਥ ਨਾਰਿਆ ।।੫੦।।
ਨਾਰਦ ਤੇ ਕਲਹਾ ਨੇ ਯੁਧ ਆਨ ਮੰਗਿਆ ਹੈ, ਗਏ ਸੁ ਸ਼ਿਕਾਰ ਗੁਰ ਗੁਣ ਜਿਸ ਰਾਸ ਹੈ।
ਬਾਜ ਸ਼ਾਹਜਹਾਂ ਸੰਦਾ ਗੁਰਾਂ ਦੀ ਸ਼ਰਨ ਆਯਾ, ਏਸ ਲਈ ਦਿੱਤਾ ਨਹੀ ਚਰਨ ਕੀ ਆਸ ਹੈ।
ਫੌਜ ਚੜ੍ਹ ਆਈ ਦੇਖ ਜੰਗ ਗੁਰਦੇਵ ਕੀਆ, ਲੋਹ ਗੜ੍ਹ ਕਿਲ੍ਹੇ ਗੋਲੇ ਪੈਣ ਵਿਚੋਂ ਖਾਸ ਹੈ।
ਅਲੀ ਮੁਹੰਮਦ ਮਿਰਜ਼ਾ ਬੇਗ ਜੁਧ ਕੀਆ ਭਾਰੀ ਇਨ, ਮੁਗਲਸ ਖਾਂ ਸੁਲਤਾਨ ਬੇਗ ਤ੍ਰਾਸ ਹੈ ।।੫੧।।

† ਸ਼ਰਨ।

ਮਾਰੇ ਜੰਗ ਬੀਚ ਸਭ ਸਪਤ ਹਜ਼ਾਰ ਆਏ, ਸਿੰਘਾ ਨੰਦਾ ਤੋਤਾ ਤੇ ਤਿਲੋਕਾ ਜੂਝੇ ਜੰਗ ਹੈ।
ਹੋਈ ਜਿੱਤ ਗੁਰੂ ਜੀ ਕੀ ਜੈ ਜੈਕਾਰ ਸੋਹਿ ਰਹੀ, ਸ਼ਾਹੀ ਫੌਜ ਹਾਰੀ ਮਾਰੇ ਸੂਬੇ ਮਨ ਭੰਗ ਹੈ।
ਬੀਬੀ ਬੀਰੋ ਜੀ ਕਾ ਕਰ ਆਨੰਦ ਝਬਾਲ ਆਏ, ਸਾਧੂ ਸਿੱਖ ਗੁਰੂ ਜੀ ਕਾ ਮਨ ਹਰਿ ਰੰਗ ਹੈ।
ਗੋਵਿੰਦ ਵਾਲ ਆਏ ਕਰ ਦਰਸ਼ਨ ਪ੍ਰੇਮ ਸੰਗ, ਕਰਤਾਰ ਪੁਰ ਗਏ ਦੁਆਬੇ ਵਿਚ ਸੁਖ ਸੰਗ ਹੈ॥੫੨॥

ਸ਼ੇਰ ਦਾ ਸ਼ਿਕਾਰ ਕਰ ਸੰਗਤਾਂ ਨਿਹਾਲ ਵਰ, ਬੈਠੇ ਗੁਰੂ ਰਾਜੇ ਮਨ ਸਿੱਖਨਿ ਕੇ ਭਾਵਤੇ।
ਪਠਾਨ ਸਿੱਖ ਆਨ ਹੋਏ ਹਰਿਗੋਬਿੰਦ ਪੁਰ ਬੱਧਾ, ਘੇਰੜ ਨਿੰਦਕ ਮਾਰ ਜੰਗ ਕੋ ਉਮਾਵਤੇ।
ਸੂਬਾ ਚੜ੍ਹ ਆਯਾ ਜੋ ਜਲੰਧਰ ਦੇ ਵਿਚ ਰਹੇ, ਮੁਹੰਮਦ ਤੇ ਜਟੂ ਬੈਰਮ ਮਥਰਾ ਜੁਝਾਵਤੇ।
ਬਲਵੰਡ ਕਲਿਆਨਾ ਅਲੀਬਖਸ਼ ਤੇ ਨਾਨੋ ਕਹਿ,ਇਮਾਮਦੀਨ ਨਬੀਬਖਸ਼ ਮਾਰੇ ਜੰਗ ਆਵਤੇ।੫੩।

ਕਰੀਮ ਤੇ ਅਬਦੁੱਲਾ ਹੱਲਾ ਕਰਤੇ ਹੀ ਜੰਗ ਮੂਏ,ਪਰਸਰਾਮ ਆਦਿ ਜੋਧਾ ਸ਼ਹੀਦ ਭੇ ਧਿਆਨ ਹੈ।
ਕਰਮ ਚੰਦ ਤਾਂਈ ਜਾਨ ਕਾਇਰ ਕਾਜ ਹੋਰ ਕਰੈ, ਦੀਆ ਗੁਰ ਛੋਡ ਗਿਆ ਰੋਵਤ ਮਹਾਨ ਹੈ।
ਪੰਦਰਾਂ ਹਜ਼ਾਰ ਫੌਜ ਮਾਰ ਸੂਬੇ ਸੰਗ ਲਈ, ਦਮਦਮਾ ਬਨਾਇ ਲੀਨੀ ਫਤ੍ਹੇ ਗੁਰੂ ਭਾਨ ਹੈ।
ਸੁਭਾਗਾ ਸਿਖ ਭੇਟ ਲਿਆਯਾ ਘੋੜੇ ਗੁਰਦੇਵ ਲਈ,ਸੁਧ ਜਪੁ ਪਾਠ ਘੋੜਾ ਦਿਤਾ ਤਿਸੁ ਦਾਨ ਹੈ॥੫੪॥

ਹਰਿ ਗੋਬਿੰਦ ਪੁਰ ਨਾਮ ਬਾਬੇ ਬੁੱਢੇ ਰਖਿਆ ਹੈ, ਖ੍ਵਾਜਾ ਜਾਨੀ ਸੱਯਦ ਕੋ ਦਰਸ ਦਿਖਾਲਿਆ।
ਆਦਿ ਗੁਰ ਸਿਫਤ ਜੀ ਬਾਬੇ ਬੁੱਢੇ ਹੈ ਸੁਣਾਈ, ਆਏ ਰਾਮਦਾਸ ਬਾਬਾ ਨਗਰ ਉਤਾਲਿਆ।
ਕਾਂਸ਼ੀ ਕੀ ਸੰਗਤਿ ਆਈ ਬਾਜ ਤੇ ਬਟੇਰ ਸਾਖੀ,ਗੜ੍ਹੀਆ ਜੀ ਦੌਲਾ ਨਿਤਾ ਨੰਦ ਹਿਤ ਨਾਲਿਆ।
ਬਾਬਾ ਬੁੱਢਾ ਸਚਖੰਡ ਦੇਖਤੇ ਸਮਾਏ ਗੁਰੂ, ਧੰਨ ਧੰਨ ਗੁਰੂ ਸਿਖ ਹੋਣਾ ਦਿਖ ਭਾਲਿਆ ॥੫੫॥

ਸਵਾ ਸੌ ਵਰ੍ਹੇ ਦੀ ਉਮਰ ਬਾਬੇ ਬੁਢੇ ਭੋਗੀ, ਛੇ ਗੁਰੂ ਦਰਸੇ ਪ੍ਰੇਮ ਕਰ ਸੇਵ ਹੈ।
ਗੁਰੂ ਜੀ ਸ਼ਿਕਾਰ ਆਏ ਦੇਸਾਂ ਜੱਟੀ ਸੁਤ ਦਿੱਤੇ, ਧਰਤੀ ਪੁਕਾਰ ਕਰੀ ਸੁਧਾਸਰ ਦੇਵ ਹੈ।
ਧੀਰ ਮੱਲ ਜੰਮਿਆਂ ਸੀ ਬਾਬੇ ਗੁਰਦਿਤੇ ਸੁਤ, ਅਟੱਲ ਜੀ ਜਿਵਾਯਾ ਮੋਹਨ ਅਭੇਵ ਹੈ।
ਗੁਰ ਬਚ ਮੰਨ ਕਰ ਸਮਾਏ ਹੈਂ ਅਟੱਲ ਬਾਬਾ, ਕੀਰਤਨ ਹੋਤ ਸੁਣ ਜਾਵੈ ਅਹੰਮੇਵ ਹੈ ॥੫੬॥

ਭਾਈ ਗੁਰਦਾਸ ਸਿਖ ਸਿਦਕ ਨ ਹਾਰੇ ਕਹਜੋ, ਘੋੜਿਆਂ ਖ੍ਰੀਦਨਿ ਕੀ ਠੀਕਰੀ ਜਿਉਂ ਸਾਖਿ ਹੈ।
ਕਾਂਸ਼ੀ ਜਾਇ ਰਹਿਓ ਫੇਰ ਗੁਰਾਂ ਮੰਗਵਾਇਆ ਸੀ, ਗੁਰੂ ਜੋ ਭੁਲਾਵੈ ਕੈਸੇ ਸੱਕੈ ਸਿਖ ਰਾਖ ਹੈ।
ਬਾਬਾ ਗੁਰਦਿੱਤਾ ਭੇਜ ਕੀਰਤਪੁਰੀ ਕੋ ਤਬ, ਆਨ ਕੇ ਵਸਾਇਆ ਮੰਨ ਵਾਕ ਅਭਿਲਾਖ ਹੈ।
ਬੁਢਨ ਸ਼ਾਹ ਤਾਂਈਂ ਕੀਆ ਤੁਰਤ ਨਿਹਾਲ ਭਾਈ, ਸਤਿਗੁਰ ਜੀ ਕਾ ਦਿਤਾ ਗਿਆਨ ਮੁਖ ਆਖ ਹੈ।

ਸ੍ਰੀ ਗੁਰੂ ਸ਼ਿਕਾਰ ਚੜ੍ਹੇ ਸਰਹਾਲੀ ਆਇ ਗਏ, ਸਤਿਗੁਰੂ ਅਰਜਨ ਕਾ ਥਾਨ ਹੈ ਨਿਹਾਰਿਆ।
ਚੋਲਾ ਗੁਰਦੇਵ ਜੇਹੜਾ ਭੈਣੀਓ ਬਣਾਇ ਦਿੱਤਾ, ਪਠੇ ਵਿੰਡ ਆਇ ਮਾਝੇ ਤਾਂਈ ਫਿਰ ਤਾਰਿਆ।
ਹੇਮੇ ਦੀ ਛਪਰੀ ਨੂੰ ਭਾਗ ਗੁਰਦੇਵ ਲਾਏ, ਦੇਖਿਆ ਸਥਾਨ ਆਨ ਸੋਈ ਸੁਖ ਵਾਰਿਆ।
ਫਿਰ ਗੋਬਿੰਦਵਾਲ ਆਏ ਸ੍ਰੀ ਗੁਰੂ ਹਰਿ ਗੋਬਿੰਦ, ਭਾਈ ਗੁਰਦਾਸ ਅੰਤ ਸਮਾ ਹੈ ਚਿਤਾਰਿਆ॥੫੮॥

ਸ੍ਰੀ ਗੁਰਦਾਸ ਗੁਰੂ ਦਰਸ਼ਨ ਬਿਲੋਕਤੇ ਹੀ, ਛੱਡ ਕੇ ਸਰੀਰ ਸਚ ਖੰਡ ਕੋ ਪਧਾਰਿਆ।
ਮੜ੍ਹੀ ਨ ਬਨਾਵਣੀ ਏਹੁ ਆਖਿਆ ਸੁ ਭਾਈ ਜੀ ਨੇ, ਖਾਕ ਕਰ ਬਿਆਸ ਨਦੀ ਵਿਚ ਤਬ ਤਾਰਿਆ।
ਭਾਈ ਗੁਰਦਾਸ ਹਿਤ ਗੁਰੂ ਗ੍ਰੰਥ ਪਾਠ ਕੀਆ, ਤਖਤ ਅਕਾਲ ਆਏ ਨਮੋ ਕਰ ਵਾਰਿਆ।
ਕੀਰਤ ਪੁਰ ਸ੍ਰੀ ਗੁਰੂ ਕੋ ਹੈ ਪੋਤਰ ਸਭ ਗੁਣੀ, ਸ੍ਰੀ ਹਰਿ ਰਾਇ ਨਾਮੁ ਜਨਮੁ ਕੋ ਧਾਰਿਆ ॥੫੯॥

ਸ੍ਰੀ ਅੰਮ੍ਰਿਤਸਰ ਜੀ ਕੋ ਛੋਡ ਅਬ ਚਲੇ ਗੁਰ, ਮਾਲਵੇ ਦੇ ਵਿਚ ਸਿਖ ਸੰਗਤਾਂ ਚਿਤਾਰਿਆ।
ਸ੍ਰੀ ਗੁਰੂ ਗ੍ਰੰਥ ਸਾਹਿਬ ਪੁਰ ਕਰਤਾਰ ਭੇਜ, ਸੇਵਾ ਕਰੋ ਸੌਂਪੇ ਸਿਖ ਪ੍ਰੀਤੀ ਉਰਧਾਰਿਆ।
ਆਨ ਡਰੌਲੀ ਗੁਰੂ ਰਹੇ ਸਾਂਈ ਦਾਸ ਸੇਵਾ ਕਰੇ, ਆਕੁਲ ਦੀ ਪੁੱਤਰੀ ਕੋ ਦਰਸ ਦਿਖਾਰਿਆ।
ਸਾਧੂ ਸਿੱਖ ਹੋਇ ਗਯਾ ਸਰਵਰ ਦਾ ਥਾਨ ਢਾਹਾ, ਗੁਰੂ ਵਰ ਸਾਥ ਤਬ ਪੁਤਰ ਉਪਾਰਿਆ ॥੬੦॥
ਗੁਰੂ ਸ਼ਰਣ ਆਏ ਤਬ ਰੂਪ ਚੰਦ ਨਾਮ ਧਰਾ, ਵਧਿਓ ਸਰੀਰ ਮਨ ਪ੍ਰੇਮ ਤਿਸ ਹੋਇਆ।
ਸੱਧੂ ਰੂਪਾ ਲੱਕੜੀ ਕੋ ਜੰਗਲ ਦੇ ਵਿਚ ਕੱਟ, ਕੂੰਨਾ ਠੰਢਾ ਦੇਖ ਪਾਨੀ ਗੁਰ ਹਿਤ ਜੋਇਆ।
ਪ੍ਰੇਮ ਬਿਹਬਲ ਭਏ ਤੀਸ ਕੋਸ ਆਏ ਗੁਰੂ, ਮਾਂਗਤ ਹੈ ਪਾਨੀ ਤਿਨ ਇਛਾ ਕੋ ਪੂਰੋਇਆ।
ਕੀਤੀ ਬਖਸ਼ਿਸ਼ ਸਦਾ ਦੇਗ ਕੋ ਚਲਾਵੋ ਤੁਮ, ਮੇਰੇ ਪ੍ਰੇਮ ਸਾਥ ਵਾਰ ਜਾਨ ਕੋ ਖਰੋਇਆ ॥੬੧॥
ਰਸਨਾ ਸੋ ਤੇਗ ਤੇਰੀ ਮੰਜੀ ਰੂਪੇ ਤਾਂਈ ਦੇਇ, ਆਪਣਾ ਪ੍ਰਵਾਰ ਭੇਜ ਪੁਰੀ ਕਰਤਾਰ ਹੈ।
ਰਾਇ ਜੋਧ ਸਿੱਖ ਹੂਆ ਕਾਬਲੋਂ ਕਰੋੜੀਏ ਨੇ, ਦੋਇ ਘੋੜੇ ਆਂਦੇ ਬਲ ਰੂਪ ਉਜਿਆਰ ਹੈ।
ਸ਼ਾਹ ਜਹਾਂ ਸੂਬਿਆਂ ਸਮੇਤ ਜੋ ਲਾਹੌਰ ਵਿਚ, ਵੇਖ ਘੋੜੇ ਖੋਹੇ ਨਹੀ ਤ੍ਰਾਸ ਨਿਆਇ ਧਾਰ ਹੈ।
ਸਿਖਾਂ ਨੇ ਪੁਕਾਰ ਕਰੀ ਸਤਿਗੁਰੂ ਭੇਟ ਹਰੀ, ਬਿਧੀ ਚੰਦ ਤਾਂਈ ਗੁਰਾਂ ਕੀਤਾ ਸੋ ਤਿਆਰ ਹੈ ॥੬੨॥
ਦਿਲਬਾਗ, ਗੁਲਬਾਗ, ਜਾਨ ਭਾਈ ਤੇ ਸੁਹੇਲਾ, ਘਾਹੀ ਬਨਿ, ਖੋਜੀ ਹੋਇ, ਲਏ ਹੁਸ਼ਿਆਰ ਹੈ।
ਸਤਿਗੁਰੂ ਦੀ ਭੇਟ ਸਤਿਗੁਰੂ ਜੀ ਨੂੰ ਆਣ ਦਿੱਤੀ, ਦੇਖ ਭਾਵਨਾ ਕੋ ਸਿੱਖ ਭਯਾ ਸੁਖ ਭਾਰ ਹੈ।
ਭਾਈ ਰੂਪੇ ਕਾਂਗੜ ਤੇ ਹੁੰਦੇ ਗੁਰਦੇਵ ਚਲੇ, ਗੁਰੂ ਸਰ ਤਾਲ ਕੱਚਾ ਢਾਬ ਤਿਸ ਵਾਰ ਹੈ।
ਮੋਰਚੇ ਬਨਾਏ ਗੁਰੂ ਉਡੀਕਤ ਹੈਂ ਫੌਜ ਸ਼ਾਹੀ, ਬਹਿਲੋ ਆਦਿ ਸਿੱਖ ਜੋਧੇ ਪੰਜਕੁ ਹਜ਼ਾਰ ਹੈ ॥੬੩॥
ਲਲਾ ਬੇਗ ਆਯੋ ਤਬ ਕੰਬਰ ਬੇਗ ਧਾਯੋ ਨਾਲ, ਕਾਬਲ ਸੋ ਬੇਗ ਦੀਆ ਮਾਰ ਤਲਵਾਰ ਹੈ।
ਖਾਨ ਕਾਸਮ ਬੇਗ ਆਦਿ ਹਨੇ ਏਹੁ ਸੂਰਮੇ ਜੋ, ਸ਼ਮਸ ਬੇਗ ਆਦਿ ਮਰੇ ਜੰਗ ਮੇ ਬਿਹਾਰ ਹੈ।
ਲਲਾ ਬੇਗ ਸੂਬਾ ਸੋਊ ਮਾਰਾ ਗੁਰ ਸੂਰਬੀਰ, ਬਾਰਾਂ ਸੈ ਸਿੱਖ ਤਬ ਆਏ ਜੰਗ ਕਾਰ ਹੈ।
ਹਸਨ ਖਾਂ ਸੂਬਾ ਤਬ ਕਾਬਲ ਦਾ ਕੀਆ ਪ੍ਰਭੁ, ਸਤਿਗੁਰੂ ਵਰਤੇ ਇਹ ਮਨਸਬਦਾਰ ਹੈ ॥੬੪॥
ਪੈਂਤੀ ਹਜ਼ਾਰ ਲੱਖ ਫੌਜ ਮਾਰੀ ਸ਼ਾਹ ਜਹਾਂ ਕੇਰੀ, ਜਿੱਤ ਗੁਰਦੇਵ ਜੀ ਕੀ ਭਈ ਤਬ ਆਨ ਕੇ।
ਟੋਆ ਪੱਟ ਲੋਥ ਸਭ ਬੀਚ ਹੀ ਪੁਵਾਇ ਦਈ, ਸ਼ਸਤ੍ਰ ਲੁਕੋਯਾ ਤਿਸ ਕੁਲ ਭੀ ਮਰਾਨ ਕੇ।
ਸਿਖਾਂ ਤੋਂ ਬਣਾਯਾ ਊਚਾ ਦਮਦਮਾ ਬੈਠੇ ਗੁਰ, ਲਾਇਕੇ ਦੀਵਾਨ ਰਾਗੀ ਕੀਰਤਨ ਗਾਨ ਕੇ।
ਸਿੱਖਾਂ ਸਸਕਾਰ ਕਰਾ ਸ਼ਬਦੁ ਕੋ ਪੜ੍ਹ ਰਹੇ, ਕਰ ਕੇ ਤਿਹਾਵਲ ਸੁ ਲੱਗੇ ਵਰਤਾਨ ਕੇ ॥੬੫॥
ਪਿੰਡ ਨਥਾਣੇ ਕਾਲੂ ਨਾਥ ਸਿੱਖ ਮਿਲਿਓ ਸੰਗ ਤਿਸ, ਗੋਰੀ ਗਾਇ ਦੂਧ ਪੀ ਬਹੁ ਮਨ ਭਾਇਆ।
ਕਾਲੂ ਇਕ ਬਾਲਕਾ ਸੋ ਵਰਦਾਨ ਪਾਇ ਰਹੇ, ਦੂਸਰੋ ਸਰੂਪ ਗੁਰੂ ਕਾਬਲ ਦਿਸਾਇਆ।
ਕਾਂਗੜ ਦੀ ਤਰਫ ਆਏ ਜੋਧ ਨੂੰ *ਰਜਾਇ ਦਿਤੀ, ਜਾਵੋ ਹੁਣ ਘਰ ਮਾਹਿੰ ਰਹੋ ਸੁਖ ਪਾਇਆ।
ਰਹੇ ਤੀਨ ਦਿਨ ਪੁਨ ਖੇਲਨ ਸ਼ਿਕਾਰ ਆਏ, ਪਿੰਡ ਹੈ ਲਧਾਈ ਝਿੜੀ ਪੇਖ ਮਨ ਭਾਇਆ ॥੬੬॥
ਅਜਗਰ ਭਾਰੀ ਤਾ ਕੀ ਦੇਹ ਕੋ ਉਧਾਰੀ ਗੁਰ, ਪਹਿਲੇ ਸੀ ਪੁਜਾਰੀ ਧਨ ਲੋਕਨ ਕਾ ਖਾਇਆ।
ਭਾਣੇ ਵਿਚ ਚੱਲੇ ਜੋਈ ਸਾਬਤ ਸਰੀਰ ਪਿਖ, ਲੰਗਰ ਤਿਆਰ ਕਰ ਮੰਗਲ ਸੇ ਖਾਇਆ।
ਰੋਡਿਆਂ ਚਰਨ ਪਾਏ ਮੱਦੋ ਆਏ ਗੁਰੂ ਸਰ, ਤਖਤੂ ਪੁਰੇ ਨਾਨਕ ਜੀ ਸਰ ਦਰਸਾਇਆ।
ਖੋਸੇ ਤੇ ਮੁਨਾਵੇ ਆਏ ਸੰਗਤਾਂ ਨੂੰ ਭਾਗ ਲਾਏ, ਕੋਂਕਿਆਂ ਮੈਂ ਸਿੱਧਵੀਂ ਚਰਨ ਰਖਵਾਇਆ ॥੬੭॥

*ਆਗਯਾ।

ਸਧਾਰ ਮੇ ਬਿਰਾਜੇ ਗੁਰੂ ਜੋੜਾ ਦੀਆ ਕਾਮ ਪੂਰੂ, ਰਕਬੇ ਨੂੰ ਤਾਰ ਗੁਜਰਵਾਲ ਡੇਰਾ ਲਾਇਆ।
ਫਤੂਹੀ ਦੇ ਬਾਜ ਡੋਰ ਨਿਗਲੀ ਖਡੂਰ ਇਆਲੀ, ਦੁਆਬੇ ਕਰਤਾਰ ਪੁਰ ਆਏ ਗੁਰ ਭਾਇਆ।
ਬਿਧੀ ਚੰਦ ਸੇਵ ਕਰੀ ਮਾਤਾ ਕੇ ਪ੍ਰਸੰਨ ਹਿਤ, ਬਹਾਦੁਰੀ ਪ੍ਰਸੰਗ ਬਾਲੂ ਹਸਨਾ ਹਸਾਇਆ।
ਤੇਗ ਬਹਾਦੁਰ ਸ਼ਾਦੀ ਕਰ ਆਨੰਦ ਅਪਾਰ ਧਰ, ਪੈਂਦੇ ਖਾਂ ਤਾਂਈਂ ਘੋੜੇ ਬਸਨ ਦਿਵਾਇਆ ॥੬੮॥

ਬੇਮੁਖ ਹੋਯਾ ਪੈਂਦਾ ਬਾਹਰ ਨਿਕਾਲ ਦਿੱਤਾ, ਸ਼ਾਹ ਜਹਾਂ ਪਾਸੋਂ ਫੌਜ ਲੈ ਕੇ ਹੈ ਚੜ੍ਹਾਇਆ।
ਅਨਵਰ ਖੋਜਾ ਤੇ ਕੁਤਬ ਖਾਨ ਬਲੀ ਬਹੁ, ਕਾਲੇ ਖਾਂ ਪਿਸ਼ੌਰੀ ਜੋ ਸੂਬਾ ਸੰਗ ਆਇਆ।
ਇਕ ਲੱਖ ਪਣੱਤ੍ਰ ਹਜ਼ਾਰ ਫੌਜ ਆਈ ਸਭ, ਪੈਂਦਾ ਨਾਲ ਨਿਮਕ ਹਰਾਮ ਭੀ ਸਿਧਾਇਆ।
ਸਾਰੇ ਸੂਬੇ ਮਾਰ ਕਰ ਫੌਜ ਭੀ ਹੈ ਮਾਰ ਦਿਤੀ, ਆਇਆ ਜੋ ਸਾਹਮਣੇ ਸੁ ਬਚਣਾ ਨ ਪਾਇਆ ॥੬੯॥

ਪੈਂਦਾ ਕਿਰਪਾਨ ਸਾਥ ਮਾਰਾ ਮੀਰੀ ਪੀਰੀ ਧਰ, ਕਾਲੇ ਖਾਂ ਸੂਬਾ ਜੰਗ ਕਤਲ ਕਰਾਇਆ।
ਸਿਖ ਕਾਕ ਮਾਰ ਬਖਸ਼ਾਇਆ ਸੀ ਬਿਧੀ ਚੰਦ, ਸ਼ਾਹ ਜਹਾਂ ਫੇਰ ਨਹੀ ਕਦੇ ਭੀ ਸੁ ਆਇਆ।
ਭੱਜੀ ਫੌਜ ਜਾਇ ਖਬਰ ਸ਼ਾਹ ਜਹਾਂ ਪਾਸ ਕਹੀ, ਗੁਰੂ ਵੱਲ ਮੱਥਾ ਟੇਕ ਫੌਜ ਨ ਚੜ੍ਹਾਇਆ।
ਸਾਰੇ ਲੋਥਾਂ ਦੇਖ ਕਰ ਫੈਲੀ ਬਦਬੂ ਲਖ, ਪੁਰ ਕਰਤਾਰ ਤੇ ਕੀਰਤ ਪੁਰ ਜਾਇਆ ॥੭੦॥

ਬੁੱਢਣ ਸ਼ਾਹ ਨਿਹਾਲ ਕੀਆ ਸਤਿਗੁਰ ਛੇਵੇਂ ਆਇ,ਬਿਧੀ ਚੰਦ ਸੁੰਦਰ ਸ਼ਾਹ ਸ਼ੇਰ ਜਿਸ ਪਾਸ ਹੈ।
ਬਾਬਾ ਗੁਰਦਿੱਤਾ ਗਊ ਜੀਵਤ ਕਰਾਈ ਜਾਨ, ਗਏ ਹੈਂ ਸਮਾਇ ਸੋਹੈ ਊਚੇ ਥਲ ਰਾਸ ਹੈ।
ਦੀਪ ਮਾਲਾ ਮੇਲਾ ਕਰ ਕੀਰਤ ਜੋ ਪੁਰ ਰਹੇ, ਸ੍ਰੀ ਹਰਿ ਰਾਇ ਸੇਵੈ ਗੁਰੂ ਦੁਖ ਨਾਸ ਹੈ।
ਜਲ ਕਬ ਆਨੈ ਕਬ ਚਾਪੀ ਗੁਰਦੇਵ ਠਾਨੈ, ਪ੍ਰੇਮ ਰੰਗ ਰੰਗੇ ਭਾਣਾ ਮੰਨੇ ਪ੍ਰਕਾਸ਼ ਹੈ ॥੭੧॥

ਆਏ ਗੁਰੂ ਬਾਗ ਵਿਚ ਫੂਲੇ ਫੁਲ ਦੇਖ ਰਹੇ, ਫੇਰ ਫੂਲ ਟੂਟਾ ਪੇਖ ਕਿਸ ਨੇ ਬਿਦਾਰਿਆ।
ਸੇਵਕਾਂ ਨੇ ਦੱਸ ਪਾਈ ਪੌਤ੍ਰ ਜਾਮੇ ਸਾਥ ਪ੍ਰਭ, ਟੁੱਟ ਗਿਆ ਫੁੱਲ ਜੇਹੜਾ ਆਪ ਨੇ ਉਚਾਰਿਆ।
ਗੁਰੂ ਭਗਵਾਨ ਕਹਾ ਜਾਮੇ ਕੋ ਨ ਸਾਂਭ ਰਾਖੈ, ਏਹ ਕੀ ਖਿਆਲ ਮਨ ਵਿਖੇ ਤੁਮ ਧਾਰਿਆ।
ਸੁਣ ਗੁਰਵਾਕ ਕੋ ਹਮੇਸ਼ ਹੀ ਸੰਕੋਚ ਚਲੇ, ਜਬ ਲਗ ਚਾਲੈ ਜਾਮਾ ਪਕੜ ਸਿਧਾਰਿਆ ॥੭੨॥

ਐਸਾ ਆਗਿਆਕਾਰੀ ਪਿਖ ਭਏ ਪ੍ਰਸੰਨ ਗੁਰ, ਰਿਦੇ ਵਿਚ ਗੁਰਤਾ ਦਾ ਮਾਲਕ ਚਿਤਾਰਿਆ।
ਅਨੰਤਾ ਤੇ ਕੁੱਕੋ ਇੱਟਾ ਨਵਲ ਨਿਹਾਲੂ ਰੋਡਾ, ਤਖਤੂ ਤੇ ਧੀਰਾ ਦਰਗਾਹਾ ਮੈ ਵਿਚਾਰਿਆ।
ਮਨਸਾ ਤੇ ਧਾਰਾ ਹੈ ਅਥਾਹਾ ਉਪਕਾਰਾ ਕਰੇ, ਤੀਰਥਾ ਜੋ ਉੱਪਲ ਕੀ ਜਾਤੀ ਚਮਕਾਰਿਆ।
ਕਿਸ਼ਨਾ ਜੀ ਪੰਮੂ ਪੁਰੀ ਧਿੰਗੜ ਤੇ ਮੁੰਦਰਾ ਹੈ, ਬਨਵਾਲੀ ਪਰਸਰਾਮ ਵੈਦਾਂ ਕੋ ਸਵਾਰਿਆ ॥੭੩॥

ਲਸਕਰੀ ਤੀਰਥਾ ਹੈ ਸੋਇਨੀ ਗੁਆਲੀਏਰ, ਭਾਈ ਹਰਿਦਾਸ ਸਿੱਖ ਗੁਰੂ ਕਾ ਪਿਆਰੜਾ।
ਭਾਵਾ ਧੀਰਾ ਉਜੈਨ ਵਾਸੀ ਭਗਤ ਜੀ ਭੱਜਾ ਭਏ, ਦਾਸ ਭਗਵਾਨ ਸਿਖ ਬੋਦਲਾ ਅਪਾਰੜਾ।
ਮਲਕ ਕਟਾਰੂ ਭਏ ਪ੍ਰਿਥੀ ਮਲ ਸਿਖ ਇਕ, ਜਗਦੀਂ ਰਹਿਣ ਵਾਲਾ ਮਾਨ ਕੋ ਨਿਵਾਰੜਾ।
ਭਗਤੂ ਤੇ ਡੱਲੂ ਭਏ ਸੁੰਦਰ ਸੁਆਮੀ ਦਾਸ, ਭਾਈ ਹੈ ਭਿਖਾਰੀ ਤੇ ਸੁਲਾਸ ਸੁਖ ਵਾਰੜਾ ॥੭੪॥

ਮਈਆ ਜੀ ਲੰਬ ਸਾਧ ਚੂਹੜ ਪਰੀਤ ਕਰੇ, ਭਾਈ ਭਾਨਾ ਹੈ ਪ੍ਰਾਗ ਸਨਮੁਖ ਜਾਨੀਏ।
ਜੱਟੂ ਤੱਪਾ ਨਵਲ ਹੈ ਨਾਮੂ ਭੀ ਨਿਹਾਲਾ ਭਏ, ਜੈਤਾ ਸੇਠ ਗੁਰ ਸੇਵਾ ਕਰੇ ਹਿਤ ਠਾਨੀਏ।
ਰਾਜ ਮਹਿਲ ਭਾਈ ਭਾਨੂੰ ਪ੍ਰੇਮ ਹਰੀ ਰੰਗ ਰੰਗੇ, ਬਦਲੀ ਤੇ ਸੇਠ ਹੈ ਗੁਪਾਲ ਮਨ ਮਾਨੀਏ।
ਸੁੰਦਰ ਹੈ ਆਗਰੇ ਦਾ ਢਾਕੇ ਦਾ ਜੋ ਮੋਹਣ ਜੀ, ਗੁਰ ਹਿਤ ਸਾਧ ਸੰਗ ਸੇਵਾ ਕੋ ਕਮਾਨੀਏ ॥੭੫॥

ਬਸਾਵਾ ਤੇ ਮਾਧੋ ਆਏ ਧੀਰੋ ਹਰਿ ਪਾਲ ਕਹਾ, ਤੋਤੇ ਵੱਟੇ ਧੀਅ ਭੈਣ ਵੇਚੀ ਗੁਰ ਵਾਸਤੇ।
ਰਣੀਆਂ ਜੋ ਪਲਾ ਸਾਂਈਆ ਜੇਠਾ ਖ੍ਵਾਜਾ ਭਾਈ ਜਾਨੀ,ਬਾਬੇ ਬੁਢੇ ਸੁਤ ਭਾਈ ਭਾਨਾ ਸੇਵ ਜਾਸ ਤੇ।
ਸਾਂਈ ਦਾਸ ਰੂਪ ਚੰਦ ਰਾਇ ਜੋਧ ਸਾਧੂ ਸਿਖ, ਆਕੁਲ ਅਲਮਸਤ ਭਾਈ ਭੂੰਦੜ ਨਿਵਾਸ ਤੇ।
ਨੌ ਨਿਹਾਲ ਲਾਲੂ ਕਰਤਾਰਾ ਜੋਊ ਭੂਰੀਆ ਜੀ, ਮਾਨਕ ਤੇ ਗੱਗੋ ਮਾਂਗਾ ਜਪੈ ਸੁਖ ਰਾਸ ਤੇ ॥੭੬॥
ਬਿਧੀ ਚੰਦ ਜੇਠਾ ਭਏ ਪ੍ਰੇਮ ਚੰਦ ਜਹਾਂਗੀਰ, ਸਿਖ ਇਹ ਹੋਇਆ ਹੈ ਪੁਰੀ ਮੁਲਤਾਨ ਦਾ।
ਨਰੈਣ ਦਾਸ ਸੇਵਕ ਹੈ ਭੈਣੀ ਦਾ ਸੀ ਪੈਂਚ ਤੁੱਕਾ, ਹੇਮ ਸ਼ਾਹ ਪਰਮਾਨੰਦ ਸਿਖ ਗੁਰ ਥਾਨ ਦਾ।
ਜੱਲਣ ਜੀ ਜੱਟ ਭਯੋ ਪ੍ਰੇਮ ਗੁਰੂ ਮੁਖ ਜੋਯੋ, ਹੋਇਆ ਨਿਹਾਲ ਮਿਟਾ ਜਮ ਪਾਸ ਜਾਨ ਦਾ।
ਸਨਮੁਖ ਏਹ ਭਏ ਗੁਰਦੇਵ ਜੀ ਕੇ, ਤਾਰੇ ਅਨਗਿਣਤ ਹੈ ਦਾਨੀ ਬ੍ਰਹਮ ਗਿਆਨ ਦਾ ॥੭੭॥
ਸਿੰਘਾ ਪ੍ਰੋਹਤ ਮਲਕ ਜੀ ਜਾਤੀ ਗੁਰ ਸਿਖ ਭਏ, ਤਰੇ ਆਏ †ਸਾਮ ਨਹਿ ਲਗੀ ਤਿਨਾ ਦੇਰ ਹੈ।
ਸ੍ਰੀ ਤੇਗ ਬਹਾਦਰ ਜੀ ਸਮ ਚਿਤ ਰਹੇ ਸਦਾ, ਪ੍ਰੇਮ ਰਸ ਸਤਿਗੁਰੂ ਨਦਰ ਤੇ ਹੇਰ ਹੈ।
ਸੇਵਾ ਗੁਰ ਛੇਵੇਂ ਕਰੈ ਆਠੋ ਪਹਿਰ ਲਿਵ ਧਰੈ, ਮਨ ਕੀ ਪਰੀਤ ਦੇਖ ਗਿਆਨ ਕਰਾ ਫੇਰ ਹੈ।
ਗੁਰੂ ਨਾਵੇਂ ਏਸ ਹੋਣਾ, ਪੁਤਰ ਏਨਾਂ ਸੁਧਾ ਦੇਣਾ, ਐਸੇ ਜਾਨ ਆਦਰ ਸੇ ਲਾਵੈਂ ਕੰਠ ਢੇਰ ਹੈ ॥੭੮॥
ਜਾਣ ਆਗਿਆਕਾਰੀ ਸ੍ਰੀ ਹਰਿ ਰਾਇ ਗੁਰੂ ਕਰੇ, ਸਭ ਸਿਖ ਸੰਗਤਾਂ ਕੋ ਚਰਨੀ ਪੁਵਾਇਆ।
ਧੀਰ ਮਲ ਬੇਮੁਖ ਹੋ ਗਾਦੀ ਲਾਈ ਭੰਡੀ ਭਈ, ਸ੍ਰੀ ਗੁਰੂ ਗ੍ਰੰਥ ਪਾਸ ਰੱਖ ਗਰਬਾਇਆ।
ਸੂਰਜ ਮਲ ਸਿਖੀ ਮੰਗੀ ਦਿਤੀ ਦਾਤ ਪ੍ਰੀਤ ਕਰ, ਅਣੀ ਰਾਇ ਮਸਤ ਹੀ ਨਾਮ ਲਿਵ ਲਾਇਆ।
ਤੇਗ ਬਹਾਦੁਰ ਅਗੇ ਗੁਰੂ ਹੋਵਣੇ ਭਵਿੱਖਤ ਕੋ, ਐਸੇ ਸ੍ਰੀ ਨਾਨਕੀ ਕੋ ਧੀਰ ਹੈ ਧਰਾਇਆ ॥੭੯॥
ਮਾਰਿਆ ਸੀ ਤੀਰ ਸਤਿਲੁਜ ਵਿਚ ਗਿਆ ਧਸ, ਪੁਰੀ ਹੈ ਪਤਾਲ ਤਾਂਹੀ ਨਾਮੁ ਰਖਵਾਇਆ।
ਬਿਧੀ ਚੰਦ ਆਗਜਾ ਪਾਇ ਗਿਆ ਸੀ ਸਮੌਣ ਹਿਤ, ਸੁੰਦਰ ਸਾਧ ਨਾਲ ਗੁਰ ਪੁਰੀ ਨੂੰ ਸਿਧਾਇਆ।
ਸਤਿਗੁਰੂ ਹਰਿ ਗੋਬਿੰਦ ਮੀਰੀ ਪੀਰੀ ਧਾਰ ਕਰ,ਲਾਖੋਂ ਹੀ ਦੁਸ਼ਟ ਜਿਨ ਛਿਨ ਮਹਿ ਖਪਾਇਆ।
ਆਗਿਆ ਸਭਨ ਦਈ ਗੁਰੂ ਹਰਿ ਰਾਇ ਭਏ, ਮੇਰਾ ਹੈ ਸਰੂਪ ਨਹੀ ਭੇਦ ਕਛੁ ਆਇਆ ॥੮੦॥
ਅੱਠਵੇਂ ਰੋਜ ਸਵਾ ਪਹਿਰ ਦਿਨ ਚੜੇ ਜਬ, ਸ੍ਰੀ ਹਰਿ ਰਾਇ ਬੂਹਾ ਖੋਲੈ ਕਹਿ ਪ੍ਰੇਮ ਸੋ।
ਆਪ ਕੋਠੇ ਬੀਚ ਵੜੇ ਲਾਈ ਹੈ ਸਮਾਧ ਗੁਰੂ, ਆਪਣੋ ਅਖੰਡ ਰੂਪ ਆਪ ਹੀ ਜੋ ਖੇਮ ਸੋ।
ਸੱਤ ਦਿਨ ਬੀਤੇ ਜਬ ਅਠਵਾਂ ਦਿਵਸ ਆਯਾ, ਸਵਾ ਪਹਿਰ ਤੜਕੇ ਸਮਾਏ ਸੁਖ ਭੇਮ ਸੋ।
ਦੇਵ ਮਿਲ ਜੈ ਜੈ ਸ਼ਬਦੁ ਸੁਣਾਇ ਰਹੇ, ਪਹੁੰਚੇ ਸਚ ਖੰਡ ਬਲੀ ਸਤਿਗੁਰ ਨੇਮ ਸੋ ॥੮੧॥
ਸਤਿਗੁਰ ਹਰਿ ਰਾਇ ਆਨ ਦਰਵੱਜਾ ਖੋਲ੍ਹ, ਦੇਖੇ ਹੈਂ ਸਮਾਏ ਗੁਰੂ ਬੈਠੇ ਹੀ ਸਮਾਧ ਮੈ।
ਤਨ ਇਸ਼ਨਾਨ ਕਰਵਾਇ ਸਿੱਖ ਸੰਗਤਿ ਜੀ, ਕਰਕੇ ਬਿਬਾਨ ਚਿਖਾ ਪਾਸ ਗੁਰ ਸਾਧ ਮੈ।
ਜਗਿਆ ਅੰਗੀਠਾ ਗੁਰੂ ਤਨ ਭੀ ਅਲੋਪ ਹੋਯਾ, ਦੇਖ ਕੁਰਬਾਨ ਸਿੱਖ ਜਾਵੇ ਅਨਗਾਧ ਮੈ।
ਪਾਠ ਕਰਵਾਇ ਬਾਣੀ ਜੱਗ ਕੀਆ ਸੰਗਤਾਂ ਨੇ,ਐਸੇ ਗੁਰ ਛੇਵੇਂ ਜੀ ਕਾ ਧਿਆਨ ਮਨ ਲਾਧ ਮੈ॥੮੨॥

ਦੋਹਿਰਾ—ਕੀਰਤ ਪੁਰ ਸਤਿਲੁਜ ਨਿਕਟ, ਸਤਿਗੁਰ ਗਏ ਸਮਾਇ।
*ਸਤਾਰਾਂ ਸੌ ਇਕ ਸੰਬਤਾ, ਬਿਕ੍ਰਮ ਕੇ ਹੈ ਭਾਇ ॥੮੩॥

†ਸ਼ਰਨ।

*ਦੋਹਿਰਾ—ਸੋਲਾਂ ਸੌ ਪਚਾਨਵੇਂ, ਬਿਕ੍ਰਮ ਸੰਮਤ ਰੀਤ।
ਗੁਰ ਬਿਲਾਸ ਮੇ ਲਿਖਾ ਹੈ, ਗੁਰ ਸਿਖ ਰਾਖੋ ਚੀਤ ॥

ਚੌਪਈ–ਅਠਤਾਲੀ ਸਾਲ ਆਯੂ ਹੈ ਸਾਰੀ । ਨੌ ਮਹੀਨੇ ਦਿਨ ਚਾਰ ਉਚਾਰੀ ।
ਗੁਰਤਾ ਸੈਂਤੀ ਸਾਲ ਕਮਾਈ । ਦਸ ਮਹੀਨੇ ਬਾਰਾਂ ਦਿਨ ਆਈ ॥੯੪॥
ਚੇਤਰ ਸੁਦੀ ਪੰਚਮੀ ਭਈ । ਹਰਿ ਗੋਬਿੰਦ ਗੁਰ ਜੋਤਿ ਸਮਈ ।
ਸ੍ਰੀ ਹਰਿ ਰਾਇ ਅਪਨ ਤਨ ਧਾਰਾ । ਬਾਰ ਬਾਰ ਬੰਦਨ ਬਲਿਹਾਰਾ ॥੯੫॥
ਦੋਹਿਰਾ–ਸਰਬ ਕਲਾ ਸਮਰੱਥ ਗੁਰ, ਸ੍ਰੀ ਹਰਿ ਗੋਬਿੰਦ ਆਪੁ ।
ਦਰਸ਼ਨ ਦੇ ਮਨ ਮੇਲੀਐ, ਪ੍ਰੇਮ ਨਾਮੁ ਦੈ ਜਾਪੁ ॥੯੬॥
ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਰਾਜ ਦੀ
ਸੰਕੋਚ ਕੇ ਕਥਾ ਬਰਨਨੰ ਛੇਵਾਂ ਧਿਆਇ ਸੰਪੂਰਨੰ ॥੬॥

—੭—

## ਸ੍ਰੀ ਸਤਿਗੁਰੂ ਹਰਿ ਰਾਇ ਸਾਹਿਬ ਜੀ ਮਹਾਰਾਜ ਦੀ ਕਥਾ

ਦੋਹਿਰਾ–ਨਿਰੰਕਾਰ ਨਾਨਕ ਗੁਰੂ, ਗੁਰ ਅੰਗਦ ਗਤਿ ਦਾਇ । ਅਮਰ ਦਾਸ ਗੁਰਦੇਵ ਜੀ, ਰਾਮ ਦਾਸ ਗੁਰ ਧਿਆਇ ॥੧॥ ਗੁਰ ਅਰਜਨ ਪੂਰਨ ਸਦਾ, ਸ੍ਰੀ ਗੁਰ ਹਰਿ ਗੋਬਿੰਦ । ਕਰਤਾ ਪੁਰਖੁ ਅਕਾਲ ਜੀ, ਸ੍ਰੀ ਹਰਿ ਰਾਇ ਮੁਕੰਦ ॥੨॥ ਆਪੇ ਜਗਤ ਅਧਾਰ ਹੈ, ਆਪੇ ਜਗਤ ਉਪਾਇ । ਆਪੇ ਤਾਰਨਹਾਰ ਹੈ, ਗੁਰ ਸਰੂਪ ਪ੍ਰਗਟਾਇ ॥੩॥ ਛੇਵੇਂ ਗੁਰ ਕਾ ਬਡੋ ਸੁਤ, ਗੁਰਦਿੱਤਾ ਸ਼ੁਭ ਨਾਮ । ਤਪ ਕਰ ਗੁਰ ਕਾ ਸੁਤ ਭਯੋ, ਜਾਪਤ ਆਠੋ ਜਾਮ ॥੪॥ ਬਾਬਾ ਗੁਰਦਿੱਤਾ ਅਧਿਕ, ਪ੍ਰੇਮ ਭਜਨ ਕਰ ਨੇਮ । ਮਾਤਾ ਨਿਹਾਲ ਕਵਰ ਸੁਭ, ਪਤਿਬ੍ਰਤ ਧਰਮ ਧਰੇਮ ॥੫॥ ਪੀਛੇ ਤਪ ਇਨਹੂੰ ਕੀਏ, ਭਾਗ ਜਾਗੇ ਜਬ ਆਇ । ਭਗਤੀ ਵਸ ਭਗਵੰਤ ਹੈ, ਬਿਰਦ ਆਦਿ ਤੇ ਭਾਇ ॥੬॥ ਸੋਲਾਂ ਸੌ ਸਤਾਸੀ ਹੁਤੇ, ਮਾਘ ਸੁਦੀ ਦਸ ਚਾਰ । ਭਰਣੀ ਨਛੱਤਰ ਤਬ ਭਯੋ, ਕੀਰਤ ਪੁਰ ਮੈ ਸਾਰ ॥੭॥ ਅੰਮ੍ਰਿਤ ਵੇਲੇ ਦੋ ਘੜੀ, ਆਏ ਸ੍ਰੀ ਭਗਵੰਤ । ਭਗਤੀ ਵਸ ਪ੍ਰਗਟੇ ਪ੍ਰਭੂ, ਮਹਾ ਪੁੰਨ ਬਿਨ ਹੰਤ ॥੮॥ ਸ੍ਰੀ ਹਰਿ ਗੋਬਿੰਦ ਸੁਧਾਸਰ, ਆਈ ਖਬਰ ਪਠਾਇ । ਗੁਰੂ ਜਨਮ ਸੁਣ ਮੁਦ ਭਰੇ, ਦਾਨ ਦੀਨ ਹਰਖਾਇ ॥੯॥ ਬਹੁ ਉਤਸ਼ਾਹ ਭਯੋ ਤਬੈ, ਕੀਰਤਪੁਰ ਗੁਰਧਾਮ । ਸ੍ਰੀ ਹਰਿ ਰਾਇ ਅਨੰਦ ਧਰ, ਗੁਰ ਛੇਵੇਂ ਰਖ ਨਾਮ ॥੧੦॥ ਬਾਲ ਬੈਸ ਕਰ ਖੇਲ ਕੋ, ਮਾਤਾ ਪਾਲਤ ਨੀਤ । ਸੁੰਦਰ ਮੁਖ ਸਸ ਸਮ ਨਹੀ, ਅੰਗ ਅੰਗ ਸੁਠ ਮੀਤ ॥੧੧॥ ਪੰਚ ਬਰਸ ਕੇ ਹੋਇ ਭਲੇ, ਗੁਰਬਾਨੀ ਪਠ ਲੀਨ । ਬਾਬੇ ਗੁਰਦਿਤੇ ਭਨੇ, ਪਾਠ ਕਰਾਇਓ ਚੀਨ ॥੧੨॥ ਕਿਛੁਕਿ ਫਾਰਸੀ ਭੀ ਪੜ੍ਹੀ, ਸੰਸਕ੍ਰਿਤ ਪੜ੍ਹ ਪੇਖ । ਸਭ ਵਿਦਿਆ ਮੈ ਨਿਪੁੰਨ ਭੇ, ਨੌ ਬਰਸਾਂ ਤਕ ਲੇਖ ॥੧੩॥ ਸ੍ਰੀ ਗੁਰੂ ਹਰਿ ਗੋਬਿੰਦ ਜੀ, ਕੀਰਤਪੁਰ ਮੇਂ ਆਇ । ਪਿਖ ਸੁੰਦਰ ਲਘੁ ਪੋਤਰੇ, ਲੀਓ ਗੋਦ ਮੁਦ ਪਾਇ ॥੧੪॥ ਬਹੁਤ ਕਰਿਓ ਹਿਤ ਪ੍ਰਭੂ ਗੁਰ, ਇਨ ਕੋ ਲਾਗੀ ਪ੍ਰੀਤ । ਦਰਸ਼ਨ ਗੁਰ ਕੋ ਕਰ ਸਦਾ, ਮਨ ਤ੍ਰਿਪਤੈ ਨਹੀ ਨੀਤ ॥੧੫॥ ਜਾਗੀ ਪ੍ਰੀਤ ਸੁਆਦਿ ਕੀ, ਜਿਉਂ ਭਗਤਾਂ ਭਗਵੰਤ ।

ਪਿਖ ਗੁਰਮੁਖ ਮਨ ਸ਼ਾਂਤਿ ਹੈ, ਬਿਛੁਰੇ ਜਬ †ਤਲਫੰਤ ॥੧੬॥ ਜਹਿ ਸਤਿਗੁਰ ਨਿਜ ਪਗ ਧਰੈ, ਤਹਿ ਧੂਰੀ ਲੇ ਹਾਥ। ਮਸਤਕ ਅਪਨੇ ਲਾਵ ਹੀ, ਸ਼ਰਧਾ ਮਨ ਕੀ ਸਾਥ ॥੧੭॥

ਕਬਿੱਤ—

ਸ੍ਰੀ ਹਰਿ ਰਾਇ ਸਮ ਚਕਵੇ ਦੇ ਹੋਇ ਗਏ, ਛੇਵੇਂ ਗੁਰੂ ਸੂਰਜ ਦਾ ਚਾਹੇਂ ਪ੍ਰਕਾਸ਼ ਹੈ।
ਚੰਦ ਗੁਰ ਰੂਪ ਹੋਵੈ ਪ੍ਰੀਤ ਸੋ ਚਕੋਰ ਜੋਵੈ, ਦੀਪਕ ਦਰਸ ਮਨ ਪਤੰਗ ਜਿਵੇਂ ਆਸ ਹੈ।
ਗੁਰੂ ਜੇ ਬਗੀਚੇ ਬਨੈ ਹਰਨ ਹੈ ਬੀਚੇ ਫਿਰੈ, ਪਾਨੀ ਹੋਇ ਮਛੁਲੀ ਕੇ ਰੂਪ ਵਿਚ ਵਾਸ ਹੈ।
ਸ਼ਾਂਤਿ ਬੂੰਦ ਸਤਿਗੁਰੂ ਕਾਮ ਪੂਰੈ ਚਾਤ੍ਰਿਕ ਕੀ, ਧਰਾ ਰੂਪ ਭਏ ਗੁਰ ਨਾਗਨ ਨਿਵਾਸ ਹੈ ॥੧੮॥
ਕੋਕਲ ਹਰਿ ਰਾਇ ਗੁਰੂ ਅੰਬ ਗੁਰ ਛੇਵੇਂ ਹੋਇ, ਮਨ ਕੀ ਪ੍ਰੀਤ ਨਹੀਂ ਹੋਰ ਥਾਉਂ ਲਾਵਤੇ।
ਜੈਸੇ ਆਗਜਾ ਹੋਇ ਤੈਸੇ ਆਗਜਾ ਮੇ ਚਲੰਤ ਸਦਾ, ਕਦੇ ਬਿਪ੍ਰੀਤ ਹੋਣਾ ਮਨ ਨਹੀ ਭਾਵਤੇ।
ਹਾਥ ਜੋਰ ਠਾਂਢੇ ਰਹੈ ਸਦਾ ਹੀ ਦਰਸ ਲਹੈ, ਇਕ ਰਸ ਬਾਹਰ ਸੋ ਅੰਤਰ ਰਹਾਵਤੇ।
ਨਾਮ ਲਿਵ ਦੀਨੀ ਗੁਰਾਂ ਪ੍ਰੀਤ ਪ੍ਰਤੀਤ ਪਿਖ, ਬ੍ਰਹਮ ਗਿਆਨ ਸਤਿਗੁਰੂ ਗ੍ਰੀਬੀ ਕੋ ਸਿਖਾਵਤੇ ॥੧੯॥
ਸੇਵਾ ਗੁਰਦੇਵ ਕਰੀ ਮਨ ਨੀਵਾਂ ਸਦਾ ਧਰੀ, ਬਾਂਧੀ ਦਸਤਾਰ ਗੁਰ ਦੇਖ ਹਿਤਵਾਨ ਹੈ।
ਚਾਲੇ ਗੁਰ ਬਾਗ ਸੈਲ ਸ੍ਰੀ ਹਰਿ ਰਾਇ ਗੈਲ, ਘੋੜਿਓਂ ਸੇ ਰੁਕਿਓ ਦਰਵਜ਼ਾ ਤਬ ਆਨ ਹੈ।
ਪੀਛੇ ਕਛੂ ਰਹਿ ਭਏ ਆਗੇ ਗੁਰ ਚਲੇ ਗਏ, ਫੂਲ ਫਲ ਕੋ ਸਰਾਹੈ ਖਿੜੇ ਪਿਖ ਜਾਨ ਹੈ।
ਜਾਮਾ ਗਰੇ ਨੀਵ ਸੋਹੇ ਫੂਲ ਇਕ ਟੁੱਟ ਗਿਆ, ਹੋਏ ਪਰੇਸ਼ਾਨ ਕੀਏ ਦਰਸ਼ਨ ਭਾਨ ਹੈ ॥੨੦॥
ਸਤਿਗੁਰ ਕਛੂ ਬੈਠ ਰਹੇ ਥੜੇ ਬਾਗ ਪਿਖ, ਆਪਣੇ ਗਿਆਨ ਸਾਥ ਜਗਤ ਉਧਾਰਿਆ।
ਹਰੀਰਾਇ ਗਏ ਜਬ ਬੰਦਨਾ ਕਰਤ ਬੈਠੇ, ਪੇਖ ਗੁਰ ਕਰੁਣਾ ਦ੍ਰਿਸ਼ਟ ਨਿਹਾਰਿਆ।
ਚਰਨ ਪਲੋਸਨਿ ਸੋ ਲਾਗੇ ਹਿਤ ਕਰ ਤਦੋਂ, ਸਤਿਗੁਰ ਪ੍ਰੇਮ ਨੈਨ ਵਿਚ ਬਹੁ ਵਾਰਿਆ।
ਮਨ ਕੋ ਮਲਿੰਦ ਕਰ ਚਰਨ ਕਮਲ ਧਿਆਇ, ਦਰਸ ਚਕੋਰ ਚੰਦ ਇਕ ਟਕ ਧਾਰਿਆ ॥੨੧॥
ਆਏ ਗੁਰ ਰਾਹ ਤਿਸ ਫੂਲ ਟੁੱਟਾ ਹੋਆ ਪਿਖ, ਕਿਸ ਏਹੁ ਤੂੰ ਝਕੇ ਹੈ ਪੂਛਤ ਬਿਗਾਰਿਆ।
ਦਾਸ ਹਰਿ ਰਾਇ ਕੋ ਜੋ ਪੀਛੇ ਹੈ ਕਹਿਤ ਟੂਟੇ, ਸੋਈ ਸ੍ਰੀ ਗੁਰੂ ਤਾਈਂ ਜਾਮਾ ਕਰੇ ਫਾਰਿਆ।
ਸੁਣ ਗੁਰ ਹਰਿ ਗੋਬਿੰਦ ਭਾਖਿਆ ਜੀ ਰਸ ਭਿੰਨੇ,ਜਿਸ ਬਡੋ ਚੋਲਾ ਪਾਇ ਸਾਂਭ ਕਿਉਂ ਨ ਭਾਰਿਆ।
ਸੁਣੇ ਜਬ ਵਾਕ ਜਾਮਾਂ ਲਇਆ ਸੰਕੋਚ ਤਬ, ਆਗੇ ਤੁਰੇ ਜਬ ਲੋ ਸੁ ਪਕੜ ਸਿਧਾਰਿਆ ॥੨੨॥
ਪੇਖ ਏਸ ਪ੍ਰਣ ਕੋ ਸੁ ਸਤਿਗੁਰੂ ਭਏ ਮੁਦ, ਧੰਨ ਰਿਦਾ ਜਾਹਿ ਗੁਰ ਕਹਿਆ ਕਮਾਇਆ।
ਦਿਨ ਦਿਨ ਪ੍ਰਤਿ ਖੁਸ਼ੀ ਹੋਂਵਦੀ ਸਵਾਈ ਤਬ, ਪੇਖ ਪੇਖ ਸੰਗਤਾਂ ਕੇ ਅਚਰਜ ਛਾਇਆ।
ਏਹੀ ਗੁਰੂ ਬਨੈ ਆਗੇ ਲੱਗੇ ਅਨੁਮਾਨ ਲੌਣ, ਮਾਤਾ ਮਰਵਾਹੀ ਆਦਿ ਸ਼ੋਕ ਮਨ ਆਇਆ।
ਸੂਰਜ ਮੱਲ ਅਣੀ ਰਾਇ ਹਮਰੇ ਜੋ ਸੁਤ ਚੰਗੇ,ਤਾਂਹਿ ਕਿਉਂ ਨ ਗੱਦੀ ਮਿਲੈ ਗੁਰੂ ਮਨ ਭਾਇਆ ।੨੩।
ਦਿਨ ਦਿਨ ਸੇਵ ਦੇਖ ਗੁਰੂ ਰੁਖ ਪੋਤਰੇ ਸੋ, ਮਾਤਾ ਸ੍ਰੀ ਨਾਨਕੀ ਭੀ ਸ਼ਾਂਤਿ ਨਹਿ ਆਵਤੀ।
ਸਤਿਗੁਰੂ ਧੀਰ ਦੇਇ ਸਭ ਕੋ ਸਮ੍ਹਾਲ ਕਰੈ, ਕਾਹੇ ਮਨ ਬੀਚ ਤੁਮ ਖੋਭ ਉਪਜਾਵਤੀ।
ਸ੍ਰੀ ਤੇਗ ਬਹਾਦੁਰ ਜੀ ਜਗਤ ਉਜਾਗਰ ਹੈਂ, ਨਾਂਵੇਂ ਗੁਰਦੇਵ ਬਨੈ ਐਸੇ ਸੁਨ ਭਾਵਤੀ।
ਧੀਰ ਮੱਲ ਆਦਿ ਸਭ ਪਰਖੇ ਹੈਂ ਮਾਨੀ ਹੋਏ, ਅਣੀ ਰਾਇ ਮਸਤ ਰਹਿਤ ਜਗ ਧਾਵਤੀ ॥੨੪॥

†ਤੜਫਦੇ।

ਦੋਹਿਰਾ–ਰਾਜ ਰਾਮ ਆਨੂਪ ਪੁਰ, ਗੜ੍ਹ ਗੰਗਾ ਰਜਧਾਨਿ ।
ਚਾਰ ਰਾਣੀਆਂ ਕੀ ਸੁਤਾ, ਅਸ਼ਟ ਹੁਤੀ ਸੁਖ ਖਾਨਿ ॥੨੫॥
ਗੁਰ ਛੇਵੇਂ ਕੇ ਦਰਸ ਕੋ, ਕੀਰਤ ਪੁਰ ਮੇ ਆਇ ।
ਰਾਣੀ ਸੁਤਾ ਸਮੇਤ ਹੀ, ਸਿੱਖ ਭਯੋ ਦਰਸਾਇ ॥੨੬॥
ਸ੍ਰੀ ਹਰਿ ਰਾਇ ਕੇ ਸੰਗ ਤਿਸ, ਸੁਅੰਬਰ ਸੁਤਾ ਕੇ ਲੀਨ ।
ਅਸ਼ਟੋਂ ਕੋ ਭਾਏ ਪ੍ਰਭੂ, ਸ੍ਰੀ ਗੁਰ ਕੋ ਪਤਿ ਕੀਨ ॥੨੭॥
ਛੇਵੇਂ ਗੁਰ ਪ੍ਰਸੰਨ ਹੋ, ਪੋਤਰੇ ਕੀਨ ਬਿਵਾਹ ।
ਰਾਜਾ ਰਾਮ ਕੀ ਭਾਵਨਾ, ਪੂਰੀ ਕਰੀ ਉਛਾਹ ॥੨੮॥

ਕਬਿੱਤ–ਸ੍ਰੀ ਹਰਿ ਰਾਇ ਸੀਲ ਧਾਰੀ ਅਨੁਸਾਰੀ ਰਹੇ,ਹੋਇਆ ਅਨੰਦ ਗੁਰੂ ਭਾਵਨਾ ਬਿਗਾਸ ਹੈ ।
ਚਾਰ ਮਾਤ ਰਾਣੀਆਂ ਤੇ ਆਠੋ ਭੈਣਾਂ ਰੂਪਵੰਤ, ਦੇਖ ਗੁਰ ਰੂਪ ਮਨ ਕੀਤਾ ਭਰਵਾਸ ਹੈ ।
ਕ੍ਰਿਸ਼ਨ ਕੌਰ, ਰਾਮ ਕੌਰ, ਮਹਿਲ ਪਰੇਮ ਕੌਰ, ਚੰਦ ਕੌਰ, ਕੋਟ ਕਲਿਆਣੀ ਗੁਣ ਰਾਸ ਹੈ ।
ਤੋਖੀ ਜੀ, ਅਨੋਖੀ, ਲਾਡ ਕੌਰ ਗੁਰ ਮਹਿਲ ਸੋ, ਅਖੰਡ ਰੂਪ ਮਨ ਮਾਹਿੰ ਸਤਿਗੁਰੂ ਵਾਸ ਹੈ ॥੨੯॥

ਦੋਹਿਰਾ–ਪਤਿਬ੍ਰਤਿ ਧਰਮਾਂ ਦ੍ਰਿੜ੍ਹ ਮਨੰ, ਭਗਤਿ ਪ੍ਰੇਮ ਅਧਿਕਾਇ ।
ਸਤਿਗੁਰ ਰੂਪ ਧਿਆਵਤੀ, ਵਾਸ਼ਨਿ ਸਰਬ ਨਸਾਇ ॥੩੦॥
ਸ੍ਰੀ ਪ੍ਰਭੁ ਕੰਤ ਸੁ ਜਿਨੋਂ ਕੇ, ਜਗਤ ਮਾਤ ਭਈ ਧੰਨ ।
ਸ੍ਰੀ ਹਰਿ ਰਾਇ ਅਲੇਪ ਰਹਿ, ਪਾਣੀ ਕਵਲ ਜਿਵੰਨ ॥੩੧॥

ਕਬਿੱਤ–ਸ੍ਰੀ ਹਰਿ ਰਾਇ ਸੇਵ ਕਰਤ ਜਗਤ ਗੁਰ, ਪੇਖ ਗੁਰ ਮਾਨ ਬਿਨ ਭਏ ਪ੍ਰਸੰਨ ਹੈ ।
ਸਤਿਗੁਰ ਪੋਤਾ ਦੀਨ ਦੁਨੀ ਥੰਮ੍ਹ ਭਾਰ ਖੜੇ, ਪ੍ਰੇਮ ਗਿਆਨ ਭਗਤਿ ਮੈਂ ਪੂਰਨ ਨਿਪੁੰਨ ਹੈ ।
ਜਗਤ ਗੁਰਾਈ ਹਰਿ ਗੋਬਿੰਦ ਗੁਰੂ ਦੀਨ ਤਬ, ਬਾਬੇ ਬੁੱਢੇ ਸੁਤ ਭਾਨੇ ਤਿਲਕ ਦਿਵੰਨ ਹੈ ।
ਸਭ ਕਹਿ ਸੰਗਤਾਂ ਨੂੰ ਚਰਨੀ ਪਵਾਇ ਦਿਤਾ, ਆਪ ਪ੍ਰਕਰਮਾ ਭੀ ਕਰੀ ਗੁਰ ਧੰਨ ਹੈ ॥੩੨॥

ਐਸੇ ਗੁਰਿਆਈ ਪਾਇ ਰਹੇ ਹੈਂ ਪ੍ਰਸੰਨ ਹੋਇ, ਸਤਿਗੁਰੂ ਜੋਤਿ ਵਿਚ ਮਿਲੇ ਆਪ ਆਇ ਕੇ ।
ਅੰਮ੍ਰਿਤ ਵੇਲੇ ਸਵਾ ਪਹਿਰ ਕੇ ਉਠੈ ਨਿਤ, ਕਰਕੇ ਸ਼ਨਾਨ ਸਤਿ ਰੂਪ ਨਿਤ ਧਿਆਇ ਕੇ ।
ਲਾਇ ਕੇ ਦੀਵਾਨ ਆਸਾ ਵਾਰ ਹੂੰ ਕੀ ਚੌਕੀ ਕਰੈ, ਲੰਗਰ ਅਤੁਟ ਚਲੈ ਪੁਰ ਕੀਰਤਾਇ ਕੇ ।
ਸ਼ਾਮ ਨੂੰ ਦੀਵਾਨ ਲਗੈ ਸੰਗਤਾਂ ਕੀਰਤ ਸੁਨੈ, ਮਨ ਮੈ ਅਨੰਦ ਹੋਇ ਕਰੈ ਵਾਹਿ ਵਾਹਿ ਕੇ ॥੩੩॥

ਭਾਈ ਭਗਤੂ ਜੀ ਖੇਤੀ ਹੂੰ ਕੀ ਕਾਰ ਸੇਵ ਕਰੈ, ਹਾੜੀ ਜੋ ਬਢਤ ਤਾਕੋ ਘ੍ਰਿਤ ਖੁਲਾਤ ਹੈ ।
ਕੁੱਪੀ ਫੇਰ ਭਰੀ ਸਿਖ ਸੰਗਤਿ ਪਿਆਰੜੇ ਦੀ, ਗੁਰ ਚਰਨੀ ਲਗੋ ਫੇਰੂ ਨਾਮੁ ਹੀ ਰਖਾਤ ਹੈ ।
ਨਿਤ ਸਵਾ ਪਹਿਰ ਕੇ ਤੜਕੇ ਉਠਤ ਗੁਰ, ਇਕ ਸੌ ਇਕ ਗਾਗਰ ਕਰੁਣਾਮੈ ਨ੍ਹਾਤ ਹੈ ।
ਸੌ ਪੱਲੇ ਵਾਲਾ ਜਾਮਾ ਪਾਂਵਦੇ ਹੈਂ ਕੰਠ ਬੀਚ, ਤੁਰੈ ਜਬ ਕੱਠਾ ਕਰੈ ਗੁਰੂ ਮੰਨ ਬਾਤ ਹੈ ॥੩੪॥
ਬਾਈ ਸੌ ਸਵਾਰ ਨਾਲ ਚੜ੍ਹੈ ਗੁਰਦੇਵ ਜੀ ਕੇ, ਖੇਲਦੇ ਸ਼ਿਕਾਰ ਜਿੰਦੇ ਜਾਨਵਰ ਆਨ ਹੈ ।
ਬਾਗ ਵਿਚ ਚਾਰਾ ਦੇਤ ਮਾਰਤ ਕਿਸੇ ਨ ਗੁਰੂ, ਸਿੰਗੋ ਫੜ ਮਿਰਗ ਕੋ ਰੱਸੇ ਤਾਂਈਂ ਪਾਨ ਹੈ ।
ਅਪਨੇ ਧਿਆਨ ਵਿਚ ਮਗਨ ਹਮੇਸ਼ ਰਹੈਂ, ਕਬਹੂੰ ਨ ਸ਼ਾਂਤਿ ਰਸ ਤਾਂਈਂ ਬਿਸਰਾਨ ਹੈ ।
ਸਵਾ ਲਖ ਸ੍ਰੀ ਜਪੁ ਪੰਜ ਵਾਰੀ ਕੀਨ ਗੁਰ, ਇਕ ਸੌ ਹਰ ਰੋਜ਼ ਠਾਰਾਂ ਸਾਲ ਮਾਨ ਹੈ ॥੩੫॥

ਦੋਹਿਰਾ-ਸਵਾ ਛੇ ਲੱਖ ਪਾਠ ਜਪੁ, ਸਾਰਾ ਸਤਿਗੁਰ ਕੀਨ।
ਛੱਤੀ ਲੱਖ ਮੂਲ ਮੰਤ੍ਰ, ਨਿਜਾ ਨੰਦ ਰਸ ਭੀਨ ॥੩੬॥
ਵਾਹਿਗੁਰੂ ਗੁਰਮੰਤ੍ਰ ਕੋ, ਜਾਪੁ ਅਨੰਤ ਮਨ ਸੋਇ।
ਸਤਿਗੁਰ ਕਾ ਨਿਤ ਨੇਮ ਜੋ, ਸਤਿਗੁਰ ਤੇ ਹੀ ਹੋਇ ॥੩੭॥
ਸਹਿਜ ਸਮਾਧ ਨਿਤ ਗੁਰੂ ਕੀ, ਆਪਣੇ ਆਪ ਮੈ ਵਾਸ।
ਕਹਿਣ ਕਥਨ ਤੇ ਪਰੇ ਹੈ, ਸ੍ਵੈ ਅਨੁਭਵ ਪ੍ਰਕਾਸ਼ ॥੩੮॥

ਕਬਿੱਤ-

ਔਰੰਗੇ ਨੇ ਸ਼ੇਰ ਮੁਛ ਦਾਰੇ ਕੋ ਭੋਜਨ ਦਈ, ਹੋ ਗਿਆ ਬਿਮਾਰ ਦੁਆਈ ਚਲਤ ਨ ਕੋਈ ਹੈ।
ਸ਼ਾਹ ਜਹਾਂ ਹੋਇ ਦਿਲਗੀਰ ਤਾਂ ਹਰੜ ਚਾਹੀ, ਗੁਰੂ ਘਰ ਵਿਚੋਂ ਤਬ ਮਿਲ ਗਈ ਸੋਈ ਹੈ।
ਚੌਦਾਂ ਸਰਸਾਹੀ ਲੀਨੀ ਹਰੜ ਗੁਰਾਂ ਸੇ ਤੋਲ, ਏਕ ਮਾਸਾ ਲੌਂਗ ਮੋਤੀ ਕਰ ਅਰਜੋਈ ਹੈ।
ਹਟਿਆ ਸੀ ਰੋਗ ਦਾਰਾ ਹੋ ਗਿਆ ਅਰੋਗ ਤਬ, ਗੁਰੂ ਘਰ ਵਿਚ ਤਊ ਸਰਧਾ ਬੰਧੋਈ ਹੈ ॥੩੯॥
ਬ੍ਰਿਧਾਂ ਪ੍ਰੇਮਣ ਮਾਈ ਰੋਟੀ ਹੈ ਪਕਾਈ ਪ੍ਰੇਮ, ਘੋੜੇ ਚੜ੍ਹੇ ਸਤਿਗੁਰੂ ਛਕੀ ਕਰ ਹੇਤ ਹੈ।
ਕੀਤੀ ਹੈ ਨਿਹਾਲ ਦੇਖ ਦ੍ਰਿਸ਼ਟ ਕ੍ਰਿਪਾਲ ਗੁਰੂ, ਜਨਮ ਮਰਨ ਕਟ ਦਿੱਤੇ ਸੁਖ ਲੇਤ ਹੈ।
ਸਿੱਖਾਂ ਨੇ ਬੂਝਨਿ ਕੀਆ ਅੰਨ ਭੀ ਤਿਆਰ ਥੀਆ, ਛਕਿਓ ਨ ਤਾਹਿ ਮਾਤ ਪ੍ਰੇਮ ਬਹੁ ਭੇਤ ਹੈ।
ਸਤਿਗੁਰ ਕਹਾ ਜੋਊ ਸਰਧਾ ਤੇ ਦੇਤ ਮੋਹਿ, ਧਰਮ ਕਿਰਤ ਕਰ ਸੋਊ ਖਾਇ ਨੇਤ ਹੈ ॥੪੦॥
ਕੀੜੇ ਜੋ ਬਿਸਾਲ ਸਰਪ ਆਂਵਦਾ ਗੁਰੂ ਨੇ ਤੱਕਾ, ਤੀਰ ਕੋ ਛੁਹਾਇ ਕਰ ਮੁਕਤਿ ਨਿਹਾਲ ਹੈ।
ਪੂਜਾ ਨਹਿ ਖਾਣੀ ਧਰਮ ਕ੍ਰਿਤ ਕਰ ਛਕੋ ਸਭ, ਐਸੀ ਗੁਰ ਸਿਖਯਾ ਸਿਖਾਈ ਤਿਸ਼ ਕਾਲ ਹੈ।
ਚਿੜੀ ਚਿੜਾ ਗੁਰੂ ਘਰ ਦਾਣੇ ਸਿਖ ਘਰੋਂ ਪਾਵੈ, ਤਾਂਤੇ ਧਨੀ ਭਯੋ ਹਟੇ ਹੋ ਗਿਆ ਕੰਗਾਲ ਹੈ।
ਭਾਈ ਗੋਂਦਾ ਕਾਬਲ 'ਚ ਸਿੱਖਨਿ ਸੋਂ ਪ੍ਰੀਤ ਕਰੈ, ਧਿਆਨ ਗੁਰੂ ਧਰੈ ਨਹੀ ਚਰਨ ਛੁਟਾਲ ਹੈ ॥੪੧॥
ਲੰਗਰ ਚਲਾਵੋ ਗੁਰੂ ਸਿੱਖਨਿ ਕੋ ਆਗਯਾ ਕਰੈ, ਨਾਮੁ ਜਾਪੁ ਜਪੋ ਮਨ ਗੁਰਮੁਖ ਨੀਤ ਹੈ।
ਰਾਜੇ ਹਾਥੀ ਮੰਗਣ ਹੰਕਾਰੀ ਹੋਇ ਗੁਰਾਂ ਪਾਸੋਂ, ਮੱਲਣ ਕੋ ਭੇੜ ਕਰ ਬਲ ਪਿਖ ਪ੍ਰੀਤ ਹੈ।
ਰਿਆਸਤਾਂ ਨੂੰ ਭੇੜ, ਚਕ ਸਾਰੇ ਹੀ ਪਹਾੜ ਕਰ, ਪੀਸ ਪੀਸ ਮਾਰੈ ਗੁਰੂ ਆਗਯਾ ਜੇ ਕੀਤ ਹੈ।
ਸੁਣ ਰਾਜੇ ਕੰਬ ਗਏ ਦੋਵੇਂ ਗੁਰੂ ਸਿਖ ਭਏ, ਭੀਮ ਚੰਦ ਪਿਤਾ ਤੇ ਹੰਡੂਰੀਆ ਪ੍ਰਤੀਤ ਹੈ ॥੪੨॥
ਭਗਤ ਭਗਵਾਨ ਆਯੋ ਗੁਰ ਕੇ ਪ੍ਰੇਮ ਲਾਯੋ, ਬਾਲੂ ਹਸਨਾ ਤੇ ਆਦਿ ਸਿਖ ਗੁਰ ਸੇਵਤੇ।
ਸ੍ਰੀ ਅੰਮ੍ਰਿਤਸਰ ਜੀ ਗੁਰੂ ਹਰਿ ਰਾਇ ਆਏ, ਕਰ ਇਸ਼ਨਾਨ ਦਰਬਾਰ ਗੁਰ ਦੇਵਤੇ।
ਪ੍ਰਸ਼ਾਦਿ ਭੇਟ ਕਰ ਅਰਦਾਸ ਵਰਤਾਇ ਦੀਨ, ਕਰ ਪ੍ਰਕਰਮਾ ਤਖਤ ਸੋ ਲੇਵਤੇ।
ਸਰਬ ਸਥਾਨ ਗੁਰੂ ਯਾਤਰਾ ਪ੍ਰੇਮ ਕਰੀ, ਸੰਗਤਿ ਕੋ ਦਰਸ ਦੇ ਆਨੰਦ ਉਪੇਵਤੇ ॥੪੩॥
†ਪੰਚ ਸਰ ਮੱਜਨ ਕੈ ਬਾਈ ਸੈ ਸਵਾਰ ਸੰਗ, ਕਛੁ ਦਿਨ ਰਹੇ ਸਤਿਨਾਮੁ ਕੋ ਜਪਾਵਤੇ।
ਤਖਤ ਅਕਾਲ ਹਰਿ ਮੰਦਰ ਪਰਸ ਕਰ, ਤਾਰਨ ਤਰਨ ਆਏ ਦਰਸ਼ਨ ਪਾਵਤੇ।
ਸ੍ਰੀ ਖਡੂਰ ਯਾਤਰਾ ਕੈ ਮਨ ਕੋ ਅਨੰਦ ਧਰ, ਸ੍ਰੀ ਗੋਇੰਦ ਵਾਲ ਆਇ ਬਾਵਲੀ ਦਿਸਾਵਤੇ।
ਕਰ ਇਸ਼ਨਾਨ ਜਪੁ ਪਾਠ ਪ੍ਰਸ਼ਾਦ ਕੀਨ, ਸੰਗਤਿ ਦਰਸ ਪਾਇ ਭਾਵਨਾ ਪੁਰਾਵਤੇ ॥੪੪॥

†ਪੰਜ ਸਰੋਵਰਾਂ ਵਿਚ।

ਬਾਈ ਸੈ ਸਵਾਰ ਸੰਗ ਬਿਆਸ ਕੇ ਕਿਨਾਰੇ ਟਿਕੇ, ਤੁਪਕ ਤੜਾਕ ਕਰੈ ਸਤਿਗੁਰ ਸੇਵਤੇ।
ਪਾਈ ਹੈ ਔਰੰਗੇ ਦਿੱਲੀ ਸ਼ਾਹ ਜਹਾਂ ਕੈਦ ਕਰ, ਬਾਕੀ ਦੇ ਭ੍ਰਾਤ ਭੀ ਦਬਾਇ ਕਰ ਲੇਵਤੇ।
ਦਾਰਾ ਗੁਰ ਸ਼ਰਨ ਕੋ ਆਇ ਕਰ ਸਿਖ ਭਯਾ, ਸ਼ੋਕ ਨਾਮਾ ਲਿਖ ਕਰ ਦਿਤਾ ਹਰਿ ਭੇਵਤੇ।
ਗੁਰੂ ਕਹਾ ਜੇ ਕਹੇਂ ਸ਼ਾਹੀ ਤੈਨੂੰ ਦੇ ਦਈਏ ਫੌਜ ਨਾਲ ਭੇਜ ਜਿਤ ਔਰੰਗ ਜ਼ੇਵਤੇ ॥੪੫॥
ਨਹੀਂ ਮੈ ਸ਼ਾਹੀ ਲੈਣੀ ਦੁਨੀਆਂ ਦੀ ਚਾਰ ਦਿਨ, ਦੇਵੋ ਪ੍ਰਲੋਕ ਸ਼ਾਹੀ ਜੇ ਤਉ ਕ੍ਰਿਪਾਲ ਹੋ।
ਸੁਣ ਪ੍ਰਸੰਨ ਹੋਏ ਦਿਤਾ ਸੁਖ ਆਤਮਾ ਦਾ, ਹੋਇਆ ਬੇਫਿਕਰ ਮਨ ਸ਼ੋਕ ਤਾਂਈਂ ਟਾਲ ਹੋ।
ਔਰੰਗੇ ਨੇ ਵਧੀਕੀ ਕਰੀ ਕਤਲ ਕਰਾਇ ਦਿਤਾ, ਸਰਮੱਦ ਆਦਿ ਕੀਤੇ ਨਾਸ ਤੱਤਕਾਲ ਹੋ।
ਮਥਰਾ ਤੇ ਜੈਪੁਰ ਪੁਸ਼ਕਰ ਕਾਸ਼ੀ ਆਦਿ, ਅਜਮੇਰ ਪ੍ਰਾਗ ਰਾਜ ਹਿੰਦੂ ਮਾਰੇ ਜਾਲ ਹੋ ॥੪੬॥
ਕਾਜ਼ੀਆਂ ਤੇ ਮੁਲਾਂ ਨੇ ਔਰੰਗੇ ਨੂੰ ਪ੍ਰੇਰਿਆ ਸੀ, ਸਤਿਗੁਰ ਤਾਂਈਂ ਸੱਦਾ ਭੇਜ ਦਿਤਾ ਖਾਸ ਹੈ।
ਸ਼ਾਹੀ ਦੂਤ ਗੁਰਾਂ ਪਾਸ ਆਇਕੇ ਸੁਣਾਈ ਸੁਧ, ਸੱਦਦਾ ਔਰੰਗਾ ਚਲੋ ਆਪ ਉਸ ਪਾਸ ਹੈ।
ਦਿੱਲੀ ਜਾਣ ਲਈ ਗੁਰਾਂ ਕੀਤੀ ਹੈ ਵਿਚਾਰ ਤਬ, ਅਸੀਂ ਦੇਣਾ ਸੁਭਾ ਨਹੀਂ ਦਰਸ਼ਨੁ ਰਾਸ ਹੈ।
ਤ੍ਰੇਹਣਿ ਤੇ ਭੱਲੇ ਸੋਢੀ ਬੇਦੀਆਂ ਬੁਲਾਇ ਕਹਾ, ਦਿੱਲੀ ਕੋਊ ਜਾਵੇ ਧਾਰੇ ਸ਼ਕਤੀ ਜੋ ਆਸ ਹੈ॥੪੭॥
ਨੀਵੀਆਂ ਸੋ ਪਾਇ ਗਏ ਬੋਲਿਆ ਕੋਈ ਨ ਮੁਖੋਂ, ਡਰਤ ਤੁਰਕ ਪਾਸੋਂ ਡਾਰੇ ਨਹਿ ਫਾਸ ਹੈ।
ਹਰੀਆਂ ਬੇਲਾਂ ਹੋਇ ਪ੍ਰਭੁ ਕੀਰਤ ਪੁਰ ਆਏ, ਸਭ ਸੰਗਤਾਂ ਕੇ ਮਨ ਦਰਸ਼ਨ ਆਸ ਹੈ।
ਰਾਮ ਕੌਰ ਮਾਤਾ, ਸੁਤ ਸ੍ਰੀ ਰਾਮ ਰਾਇ ਭਯੋ, ਸ੍ਰੀ ਹਰਿ ਕ੍ਰਿਸ਼ਨ, ਕਿਸ਼ਨ ਕੌਰ ਕੇ ਪ੍ਰਕਾਸ਼ ਹੈ।
ਦੋਇ ਸੁਤ ਬੰਸ ਭਯੋ ਬਾਕੀ ਮਾਤਾ ਪ੍ਰੇਮ ਰੰਗੀ, ਦੀਆ ਸੰਤੋਖ ਮਹਾਂ ਗਿਆਨ ਮਨ ਬਾਸ ਹੈ ॥੪੮॥
ਔਰੰਗੇ ਨੇ ਚੜ੍ਹਾਈ ਫੌਜ ਸੂਬਾ ਸੰਗ ਚੜ੍ਹ ਆਇਆ,ਦੂਜੀ ਮਜ਼ਲ ਵਿਚ ਸੂਲ ਸੰਗ ਸੂਬਾ ਮੋਇਆ।
ਫੇਰ ਹੋਰ ਫੌਜ ਚੜ੍ਹੀ ਲੜ ਆਪ ਬੀਚ ਮਰੀ, ਸਤਿਗੁਰ ਰਾਖਾ ਕਰਤਾਰ ਆਪ ਹੋਇਆ।
ਅਨਿਕ ਵਾਰ ਧਾਵਾ ਕਰ ਦਿੱਲੀਓਂ ਚੜ੍ਹਤ ਸੂਬੇ, ਰਾਹਿ ਵਿਚ ਮਰੇ ਪੁਰ ਕੀਰਤ ਨ ਜੋਇਆ।
ਸਤਾਰਾਂ ਹੱਲੇ ਕਰਕੇ ਔਰੰਗਾ ਸ਼ਰਮਿੰਦਾ ਭਯੋ, ਸ੍ਰੀ ਗੁਰੂ ਪਕੜ ਨ ਸਾਕੇ ਦੁਖ ਰੋਇਆ ॥੪੯॥
ਕਾਜ਼ੀਆਂ ਮੌਲਾਣਿਆਂ ਨੇ ਆਖਿਆ ਗਰੀਬੀ ਫੜੋ, ਬੇਨਤੀ ਦੇ ਸਾਥ ਗੁਰਦੇਵ ਕੋ ਮੰਗਾਈਏ।
ਕਰਾਮਾਤ ਜ਼ਾਹਰ ਹੈ ਜ਼ੋਰ ਨ ਹਮਾਰਾ ਚੱਲੈ, ਸੁਣ ਕੇ ਔਰੰਗੇ ਬਿਨੈ ਪੱਤਰ ਪਠਾਈਏ।
ਸ੍ਰੀ ਗੁਰੂ ਖੋਟਾ ਜਾਣ ਆਪ ਨ ਤਿਆਰਾ ਕੀਓ, ਹੁਕਮ ਨਾਮਾ ਭੇਜ ਰਾਤ ਸੁਪਨਾ ਦਿਖਾਈਏ।
ਦੇਖਿਆ ਔਰੰਗੇ ਤਬ ਵਿਸ਼ਟਾ ਕੀ ਟੋਕਰੀ ਹੈ, ਸਿਰ ਉਤੇ ਚਾਈ ਆਪ ਭੰਗੀ ਜੋਨਿ ਪਾਈਏ ॥੫੦॥
ਦਾਰਾ ਪਾਤਸ਼ਾਹ ਭਯੋ ਭਿਸ਼ਤ ਤਖ਼ਤ ਬੈਠ, ਐਸੀ ਕਰਾਮਾਤ ਗੁਰੂ ਸੁਪਨੇ ਦਿਖਾਈਐ।
ਲੱਜਤ ਬਹੁਤ ਹੋਆ ਬੋਲ ਨ ਸੁਣਾਵੇ ਕਿਸੇ, ਸ੍ਰੀ ਹਰਿ ਰਾਇ ਪ੍ਰਭੁ ਸ਼ਕਤੀ ਸੁਨਾਈਐ।
ਸ੍ਰੀ ਹਰਿਕ੍ਰਿਸ਼ਨ ਜੀ ਅਜਰ ਜਰਨ ਵਾਰੇ, ਪ੍ਰੇਮ ਰੰਗ ਮਗਨ ਹੈ ਮਨ ਨਿਰਮਾਈਐ।
ਬਾਣੀ ਸਹਿ ਪ੍ਰੇਮ ਪੜੈ ਮਾਨ ਅਪਮਾਨ ਹਰੇ, ਸੁਖ ਦੁਖ ਸਮ ਜਰੈ ਗੁਰ ਮਨ ਭਾਈਐ ॥੫੧॥
ਸ੍ਰੀ ਰਾਮ ਰਾਇ ਭੇਜ ਦਿਤੇ ਕਰਾਮਾਤ ਦੇਇ, ਜਾਇ ਕੇ ਦਿਖਾਵੋ ਸੁਤ ਛੇਤੀ ਮੁੜ ਆਵਨਾ।
ਮਿਲੇ ਹੈਂ ਔਰੰਗੇ ਤਾਂਈਂ ਤਿਨ ਕਰਾਮਾਤ ਮੰਗੀ, ਲਗੇ ਹੈਂ ਦਿਖਾਵਨੇ ਨਾ ਕਰਿਆ ਸੰਕਾਵਨਾ।
ਬਕਰਾ ਜਿਵਾਇਆ ਤੇ ਬਿਖ ਕੀ ਪੁਸ਼ਾਕ ਗਹੀ, ਖਾਣੇ ਫੁਲ ਦੀਏ, ਖੂਹ ਉਪਰ ਬੈਠਾਵਨਾ।
ਮੱਕੇ ਦੇ ਫਲ ਦੀਏ, ਚਾਹਤ ਬੇਗਮ ਕਹੀ, ਪਦਮਨੀ ਜਾਤ, ਦੋਇ ਚੰਦ ਦਿਖਰਾਵਨਾ ॥੫੨॥

ਤੋਸ਼ੇ ਖਾਨੇ ਗਿਣੇ, ਕਰ ਸ਼ੇਰ ਕੋ ਸ਼ਿਕਾਰ ਦੀਓ, ਬਾਜ ਤੇ ਜਨਮ, ਕਲਪ ਫਲ ਫੂਲ ਪਾਇਆ ।
ਕੇਸ ਕਾਲੇ ਕਰੇ ਸਭ, ਜਮਨਾ ਤੇ ਤੁਰੇ ਤਬ, ਗੜ੍ਹੇ ਬੰਦ ਕੀਨ, ਹਾਥੀ ਮਸਤ ਹਟਾਇਆ ।
ਜੀਭ ਬੰਦ ਕਰ ਦੀਨ, ਦਿਨੇ ਤਾਰੇ ਪ੍ਰਗਟੇ ਹੈਂ, ਬਾਜ਼ੀ ਜਿਤੀ, ਮਰੀ ਮੇਟ, ਬੱਦਲ ਕੀ ਛਾਇਆ ।
ਪੀੜਾ ਪਰਸੂਤ ਹਰੀ, ਅੱਲਾ ਦੀਨ ਮੌਤ ਮਰੀ, ਸੁਪਨਾ ਤੇ ਬੇੜੀ ਜੋੜ, ਅੰਜਨ ਪੁਵਾਇਆ ॥੫੩॥

ਗਊ ਹੈ ਜਿਵਾਈ, ਚੋਰ ਤਸਬੀ ਦਾ ਦੀਆ ਦਸ,ਮੋਤੀ ਦੀਆ, ਖਾਧਾ ਭਾਖ, ਕੀਆ ਪਰੇਸ਼ਾਨ ਹੈ ।
ਖਟ ਰੁਤ ਮੇਵੇ, ਅੱਗ ਉਤੇ ਬਾਗ ਲਾਇ ਦੀਏ, ਠੰਢੀ ਹੈ ਪਵਨ ਤੇ ਸਮਾਧੀ ਲਗਵਾਨ ਹੈ ।
ਦਰਿਆਈ ਘੋੜਾ, ਭੂਮ ਉਚੀ ਤੋਂ ਕਰ ਦਿੱਤੀ, ਚੌਕੀ ਦੇ ਹੇਠੋਂ ਪੋਥੀ ਪੱਤਰੇ ਕਢਾਨ ਹੈ ।
ਜੰਦਰੇ ਤਾ ਖੋਲ, ਜੋ ਸ਼ਰਾਬ ਮਾਸ ਦੂਧ ਦਾਲ, ਬਿਨਾਂ ਹੀ ਕਹਾਰਾਂ ਤੋਂ ਸੁ ਪਾਲਕੀ ਚਲਾਨ ਹੈ ॥੫੪॥
ਐਸੇ ਮੇਲ ਭਯੋ ਰਾਮਰਾਇ ਜੀ ਦਿਖਾਵਤ ਹੈ, ਸ਼ਾਹਨਿ ਕੇ ਸ਼ਾਹ ਕਹੇ ਕੂੜੇ ਸੁਲਤਾਨ ਕੋ ।
ਡੇਹਰਾ ਦੂਨ ਜਗ੍ਹਾ ਦੀਨ ਰਾਮਰਾਇ ਪਰਚੇ ਹੈਂ, ਸਤਿਗੁਰ ਦਾਤ, ਭੁੱਲਾ ਆਪਨੀ ਪਛਾਨ ਕੋ ।
ਮਿਟੀ ਮੁਸਲਮਾਨ ਕੀ ਤੋਂ ਬੇਈਮਾਨ ਕਹਿ ਦਿੱਤੀ, ਸ਼ਾਹ ਨੂੰ ਪ੍ਰਸੰਨ ਹਿਤ ਤੁਕ ਉਲਟਾਨ ਕੋ ।
ਭਈ ਹੈ ਖ਼ਬਰ ਗੁਰਦੇਵ ਜੀ ਨਰਾਜ਼ ਹੋਏ, ਮੰਗਵੀਂ ਤਾਕਤ ਲੇਇ ਖਰਚੀ ਮਹਾਨ ਕੋ ॥੫੫॥

ਜੇਕਰ ਤੂ ਚਾਹਿਤ ਦਿਖਾਵਤ ਤੋ ਗੋਰ ਜਲੇ, ਬਾਣੀ ਤੁਕ ਕਿਉਂ ਕਰੀ ਉਲਟ ਸੁ ਦੋਸ਼ ਹੈ ।
ਰਾਮ ਰਾਇ ਸਾਡੇ ਪਾਸੋਂ ਕਰਾਮਾਤ ਲੇਇ ਕਰ, ਖਰਚੀ ਹੈ ਭੈ ਬਿਨਾ ਹਟਿਆਨ ਓਸ ਹੈ ।
ਗੁਰੂਬਾਣੀ ਬਦਲੀ ਦਾ ਫਲ ਇਹ ਤੁਝ ਤਾਂਈਂ, ਸਾਥੋਂ ਬੇਮੁਖ ਹੋਯਾ ਆਵੇ ਨਹੀ ਰੋਸ ਹੈ ।
ਤੂ ਨ ਅਧਿਕਾਰੀ ਰਿਹਾ ਖੁਸ਼ਾਮਤੀ ਔਰੰਗੇ ਥੀਆ, ਵੇਪਰਵਾਹੁ ਨਹੀ ਰਿਹਾ ਅਫਸੋਸ ਹੈ ॥੫੬॥
ਰਾਮ ਰਾਇ ਤੁਰਕ ਕੋ ਕਰਿਆ ਪ੍ਰੇਮ ਬਹੁ, ਲਈ ਹੈ ਜਗੀਰ ਮਨ ਭਾਵਤੀ ਸੋ ਏਸ ਤੇ ।
ਗੁਰੂ ਮੁਖ ਲਾਗੋ ਨਹੀ ਤਿਆਗਿਆ ਗੁਰੂ ਕੇ ਘਰੋਂ, ਹੋ ਗਿਆ ਸੀ ਮਾਨੀ ਖੁਸ਼ਾਮਤੀ ਕੇ ਭੇਸ ਤੇ ।
ਲਾਹੌਰ ਗਿਆ ਸੁਣ ਗੁਰ ਹੁਕਮ ਪਠਾਇਆ ਹੈ, ਸਾਡਾ ਸਿਖ ਟਕਾ ਪੈਸਾ ਨਹੀ ਇਸ ਦੇਸ ਤੇ ।
ਲਹੌਰੀਆਂ ਭੀ ਕਰੀ ਗੁਰ ਆਗਿਆ ਭੀ ਸਿਰ ਧਰੀ,ਰਾਮ ਰਾਇ ਹੋ ਗਿਆ ਉਦਾਸ ਆਈ ਪੇਸ਼ ਤੇ ।੫੭।

ਸ੍ਰੀ ਹਰਿ ਰਾਇ ਆਏ ਸ੍ਰੀ ਕਰਤਾਰ ਪੁਰ, ਵਸਣੇ ਦੀ ਕਥਾ ਗੁਰੂ ਅਰਜਨ ਵਸਾਇਆ ।
ਭਾਈ ਭਗਤੂ ਸ਼ਾਦੀ ਕਰ ਪ੍ਰਲੋਕ ਗਮਨੇ ਹੈਂ, ਅਤੀਸਾਰ ਦੂਧ ਗਾਇ ਚੋਰੀ ਕਾ ਪਿਲਾਇਆ ।
ਮਾਲਵੇ ਚਿ ਗਏ ਗੁਰੂ ਜੈਤ ਪਿਰਾਣਾ ਬਧ ਭਯੋ, ਕੌੜੇ ਮਰਾਝ ਜ਼ਿਮੀਦਾਰ ਸਮਝਾਇਆ ।
ਦਿਤਾ ਹੈ ਮਰਾਝ ਭੀ ਵਸਾਇ ਗੁਰ ਸਤਵੇਂ ਨੇ,ਕਾਲੇ ਦੇ ਭਤੀਜੇ ਰਾਜ ਰਿਆਸਤਾਂ ਦਾ ਪਾਇਆ।੫੮।

ਨਾਭਾ ਪਟਿਆਲਾ ਸੰਗਰੂਰ ਗੁਰਦੇਵ ਦੀਏ, ਐਸੇ ਗੁਰੂ ਹਰੀ ਰਾਏ ਮਹਾਰਾਜੇ ਕੀਨ ਹੈ ।
ਬਾਈਆ ਭੀ ਮਾਫੀ ਕੀਆ ਕਾਲੇ ਪੁੱਤਾਂ ਤਾਈਂ ਦੀਆ,ਮਾਲਵਾ ਪਵਿਤ ਕੀਆ ਨਾਮੁ ਦਾਨ ਦੀਨ ਹੈ ।
ਰੰਕਾਂ ਤੋਂ ਜੋ ਰਾਜੇ ਕਰੇ ਪਲਕ ਦੇ ਵਿਚ ਗੁਰਾਂ, ਸਤਿਨਾਮੁ ਮੰਤਰ ਦੇ ਕੀਏ ਲਿਵ ਲੀਨ ਹੈ ।
ਪੁਸ਼ਤਾਂ ਲੌ ਰਾਜ ਕਰੈ ਸਿਖੀ ਜੋ ਲਗ ਧਰੈ, ਸਤਿਗੁਰ ਬਖਸ਼ਸ਼ ਨਿਤ ਨਵੀਂ ਚੀਨ ਹੈ ॥੫੯॥
ਜੱਸੇ ਦੀ ਮੌਤ ਭਈ ਟਿੱਚਰ ਦਾ ਫਲ ਪਾਇਆ, ਗੌਰੇ ਨੂੰ ਸਰਾਪ ਹੋਏ ਇਕ ਸੌ ਐਨ ਹੈ ।
ਗੌਰਾ ਬਖਸ਼ੌਣ ਹਿਤ ਇਕ ਕੋਸ ਪੀਛੇ ਰਹੇ, ਸਤਿਗੁਰ ਬਖਸ਼ੇ ਹੈਂ ਮਨ ਰਖ ਚੈਨ ਹੈ ।
ਮਾਲਵੇ ਤੋਂ ਗੋਬਿੰਦਵਾਲ ਦਰਸ ਪਰਸ ਕਰ, ਕੀਰਤ ਪੁਰੀ ਮੇ ਆਏ ਸ੍ਰੀ ਗੁਰੂ ਸੈਨ ਹੈ ।
ਮਹਿਲ ਪੀਛੇ ਆਤ ਡੇਰੇ, ਤੁਰਕਾਂ ਦੀ ਫੌਜ ਹੇਰੇ, ਸਤਿਗੁਰ ਸ਼ਾਂਤਿ ਰਹਿਣਾ ਛੇਵੇਂ ਗੁਰ ਬੈਨ ਹੈ ।੬੦।

ਰਾਹ ਵਿਚ ਤੁਰਕਾਂ ਨੇ ਘੇਰੇ ਡੋਰੇ, ਸਿਖ ਕੁਝ, ਭਾਈ ਗੌਰੇ ਜੰਗ ਕਰ ਤੁਰਕ ਭਜਾਏ ਹੈ।
ਸਿੱਖ ਅਤੇ ਡੋਰੇ ਗੁਰ ਮਹਿਲ ਬਚਾਏ ਆਂਦੇ, ਦੇਖ ਗੁਰ ਬਖਸ਼ੇ ਸਰਾਪ ਸੋ ਜਾਏ ਹੈ।
ਪੁਰੀ ਕਰਤਾਰ ਗਏ ਦਿਜ ਸੁਤ ਮੋਇਆ ਸੀ, ਜੀਵਣ ਭਗਤੂ ਦੇ ਸੁਤ ਪ੍ਰਾਨ ਦੇ ਬਚਾਏ ਹੈ।
ਗੰਗ ਸ਼ਕਰ ਕਥਾ ਭਈ ਖੂਹਾ ਗੁਰ ਪੰਜਵੇਂ ਕਾ, ਧੀਰ ਮਲ ਕਿਹਾ ਰਾਮ ਰਾਇ ਕਿਉਂ ਤਜਾਏ ਹੈ।੬੧।
ਉਤਰ ਗੁਰਦੇਵ ਦੀਆ ਜਿਸ ਹੀ ਕੇ ਭਾਗ ਹੋਹਿ, ਸੋਈ ਗੁਰਿਆਈ ਪਾਵੈ ਸੁਣੋ ਕਰ ਧਿਆਨ ਕੋ।
ਸ੍ਰੀ ਹਰਿ ਕ੍ਰਿਸ਼ਨ ਕੀ ਪ੍ਰੀਤ ਬਹੁ ਨਾਮ ਮਹਿ, ਨਿਰ ਅਹੰਕਾਰ ਮਨ ਨੀਵਾਂ ਧਰੇ ਗਿਆਨ ਕੋ।
ਆ ਗਏ ਕੀਰਤਪੁਰ ਹਰਿ ਰਾਇ ਸਤਿਗੁਰ, ਚੜ੍ਹਿਆ ਔਰੰਗਾ ਗੁਰ ਘਰ ਪਰਖਾਨ ਕੋ।
ਮਰ ਗਈਆਂ ਬੇਗਮਾਂ ਸੁਣ ਮੁੜ ਦਿੱਲੀ ਗਿਆ, ਕਰੇ ਵੈਰ ਗੁਰੂ ਘਰ ਹਾਰਿਆ *ਨਿਦਾਨ ਕੋ ॥੬੨॥
ਬਾਹਰ ਸਿਕਾਰ ਗਏ ਸਿਖੀ ਹੈ ਜਹਾਜ਼ ਸਮ, ਮਗਰ ਮਸੰਦਾਂ ਫੋੜ ਦੀਨਾ ਇਵ ਜਾਨੀਏ।
ਸਾਬਤ ਜਹਾਜ਼ ਗੁਰੂ ਦਸਮੇਂ ਸਰੂਪ ਕਰੈਂ, ਪੰਜ ਪਿਆਰੇ ਖਾਲਸਾ ਗ੍ਰੰਥ ਗੁਰ ਮਾਨੀਏ।
ਬਾਨੀ ਸਹਿ ਪ੍ਰੇਮ ਪੜ੍ਹੋ ਅਦਬ ਅਪਾਰ ਰਖੋ, ਗੋਡੇ ਚੋਟ ਲਗੀ ਸਹਿ ਉਠੇ ਸੁਣ ਬਾਨੀਏ।
ਸ੍ਰੀ ਹਰਿ ਕ੍ਰਿਸ਼ਨ ਜੀ ਬਾਲਕ ਅਵਸਥਾ ਮੇਂ, ਪ੍ਰੀਤ ਪ੍ਰਤੀਤ ਜਿਸ ਗੁਰਾਂ ਮੇਂ ਮਹਾਨੀਏ ॥੬੩॥
ਕਾਲਾ ਤੇ ਕਰਮ ਚੰਦ ਤਾਰੇ ਸੇਵ ਕਰਤ ਭੇ, ਸ੍ਰੀ ਹਰਿ ਰਾਇ ਜੀ ਕੇ ਵਰ ਦਾਨ ਰਾਜ ਹੈ।
ਸੰਤੂ ਜੀ ਗੁਰਮੁਖ ਹੈ ਮੰਤਾ ਮਨ ਮਤ ਖੋਈ, ਜੰਤਾ ਸਿਖ ਸਨਮੁਖ ਮਹਾਰਾਜ ਸਾਜ ਹੈ।
ਸਉਜਾ ਤੇ ਕੁਤਬ ਦੀਨ ਜੱਸਾ ਵਲੀ ਪੀਰ ਹੋਏ, ਸੁੱਧਾ ਸਿਖ ਨਾਮੁ ਜਪੇ ਲੰਗਰ ਬਿਰਾਜ ਹੈ।
ਮਲੰਗ ਹੈ ਫਕੀਰ ਇਕ ਸੁਥਰਾ ਸੁਜਾਨ ਪਿਖ, ਸੂਜਾ ਤੇ ਮੁਹੱਬਤ ਜੋ ਫੂਲ ਕੇ ਮਹਿਰਾਜ ਹੈ ॥੬੪॥
ਲੋਡ ਘਰੀਆ ਸਿਖ ਭਯੋ ਬਿੰਝੂ ਬਿੰਦਾ ਸੁਖ ਜਯੋ, ਖੇਮਾ ਤਰਖਾਨ ਮੰਨਾ ਧੰਨਾ ਕੁਰਬਾਨ ਹੈ।
ਬੇਨਵਾ ਦਰਵੇਸ਼ ਏਕ ਸਿਖਨਿ ਕੇ ਭੇਸ ਭਯੋ, ਰੌਸ਼ਨ ਜਮੀਰ ਪੀਰ ਧਿਆਨੀ ਹਿਤ ਠਾਠ ਹੈ।
ਚੰਦਰ ਨਾਥ ਹੇਵਾ ਨਾਥ ਸਮਾਲ ਨਾਥ ਸਿੱਧ ਭਏ, ਹੋ ਗਏ ਗੁਰ ਸਿੱਖ ਤਜ ਮਾਨ ਅਪਮਾਨ ਹੈ।
ਅਮਰਸ਼ਾਹ ਰਾਜਾ ਇਕ ਹੰਡੂਰੀਆ ਕਹਿਲੂਰ ਪਿਖ, ਗਯੋ ਹੰਕਾਰ ਮਲ ਪੇਖ ਬਲਵਾਨ ਹੈ ॥੬੫॥
ਭਗਤੂ ਦਾ ਬੇਟਾ ਗੌਰਾ ਜੀਵਨ ਜੀ ਉਪਕਾਰੀ, ਲਾਲ ਚੰਦ ਬਿਧੀਏ ਦਾ ਪੁਤਰ ਬਖਾਨੀਏ।
ਭਾਈ ਰਾਮ ਚੰਦ ਸੰਭੂ ਗਿਰ ਨਾਥ ਭਏ ਥੰਮ, ਭੂਪ ਸਿੰਘ ਰਾਜ ਪੂਤ ਲੀਆ ਸਨਮਾਨੀਏ।
ਮੇਹਰ ਚੰਦ ਭਗਤ ਸੰਗਤਿ ਫੇਰੂ ਰੰਗਤਿ ਹੈ, ਤਾਰਾ ਰਾਮਾ ਚੰਦਾ ਤੇ ਨਰੈਣਾ ਜੀ ਪਛਾਨੀਏ।
ਸ਼ਿਵ ਦਜਾਲ ਗੋਂਦਾ ਸਿੱਖ ਭਏ ਹੈਂ ਗੁਰਮੁਖ ਸਭ, ਕ੍ਰਿਸ਼ਨਾ ਤੇ ਇੰਦੂ ਜੋ ਮਲ ਗੁਰ ਜਾਨੀਏ ॥੬੬॥
ਜਿਤਾ ਰਾਮ ਪੰਡਿਤ ਜੀ ਭੱਟ ਨਿਰਦਾਸਾ ਇਕ, ਹਾਕਮ ਰਾਇ ਬਹਾਦੁਰ ਜੋ ਭਯੋ ਮੁਲਤਾਨ ਹੈ।
ਸੌਣ ਰਾਉ ਅਨੰਤਾ ਤੇ ਗੱਜਣ ਜਗਾਹਾ ਭਏ, ਬੰਦਾ ਜੋ ਲਾਲਾ ਸਿਖ ਬਾਣੀਆਂ ਮਹਾਨ ਹੈ।
ਪੁਰੀਆ ਤੇ ਜੋਤਾ ਸਿੰਧਾ ਸੌਲ ਸ਼ਾਹ ਏਕ ਭਯੋ, ਭਗਵਾਨ ਪੁਰੀ ਬੁੱਧਾ ਭਯੋ ਬਲਵਾਨ ਹੈ।
ਤਰਨਾ ਸੁਹੇਲਾ ਤੇ ਬਸੰਤਾ ਮਹੇਲਾ ਜਾਨ, ਗੁਰ ਸਨਮੁਖ ਪਾਈਆ ਪੈਵਾ ਤੇ ਨਿਧਾਨ ਹੈ ॥੬੭॥
ਅਨਗਨ ਤਾਰੇ ਸਿੱਖ ਮਹਿਮਾ ਅਖੰਡ ਤੇਰੀ, ਸ੍ਰੀ ਗੁਰੂ ਹਰਿ ਰਾਇ ਕਰਾਂ ਕੀ ਬਖਾਨ ਮੈ।
ਬਾਬੇ ਬੁੱਢੇ ਜੀ ਕੇ ਸੁਤ ਭਾਨਾ ਸਰਬੱਗ ਭਏ, ਤਾਕੇ ਆਗੇ ਸੁਤ ਭਾਈ ਸਰਵਣ ਸੁਨਾਨ ਮੈ।
ਸਰਵਣ ਕੇ ਜਲਾਲ ਭਏ ਝੰਡਾ ਤਿਸ ਪੁਤਰ ਹੈ, ਸ੍ਰੀ ਹਰਿ ਰਾਇ ਢਿਗ ਰਹਿਤ ਸੁਜਾਨ ਮੈ।
ਝੰਡਾ ਗੁਰ ਸੇਵ ਕਰੇ ਰਹਿਤ ਪ੍ਰੇਮ ਸੰਗ, ਸੁਤ ਗੁਰਦਿੱਤਾ ਅਜੇ ਬਾਲਕ ਅੰਞਾਨ ਮੈ ॥੬੮॥

*ਅੰਤ ਨੂੰ।

ਇਉਂ ਪੀੜ੍ਹੀ ਏਨ੍ਹਾਂ ਸੰਦੀ ਗੁਰੂ ਜੀ ਕੇ ਨਾਲ ਰਹੀ,ਰਾਮ ਕੌਰ ਆਗੇ ਹੋਇ ਮਹਾਂ ਬ੍ਰਹਮ੍ ਗਿਆਨ ਹੋ।
ਸ੍ਰੀ ਹਰਿ ਕ੍ਰਿਸ਼ਨ ਕੋ ਗਿਆਨ ਦੀਓ ਸਤਿਗੁਰ, ਲਗੀ ਲਿਵ ਸੁਣ ਸੁਖ ਦਾਨ ਭਗਵਾਨ ਹੋ।
ਪੇਖ ਕੇ ਗਿਆਨ ਸੁਤ ਪ੍ਰੇਮ ਮੇ ਮਗਨ ਭਯੋ, ਸਤਿਗੁਰ ਚਾਹਤ ਭੇ ਗੁਰਤਾ ਕੋ ਦਾਨ ਹੋ।
ਚਾਰੋਂ ਦਿਸ ਹੂੰ ਕੀ ਸਿੱਖ ਸੰਗਤਾਂ ਬੁਲਾਇ ਲਈ, ਸੋਢੀ ਬੇਦੀ ਤ੍ਰੇਹਣ ਤੇ ਭੱਲੇ ਸੁਖਵਾਨ ਹੋ ॥੬੯॥
ਬਾਈ ਸੌ ਸਵਾਰ ਸਭ ਸ਼ਸਤ੍ਰ ਪਹਿਰ ਆਏ, ਸਤਿ ਸੰਗਤਿ ਕੋ ਗੁਰ ਕੀਤਾ ਫੁਰਮਾਨ ਤੇ।
ਭਈ ਬਹੁ ਭੀਰ ਜਬ ਆ ਗਿਆ ਤਿਹਾਵਲ ਹੈ,ਰਾਮਰਾਇ ਤਿਆਗ ਦਿਤਾ ਬਾਣੀ ਉਲਟਾਨ ਤੇ।
ਸ੍ਰੀ ਹਰਿ ਕ੍ਰਿਸ਼ਨ ਜੀ ਗੁਰੂ ਹੈ ਜਗਤ ਭਏ, ਆਨ ਕੈ ਨਿਵਾਵੋ ਸੀਸ ਚੌਰ ਸੀਸ ਠਾਨ ਤੇ।
ਆਪ ਗੁਰੂ ਉਠੇ ਤਬ ਪੈਸੇ ਪੰਚ ਨਲੀਏਰ, ਕਰ ਪ੍ਰਕਰਮਾ ਕੋ ਬੰਦਨਾ ਬਖਾਨਤੇ ॥੭੦॥
ਮੇਰਾ ਹੈ ਸਰੂਪ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ, ਬਾਲ ਬੈਸ ਜਾਨ ਨਹੀ ਭਰਮ ਕਰਾਵਨਾ।
ਬਾਲ ਜਿਵੇਂ ਸੂਰਜ, ਪ੍ਰਕਾਸ਼ ਕਰੇ ਤਮ ਹਰੇ, ਤੈਸੇ ਅਗਿਆਨ ਇਨ ਵਾਕਨਿ ਤੇ ਜਾਵਨਾ।
ਸਭ ਤਬ ਸੰਗਤਾਂ ਨੇ ਭੇਟ ਧਰੀ ਗੁਰੂ ਅੱਗੇ, ਵਾਰ ਵਾਰ ਬੰਦਨਾ ਕੋ ਕਰਤ ਸੁਹਾਵਨਾ।
ਸ੍ਰੀ ਹਰਿ ਰਾਇ ਜੀ ਕੀ ਜੋਤਿ ਦਿਪੈ ਗੁਰੂ ਮਾਹਿ, ਪੇਖ ਪੇਖ ਸੰਗਤਿ ਅਨੰਦ ਜਸ ਗਾਵਨਾ ॥੭੧॥
ਸਤਿਗੁਰੂ ਹਰਿ ਰਾਇ ਜੋਤਿ ਮੇ ਸਮਾਣ ਚਾਹਾ, ਮਹਿਲਾਂ ਕੋ ਨਿਕਟ ਬੁਲਾਇ ਸਮਝਾਇਆ।
ਨਾਮੁ ਸਾਥ ਪ੍ਰੀਤ ਲਾਵੋ ਮੇਰੇ ਸਾਥ ਰਹੋ ਮਿਲ, ਸੰਗਤਿ ਕੇ ਬੀਚ ਦੀਆ ਦਰਸ ਸਵਾਇਆ।
ਬਸਤ੍ਰ ਕੋ ਪਾਇ ਮੁਖ, ਸਮਾਇ ਸਚ ਖੰਡ ਗਏ, ਦੇਵ ਜੈ ਜੈ ਕਰੇ ਫੁਲ ਬਰਸਾਇਆ।
ਤਨ ਕੋ ਸ਼ਨਾਨ ਕਰਾ ਚੰਦਨ ਕੀ ਚਿਤਾ ਰਚ, ਊਪਰ ਗੁਰੂ ਕੀ ਦੇਹਿ ਜਬ ਪੌਢਾਇਆ ॥੭੨॥
ਭਯੋ ਹੈ ਅਲੋਪ ਤਨ ਅਗਨੀ ਬਲਤ ਸ਼ਾਂਤਿ, ਨਿਕਲੇ ਨ ਕਛੂ ਸਭ ਮਨ ਬਿਰਮਾਇਆ।
ਜਨਮ ਮਰਨ ਬਿਨਾ ਸਤਿਗੁਰੂ ਆਏ ਜਗ, ਬੱਦਲ ਅਕਾਸ਼ ਲੀਨ ਤੈਸੇ ਗੁਰ ਭਾਇਆ।
ਸ੍ਰੀ ਹਰਿ ਕ੍ਰਿਸ਼ਨ ਮੇ ਆਪਨਾ ਸਰੂਪ ਮੇਲ, ਸ੍ਰੀ ਹਰਿ ਰਾਇ ਗੁਰ ਚਰਿਤ ਦਿਖਾਇਆ।
ਧੰਨ ਗੁਰੂ ਸਤਵੇਂ ਮਹਾਨ ਉਪਕਾਰੀ ਭਏ, ਦਰਸ਼ਨ ਜੀ ਦੇਵੋ ਮੇਰਾ ਮਨ ਚਹੇ ਪਾਇਆ ॥੭੩॥

ਦੋਹਿਰਾ—ਕੀਰਤਪੁਰ ਮੇ ਸਤਿਗੁਰੂ, ਜੋਤੀ ਜੋਤਿ ਸਮਾਇ।
ਸਤਾਰਾਂ ਸੈ ਅਠਾਰ ਮੇ, ਸਤਿਲੁਜ ਤੀਰ ਸੁਹਾਇ ॥੭੪॥
ਬਾਈ ਬਰਸ ਗੁਰਤਾ ਕਰੀ, ਛੇ ਮਾਹ ਦਿਨ ਬੀਸ।
ਪਾਤਸ਼ਾਹੀ ਸਤਿਗੁਰ ਕਰੀ, ਜੀਵਨ ਕੇ ਜਗਦੀਸ਼ ॥੭੫॥
ਤੀਸ ਬਰਸ ਆਯ ਅਹੇ, ਆਠ ਮਹੀਨੇ ਔਰ।
ਬੀਹ ਦਿਵਸ ਊਪਰ ਲਖੋ, ਕੱਤਕ ਬਦਿ ਨੌ ਠੌਰ ॥੭੬॥
ਸ੍ਰੀ ਸਤਿਗੁਰ ਹਰਿ ਰਾਇ ਜੀ, ਕਰਤਾ ਪੁਰਖ ਅਨੰਤ।
ਰੰਕ ਕਰੇ ਰਾਜਾ ਪ੍ਰਭੂ, ਸ਼ਾਂਤਿ ਰੂਪ ਭਗਵੰਤ ॥੭੭॥
ਦਰਸ਼ਨ ਕੀ ਮਨ ਕਾਮਨਾ, ਪੂਰੋ ਸਤਿਗੁਰ ਦੇਵ।
ਚਰਨ ਧੂਰ ਪ੍ਰੀਤੀ ਦਿਹੋ, ਨਾਮੁ ਦਾਨ ਨਿਜ ਸੇਵ ॥੭੮॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਹਰਿ ਰਾਇ ਸਾਹਿਬ ਜੀ ਮਹਾਰਾਜ ਕੀ ਸੰਕੋਚ ਕੇ ਕਥਾ ਬਰਨਨੰ ਸਤਵਾਂ ਧਿਆਇ ਸੰਪੂਰਨੰ ॥੭॥

—o—

# ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਮਹਾਰਾਜ ਦੀ ਕਥਾ

ਦੋਹਿਰਾ-

ਏਕੰਕਾਰ ਗੁਰ ਨਾਨਕੰ, ਸਤਿਗੁਰ ਅੰਗਦ ਰਾਇ।
ਅਮਰ ਦਾਸ ਕਰਤਾਰ ਤੂੰ, ਰਾਮਦਾਸ ਗੁਰ ਗਾਇ ॥੧॥
ਅਰਜਨ ਗੁਰ ਨਿਰਵੈਰ ਕੋ, ਜਪੁ ਗੁਰ ਹਰਿ ਗੋਬਿੰਦ।
ਸ੍ਰੀ ਹਰਿ ਰਾਇ ਧਿਆਈਐ, ਸ੍ਰੀ ਹਰਿ ਕ੍ਰਿਸ਼ਨ ਬਲਿੰਦ ॥੨॥
ਕਰਣ ਕਾਰਨ ਸਮਰੱਥ ਹੈ, ਆਪੇ ਆਪ ਅਨੰਤ।
ਘਟ ਘਟ ਮੇ ਬਿਆਪਕ ਤੁਹੀ, ਏਕੋ ਸ੍ਰੀ ਭਗਵੰਤ ॥੩॥
ਸ੍ਰੀ ਸਤਿਗੁਰੁ ਹਰਿ ਰਾਇ ਜੀ, ਪੂਰਨ ਗੁਰ ਸੁਖਦਾਇ।
ਕ੍ਰਿਸ਼ਨ ਕੌਰ ਗੁਰ ਭਗਤਿ ਤੇ, ਪਤਿਬ੍ਰਤ ਧਰਮ ਸੁਭਾਇ ॥੪॥
ਸਤਾਰਾਂ ਸੌ ਤੇਰਾਂ ਵਿਖੇ, ਨੌ, ਸਾਵਣ ਵਦਿ ਜੋਇ ॥
ਪੁਨਰ ਬੱਸ ਨਛਤ੍ਰੂੰ, ਕੀਰਤਪੁਰ ਅਵਿਲੋਇ ॥੫॥
ਅੰਮ੍ਰਿਤ ਵੇਲਾ ਘੜੀ ਤ੍ਰੈ, ਬਾਦਲ ਗਰਜ ਸੁਹਾਇ ॥
ਠੰਢੀ ਵਹਿਤ ਸੋ ਪੌਣ ਹੈ, ਕਛੁ ਬੂੰਦਾਂ ਬਰਖਾਇ ॥੬॥
ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ, ਪ੍ਰਗਟੇ ਹਰਿ ਅਵਤਾਰ।
ਦਸ ਦਿਸ ਮੇਂ ਪ੍ਰਕਾਸ਼ ਭਾ, ਬਿੱਜੁਲ ਤੇਜ ਨਿਵਾਰ ॥੭॥
ਮਾਤ ਲਡ਼ਾਵਤ ਪ੍ਰੇਮ ਸੋਂ, ਭਰ ਕਰ ਕੌਰੀ ਅੰਕ।
ਦੂਧ ਪੀਐ ਹਸਤੇ ਰਹੈ, ਰੋਵਤ ਨਹੀ ਮਯੰਕ ॥੮॥

ਕਬਿੱਤ-

ਸਨੇ ਸਨੇ ਬਧਤ ਸਰੀਰ ਸੁਖ ਰਾਸ ਹੂ ਕੋ, ਮਾਤਾ ਲੀਏ ਗੋਦ ਮਨ ਆਨੰਦ ਉਪਾਵਈ।
ਹਸਤ ਹਸਾਵੈ ਔਰ ਬੋਲਨੇ ਲਗੇ ਹੈਂ ਤਬ, ਸਤਿਨਾਮੁ ਜਾਪ ਮਾਤਾ ਆਦ ਮੇ ਸਿਖਾਵਈ।
ਸ੍ਰੀ ਹਰਿ ਰਾਇ ਕਬ ਪ੍ਰੇਮ ਕਰੈ ਗੋਦ ਲੇਹਿ, ਨਾਮੁ ਹਰਿ ਕ੍ਰਿਸ਼ਨ ਜੀ ਸੁੰਦਰ ਰਖਾਵਈ।
ਤੁਰਨੇ ਕੋ ਉਦੇ ਹੋਏ ਦੌੜੇਂ ਤਬ ਤਕੜੇ ਹੈਂ, ਭਾਈ ਝੰਡਾ ਅੱਖਰ ਸੁ ਗੁਰਮੁਖੀ ਪਾਵਈ ॥੯॥
ਲਏ ਸਿਖ ਅੱਖਰ ਸੋ ਨਾਵੇਂ ਜੋੜ ਕਰਤ ਭੇ, ਪੁਸਤਕ ਬਾਨੀ ਤਬ ਪੜ੍ਹਨੇ ਸੋ ਲਾਗਈ।
ਪਾਠ ਪੋਥੀਆਂ ਕਾ ਕੀਆ ਲਿਖਣ ਭੀ ਆਪ ਲਾਗੇ, ਬਾਨੀ ਬਹੁ ਸੁੰਦਰ ਸੋ ਲਿਖੈਂ ਅਨੁਰਾਗਈ।
ਸੋਹਣੀ ਅਵਾਜ਼ ਮਨ ਦ੍ਰਵਤਿ ਜੋ ਆਪਣਾ ਹੈ, ਸੁਣਨ ਕੇ ਵਾਰੇ ਕਿਉਂ ਨ ਪ੍ਰੀਤ ਮਨ ਜਾਗਈ।
ਕੀਰਤ ਕਰਨ ਸਿੱਖੇ ਛੋਟਾ ਸਾ ਸਿਰੰਦਾ ਲੇਇ, ਮਨ ਕੇ ਮੋਹਣ ਗੁਰ ਸ਼ਬਦ ਬਿਰਾਗਈ ॥੧੦॥
ਬੰਨੋ ਬੀੜ ਪਾਠ ਕਰੈਂ ਕਬ ਬਾਨੀ ਲਿਖ ਰਰੈਂ, ਕਬਹੂ ਕੀਰਤ ਕਰ ਸੰਗਤਿ ਰਿਝਾਵਈ।
ਆਯੂ ਹੈ ਛੋਟੀ ਤਬ ਪੰਚ ਸਾਲ ਸਰਬ ਹੀ, ਗੁਰ ਦਰਸ਼ਨ ਪ੍ਰੇਮ ਰਿਦੇ ਉਮਗਾਵਹੀ।
ਸਿਖ ਇਕ ਆਇਆ ਹਰਿ ਰਾਇ ਗੁਰੂ ਪਾਸ ਤਬ,ਰਾਮ ਰਾਇ ਸੁਤ ਵੱਡੇ ਪਤਾ ਲਗ ਜਾਵਹੀ।
ਕੌਨ ਗੁਰਿਆਈ ਪਾਵੈ ਦੋਇ ਸੁਤ ਇਕ ਜੈਸੇ, ਹੋਵੈ ਜੇ ਪ੍ਰੀਖਯਾ ਤਾਂ ਪਤਾ ਮੋਹਿ ਆਵਹੀ ॥੧੧॥

ਸੁਣ ਗੁਰ ਕਹਾ ਸੂਈ ਹੱਥ ਵਿਚ ਧਾਰ ਸਿਖ, ਜਹਾਂ ਨਿਤਨੇਮ ਕਰੈ ਤਹਾਂ ਚਲ ਜਾਈਐ।
ਮੰਜੀ ਕੇ ਪਾਵੇ ਸਾਥ ਲਾਵਣੀ ਤੂੰ ਜਾਇ ਸਾਥ, ਬੀਚ ਧਸੇ ਢਲੈ ਸੋਈ ਗੁਰੂ ਠਹਿਰਾਈਐ।
ਸੁਣ ਗੁਰਵਾਕ ਸਿੱਖ ਗਿਆ ਜਹਾਂ ਰਾਮਰਾਇ, ਪਠਤਿ ਹੈ ਬਾਣੀ ਮੀਠੀ ਸੁਰ ਨਿਰਮਾਈਐ।
ਬਾਣੀ ਕੁਝ ਸੁਣੀ ਸੂਈ ਪਾਵੇ ਵਿਚ ਜਬ ਲਾਈ, ਦੇਖਿਆ ਕਠੋਰ ਨਹਿ ਵਿਚ ਗਡਵਾਈਐ ॥੧੨॥
ਤਬ ਹੀ ਪਰਖ ਰਾਮ ਰਾਇ ਕੀ ਹੈ ਹੋਇ ਗਈ, ਆਇਆ ਸੀ ਤਹਾਂ ਹਰਿ ਕ੍ਰਿਸ਼ਨ ਜੀ ਰਾਜਈ।
ਪਾਠ ਬੈਠ ਸੁਣ ਰਿਹਾ ਪੰਘੂੜੇ ਕੋ ਲਾਇ ਸੂਈ, ਮੋਮ ਜਿਵੇਂ ਧਸ ਗਈ ਪੇਖ ਕੇ ਬਿਰਾਜਈ।
ਐਸਾ ਮਨ ਦ੍ਰਵਿਆ ਹੈ ਮੰਜੀ ਕੇ ਵੀਂ ਪਾਵੇ ਢਲੇ, ਸੂਈ ਮੋਮ ਵਿਚ ਤਿਵੇਂ ਮਿਲੀ ਗੁਰ ਸਾਜਈ।
ਮੀਠੀ ਸੁਰ ਸੁਣਕੇ ਦ੍ਰਵਤਿ ਮਨ ਸਭ ਹੀ ਕਾ, ਕਰਕੇ ਪ੍ਰੀਖਿਆ ਅਨੰਦ ਉਰ ਛਾਜਈ ॥੧੩॥
ਸਤਿਗੁਰ ਪਾਸ ਸਭ ਵਾਰਤਾ ਸੁਣਾਈ ਸਿਖ, ਸੁਣ ਗੁਰ ਚੁਪ ਰਹੇ ਬੋਲਯੋ ਨ ਕੋਇ ਹੈ।
ਔਰੰਗਾ ਕਰਾਮਾਤ ਚਾਹੇ ਦੇਖਣੀ ਗੁਰਾਂ ਦੇ ਪਾਸੋਂ, ਸਤਿਗੁਰ ਦੁਸ਼ਟ ਕੋ ਦੇਖਣਾ ਨ ਸੋਇ ਹੈ।
ਸੋਢੀ ਬੇਦੀ ਪਰਖ ਕੇ ਰਾਮਰਾਇ ਦਿਤੇ ਵਰ, ਸਤਿਗੁਰ ਰਸਨਾ ਤੇ ਤੇਰੇ ਵੱਸ ਹੋਇ ਹੈ।
ਜਾਵੋ ਪੂਤ ਅਬ ਨਹਿ ਦੇਰ ਹੀ ਲਗਾਵੋ ਤਬ, ਛੇਤੀ ਹੀ ਵਾਪਸ ਪੁਰੀ ਆਣ ਕੇ ਬਿਲੋਇ ਹੈ ॥੧੪॥
ਸਤਿਗੁਰ ਬਚਨ ਤੇ ਕਰਾਮਾਤ ਪਾਈ ਤਬ, ਰਾਮ ਰਾਇ ਦਿੱਲੀ ਮਨ ਗਿਆ ਹੈ ਹੁਲਾਸ ਤੇ।
ਬਹੁਤ ਦਿਖਾਈ ਕਰਾਮਾਤ ਗੁਰਾਂ ਭਾਈ ਨਾਹਿ, ਅਜਰ ਜਰਨ ਨਹਿ ਹਿਰਦਾ ਬਿਕਾਸ ਤੇ।
'ਬੇਈਮਾਨ ਮਿਟੀ' ਕਹੀ ਗੁਰੂ ਜੀਨੇ ਤਿਆਗ ਦਿਤਾ,ਰਹਿਆ ਔਰੰਗੇ ਢਿਗ ਜਗੀਰਾਂ ਦੀ ਪਿਆਸ ਤੇ।
ਸ੍ਰੀ ਹਰਿ ਕ੍ਰਿਸ਼ਨ ਜੀ ਨਾਮੁ ਪ੍ਰੀਤ ਮਨ ਰੰਗੇ, ਜਗਤ ਕੋ ਮੋਹਿ ਜਿਨ ਨਹੀ ਕਬ ਭਾਸਤੇ ॥੧੫॥
ਬਾਣੀ ਗੁਰਦੇਵ ਗਾਵੈਂ ਪ੍ਰੀਤ ਕਰੈ ਸੰਗਤਿ ਸੋਂ, ਪੇਖ ਦ੍ਰਵੀ ਭੂਤ ਰਿਦਾ ਗੁਰ ਸਨਮਾਨ ਤੇ।
ਲਾਇਕ ਹੈ ਗੁਰ ਗਾਦੀ ਨਾਮੁ ਪ੍ਰੀਤ ਕੀਰਤ ਕੋ, ਕਰਤ ਹਮੇਸ਼ ਸੇਵਾ ਗੁਰ ਭਗਵਾਨ ਤੇ।
ਸਭ ਤਬ ਸੰਗਤਿ ਕੋ ਮੇਲ ਗੁਰਦੇਵ ਕਰਾ, ਦਿੱਤੀ ਗੁਰਿਆਈ ਜਗ ਹੇਤ ਕਲਿਆਨ ਤੇ।
ਧੰਨ ਗੁਰੂ ਆਪਣੀ ਦਿਖਾਇ ਜੋਤਿ ਗਿਆਨ ਦੀਆ, ਭਾ ਗਈ ਪ੍ਰੀਤ ਪੇਖ ਬਾਲਕ ਸੁਜਾਨ ਤੇ ॥੧੬॥
ਅਠਵੇਂ ਜੀ ਗੁਰੂ ਹਰਿ ਕ੍ਰਿਸ਼ਨ ਬਿਸਾਲ ਜੋਤਿ, ਸੂਰਜ ਮੈ ਦਿਪਤ ਹੈ ਕਰ ਪ੍ਰਕਾਸ਼ ਕੋ।
ਚਾਰੋਂ ਦਿਸ ਭੇਟ ਆਵੈ ਸਿਖੀ ਅਨਗਿਨ ਭਾਵੇ, ਕਾਮਨਾ ਪੁਰਾਤ ਕੋਈ ਭਾਵੈ ਅਰਦਾਸ ਕੋ।
ਕਲਪ ਬ੍ਰਿਛ ਚਿੰਤਾਮਣਿ ਜਿਵੇਂ ਸਜ ਰਹੇ, ਛੋਟਾ ਹੈ ਅਕਾਰ ਬਾਵਨ ਚੰਦਨ ਸੁਬਾਸ ਕੋ।
ਪਹਿਲੇ ਸਭ ਸਿਖ ਆਵੈ ਨਵੇਂ ਹੋਰ ਸਿਖੀ ਪਾਵੈ, ਅੰਮ੍ਰਿਤ ਵੇਲੇ ਸਦਾ ਕੀਰਤਨ ਖਾਸ ਕੋ ॥੧੭॥
ਲੰਗਰ ਗੁਰੂ ਕਾ ਦੋਵੇਂ ਵਕਤ ਹੀ ਚਾਲਤ ਹੈ, ਰਾਣਾ ਤੇ ਕੰਗਾਲ ਇਕ ਥਾਉਂ ਮਿਲ ਖਾਵਤੇ।
ਸ਼ਬਦ ਕੀ ਦਾਤ ਦੇਤ ਨਾਮੁ ਬ੍ਰਹਮੁ ਗਿਆਨ ਸਾਥ, ਬਿਛੁਰੇ ਮਿਲਾਵੈ ਸਨਮੁਖ ਜੋਊ ਆਵਤੇ।
ਅੰਮ੍ਰਿਤ ਦਾਨ ਦੇਹਿ ਮਨ ਤਨ ਧਨ ਲੇਹਿ, ਜਗਤ ਅਸਾਰ ਕਹੈ ਸਿਖ ਸਮਝਾਵਤੇ।
ਗੁਰਬਾਣੀ ਪੜ੍ਹੋ ਕਰ ਨਿੱਤ ਇਸ਼ਨਾਨ ਭਾਈ, ਕੀਰਤਨਿ ਗਾਵੋ ਪ੍ਰੇਮਾ ਭਗਤਿ ਸੁਨਾਵਤੇ ॥੧੮॥
ਗੁਰ ਗਾਦੀ ਊਚ ਥਾਨ ਰੁਚਰ ਚੰਦੋਆ ਤਾਨ, ਹੋਵਤ ਪ੍ਰਸ਼ਾਦਿ ਕਰ ਸੰਗਤਿ ਕੀ ਭਾਵਨਾ।
ਸਤਵੇਂ ਗੁਰਾਂ ਦੇ ਬਾਈ ਸੈ ਹੈ ਸਵਾਰ ਜੋਊ, ਇਨ ਕੀ ਹੀ ਤਾਬਿਆ ਬਿਰਾਜੈ ਮੁਦ ਪਾਵਨਾ।
ਕਬ ਗੁਰ ਸਤਿਲੁਜ ਆਨ ਕੇ ਕਿਨਾਰੇ ਬਹੈਂ, ਕਬਹੂੰ ਪਹਾੜੀ ਸੈਲ ਤਾਂਈਂ ਕਰੈ ਜਾਵਨਾ।
ਪਹਾੜੀਏ ਭੀ ਰਾਜੇ ਕਛੁ ਸਿੱਖ ਭਏ ਆਨ ਕਰ, ਕਰਤ ਹੈ ਪੂਰੀ ਜੋਊ ਆਇ ਧਰੇ ਭਾਵਨਾ ॥੧੯॥

ਕਿਰਪਾ ਦ੍ਰਿਸ਼ਟ ਹੇਰ ਮਨ ਤਨ ਰੋਗ ਹਰੈ, ਸਿੱਖਨਿ ਕੀ ਲਿਵ ਲਾਵੈ ਜੋਈ ਚਲ ਆਵਈ।
ਮਨ ਕੇ ਵਿਕਾਰ ਹਰੁ ਨਾਮੁ ਗਿਆਨ ਪ੍ਰੇਮ ਦੇਹਿ, ਮਾਲਵਾ ਦੁਆਬਾ ਤੇ ਮਝੈਲ ਸਿੱਖ ਜਾਵਈ।
ਕਾਬਲ ਕੰਧਾਰ ਉਤਰ ਦੱਖਣ ਕੀ ਸੰਗਤਾਂ ਭੀ, ਪੂਰਬ ਪੱਛਮ ਮਿਲ ਸਿੱਖੀ ਪਦ ਪਾਵਈ।
ਜੀਵਨ ਮੁਕਤ ਕਰੈ ਬੰਧਨ ਕੀ ਪੀੜ ਹਰੈ, ਸ੍ਰੀ ਹਰਿ ਕ੍ਰਿਸ਼ਨ ਕੋ ਜਸ ਜਗ ਗਾਵਈ ॥੨੦॥
ਚੋਰ ਇਕ ਆਇਆ ਪਾੜ ਲਾਵਣਾ ਸੀ ਚਾਹਿਆ ਤਿਸ, ਸਤਿਗੁਰ ਜਾਣ ਫੜ ਤਾਂਹਿ ਕੋ ਬੰਧਾਇਆ।
ਚੋਰੀ ਛੱਡ ਦਿੱਤੀ ਤਿਸ ਸਿੱਖ ਜਸਵੰਤ ਭਇਆ, ਹੋਰ ਚੋਰਾਂ ਤਾਂਈ ਤਿਸ ਚੋਰੀ ਤੋਂ ਹਟਾਇਆ।
ਜੂਏ ਬਾਜ ਗੱਦਾ ਗਿਲ ਗੁਰੂ ਨੇ ਹੱਟਕ ਦੀਏ, ਜੂਆ ਤੇ ਸ਼ਰਾਬ ਤਿਸ ਅਗੇ ਨੂੰ ਰੁਕਾਇਆ।
ਬੇਸਵਾ ਸੀ ਗਾਮੀ ਨੰਦੂ ਚੰਦੂ ਚਿਰੀ ਕਾਮੀ ਪੈਂਚ, ਕੀਰਤ ਪੁਰੀ ਦੇ ਵਿਚੋਂ ਤਿਨ ਸਮਝਾਯਾ ॥੨੧॥
ਜਗਨਾ ਕਸਾਈ ਕਰੇ ਪਾਪ ਨਿੱਤ ਛਡ ਦਿੱਤੇ, ਸਤਿਗੁਰੂ ਅਠਵੇਂ ਦੇ ਚਰਨ ਮਨਾਂਵਦਾ।
ਭੋਲਾ ਜੰਜੀ ਮੰਗਤਾ ਫਕੀਰੀਆ ਤਮਾਕੂ ਛੱਡ, ਸਿੱਖੀ ਗੁਰਦੇਵ ਗਹੀ ਪਿੱਛੇ ਨ ਰਹਾਂਵਦਾ।
ਨਈਆ ਸੁਸੜ ਏਕ ਸਿਰ ਸੀ ਮੁੰਡਾਣ ਵਾਲਾ, ਰਖੇ ਕੇਸ ਗੁਰੂ ਕਹੇ ਨਾਮੁ ਲਿਵ ਲਾਂਵਦਾ।
ਧੀਆਂ ਮਾਰ ਰਾਜਾ ਰਾਮ ਰੋਪੜ ਦਾ ਸਿਖ ਭਇਆ, ਛਡਿਆ ਕੁਕਰਮ ਰੋਜ਼ ਚਰਨੀ ਹੈ ਆਂਵਦਾ॥੨੨॥
ਸੰਤ ਰਾਮ ਸਿੱਖ ਇਕ ਗੁਰ ਬਖਸ਼ ਸੱਦਾ ਮਲ, ਸਤੀ ਰਾਮ ਲਾਲ ਰਾਮ ਭਏ ਹੈ ਮਹਾਨੀਏ।
ਨੂਰ ਦੀਨ ਮਾਲਾ ਸ਼ੇਖ ਮੁਹੰਮਦ ਬਖਸ਼ ਸਭ, ਰੋਪੜ ਦੇ ਸਿੱਖ ਹੋਏ ਆਇ ਕੇ ਪਛਾਨੀਏ।
ਸੰਗਤੀਆ ਸ਼ਾਹੀ ਰਾਮ ਪੰਜਾਬਾ ਭੀਮ ਚੰਦ ਏਕ, ਬਿਸ਼ੰਭਰ ਦਿਆਲਾ ਤੇ ਮਹੇਸ਼ ਮਨ ਮਾਨੀਏ।
ਸੱਜਨ ਗੱਜਨ ਦੋਏ ਰਾਮਾ ਕਾਨ੍ਹਾ ਸਿੱਖ ਹੋਏ, ਸ੍ਰੀ ਹਰਿ ਕ੍ਰਿਸ਼ਨ ਕੇ ਗੁਣ ਨਿਤ ਗਾਨੀਏ ॥੨੩॥
ਜਬ ਜਬ ਲੋੜ ਪਵੈ ਤਬ ਤਬ ਸਿਖ ਧਿਆਵੈ, ਸਤਿਗੁਰ ਤਹਾਂ ਜਾਵੈ ਕਰਤੇ ਸਹਾਈਐ।
ਗਰੀਬ ਸਿਖਾਂ ਤਾਂਈਂ ਕੋਊ ਦੁਸ਼ਟ ਦੁਖਾਵੈ ਜੋਇ, ਅੰਤਰਜਾਮੀ ਜਾਣ ਕਰ ਤੁਰਤ ਛੁਡਾਈਐ।
ਦੂਰ ਨੇੜੇ ਜਹਾਂ ਜਹਾਂ ਜਪੈ ਭਾਉ ਸਾਥ ਕੋਈ, ਤਹਾਂ ਤਹਾਂ ਰਾਖੇ ਗੁਰ ਸੰਗਤਿ ਸਵਾਈਐ।
ਬ੍ਰਹਮੁ ਗਜਾਨ ਦਾਨ ਦੇਹਿ ਜਨਮ ਮਰਨ ਕਾਟੈ, ਪ੍ਰੇਮ ਰੰਗ ਨਾਮੁ ਲਿਵ ਨਦਰ ਤੇ ਪਾਈਐ ॥੨੪॥
ਪਾਲਕੀ ਸਵਾਰ ਗੁਰ ਇਕ ਦਿਨ ਸੈਲ ਗਏ, ਦਿਓ ਦਾ ਉਧਾਰ ਕੀਆ ਬਿਰਛੋਂ ਨਿਕਾਲ ਕੇ।
ਆਂਵਦੇ ਕੀਰਤਪੁਰ ਕੁਸ਼ਟੀ ਬ੍ਰਾਹਮਣ ਸੀ, ਬਿਪਰਾਂ ਸਿਖਾਇਆ ਘਰ ਬਾਹਰ ਬਿਠਾਲ ਕੇ।
ਆਗੇ ਗੁਰ ਹੋਇ ਰਿਹਾ ਸਤਿਗੁਰ ਦਿਆਲ ਭਏ, ਦੇਇ ਕੇ ਰੁਮਾਲ ਦਿਤਾ ਕੁਸ਼ਟ ਨੂੰ ਟਾਲਕੇ।
ਸਿਖ ਕੀਆ ਤਿਸ ਤਾਂਈਂ ਅੰਮ੍ਰਿਤ ਦਾਨ ਦੇਹਿ,ਲਿਵ ਲਗੀ ਨਾਮੁ ਸਾਥ ਹੋ ਗਿਆ ਨਿਹਾਲ ਕੇ॥੨੫॥

ਦੋਹਿਰਾ—ਬਹੁ ਪ੍ਰਤਾਪ ਜਗ ਫੈਲਿਓ, ਭਏ ਸੋ ਅਨਿਕ ਨਿਹਾਲ।
ਚਹੁੰ ਚੱਕਾਂ ਕੀ ਸੰਗਤਾਂ, ਅਨਿ ਗਨਿ ਭੇਟਾ ਲਾਲ ॥੨੬॥
ਸ੍ਰੀ ਹਰਿ ਕ੍ਰਿਸ਼ਨੰ ਰਵਿ ਸਮੰ, ਗਿਆਨ ਕਿਰਨ ਤਮ ਨਾਸ।
ਅਬਿਨਾਸੀ ਨਿਰਵੈਰ ਗੁਰ, ਦੀਨ ਦੁਨੀ ਪਰਕਾਸ਼ ॥੨੭॥
ਰਾਮ ਰਾਇ ਗੁਰ ਜਸ ਸੁਣਾ, ਪਿਤ ਸਮ ਬਹੁ ਪਰਤਾਪ।
ਮੈ ਰੰਚਕ ਗੁਰ ਮੇਰੁ ਭੇ, ਨਾਸਕ ਤੀਨੋ ਤਾਪ ॥੨੮॥
ਮੋਕੋ ਗੁਰੂ ਨ ਕੋ ਕਹੈ, ਜਾਨੈ ਬੇਮੁਖ ਪੂਤ।
ਮਨ ਤਪਤਾ ਮਤਸਰ ਧਰੇ, ਗੁਰੂ ਸ਼ਾਂਤਿ ਅਉਧੂਤ ॥੨੯॥

ਕਬਿੱਤ–

ਦੋਇ ਸਾਲ ਇਉਂ ਸਿਖ ਸੰਗਤਾਂ ਨਿਹਾਲ ਕਰੇ, ਸਿਖ ਅਨਿਗਿਨ ਤਰੇ ਦਰਸ਼ਨ ਪਾਇਕੇ।
ਰਾਮਰਾਇ ਈਰਖਾ ਸੇ ਔਰੰਗੇ ਨੂੰ ਸਿਖਾਇ ਕਿਹਾ, ਕਰਾਮਾਤ ਦੇਖੋਂ ਮੇਰੇ ਭ੍ਰਾਤ ਕੋ ਬੁਲਾਇ ਕੇ।
ਟਾਲਿਆ ਔਰੰਗੇ ਅਜੇ ਬਾਲ ਬੈਸ ਸੋਈ ਗੁਰੂ, ਈਰਖਾ ਨ ਕਰੋ ਤੇਰੇ ਪਾਸ ਬਹੁ ਮਾਇਕੇ।
ਤਾਂ ਭੀ ਜਿਉਂ ਤਿਉਂ ਕਰ ਸੱਦਣਾ ਮਨਾਇ ਲਿਆ, ਜੈ ਸਿੰਘ ਭੇਜਿਆ ਪ੍ਰਧਾਨ ਅਜ਼ਮਾਇਕੇ ॥੩੦॥
ਪਰਸ ਰਾਮ ਪਰਧਾਨ ਆ ਗਿਆ ਕੀਰਤਪੁਰ, ਸ਼ਾਮ ਦੇ ਦੀਵਾਨ ਵਿਚ ਦੇਖ ਗੁਰ ਥਾਨ ਹੈ।
ਹੋ ਗਿਆ ਹੈਰਾਨ ਸੂਰਬੀਰ ਭਰੀ ਸਭਾ ਦੇਖ, ਨਾਮੁ ਲਿਵ ਵਾਲੇ ਭੀ ਸੁ ਭਾਵੈ ਸਵਧਾਨ ਹੈ।
ਅਰਜ਼ ਗੁਜ਼ਾਰੀ ਰਾਜਾ ਚਾਹਿਤ ਦਰਸ ਆਪ, ਸੁਣ ਗੁਰੂ ਪੂਣ ਤਿਸ ਆਪਣਾ ਬਖਾਨ ਹੈ।
ਕਰਨਾ ਮਲੇਛ ਦਾ ਨ ਦਰਸ਼ਨ ਅਸਾਂ ਭਾਈ, ਸਾਡੇ ਗੁਰੂ ਪਿਤਾ ਦਾ ਭੀ ਏਹੀ ਫੁਰਮਾਨ ਹੈ ॥੩੧॥
ਫੇਰ ਪਰਧਾਨ ਕਿਹਾ ਜੈ ਸਿੰਘ ਚਾਹਿਤ ਸੋ, ਪ੍ਰੇਮੀ ਗੁਰ ਦਰਸ਼ਨ ਦਾ ਕਰਦਾ ਪਰੀਤ ਹੈ।
ਔਰੰਗੇ ਪਾਸ ਆਪ ਜਾਣਾ ਜੇਕਰ ਨਾਹਿ ਹੋਵੇ, ਤਾਂ ਭੀ ਮਰਜ਼ੀ ਤੇ ਬਣ ਜਾਵੈ ਆਪ ਗੀਤ ਹੈ।
ਸੁਣ ਗੁਰ ਮਾਤਾ ਤਾਂਈਂ ਧੀਰ ਕਰ ਸਿੱਖ ਸੰਗ, ਹੋ ਗਏ ਤਿਆਰ ਪ੍ਰੇਮੀ ਧਰੈ ਮੁਦ ਚੀਤ ਹੈ।
ਪਾਲਕੀ ਸਵਾਰ ਹੋਏ ਸਨੇ ਸਨੇ ਚਲਤ ਸੋ, ਆਇਕੇ ਪੰਜੋਖਰੇ ਬਿਰਾਜੇਗੁਰ ਮੀਤ ਹੈ ॥੩੨॥
ਕਾਬਲ ਕਸ਼ਮੀਰ ਅਤੇ ਬਲਖ ਬੁਖਾਰੇ ਹੂੰ ਕੀ, ਸੰਗਤਿ ਦਰਸ ਹਿਤ ਮਿਲੀ ਏਥੇ ਆਨ ਹੈ।
ਸ੍ਰੀ ਗੁਰੂ ਬਾਲ ਰੂਪ ਗਿਆਨ ਜੋ ਅਤੀ ਅਨੂਪ, ਦੀਆ ਸਿੱਖ ਸੰਗਤਾਂ ਨੂੰ ਸ਼ਾਂਤੀ ਰਸ ਦਾਨ ਹੈ।
ਨਾਲ ਹੀ ਚੱਲਣ ਚਾਹਾ ਪੇਖ ਪ੍ਰੇਮ ਸੰਗਤਾਂ ਦਾ, ਸਤਿਗੁਰ ਰੇਤੇ ਤਾਂਈਂ ਢੇਰ ਕਰਵਾਨ ਹੈ।
ਗੱਡਿਆ ਨਿਸ਼ਾਨ ਏਥੇ ਤਖਤ ਹਮਾਰਾ ਅਹੇ, ਪੂਜਾ ਭੇਟਾ ਕਰੈ ਏਥੇ ਮੋਕੋ ਅਰਪਾਨ ਹੈ ॥੩੩॥
ਅਗੇ ਏਦੂੰ ਸੰਗਤਿ ਨ ਸਾਥ ਸਾਡੇ ਕੋਇ ਚਲੈ, ਕਰਨੇ ਹੈ ਕਾਜ ਬਹੁ ਪੰਜ ਸਿੱਖ ਚਾਲ ਹੈ।
ਸੰਤ ਰਾਮ ਸੰਗਤੀਆ ਸਤੀ ਰਾਮ ਗੁਰਦਿੱਤਾ, ਭਾਈ ਗੁਰਬਖਸ਼ ਮਾਤ ਕ੍ਰਿਸ਼ਨ ਕੌਰ ਨਾਲ ਹੈ।
ਪੰਡਿਤ ਹੈ ਲਾਲ ਨਾਮੁ ਬਿਦਿਆ ਕੋ ਵਡਾ ਮਾਨ, ਪੇਖ ਗੁਰ ਡੇਰਾ ਪੂਛੈ ਕੌਨ ਕਿਰਪਾਲ ਹੈ।
ਸਿੱਖਨਿ ਬਤਾਯੋ ਗੁਰੂ ਜੋਤਿ ਪ੍ਰਗਟਾਇਓ ਹੈ, ਸ੍ਰੀ ਹਰਿ ਕ੍ਰਿਸ਼ਨ ਜੀ ਕਰਤ ਨਿਹਾਲ ਹੈ ॥੩੪॥
ਗੁਰੂ ਹਰਿ ਕ੍ਰਿਸ਼ਨ ਜੀ ਨਾਮੁ ਸੁਣ ਪੰਡਿਤ ਨੇ, ਖਾਇਕੇ ਖੁਣਸ ਤਬ ਤਰਕ ਉਠਾਏ ਹੈ।
ਦੁਆਪੁਰ ਕ੍ਰਿਸ਼ਨ ਭਏ ਗੁਰ ਹਰਿ ਨਾਮੁ ਨਾਹੀ,ਗੀਤਾ ਤਾਹਿ ਰਚੀ ਕਿ ਨੇ ਅਰਥ ਇਸ ਆਏ ਹੈ।
ਸੁਣ ਕਰ ਸਿੱਖਾਂ ਜਾਇ ਗੁਰੂ ਜੀ ਦੇ ਪਾਸ ਕਿਹਾ, ਭਗਵਤ ਗੀਤਾ ਲਾਲ ਪੰਡਿਤ ਪੁਛਾਏ ਹੈ।
ਪਾਸ ਸੋ ਬੁਲਾਯਾ ਸੁਣ ਸਿੱਖਨਿ ਤੇ ਸ੍ਰੀ ਗੁਰੂ, ਅਸੀਂ ਜੋ ਸੁਣਾਏਂ ਤੈਨੂੰ ਸੰਸਾ ਉਪਜਾਏ ਹੈ ॥੩੫॥
ਭਾਗਵਾਨ ਪੁੱਤਰ ਸੋ ਪੜ੍ਹੇ ਹੋਇ ਵਿਦਿਆ ਕੋ, ਐਸਾ ਲੈ ਆਵੋ ਜਹਿ ਪੜ੍ਹਨੋ ਨ ਆਏ ਹੈ।
ਸੁਣ ਦਿਜ ਬਿਸਮੇ ਹੋ ਝੀਵਰ ਕੁਰੂਪ ਜੋਈ, ਬੋਲਾ ਗੂੰਗਾ ਨਾਮੁ ਛੱਜੂ ਪਾਸ ਗੁਰ ਲਿਆਏ ਹੈ।
ਸਤਿਗੁਰ ਮੇਹਰ ਦ੍ਰਿਸ਼ਟ ਵਿਦਵਾਨ ਕੀਆ, 'ਕਸ ਮਨ ਸ਼ਾਸਤ੍ਰ ਪ੍ਰਵਿਰਤੇ' ਸੁਨਾਏ ਹੈ।
ਗੀਤਾ ਦੇ ਅਰਥ ਕਰੇ ਸੁਣ ਕਰ ਬਿਸਮੇ ਭਾ, ਗਲ ਵਿਚੋਂ ਜੰਞੂ ਲਾਹ ਚਰਨੀ ਪੁਵਾਏ ਹੈ ॥੩੬॥
ਸਿੱਖ ਗੁਰਦੇਵ ਹੂਆ ਸਰਧਾ ਧਰਤ ਮਨ, ਪ੍ਰੇਮ ਨੇਮ ਨਾਮੁ ਨਾਲ ਜੋਰਿਆ ਸੋ ਲਾਲ ਹੈ।
ਮਾਨ ਕੋ ਤਿਆਗ ਕਰੇ ਸਿੱਖਨਿ ਕੀ ਸੇਵ ਸਦਾ, ਲੀਆ ਚਰਨਾਮ੍ਰਿਤ ਸੁਹੋ ਗਿਆ ਨਿਹਾਲ ਹੈ।
ਪਾਰਬ੍ਰਹਮੁ ਗੁਰੂ ਜਾਨੇ ਵਾਸ਼ਨਾ ਸਰਬ ਹਾਨੇ, ਜੀਵਨਿ ਮੁਕਤਿ ਹੋਇ ਅਨਦ ਬਿਸਾਲ ਹੈ।
ਛੱਜੂ ਭੀ ਨਿਹਾਲ ਭਇਆ ਗਿਆਨ ਤ੍ਰਿਕਾਲੀ ਹੋਇਆ,ਨਾਮੁ ਲਿਵ ਜੋੜਮਿਟੇ ਸਰਬ ਜੰਜਾਲਹੈ॥੩੭।

ਰੋਗੀ ਸ਼ਰਨ ਆਏ ਗੁਰ ਬੇਨਤੀ ਬਹੁਤ ਕਰੀ, ਸੁਣ ਕ੍ਰਿਪਾਲ ਗੁਰੂ ਸਰ ਮੈ ਨਵ੍ਹਾਏ ਹੈ।
ਰੋਗ ਸਭ ਤਿਨ੍ਹਾ ਗਿਆ ਅਰੋਗਤਾ ਸਰੀਰ ਭਈ, ਸਰਧਾ ਤੇ ਸਿੱਖ ਬਣੇ ਗੁਰੂ ਜਸ ਗਾਏ ਹੈ।
ਚਾਰੇ ਜੁਗ ਵਿਚ ਆਪ ਆਪੇ ਪਰਮੇਸੁਰ ਜੀ, ਸ੍ਰੀ ਗੁਰੂ ਨਾਨਕ ਸਰੂਪ ਬਿਦਤਾਏ ਹੈ।
ਸਰ ਗੁਰ ਮਹਿਮਾ ਕਹੀ ਰੋਗ ਮਿਟੈ ਨ੍ਹਾਏ ਜੋਈ, ਪੰਜੋਖਰੇ ਨਿਵਾਸ ਸਦਾ ਸੰਗਤਿ ਪੁਜਾਏ ਹੈ ॥੩੮॥
ਸੰਗਤਿ ਕੋ ਵਿਦਾ ਕੀਏ ਪੰਜ ਸਿੱਖ ਮਾਤ ਲੀਏ, ਪਾਲਕੀ ਸਵਾਰ ਗੁਰ ਚਾਲੇ ਮਨ ਭਾਵਨਾ।
ਆਏ ਕੁਰਛੇਤ੍ਰ ਡੇਰਾ ਕੀਆ ਸਤਿਗੁਰੂ ਤਬ, ਚਰਚਾ ਪੰਡਿਤ ਸੰਗ ਨਾਨਾ ਸ੍ਰੁਤਿ ਗਾਵਨਾ।
ਵਿਦਵਾਨ ਹਾਰੇ ਸਭ ਚਰਨੀ ਗੁਰਦੇਵ ਪਏਂ, ਸਤਿਗੁਰ ਨਾਮੁ ਦੇਇ ਮਾਨ ਕੋ ਗੁਵਾਵਨਾ।
ਮੂਰਖ ਪੰਡਿਤ ਕੀਏ ਕੋਵਿਦ ਹਰਾਇ ਦੀਏ, ਸਾਰੇ ਜਗ ਸਤਿਗੁਰ ਜਸ ਪ੍ਰਗਟਾਵਨਾ ॥੩੯॥
ਦਿੱਲੀ ਗੁਰਦੇਵ ਆਏ ਜੈ ਸਿੰਘ ਭਾਉ ਧਰੇ, ਮਿਲਿਆ ਗੁਰੂ ਜੀ ਤਾਂਈਂ ਬੰਦਨਾ ਕਰਾਤ ਹੈ।
ਥਾਉਂ ਪਿਖ ਚੰਗਾ ਡੇਰਾ ਬੰਗਲੇ ਸਾਹਿਬ ਹੂਆ, ਰਹੇ ਸ੍ਰੀ ਗੁਰੂ ਸਿੱਖ ਦਰਸ਼ਨ ਪਾਤ ਹੈ।
ਦਿੱਲੀ ਸਭ ਸੰਗਤਿ ਸੋ ਭਾਵਨੀ ਧਰਤ ਆਵੈ, ਪਾਵੈ ਮਨ ਬਾਂਛਤ ਜੋ ਗੁਰੂ ਗੁਣ ਗਾਤ ਹੈ।
ਚੰਗੇ ਭਾਗ ਜਾਗੇ ਜਿਨ੍ਹਾਂ ਦਰਸ ਗੁਰੂ ਕਾ ਪਾਯਾ,ਸਮਝਿਆ ਹੈ ਜਗ ਜਿਵੇਂ ਫੁੱਲਾਂ ਕੀ ਬਗਾਤ ਹੈ॥੪੦॥
ਔਰੰਗਾ ਚਾਹੇ ਦਰਸ ਕੋ ਸਤਿਗੁਰੂ ਮਰਜ਼ੀ ਨਾ, ਪਰਖ ਕਰੇਹੁ ਰਾਜੇ ਤਾਈਂ ਸਮਝਾਇਆ।
ਸਤਿਗੁਰ ਲਖੀ ਇਕ ਮੰਦਰ ਦੇ ਵਿਚ ਥਿਰੇ, ਜੈ ਸਿੰਘ ਰਾਜਾ ਚਾਹੇ ਘਰ ਸਦਵਾਇਆ।
ਸ੍ਰੀ ਗੁਰੂ ਬਹੁ ਚਿਰ ਨਾਹੀ ਬਾਰ ਖੋਲ੍ਹਿਆ ਹੈ, ਬੇਨਤੀ ਸੁਣਤ ਖੋਲ੍ਹ ਬੂਹਾ ਕਰ ਦਾਇਆ।
ਜੈ ਸਿੰਘ ਘਰ ਚਲੇ ਸਤਿਗੁਰ ਜਾਨੀ ਜਾਣ, ਰਾਣੀ ਗੋਲੀ ਬਣ ਬੈਠੀ ਬਾਣਾ ਬਦਲਾਇਆ ॥੪੧॥
ਫੂਲਨਿ ਕੀ ਛਟੀ ਕਰੀ ਏਕ ਏਕ ਸੀਸ ਲਾਵੈ, ਏਹੁ ਨਹਿ ਏਹੁ ਨਹਿ ਕਹੈ ਅਗੇ ਚਲ ਸੋ।
ਜਹਾਂ ਵਿਚ ਗੋਲੀਆਂ ਦੇ ਰਾਣੀ ਹੈ ਸਿਆਣੀ ਬੈਠੀ, ਜਾਇ ਪਾਸ ਥਿਰ ਹੋਏ ਗੁਰ ਅਬਿਚਲ ਸੋ।
ਕਿਹਾ ਗੁਰ ਗੋਲ਼ੀ ਭਈ ਆਪਨੀ ਵਡਾਈ ਛੱਡ, ਛਲ ਕੀਆ ਦੁਖੀ ਹੋਹਿ ਨਹੀ ਇਸ ਬਲ ਸੋ।
ਸੁਣ ਜੈ ਸਿੰਘ ਰਾਜਾ ਰਾਣੀਆਂ ਸਮੇਤ ਤਬ, ਸਿਖ ਭਇਓ ਗੁਰਮਤਿ ਲਈ ਦੁਖ ਦਲ ਸੋ ॥੪੨॥
ਸ਼ਾਹਜ਼ਾਦਾ ਭੇਟ ਲਿਆਯਾ ਮੁਅਜਮ ਸ਼ਾਹ ਨਾਮੁ, ਹੋ ਗਿਆ ਬਹਾਦੁਰ ਤਾਂ ਸ਼ਾਹ ਫੇਰ ਨਾਮੁ ਹੈ।
ਹੀਰੇ ਪੰਨੇ ਭੇਟ ਰਖੇ ਸਜਾਦਾ ਕਰ ਜੋੜ ਬੰਦੇ, ਪਾਤਸ਼ਾਹ ਦਰਸ਼ਨ ਕੋ ਲੋਚਤਾ ਬਿਰਾਮ ਹੈ।
ਸੁਣ ਗੁਰ ਕਹਾ ਨੇਕ ਹੋਵਣਾ ਦਰਸ ਜੋਏ, ਸ਼ਾਹ ਸਾਥ ਮਿਲਣਾ ਨ ਗੁਰੂ ਕਿਹਾ ਰਾਮੁ ਹੈ।
ਸ਼ਬਦ ਵਿਚਾਰੇ ਕਿਆ ਖਾਧੇ ਪੈਧੇ ਨਾਮੁ ਬਿਨਾ, ਸਰਬ ਬਿਨਾਸੀ *ਥੋਕੇ ਰਾਜ ਪਾਟ ਧਾਮ ਹੈ ॥੪੩॥
ਸੁਣ ਸ਼ਾਹਜ਼ਾਦਾ ਮਨ ਅਨਦ ਕੋ ਪਾਇ ਗਿਆ, ਗੁਰੂ ਦਿਤੇ ਫਲ ਜਾਇ ਸ਼ਾਹ ਕੋ ਸੁਨਾਇਆ।
ਦਿਤੇ ਮੋਹਿ ਫਲ ਜੇਹੜੇ ਸਾਦ ਮੈ ਅਧਿਕ ਹੇਰੇ, ਐਸੇ ਸ਼ਾਹੀ ਘਰ ਨਹੀ ਕਬਹੂੰ ਖੁਲ੍ਹਾਇਆ।
ਸਿਖ ਅਨਿ ਗਿਨਿ ਆਵੈ ਮਨ ਕੋ ਬਾਂਛਤ ਪਾਵੈ, ਦੇਸ ਪ੍ਰਦੇਸ ਹੋਤ ਪ੍ਰਗਟ ਸਹਾਇਆ।
ਕਿਸੇ ਨਰ ਦੂਖ ਕਾਟੈ ਜੇਹਲ 'ਚੋਂ ਕਢਾਵੈ ਕਿਸੇ, ਕਾਬਲ ਤੇ ਆਦਿ ਦੂਰ ਕਰਤੇ ਹੈ ਜਾਇਆ ॥੪੪॥
ਜਹਾਂ ਕੋਈ ਯਾਦ ਕਰੈ ਪ੍ਰੇਮ ਸਾਥ ਨਾਮੁ ਜਪੈ, ਤਹਾਂ ਤਹਾਂ ਰੱਖਿਆ ਕੋ ਕਰਤ ਬਨਾਇ ਕੇ।
ਆਦਿ ਕਰ ਸਿਖ ਕਹੈ ਮੇਰੀ ਪੀੜ ਦੂਖ ਹਰੇ, ਓਸੇ ਥਾਂਇ ਆਏ ਕਸ਼ਮੀਰ ਵਿਚ ਧਾਇ ਕੇ।
ਦਿੱਲੀ ਨਿੱਤ ਚੱਲ ਆਵੈ ਦਰਸ ਗੁਰੂ ਕੋ ਪਾਵੈ, ਮਨ ਕੋ ਬਾਂਛਤ ਲੇਇ ਕਰੈ ਜਸ ਜਾਇ ਕੇ।
ਰਾਮ ਰਾਇ ਨਾਲੋਂ ਵਧ ਹੋਇਆ ਪਰਤਾਪ ਦਿੱਲੀ, ਦੇਖ ਕੇ ਜਰਤ ਨਹਿ ਸਕਤ ਹਟਾਇ ਕੇ ॥੪੫॥

*ਪਦਾਰਥ।

ਸ਼ਾਹੀ ਸਭਾ ਥਾਨ ਦਿਨ ਏਕ ਰਾਮਰਾਇ ਟਿਕ, ਈਰਖਾ ਤੇ ਕਹਾ ਇਹੁ ਸੀਤਲਾ ਕੋ ਖਾਜ ਹੈ।
ਸੁਣ ਸਿਖ ਸੰਗਤਾਂ ਨੇ ਸ੍ਰੀ ਹਰਿ ਕ੍ਰਿਸ਼ਨ ਕੋ, ਆਖਿਆ ਇਹ ਰਾਮਰਾਇ ਬੋਲਤ ਅਵਾਜ ਹੈ।
ਸਤਿਗੁਰ ਦੇਖ ਰੁਖ ਸੰਗਤਿ ਉਦਾਸ ਹੋਈ, ਸ਼ਰਧਾ ਬਿਲਾਤ ਮਨ ਦੁਖ ਇਤਰਾਜ ਹੈ।
ਜੀਵਤ ਹੀ ਜਲ ਮਰੇ ਬਿਨਾ ਹੀ ਉਲਾਦ ਜਾਏ, ਵਾਕ ਤੀਰ ਛੁੱਟੇ ਸੁਣ ਸਿਖ ਧੀਰ ਸਾਜ ਹੈ ॥੪੬॥
ਐਸੇ ਹੀ ਇਹੁ ਫਲ ਭਇਆ ਰਾਮ ਰਾਇ ਜੀਤਾ ਸਾੜਾ,ਪੁੱਤਰ ਤੋਂ ਬਿਨਾ ਗਇਆ ਮਨ ਕੋ ਨ ਸ਼ਾਂਤਿ ਹੈ।
ਤੀਨੇ ਬਚ ਕਹੇ ਗੁਰੂ ਸ੍ਰੀ ਹਰਿ ਕ੍ਰਿਸ਼ਨ ਜੀ, ਸ੍ਰੀ ਹਰਿ ਰਾਇ ਗਾਦੀ ਥਿਰ ਰਖੈ ਬਾਤ ਹੈ।
ਸਿੱਖਨਿ ਕੋ ਗੁਰੂ ਬਚ ਧੀਰਜ ਕੇ ਦੇਣ ਹਿਤ, ਆਪਣੇ ਨਮਿਤ ਨਹੀ ਕ੍ਰੋਧ ਧਰਾ ਗਾਤ ਹੈ।
ਜੋਈ ਗੁਰੂ ਵਾਕ ਕਹੇ ਸਫਲੇ ਸੋ ਹੋਤ ਸਭ, ਦੇਖ ਪਰਤਾਪ ਸਿਖ ਸੰਗਤਾਂ ਸੁਨਾਤ ਹੈ ॥੪੭॥

ਦੋਹਿਰਾ—ਰਾਮਰਾਇ ਜੀਵਤ ਸੜਾ, ਬਿਨ ਉਲਾਦ ਬਿਨ ਸ਼ਾਂਤਿ।
ਨਿਰਵੈਰਾਂ ਸੰਗ ਵੈਰ ਜੋ, ਹਲਤ ਪਲਤ ਦੁਖ ਪਾਤ ॥੪੮॥
ਸਤਿਗੁਰ ਸ਼ਾਂਤਿ ਸਰੂਪ ਕੋ, ਦਰਸ਼ਨ ਸੰਗਤਿ ਲੇਤ।
ਜੈਸੀ ਜੈਸੀ ਭਾਵਨਾ, ਪੂਰਨ ਸਤਿਗੁਰ ਹੇਤ ॥੪੯॥

ਕਬਿੱਤ—

ਭਈ ਹੈ ਬਿਮਾਰੀ ਦਿੱਲੀ ਹੈਜ਼ੇ ਤਪ ਭਾਰੀ ਬਹੁ, ਪੀੜਤ ਸੋ ਰੋਗੀ ਨਹੀ ਬੈਦ ਰਾਜ਼ੀ ਕਰ ਹੈ।
ਅਖਾਂ ਆਦਿ ਰੋਗ ਜੋਈ ਪੇਟ ਪੀੜਾ ਸਿਰ ਦੁਖੈ, ਕਬਜ਼ ਤੇ ਆਦਿ ਅਤੀਸਾਰ ਬਹੁ ਮਰ ਹੈ।
ਸਭ ਰੋਗ ਲਗੇ ਮਨ ਧੀਰ ਜੀਵ ਭੱਜ ਗਏ, ਕੋਊ ਉਪਚਾਰ ਨਹੀ ਚਲਤ ਜਬਰ ਹੈ।
ਰਾਮਰਾਇ ਕਰਾਮਾਤ ਲਾਇ ਬਹੁ ਥਕ ਗਿਆ, ਰਾਜ਼ੀ ਕੋਊ ਹੋਆ ਨਾਂਹਿ ਦੂਖ ਨਰ ਭਰ ਹੈ ॥੫੦॥
ਹਾਰ ਸ਼ਰਣਾਈ ਆਏ ਮਿਲ ਨਰ ਨਾਰੀ ਗੁਰੂ, ਕਟੈ ਸਭ ਰੋਗ ਐਸੇ ਕਾਜ ਸਰ ਜਾਇ ਹੈ।
ਭਾਈ ਗੁਰਬਖਸ਼ ਨੇ ਆਗਜਾ ਗੁਰਾਂ ਦੀ ਪਾਇ, ਚਰਨ ਕਮਲ ਧੋਇ ਦੀਏ ਹੌਜ ਪਾਇ ਹੈ।
ਤਹਾਂ ਤੇ ਜੋ ਰੋਗੀ ਹੋਇ ਜਲ ਸਭ ਲੇਇ ਕਰ, ਰੋਗ ਕਟ ਜਾਵੈ ਸੁਖ ਪਾਇ ਦੁਖ ਘਾਇ ਹੈ।
ਰੋਗ ਮਿਟੈ ਬਹੁ ਨਰ ਆਨ ਹੋਰ ਨਮੋ ਕਰ, ਲੇਵੈ ਗੁਰ ਚਰਨਾਂ ਕੋ ਜਲ ਕਰ ਭਾਇ ਹੈ ॥੫੧॥
ਦਿੱਲੀ ਵਿਚੋਂ ਰੋਗ ਕਢ ਦਿਤਾ ਇਉਂ ਰਾਜ਼ੀ ਕਰ, ਸੁਤੇ ਸਿਧ ਗੁਰੂ ਵਿਚ ਸ਼ਕਤੀ ਟਿਕਾਇ ਹੈ।
ਐਸੇ ਉਪਕਾਰ ਕਰੇ ਗੁਰੂ ਬਹੁ ਸੰਗਤਾਂ ਤੇ, ਰਹੇ ਗੁਰ ਕਿਤਨਾ ਕੁ ਚਿਰ ਤਿਸ ਥਾਇ ਹੈ।
ਰਾਮਰਾਇ ਰਸਨਾ ਤੇ ਗੁਰਾਂ ਨੇ ਸੀ ਵਾਸ ਕਿਹਾ, ਏਸ ਲੀਏ ਪੂਰਨ ਸੋ ਕਰਨਾ ਹੀ ਭਾਇ ਹੈ।
ਸੀਤਲਾ ਨਿਕਲ ਆਈ ਪੇਖ ਮਾਤ ਚਿੰਤ ਬਧੀ, ਸਤਿਗੁਰ ਸਹਿਜ ਸੁਭਾਇ ਹੀ ਰਹਾਇ ਹੈ ॥੫੨॥
ਸੰਗਤਿ ਨੂੰ ਆਗਿਆ ਦੇ ਜਮਨਾ ਕੇ ਤੀਰ ਚਲੇ, ਪਾਲਕੀ ਸਵਾਰ ਹੋਏ ਨਾਲ ਨਰ ਨਾਰ ਹੈ।
ਜੋਗ ਮਾਇਆ ਮੰਦਰ ਦੇ ਵਿਚ ਭੀ ਨਿਵਾਸ ਕੀਆ,ਟੇਢੀ ਜੂਨ ਪਏ ਜੀਵ ਕੀਤਾ ਇਉਂ ਉਧਾਰ ਹੈ।
ਨਰ ਨਾਰੀ ਮੰਦ ਕਰਮ ਕਰਨੇ ਸੇ ਨੀਚ ਭਏ, ਚਰਨ ਕਮਲ ਪਾਇ ਲੀਏ ਸੋ ਉਬਾਰ ਹੈ।
ਕਾਲੀ ਚੰਡੀ ਆਨ ਕਰ ਗੁਰਾਂ ਦੇ ਚਰਨ ਗਹੇ, ਮੇਰਾ ਭੀ ਉਧਾਰ ਕਰੋ ਗੁਰੂ ਨਿਰੰਕਾਰ ਹੈ ॥੫੩॥
ਸਤਿਨਾਮੁ ਦਾਨ ਦੀਨ ਹੋਇ ਕਲਿਆਨ ਤੇਰੀ, ਸੰਤਨਿ ਕੀ ਰਖਿ ਕਰ ਦੁਸ਼ਟ ਬਿਦਾਰ ਹੈ।
ਚਰਨ ਕਮਲ ਧੋਇ ਮੁਖ ਪਾਇ ਸਿੱਖ ਭਈ, ਜੈ ਗੁਰਦੇਵ ਕਹਿ ਲੋਪ ਹੋਈ ਸਾਰ ਹੈ।
ਰਾਜਾ ਜੈ ਸਿੰਘ ਆਨ ਮਿਲਿਆ ਗੁਰਾਂ ਦੇ ਤਾਂਈਂ, ਬਿਨਤੀ ਭਨਿਤਿ ਕਹਾਂ ਚਲੇ ਦੁਖ ਟਾਰ ਹੈ।
ਗੁਰੂ ਫੁਰਮਾਯੋ ਸਦਾ ਆਸਣ ਟਿਕਾਯੋ ਜਹਿ, ਬਾਲਾ ਸਾਹਿਬ ਥਾਨ ਡੇਰਾ ਕੀਆ ਸੁਖ ਕਾਰ ਹੈ ॥੫੪॥

ਟਿਕੇ ਆਨ ਬਾਹਰ ਸੋ ਤੰਬੂ ਲਗਵਾਯੋ ਤਬ, ਪੰਜ ਸਿਖ ਮਾਤ ਸੰਗ ਰਹੇ ਮਨ ਨੀਵ ਹੈ।
ਮਾਤਾ ਪੇਖ ਸੀਤਲਾ ਕੋ ਭੈ ਮਨ ਮਾਹਿ ਭਯੋ, ਕਿਆ ਅਬ ਕਰੈ ਨਹਿ ਸੁਖ ਮਨ ਥੀਵ ਹੈ।
ਚਾਹਿਤ ਔਰੰਗਾ ਮੇਲ ਕਰਿਓ ਗੁਰੂ ਕੇ ਸੰਗ, ਸਤਿਗੁਰ ਨਹਿ ਚਾਹੈ ਮਿਲਨਾ ਕੁਜੀਵ ਹੈ।
ਦੁਸ਼ਟ ਹੰਕਾਰੀ ਪਾਪੀ ਸੰਤਨਿ ਕੋ ਵੈਰੀ ਮਹਾਂ, ਤਾਂਤੇ ਨਹਿ ਦੇਖਣ ਕੋ ਪ੍ਰਣ ਸੋਈ ਕੀਵ ਹੈ ॥੫੫॥
ਜੈ ਸਿੰਘ ਰਾਜਾ ਆਯਾ ਹੋਰ ਸਿਖ ਸੰਗਤਾਂ ਕੋ, ਮੇਲ ਦਰਬਾਰ ਕਰਿਓ ਸਤਿਗੁਰ ਨਾਥ ਨੇ।
ਪਕੇ ਬਹੁ ਫੋੜੇ ਦੇਖ ਮਾਤਾ ਮਨ ਦੁਖੀ ਹੋਈ, ਸਤਿਗੁਰ ਧੀਰ ਦੇਤ ਪੇਖ ਮਾਤ ਸਾਥ ਨੇ।
ਮਾਤਾ ਜੀ ਕੋ ਮੋਹਿ ਤੋੜ ਗਿਆਨ ਗੁਰਦੇਵ ਦੀਆ, ਕਿਰਪਾ ਦ੍ਰਿਸ਼ਟ ਦੇਖ ਸ਼ਾਂਤਿ ਰਸ ਪਾਂਥ ਨੇ।
ਸੀਤਲਾ ਹਟਾਈ ਗੁਰੂ ਪਹਿਲਾਂ ਜਿਉਂ ਸਰੀਰ ਹੋਯਾ, ਸੋਹਣਾ ਅਰੋਗ ਪੇਖ ਸ਼ਰਧਾ ਮੰਨ ਗਾਥ ਨੇ ॥੫੬॥

ਪੰਜ ਸਿਖ ਪਾਸ ਬੈਠੇ ਮਾਤਾ ਜੀ ਭੀ ਪੇਖਤ ਹੈਂ, ਜੈ ਸਿੰਘ ਰਾਜਾ ਹੋਰ ਅਨਿਗਿਨ ਸੰਗਤਾਂ।
ਸਤਿਗੁਰ ਕਹਾ ਸਿਖ ਸੰਗਤਿ ਕੋ ਉਪਦੇਸ਼, ਭਾਣਾ ਮੰਨੋ ਨਾਮ ਲਿਵ ਲਾਵੋ ਮਨ ਰੰਗਤਾਂ।
ਹਉਮੈ ਕੋ ਤਿਆਗ ਦਿਹੁ ਜਨਮ ਸਫਲ ਕੇਹੁ, ਪਰ ਤਾਂਈਂ ਸੁਖ ਦੇਹੁ ਨਹੀ ਕਰੋ ਭੰਗਤਾਂ।
ਧਰਮੀ ਅਚਲ ਹੋਵੋ ਗੁਰਬਾਨੀ ਪੜ੍ਹ ਧਾਰੋ, ਗੁਰੂ ਨਾਨਕ ਸਰੂਪ ਗੁਰੂ ਗ੍ਰੰਥ ਜਾਣੋ ਅੰਗਤਾਂ ॥੫੭॥

ਅਸੀਂ ਹੈ ਸਮਾਣਾ ਹੁਣ ਧੀਰ ਤੁਮ ਧਾਰ ਰਹੋ, ਤੁਰਕ ਕੋ ਦੋਸ਼ ਦੇਇ ਔਰੰਗੇ ਨੇ ਜੋ ਪਾਪ ਕੀਨ।
ਪੰਜ ਪੈਸੇ ਨਾਲੀਏਰ ਮੰਜੀ ਪੈ ਟਿਕਾਇ ਕਰ, ਫਿਰੇ ਪਰਕਰਮਾ ਧਿਆਨ ਗੁਰੂ ਆਪ ਕੀਨ।
'ਬਾਬਾ ਹੈ ਬਕਾਲੇ' ਗ੍ਰਾਮ ਗੁਰੂ ਹੋਆ ਸੋ ਜਹਾਨ, ਇਉਂ ਆਖ ਨੌਵੇਂ ਗੁਰੂ ਪ੍ਰਗਟ ਸੁ ਥਾਪ ਕੀਨ।
ਭੇਜ ਗੁਰਦਿੱਤਾ ਸਾਵਧਾਨ ਤਿਸ ਦੀਨ ਭੇਟ, ਜਾਇਕੇ ਬਕਾਲੇ ਤੇਗ ਬਹਾਦਰ ਪ੍ਰਤਾਪ ਕੀਨ ॥੫੮॥

ਨੌਵੇਂ ਗੁਰੂ ਭੋਰੇ ਵਿਚ ਭੇਟ ਲਈ ਝੋਲੀ ਕਰ, ਭਾਈ ਗੁਰਦਿਤੇ ਸੌਂਪੀ ਬ੍ਰਿਧ ਕੀ ਜੋ ਬੰਸ ਕਾ।
ਪ੍ਰਗਟ ਨ ਕਰੀ ਬਾਤ ਗੁਪਤ ਗੁਰਿਆਈ ਰਖੀ, ਸਤਿਗੁਰ ਹੋਣਾ ਨਾਹੀ ਚਾਹੈ ਪ੍ਰਤੰਸ ਕਾ।
ਸ੍ਰੀ ਹਰਿ ਕ੍ਰਿਸ਼ਨ ਜੀ ਸੰਗਤਿ ਕੋ ਦਰਸ਼ਨ ਦੇ, ਲਾਲੀ ਮੁਖ ਭਈ ਚੜ੍ਹੇ ਸੂਰ ਜਿਵ ਅੰਸ ਕਾ।
ਨਾਮੁ ਜਪੋ ਸਦਾ ਸੰਗ ਸਿੱਖਨਿ ਕੇ ਰਹਿਤ ਹੌਂ, ਸਦਾ ਅਬਿਨਾਸੀ ਰੂਪ ਕਾਟੈ ਜਮ ਫੰਸ ਕਾ ॥੫੯॥

ਕੀਰਤ ਕਰਨ ਕਹਾ ਸੁਖਾ ਨੰਦ ਨਥੂ ਭਾਈ, ਸਨਮੁਖ ਸਿਖ ਸਭ ਦਰਸ ਬਿਲੋਕ ਹੈ।
ਬੈਠੇ ਸੋ ਪਲੰਘ ਪਰ ਦਰਸ਼ਨ ਦੇਤ ਗੁਰ, ਚਾਦਰੇ ਕੋ ਤਾਣ ਪੌਢੇ ਸਭਨਿ ਕੋ ਰੋਕ ਹੈ।
ਸਚਖੰਡ ਥਾਂਨ ਨਿਜ ਜੋਤ ਜੋਤੀ ਮੇਲ ਕਰ, ਦੇਵ ਜੈ ਜੈ ਕਰੈ ਊਚੇ ਪਰਲੋਕ ਹੈ।
ਹੋਤ ਪ੍ਰਕਾਸ਼ ਦੇਖ ਸੰਗਤਿ ਬਿਸਮ ਭਈ, ਇਕ ਸਿਖ ਪਾਸ ਚੌਰ ਕਰਤ ਅਰੋਕ ਹੈ ॥੬੦॥

ਔਰੰਗੇ ਨੇ ਦੇਖਨਿ ਚਾਹਾ ਸਤਿਗੁਰੂ ਰੂਪ ਤਾਂਈਂ, ਆਇਆ ਕਨਾਤ ਵਿਚ ਸਿਖ ਇਕ ਪਾਸ ਹੈ।
ਕਹਾ ਚੱਕ ਬਸਤ੍ਰ ਕੋ ਮੁਖ ਕੋ ਦਿਖਾਇ ਦਿਹੋ, ਸਿੱਖ ਨੇ ਉਠਾਯਾ ਗੁਰ ਦੇਹੀ ਲੋਪ ਖਾਸ ਹੈ।
ਧਰਤੀ ਮੇਂ ਤੇੜ ਦੇਖੀ ਭਿਆਨਕ ਸੀ ਡਰ ਦੇਤ, ਕੰਪ ਉਠ ਡਿੱਗ ਪਿਆ ਸਿਖ ਪੇਖੈ ਰਾਸ ਹੈ।
ਮੁੜ ਕੇ ਕੰਪਤ ਗਯੋ ਕਿਸੇ ਨਹੀ ਬੋਲਿਆ ਸੋ, ਭੈ ਮਨ ਛਾਇਆ ਭਿਆਨਕ ਪ੍ਰਕਾਸ਼ ਹੈ ॥੬੧॥

ਪੀਛੇ ਸਿਖ ਮਿਲ ਸਭ ਤਨ ਇਸ਼ਨਾਨ ਕਰ, ਚੰਦਨ ਕੀ ਚਿਖਾ ਰਚ ਸੁੰਦਰ ਬਿਲਾਸ ਹੈ।
ਗੁਰੂ ਤਨ ਦਾਹ ਕੀਓ ਭਸਮ ਬਿਲੋਕੀ ਤਾਹਿ, ਅਸਤ ਨ ਹਾਥ ਆਯੋ ਅਚਰਜ ਬਾਸ ਹੈ।
ਪਾਠ ਬਾਨੀ ਕੀਓ ਮਿਲ ਕੀਰਤਨ ਹੋਵਤ ਸੋ, ਕੀਆ ਜੱਗ ਸੰਗਤਿ ਨੇ ਜਸ ਪ੍ਰਕਾਸ਼ ਹੈ।
ਮਾਈ ਕਿਸ਼ਨ ਕੌਰ ਸਿਖ ਸਭ ਮਿਲ ਆਇ ਗਏ, ਕੀਰਤਪੁਰੀ ਮੇ ਵਸੇ ਭਾਣਾ ਮੰਨ ਖਾਸ ਹੈ ॥੬੨॥

ਦੋਹਿਰਾ–ਸਤਾਰਾਂ ਸੌ ਇੱਕੀ ਭਯੋ, ਸ਼ੁਦੀ ਚੌਦਸੇਂ ਚੇਤ।
ਦਿੱਲੀ ਬਾਲਾ ਸਾਹਿਬ ਮੇਂ, ਗਏ ਸਮਾਇ ਅਭੇਤ ॥੬੩॥
ਸਾਤ ਬਰਸ ਅਠ ਮਾਸ ਸੇ, ਦਿਵਸ ਦੋਇ ਬੈਸ ਜਾਨ।
ਦੋ ਬਰਸ ਪੰਜ ਮਾਹਿ ਮੈ, ਬੀਸ ਦਿਨ ਗੁਰ ਮਾਨ ॥੬੪॥
ਬਾਲ ਸਰੂਪ ਧਰ ਚੋਜ ਕਹ, ਪੰਡਿਤ ਮੂਰਖ ਕੀਨ।
ਦਰਸ਼ਨ ਤੇ ਸਭ ਦੁਖ ਮਿਟੇ, ਕੁਸ਼ਟੀ ਰੋਗ ਬਿਹੀਨ ॥੬੫॥
ਦਰਸੁ ਨ ਦੀਨਾ ਦੁਸ਼ਟ ਕੋ, ਤਨ ਅਲੋਪ ਕਰ ਆਪ।
ਗੂੰਗੇ ਪੰਡਿਤ ਕਰ ਦਏ, ਦੀਨ ਦੁਨੀ ਪਰਤਾਪ ॥੬੬॥
ਮਨ ਤਰਸੇ ਗੁਰ ਦਰਸ ਕੋ, ਸ੍ਰੀ ਹਰਿ ਕ੍ਰਿਸ਼ਨ ਅਨੂਪ।
ਚੀਤ ਵਸੋ ਪਰਤੀਤ ਦੇ, ਸਤਿ ਚਿਤ ਆਨੰਦ ਰੂਪ ॥੬੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਮਹਾਰਾਜ ਕੀ ਸੰਕੋਚ ਕੇ ਕਥਾ ਬਰਨਨੰ ਅਠਵਾਂ ਧਿਆਇ ਸੰਪੂਰਨੰ ॥੮॥

–o–

## ਸ੍ਰੀ ਸਤਿਗੁਰੂ ਤੇਗ ਬਹਾਦੁਰ ਸਾਹਿਬ ਜੀ ਮਹਾਰਾਜ ਦੀ ਕਥਾ

ਦੋਹਿਰਾ–ਅਕਾਲ ਗੁਰੂ ਨਾਨਕ ਤੁਹੀ, ਗੁਰ ਅੰਗਦ ਸੁਖ ਕੰਦ। ਅਮਰਦਾਸ ਗੁਰ ਬ੍ਰਹਮੁ ਹੈ, ਗੁਰ ਰਾਮਦਾਸ ਮੁਕੰਦ ॥੧॥ ਗੁਰ ਅਰਜਨ ਪ੍ਰਤੱਖ ਹਰਿ, ਸਤਿਗੁਰ ਹਰਿ ਗੋਬਿੰਦ। ਸ੍ਰੀ ਹਰਿ ਰਾਇ ਸਹਾਇ ਹੋ, ਗੁਰ ਹਰਿ ਕ੍ਰਿਸ਼ਨ ਸੁਛੰਦ ॥੨॥ ਤੇਗ ਬਹਾਦੁਰ ਸਤਿਗੁਰੂ, ਪਾਰਬ੍ਰਹਮ ਕੋ ਰੂਪ। ਅਜਰ ਜਰਿਓ ਦੂਖਨਿ ਹਰੇ, ਅਕਥ ਕਥਾ ਆਨੂਪ ॥੩॥ ਸ੍ਰੀ ਹਰਿ ਗੋਬਿੰਦ ਜਗਤ ਗੁਰ, ਸਭ ਪਿਤ ਸਿਰਜਨਹਾਰ। ਮਾਤ ਨਾਨਕੀ ਭਗਤਿ ਤੇ, ਪਤਿਬ੍ਰਤ ਧਰਮ ਵਿਚਾਰ ॥੪॥ ਸੋਲਾਂ ਸੌ ਅਠੱਤਰੇ, ਪੰਚ ਵਦੀ ਵੈਸਾਖ। ਵੈਸਾਖਾ ਨਾਛੱਤਰੰ, ਅੰਮ੍ਰਿਤਸਰ ਮੈ ਆਖ ॥੫॥ ਸਵਾ ਪਹਿਰ ਨਿਸ ਰਹਿਤ ਥੀ, ਅੰਮ੍ਰਿਤ ਵੇਲਾ ਰਾਮ। ਪ੍ਰਗਟੇ ਕਰਤਾ ਪੁਰਖ ਜੀ, ਸੰਤਨਿ ਸੁਖ ਦਾ ਸਾਮ ॥੬॥ ਅਕਾਲ ਤਖਤ ਸ੍ਰੀ ਗੁਰੂ ਜੀ, ਬੈਠੇ ਅਧਿਕ ਸੁਹਾਇ। ਅੰਮ੍ਰਿਤ ਸਰੋਵਰ ਕਰ ਲਏ, ਸਾਹਿਬਜ਼ਾਦੇ ਪਿਆਇ ॥੭॥ ਬਾਤ ਭਵਿੱਖਤ ਸਮਝਕੇ, ਦੇਵੈ ਧਰਮ ਹਿਤ ਪ੍ਰਾਨ। ਦੁਸ਼ਟ ਤੇਗ ਛੂਛੀ ਰਹੈ, ਬਹਾਦਰਤਾ ਪ੍ਰਗਟਾਨ ॥੮॥ ਨਾਮੁ ਧਰਿਓ ਸਤਿਗੁਰ ਤਬੈ, ਤੇਗ ਬਹਾਦੁਰ ਰਾਇ। ਤਿਆਗੀ ਬਡੇ ਸੁ ਹੋਇ ਹੈ, ਜਸ ਜਗ ਮੈ ਬਿਦਤਾਇ ॥੯॥ ਬਾਲ ਬੈਸ ਮੇ ਗੁਰੂ ਕੀ, ਮੂਰਤਿ ਰਿਦੇ ਬਸਾਇ। ਮਨ ਗੁਰ ਚਰਨੀ ਜੋੜਿਆ, ਧਯਾਨ ਧਰਿਓ ਚਿਤ ਲਾਇ ॥੧੦॥ ਦਸ ਸਾਲੰ ਆਯੂ ਭਈ, ਮਸਤ ਰਹਿਤ ਸਦ ਬੈਠ। ਗੁਰੂ ਧਿਆਨ ਮੈ ਮਗਨ ਰਹਿ, ਕਬ ਆਵੈ ਮਨ ਸੈਂਠ ॥੧੧॥ ਗੁਰ ਗੋਦੀ ਲੇ ਬੈਠ ਹੈ, ਕਰਤ ਪ੍ਰੇਮ ਅਧਿਕਾਇ। ਬੂਝ ਨਾਨਕੀ ਗੁਰਾਂ ਤੇ, ਇਤੋ ਪ੍ਰੇਮ ਉਪਜਾਇ ॥੧੨॥ ਏਹ ਮਸਤ ਸਦਾ ਰਹਿਤ ਹੈ, ਨਹਿ ਬੋਲਤ ਕਿਸ ਸੰਗ।

ਆਪ ਕਰੋਂ ਆਦਰ ਅਧਿਕ, ਕਿਸ ਕਾਰਣ ਪਿਖ ਅੰਗ ॥੧੩॥ ਗੁਰ ਕਹਿ ਇਨ ਕੇ ਸੀਸ ਦੈ, ਹਿੰਦ ਬਚੈ ਅਬਿਲੰਬ । ਦਸਮ ਗੁਰੂ ਅਵਤਾਰ ਹੋਇ, ਤਾਰਨਹਾਰ ਕਦੰਬ ॥੧੪॥ ਮਾਤ ਨਾਨਕੀ ਹਰਖ ਧਰ, ਪਾਲਤ ਮੋਦ ਬਢਾਇ । ਤੇਰਾਂ ਬਰਸ ਆਯੂ ਭਈ, ਸਤਿਗੁਰ ਨਿਕਟ ਰਹਾਇ ॥੧੫॥ ਕਬ ਸਤਿਗੁਰ ਕੋ ਪੇਖ ਕੈ, ਖੜੇ ਰਹੈ ਦਿਨ ਰਾਤ । ਕਬ ਗੁਰ ਕੀਰਤ ਕਰਤ ਹੈ, ਪ੍ਰੇਮ ਵਧੈ ਮਨ ਗਾਤ ॥੧੬॥ ਸੰਗਤਿ ਕੀ ਸੇਵਾ ਕਰੈ, ਜਲ ਢੋਵਣ ਲੋ ਹੇਤ । ਕਬ ਗੁਰ ਪਾਦਿ ਪਖਾਰ ਹੈ, ਚਾਪੀ ਕਰੈ ਅਮੇਤ ॥੧੭॥ ਮਨ ਮੇਂ ਮਮਤਾ ਹੰਗਤਾ, ਕਬਹੂੰ ਨਹਿ ਕੋ ਹੋਇ । ਨਿਰ ਵਿਕਾਰ ਰਹਿਤੇ ਸਦਾ, ਲਿਵ ਲਾਵੈ ਗੁਰ ਸੋਇ ॥੧੮॥ ਪਿਖ ਸੇਵਾ ਪ੍ਰਸੰਨ ਭੇ, ਸ੍ਰੀ ਗੁਰੁ ਹਰਿ ਗੋਬਿੰਦ । ਪਾਸ ਬਿਠਾਏ ਪ੍ਰੇਮ ਸੋਂ, ਕੀਆ ਗਿਆਨ ਮੁਕੰਦ ॥੧੯॥ ਮਨ ਕਾ ਮਾਨ ਤਿਆਗਨਾ, ਜਾਪ ਵਾਹਿਗੁਰੂ ਨਾਮੁ । ਭਾਣਾ ਮੰਨਣ ਸਦ ਸਦਾ, ਮਨ ਵਾਸੇ ਅਭਿਰਾਮੁ ॥੨੦॥ ਹਰਿ ਸੰਗੀ ਸਦਹੂੰ ਅਹੈ, ਸੋ ਅਪਨੋ ਤੁਝ ਰੂਪ । ਰਿਦੇ ਗਿਆਨ ਨਿਸਚੇ ਕਰੋ, ਭਗਤਿ ਮੁਖ ਧਰ ਊਪ ॥੨੧॥ ਵਰਤਨਿ ਰਾਖ ਵਿਰਾਗ ਕੀ, ਮਨ ਇੰਦ੍ਰੇ ਕੋ ਜੀਤ । ਨਾਵਾਂ ਗੁਰ ਜਗ ਹੋਇ ਕੇ, ਕਰਿਓ ਉਧਾਰ ਸੁ ਨੀਤ ॥੨੨॥ ਤਬ ਲਗ ਨਾਮੁ ਅਭਿਆਸ ਕੋ, ਪ੍ਰੇਮ ਸਹਿਤ ਕਰ ਲੇਹੁ । ਇਹੁ ਉਪਦੇਸ਼ਿਆ ਗੁਰਾਂ ਨੇ, ਸਿਖਿਆ ਸਿੱਖਨਿ ਦੇਹੁ ॥੨੩॥ ਸੁਣ ਸਿਖਿਆ ਗੁਰ ਪਿਤਾ ਕੀ, ਜਾਗੇ ਸਹਿਜ ਅਨੰਦ । ਪ੍ਰਮਾਤਮ ਪੂਰਨ ਸਦਾ, ਆਪੇ ਭਏ ਗੋਬਿੰਦ ॥੨੪॥ ਛੇਵੇਂ ਗੁਰ ਹਰਿ ਰਾਇ ਕੋ, ਗੁਰਿਆਈ ਜਬ ਦੀਨ । ਮਾਤ ਨਾਨਕੀ ਕਹਿਤ ਭੀ, ਮਮ ਸੁਤ ਰਹਿ ਗਿਓ ਹੀਨ ॥੨੫॥ ਸੁਣ ਸ੍ਰੀ ਹਰਿ ਗੋਬਿੰਦ ਜੀ, ਛਕਤੇ ਤਬ ਪ੍ਰਸਾਦਿ । ਹਾਥ ਧੋਇ ਕਰ ਚੁਲੇ ਕੋ, ਪੋਂਛਤ ਕਰ ਆਜਾਦਿ ॥੨੬॥ ਲੈ ਰੁਮਾਲ ਨਿਜ ਹਾਥ ਕਾ, ਝੋਲਿ ਨਾਨਕੀ ਡਾਰ । ਕਿਉਂ ਚਿੰਤਾ ਚਿਤ ਮੈ ਕਰੈਂ, ਹੋਇ ਗੁਰਤਾ ਤਉ ਬਾਰ ॥੨੭॥ ਬਖਸ਼ ਰੁਮਾਲਸਿ ਭੇਟ ਦੀ, ਗੁਰਿਆਈ ਕੀ ਆਪ । ਮਾਤਾ ਪਿਖ ਪ੍ਰਸੰਨ ਭੀ, ਹੋਇ ਗੁਰੂ ਪਰਤਾਪ ॥੨੮॥ ਸਾਂਭ ਰਖਿਓ ਰੁਮਾਲ ਕੋ, ਗੁਰ ਬਚ ਪਰ ਬਿਸ੍ਵਾਸ । ਸਤਿਗੁਰ ਹਰਿ ਗੋਬਿੰਦ ਜੀ, ਭਏ ਪ੍ਰਸੰਨ ਸੁ ਰਾਸ ॥੨੯॥ ਸੂਰਜ ਮਲ ਕੋ ਅਨੰਦ ਕਰ, ਬੈਠੇ ਪੁਰ ਕਰਤਾਰ । ਤੇਗ ਬਹਾਦੁਰ ਸੋਭਤੇ, ਪਾਸ ਗੁਰਾਂ ਦੇ ਪਿਆਰ ॥੩੦॥ ਛਤ੍ਰੀ ਥਾ ਲਖਨੌਰ ਕੋ, ਲਾਲ ਚੰਦ ਸੁਭ ਨਾਮੁ । ਪੁਰ ਕਰਤਾਰ ਮੈ ਵਸਤ ਸੋ, ਭਾਗ ਜਗੇ ਅਭਿਰਾਮ ॥੩੧॥ ਤੇਗ ਬਹਾਦੁਰ ਕੋ ਤਬੈ, ਤਿਲਕ ਕਢਾਇਓ ਮਾਥ । ਸ੍ਰੀ ਗੁਜਰੀ ਕੋ ਅਨੰਦ ਭਾ, ਨਾਵੇਂ ਗੁਰ ਕੇ ਸਾਥ ॥੩੨॥ ਕੀਰਤਪੁਰ ਆ ਕੇ ਬਸੇ, ਸ੍ਰੀ ਗੁਜਰੀ ਲੈ ਸੰਗ । ਸਤਿਗੁਰ ਕੇ ਤਬ ਆਸਰੇ, ਬਸਤੇ ਧਾਰ ਉਮੰਗ ॥੩੩॥ ਗੁਰ ਕੇ ਜੋਤਿ ਸਮਾਇਆ, ਬਾਬੇ ਬਕਾਲੇ ਆਇ । ਮਾਤ ਨਾਨਕੀ ਗੂਜਰੀ, ਤੇਗ ਬਹਾਦੁਰ ਰਾਇ ॥੩੪॥ ਰਹਿਤ ਸਮਾਧ ਲਗਾਇਕੇ, ਸਤਿਗੁਰ ਰੂਪ ਮਝਾਰ । ਭੋਜਨ ਥੋੜ੍ਹਾ ਖਾਤ ਹੈਂ, ਨੀਂਦ ਆਦਿ ਨਿਰਵਾਰ ॥੩੫॥ ਨਾ ਕਾਹੂੰ ਸੇ ਬੋਲਤੇ, ਇੱਛਾ ਤਾਹਿ ਨ ਕੋਇ । ਮਾਤ ਨਾਨਕੀ ਨਾਮੁ ਜਪੁ, ਪ੍ਰੇਮ ਮਗਨ ਨਿੱਤ ਹੋਇ ॥੩੬॥

ਗੁਜਰੀ ਸੇਵਾ ਪਤਿ ਕਰੈ, ਨਾਮੁ ਪ੍ਰੀਤ ਲਿਵ ਲਾਇ । ਕਈ ਸਾਲ ਤਪ ਗੁਰ ਕੀਆ, ਏਕੰਕਾਰ ਸਹਾਇ ॥੩੭॥ ਭੋਰਾ ਗੁਰਦੁਆਰਾ ਅਹੈ, ਰਹੈ ਸ੍ਰੀ ਗੁਰਦੇਵ । ਸਦ ਇਕਾਂਤ ਮਨ ਜੀਤ ਕੇ, ਜਲ ਜਿਉਂ ਮਿਲੇ ਅਭੇਵ ॥੩੮॥ ਸਤਾਰਾਂ ਸੈ ਇੱਕੀ ਵਿਖੇ, ਸ੍ਰੀ ਹਰਿ ਕ੍ਰਿਸ਼ਨ ਸਮਾਇ । ਗੁਰਤਾ ਦਈ ਬਾਬੇ ਗੁਰੂ, ਰਹਿਤ ਬਕਾਲੇ ਥਾਂਇ ॥੩੯॥ ਗੁਰਦਿੱਤਾ ਜੀ ਭੇਟ ਲੈ, ਆਏ ਸਤਿਗੁਰ ਤੀਰ । ਗੁਰ ਅੰਤਰ ਹੀ ਲੈ ਤਬੈ, ਪੈਸੇ ਪੰਜ ਗਹੀਰ ॥੪੦॥ ਨਹੀ ਜਨਾਇਓ ਗੁਰੂ ਹੋ, ਅਪਨੋ ਕੀਨ ਛਪਾਵ । ਬਾਬਾ ਬਕਾਲੇ ਸੁਨਿਓ ਸਭ, ਸੰਗਤਿ ਪੇਖਨਿ ਆਵ ॥੪੧॥ ਸੋਢੀ ਮੰਜੀਆਂ ਧਰ ਭਲੇ, ਬਾਈ ਗੁਰੂ ਸਦਾਇ । ਆਏ ਹੋਰਨਿ ਗ੍ਰਾਮ ਤੇ, ਸੁਧ ਸੁਣ ਗੁਰ ਪ੍ਰਗਟਾਇ ॥੪੨॥ ਧੀਰ ਮਲ ਭੀ ਆਇਆ, ਬੈਠ ਗੁਰੂ ਬਨਿ ਸੋਇ । ਸ੍ਰੀ ਗੁਰੂ ਗ੍ਰੰਥ ਜੀ ਆਨਿਓ, ਪੂਜਾ ਬਹੁਤੀ ਹੋਇ ॥੪੩॥ ਜੋ ਆਵੈ ਤਿਸ ਠਗਤ ਹੈ, ਪੂਰੇ ਨ ਕਾਮਨਿ ਕੋਇ । ਸੰਗਤਿ ਹਟੀ ਨਿਰਾਸ ਹੋ, ਭੇਟਾ ਦੇਇ ਨ ਸੋਇ ॥੪੪॥ ਐਵੇਂ ਗੱਦੀ ਲਾਇ ਕੇ, ਬੈਠੇ ਰਹਿ ਬਡਿਆਇ । ਕਰਾਮਾਤ ਨਹਿ ਨਾਮੁ ਰਸੁ, ਠੱਗ ਭਏ ਗੁਰ ਆਇ ॥੪੫॥ ਮਖਣ ਸ਼ਾਹ ਲੁਬਾਣਿ ਕੋ, ਟਾਂਡਾ ਗ੍ਰਾਮ ਪਛਾਨ । ਟਾਪੂ ਜਾਤ ਥੇ ਬਣਜ ਕੋ, ਜਹਾਜ਼ ਅਟਕਿਓ ਆਨ ॥੪੬॥ ਪੰਜ ਸੈ ਮੋਹਰ ਗੁਰੂ ਕੀ, ਸੁੱਖਣਾ ਕਰੀ ਬਣਾਇ । ਮੋਢਾ ਲਾ ਬੰਨੇ ਕਰਿਓ, ਸਤਿਗੁਰ ਹੋਇ ਸਹਾਇ ॥੪੭॥ ਬਾਬੇ ਬਕਾਲੇ ਆਇ ਤਿਨ, ਬਾਈ ਗੁਰੂ ਪੁਜਾਇ । ਭੇਟਾ ਅਪਨੀ ਪੰਜ ਸੌ, ਕਿਨਹੂੰ ਮਾਂਗੀ ਨਾਇ ॥੪੮॥ ਪਿਖ ਕੂਰੇ ਤਾਕਤ ਬਿਨਾ, ਆਇ ਮਿਲਿਓ ਗੁਰਦੇਵ । ਅੰਤਰ ਬੈਠੇ ਖੋਭ ਬਿਨ, ਦੋਇ ਮੋਹਰ ਧਰ ਏਵ ॥੪੯॥ ਪਹਿਲੇ ਸਤਿਗੁਰ ਮੋਨਿ ਰਹਿ, ਮੱਖਨ ਭਯੋ ਉਦਾਸ । ਅੰਤਰਜਾਮੀ ਗੁਰ ਜੋਊ, ਮਾਂਗੈ ਅਪਣੀ ਰਾਸ ॥੫੦॥ ਮੁਸਕਾਏ ਸ੍ਰੀ ਗੁਰ ਤਬੈ, ਹਮਰੇ ਧਨ ਨਹਿ ਲੋਭ । ਭੇਟਾ ਪੰਜ ਸੈ ਸੁੱਖ ਕੇ, ਦਇ ਦੀਨ ਨਹਿ ਖੋਭ ॥੫੧॥ ਅਟਕਿਓ ਜਬ ਜਹਾਜ਼ ਤੋਹਿ, ਨਾਨਕ ਗੁਰੂ ਸਹਾਇ । ਮੋਢਾ ਲਾਇ ਜਹਾਜ਼ ਕੋ, ਹਮ ਤੇ ਲਯੋ ਕਢਾਇ ॥੫੨॥ ਸੁਣ ਮੱਖਣ ਕਹਿ ਪ੍ਰਗਟ ਹੋ, ਸ੍ਰੀ ਗੁਰ ਨਹਿ ਤਬ ਭਾਖ । ਕਾਲਾ ਮੁਖ ਪਰਲੋਕ ਮੈ, ਪ੍ਰਗਟਾਵੈ ਅਭਿਲਾਖ ॥੫੩॥ ਕਾਲਾ ਮੁਖ ਪ੍ਰਥਮੇ ਕੀਆ, ਮੱਖਣ ਬਚਨ ਸੋ ਮਾਨ । ਸਾਚੋ ਗੁਰ ਹੈ ਲਾਧਿਓ, ਸੰਗਤਿ ਲੇਹੁ ਪਛਾਨ ॥੫੪॥ ਬਾਬਾ ਗੁਰ ਹਰਿ ਕ੍ਰਿਸ਼ਨ ਕੋ, ਤੇਗ ਬਹਾਦੁਰ ਆਪ । ਹੋਰ ਨ ਸੋਢੀ ਕੋਇ ਗੁਰ, ਲੀਏ ਪਰਖ ਪ੍ਰਤਾਪ ॥੫੫॥ ਸੁਣ ਸੰਗਤਿ ਬਿਸਮਾਦ ਹੋਇ, ਕਾਮਨਾ ਧਰ ਮਨ ਆਇ । ਗੁਰ ਦਰਸ਼ਨ ਤੇ ਸ਼ਾਂਤਿ ਭੀ, ਮਨ ਇੱਛਤ ਸਭ ਪਾਇ ॥੫੬॥

ਕਬਿੱਤ—

ਸੁਣ ਸੁਣ ਸੰਗਤਾਂ ਸੋ ਆਵੇ ਮਨ ਆਨੰਦ ਹੋ, ਸਤਿਗੁਰ ਦਰਸ਼ ਬਿਲੋਕੈ ਲਹਿ ਸ਼ਾਂਤਿ ਕੋ ।
ਗੜ੍ਹੀਆ ਦੁਆਰਕਾ ਜੋ ਸਿਖ ਬ੍ਰਹਮੁ ਗਿਆਨੀ ਭਏ, ਸਤਿਗੁਰ ਅਮਰ ਕੀ ਅੰਸ਼ ਬਖਿਆਤ ਕੋ ।
ਭਾਈ ਗੁਰਦਿੱਤਾ ਮਿਲ ਗੁਰੂ ਕੋ ਬਿਠਾਇ ਗਾਦੀ, ਤਿਲਕ ਕਰਾਇਓ ਹੈ ਨਾਵੇਂ ਥਾਵ ਗਾਤ ਕੋ ।
ਸ੍ਰੀ ਗੁਰੂ ਤੇਗ ਜੀ ਬਹਾਦਰ ਭਏ ਜ਼ਾਹਰ ਸੋ, ਮੱਖਣ ਨੇ ਪੰਜ ਸੌ ਮੋਹਰ ਦਿਤੀ ਭਾਤ ਕੋ ॥੫੭॥

ਸੋਢੀ ਸਭ ਤੁਰ ਗਏ ਸੰਗਤਿ ਨ ਮਾਨੈ ਕਿਸੇ, ਭੇਟ ਨਹਿ ਆਵੈ ਬੈਠੇ ਆਪੇ ਬਣ ਜੋਇ ਹੈ।
ਕਾਰ ਭੇਟ ਗੁਰੂ ਕੋ ਚੜ੍ਹਤ ਭਈ ਅਨਿਗਿਨ, ਪਿਆਸੇ ਸਿਖ ਦਰਸ਼ਨ ਕੇ ਆਵੈ ਮਿਲ ਸੋਇ ਹੈ।
ਧੀਰ ਮੱਲ ਤਿਆਰ ਭਯੋ ਪੁਰ ਕਰਤਾਰ ਤਾਂਈਂ, ਖੋਹਣ ਗੁਰ ਭੇਟ ਗੋਲੀ ਦਿੱਤੀ ਚਲਵੋਇ ਹੈ।
ਲੱਗੀ ਨਾਹਿ ਗੁਰੂ ਜੀ ਕੇ ਸਹਿਜ ਸੁਭਾਇ ਰਹੇ, ਘਰ ਵਿੱਚ ਵੜ੍ਹਿ ਤਬ ਸੀਹੇਂ ਮੁਖ ਲੋਇ ਹੈ ॥੫੮॥
ਗੋਲੀ ਹੈ ਚਲਾਈ ਫੇਰ ਮਸਤਕ ਆਈ ਹੇਰ, ਭਰਿਆ ਹੁੰਗਾਰਾ ਮੁੜੀ ਗੁਰੂ ਮੁਖ ਪਾਸ ਤੇ।
ਸੁਭ ਘਰ ਬਾਰ ਲੁੱਟ ਲੈ ਗਏ ਮਸੰਦ ਤਬ, ਧੀਰ ਮੱਲ ਚਲਿਓ ਹੈ ਅਨੰਦ ਹੋ ਅਵਾਸ ਤੇ।
ਮੱਖਣ ਸ਼ਾਹ ਤਾਂਈਂ ਇਹੁ ਖਬਰ ਭਈ ਹੈ ਜਬ, ਨਾਲ ਅਪਣੇ ਜੋਧੇ ਲੈ ਜੰਗ ਕਰੇ ਆਸ ਤੇ।
ਧੀਰ ਮੱਲ ਜਿੰਨੀ ਚੀਜ਼ ਲਈ ਗੁਰੂ ਘਰੋਂ ਸਭ, ਖੋਹਿ ਕੁਟ ਆਂਦੀ ਗੁਰੂ ਗ੍ਰੰਥ ਭੀ ਲਿਆਸ ਤੇ ॥੫੯॥
ਸੋ ਗੁਰ ਚੀਜ਼ਾਂ ਸਭੇ ਦਿਤੀਆਂ ਮੁੜਾਇ ਤਿਸੇ, ਧੀਰ ਮੱਲ ਦੁਖੀ ਕਰਤਾਰਪੁਰ ਜਾਇ ਹੈ।
ਗੁਰੂ ਗ੍ਰੰਥ ਸਿੱਖਾਂ ਮਿਲੇ ਮਾਤ ਦੀ ਸਲਾਹ ਤਬ, ਰੱਖਿਆ ਸੋ ਘਰ ਨਹੀ ਦਿਤਾ ਪਰਤਾਇ ਹੈ।
ਬਾਈ ਸੋਢੀ ਮੰਜੀਆਂ ਉਠਾਇ ਘਰੋ ਘਰੀ ਗਏ, ਬਾਬਾ ਬਕਾਲੇ ਪ੍ਰਗਟੇ ਦਿਨੇ ਤਮ ਘਾਇ ਹੈ।
ਦਿਤੇ ਉਪਦੇਸ਼ ਗੁਰੂ ਮੱਖਣ ਨਿਹਾਲ ਭਯੋ, ਕੀਰਤਨ ਹੋਤ ਪ੍ਰਸ਼ਾਦਿ ਵਰਤਾਇ ਹੈ ॥੬੦॥
ਲੱਖਾਂ ਸਿੱਖ ਸੰਗਤਾਂ ਦੀ ਕਾਮਨਾ ਪੁਰਾਈ ਗੁਰਾਂ, ਦੇ ਉਪਦੇਸ਼ ਬ੍ਰਹਮੁ ਗਿਆਨ ਉਪਜਾਇ ਹੈ।
ਮਾਝਾ ਸਭ ਸਿੱਖ ਭਯਾ ਆਨ ਆਨ ਭੇਟ ਧਰੈ, ਗੁਰੂ ਦਰਬਾਰ ਸੇਵੈ ਮਨ ਤਨ ਚਾਇ ਹੈ।
ਸ੍ਰੀ ਅੰਮ੍ਰਿਤਸਰ ਆਏ ਤਖਤ ਅਕਾਲ ਪਰਸੇ, ਅੰਮ੍ਰਿਤ ਸ੍ਰੋਵਰ ਇਸ਼ਨਾਨੇ ਸੁਖਦਾਇ ਹੈ।
ਸ੍ਰੀ ਹਰਿ ਮੰਦਰ ਪੁਜਾਰੀ ਬੰਦ ਕਰ ਗਏ, ਬੈਠ ਗੁਰ ਨਮੋ ਕਰ 'ਵੱਲੇ' ਟਿਕੇ ਆਇ ਹੈ ॥੬੧॥
ਸੁਧਾਸਰੋਂ ਸੰਗਤਾਂ ਨੇ ਆਣ ਬਖਸ਼ਾਇ ਲਿਆ, ਸਤਿਗੁਰ ਦਿਆਲ ਰਹੇ ਸਹਿਜ ਸੁਭਾਇ ਹੈ।
ਬਾਬੇ ਬਕਾਲੇ ਫੇਰ ਆਏ ਨਾਲ ਪਰਵਾਰ ਭਾਏ, ਬਿਆਸਾ ਤੋਂ ਉਲੰਘ ਗੁਰੂ ਗ੍ਰੰਥ ਜੀ ਦਿਸਾਇ ਹੈ।
ਬਿਆਸਾ ਨੂੰ ਸੌਂਪ ਚਲੇ ਧੀਰ ਮੱਲ ਲੇਹਿ ਭਲੇ, ਤੇਰਾਂ ਦਿਨ ਬਾਦ ਸੁੱਕੇ ਪੰਨੇ ਕਢੇ ਆਇ ਹੈ।
ਅੱਖਰ ਨ ਭਿੱਜਾ ਕੋਊ ਪੜ੍ਹ ਪਰਤੀਤ ਹੋਈ, ਗੁਰਬਾਨੀ ਸ਼ਕਤੀ ਅਖੰਡ ਜਗ ਗਾਇ ਹੈ ॥੬੨॥
ਦੁਆਬੇ ਤਾਂਈਂ ਤਾਰ ਤਾਰ ਕੀਰਤਪੁਰੀ ਮੈ ਆਏ, ਗੁਰ ਅਸਥਾਨ ਪਰਸੇ ਭੇਟਾ ਕੋ ਚੜ੍ਹਾਇ ਹੈ।
ਮਾਤਾ ਕ੍ਰਿਸ਼ਨ ਕੌਰ ਤਾਂਈਂ ਧੀਰਜ ਬਿਸਾਲ ਦੀਆ, ਭਾਣਾ ਮੰਨੋ ਗੁਰੂ ਜੋਤਿ ਇਕ ਰਸ ਭਾਇ ਹੈ।
ਅਨੰਦ ਪੁਰ ਥਾਂਉਂ ਆਏ ਮੱਖਣ ਸ਼ਾਹ ਵਿਦਾ ਹੋਆ, ਮਾਖੋ ਦੈਂਤ ਕਢ ਦਿਤਾ ਸਤਿਗੁਰ ਜਾਇ ਹੈ।
ਜ਼ਰ ਖਰੀਦ ਥਾਉਂ ਲੀਨ ਪੰਚ ਪੰਚ ਕੋਸ ਤਕ, ਗੁਰ ਮਹਿਲ ਰਚੇ ਦਿਵਾਨ ਖਾਨਾ ਕੋ ਬਨਾਇ ਹੈ ।੬੩।
ਲੰਗਰ ਅਤੁਟ ਲਾਯੋ ਲੋਕ ਆਣ ਬਸੇ ਬਹੁ, ਸਤਿਗੁਰ ਦਰ ਕਮੀ ਕੋਈ ਨਹੀ ਆਇ ਹੈ।
ਭੋਰੇ ਬੈਠ ਨਾਮੁ ਜਪੈਂ ਦਿਨ ਦਿਨ ਸ਼ਹਿਰ ਵਧੈ, ਪੂਰਨ ਅਨੰਦ ਸਿਖ ਦਰਸ਼ਨ ਪਾਇ ਹੈ।
ਇਉਂ ਪੁਰ ਅਨੰਦ ਰਚਾ ਰਹੇ ਗੁਰ ਬਹੁ ਚਿਰੁ, ਸੰਗਤਾਂ ਨੂੰ ਤਾਰਿਆ ਜੋ ਸਿਖਿਆ ਸਿਖਾਇ ਹੈ।
ਪੀਰ ਪੁਰੀ ਬਨਦੀ ਕੋ ਦੇਖਕੇ ਸਹਸਾ ਭਯੋ, ਸੁਪਨੇ ਸੁਰਗ ਸੁਖ ਤੋਰਿਆ ਦਿਖਾਇ ਹੈ ॥੬੪॥
ਲੰਗਰ ਚਲਤ ਗੁਰ ਸੰਗਤਿ ਕੀ ਭੀੜ ਬਹੁ, ਦੇਸ ਦੇਸ ਆਵੈ ਤਬ ਦਰਸ਼ਨ ਪਾਇ ਹੈ।
ਨੰਗਾ ਭੁਖਾ ਰਹਿਣਾ ਨ ਪਾਵੈ ਗੁਰੂ ਘਰ ਕੋਊ, ਸਭ ਵਰਸਾਵੈ ਅੰਨ ਬਸਤ੍ਰ ਦਿਵਾਇ ਹੈ।
ਸਿਫਤ ਗੁਰਾਂ ਦੀ ਫੈਲੀ ਮਾਲਤੀ ਸੀ ਫੂਲ ਜਿਵੇਂ, ਘਰ ਘਰ ਹੋਵੈ ਮਨ ਅਨੰਦ ਉਪਾਇ ਹੈ।
ਸਾਰਾ ਪਰਵਾਰ ਨਾਲ ਗੁਰਾਂ ਕੇ ਹੀ ਸੰਗ ਰਹੇ, ਜਹਾਂ ਜਹਾਂ ਜਾਵੈ ਤਹਾਂ ਰਹੇ ਸੁਖ ਥਾਇ ਹੈ ॥੬੫॥

ਧੀਰ ਮੱਲ ਰਾਮਰਾਇ ਈਰਖਾ ਕਰਤ ਸਦਾ, ਹੋਰ ਸੋਢੀ ਦੇਖ ਕਰ ਰਿਦੇ ਦੁਖ ਪਾਇਆ ।
ਸ੍ਰੀ ਹਰਿ ਕ੍ਰਿਸ਼ਨ ਜੀ ਮਾਤ ਜੋ ਕ੍ਰਿਸ਼ਨ ਕੌਰ, ਤਾਹਿ ਗੁਰ ਸ਼ਰਣੀ ਹੀ ਤਨ ਤਜ ਆਇਆ ।
ਮਾਤਾ ਕੋ ਜੱਗ ਕਰ ਸੰਗਤਾਂ ਬਸਾਈ ਪੁਰ, ਆਪ ਜੱਗ ਤਾਰਨੇ ਦਾ ਬਣਤ ਬਣਾਇਆ ।
ਤੀਰਥ ਪਵਿਤ੍ਰ ਕਰਨੇ ਕਰਕੇ ਵਿਚਾਰ ਗੁਰੂ, ਸਾਰਾ ਪ੍ਰਵਾਰ ਸੰਗ ਲੀਏ ਸੁਖ ਦਾਇਆ ॥੬੬॥

ਸ੍ਰੀ ਅਨੰਦ ਪੁਰੋਂ ਚਲੇ ਰੋਪੜੋਂ ਘੜੂਏ ਗਏ, ਨੰਦਪੁਰ ਕਲੌੜ ਆਨ ਦਰਸ਼ਨ ਦੀਨ ਹੈ ।
ਰੈਲੀ ਮੇਂ ਚਰਨ ਪਾਏ ਪਕੜ੍ਹਾਣੇ ਰਹੇ ਗੁਰ, ਅਗਾਣੀ ਬਿਸਾਮੇ ਤੇ ਨਿੰਸੀਬਲੀ ਅਸੀਨ ਹੈ ।
ਅੰਬਾਲੇ ਮੇ ਗਰੀਬ ਤਾਰੇ ਹਰਿਪਾਲ ਪੁਰ ਆਏ, ਟਹਿਲ ਪੁਰੇ ਮੇ ਰਹੇ ਨੌ ਲਖਾ ਚੀਨ ਹੈ ।
ਲੱਖਾਂ ਲੋਕ ਸਿੱਖ ਭਏ ਨਾਮੁ ਲਿਵ ਲਾਇ ਦਏ, ਮੈਣ ਦੁਆਬ ਤਾਰ ਚਾਲੇ ਗੁਰੂ ਪਰਬੀਨ ਹੈ ॥੬੭॥

ਮੂਲੋਵਾਲ ਸੇਖਾ ਹੰਢਿਆਏ ਰੋਗੀ ਰੋਗ ਕਟੇ, ਭਦੇਹਰੀਂ ਭੂਪਾਲੀ ਖੀਵਾ ਭਿਖੀ ਤਬ ਆਏ ਹੈ ।
ਦੇਸੂ ਖਿਆਲਾ ਤਾਰ ਕਰ ਸ੍ਰੀ ਦਮਦਮੇ ਆਏ, ਨੀਵੇਂ ਥਾਨ ਬੈਠ ਬਰ ਪੁਰੀ ਕੋ ਬਸਾਏ ਹੈ ।
ਏਥੇ ਗੁਰੂ ਕਾਂਸ਼ੀ ਹੋਊ ਦਸਵਾਂ ਸਰੂਪ ਆਵੈ, ਕੀਰਤ ਗੁਰੂ ਕੀ ਊਚੇ ਬੈਠ ਸੁਖ ਪਾਏ ਹੈ ।
ਦੁਸ਼ਾਲੇ ਨਾਲ ਕਾਰ ਕਢੀ ਗੁਰੂ ਸਰ ਰਚਾ ਤਾਲ,ਸੰਗਤਿ ਕੋ ਨਾਮੁ ਦਾਨੁ ਦੀਨੋ ਸੁਖਦਾਇ ਹੈ ॥੬੮॥

ਬਿਅੰਤ ਸਿਖ ਸੰਗਤਾਂ ਦਾ ਲੱਗਦਾ ਦੀਵਾਨ ਸਦਾ, ਨਵੇਂ ਸਿਖ ਬਣੈ ਚਰਨਾਮ੍ਰਿਤ ਛਕਾਏ ਹੈ ।
ਦੂਰੋਂ ਦੂਰੋਂ ਚਲ ਆਵੈ ਮਨ ਇੱਛ ਵਰ ਪਾਵੈ, ਦੂਧ ਦਹੀਂ ਘ੍ਰਿਤ ਭੇਟ ਆਨ ਕੇ ਚੜ੍ਹਾਏ ਹੈ ।
ਮਾਲਵੇ ਨੂੰ ਤਾਰਿਆ ਸਵਾਰਿਆ ਗੁਰਦੇਵ ਆਇ, ਧੰਨ ਗੁਰੂ ਤੇਗ ਬਹਾਦੁਰ ਗੁਣ ਗਾਏ ਹੈ ।
ਮੌੜ ਪਿੰਡ ਹੋਇ ਕਰ ਦੇਸੂ ਦਾ ਅੰਤ ਹੋਇਆ, ਸੂਲੀਸਰ ਬਰਾ ਪੁਰ ਗੁਰੂ ਜੀ ਟਿਕਾਏ ਹੈ ॥੬੯॥

ਗਾਗਾ ਧਮਧਾਣਾ ਭਾਈ ਮੀਂਹੇ ਦੀ ਘਾਲ ਲੇਖੇ, ਸ੍ਰੀ ਧਮਧਾਣ ਕੈਂਥਲ ਆਏ ਸੁਖ ਦਾਇਆ ।
ਬਾਰਨੇ ਦਾ ਜ਼ਿਮੀਦਾਰ ਤਮਾਖੂ ਤਹਿ ਕੋ ਛੁਡਾਇ, ਸਿਖ ਕੀਨ ਸਤਿਗੁਰੂ ਧਨ ਹੋ ਸਵਾਇਆ ।
ਬਨੇਸਰ ਤੇ ਬਣੀ ਬਦਰ ਪੁਰ ਆਦਿ ਤਾਰਦੇ ਹੈਂ, ਪੂਰਬ ਦੀ ਸੰਗਤਿ ਨੇ ਖਿੱਚ ਕਰੀ ਭਾਇਆ ।
ਕੜੇ ਗ੍ਰਾਮ ਵਿੱਚ ਹੈ ਮਲੂਕ ਦਾਸ ਖੱਤ੍ਰੀ, ਜੋ ਤਾਰਦੇ ਸੋ ਪੁਜੇ ਤ੍ਰਿਬੇਣੀ ਜਿਹਿ ਥਾਇਆ ॥੭੦॥

ਦਾਨ ਪੁੰਨ ਸਤਿਗੁਰੂ ਬਹੁ ਕੀਆ ਸਿਖਾਂ ਤਾਂਈਂ, ਨਾਮੁ ਜਪੋ ਭਗਤੀ ਮੇਂ ਰਹੋ ਸੁਖ ਪਾਇ ਕੇ ।
ਕਰ ਇਸ਼ਨਾਨ ਸਦਾ ਸਿਮਰਨ ਲਾਗ ਰਹੋ, ਸਾਰੋ ਦਿਨ ਬੋਧ ਦੀਆ ਨੀਕੇ ਹਿਤ ਲਾਇਕੇ ।
ਰਾਤ ਮਾਤ ਗੂਜਰੀ ਦੀ ਬੇਨਤੀ ਪ੍ਰਵਾਨ ਕਰ, ਸੁਤਿ ਹੋਇ ਲਾਲਸਾ ਕੋ ਕਹਿਤ ਸੁਨਾਇਕੇ ।
ਤਾਹਿ ਵਰਦਾਨ ਦੀਆ ਗੁਰ ਅਵਿਤਾਰ ਹੋਵੈ, ਭਏ ਪ੍ਰਵੇਸ਼ ਪਰਕਾਸ਼ ਸੁਖਦਾਇਕੇ ॥੭੧॥

ਪ੍ਰਯਾਗ ਹੋਇ ਅਗੇ ਕਾਂਸ਼ੀ ਸੰਗਤਾਂ ਨੂੰ ਤਾਰੈ, ਬ੍ਰਹਮੁ ਗਿਆਨ ਚਰਚਾ ਸੁਣਾਈ ਗੁਰ ਗਾਇਆ ।
ਸੰਸ ਹਾਮ ਚਚਾ ਫਗੂ ਕਰਕੇ ਨਿਹਾਲ ਪ੍ਰਭ, ਬਾਗ ਵਿੱਚ ਡੇਰਾ ਕਰੇ ਸਿੱਖਿਨ ਕੋ ਭਾਇਆ ।
ਗਯਾ ਜੈਤਾ ਸੇਠ ਮਿਲੇ ਪਟਣੇ ਨਿਵਾਸ ਕਰ, ਜਰਾ ਸਿੰਧ ਆਦਿ ਰਾਜੇ ਕਥਾ ਕੋ ਸੁਣਾਇਆ ।
ਮਹਿਲ ਟਿਕਾਏ ਏਥੇ ਮਾਤ ਸੰਗ ਨਾਨਕੀ ਜੀ, ਭਾਈ ਕ੍ਰਿਪਾਲ ਆਦਿ ਸਿਖ ਸਮਦਾਇਆ ॥੭੨॥

ਧੀਰਜ ਦੇ ਆਗੇ ਚਲੇ ਬਿਸ਼ਨ ਸਿੰਘ ਰਾਜੇ ਸੰਗ, ਜਿੱਤਣੇ ਕੋ ਢਾਕੇ ਦਾ ਹੈ ਮੁਲਖ ਸਵਾਇਆ ।
ਬੁਲਾਕੀ ਦੀ ਮਾਤਾ ਤਾਰੀ ਭਾਈ ਨੱਥਾ ਗਾਰੀ ਕਹੇ,ਹਾਸ ਬਿਲਾਸ ਸੰਗਤਿ ਨੇ ਅਰਜ਼ ਸੁਣਾਇਆ ।
ਬ੍ਰਹਮੁ ਪੁਤ੍ਰ ਪਾਸ ਆਏ ਰੁੜ੍ਹਨੋਂ ਬਚਾਇਆ ਦਲ, ਅਨਿਕ ਮੁਸੀਬਤਾਂ ਤੋਂ ਰਾਜੇ ਕੋ ਬਚਾਇਆ ।
ਢਾਕਾ ਜੈ ਕਰ ਲੋਨ ਮੇਲ ਕੀਆ ਰਾਜਿਆਂ ਦਾ, ਸਤਿਗੁਰੂ ਸ਼ਰਣ ਤੇ ਨਾਮੁ ਦਾਨ ਪਾਇਆ ॥੭੩॥

ਜਸ ਸੁਣ ਅਸਾਮ ਪਤੀ ਗੁਰਾਂ ਦੀ ਸ਼ਰਨ ਆਯਾ, 'ਮੋਹਰ' ਵਰ ਪੁਤਰ ਦਾ ਰਾਜੇ ਰਾਮ ਪਾਇਆ ।
ਅਨਿਕ ਫਕੀਰ ਸਾਥ ਵਿਰਾਗੀ ਤੇ ਬਿਬੇਕੀ ਰਹੇ, ਸਿਖ ਬਹੁ ਭੀਰ ਸਦਾ ਹਜ਼ਾਰਾਂ ਹੋ ਸਦਾਇਆ ।
ਨਾਮੁ ਦਾਨ ਦੇਇ ਸਭ ਸੰਗਤਾਂ ਨਿਹਾਲ ਕਰੈ, ਲੰਗਰ ਅਤੁੱਟ ਚਲੈ ਸਦਾ ਸੁਖ ਦਾਇਆ ।
ਬਹੁ ਲੋਕ ਸਿਖ ਭਏ ਚਰਨਾਮ੍ਰਿਤ ਗੁਰੂ ਕੀ ਲਏ, ਧੰਨ ਗੁਰੂ ਤੇਗ ਬਹਾਦਰ ਜੀ ਭਾਇਆ ॥੭੪॥

ਸ੍ਰੀ ਪਟਣੇ 'ਚ ਪ੍ਰਭੂ ਪ੍ਰਗਟੇ ਦਸਮੇਸ਼ ਗੁਰੂ, ਕਰ ਪ੍ਰਕਾਸ਼ ਮਨ ਸ਼ਾਂਤਿ ਵਰਸਾਇਆ ।
ਆਈ ਹੈ ਖਬਰ ਗੁਰ ਭਯੋ ਸੋ ਅਨੰਦ ਸਭ, ਤੋਪਾਂ ਦੀ ਸ਼ਲਕ ਪ੍ਰਸ਼ਾਦਿ ਬਹੁ ਦਿਵਾਇਆ ।
ਜਿੱਤ ਦੇਸ ਸਿੱਖੀ ਕਰ ਪ੍ਰਚਾਰ ਤਬ ਸ੍ਰੀ ਗੁਰੁ, ਸਤਿਨਾਮੁ ਚੱਕਰ ਬੰਗਾਲ ਮੇ ਫਿਰਾਇਆ ।
ਆਏ ਗੁਰ ਪਟਣੇ ਨਿਹਾਲ ਸਿੱਖ ਸੰਗਤਾਂ ਨੇ, ਸਤਿਗੁਰ ਦਰਸ਼ਨ ਆਨੰਦ ਵਧਾਇਆ ॥੭੫॥

ਸਾਹਿਬਜ਼ਾਦੇ ਤਾਂਈਂ ਜੋ ਗੁਰੂ ਕੇ ਚਰਨ ਪਾਯਾ, ਪੇਖ ਗੁਰ ਦੁਤਿਵੰਤ ਭਏ ਪਰਸੰਨ ਹੈ ।
ਸੀਸ ਕਰ ਫੇਰ ਮੁਖ ਦੇਖਿਆ ਦ੍ਰਿਸ਼ਟੀ ਸੇ, ਸ੍ਰੀ ਗੋਬਿੰਦ ਸਿੰਘ ਨਾਮੁ ਰਾਖਿਓ ਜਗ ਮੰਨ ਹੈ ।
ਸੰਗਤਿ ਨਿਹਾਲ ਕਰੀ ਨਾਮੁ ਦਾਨ ਦੇਇ ਕਰ, ਪਟਣੇ ਬਿਰਾਜੇ ਬਹੁ ਦਿਨ ਗੁਰ ਧੰਨ ਹੈ ।
ਧੀਰਜ ਪ੍ਰਵਾਰ ਦੇਇ ਸਾਹਿਬਜ਼ਾਦੇ ਪਾਲ ਕਰੋ, ਆਪ ਕਾਂਸ਼ੀ ਬੀਚ ਆਏ ਦੀਆ ਦਰਸ਼ੰਨ ਹੈ ॥੭੬॥

ਤੇਗ ਚੋਲਾ ਪੋਥੀ ਕਾਂਸ਼ੀ ਦੀਏ ਗੁਰ ਸੰਗਤਾਂ ਨੂੰ, ਪੂਜੈ ਪ੍ਰੇਮ ਧਾਰ ਮਨ ਲਾਇ ਗੁਰ ਬਾਨੀਐ ।
ਅਜੁਧਿਆ ਸੰਤਲ ਆਏ ਗੰਗਾ ਮੇਂ ਚਰਨ ਪਾਏ, ਨਾਮੁ ਦਾਨ ਦੀਨ ਦਿਜ ਭਏ ਸਿੱਖ ਆਨੀਐ ।
ਨਗਰਾਂ ਨਿਹਾਲ ਕਰੇ ਆਨ ਛਛਰੌਲੀ ਰਹੇ, ਬਨੂੜ ਮੇਂ ਬਿਰਾਜ ਇਉਂ ਪੰਜਾਬ ਆਏ ਮਾਨੀਐ ।
ਪੁਰੀ ਅਨੰਦ ਡੇਰੇ ਲਾਏ ਸਿੱਖ ਸੁਣ ਸੁਣ ਆਏ, ਦੇਹਿ ਉਪਦੇਸ਼ ਤਾਰੇ ਲੱਖਾਂ ਹੀ ਪਰਾਨੀਐ ॥੭੭॥

ਨਰੈਣ ਦਾਸ ਮਖਣ ਸ਼ਾਹ ਇਹੁ ਬ੍ਰਹਮੁ ਗਿਆਨੀ ਭਏ,ਗੁਰਦਿੱਤਾ ਭਾਈ ਫੱਗੂ ਸਤਿਗੁਰ ਭਾਇਆ ।
ਕ੍ਰਿਪਾਲ ਚੰਦ ਮਲੂਕਾ ਤੇ ਉਗਾਣਾ ਗੁਰ ਸਿਖ ਭਯੋ,ਮੀਹਾਂ ਤੇ ਬਿਸ਼ਨ ਸਿੰਘ ਰਾਜਾ ਰਘੁਰਾਇਆ ।
ਸਾਹਿਬ ਚੰਦ ਮਤੀ ਰਾਮ ਜੀਵਨ ਮੁਕਤਿ ਏਹੁ, ਸਤੀ ਰਾਮ ਘਨ ਸਿਆਮ ਪ੍ਰੀਤੀ ਹੈ ਸਵਾਇਆ ।
ਗੁਲਾਬ ਰਾਇ ਗੱਜਾ ਤੇ ਬਹਿਲਾ ਮਨਸੂਦ ਇਕ, ਗੁਰਬਖਸ਼ ਕੀਰਤਨ ਕਰਕੇ ਸੁਣਾਇਆ ॥੭੮॥

ਹਰਿ ਜਸ ਧੂਮਾ ਰਾਇ ਜੈਤਾ ਉਦਾ ਜੀਵਣ ਹੈ, ਲਖੀ ਸ਼ਾਹ ਸਤਿਗੁਰ ਪ੍ਰੇਮ ਗਲਤਾਨ ਸੋ ।
ਭਾਈ ਨਥਾ ਰਾਜਾ ਰਾਮ ਪੀਰ ਬਖਸ਼ ਸੈਫ ਅਲੀ, ਗਿਲੌਰੇ ਬਖਸ਼ੀਸ਼ ਪਾਈ ਮਨ ਸੁਖ ਦਾਨ ਸੋ ।
ਖੀਵਾ ਭਾਈ ਭਿਖਾ ਸਿਖ ਅਲਫ ਸਲਫਦੀਨ, ਸ਼ਿਵ ਦੱਤ ਝੰਡਾ ਭਏ ਸਦੂ ਕੁਰਬਾਨ ਸੋ ।
ਸ਼ਮਸ ਦੀਨ ਅਖਲ ਸ਼ਾਹ ਪਾਲਣ ਹੈ ਅਲਾ ਦੀਨ, ਅਬਦੁਲ ਕਾਦਰੀ ਤੇ ਸੈਫ ਦੀਨ ਭਾਨ ਸੋ ॥੭੯॥

ਭਾਈ ਸਾਈਆਂ ਸਿਖ ਅਤੇ ਜਸਾ ਵਡ ਸੂਰਮਾ ਹੈ, ਰੰਗ ਕੌਰ ਮਾਤਾ ਹਰਿ ਭਗਤਿ ਕਮਾਂਵਦੀ ।
ਰਤਨਾ ਜੋ ਦੇਈ ਗਿਆਨੋ ਧਿਆਨੋ ਮਾਤਾ ਭਾਗੋ, ਬ੍ਰਹਮੁ ਗਿਆਨ ਚਮਕ ਹੈ ਰਿਦੇ ਉਪਜਾਂਵਦੀ ।
ਸੁਖੋ ਦੇਈ ਮਾਲਾ ਰਾਣੀ ਪੂਰੋ ਨੂਰੋ ਕਰਤਾਰੀ, ਸਹਿਮਾ ਭਾਨੋ ਰਾਮੋ ਦਯਾ ਕੌਰ ਗੁਣ ਗਾਂਵਦੀ ।
ਸੰਤ ਅਰਦਾਸ ਨਾਥ ਗੋਪੀ ਤੇ ਘਨੱਯਾ ਦਾਸ, ਦਾਸਾ ਤੇ ਦੀਵਾਨ ਚੰਦ ਝਾਲਾ ਮੁਖੀ ਆਂਵਦੀ ॥੮੦॥

ਦਿਗ ਖਿਜਾ ਗੋਂਦਾ ਭੱਯਾ ਜੱਯਾ ਗੱਯਾ ਰੱਯਾ ਹੈ, ਜਾਂਦਨਾ ਦੀਵਾਨਾ ਨੰਦਾ ਕਿਸ਼ਨਾ ਬਖਾਨੀਐ ।
ਢੁੜੀਆ ਕ੍ਰੋੜਾ ਪਤੀ ਲੱਖਮਾ ਧਨੰਤਾ ਦੇਉ, ਭਗਤ ਕਪੂਰੀਆ ਜੀ ਨਾਮੁ ਪਹਿਚਾਨੀਐ ।
ਜੀਵਨ ਮੁਕਤਿ ਸਿਖ ਅਨਿ ਗਨਿਤ ਹੀ ਭਏ, ਗੁਰ ਮਹਿਮਾ ਮਹਾਂ ਨਹੀਂ ਸਿਫਤ ਮੈ ਗਾਨੀਐ ।
ਸ੍ਰੀ ਅਨੰਦ ਪੁਰ ਤਾਰੇ ਐਸੇ ਉਪਦੇਸ਼ ਦੇਇ, ਧੰਨ ਗੁਰੂ ਤੇਗ ਜੀ ਬਹਾਦਰ ਮਹਾਨੀਐ ॥੮੧॥

ਜ਼ੋਰ ਤੁਰਕਾਨੀ ਸਭ ਮੁਸਲੇ ਕਰਨ ਲਗੇ, ਔਰੰਗਜ਼ੇਬ ਹੈ ਵਡਾ ਦੁਸ਼ਟ ਸੋ ਹੋਇਆ।
ਪਿਤਾ ਕੈਦ ਕੀਆ ਭ੍ਰਾਤ ਮਾਰ ਕੇ ਜ਼ਾਲਮ ਥੀਆ, ਸਰਮੱਦ ਕਤਲ ਕਰਾਯੋ ਅਸ ਜੋਇਆ।
ਮਥਰਾ ਅਜੁਧਿਆ ਪ੍ਰਾਗ ਕਾਂਸ਼ੀ ਥਾਨ ਜੋਈ, ਕਤਲ ਕਰਾਈਆਂ ਜੋ ਗਊਆਂ ਅਵਿਲੋਇਆ।
ਜਬ ਸਵਾ ਮਣ ਜੰਞੂ ਤੋਲਕੇ ਲਹਾਏ ਹਿੰਦੂ, ਪਈ ਧਾਂਕ ਦੇਸ ਪਰਦੇਸ ਦੁਖ ਰੋਇਆ ॥੮੨॥

ਕਸ਼ਮੀਰੀ ਮਿਲ ਪੰਡਿਤ ਤਪ ਬਹੁ ਤਾਪਦੇ ਸੀ, ਮੰਦਰੋਂ ਮਹਾਂ ਦੇਵ ਬੋਲਕੇ ਸੁਣਾਇਆ।
ਹਰਿ ਅਵਤਾਰ ਗੁਰੂ ਤੇਗ ਹੈ ਬਹਾਦੁਰ ਜੀ, ਤਾਂਹਿ ਬਿਨਾ ਰਖਿਆ ਨ ਦੇਵਤਾ ਕਰਾਇਆ।
ਸਭ ਤੁਰਕ ਤੇਜ ਅਗੇ ਡਰਦੇ ਹੈਂ ਦੇਵ ਮਿਲ, ਸਤਿਗੁਰੂ ਨਿਰਭਉ ਕਰੇਂਗੇ ਸ਼ਹਾਇਆ।
ਸੁਣ ਗੁਰਦੇਵ ਪਾਸ ਪੰਡਿਤ ਜੋ ਵੇਦ ਪਾਠੀ, ਚਰਣ ਸਰਣ ਗਹੇਂ ਮਤਾ ਏ ਪਕਾਇਆ ॥੮੩॥

ਤੁਰੇ ਕਸ਼ਮੀਰੋਂ ਕਈ ਕਾਂਸ਼ੀ ਤੋਂ ਵਹੀਰ ਪਏ, ਖਤਰੀ ਬ੍ਰਾਹਮਣ ਜੋ ਹੋ ਗਏ ਸੁ ਤੰਗ ਹੈ।
ਐਧਰ ਸਿਖ ਸੰਗਤਾਂ ਨੇ ਗੁਰੂ ਕੇ ਸਾਹਿਬਜ਼ਾਦੇ, ਦੇਖਣੇ ਕੋ ਮਨ ਦਾ ਜੋ ਫੁਰਨਾ ਉਠੰਗ ਹੈ।
ਸੁਣ ਕਰ ਬਿਨੈ ਸ੍ਰੀ ਪਟਣੇ ਤੋਂ ਸੱਦ ਲਏ, ਆਏ ਮਾਤਾ ਸਹਿਤ ਗੁਰ ਸੀਸ ਨਿਵੈ ਰੰਗ ਹੈ।
ਸੰਗਤ ਨਿਹਾਲ ਭਈ ਦੇਖਕੇ ਦਰਸ ਗੁਰ, ਗੁਰਮੁਖੀ ਫਾਰਸੀ ਪੜ੍ਹਾਈ ਹਿਤ ਸੰਗ ਹੈ ॥੮੪॥

ਗੁਰੂ ਕੇ ਲਾਹੌਰ ਸ਼ਾਦੀ ਕੀਤੀ ਗੁਰੂ ਸੁਤ ਕੇਰੀ, ਮਹਿਲ ਅਜੀਤ ਕੌਰ ਪਤਿਬ੍ਰਤ ਸੇਵ ਕੀ।
ਦਸਮੇਸ਼ ਗੁਰੂ ਤਬ ਗੁਰੂ ਕੋ ਧਿਆਨ ਧਰੈ, ਬੈਠੇ ਨਿਜ ਆਸਨ ਕੋ ਸਾਧ ਮਤ ਲੇਵ ਕੀ।
ਸ਼ਸਤ੍ਰ ਵਿਦਿਆ ਕੋ ਕਰ ਅਭਿਆਸੁ ਆਛੇ, ਗੁਰੂ ਪਿਤਾ ਪਾਸ ਰਹੇ ਪ੍ਰੇਮ ਰੰਗ ਮੇਵ ਕੀ।
ਨਾਮੁ ਲਿਵ ਲਾਵੈ ਗਿਆਨ ਗੁਰਾਂ ਦਾ ਕਮਾਵੈ ਸਦ, ਚਰਨ ਪਲੋਸਤ ਪ੍ਰਤੀਤ ਗੁਰਦੇਵ ਕੀ ॥੮੫॥

ਆਠੋ ਪਹਿਰ ਮਗਨ ਸੋ ਰਹੈ ਪ੍ਰਭੂ ਪ੍ਰੇਮ ਵਿਖੈ, ਤਨ ਕੀ ਨ ਸੁੱਧ ਰਹੈ ਮਨ ਕੀ ਪਰੀਤ ਹੈ।
ਸਿਮਰਨੁ ਭੂਲੈ ਨਾਹੀ ਗੁਰੂ ਸੇਵ ਕਰ ਰਹੈ, ਸੰਗਤਿ ਕੀ ਪ੍ਰੀਤ ਭੀ ਨਿਭਾਵੈ ਅਸ ਰੀਤ ਹੈ।
ਮਨ ਜੁੜ ਰਿਹਾ ਪਿਖ ਗਿਆਨ ਗੁਰਦੇਵ ਦੀਆ, ਤ੍ਰਿਗੁਣ ਅਤੀਤ ਆਪੇ ਆਪ ਪਿਖ ਨੀਤ ਹੈ।
ਸਰਬ ਰੂਪ ਆਪ ਧਾਰੇ ਏਕ ਜੋ ਅਸੰਗ ਰਹੈ, ਸਰਗੁਣ ਨਿਰਗੁਣ ਆਪ ਆਪੇ ਪ੍ਰਤੀਤ ਹੈ ॥੮੬॥

ਸੁਣ ਗੁਰ ਸ਼ਬਦ ਕੋ ਨਿਰ ਅਭਿਮਾਨ ਰਹੈ, ਹਰੀ ਅਵਤਾਰ ਗੁਰ ਏਕ ਮਨ ਹੋਇਆ।
ਆਏ ਕਸ਼ਮੀਰੀ ਦਿਜ ਖੱਤ੍ਰੀ ਅਰਜ਼ ਕਰੀ, ਦੁਸ਼ਟ ਔਰੰਗਾ ਹਿੰਦੂ ਧਰਮ ਕੋ ਖੋਇਆ।
ਸਾਰਾ ਸੰਸਾਰ ਅਸੀਂ ਆਪ ਕੀ ਸ਼ਰਨ ਆਏ, ਜੰਞੂ ਤਿਲਕ ਸਾਡਾ ਰਹੇ ਨਹੀ ਅਵਿਲੋਇਆ।
ਤੁਰਕ ਹਜ਼ਾਰਾਂ ਕਰੇ ਅਸੀਂ ਭਾਜ ਸ਼ਰਨ ਪਏ, ਰਖੋ ਤੁਸੀਂ ਮਾਰੋ ਚਾਹੇ ਗੁਰੂ ਦਰ ਜੋਇਆ ॥੮੭॥

ਧਰਮ ਨਸ਼ਟ ਕਰੈ ਧੀਆਂ ਭੈਣ ਪਤਿ ਹਰੈ, ਸੁਤ ਭ੍ਰਾਤ ਸਭਹੂੰ ਕੋ ਤੁਰਕ ਬਨਾਵਤੇ।
ਹੋਰ ਥਾਂਉਂ ਸਾਨੂੰ ਨਹੀ ਤੁਸੀਂ ਸਦਾ ਸ਼ਿਵ ਰੂਪ, ਰਾਮ ਤੇ ਕ੍ਰਿਸ਼ਨ ਤੁਸੀਂ ਰੂਪ ਹੋ ਸਜਾਵਤੇ।
ਬਿਸ਼ਨ ਬ੍ਰਹਮਾ ਦੇਵ ਸ਼ਰਨ ਤੁਹਾਰੀ ਚਹੈ, ਅਸੀਂ ਹਾਰ ਸ਼ਰਨ ਭੀ ਆਏ ਹੈਂ ਤਕਾਵਤੇ।
ਸਰਬ ਸਮਰੱਥਾ ਰੂਪ ਕਰਾਮਾਤ ਹੋਂ ਅਨੂਪ, ਰਖ ਲੋ ਸ਼ਰਨ ਧਰਮ ਹੋਵੇ ਜੀ ਬਚਾਵਤੇ ॥੮੮॥

ਸੁਣ ਬਿਸਮਾਏ ਗੁਰੂ ਆਏ ਦਸਮੇਸ਼ ਤਬ, ਹਾਥ ਜੋੜ ਮੱਥਾ ਟੇਕ ਕਥਾ ਹੈ ਬੁਝਾਇਆ।
ਏਹੁ ਦੁਖੀ ਕੈਸੇ ਭਏ ਕਹੋ ਪ੍ਰਭੂ ਆਪ ਮੁਖੋਂ, ਸੁਣ ਗੁਰ ਗੋਦ ਲੀਏ ਬਚਨ ਸੁਣਾਇਆ।
ਹੇ ਸੁਤ ਦੁਖੀ ਏਹੁ ਧਰਮ ਬਿਨਾਸ ਰਿਹਾ, ਪਾਤਸ਼ਾਹ ਔਰੰਗਾ ਕਰੇ ਜ਼ੁਲਮ ਸਵਾਇਆ।
ਸੁਣ ਦਸਮੇਸ਼ ਕਿਹਾ ਕੈਸੇ ਇਨ ਧਰਮ ਕੋ, ਰਖਿਆ ਜੇ ਚਾਹੋਂ ਕੌਣ ਜਤਨ ਕਰਾਇਆ ॥੮੯॥

ਸਤਿਗੁਰ ਕਿਹਾ ਸਤਿ ਪੁਰਖ ਅਨੰਦ ਰੂਪ, ਧਰਮ ਦੀ ਰਾਖੀ ਹਿਤ ਸੀਸ ਜੇ ਲਗਾਵਏ।
ਤਾਂ ਇਨ੍ਹਾਂ ਸੰਦਾ ਹੋ ਸਕਦਾ ਬਚਾਉ ਐਸੇ, ਸੁਣ ਦਸਮੇਸ਼ ਹਥ ਜੋੜ ਕੇ ਸੁਨਾਵਏ।
ਹੋਰ ਸਭ ਸੰਗਤ ਤੋ ਮਸਤ ਹੈਰਾਨ ਰਹੀ, ਇਨ ਕਿਹਾ ਜੇ ਪਿਤਾ ਗੁਰੂ ਆਪ ਭਾਵਏ।
ਸਤਿ ਪੁਰਖ ਸਤਿਗੁਰੂ ਬਿਨਾ ਹੋਰ ਨਹੀਂ ਜਗ, ਧਰਮ ਦੀ ਰਾਖੀ ਆਪ ਸੀਸ ਜੋ ਚਢਾਵਏ ॥੯੦॥
ਆਪ ਬਿਨਾ ਸਮਰਥ ਹੋਰ ਕੌਣ ਮਿਲੇ ਏਨਾ, ਦੁਖੀ ਦੇਸ ਲੋਕ ਦੇਖ ਮੇਰੇ ਮਨ ਆਵਈ।
ਜੇ ਆਪ ਰਖੋ ਤਾਂਹੀ ਰਹੈ ਇਨ ਧਰਮ ਸੋ, ਆਪ ਬਿਨਾਂ ਦੁਖੀਆਂ ਕੋ ਕੋਇ ਨ ਬਚਾਵਈ।
ਸੁਣ ਗੁਰ ਭਏ ਪਰਸੰਨ ਪੇਖ ਅਕਲ ਕੋ, ਐਸੇ ਉਪਕਾਰੀ ਵਾਕ ਨਿਰਭੈ ਸੁਨਾਵਈ।
ਕਰੀ ਖੁਸ਼ੀ ਸੁਤ ਪਰ ਸਭਨ ਸਰਾਹਿਆ ਹੈ, ਪਰਖ ਭੀ ਹੋਈ ਭਾਰ ਗੁਰਤਾ ਚੁਕਾਵਈ ॥੯੧॥
ਆਗਿਆ ਗੁਰਦੇਵ ਕਰੀ ਦਿਜ ਖਤ੍ਰੀਆਂ ਤਾਂਈਂ, ਆਪ ਜਾਇ ਔਰੰਗੇ ਨੂੰ ਐਸੇ ਫੁਰਮਾਇਓ।
ਸਤਿਗੁਰ ਤੇਗ ਜੀ ਬਹਾਦੁਰ ਹੈਂ ਗੁਰੂ ਸਾਡੇ, ਜੇ ਮੰਨੈ ਦੀਨ ਤੇਰਾ ਹਮ ਬਣ ਜਾਇਓ।
ਜੇ ਨਾਹਿ ਹੋਵੈ ਗੁਰ ਅਸੀਂ ਭੀ ਹੈਂ ਸਿਖ ਤਿਸੇ, ਸਾਡਾ ਭੀ ਜਵਾਬ ਏਹੁ ਕਹਿ ਕੇ ਸੁਨਾਇਓ।
ਲੰਗਰੋਂ ਭੋਜਨ ਛਕੇ ਨਗਨ ਬਸਤ੍ਰ ਦੀਏ, ਗਏ ਦਿੱਲੀ ਸ਼ਾਹ ਤਾਂਈਂ ਸਭ ਹੀ ਜਤਾਇਓ ॥੯੨॥
ਸਤਿਗੁਰ ਦੀਨ ਜੇ ਕਬੂਲ ਕਰੈ ਮੁਹੰਮਦ ਦਾ, ਅਸੀਂ ਸਿਖ ਸਾਰੇ ਪਾਛੇ ਹੋਵਹੈਂ ਸਵਾਇਆ।
ਸੁਨਕੇ ਨੌਰੰਗਾ ਖੁਸ਼ ਹੋਇ ਕੇ ਕਹਿਣ ਲੱਗਾ, ਐਸੀ ਗਲ ਹੋਰ ਕੌਣ ਅਹੇ ਮਨ ਭਾਇਆ।
ਗੁਰੂ ਜੀ ਜੇ ਦੀਨ ਆਵੈ ਸਭ ਹੀ ਤੁਰਕ ਬਣੈ, ਇਉਂ ਆਖ ਅਹਿਦੀਆ ਤਿਆਰ ਕਰਵਾਇਆ।
ਆਇ ਕੇ ਅਨੰਦ ਪੁਰ ਗੁਰਾਂ ਨੂੰ ਮਿਲਤ ਭਯਾ, ਸ਼ਾਂਤਿ ਰੂਪ ਪੇਖ ਮਨ ਠੰਢਾ ਹੂਆ ਤਾਇਆ ॥੯੩॥
ਹੋਇਕੇ ਅਧੀਨ ਕੀਨੀ ਬੰਦਗੀ ਗੁਰੂ ਕੇ ਤਾਂਈਂ, ਸ਼ਾਹ ਦਾ ਪ੍ਰਵਾਨਾ ਪਾਸ ਚਰਨਾਂ ਟਿਕਾਇਆ।
ਪੜ੍ਹਾਇ ਪ੍ਰਵਾਨਾ ਪੇਖ ਸਦਿਆ ਹੈ ਦਿੱਲੀ ਵਿਚ, ਸਤਿਗੁਰਾਂ ਕਿਹਾ ਅਸੀਂ ਆਪੇ ਚਲ ਆਇਆ।
ਕੱਟਕੇ ਚੁਮਾਸਾ ਦਿੱਲੀ ਪਹੁੰਚਾਂਗੇ ਆਇ ਕਰ, ਬੇ ਫਿਕਰ ਕਹਿ ਜਾਕੇ ਸ਼ਾਹ ਨੂੰ ਸੁਣਾਇਆ।
ਸੁਣ ਦੂਤ ਸ਼ਰਧਾ ਧਰ ਜੈਸੇ ਗੁਰਦੇਵ ਕਹੀ, ਸ਼ਾਹ ਕੇ ਨਿਕਟ ਦਿੱਲੀ ਕਹੀ ਜਾਇ ਧਾਇਆ ॥੯੪॥
ਸ਼ਾਹ ਸੁਣ ਮੋਨ ਧਰ ਰਿਹਾ ਤਬ ਜਾਨ ਰਿਦੈ, ਸਚ ਬੋਲੈ ਆਪ ਗੁਰ ਆਵੈ ਕਹਿ ਬੈਨ ਕੋ।
ਰਾਮ ਕੌਰ ਬਾਬੇ ਬੁਢੇ ਬੰਸ ਵਿਚੋਂ ਹੋਇਆ ਹੈ, ਸ੍ਰੀ ਗੁਰਦਿਤੇ ਸੁਤ ਬਾਲਕ ਸੁਖੈਨ ਕੋ।
ਸ੍ਰੀ ਦਸਮੇਸ਼ ਸੰਗ ਰਹਿਤ ਹੈ ਨੀਤ ਪ੍ਰੇਮੀ, ਨਾਮੁ ਲਿਵ ਲਾਵੈ ਮਨ ਤਨ ਕਰ ਚੈਨ ਕੋ।
ਸ੍ਰੀ ਗੁਰੂ ਤੇਗ ਜੀ ਬਹਾਦੁਰ ਉਜਾਗਰ ਜੋ, ਗੁਰਤਾ ਕੋ ਭਾਰ ਸਾਂਭੇ ਲਗੇ ਸੁਤ ਦੈਨ ਕੋ ॥੯੫॥
ਤਖਤ ਵਿਛਾਇ ਕਰ ਸੰਗਤਿ ਦੀਵਾਨ ਲਾਇ, ਸਿਖ ਮੁਖੀ ਮਤੀ ਰਾਮ ਆਦਿਕ ਬੁਲਾਇ ਕੈ।
ਸਭਹੂ ਕੀ ਰਾਇ ਲਈ ਜੋਗ ਦਸਮੇਸ਼ ਅਹੇ, ਗੁਰਤਾ ਕੋ ਭਾਰ ਸਾਂਭੇ ਅਜਰ ਜਰਾਇ ਕੈ।
ਸੁਣ ਗੁਰਦਿੱਤੇ ਦਿਆਲੇ ਮਤੀ ਰਾਮ ਆਦਿ ਸਭ, ਆਪ ਸਰਬੱਗ ਸਤਿ ਕਿਹਾ ਅਜਮਾਇ ਕੈ।
ਸਾਹਿਬ ਨਰੇਲ ਲੀਏ ਪੰਜ ਪੈਸੇ ਕਰ ਧਰੇ, ਫਿਰੇ ਪ੍ਰਕਰਮਾ ਗੁਰ ਤਖਤ ਬਿਠਾਇ ਕੈ ॥੯੬॥
ਮੱਥਾ ਦਸਮੇਸ਼ ਅਗੇ ਟੇਕ ਗੁਰਦੇਵ ਜੀ ਨੇ, ਭੇਟ ਅਗੇ ਰਖ ਕਿਹਾ ਸਭਨ ਸੁਨਾਇ ਕੇ।
ਦਸਵਾਂ ਸਰੂਪ ਮੇਰਾ ਗੁਰੂ ਜੀ ਗੋਬਿੰਦ ਸਿੰਘ, ਅੰਮ੍ਰਿਤ ਦੇਹਿ ਪੰਥ ਖਾਲਸਾ ਬਨਾਇ ਕੇ।
ਸਾਰੇ ਅਗੇ ਸੀਸ ਭੇਟ ਦੇਵੋ ਕਰ ਬੰਦਨਾ ਕੋ, ਸੁਣ ਗੁਰਦੇਵ ਪਾਸੋਂ ਸਭ ਮਨ ਭਾਇ ਕੇ।
ਕਰੀ ਸਹਿ ਪ੍ਰੇਮ ਸਭ ਬੰਦਨਾ ਸੰਗਤਿ ਤਬ, ਸ੍ਰੀ ਗੁਰੂ ਨਾਨਕ ਦਾ ਰੂਪ ਲਖ ਆਇ ਕੇ ॥੯੭॥

ਸ੍ਰੀ ਗੁਰੂ ਤਿਆਰ ਭਏ ਸੀਸ ਨਿਜ ਦੇਣ ਹਿਤ, ਮਾਤ ਨਾਨਕੀ ਨੂੰ ਆਇ ਸੀਸ ਹੈ ਨਿਵਾਇਆ।
ਮਾਤ ਪ੍ਰੇਮ ਕਰੇ ਬਹੁ ਧੀਰਜ ਗਿਆਨ ਦੇਇ, ਨਾਸ ਤੋਂ ਰਹਿਤ ਸਤਿ ਬ੍ਰਹਮੁ ਦਿਖਾਇਆ।
ਮੋਹਿ ਨਿਰਵਾਰ ਸਤਿਨਾਮੁ ਲਿਵ ਲਾਇ ਦਿਤੀ, ਲਗੀ ਹੈ ਸਮਾਧ ਸੁਤੇ ਸਿੱਧ ਜੋ ਸਮਾਇਆ।
ਮਹਿਲ ਸ੍ਰੀ ਗੂਜਰੀ ਕੋ ਸਿਖਿਆ ਅਧਿਕ ਦਈ,ਸਾਹਿਬਜ਼ਾਦੇ ਪਾਸ ਰਹੋ ਭਾਣੇ ਚਿਤ ਲਾਇਆ।।੯੮।।

ਮੋਹਿ ਮੇਟ ਨਾਮੁ ਗਿਆਨ ਰੂਪ ਮੇਂ ਸਥਿੱਤ ਕਰੀ, ਆਵਣਾ ਤੇ ਜਾਣਾ ਸਭ ਭਰਮ ਮਿਟਾਇਆ।
ਚਲੇ ਦਿੱਲੀ ਤਿਆਰ ਹੋਇ ਪਾਲਕੀ ਸਵਾਰ ਭਏ, ਬਹੁਤ ਸੰਗਤਿ ਚਲੀ ਨਾਲ ਸੁਖ ਦਾਇਆ।
ਕੀਰਤਪੁਰੀ ਤਕ ਹੈਂ ਆਏ ਸਭ ਸਾਥ ਗੁਰਾਂ, ਏਥੇ ਗੁਰਦੇਵ ਆਪ ਡੇਰਾ ਹੈ ਕਰਾਇਆ।
ਸ੍ਰੀ ਦਸਮੇਸ਼ ਤਾਂਈਂ ਸਿਖਿਆ ਬਹੁਤ ਕਹੀ, ਜੰਗ ਤੁਰਕਾਨ ਸੰਗ ਕਰੋ ਚਿਤ ਲਾਇਆ।।੯੯।।

ਪਹਾੜੀਏ ਭੀ ਕਚੇ ਤੁਰਕਾਂ ਦੇ ਏਹੁ ਦਾਸ ਭਏ, ਪੰਥ ਖਾਲਸਾ ਰਚਉ ਤੇਜ ਹੋ ਸਵਾਇਆ।
ਨਾਮੁ ਦਾਨ ਦੇਇ ਕਰ ਸੰਗਤਿ ਕੈ ਮੁਕਤਿ ਸੋ, ਨਿਰਭੈ ਰਹੋ ਗੁਰ ਜੋਤਿ ਪ੍ਰਗਟਾਇਆ।
ਸ੍ਰੀ ਦਸਮੇਸ਼ ਹਥ ਜੋੜ ਕਰਿ ਬੇਨਤੀ ਕੋ, ਆਪ ਦੇ ਚਰਨ ਸੰਗ ਰਾਖੋ ਕਰ ਦਾਇਆ।
ਸਤਿਗੁਰ ਕਹਾ ਗੁਰਿਆਈ ਕਾ ਫਰਜ਼ ਤੋਹੈ, ਕਰੋ ਪ੍ਰਤਿਪਾਲ ਸਿਖ ਸਨਮੁਖ ਭਾਇਆ ।।੧੦੦।।

ਸੁਣ ਫੁਰਮਾਨ ਪਿਤਾ ਬੰਦਨਾ ਕਰਤ ਭਏ, ਪ੍ਰੇਮ ਕਰ ਸ੍ਰੀ ਗੁਰੂ ਗੋਦ ਮੈਂ ਬਿਠਾਂਵਦੇ।
ਸੀਸ ਕਰ ਫੇਰ ਲਾਡ ਕੀਆ ਪਿਆਰੇ ਸੁਤ ਸਾਥ, ਧੀਰਜ ਦੇਇ ਪੁਰੀ ਹੈ ਅਨੰਦ ਕੋ ਪਠਾਂਵਦੇ।
ਹੋਰ ਸਿਖ ਸੰਗਤਾਂ ਨੂੰ ਵਿਦਾ ਕੀਆ ਪਿਛੇ ਤਭ, ਸ੍ਰੀ ਕ੍ਰਿਪਾਲ ਰਾਮ ਕੌਰ ਨੂੰ ਸੁਣਾਂਵਦੇ।
ਸਾਹਿਬਜ਼ਾਦੇ ਨਾਲ ਰਹੋ ਜੈਸੇ ਜੋਗ ਸੇਵ ਕਰੋ, ਬਲੀ ਸੂਰਬੀਰ ਹੋਇ ਐਸੇ ਕਹਿ ਭਿਜਾਂਵਦੇ ।।੧੦੧।।

ਆਪ ਸ੍ਰੀ ਕੀਰਤਪੁਰੋਂ ਦਰਸ਼ਨ ਕਰਤ ਚਲੇ, ਪੰਜ ਸਿਖ ਨਾਲ ਆਪ ਘੋੜੇ ਪੈ ਸੁਹਾਂਵਦੇ।
ਦੀਵਾਨ ਮਤੀ ਰਾਮ ਗੁਰਦਿੱਤਾ ਬ੍ਰਿਧ ਬੰਸ ਹੂੰ ਕਾ,ਦਿਆਲਾ ਭਾਈ ਉਦਾ ਏਹੁ ਨਾਲ ਬਿਦਤਾਂਵਦੇ।
ਜੈਤਾ ਸਿਖ ਪਾਂਚੋਂ ਮਿਲ ਚਲਤ ਗੁਰੂ ਕੇ ਸੰਗ, ਰੋਪੜ ਤੇ ਭਰਤਪੁਰੇ ਤੋਂ ਨੇ ਲੰਘਾਂਵਦੇ।
ਮੁਕਾਰੋਂ ਪੁਰ ਆਏ ਤੇ ਕਬੂਲ ਪੁਰ ਰਹੇ ਗੁਰੂ, ਸਾਹਿਬ ਚੰਦ ਹੁਕਮਨਾਮੇ ਪਟੇ ਲਿਖ ਜਾਂਵਦੇ ।।੧੦੨।।

ਆਏ ਨਨਹੇੜੀ ਗੁਰ ਖੋਟਿਆਂ ਦੇ ਖੋਟ ਕੱਢੇ, ਆਗੇ ਬਹੁ ਥਾਂਈਂ ਪ੍ਰਭੁ ਚਰਨ ਟਿਕਾਂਵਦੇ।
ਲਹਿਲ ਪਿੰਡ ਪਾਸ ਆਏ ਦੂਖ ਨਿਵਾਰਨ ਤਾਲ ਬਣੈ,ਨਾਮੁ ਪਟਿਆਲਾ ਸ਼ਹਿਰ ਵਸੇ ਫੁਰਮਾਂਵਦੇ।
ਗੁਰੂ ਧਾਮ ਪਾਸ ਹੋਵੈ ਸਿਖ ਰਾਜਾ ਸੇਵ ਕਰੈ, ਪੰਥ ਸਾਥ ਮਿਲ ਰਹੈ ਤਬ ਸੁਖ ਪਾਂਵਦੇ।
ਨਾਭੇ ਰਾਜ ਚਰਨ ਪਾਏ ਲੰਗਰ ਅਤੁਟ ਲਾਏ, ਸੈਫਾ ਬਾਦ ਬਹਾਦਰ ਗੜ੍ਹ ਸੈਫ ਦੀਨ ਭਾਂਵਦੇ।।੧੦੩।।

ਕਾਇਮ ਪੁਰ ਬਿਲਾਸ ਪੁਰ ਹੋਤੇ ਜਾ ਸਮਾਣੇ ਰਹੇ, ਮੁਹੰਮਦ ਬਖਸ਼ ਸੇਵ ਕਰੀ ਹਿਤ ਠਾਨ ਕੇ।
ਅਹਿਦੀਏ ਮੋੜੇ ਸਚੇ ਗੁਰੂ ਅਗੇ ਚਲ ਪੜੇ, ਕਰਹਾਲੀ ਚੀਕੇ ਗਲੋਰੇ ਮਨ ਮਾਨ ਕੇ।
ਦੜਪ ਦੇਸ ਵਾਲੀ ਆਣ ਸੰਗਤਿ ਗੁਰਾਂ ਨੂੰ ਮਿਲੀ, ਭੇਟ ਦੀਨ ਲੀਆ ਉਪਦੇਸ਼ ਮਨ ਬਾਨਿ ਕੇ।
ਸ੍ਰੀ ਦਸਮੇਸ਼ ਢਿਗ ਭੇਜਿਆ ਸੰਗਤਿ ਤਾਂਈਂ, ਆਪ ਅਗੇ ਚਲੇ ਕਰੂ ਸਿੱਖਨਿ ਪਛਾਨ ਕੇ ।।੧੦੪।।

ਪਹੋਏ ਤਕ ਸੰਗਤਿ ਪਰੇਮ ਸਾਥ ਨਾਲ ਰਹੀ, ਸੁਰਸੁਤੀ ਕੋ ਪਵਿਤ ਕਰ ਭਾਗੂ ਦਰਸਾਇਆ।
ਰਹੇੜੇ ਤੇ ਲੱਖਣ ਗਏ ਮਾਜਰੇ ਰੁਹਿਤਕ ਆਦਿ, ਕਨੌੜੇ ਪਿੰਡ ਵਿਚ ਸਿਖ ਤਾਰਦੇ ਸਵਾਇਆ।
ਕੈਥਲ ਤੇ ਜੀਂਦ ਖਟਕੜ ਹੋਵੰਦੇ ਗਏ, ਮਾਈ ਭਾਗੋ ਆਗਰੇ ਬਸਤ੍ਰ ਹੰਢਾਇਆ।
ਬਾਗ ਵਿਚ ਡੇਰਾ ਕੀਆ ਆਗਰੇ ਅਯਾਲੀ ਭੇਜਾ, ਛਾਪ ਤੇ ਦੁਸ਼ਾਲਾ ਮਿਠਾਈ ਮੰਗਵਾਇਆ।੧੦੫।



ਕੋਤਵਾਲ ਹਸਨ ਅਲੀ ਨੇ ਆਣ ਬੰਦਨ ਕੀ, ਪਾਤਸ਼ਾਹ ਭਾਲਣੇ ਦਾ ਜ਼ਿਕਰ ਸੁਣਾਇਆ।
ਸੁਣ ਗੁਰ ਦੁਰਗ ਮੈ ਗਏ ਨਾਲ ਤਿਸ ਹੀ ਕੇ, ਫੇਰ ਦਿੱਲੀ ਲੈ ਗਏ ਫੌਜ ਤੁਰਕਾਇਆ।
ਦਿੱਲੀ ਗੁਰ ਆਏ ਸੁਣ ਸ਼ਾਹ ਪ੍ਰਸੰਨ ਹੋਯਾ, ਸੰਗਤਿ ਦਰਸ ਕਰ ਮਨ ਸੁਖ ਪਾਇਆ।
ਦੀਆ ਉਪਦੇਸ਼ ਗੁਰੂ ਮੋਹ ਕੇ ਬਿਦਾਰਵੇ ਕਾ, ਭਾਣਾ ਮੰਨੋ ਸੰਗਤਿ ਨੂੰ ਆਖ ਸਮਝਾਇਆ ॥੧੦੬॥

ਦੋਹਿਰਾ—ਬਾਨੀ ਗੁਰਾਂ ਉਚਾਰ ਕੇ, ਸੰਗਤਿ ਕੈ ਵੈਰਾਗ ॥
ਪੂਰੀ ਸਭ ਕੀ ਕਾਮਨਾ, ਦਰਸ ਕਰੈਂ ਵਡਭਾਗ ॥੧੦੭॥
ਲਾਇ ਕਚਹਿਰੀ ਆਪਨੀ, ਸਤਿਗੁਰ ਲੀਏ ਬੁਲਾਇ ॥
ਗੁਰ ਕੋ ਪਿਖ ਬੰਦਨ ਕਰੀ, ਸ਼ਾਹ ਮਨੈ ਸੁਖ ਪਾਇ ॥੧੦੮॥
ਤਬੈ ਔਰੰਗੇ ਇਉਂ ਕਹਿਓ, ਹਿੰਦੂ ਕਾਫਰ ਕੂਰ।
ਦੀਨ ਜੇ ਮੰਨੋ ਨਬੀ ਦਾ, ਤੁਰਕ ਮੁਰੀਦ ਹੋਇ ਭੂਰ ॥੧੦੯॥
ਸਤਿਗੁਰ ਕਹਿ ਕਰਤਾਰ ਨੈ, ਧਰਮੁ ਹੇਤ ਉਪਜਾਇ।
ਸੀਸ ਦੇਇ ਰਾਖੈਂ ਧਰਮੁ, ਤੁਰਕ ਰਾਜ ਬਿਨਸਾਇ ॥੧੧੦॥
ਸੁਣੇ ਸ਼ਾਹ ਮਨ ਕ੍ਰੋਧ ਹ੍ਵੈ, ਖਿਝਿਓ ਅਤਿ ਅਹੰਕਾਰ।
ਸਤਿਗੁਰ ਸ਼ਾਂਤਿ ਸਰੂਪ ਮੈ, ਸ਼ਕਤੀ ਰਖੀ ਸੰਭਾਰ ॥੧੧੧॥

ਕਬਿੱਤ—

ਦਿੱਲੀ ਵਿਚ ਸ਼ਾਹ ਨੇ ਕਰਾਇਆ ਸੀ ਡੇਰਾ ਤਦੋਂ ਭੂਤਾਂ ਦੀ ਹਵੇਲੀ ਭੂਤ ਮੁਕਤ ਕਰਾਂਵਦੇ।
ਸਿੱਖ ਕਰਾਮਾਤ ਖਿੱਚੀ ਨੌਰੰਗੇ ਨੂੰ ਆਖਿਆ ਹੈ, ਜੇ ਇਕ ਹੋਤ ਹਿੰਦੂ ਤੁਰਕ ਕਿਉਂ ਜਮਾਂਵਦੇ।
ਪੰਚ ਮਣ ਮਿਰਚਾਂ ਕੋ ਸਾੜ ਕੇ ਨਿਕਾਲੀ ਤੀਨ, ਪੰਥ ਤੀਜਾ ਖਾਲਸਾ ਹੋਇ ਬਾਰਤਾ ਜਣਾਂਵਦੇ।
ਕੈਦ ਕੀਏ ਗੁਰ ਸਿਖਾਂ ਭਾਵਨਾ ਪੂਰੰਤ ਜਾਇ, ਦੋਇ ਥਾਂਇ ਦੋਇ ਰੂਪ ਆਪਣੇ ਬਨਾਂਵਦੇ ॥੧੧੨॥
ਦੇਗਚੇ ਚੋਂ ਸੂਰ ਕਢੇ ਸਾਰੇ ਤੁਰਕਾਨ ਭਜੇ, ਸਖਤੀ ਤੇ ਸ਼ਾਹ ਲੋਹ ਪਿੰਜਰੇ ਪੁਵਾਂਵਦਾ।
ਜਮਨਾ ਸ਼ਨਾਨ ਕਰੈਂ ਗੁਰੂ ਉਰ ਮੁਦ ਭਰੈਂ, ਏਧਰ ਭੀ ਕੈਦ ਰਹੈਂ ਅਲੋਪ ਹੋਇ ਭਾਂਵਦਾ।
ਭਾਈ ਦਿਆਲਾ ਦੇਗੇ ਵਿਚ ਦਿਤਾ ਸੀ ਉਬਾਲ ਤਦੋਂ,ਮਤੀ ਰਾਮ ਚੀਰਿਆ ਆਰੇ ਦੇ ਨਾਲ ਜਾਂਵਦਾ।
ਲੋਹੇ ਦੇ ਪਿੰਜਰੇ ਚਿ ਬੈਠੇ ਗੁਰਦੇਵ ਸਚੇ, ਸ੍ਰੀ ਅਨੰਦ ਪੁਰੋਂ ਬਿਨੈ ਪਤ੍ਰ ਸੋ ਆਂਵਦਾ ॥੧੧੩॥
ਸ਼ਬਦ ਸਲੋਕ ਲਿਖ ਉਦੇ ਸਿਖ ਪਾਸ ਭੇਜੇ, 'ਬਲ ਛੁਟਕਿਓ ਬੰਧ ਪਰੇ' ਪਰਖਣੇ ਉਚਾਰਿਆ।
ਸੁਣ ਮਾਤ ਨਾਨਕੀ ਤੇ ਸ੍ਰੀ ਗੂਜਰੀ ਜੀ ਤਬ, ਹੋਈ ਹੈ ਧੀਰਜ ਭਾਣਾ ਮੰਨਣਾ ਸੰਮਾਰਿਆ।
ਸ੍ਰੀ ਗੁਰੂ ਗੋਬਿੰਦ ਸਿੰਘ ਉਤਰ ਤੁਰਤ ਦੀਆ, 'ਸਭੁ ਕਿਛੁ ਤੁਮਰੇ ਹਾਥ ਮੈਂ' ਬਿਚਾਰਿਆ।
ਆਪ ਸਦਾ ਸੰਗੀ ਹੋਇ ਬੰਧਨ ਛੁਡਾਵਨੇ ਹੈਂ, ਤੋਹਿ ਕੁਰਬਾਨੀ ਬਲ ਆਪ ਹੀ ਮੰਝਾਰਿਆ ॥੧੧੪॥
ਗਈ ਪਿਖ ਪਤ੍ਰਕਾ ਕੋ ਗੁਰੂ ਪ੍ਰਸੰਨ ਭਏ, ਨਿਰਸੰਸੇ ਗੁਰਤਾ ਕੋ ਲੇਹਿੰਗੇ ਸੰਭਾਰਿਆ।
ਭਾਈ ਗੁਰਦਿੱਤਾ ਮਜਨੂੰ ਦੇ ਟਿੱਲੇ ਜਾਇ ਕਰ, ਪ੍ਰਾਨ ਰੋਕ ਸਰੀਰ ਤਜ ਬੈਕੁੰਠ ਕੋ ਪਧਾਰਿਆ।
ਸਤਿਗੁਰਾਂ ਪਾਸੋਂ ਕਰਾਮਾਤ ਮੰਗ ਰਹੇ ਬਹੁ, ਜਾਂ ਮੁਸਲਮਾਨ ਹੋਵੋ ਐਸੇ ਕਹਿ ਸਾਰਿਆ।
ਬੇਟੀ ਸਾਕ ਦੇਊਂ ਪਾਪੀ ਇਉਂ ਸੋ ਔਰੰਗਾ ਕਹੈ, ਸਤਿਗੁਰ ਧਰਮ ਰਖੈਂ ਸੀਸ ਦੇ ਪਿਆਰਿਆ।੧੧੫।



ਫੇਰ ਕਿਹਾ ਆਪਦਾ ਜੋ ਨਾਮੁ ਸ੍ਰੀ ਬਹਾਦੁਰ ਤੇਗ, ਕੌਣ ਸੀ ਬਹਾਦੁਰੀ ਹੈ ਮਾਇਨਾ ਉਚਾਰੀਏ।
ਸਤਿਗੁਰ ਕਿਹਾ ਤੇਗ ਕਟ ਸਕੈ ਨਾਹਿ ਤਾਗਾ, ਲਿਆਉ ਤੇਗ ਤਿਖੀ ਜੋ ਫੌਲਾਦੀ ਚਮਕਾਰੀਏ।
ਸੁਣਕੇ ਔਰੰਗਾ ਤੇਗ ਕੀਮਤੀ ਕਢਾਇ ਕਰ, ਧਾਰ ਨਾਲ ਕਾਗਜ਼ ਕੱਚਾ ਤਾਗਾ ਭੀ ਬੰਧਾਰੀਏ।
ਅਗਲੇ ਤਾਂ ਦਿਨ ਆਏ ਗੁਰੂ ਸਾਹਿਬ ਨਾਲ ਲੀਏ, ਚਾਂਦਨੀ ਚੌਕ ਪਿਖਤ ਖਰੇ ਗੁਰ ਭਾਰੀਏ॥੧੧੬॥
ਕੀਆ ਇਸ਼ਨਾਨ ਖੂਹੀ ਬਿਰਛ ਕੇ ਤਲੇ ਬੈਠ, ਸ੍ਰੀ ਜਪੁਜੀ ਦਾ ਪਾਠ ਕੀਆ ਹਿਤ ਧਾਰਿਆ।
ਜੇਤੇ ਸਿਖ ਤਾਂਈ ਕਿਹਾ ਸਾਵਧਾਨ ਝੋਲੀ ਰਖੋ, ਖੜਨਾ ਤੂੰ ਕਿਤੇ ਨਾਹੀਂ ਅਨੰਦਪੁਰ ਵਾਰਿਆ।
ਢਲਿਓ ਦੁਪਹਿਰਾ ਘਰੀ ਸਭ ਲੋਕ ਦੇਖ ਰਹੇ, ਹੋਇ ਬਿਸਮਾਦ ਕਿਆ ਕੌਤਕ ਦਿਖਾਰਿਆ।
ਤੇਗ ਦੇਖ ਗੁਰੂ ਕਹਾ ਕਾਗਜ਼ ਨ ਬੇਧ ਸਕੈ, ਤਾਗਾ ਨਾ ਕਟੇਗੀ ਧਾਰ ਤੇਜ ਵਾਲੀ ਭਾਰਿਆ ॥੧੧੭॥
ਏਹੁ ਨਾਮੁ ਅਰਥ ਸੋ ਦੇਖਹੁਗੇ ਆਜ ਸਭ, ਤੇਗ ਕੀ ਬਹਾਦਰੀ ਕੋ ਜਸ ਬਿਦਤਾਏ ਹੈਂ।
ਬਾਣੀ ਪੜ੍ਹ ਸੀਸ ਨੀਵ ਬੰਦਨਾ ਕੈ ਊਚੇ ਗੁਰੂ, ਸੱਯਦ ਨੈ ਤੇਗ ਵਾਰ ਕਰਿਓ ਦਿਖਾਏ ਹੈਂ।
ਸੀਸ ਧੜ ਨਾਲੋਂ ਜੁਦਾ ਪਹਿਲੇ ਹੋਇ ਗਿਆ ਤਬ, ਤੇਗ ਚਲੀ ਵਾਰ ਖਾਲੀ ਸੱਯਦ ਡੁਲਾਏ ਹੈਂ।
ਬਾਂਹ ਮੈਂ ਝਟਕ ਪਈ ਵਾਰ ਫੋੜਾ ਗਿਆ ਤਿਸ, ਜਾਇਕੇ ਔਰੰਗੇ ਪਾਸ ਕਾਗਜ਼ ਪਿਖਾਏ ਹੈਂ ॥੧੧੮॥
ਪੇਖਕੇ ਨੌਰੰਗਾ ਤਾਗਾ ਕਾਗਜ਼ ਨ ਬੇਧ ਸਕੀ, ਭਇਆ ਸ਼ਰਮਿੰਦਾ ਪਾਪੀ ਬਡ ਹਤਿਆਰਿਆ।
ਸੀਸ ਸਿਖ ਝੋਲੀ ਲੀਏ ਸ੍ਰੀ ਅਨੰਦ ਪੁਰ ਆਇਆ, ਧੜ ਕੋ ਲੁਬਾਣੇ ਲੱਖੀ ਸ਼ਾਹ ਸਸਕਾਰਿਆ।
ਆਪਨੀ ਅਸੰਗ ਜੋਤਿ ਗਏ ਗੁਰੂ ਸਚ ਖੰਡ, ਦੇਵ ਮਿਲ ਜੈ ਜੈ ਕੀਰਤ ਉਚਾਰਿਆ।
ਅਬਿਨਾਸ਼ੀ ਗੁਰੂ ਧਰਮ ਰਾਖੀ ਲੀਏ ਸੀਸ ਦੀਆ,ਆਪ ਨਿਰਲੇਪ ਹਿੰਦੂ ਤੁਰਕ ਤੇ ਨਿਆਰਿਆ।੧੧੯।
ਨ੍ਹੇਰੀ ਬਹੁ ਚਲੀ ਤਬ ਅਖਾਂ ਬੰਦ ਭਈਆਂ ਸਭ, ਕੰਬਿਆ ਔਰੰਗਾ ਮਨ ਘਾਬਰੇ ਲਚਾਰ ਹੈ।
ਸਦੀਆਂ ਦੀ ਬਾਦਸ਼ਾਹੀ ਤੁਰਕਾਂ ਦੀ ਚਲੀ ਆਈ, ਜ਼ੁਲਮੀ ਨੌਰੰਗੇ ਜੜ੍ਹ ਆਪਣੀ ਉਪਾਰ ਹੈ।
ਤੁਰਕ ਨ ਕਿਸੇ ਨੂੰ ਬਣਾਇ ਫੇਰ ਸਕਿਆ ਸੀ, ਸਤਿਗੁਰ ਸੀਸ ਦੀਆ ਹਿੰਦ ਕੋ ਉਬਾਰ ਹੈ।
ਸਵਾ ਮਣ ਜੰਞੂ ਲਹਿਣੋ ਬੰਦ ਕੀਤੇ ਗੁਰੂ ਜੀ ਨੇ,ਦਿੱਲੀ ਵਿਚ ਤਖਤ ਤੇ ਨ ਪਾਪੀ ਬੈਠੇ ਭਾਰ ਹੈ।੧੨੦।

ਦੋਹਿਰਾ–ਸੀਸ ਅਲੋਪ ਭਯਾ ਜਬੈ, ਖੋਜ ਔਰੰਗੇ ਕੀਨ।
ਡੌਂਡੀ ਫੇਰੀ ਸ਼ਹਿਰ ਮੇਂ, ਅੰਧੇ ਸਕੇ ਨ ਚੀਨ ॥੧੨੧॥
ਫਿਰ ਧੜ ਗੁਰੂ ਅਲੋਪ ਭੀ, ਲੱਖੀ ਸ਼ਾਹ ਕਰ ਸੇਵ।
ਅਪਣੇ ਘਰ ਚੰਦਨ ਚਿਖਾ, ਗੁਰ ਤਨ ਦਾਹਿ ਭਾ ਏਵ ॥੧੨੨॥
ਵਣਜਾਰੇ ਮਿਲਿ ਸ਼ਬਦੁ ਪੜ੍ਹ, ਦੇਗੁ ਪ੍ਰਸ਼ਾਦਿ ਵਰਤਾਇ।
ਘਰ ਅਪਣੇ ਲਾ ਅਗਨਿ ਕੋ, ਰਕਾਬ ਗੰਜ ਗੁਰ ਥਾਇ ॥੧੨੩॥
ਸੀਸ ਗੰਜ ਮੇਂ ਸਿਹ ਦੀਓ, ਦੋਸ਼ ਔਰੰਗੇ ਲਾਗ।
ਧਰਮ ਰਾਖ ਸੱਚ ਖੰਡ ਗੇ, ਜੈ ਜੈ ਜੈ ਗੁਰ ਪਾਗ ॥੧੨੪॥

ਕਬਿੱਤ–

ਸ੍ਰੀ ਅਨੰਦ ਪੁਰ ਸਿਖ ਸੀਸ ਕੋ ਲਿਆਇਆ ਹੈ, ਸ੍ਰੀ ਦਸਮੇਸ਼ ਆਏ ਪਾਲਕੀ ਸਵਾਰ ਕੇ।
ਕੀਰਤਪੁਰੀ ਤੋਂ ਲੈ ਸੀਸ ਰਖ ਪਾਲਕੀ ਮੇਂ, ਕੀਰਤ ਕਰਤ ਚਲੇ ਸਿੱਖ ਫੂਲ ਡਾਰ ਕੇ।
ਸ੍ਰੀ ਅਨੰਦਪੁਰ ਸੀਸ ਗੰਜ ਮੇਂ ਚਿਖਾ ਕੋ ਰਚੈਂ, ਮਾਤਾ ਪੇਖ ਧਰਮ ਦੇ ਰਾਖੇ ਸਤਿਕਾਰ ਕੇ।
ਕੀਆ ਸਸਕਾਰ ਗੁਰਬਾਣੀ ਪਾਠ ਜੱਗ ਕਰਾ, ਕਰ ਪ੍ਰਸ਼ਾਦਿ ਸਭ ਸੰਗਤਿ ਛਕਿਵਾਰ ਕੇ ॥੧੨੫॥

ਦੋਹਿਰਾ–ਸਤਿਗੁਰ ਗੁਣ ਪ੍ਰਤਾਪ ਕੋ, ਬਰਨੈ ਕੌਣ ਵਿਚਾਰ। ਦੀਨਨਿ ਕੀ ਰੱਛਾ ਲੀਏ ਸੀਸ ਦੀਓ ਗੁਰਵਾਰ ॥੧੨੬॥ ਔਰੰਗਾ ਵਡ ਪਾਤਕੀ, ਦਿੱਲੀ ਰਹਿਓ ਨ ਫੇਰ। ਮਤੀ ਦਾਸ ਸ਼ਹੀਦ ਨੇ, ਕਾਢਿਓ ਡਰ ਦੇ ਢੇਰ ॥੧੨੭॥ ਦੱਖਣ ਵਸਿਓ ਤੇਜ ਬਿਨ, ਜੜ੍ਹ ਤੁਰਕਾਨਿ ਉਖਾੜ। ਨਰਕ ਪਰੈ ਗੁਰ ਸੰਤ ਕਾ, ਦੋਖੀ ਦੁਸ਼ਟ ਵਿਗਾੜ ॥੧੨੮॥ ਹਿੰਦ ਧਰਮ ਕਾਇਮੁ ਰਹਿਓ, ਗੁਰ ਕੇ ਸੀਸ ਲਗਾਇ। ਜ਼ਫਰਨਾਮਾ ਦਸਮੇਸ਼ ਨੇ, ਭੇਜ ਔਰੰਗਾ ਘਾਇ ॥੧੨੯॥ ਨੌਵੇਂ ਗੁਰ ਸਭ ਉਮਰ ਮੈਂ, ਪਰਉਪਕਾਰ ਮਹਾਨ। ਤ੍ਰਿਵੰਜਾ ਸਾਲ ਸਤ ਮਾਹਿ ਮੇਂ, ਦਿਵਸ ਪਚੀਸਹਿ ਮਾਨ ॥੧੩੦॥ ਦਸ ਸਾਲ ਗੁਰਤਾ ਕਰੀ, ਸਾਤ ਮਹੀਨੇ ਔਰ। ਨੌ ਦਿਵਸ ਬਾਕੀ ਕਹੀ, ਮਘਰ ਪੰਚ ਸੁਦਿ ਠੌਰ ॥੧੩੧॥ ਸਤਾਰਾਂ ਸੌ ਬੱਤੀ ਵਿਖੇ, ਸਾਕਾ ਧਰਮ ਕੇ ਹੇਤ। ਸੀਸ ਦੀਆ ਰਖ ਧਰਮ ਕੋ, ਕਰਾਮਾਤ ਨਹਿ ਦੇਤ ॥੧੩੨॥ ਨਾਟਕ ਚੇਟ ਕੁਕਾਜ ਹੈ, ਲਾਜ ਆਇ ਦਿਖਲਾਇ। ਭਾਣਾ ਮੰਨੈ ਪ੍ਰਭੂ ਕਾ, ਬ੍ਰਹਮੁ ਗਿਆਨ ਇਸ ਭਾਇ ॥੧੩੩॥ ਸ਼ਕਤੀ ਇਤਨੀ ਗੁਰਾਂ ਮੇਂ, ਵਰਨੀ ਮੂਲ ਨ ਜਾਇ। ਹਰਨ ਭਰਨ ਅਖ ਫੋਰ ਮੇ, ਅਮਰ ਜਰਿਓ ਸਿਰ ਲਾਇ ॥੧੩੪॥ ਦਿੱਲੀ ਸੀਸ ਕੋ ਵਾਰ ਕੇ, ਤਿਲਕ ਜੰਞੂ ਹਿੰਦ ਰਾਖ। ਪੰਥ ਖਾਲਸਾ ਰਚਨ ਹਿਤ, ਸ਼ਾਂਤਿ ਸ਼ਹੀਦੀ ਲਾਖ ॥੧੩੫॥ ਤੇਗ ਬਹਾਦਰ ਸਤਿਗੁਰੂ, ਕਾਦਰ ਰੂਪ ਅਪਾਰ। ਮਨ ਮੇਂ ਪ੍ਰੀਤੀ ਦਰਸ ਕੀ, ਧਿਆਈਐ ਹੋਇ ਦਿਦਾਰ ॥੧੩੬॥ ਨਾਮੁ ਧਨੰ ਦੇਵੋ ਗੁਰੂ, ਮਨ ਕਾ ਮਾਣ ਮਿਟਾਇ। ਕਿਰਪਾ ਕਰ ਲਿਵ ਲਾਈਏ, ਮਨ ਤਨ ਏਕੁ ਦਿਖਾਇ ॥੧੩੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਤੇਗ ਬਹਾਦੁਰ ਸਾਹਿਬ ਜੀ ਮਹਾਰਾਜ ਕੀ ਸੰਲੋਚ ਕੇ ਕਥਾ ਬਰਨਨੰ ਨੌਵਾਂ ਧਿਆਇ ਸੰਪੂਰਨੰ ॥੯॥

–o–

## ਸ੍ਰੀ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੀ ਕਥਾ

ਦੋਹਿਰਾ–ਸੱਤਿ ਸ੍ਰੀ ਅਕਾਲ ਗੁਰੁ, ਵਾਹਿਗੁਰੂ ਸਮਰੱਥ। ਸਤਿਗੁਰ ਨਾਨਕ ਜਗਤ ਗੁਰ, ਡੋਲਨਿ ਤੇ ਰਖ ਹੱਥ ॥੧॥ ਗੁਰ ਅੰਗਦ ਮਹਾਰਾਜ ਕੋ, ਅਮਰਦਾਸ ਗੁਰ ਧਯਾਇ। ਰਾਮ ਦਾਸ ਗੁਰਦੇਵ ਜੀ, ਅਰਜਨ ਗੁਰੂ ਸਹਾਇ ॥੨॥ ਹਰਿ ਗੋਬਿੰਦ ਗੁਰ ਸਿਮਰ ਕੇ ਗੁਰ ਹਰਿ ਰਾਇ ਮਨਾਇ। ਗੁਰ ਹਰਿ ਕ੍ਰਿਸ਼ਨ ਅਰਾਧੀਐ, ਵਾਰ ਵਾਰ ਮਨ ਲਾਇ ॥੩॥ ਤੇਗ ਬਹਾਦੁਰ ਸਤਿਗੁਰੂ, ਜੋਤੀ ਰੂਪ ਅਖੰਡ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਨਾਮੁ ਜਪਇ ਦੁਖ ਖੰਡ ॥੪॥ ਤੇਗ ਬਹਾਦਰ ਗੁਰੂ ਵਰ, ਪਾਰਬ੍ਰਹਮੁ ਕੋ ਰੂਪ। ਮਾਤਾ ਗੁਜਰੀ ਭਗਤਿ ਉਰ, ਪ੍ਰੇਮ ਨਾਮੁ ਆਨੂਪ ॥੫॥ ਨਿਰੰਕਾਰ ਆਕਾਰ ਕਰ, ਸਰਗੁਣ ਰੂਪ ਵਿਸ਼ੇਸ਼। ਸਤਿਜੁਗ ਮੈਂ ਪ੍ਰਗਟਿਓ ਪ੍ਰਭੂ, ਮਹਾ ਕਾਲ ਜਗਤੇਸ਼ ॥੬॥ ਬ੍ਰਹਮਾ ਵਿਸ਼ਨ ਸ਼ਿਵ ਇੰਦ ਮਿਲ, ਕਰੀ ਪੁਕਾਰ ਮਹਾਨ। ਦੈਤ ਸਬਲ ਜਗ ਮੈਂ ਭਏ, ਰਾਖੋ ਸ੍ਰੀ

ਭਗਵਾਨ ॥੭॥ ਖੜਗ ਕੇਤ ਪ੍ਰਤੱਖ ਹੋ, ਦੈਂਤਨਿ ਕੀਨ ਸੰਘਾਰ। ਭਗਤਾਂ ਕੀ ਰੱਛਾ ਕਰੀ, ਸੁਆਸ ਬੀਰਜ ਕੋ ਮਾਰ ॥੮॥ ਜੰਗ ਸਮਾਪਤ ਭਏ ਤੇ, ਬੈਠਿ ਸਮਾਧ ਲਗਾਇ। ਗੁਦਾਵਰੀ ਕੇ ਤੀਰ ਪੈ, ਗੋਬਿੰਦ ਪੁਰੀ ਸੁਹਾਇ ॥੯॥ ਅਬਚਲ ਨਗਰੀ ਬੈਠ ਕੇ, ਅਪਣੋ ਰੂਪ ਧਿਆਇ। ਲਾਖ ਭਗਤਿ ਭਗਤੀ ਕਰੈ, ਦਰਸ਼ਨਿ ਬਲਿ ਬਲਿ ਜਾਇ ॥੧੦॥ ਪਾਪ ਜਗਤ ਕੇ ਖੈ ਕਰੇ, ਅਸਧੁਜ ਸ੍ਰੀ ਭਗਵਾਨ। ਰਿਖੀ ਮੁਨੀ ਸੇਵੈ ਸਦਾ, ਸਤਿ ਰੂਪ ਸੁਖ ਦਾਨ ॥੧੧॥ ਦੁਸ਼ਟ ਖਪਾਏ ਬਹੁਤ ਹੀ, ਗੋ ਦਿਜ ਭਗਤਾਂ ਹੇਤ। ਹੇਮ ਕੂੰਟ ਪੁਨ ਆਇ ਕੇ, ਤਪ ਕੀਨੋ ਅਸਕੇਤ ॥੧੨॥ ਸਪਤ ਸ੍ਰਿੰਗ ਸੋਭਤ ਜਹਾਂ, ਜੁਗ ਗਏ ਤ੍ਰੈ ਬੀਤ। ਤਪ ਕੀਨਾ ਮਹਾਰਾਜ ਨੇ, ਪ੍ਰੇਮ ਰੰਗ ਪਰਤੀਤ ॥੧੩॥ ਕਲਜੁਗ ਕੇ ਆਰੰਭ ਮੈ, ਜੋਤਿ ਵਿਖੇ ਭਏ ਲੀਨ। ਕਾਲ ਕਾ ਹੈ ਮਹਾਂ ਕਾਲ ਜੋ,ਅਪਣਾ ਆਪ ਸੋ ਚੀਨ ॥੧੪॥ ਐਸਾ ਤਪ ਕੀਆ ਹਰੀ, ਸਰਗੁਣ ਰੂਪ ਅਲੋਪ। ਨਿਰੰਕਾਰ ਹੀ ਪੁਨਿ ਭਏ, ਅਕਥ ਕਥਾ ਬਿਨ ਓਪ ॥੧੫॥ ਸਰਗੁਣ ਨਿਰਗੁਣ ਏਕ ਹੈ, ਹੁਕਮੀ ਹੁਕਮ ਅਪਾਰ। ਆਗਿਆ ਦੇਵਨਹਾਰ ਇੱਕ, ਏਕੋ ਮੰਨਣਿ ਹਾਰ ॥੧੬॥ ਜਗਤ ਸੁਖੀ ਕਰਨੇ ਲੀਏ, ਧਰਮ ਚਲਾਵਨ ਹੇਤ। ਪਾਰਬ੍ਰਹਮੁ ਪ੍ਰਮੇਸਰੰ, ਸਰਬੰ ਕਲਾ ਸਮੇਤ ॥੧੭॥ ਸਭ ਹੀ ਜੀਵ ਬਖਾਨਤੇ, ਜਸ ਜਿਸ ਸ੍ਰੀ ਭਗਵਾਨ। ਪ੍ਰਮੇਸੁਰ ਪਾਰਬ੍ਰਹਮੁ ਜੀ, ਵਾਹਿਗੁਰੂ ਸੁਖ ਦਾਨ ॥੧੮॥ ਮੁਹੰਮਦ ਗੋਰਖ ਆਦਿ ਜੇ, ਭੇਜੇ ਬਹੁ ਅਵਤਾਰ। ਅਪਣੀ ਸੋਭਾ ਕੀ ਬਣੀ, ਭਏ ਜਗਤ ਮੇਂ ਖੁਆਰ ॥੧੯॥ ਆਪਣਾ ਨਾਮੁ ਜਪਾਇਓ, ਅਪਣਾ ਦੀਓ ਧਿਆਨ। ਬ੍ਰਹਮਾ ਸ਼ਿਵ ਵਿਸ਼ਨੂੰ ਸਭੈ, ਰੋਗੀ ਹਉਮੈ ਜਾਨ ॥੨੦॥ ਧਰ ਪਖੰਡ ਬਹੁ ਬਿਧਨ ਕੇ, ਲੂਟਤ ਪਸੂਅਨਿ ਲੋਕ। ਸਾਬਤ ਸੂਰਤ ਮੇਟ ਕੇ, ਸਤਿਨਾਮੁ ਕੋ ਰੋਕ ॥੨੧॥ ਪ੍ਰਮਾਤਮਾ ਗੁਰ ਪਿਤਾ ਹੋ, ਪੁਤਰ ਸੋ ਆਤਮ ਰਾਮੁ। ਗੁਰ ਨਾਨਕ ਕੀ ਜੋਤਿ ਤੇ, ਪ੍ਰਗਟੇ ਸਤਿਗੁਰ ਨਾਮੁ ॥੨੨॥ ਪੰਥ ਚਲਾਵਨ ਖਾਲਸਾ, ਧਰਮ ਸੰਤ ਕੋ ਰਾਖ। ਦੁਸ਼ਟਨਿ ਮੂਲ ਉਪਾਰਨੇ, ਸ੍ਰੀ ਅਕਾਲ ਧਰ ਕਾਂਖ ॥੨੩॥ ਨਉਂ ਸਰੂਪ ਪ੍ਰਿਥਮੈ ਧਰੇ, ਨਾਨਕ ਗੁਰੂ ਅਕਾਲ। ਦਸਵਾਂ ਸਰੂਪ ਭੀ ਆਪ ਹੀ, ਧਾਰਤ ਹੈ ਕ੍ਰਿਪਾਲ ॥੨੪॥

ਸਵੈਯਾ-ਆਪ ਅਕਾਲ ਧਰਿਓ ਸ੍ਵੈ ਰੂਪ ਸੋ, ਆਪੇ ਹੀ ਤਪ ਤਾਪ ਪ੍ਰਬੀਨਾ।
ਆਪੇ ਅਭੇਦ ਕੈ ਆਪਨੇ ਆਪ ਕੋ, ਆਪ ਧਰਿਓ ਤਨ ਜਨਮ ਬਿਹੀਨਾ।
ਆਪ ਪ੍ਰਮੇਸੁਰ ਸਤਿਗੁਰ ਆਪ ਸੋ, ਜੂਨਾਂ ਤੇ ਰਹਿਤ ਮੈਂ ਮੋਹਨਿ ਕੀਨਾ।
ਪਾਰਬ੍ਰਹਮੁ ਗੁਰ ਗੋਬਿੰਦ ਸਿੰਘ ਹੈ, ਜਲ ਤੇ ਤਰੰਗ ਜਿਉਂ ਭੇਦ ਨ ਚੀਨਾ ॥੨੫॥

ਹਉਮੈ ਰਹਿਤ ਪ੍ਰਮੇਸੁਰ ਸ੍ਰੀ ਪ੍ਰਭੁ, ਨਰਕ ਕੂੰਟ ਤੇ ਰਾਖਨਿਹਾਰੇ।
ਦੱਸਨਿ ਹਾਰ ਸਰੂਪ ਅਖੰਡ ਕੇ, ਭਗਤੀ ਮੈ ਦਾਸ ਉਚਾਰਨਿ ਵਾਰੇ।
ਅਬਿਨਾਸੀ ਪੁਰਖੁ ਅਚੁਤ ਅਨਾਦਿ, ਅਨਾਹਤਿ ਬੇਦ ਕਤੇਬ ਤੇ ਨਿਆਰੇ।
ਸ੍ਰੀ ਗੁਰੂ ਗੋਬਿੰਦ ਸਿੰਘ ਬ੍ਰਹਮੁ ਸੋ, ਰੰਚਕ ਭੇਦ ਨ ਏਕ ਅਪਾਰੇ ॥੨੬॥

ਕਬਿੱਤ—

ਸ੍ਰੀ ਗੁਰੂ ਤੇਗ ਕੇ ਬਹਾਦਰ ਜੋ ਸਾਦਰ ਹੈ, ਅਲਖ ਅਪਾਰ ਨਿਜ ਰੂਪ ਕੋ ਅਰਾਧਿਆ।
ਮਾਤਾ ਗੁਜਰੀ ਪ੍ਰੇਮ ਜੋਗ ਅਧਿਕ ਵਧਾਇ ਕਰ, ਸ੍ਰੀ ਜਪੁ ਬਾਣੀ ਤਾਂਈਂ ਹਿਰਦੇ ਮੇਂ ਸਾਧਿਆ।
ਹੋਇ ਪ੍ਰਸੰਨ ਗੁਰਦੇਵ ਜੀ ਅਕਾਲੁ ਪ੍ਰਭੁ, ਆਪਨਾ ਸਰੂਪ ਧਰ ਆਪੇ ਪ੍ਰੀਤ ਬਾਂਧਿਆ।
ਆਪੇ ਸਮਝ ਵਾਰੇ ਹੋਇ ਆਪ ਕਹੀ ਸਮਝੈ ਹੈ, ਜਗਤ ਉਬਾਰਨੇ ਕੋ ਆਏ ਜੋ ਅਗਾਧਿਆ ॥੨੭॥
ਸਤਾਰਾਂ ਸੌ ਤੇਈ ਵਿਚ ਪ੍ਰਯਾਗ ਤੋਂ ਪ੍ਰਵੇਸ਼ ਭਏ, ਸ੍ਰੀ ਪਟਨੇ ਦੇ ਵਿਚ ਲੀਆ ਅਵਤਾਰ ਹੈ।
ਪੋਹ ਸੁਦੀ ਸੱਤਮੀ ਧਨਿਸ਼ਟਾ ਨਿਛੱਤਰ ਸੋ, ਸਵਾ ਪਹਿਰ ਰਾਤ ਰਹੇ ਪ੍ਰਕਾਸ਼ ਭਾ ਅਪਾਰ ਹੈ।
ਐਤਵਾਰ ਦਿਨ ਸ਼ੁਭ ਪ੍ਰਗਟੇ ਗੁਰ ਜੋਤਿ ਰੂਪ, ਸੂਰਜ ਕੇ ਉਦੇ ਜਿਮ ਅੰਧਕਾਰ ਟਾਰ ਹੈ।
ਅਕਾਲ ਪ੍ਰਮੇਸੁਰ ਸੋ ਸ੍ਰੀ ਗੁਰੂ ਨਾਨਕ ਜੀ, ਦਸਵਾਂ ਸਰੂਪ ਧਰ ਆਯਾ ਨਿਰਾਧਾਰ ਹੈ ॥੨੮॥
ਨਾਨਕੀ ਅਨੰਦ ਮਨ ਸਿਮਰਨ ਕਰੈ ਤਬ, ਕੀਰਤਨ ਰਾਗੀ ਲਾਗੇ ਗਾਵਣੇ ਸੋ ਵਾਰ ਹੈ।
ਕਰ ਪ੍ਰਸ਼ਾਦਿ ਮੁਖ ਪਾਇਓ ਸਾਹਿਬਜ਼ਾਦੇ ਜੀ ਕੇ, ਮਾਤਾ ਦੂਧ ਦੀਆ ਜਾਵੈ ਸਦ ਬਲਿਹਾਰ ਹੈ।
ਦਿਨ ਚੜ੍ਹੇ ਅਨਿਕ ਵਧਾਈ ਕਰੈ ਗੁਰੂ ਜੀ ਕੀ, ਧੂੰਕਤ ਦਮਾਮੇ ਤੇ ਨਫੀਰੀ ਧੁਨਿਕਾਰ ਹੈ।
ਜਾਚਕਨਿ ਦਾਨ ਦੀਓ ਅਗਿਨਤ ਸਭ ਲੀਓ, ਰੰਕ ਜੇ ਬਿਸਾਲ ਧਨੀ ਕੀਏ ਇਕ ਸਾਰ ਹੈ ॥੨੯॥
ਦੇਖ ਸਾਹਿਬਜ਼ਾਦੇ ਮੁਖ ਮਾਤਾ ਮਨ ਮੋਦ ਪਾਏ, ਕੋਟ ਸੂਰ ਸਮ ਪਰਕਾਸ਼ ਸੋਹੈ ਬਾਲਕਾ।
ਗਈ ਹੈ ਅਸਾਮ ਸੁਧ ਸ੍ਰੀ ਗੁਰੂ ਨੌਵੇਂ ਪਾਸ, ਦੀਪ ਮਾਲ ਕਰਵਾਈ ਸੁਣ ਗੁਰ ਮਾਲਕਾ।
ਤੋਪਨਿ ਸ਼ਲਕ ਕਰੀ ਬਿਸ਼ਨ ਸਿੰਘ ਰਾਜੇ ਤਬ, ਹੋ ਗਏ ਅਨੰਦ ਦਾਨ ਕੀਆ ਪ੍ਰਤਿਪਾਲਕਾ।
ਬਹੁ ਨਰ ਭੋਜਨ ਦੇਇ ਧਨ ਗਨ ਬਸਤ੍ਰ ਸੋਂ, ਕਰ ਮਨ ਖੁਸ਼ੀ ਕਹੈ ਜੈ ਜੈ ਖਾਲਕਾ ॥੩੦॥
ਤੇਤੀ ਕੋਟ ਦੇਵ ਮਿਲ ਦਸਮੇਸ਼ ਕੇ ਦਰਸ ਆਏ, ਬ੍ਰਹਮਾ ਵਿਸ਼ਨ ਸ਼ਿਵ ਇੰਦਰ ਨਿਹਾਰ ਹੈ।
ਰਿਖੀ ਮੁਖੀ ਤਪੀ ਜਪੀ ਸਿਧ ਪੀਰ ਜਤੀ ਸਤੀ, ਸਭ ਅਵਤਾਰ ਤੇ ਪਿਕੰਬਰ ਦੀਦਾਰ ਹੈ।
ਸਰਬ ਭਗਤ ਆਏ ਦਰਸ਼ਨ ਅਨੰਦ ਛਾਏ, ਫੂਲ ਬਰਸਾਏ ਗਾਵੈ ਜੈ ਜੈ ਕਾਰ ਹੈ।
ਭੀਖਨ ਸ਼ਾਹ ਜਾਨ ਰਿਦੇ ਪੂਰਬ ਕੋ ਸਿਜਦਾ ਕੈ, ਦਰਸ਼ਨ ਹੇਤ ਆਯਾ ਸ਼ਰਧਾ ਜਿਸ ਭਾਰ ਹੈ ॥੩੧॥
ਮੁਰੀਦਨਿ ਸਮੇਤ ਦੇਖੇ ਬੰਦਗੀ ਕਰਤ ਸਭ, ਹਿੰਦੂ ਤੁਰਕ ਸਮ ਰਾਖੇ ਪੀਰ ਕੋ ਜਤਾਇਆ।
ਬਾਲਕ ਕੇ ਚੋਜ ਕਰੈ ਮਾਤਾ ਨਾਨਕੀ ਮੋਦ ਧਰੈ, ਵਾਹਿਗੁਰੂ ਮੰਤਰ ਕੋ ਹਿਰਦੈ ਟਿਕਾਇਆ।
ਨਿਸ ਦਿਨ ਜਾਪੁ ਕਰੈਂ ਮਨ ਤੇ ਨ ਛੋਰੈਂ ਕਬ, ਐਸੀ ਲਿਵ ਲਾਈ ਪ੍ਰੇਮ ਉਦੇ ਹੋਇ ਆਇਆ।
ਭਜਨ ਸਰੂਪ ਭਏ ਪ੍ਰੀਤ ਖੁਭੀ ਚਰਨਾਂ ਮੇ, ਆਪਣਾ ਸਰੂਪ ਇਕ ਰਸ ਮਨ ਭਾਇਆ ॥੩੨॥
ਸ੍ਰੀ ਦਸਮੇਸ਼ ਪ੍ਰਭੁ ਨਾਮੁ ਪ੍ਰੀਤ ਸਾਥ ਰੰਗੇ, ਅਚੁਤ ਅਖੰਡ ਮਨ ਹਰਿ ਗੁਰ ਧਿਆਇਆ।
ਬਾਲਕਨਿ ਮਿਲ ਕਰ ਘਾਟ ਗੰਗਾ ਕੂਦ ਰਹੇ, ਬੇੜੀਆਂ ਮੇ ਚੜ੍ਹ ਆਪ ਸੈਲ ਕੋ ਕਰਾਇਆ।
ਰਾਇ ਧਨੀ ਨੂੰਹ ਤਾਂਈ ਵਰਦਾਨ ਦੇਹਿ ਸੁਤ, ਚਨੇ ਦਬੈ ਏਹੀ ਪ੍ਰਸ਼ਾਦਿ ਹਿਤ ਲਾਇਆ।
ਹਾਕਮ ਸੀ ਸੂਬਾ ਇਕ ਪਟਣੇ ਮੇ ਲੰਘ ਰਿਹਾ, ਬਾਲਕਿਆਂ ਦੰਦੀਆਂ ਸੇ ਘੂਰਾ ਖਾਕ ਪਾਇਆ ॥੩੩॥
ਜਿਵੇਂ ਚਿੜੇ ਸੂਬਾ ਸੋਊ ਬਾਲਕ ਸੋ ਛੇੜੇ ਤਿਹ, ਬਾਂਦਰ ਮੂੰਹੇ ਮਾਰੈ ਕਹਿ ਗੁਰੂ ਉਮਗਤ ਹੈ।
ਆਈ ਭੇਟ ਏਕ ਤਬ ਚੰਗੀ ਜੋ ਗੁਲੇਲ ਸੋਊ, ਖੂਹ ਉਤੇ ਪਾਨੀ ਭਰੈ ਨਾਰੀਆਂ ਲਗਤ ਹੈ।
ਕਰਤੇ ਨਿਸ਼ਾਨਾ ਲਾਇ ਘੜੇ ਦੇਹਿੰ ਫੋਰ ਤਿਸੁ, ਰੌਲਾ ਪਾਇ ਗਲੀ ਹੋਇ ਮਨ ਨਾ ਭਗਤ ਹੈ।
ਗੰਦੀਆਂ ਜੋ ਗਲਾਂ ਕਰੈ ਦਿਤੀਆਂ ਹਟਾਇ ਗੁਰਾਂ, ਫੇਰ ਪਾਨੀ ਨਾਹਿ ਭਰੈ ਖਾਰਾ ਪਾਨੀ ਸਗਤ ਹੈ ॥੩੪॥

ਗੁਰੂ ਬਾਗ ਸੈਲ ਕਰੈਂ ਮਾਲੀ ਫਲ ਫੂਲ ਧਰੈ, ਬਾਲ ਲੀਲ੍ਹਾ ਦਸਮੇਸ਼ ਪੇਖੈ ਨਰ ਬਾਮ ਹੈ।
ਨੌਵੇਂ ਗੁਰੂ ਰਾਜੇ ਕੀ ਜੀਤ ਕੋ ਕਰਾਇਓ ਆਪ, ਆਏ ਸ੍ਰੀ ਪਟਣੇ ਮੇਂ ਸੰਗਤਿ ਤਮਾਮ ਹੈ।
ਭਏ ਪ੍ਰਸੰਨ ਸਭ ਨਮਸ਼ਕਾਰ ਕਰ ਰਹੇ, ਅਨਿ ਗਨਿ ਭੇਟ ਚੜ੍ਹੇ ਸਤਿਗੁਰ ਧਾਮ ਹੈ।
ਸਾਹਿਬਜ਼ਾਦੇ ਤਾਂਈਂ ਕ੍ਰਿਪਾਲ ਜੀ ਲਿਆਏ ਸਾਥ, ਮਸਤਕ ਗੁਰੂ ਤਾਂਈਂ ਟੇਕ ਰਹੇ ਸਾਮ ਹੈ ।।੩੫।।

ਸਤਿਗੁਰ ਦੇਖਿਆ ਨਿਹਾਲ ਭਏ ਗੋਦ ਲੀਨ, ਸਿਰ ਕਰ ਫੇਰ ਬੋਲੇ ਪੁਤਰ ਕੋ ਨਾਮੁ ਹੈ।
ਸ੍ਰੀ ਗੋਬਿੰਦ ਸਿੰਘ ਨਾਮੁ ਪਰਮ ਪਵਿਤਰ ਜੋ, ਸ਼ੁਧ ਬ੍ਰਹਮ ਅਵਤਾਰੀ ਭਏ ਗੁਰ ਧਾਮੁ ਹੈ।
ਮਸਤਕ ਦੇਖ ਕਰ ਬਡੋ ਪ੍ਰਤਾਪ ਲਖ, ਪ੍ਰੇਮ ਕਰ ਪਾਸ ਰਖੈਂ ਸਦਾ ਅਭਿਰਾਮੁ ਹੈ।
ਜਨਮ ਸਥਾਨ ਨਾਮੁ ਤਖਤ ਬੇਗਮਪੁਰਾ, ਸ੍ਰੀ ਗੁਰੂ ਨੌਵੇਂ ਧਰਾ ਪਟਣੇ ਮੁਕਾਮੁ ਹੈ ।।੩੬।।

ਸੰਗਤਿ ਨਿਹਾਲ ਕਰੀ ਆਏ ਹੈਂ ਅਨੰਦਪੁਰ, ਨੌਵੇਂ ਗੁਰੂ ਦਰਸ਼ਨ ਸੁਖ ਸਭ ਪਾਈਐ।
ਸ਼ਾਹਿਬਜ਼ਾਦੇ ਦਰਸ ਕੋ ਚਾਹਿਤ ਸੰਗਤਿ ਸਭ, ਸਿੱਖ ਇਕ ਭੇਜਾ ਗੁਰ ਆਨੋ ਤਹਿ ਜਾਈਐ।
ਸਿੱਖ ਸ੍ਰੀ ਪਟਣੇ ਮੇਂ ਆਣ ਕੈ ਸੰਦੇਸਾ ਦੀਨ, ਮਾਤਾ ਸਾਥ ਸ੍ਰੀ ਦਸਮੇਸ਼ ਜੀ ਸੁਨਾਈਐ।
ਮਸੰਦਾਂ ਖੁਟਿਆਈ ਕਾਢ ਪਟਨਾ ਨਿਹਾਲ ਕਰਾ, ਸੰਗਤਿ ਨੂੰ ਧੀਰਜ ਦੇਇ ਮੋਹੇ ਸਮੁਦਾਈਐ ।।੩੭।।

ਚਲੇ ਗੁਰ ਪਟਣੇ ਤੇ ਸੰਗਤਿ ਵੈਰਾਗ ਕਰੈ, ਕਰਤ ਮੁਕਾਮ ਆਏ ਕਾਂਸੀ ਗੁਰ ਰਾਇਆ।
ਪੰਡਿਤਾਂ ਕੀ ਚਰਚਾ ਬਹੁ ਭਈ ਗੁਰਦੇਵ ਸੰਗ, ਦਰਸ਼ਨ ਕਰ ਮਨ ਭੇਟ ਕੋ ਚੜ੍ਹਾਇਆ।
ਅਜੁਧਿਆ ਚਰਨ ਪਾਏ ਦਰਸ਼ਨ ਲੋਕ ਆਏ, ਗੰਗਾ ਤੇ ਪਾਰ ਭਏ ਡੇਰਾ ਕਰਵਾਇਆ।
ਰਸਤਾ ਉਲੰਘ ਸਾਰਾ ਬਸੇ ਲਖਨੌਰ ਮਾਹਿ, ਭੀਖਨ ਸ਼ਾਹ ਦਰਸ ਕੈ ਆਨੰਦ ਵਧਾਇਆ ।।੩੮।।

ਮਾਮਾ ਕ੍ਰਿਪਾਲ ਚੰਦ ਰਹੈ ਗੁਰਦੇਵ ਸੰਗ, ਖੂਹ ਕੋ ਲਵਾਇ ਘੋਗੇ ਖੋਟ ਲਖ ਪਾਇਆ।
ਘੋੜੇ ਪੈ ਸਵਾਰ ਹੋਇ ਬੀਰ ਰਸ ਵਿਖੇ ਲੀਨ, ਅੰਬਾਲੇ ਮੇਂ ਚਿੜੀਆਂ ਤੋਂ ਬਾਜ ਤੁੜਵਾਇਆ।
ਸਨੇ ਸਨੇ ਆਗੇ ਚਲੇ ਦਰਸ਼ਨ ਦੇਤੇ ਭਲੇ, ਵੇਖ ਵੇਖ ਲੋਕ ਆਵੈ ਮੋਹੈ ਸੰਗ ਜਾਇਆ।
ਕੀਰਤਨ ਪੁਰ ਆਏ ਗੁਰ ਥਾਨ ਮਾਥ ਨਜਾਏ, ਭੇਟਾ ਪ੍ਰਸ਼ਾਦਿ ਕਰੇ ਵਸੇ ਸੁਖਦਾਇਆ ।।੩੯।।

ਦਰਸ਼ਨ ਦੇਖ ਚਾਲੈ ਸੰਗਤਿ ਨਿਹਾਲ ਹੋਇ, ਬਾਗ ਮੇਂ ਬਿਰਾਜੇ ਆਇ ਮਨ ਸੁਖ ਦਾਇਆ।
ਸੁਣ ਸਭ ਸੰਗਤਾਂ ਅਨੰਦ ਮਨ ਛਾਇ ਰਿਹਾ, ਸ੍ਰੀ ਅਨੰਦ ਪੁਰ ਗੁਰ ਦਰਸ਼ਨ ਪਾਇਆ।
ਗੁਰ ਪਦ ਮਾਥ ਟੇਕ ਪੇਖ ਗੁਰ ਗੋਦ ਲੀਨ, ਸੰਗਤਿ ਪ੍ਰਸੰਨ ਭਈ ਮਨ ਕੋ ਚੁਰਾਇਆ।
ਰਹੈ ਗੁਰ ਚਰਨਾਂ ਮੇਂ ਨਾਮੁ ਉਪਦੇਸ਼ ਸੀਖਾ, ਸਰਧਾ ਵਿਸੇਖ ਵਧੀ ਕੀਰਤਨਿ ਗਾਇਆ ।।੪੦।।

ਸ੍ਰੀ ਗੋਬਿੰਦ ਸਿੰਘ ਆਗਿਆ ਕਾਰੀ ਗੁਰ ਸੁਤ ਭਏ, ਜੈਸੀ ਫੁਰਮਾਵੈ ਸੇਵਾ ਕਰੈ ਪ੍ਰੇਮ ਸੋਈਐ।
ਮਨ ਤਬ ਭੌਰਾ ਕੀਨ ਚਰਨ ਕਮਲ ਸੰਗ, ਪ੍ਰੀਤ ਨਿਤ ਧਾਰੈ ਕਰ ਧਿਆਨ ਮੋਦ ਹੋਈਐ।
ਸਤਿਗੁਰ ਸੇਵਾ ਪ੍ਰੇਮ ਦੇਖ ਕਰ ਰੀਝ ਰਹੇ, ਚਰਨ ਪਖਾਰੈ ਕਬ ਚਾਪੀ ਕਰੈ ਲੋਈਐ।
ਪਖਾ ਲੀਏ ਪੌਣ ਕਰੈ ਪਾਣੀ ਪੀਣ ਹਿਤ ਧਰੈ, ਆਪ ਇਸ਼ਨਾਨ ਕਰਵਾਵੈ ਗੁਰ ਜੋਈਐ ।।੪੧।।

ਪੇਖ ਪ੍ਰੀਤਵਾਨ ਤਬ ਗਿਆਨ ਦੀਆ ਸ੍ਰੀ ਗੁਰੂ, ਨਿਤ ਹੀ ਸਰੂਪ ਹਉਮੈ ਤਜ ਕੈ ਧਿਆਈਐ।
ਨਾਮੁ ਸ੍ਰੀ ਵਾਹਿਗੁਰੂ ਸਤਿਨਾਮੁ ਸੁੰਦਰ ਹੈ, ਭਾਣਾ ਮੰਨੋ ਤਜ ਦੇਵੋ ਮੋਹਿ ਸਮੁਦਾਈਐ।
ਏਕ ਰੂਪ ਸਿੱਖ ਗੁਰੂ ਭੇਦ ਨਿਰਵਾਰ ਰਿਦੇ, ਤੂੰ ਹੀ ਹੈ ਬ੍ਰਹਮੁ ਤਨ ਮਮਤਾ ਤਜਾਈਐ।
ਤੂੰ ਮੈਂ ਭੇਦ ਤਜ ਕਰ ਆਤਮਾ ਹੈ ਰਾਮ ਏਕ, ਸਤਿਗੁਰ ਖੋਲ੍ਹ ਦਿਤੇ ਪੜਦੇ ਜੁਦਾਈਐ ।।੪੨।।

ਗੁਰੂ ਸੁਤ ਬਿਆਹ ਦੋਇ ਸੁੰਦਰੀ ਅਜੀਤ ਕੌਰ, ਸਿੱਖਨਿ ਕੀ ਭਾਵਨਾ ਕੋ ਪੂਰਤ ਗੁਸਾਂਈ ਹੈ।
ਗੁਰ ਕਾ ਲਾਹੌਰ ਵਸਜੋ ਚਸ਼ਮਾ ਕਢਾਇ ਗੁਰ, ਆਏ ਸ੍ਰੀ ਅਨੰਦ ਪੁਰ ਆਨੰਦ ਉਪਾਈ ਹੈ।
ਅਹਿਦੀਆ ਆਏ ਗੁਰ ਆਪੇ ਆਵੈਂ ਕਹਿ ਤਬ, ਵਿਦਾ ਕੋ ਕਰਾਏ ਰਹੇ ਇਸ ਹੀ ਸੋ ਥਾਂਈ ਹੈ।
ਪੰਡੇ ਕਸ਼ਮੀਰ ਵਾਲੇ ਸ਼ਰਨ ਗੁਰੂ ਕੀ ਆਏ, ਕਹੇ ਦਸਮੇਸ਼ ਗੁਰ ਦੇਹੁ ਸੀਸ ਜਾਈ ਹੈ ॥੪੩॥
ਸੁਣ ਗੁਰ ਭਲੇ ਸੋਊ ਪਰਖ ਕੇ ਸੁਤ ਨਿਜ, ਭਏ ਅਧਿਕਾਰੀ ਸਾਂਭੈ ਸਿੱਖ ਗੁਰਿਆਈ ਹੈ।
ਦਿਤੀ ਗੁਰਿਆਈ ਮਨ ਸੰਗਤਿ ਕੇ ਭਾਈ ਤਬ, ਆਪ ਦਿੱਲੀ ਸੀਸ ਦੀਓ ਹਿੰਦ ਕੋ ਬਚਾਈ ਹੈ।
ਸਿੱਖਨਿ ਕੇ ਤਾਰਬੇ ਕੋ ਬਾਣੀ ਨਿਜ ਗੁਰੂ ਰਚੀ, ਭੇਜੀ ਸ੍ਰੀ ਅਨੰਦ ਪੁਰ ਸੁਖ ਕੀ ਦੁਵਾਈ ਹੈ।
ਧੰਨ ਗੁਰੂ ਤੇਗ ਬਹਾਦੁਰ ਜੀ ਉਜਾਗਰ ਸੋ, ਸੀਸ ਦੀਓ ਪਰ ਉਪਕਾਰ ਹਿਤ ਲਾਈ ਹੈ ॥੪੪॥

ਸਵੈਯਾ—ਪੁਰੀ ਅਨੰਦ ਲਿਆਇ ਕੇ ਸੀਸ ਕੋ, ਕੀਓ ਸਸਕਾਰ ਗੁਰੂ ਸੁਖਦਾਏ।
ਜਗ ਕਰਿਓ ਬਹੁ ਭੋਜਨ ਦੀਨ, ਸੋ ਦਾਨ ਦੀਓ ਸਭ ਹੀ ਤ੍ਰਿਪਤਾਏ।
ਲਾਇਓ ਦੀਵਾਨ ਸਭੈ ਮਿਲ ਸੰਗਤਿ, ਮੁਖੀਏ ਸਿੱਖ ਭਏ ਇਕ ਠਾਏਂ।
ਬ੍ਰਿਧ ਕੀ ਬੰਸ ਗੁਰਦਿਤੇ ਕੇ ਪੂਤ ਹੈ, ਰਾਮ ਕਵਰ ਮੁਖ ਨਾਮੁ ਸਦਾਏ ॥੪੫॥
ਤਿਲਕ ਦੀਓ ਦਸਮੇਸ਼ ਗੁਰੂ ਕੋ, ਤੇਗ ਦਸਤਾਰ ਦਿੱਤੀ ਸਮੁਦਾਈ।
ਭੋਗ ਪਰਿਓ ਜੋਊ ਪਾਠ ਸੀ ਹੋਵਤ, ਗੁਰੂ ਗ੍ਰੰਥ ਬਾਣੀ ਸੁਖਦਾਈ।
ਅਨਿ ਗਿਨ ਭੇਟ ਚੜ੍ਹੀ ਗੁਰ ਕੋ ਤਬ, ਪ੍ਰਾਪਤ ਭਾ ਜਬ ਤਖਤ ਗੁਸਾਂਈ।
ਢਾਈ ਲੱਖਾ ਤੰਬੂ ਬਣਾ ਦੀਦਾਰ ਸੋ, ਰਤਨ ਰਾਇ ਆਸਾਮ ਤੇ ਆਈ ॥੪੬॥

—ਕਬਿੱਤ—

ਵਿਚ ਅਨੰਦ ਪੁਰੀ ਆਇਓ ਦਰਸ ਗੁਰੂ ਕੋ ਪਾਯੋ, ਚੌਕੀ ਪ੍ਰਸ਼ਾਦੀ ਹਾਥੀ ਭੇਟ ਦੀਏ ਭਾਰੀ ਹੈ।
ਪੰਚ ਕਲਾ ਸ਼ਸਤਰ ਜਾਮ ਕਟੋਰਾ ਦੀਓ, ਸਤਿਗੁਰ ਨਾਮੁ ਚਰਨਾਮ੍ਰਿਤ ਪਿਆਰੀ ਹੈ।
ਹੋਇਕੇ ਨਿਹਾਲ ਲਿਵ ਲਗੀ ਨਿਜ ਦੇਸ ਗਯੋ, ਭੀਮ ਚੰਦ ਆਦਿ ਰਾਜੇ ਦਰਸੈ ਅਗਾਰੀ ਹੈ।
ਨੰਦ ਚੰਦ ਆਦਿ ਸੋ ਦੀਵਾਨ ਕੋ ਖਤਾਬ ਪਾਯੋ, ਮਾਤਾ ਗੁਜਰੀ ਜੀ ਕਾਰ ਵਾਰ ਕਰੈ ਸਾਰੀ ਹੈ ॥੪੭॥
ਭੀਮ ਚੰਦ ਤੰਬੂ ਪ੍ਰਸ਼ਾਦੀ ਹਾਥੀ ਨਾਲ ਚਾਹੇ, ਛਲ ਇਨ ਜਾਨ ਗੁਰ ਦੀਨੀ ਨਾਹਿ ਚੀਜ਼ ਹੈ।
ਬਿਗੜੇ ਪਹਾੜੀ ਰਾਜੇ ਪੁਤਰ ਬਿਆਹ ਫਸੇ, ਨਾਹਨ ਦੇ ਰਾਜੇ ਗੁਰ ਸਦ ਲਏ ਅਜੀਜ਼ ਹੈ।
ਸਤਿਗੁਰ ਪੌਂਟਾ ਰਚਾ ਸ਼ੇਰ ਦੇ ਸ਼ਿਕਾਰ ਕਰੈਂ, ਫਤੇ ਸ਼ਾਹ ਮੇਦਨੀ ਪ੍ਰਕਾਸ਼ ਮੇਲੇ ਕੀਜ ਹੈ।
ਰਾਮ ਰਾਇ ਆਇ ਮਿਲਿਓ ਗਲਤੀ ਕਰਾਈ ਮਾਫ, ਸਤਿਗੁਰ ਕਹਾ ਮਸੰਦ ਵਧੇ ਤੇਰੇ ਥੀਜ ਹੈ ॥੪੮॥
ਭੂਤਨੀ ਸੰਗਤਿ ਹੋਇ ਗੁਰੂ ਕੋ ਪਿਆਰ ਨਾਹਿ, ਨਾਮੁ ਜਪ ਹੋਵਤ ਨਾਂ ਹਰਿ ਕੇ ਅਪਾਰ ਜੀ।
ਸ਼ੇਰ ਕੋ ਸ਼ਿਕਾਰ ਕਰ ਜਨਮ ਮਰਨ ਹਰਿ, ਪਾਂਡਵਾਂ ਦੀ ਕੁਲ ਵਿਚੋਂ ਕੀਤਾ ਸੋ ਉਧਾਰ ਜੀ।
ਪੰਜ ਸੋ ਪਠਾਨ ਰਹੇ ਨੌਕਰ ਗੁਰੂ ਕੇ ਆਏ, ਮਿਲੇ ਤਨਖਾਹ ਖਾਤੇ ਬਡੋ ਮੋਦ ਧਾਰ ਜੀ।
ਰਾਮ ਰਾਇ ਸਾੜ ਦਿਤਾ ਤਿਸਦੇ ਮਸੰਦਾਂ ਤਬ, ਗਏ ਗੁਰ ਡੇਹਰਾ ਦੂਨ ਦੰਡ ਦੇਣੇ ਹਾਰ ਜੀ ॥੪੯॥
ਸਾੜ ਕੇ ਮਸੰਦ ਦਿਤੀ ਸਜ਼ਾ ਸਮਝਾਣ ਹਿਤ, ਬਡੋ ਸੁਖ ਪਾਯੋ ਸਿਖ ਸੰਗਤਾਂ ਅਪਾਰ ਨੇ।
ਆਏ ਪਾਂਵਟੇ ਨੂੰ ਗੁਰ ਕਪਾਲ ਮੋਚਨ ਮੇਲਾ ਪਿਖ, ਲਾਹਿ ਪਗਾਂ ਸਿਰੋ ਪਾਉ ਚਰਿਤ ਸੁਧਾਰਨੇ।
ਪੌਂਟੇ ਫੇਰ ਆਇ ਟਿਕੇ ਬਾਣੀ ਗੁਰਦੇਵ ਰਚੈਂ, ਦਸਮ ਗ੍ਰੰਥ ਬੀਰ ਰਸ ਪੰਥ ਕਾਰਨੇ।
ਕਵੀ ਦਰਬਾਰ ਕਰੈਂ ਜਮਨਾ ਕਿਨਾਰੇ ਤਬ, ਕੋਟ ਰਚਾ ਬੀਰ ਰਾਖੇ ਫੌਜੀ ਜੰਗ ਪਾਰਨੇ ॥੫੦॥

ਬੁਧੂ ਸ਼ਾਹ ਸਿਖ ਭਯੋ ਪੰਜ ਸੌ ਉਦਾਸੀ ਰਹੈ, ਮਿਲੈ ਪ੍ਰਸ਼ਾਦਿ ਛਕੈ ਅਨੰਦ ਉਪਾਵਈ।
ਰਾਜਾ ਭੀਮ ਚੰਦ ਸੰਗ ਰਾਜੇ ਬਹੁ ਜੰਞ ਆਏ, ਗੁਰੂ ਡੇਰਾ ਲੂਟਾ ਚਾਹੇ ਭੈ ਮਨ ਖਾਵਈ।
ਪੁੱਤਰ ਨੂੰ ਸਿੱਧਾ ਭੇਜ ਜਾਇਕੇ ਬਿਆਹ ਕੀਆ, ਆਪ ਵਿੰਗੇ ਰਸਤੇ ਸੋ ਦੇਰ ਲਾਇ ਜਾਵਈ।
ਨੰਦ ਚੰਦ ਤੰਬੋਲ ਲੇ ਆਯਾ ਗੁਰ ਪਾਸ ਤਬ, ਫਤੇ ਸ਼ਾਹ ਭੀਮ ਚੰਦ ਬਿਗੜੇ ਸੁਨਾਵਈ ॥੫੧॥

ਭੰਗਾਣੀ ਮੈਂ ਜੰਗ ਹੂਆ ਬਾਈ ਧਾਰ ਰਾਜੇ ਆਏ, ਫਤੇ ਸ਼ਾਹ ਕਾਇਰ ਹੋ ਭਜਾ ਕਰ ਤ੍ਰਾਸ ਹੈ।
ਨਿਮਕਹਰਾਮੀ ਜੋ ਪਠਾਨ ਸੋ ਬਿਨਾਸ ਕੀਏ, ਮਾਰੀ ਅਨਿਗਿਨਤ ਫੌਜ ਪਹਾੜੀਆਂ ਦੀ ਖਾਸ ਹੈ।
ਬੁਧੂ ਸ਼ਾਹ ਸਤ ਸੌ ਮੁਰੀਦ ਗੁਰੂ ਸੰਗ ਥੀਏ, ਪੁਤਰ ਜੋ ਜੰਗ ਕੁਰਬਾਨ ਕੀਏ ਰਾਸ ਹੈ।
ਸੰਗੋ ਸ਼ਾਹ ਜੀਤ ਮਲ ਭਏ ਹੈਂ ਸ਼ਹੀਦ ਦੋਵੇਂ, ਬੀਬੀ ਬੀਰੋ ਸੁਤ ਨਿਜ ਧਰਮ ਪ੍ਰਕਾਸ਼ ਹੈ ॥੫੨॥

ਹਰੀ ਚੰਦ ਜੁਧ ਆਇਆ ਗੁਰੂ ਦਸਮੇਸ਼ ਸੰਗ, ਏਕ ਤੀਰ ਸਾਥ ਮਾਰ ਫਤੇ ਗੁਰ ਪਾਈ ਹੈ।
ਪਹਿਲੇ ਜੰਗ ਜੀਤ ਭਈ ਦੇਵਤੇ ਵਧਾਈ ਦੇਤ, ਭਜ ਗੇ ਉਦਾਸੀ ਕ੍ਰਿਪਾਲ ਰਿਹਾ ਠਾਈ ਹੈ।
ਪੌਂਟੇ ਨਗਰ ਫੇਰ ਆਏ ਜੈ ਜੈ ਦੇਸ ਗਾਏ, ਸਤਿਗੁਰ ਦਾਨ ਦੀਨ ਬਜਤਿ ਵਧਾਈ ਹੈ।
ਵੱਜਦਾ ਦਮਾਮਾ ਸਦਾ ਰਣਜੀਤ ਗੁਰੂ ਕੇਰਾ, ਸਿਖ ਸ਼ਸਤ੍ਰ ਧਾਰੀ ਸਭ ਖੁਸ਼ੀਆਂ ਮਨਾਈ ਹੈ ॥੫੩॥

ਸੂਰਬੀਰ ਗੁਰੂ ਸੰਗ ਨਾਹਨਿ ਦਾ ਰਾਜਾ ਜੋਈ, ਮੇਦਨੀ ਪ੍ਰਕਾਸ਼ ਡਰੇ ਮੇਲ ਨਹਿ ਕੀਨ ਹੈ।
ਖੌਟਾ ਗਰਾਮ ਰੰਘੜਾਂ ਦਾ ਫਕਰਾਂ ਨੂੰ ਲਾਹਾ ਸਦਾ, ਪਾਉਂਟੇ ਤੇਂ ਚਲੇ ਚੋਰ ਟੋਕੇ ਰੋਕ ਦੀਨ ਹੈ।
ਰਾਇਪੁਰ ਰਾਣੀ ਤਾਂਈਂ ਦਿੱਤਾ ਬ੍ਰਹਮੁ ਗਿਆਨ ਗੁਰ,ਭਾਉ ਸਿਖੀ ਮਾਨਕ ਟਪਰਾ ਗੁਰ ਪ੍ਰਬੀਨ ਹੈ।
ਨਾਢਾ ਸਾਹਿਬ ਆਏ ਗੁਰ ਬਉਲੀ ਸਾਹਿਬ ਡੇਰਾ ਲਾਏ,ਸ੍ਰੀ ਅਨੰਦ ਪੁਰ ਪੁੱਜੇ ਗੁਰ ਲਿਵ ਲੀਨ ਹੈ।

ਵਜੀਆਂ ਵਧਾਈਆਂ ਸਿਖ ਸੰਗਤਾਂ ਦੀਦਾਰ ਕਰੈ, ਭੀਮ ਚੰਦ ਮਾਫੀ ਮੰਗੀ ਗੁਰ ਦਰਬਾਰ ਹੈ।
ਜੰਗ ਹੈ ਨਦੌਣ ਹੋਆ ਦਿਆਲ ਰਾਜਾ ਮਾਰਾ ਗੁਰ, ਭੱਜ ਗੇ ਪਹਾੜੀ ਤੇ ਤੁਰਕ ਡਰ ਧਾਰ ਹੈ।
ਸ਼ਾਹਜ਼ਾਦੇ ਜੁਧ ਹੂਆ ਹੁਸੈਨੀ ਹੋ ਖੁਆਰ ਮੂਆ, ਨਿਰਮੋਹ ਗੜ ਜੀਤ ਗੁਰੂ ਵਜੀਦੇ ਕੀ ਹਾਰ ਹੈ।
ਵਿਸਾਲੀ ਰਾਜੇ ਭਾਉ ਕੀਨ ਦੂਨ ਮੇ ਚਰਨ ਪਾਏ,ਬਿਆਸਾ ਕੇ ਕਿਨਾਰੇ ਰਹੇ ਗੁਰ ਬਲਿਹਾਰ ਹੈ ।੫੫।

ਆਏ ਹੈਂ ਅਨੰਦਪੁਰ ਰਾਜਿਆਂ ਨੇ ਮਾਫੀ ਮੰਗੀ, ਦਿੰਦੇ ਉਪਦੇਸ਼ ਸਿਖ ਸੰਗਤਾਂ ਸੁਨਾਇ ਜੀ।
ਦੋਇ ਮਹਿਲ ਸੁੰਦਰੀ ਤੇ ਮਾਤਾ ਹੈ ਅਜੀਤ ਕੌਰ, ਤਿਨ ਕੇ ਸਾਹਿਬਜ਼ਾਦੇ ਚਾਰ ਹੋਏ ਭਾਇ ਜੀ।
ਸੁੰਦਰੀ ਅਜੀਤ ਸਿੰਘ ਮਾਤ ਭਈ ਜਗ ਮਾਹਿ, ਅਜੀਤ ਕੌਰ ਤੀਨੋ ਸੁਤ ਜਸ ਜਗ ਗਾਇ ਜੀ।
ਸ੍ਰੀ ਜੁਝਾਰ ਸਿੰਘ ਨਾਮੁ ਜ਼ੋਰਾਵਰ ਸਿੰਘ ਭਏ, ਫਤੇ ਸਿੰਘ ਛੋਟੇ ਜਗ ਧਰਮ ਰਖਾਇ ਜੀ ॥੫੬॥

ਦੋਹਿਰਾ—

ਸਤਿਗੁਰ ਗੋਬਿੰਦ ਸਿੰਘ ਜੀ, ਰਹਿ ਇਕਾਂਤ ਇਕ ਸਾਲ।
ਨੇਤਰ ਤੁੰਗ ਪਹਾੜ ਪੈ, ਸਿਮਰੈ ਏਕ ਅਕਾਲ ॥੫੭॥

ਏਕ ਸਿੰਘਾਸਨ ਬੈਠ ਕੇ, ਕਈ ਦਿਨ ਰਹੈ ਅਡੋਲ।
ਸੂਖਮ ਭੋਜਨ ਲੇਹਿ ਛਕ, ਥੋੜ੍ਹੀ ਨਿੰਦਰਾ ਬੋਲ ॥੫੮॥

ਜਪੈਂ ਵਾਹਿਗੁਰੂ ਮੰਤਰ ਕੋ, ਮੂਲ ਮੰਤ੍ਰ ਸੰਗ ਮੇਲ।
ਛੱਤੀ ਅਖਰਾ ਜਾਪੁ ਸੁਭ, ਗੁਰਮਤਿ ਮਨ ਰਸ ਕੇਲ ॥੫੯॥

ਕਬਿੱਤ—

ਏਕ ਰਸ ਬੈਠ ਰਹੇ ਨਾਮੁ ਨਿਸ ਦਿਨ ਲਹੈ, ਬੋਲੈ ਨਹਿ ਸੁਨੈ ਕਹੈ ਅਖੰਡ ਨਿਜ ਆਤਮਾ।
ਧੂਪ ਕੀ ਸੁਗੰਧ ਬਹੁ ਮਹਿਕੈ ਚੰਦਨਾਦਿ ਲਹੁ, ਰੰਗ ਰੰਗ ਫੂਲ ਰਹੁ ਗੁਰੂ ਪ੍ਰਮਾਤਮਾ।
ਅਖੰਡਾ ਕਾਰ ਬ੍ਰਿਤ ਜੋਰੀ ਟੂਟੈ ਨਾਹਿ ਨਿਸ ਭੋਰੀ, ਸ਼ਬਦੁ ਸੁਰਤਿ ਖੋਰੀ ਆਪ ਧਰਮਾਤਮਾ।
ਪੂਰਨ ਪ੍ਰਕਾਸ਼ੀ ਜੋਤਿ ਆਪੇ ਆਪ ਓਤ ਪੋਤ, ਜਨਮੈ ਨ ਹੋਇ ਮੌਤ ਏਕੋ ਸਰਬਾਤਮਾ ॥੯੦॥
ਤੇਰਾਂ ਮਾਹ ਏਕ ਰਸ ਗੁਰੂ ਕਰਤਾਰ ਰਹੇ, ਮਹਾਂ ਅਨੰਦ ਜਗਤ ਕੋ ਦੇਨੇ ਹਿਤ ਆਏ ਹੈਂ।
ਸਦਾ ਭਗਵੰਤ ਗੁਰੂ ਨਿਤਨੇਮ ਕਰ ਪੂਰਾ, ਰੋਮ ਰੋਮ ਵਾਹਿਗੁਰੂ ਨਾਮੁ ਕੋ ਧਿਆਏ ਹੈਂ।
ਆਠ ਪਹਿਰ ਏਕ ਰਸ ਆਪੇ ਆਪ ਜਾਪ ਕਰੈਂ, ਅਕਾਲ ਪੁਰਖ ਪ੍ਰਗਟਿ ਸੋ ਜੋਤ ਚਮਕਾਏ ਹੈਂ।
ਵਾਹਿਗੁਰੂ ਕਾ ਖਾਲਸਾ ਰਚਨ ਕੇ ਹੇਤ ਪ੍ਰਭ, ਐਸੇ ਨਿਤਨੇਮ ਕਰਾ ਪੂਰਨ ਸੁਹਾਏ ਹੈਂ ॥੯੧॥
ਤੇਤੀ ਕੋਟ ਦੇਵ ਮਿਲ ਦਰਸ਼ਨ ਗੁਰਦੇਵ, ਸ਼ਿਵ ਬਿਸ਼ਨਾਦਿ ਅਜ ਮੰਗਲ ਕੋ ਗਾਏ ਹੈਂ।
ਗੋਰਖਾਦਿ ਸਿੱਧ ਮਿਲੇ ਮੁਨੀ ਅਵਤਾਰ ਸਭ, ਭਗਤ ਪਿਆਰੇ ਲੈ ਦੀਦਾਰੇ ਤ੍ਰਿਪਤਾਏ ਹੈਂ।
ਸਭ ਮਿਲ ਦੇਵੀਆਂ ਨੇ ਜੈ ਜੈ ਆਨ ਗਾਇਓ ਚੰਡੀ,ਕਾਲੀ ਕੇਸਾਂ ਨਾਲ ਗੁਰ ਪਦ ਕੋ ਝੜਾਏ ਹੈਂ।
ਸਤਿਗੁਰ ਜੰਗ ਕਰੋ ਦੁਸ਼ਟਾਂ ਨੂੰ ਮਾਰੋ ਪ੍ਰਭ, ਸਾਡੀ ਸਭ ਭੁਖ ਹਰੋ ਇਸ ਕਾਜ ਆਏ ਹੈਂ ॥੯੨॥
ਸਤਿਗੁਰ ਧੀਰ ਦੀਨ ਜੰਗ ਬਹੁ ਕਰੈਂ ਹਮ, ਤੁਮ ਕੋ ਰਜਾਵੈਂ ਭਾਰ ਪ੍ਰਿਥਵੀ ਕਾ ਲਾਹਿ ਕੇ।
ਖਾਲਸਾ ਭੀ ਜੰਗ ਕਰੈ ਦੁਸ਼ਟਾਂ ਨਿਬੇੜਾ ਸਰੈ, ਦੁਰਗਾ ਤ੍ਰਿਪਤ ਹੋਵੇਂ ਰਜ ਰਜ ਖਾਹਿ ਕੇ।
ਸੁਣ ਗੁਰ ਚਰਨਾਂ ਕੋ ਜਿਹਵਾ ਦੇ ਨਾਲ ਚੱਟ, ਚੰਡੀ ਪ੍ਰਸੰਨ ਹੋਇ ਗੁਰ ਕਉ ਸਰਾਹਿ ਕੇ।
ਜਾਏ ਨਿਜ ਧਾਮ ਸਭ ਗੁਰੂ ਜੀ ਕੋ ਪੂਜ ਕਰ, ਸਤਿਗੁਰੂ ਅਚਲ ਚਾਹੈ ਪੰਥ ਪ੍ਰਗਟਾਹਿ ਕੇ ॥੯੩॥
ਪਟਣੇ ਤੇ ਮਾਲੀ ਆਯੋ ਅੰਬ ਗੁਰ ਭੇਟ ਲਿਆਯੋ, ਸਤਿਗੁਰ ਤੀਰ ਛੋਡ ਲਾਇ ਬ੍ਰਿਛ ਦੀਨ ਹੈ।
ਆਏ ਹੈ ਅਨੰਦਪੁਰ ਸੰਗਤਿ ਦਰਸ ਕਰੈ, ਹਾਥ ਕ੍ਰਿਪਾਨ ਨੰਗੀ ਰਖੈ ਪਰਬੀਨ ਹੈ।
ਜੱਗ ਗੁਰਦੇਵ ਕਰਾ ਮਾਸ ਖੀਰ ਵਾਲੇ ਪਿਖ, ਪਰਖ ਕੇ ਮਾਣ ਤੇ ਨਿਰਾਦਰੀ ਸੋ ਕੀਨ ਹੈ।
ਕੇਸ਼ੋ ਦਾਸ ਪੰਡਿਤ ਅਨੇਕ ਦਿਜ ਹੋਰ ਆਏ, ਧਰਮ ਕੀ ਰਾਖੀ ਹਿਤ ਸ਼ਰਣ ਕੋ ਚੀਨ ਹੈ ॥੯੪॥
ਕਰਕੇ ਸ਼ਿਕਾਰ ਆਏ ਪੰਡਿਤਾਂ ਨਿਹਾਰੇ ਜੀਵ, ਦਇਆ ਰਿਦ ਧਾਰ ਗੁਰ ਦੀਜੀਏ ਛਡਾਇ ਜੀ।
ਸਤਿਗੁਰ ਜਿੰਦੇ ਕੀਨ ਤੁਰਤ ਛੁਡਾਏ ਸਭ, ਗਏ ਬਣ ਵੀਚ ਜੀਵ ਜੈ ਗੁਰ ਰਾਇ ਜੀ।
ਕੀਰਤੀਆ ਚੋਰਦਾਰ ਪਿਤਾ ਕੋ ਉਧਾਰ ਕਆ, ਰਿੱਛ ਜੋਨਿ ਤੇ ਛੁਡਾਇ ਮੁਕਤ ਕਰਾਇ ਜੀ।
ਮਸੰਦਾਂ ਕੋ ਸੋਧ ਹੇਤ ਗੁਰੂ ਜੀ ਬਿਓਂਤ ਕੀਨੀ, ਸਿੱਖਨਿ ਕੋ ਦੁਖ ਦਾਇ ਜੜ੍ਹ ਇਨ ਜਾਇ ਜੀ ॥੯੫॥
ਭਏ ਹੈ ਮਸੰਦ ਆਕੀ ਕਾਰ ਭੇਟ ਪਾਸ ਰਾਖੈ, ਸਿੱਖਨਿ ਕੋ ਤੰਗ ਕਰੈ ਵੇਸਵਾ ਰਮਨ ਕੇ।
ਪੀਏ ਹੈ ਸ਼ਰਾਬ ਮਾਸ ਖਾਵੈਂ ਪਰ ਧਨ ਰਾਸ, ਸਿੱਖਨਿ ਡਰਾਵੈਂ ਦੇਹਿ ਸਰਾਪ ਸਰ ਤਨ ਕੇ।
ਭੋਲੇ ਨਿਸ਼ ਕਪਟ ਪ੍ਰੇਮੀ ਸਿਖ ਸੇਵ ਕਰੈ ਬਹੁ, ਸ੍ਵਾਂਗੀ ਨੇ ਸੁਣਾਈ ਦੇਖ ਗੁਰੂ ਦੁਖ ਜਨ ਕੇ।
ਤੇਲ ਸੇ ਜਲਾਇ ਦੀਏ ਗੁੜ ਸੇ ਗਰਮ ਕੀਏ, ਸਾੜ ਦੀਏ ਸਭ ਹੀ ਜੋ ਦੋਖੀ ਸਿਖ ਗਨ ਕੇ ॥੯੬॥
ਫੇਰੂ ਆਦਿ ਸ਼ਰਨ ਆਏ ਰਖਿਆ ਤਿਨ੍ਹਾਂ ਦੀ ਕਰੀ, ਦੀਏ ਵਰ ਦਾਨ ਗੁਰ ਜਗਤ ਉਧਾਰ ਕੇ।
ਬਹਿਲੋ ਕਾ ਗੁਰਦਾਸ ਆਯਾ ਜਸ ਵਾਰ ਵਿਚ ਗਾਇਆ,ਰਖਿਆ ਸ਼ਰਨ ਗੁਰ ਕਰ ਪ੍ਰਤਿਪਾਰ ਕੇ।
ਦੁਸ਼ਟ ਬਿਦਾਰੇ ਸਭ ਦੈਂਤਾਂ ਤੋਂ ਛੁਡਾਏ ਸਿੱਖ, ਸੁਖੀ ਕਰੀ ਸੰਗਤਿ ਮਸੰਦਾਂ ਤਾਂਈਂ ਮਾਰ ਕੇ।
ਸਿਖ ਸਭ ਆਪ ਆਵੈ ਭੇਟਾ ਗੁਰਦੇਵ ਲਿਆਵੈ, ਅਰਪੈ ਦਸੌਂਧ ਗੁਰ ਚਰਨੀ ਪਿਆਰ ਕੇ ॥੯੭॥

ਔਰੰਗੇ ਦੇ ਸੁਤ ਪਾਸ ਨੰਦ ਲਾਲ ਮੁਨਸ਼ੀ ਹੈ, ਮਾਇਨਾ ਕੁਰਾਨ ਚੰਗਾ ਕਰਿਆ ਉਚਾਰ ਕੇ।
ਮੁਸਲਮਾਨ ਕਰਨਿ ਚਾਹਾ ਨੰਦ ਲਾਲ ਭਾਜ ਆਯਾ, ਹੋਰ ਥਾਉਂ ਨਹੀਂ ਬਿਨ ਗੁਰ ਦਰਬਾਰ ਕੇ।
ਆਣ ਸਿੱਖ ਗੁਰੂ ਭਯਾ ਜ਼ਿੰਦਗੀ ਬਨਾਇ ਨਾਮਾ, ਸਤਿਗੁਰ ਪਿਆਰ ਲਗਾ ਰਾਖੈ ਸਤਿਕਾਰ ਕੇ।
ਅਨੰਨ ਸਿੱਖ ਹੋਇ ਰਿਹਾ ਜੀਅ ਦਾਨ ਗੁਰ ਦੀਆ, ਫਾਰਸੀ ਮੇਂ ਗਜ਼ਲਾਂ ਬਨਾਈਆਂ ਹਿਤ ਧਾਰਕੇ।੬੮।

ਕੀਆ ਜੱਗ ਬਹੁ ਭਾਰੀ ਬਾਮ੍ਹਣ ਨ ਬੁਲਾਏ ਤਬ, ਰੁਸ ਗਏ ਕੇਸ਼ੋ ਆਦਿ ਦੇਖ ਗੁਰ ਕਾਰ ਕੋ।
ਆਇ ਕੇ ਕਹਿਤ ਭਏ ਸਾਨੂੰ ਨਹੀ ਦਾਨ ਦੀਆ, ਸਤਿਗੁਰ ਕਹਾ ਭੁਲੇ ਤੁਸੀ ਨਿਰੰਕਾਰ ਕੋ।
ਏਸ ਲੀਏ ਤੁਮ ਕੋ ਨ ਉਚਿਤ ਹੈ ਦੇਣਾ ਦਾਨ, ਦੇਵੀ ਦੇਵ ਪਿਤਰਾਂ ਕੋ ਮਾਨੈ ਅਹੰਕਾਰ ਕੋ।
ਸਿੱਖ ਸਾਡੇ ਸਭ ਬਿਧ ਭਏ ਹੈ ਸਮਰੱਥ ਅਬ, ਸੁਣ ਦਿਜ ਰੋਏ ਗਈ ਰੋਜ਼ੀ ਨੂੰ ਚਿਤਾਰ ਕੇ ॥੬੯॥

ਦੋਹਿਰਾ–ਸਤਿਗੁਰ ਦੀਨ ਦਿਆਲ ਨੇ, ਹੁਕਮ ਨਾਮ੍ਹ ਲਿਖ ਦੀਨ।
ਸਤਾਰਾਂ ਸੌ ਛਪੰਜਵੇ, ਸੰਗਤਿ ਲੱਖਾਂ ਥੀਨ ॥੭੦॥

ਕਬਿੱਤ–

ਚੇਤ ਦੀ ਸਮਾਪਤੀ ਨੂੰ ਲਾਇਆ ਦੀਵਾਨ ਪ੍ਰਭੂ, ਲੱਖਾਂ ਹੀ ਸੰਗਤਾਂ ਸੋ ਆਈਆਂ ਬੁਲਾਇ ਜੋ।
ਮਾਈ ਭਾਈ ਜੁੜੇ ਬਹੁ ਦੇਖੈ ਗੁਰੂ ਦਰਸ ਕੋ, ਬਾਈ ਧਾਰ ਰਾਜੇ ਮਿਲੇ ਭੁਲ ਬਖਸ਼ਾਇ ਜੋ।
ਸਤਿਗੁਰ ਪ੍ਰਸੰਨ ਭਏ ਬੋਲੇ ਭੀਮ ਚੰਦ ਸੰਗ, ਆਗਿਆ ਜੇ ਪਾਲੋ ਰਾਜ ਦੇਹੈਂ ਧਰਾ ਭਾਇ ਜੋ।
ਮਾਰ ਕੇ ਔਰੰਗੇ ਤਾਂਈਂ ਰਾਜ ਸਭ ਤੁਝ ਦੇਵੈਂ, ਕਛ ਕੇਸ ਰਖੋ ਤੇਗ ਬੋਦੀ ਜੰਞੂ ਲਾਇ ਜੋ ॥੭੧॥

ਸੁਣ ਰਾਜੇ ਬੋਲੇ ਤੁਸੀ ਊਚੇ ਵਡ ਵਾਕ ਕਹੋ, ਕੈਸੇ ਬਨੈ ਰਾਜ ਤੁਰਕਾਨ ਬਲ ਤੋਰ ਕੈ।
ਸਤਿਗੁਰ ਜੀ ਸਿਖ ਤੇਰੇ ਪਥਰ ਤੌ ਪੂਜੇ ਹਮ, ਕਾਨ ਕੁਲ ਛਾਡੈ ਨਾਹਿ ਜਾਵੈਂ ਤਿਨ ਓਰ ਕੈ।
ਸੁਣ ਗੁਰ ਕਿਹਾ ਨਹੀ ਸਿੱਖ ਇਮ ਹੋਇ ਸਕੋ, ਡਰਤ ਤੁਰਕ ਤੇਜ ਅਗੇ ਬਲ ਛੋਰ ਕੈ।
ਰੰਕਨਿ ਤੇ ਰਾਜੇ ਕਰੋਂ ਸੁੰਨਤ ਮਿਟਾਇ ਧਰੋਂ, ਪੱਥਰ ਕੀ ਪੂਜਾ ਹਰੋਂ ਐਸੋ ਪੰਥ ਮੋਰ ਕੈ ॥੭੨॥

ਰਾਜੇ ਸਭ ਦਬ ਰਹੇ ਵੈਸਾਖੀ ਦੀਵਾਨ ਲੱਗਾ, ਲੱਖਾਂ ਹੀ ਸੰਗਤਾਂ ਦੀ ਭੀੜ ਤਬ ਹੋਈ ਹੈ।
ਆਸਾ ਵਾਰ ਅੰਮ੍ਰਿਤ ਵੇਲੇ ਸਿਖ ਗਾਇ ਰਹੇ, ਸਵਾ ਪਹਿਰ ਰਾਤ ਰਹੇ ਨ੍ਹਾਏ ਗੁਰ ਸੋਈ ਹੈ।
ਬੈਠੇ ਸ੍ਵੈ ਸਰੂਪ ਨਿਜ ਬਿਰਤੀ ਟਿਕਾਇ ਗੁਰ, ਬਾਣੀ ਪੜੈ ਬਸਤ੍ਰ ਸ਼ਸਤ੍ਰ ਪਹਿਰੋਈ ਹੈ।
ਸ੍ਰੀ ਕੇਸਗੜ੍ਹ ਆਏ ਚਾਂਦਨੀ ਕੇ ਤਰੇ ਬੈਠ, ਸਭਾ ਦੂਰ ਤਕ ਪੇਖ ਸੰਗਤਿ ਥਿਰੋਈ ਹੈ ॥੭੩॥

ਕੀਰਤਨਿ ਪਾਇ ਭੋਗ ਕਾਢੀ ਕ੍ਰਿਪਾਨ ਗੁਰ, ਸੀਸ ਦੀਜੈ ਪ੍ਰਾਨ ਪਿਆਰੋ ਐਸੇ ਗੁਰ ਆਖਿਆ।
ਹੋ ਗਈ ਹੈਰਾਨ ਸਭ ਸੰਗਤਿ ਇਹੁ ਵਾਕ ਸੁਣ, ਪੀਲੇ ਮੁਖ ਭਏ ਨਹੀ ਬੋਲ ਆਵੈ ਭਾਖਿਆ।
ਦਯਾ ਸਿੰਘ ਸੀਸ ਦੀਓ ਹਲਚਲੀ ਮਚ ਗਈ, ਮਾਤਾ ਪਾਸ ਡਰਾਕੁਲ ਸੁਣਾਵੈ ਜਾਇ ਕਾਂਖਿਆ।
ਭਾਈ ਧਰਮ ਸਿੰਘ ਜੀ ਹਿੰਮਤ ਮ੍ਰਿਗੇਸ਼ ਭਯੋ, ਮੁਹਕਮ ਸਿੰਘ ਤੇ ਸਾਹਿਬ ਸਿੰਘ ਲਾਖਿਆ ॥੭੪॥

ਮਾਰ ਕੇ ਜੀਵਾਰੇ ਗੁਰ ਆਨੇ ਹੈ ਦੀਵਾਨ ਥਾਨ, ਪੇਖ ਕੇ ਪਰੀਖਾ ਲਗੇ ਸਭ ਤਬ ਝੂਰਨੇ।
ਸਤਿਗੁਰ ਧੀਰ ਦਈ ਤੁਮ ਕੋ ਭੀ ਸੀਸ ਲੇਹਿੰ, ਸਿਖੀ ਤਿਖੀ ਖੰਡੇ ਧਾਰ ਹੋਵੈ ਭਰਪੂਰਨੇ।
ਅੰਮ੍ਰਿਤ ਬਣਾਇ ਪ੍ਰਭੂ ਸਤਿਲੁਜ ਨੀਰ ਪਾਇਆ, ਸਰਬ ਲੋਹ ਬਾਟਾ ਖੰਡਾ ਲੀਆ ਸੁਖ ਮੂਰਨੇ।
ਅਜੀਤ ਕੌਰ ਮਾਤ ਤਬ ਆਨਕੇ ਪਤਾਸੇ ਪਾਏ, ਚਿੜੀ ਚਿੜਾ ਜੁਧ ਕੀਨ ਜੱਗ ਮਸ਼ਹੂਰ ਨੇ ॥੭੫॥

ਜਪੁ ਜਾਪੁ ਸਵੈਯੇ ਚੌਪਈ ਬੇਨਤੀ ਅਨੰਦੁ ਸਾਰਾ, ਦ੍ਰਿਸ਼ਟ ਟਿਕਾਇ ਬਾਣੀ ਪਠਿ ਖੰਡਾ ਫੇਰਹੀ।
ਕਰ ਅਰਦਾਸ ਪੰਜ ਪਿਆਰਿਆਂ ਛਕਾਇ ਦਿਤਾ, ਪੰਚ ਚੁਲੇ ਮੁਖ ਪੰਚ ਨੇਤਰ ਸੀਸ ਕੇਰਹੀ।
ਕੱਛ ਕ੍ਰਿਪਾਨ ਰਖੋ ਕੜਾ ਕੇਸ ਕੰਘਾ ਲਖੋ, ਸਰੀਰ ਤੋਂ ਇਹੁ ਭਿੰਨ ਕਦੇ ਕਰਨੇ ਨ ਹੇਰਹੀ।
ਪਰ ਨਾਰੀ ਸੰਗ ਨਹੀ ਕਰੋ ਬ੍ਰਿਭਚਾਰ ਕਦੇ, ਮੁਸਲਮਾਨ ਮਾਸ ਕੁੱਠਾਂ ਖਾਣਾ ਨਹੀ ਨੇਰਹੀ ॥੭੬॥

ਤਮਾਖੂ ਨਸਵਾਰ ਬੀੜੀ ਹੁੱਕਾ ਜਗ ਜੂਠ ਤਜੋ, ਨਖ ਸੀਸ ਤੱਕ ਰੋਮ ਸਾਬਤ ਰਖਾਵਨੇ।
ਬੇ-ਅੰਮ੍ਰਿਤੀਏ ਕੀ ਜੂਠ ਕਦੇ ਖਾਣੀ ਨਾਹਿ ਕਿਸੇ,ਪਜਏ ਕੁਰਹਿਤਾਂ ਤਿਆਗ ਨਾਮੁ ਕੋ ਧਿਆਵਨੇ।
ਅੰਮ੍ਰਿਤ ਬਾਣੀ ਪੜ੍ਹੋ ਸੋਦਰੁ ਸੋਹਿਲਾ ਰਰੋ, ਵਾਹਿਗੁਰੂ ਕਾ ਖਾਲਸਾ ਭੇ ਅੰਮ੍ਰਿਤ ਪਿਆਵਨੇ।
ਪੰਜਾਂ ਨੂੰ ਛਕਾਇ ਗੁਰੂ ਆਪ ਤਿਨਹੂੰ ਤੇ ਪੀਆ, ਗੁਰੂ ਚੇਲਾ ਆਪੇ ਹੋਏ ਜਗਤ ਤਰਾਵਨੇ ॥੭੭॥

ਰਹਿਤ ਬਤਾਈ ਬਹੁ ਸੰਗਤਿ ਨੈ ਸੁਣ ਪਾਈ, ਚਾਰੋਂ ਸਾਹਿਬਜ਼ਾਦੇ ਤਾਂਈਂ ਅੰਮ੍ਰਿਤ ਛਕਾਇਆ।
ਨਾਨਕੀ ਜੀ ਗੂਜਰੀ ਜੀ ਅੰਮ੍ਰਿਤ ਮਾਤ ਪੀਆ, ਮਹਿਲ ਸੁੰਦਰਿ ਕੌਰ ਅਜੀਤੋ ਸੁਧਾ ਪਾਇਆ।
ਰੋਹਤਕ ਮੇਂ ਜਨਮ ਧਾਰ ਦੂਲੋ ਦੇਈ ਤਪੁ ਕੀਆ, ਸੋਈ ਸਾਹਿਬ ਕੌਰ ਗੁਰ ਮਹਿਲ ਸਦਾਇਆ।
ਅੰਮ੍ਰਿਤ ਪਾਨ ਕੀਆ ਖੰਡੇ ਕਾ ਜੋ ਪਾਂਚੋ ਦੀਆ, ਖਾਲਸੇ ਕੀ ਮਾਤ ਭਈ ਝੇਰੀ ਪੰਥ ਭਾਇਆ ॥੭੮॥

ਭਾਈ ਨੰਦ ਲਾਲ ਅੰਮ੍ਰਿਤ ਜਬ ਪਾਨ ਕੀਆ, ਅਨੰਦ ਸਿੰਘ ਭਯੋ ਸੁਧਾ ਨਾਮੁ ਏਹੁ ਰਖਾਇਆ।
ਰਾਮ ਕੌਰ ਸੁਧਾ ਛਕ ਗੁਰਬਖਸ਼ ਸਿੰਘ ਭਏ, ਬ੍ਰਹਮੁ ਗਿਆਨੀ ਬ੍ਰਿਧ ਬੰਸ ਜਗ ਪ੍ਰਗਟਾਇਆ।
ਬੀਬੀ ਬੀਰੋ ਸੁਤ ਤੀਨੋ ਅੰਮ੍ਰਿਤ ਪਾਨ ਕੀਆ,ਗੁਲਾਬ ਸਿੰਘ ਗੰਗਾਸਿੰਘ ਮਾਹਰ ਸਿੰਘ ਭਾਇਆ।
ਸੰਗੋ ਸ਼ਾਹ ਜੀਤ ਮਲ ਦੋਏ ਏਹ ਸ਼ਹੀਦ ਹੋਏ, ਪੰਜ ਭ੍ਰਾਤ ਪਾਂਡਵਾਂ ਜਿਉਂ ਸੋਭਾ ਜਗ ਗਾਇਆ ॥੭੯॥

ਗੁਰੂ ਪੰਜ ਪਿਆਰਿਆਂ ਤੋਂ ਅੰਮ੍ਰਿਤ ਸਭ ਛਕੈਂ, ਬੀਸ ਹੀ ਹਜ਼ਾਰ ਇਕ ਦਿਨ ਸਿੰਘ ਹੋ ਗਏ।
ਹੋਰ ਅਨਿ ਗਿਨਤ ਭਏ ਨਿਤ ਸੁਧਾ ਤਿਆਰ ਹੋਹਿ, ਕਿਤਨੇ ਕੁ ਗਿਣੋ ਸਿੰਘ ਰਾਜ ਜੋਗ ਭੋਗਏ।
ਮੁਕਤੇ ਗੁਰੂ ਕੇ ਭਏ ਪਿਤਾ ਦਸਮੇਸ਼ ਏਕੋ, ਮਾਤਾ ਸਾਹਿਬ ਕੌਰ ਸੁਤ ਖਾਲਸਾ ਅਰੋਗਏ।
ਜਨਮ ਸ੍ਰੀ ਕੇਸਗੜ੍ਹ ਵਾਸੀ ਸ੍ਰੀ ਅਨੰਦਪੁਰ, ਸਤਿਗੁਰ ਗ੍ਰੰਥ ਬਾਣੀ ਅਕਾਲ ਮੈ ਸੰਜੋਗਏ ॥੮੦॥

ਵਿਸਾਖੀ ਇਮ ਮੇਲ ਭਯੋ ਰਾਜੇ ਖਿਝ ਗਏ ਘਰ, ਅੰਮ੍ਰਿਤ ਛਕਾਯੋ ਗੁਰ ਭਯੋ ਪੰਥ ਖਾਲਸਾ।
ਬਹੁਤ ਹਜ਼ਾਰ ਕਰ ਅੰਮ੍ਰਿਤ ਪਾਨ ਤਬ, ਰਹਿਤ ਰਖਤ ਬੀਰ ਰਸ ਪ੍ਰੇਮ ਪਾਲਸਾ।
ਬੀਰ ਰਸ ਬਾਣੀ ਰਚੀ ਨੀਤੀ ਦਸਮ ਗ੍ਰੰਥ ਖਚੀ, ਗੁਰ ਕੀ ਕਿਰਤ ਚਾਲ ਦੇਖੀਏ ਨਿਰਾਲਸਾ।
ਅਕਾਲ ਦਾ ਸਰੂਪ ਰਚਾ ਫੌਜ ਸਭ ਮੌਜ ਵਾਰੋ, ਦੁਸ਼ਟਨਿ ਨਾਸ ਕਰੈ ਨਾਮੁ ਲਿਵ ਲਾਲਸਾ ॥੮੧॥

ਏਕ ਹੀ ਅਕਾਲ ਮਾਨੈ ਗੋਰ ਮੜੀ ਮਟ ਹਾਨੈ, ਪੂਰਨ ਪ੍ਰਕਾਸ਼ ਜੋਤਿ ਸਤਿਗੁਰ ਪ੍ਰੀਤ ਹੈ।
ਭਏ ਸੂਰਬੀਰ ਸਿੰਘ ਉਦੇ ਸਿੰਘ ਸ਼ੇਰ ਮਾਰਾ, ਲਾਹਿ ਮ੍ਰਿਗਾਨਿ ਭੇਟ ਆਨ ਗੁਰ ਕੀਤ ਹੈ।
ਸੋਈ ਗੁਰ ਚਾਮ ਲੀਏ ਗਧੇ ਕੇ ਲਪੇਟ ਦੀਆ, ਸ਼ੇਰ ਬਾਣਾ ਹੋਇ ਖਾਵੇ ਖੇਤੀਆਂ ਸੋ ਨੀਤ ਹੈ।
ਲੋਕ ਸਭ ਡਰ ਰਹੇ ਕੁਮ੍ਹਾਰ ਕੇ ਸੋ ਘਰ ਗਿਆ, ਗਧੇ ਕੋ ਸਿਆਣ ਤਿਨ ਛੱਟ ਲੱਦ ਲੀਤ ਹੈ ॥੮੨॥
ਸਿੰਘਾਂ ਨੇ ਅਚਰਜ ਹੋਇ ਪੁਛਿਆ ਗੁਰੂ ਜੀ ਪਾਸੋਂ, ਏਹੁ ਕਿਆ ਕੌਤਕ ਕਰਿਓ ਹੈ ਅਕਾਥ ਜੀ।
ਸੁਣ ਗੁਰ ਕਿਹਾ ਜੋਈ ਰਹਿਤ ਤਿਆਗ ਜਾਵੈ, ਲੋਕਨਿ ਕੀ ਛਟੀ ਸਹੈ ਏਸ ਲੀਏ ਗਾਥ ਜੀ।
ਸਿਖ ਵਿਸਮਾਦ ਭਏ ਹੋਰ ਭੀ ਕੌਤਕ ਕਏ, ਚੌਲ ਆਦਿ ਕੂਕਰਾਂ ਪੁਵਾਏ ਜਗੰਨਾਥ ਜੀ।
ਮ੍ਰਿਗਾਂ ਦੀ ਡਾਰ ਖਾਇ ਗਈ ਇਤਫਾਕ ਕਰ, ਐਸੀਆਂ ਸੁਨਾਵੈ ਸਾਖਿ ਦੇਹਿ ਸਮਰਾਥ ਜੀ ॥੮੩॥

ਅਗਮ ਵਿਚਾਰੁ ਅਨਿਗਿਨਤਿ ਸੁਨਾਇ ਗੁਰਾਂ, ਕੀਆ ਜਗ ਤਾਈਂ ਪਾਰ ਆਨਿ ਸੰਸਾਰਿ ਤੇ।
ਦੂਰੋਂ ਦੂਰੋਂ ਸੰਗਤਿ ਆਵੈ ਭੇਟ ਕੇ ਚੜ੍ਹਾਵੈ ਬਹੁ, ਸਿਖਿਆ ਸਿਖਾਵੈ ਗੁਰ ਤਾਰਨਿ *ਗੁਬਾਰਿ ਤੇ।
ਸ਼ਸਤ੍ਰ ਪਹਿਨ ਕਰੋ ਸਿੱਖੀ ਕੋ ਕਮਾਵੋ ਸਭਿ, ਕਾਯਰਤਾ ਨ ਮੂਲ ਕਦੇ ਚਿੱਤ ਵਿਚ ਧਾਰਤੇ।
ਮਾਰੇ ਹੈ ਪਹਾੜੀਏ ਉਰੰਗੇ ਪੈ ਪੁਕਾਰੇ ਜਾਇ, ਸੂਬਾ ਸਰਹਿੰਦ ਚੜ੍ਹ ਲੜਨੇ ਸਿਧਾਰਤੇ ॥੮੪॥
ਹਾਰ ਕੇ ਵਜੀਦਾ ਗਿਆ ਜ਼ੋਰ ਕਛੁ ਚਲਿਆ ਨਾ, ਸਤਿਗੁਰ ਅਟੱਲ ਹੋਇ ਪੁਰੀ ਮੇਂ ਬਿਰਾਜਤੇ।
ਸਿਖ ਅਨਿ ਗਨਿ ਤਾਰੇ ਰੁਵਾਲ ਸਰ ਗਏ ਪ੍ਰਭੁ, ਮੰਡੀ ਸੁਕੇਤ ਕਈ ਕੌਤਕਾਂ ਨੋ ਸਾਜਤੇ।
ਫੇਰ ਅਨੰਦ ਪੁਰ ਆਏ ਕੁਰਿਖੇਤਰ ਗੁਰੂ ਗਏ, ਗਧੀ ਦਾਨ ਕਰਿ ਕਾਮਧੇਨ ਉਪਰਾਜਤੇ।
ਮਾਛੀਵਾੜੇ ਸਿਖ ਸੰਗਤਾਂ ਕੋ ਦੀਦਾਰ ਦੇਹਿ, ਪਾਸ ਚਮਕੌਰ ਆਏ ਤੁਰਕ ਹੈਂ ਗਾਜਤੇ ॥੮੫॥
ਮਾਰ ਤੁਰਕਾਨਾਂ ਸਭ ਫਤ੍ਹੇ ਗੁਰਦੇਵ ਪਾਈ, ਪੁਰੀ ਜੋ ਅਨੰਦ ਆਨਿ ਬਸੇ ਸੁਖ ਪਾਈ ਹੈ।
ਨੰਦ ਚੰਦ ਵੇਮੁਖ ਹੋ ਗੁਰੂ ਗ੍ਰੰਥ ਲੈ ਗਿਆ, ਮਾਰਿਆ ਮਸੰਦਾਂ ਧੀਰ ਮਲ ਦਇਆ ਆਈ ਹੈ।
ਓਅੰਕਾਰ ਸਿਖ ਪੜ੍ਹੇ 'ਕੇ ਜਾਣੈ' ਆਖਿ ਰਿਹਾ, ਮਾਰੋ ਜੀ ਤਮਾਚਾ ਗੁਰ ਸੰਗਤਿ ਅਲਾਈ ਹੈ।
ਸਾਰੇ ਸਿਖਾਂ ਕੁੱਟਕੇ ਬਿਹੋਸ਼ ਕੀਤਾ ਤਿਸ ਤਾਂਈਂ, ਸਤਿਗੁਰ ਕਹਿ ਏਤੀ ਮਾਰਿ ਕਿਉਂ ਕਰਾਈ ਹੈ।੮੬।
ਇਕ ਕਿਹਾ ਮਾਰੋ ਸਭ ਮਾਰਿਤ ਭਏ ਤੋ ਤੁਮ, ਆਗਿਆ ਹੈ ਮੰਨੀ ਕਹੇ ਸੰਗਤਿ ਸਬਾਈ ਹੈ।
ਦਯਾ ਸਿੰਘ ਬਿਨੈ ਕਹੀ ਬਾਨੀ ਜੇ ਪਠਤਿ ਮਾਰਾ, ਹੋਵੇ ਛੁਟਕਾਰਾ ਕੈਸੇ ਆਪ ਹੀ ਜਤਾਈ ਹੈ।
ਸੁਣ ਗੁਰ ਕਿਹਾ ਇਹ ਕਰਤਿ ਅਨਰਥ ਹੈ, ਸੁੱਧ ਨਾਹਿ ਪੜ੍ਹੇ ਉਲਟੋ ਅਰਥ ਹੋ ਆਈ ਹੈ।
ਅਰਥਾਂ ਬਿਨਾ ਸੁੱਧ ਨਹਿ ਹੋਵਹਿਗੋ ਪਾਠ ਕਾਹੂੰ,ਸਤਿਗੁਰ ਆਪ ਹੁਣ ਅਰਥ ਪੜ੍ਹਾਈ ਹੈ ॥੮੭॥
ਗੁਰ ਕਿਹਾ ਹਾਲ ਅਜੇ ਜੰਗ ਦਾ ਹੈ ਕੰਮ ਬਹੁ, ਦਮਦਮੇ ਚਲਿ ਤਬ ਦੇਵਹਿੰਗੇ ਪੜ੍ਹਾਇਆ।
ਹਾਲ ਸੁੱਧ ਪਾਠਿ ਕਰੋ ਪੋਥੀਆਂ ਕੋ ਨੀਕ ਰਰੋ, ਫੇਰ ਅਰਥ ਆਵਹਿੰਗੇ ਛੇਤੀ ਸਮੁਦਾਇਆ।
ਧੀਰ ਮਲ ਪਾਸ ਭੇਜਿਆ ਸੀ ਸਿਖ ਇਕ ਗਯੋ, ਗੁਰੂ ਗ੍ਰੰਥ ਸਾਹਿਬ ਨ ਦੀਆ ਗਰਬਾਇਆ।
ਜੇ ਸੱਚੇ ਗੁਰੂ ਆਪ ਰਚੋ ਪ੍ਰੇਮ ਪ੍ਰੀਤ ਕਰ, ਮੇਰੇ ਪਾਸੋਂ ਵਡਿਆਂ ਦਾ ਦਿੱਤਾ ਕਿਉਂ ਮੰਗਾਇਆ ॥੮੮॥
ਸੁਣ ਗੁਰੂ ਆਖਿਆ ਬਣਾਵਾਂਗੇ ਬਾਨੀ ਤਬ, ਦਮਦਮੇ ਲਗਤ ਅਜੇ ਯੁੱਧ ਹੋ ਸਬਾਇਆ।
ਔਰੰਗੇ ਨੇ ਪਠਾਏ ਬਹੁ ਲੱਖ ਦਲ ਚੜ੍ਹ ਆਏ, ਸਤਿਗੁਰੂ ਜੰਗ ਕੀਆ ਪ੍ਰੇਮ ਸੇ ਸਮਾਇਆ।
ਲਾਹੌਰ ਸੂਬਾ ਵਜੀਦਾ ਸਰਹਿੰਦ ਦਾ ਬਿਲੰਦ ਆਏ, ਦਿੱਲੀਓਂ ਭੀ ਫੌਜ ਆਈ ਗੁਰੂ ਕੇ ਜਤਾਇਆ।
ਬਾਈ ਧਾਰ ਰਾਜੇ ਰਹੇ ਮਿਲ ਬਲ ਲਾਇ ਸਾਰੇ, ਜਿਤਿਆ ਨ ਜਾਵੇ ਗੁਰੂ ਰਹੇ ਅਕੁਲਾਇਆ ॥੮੯॥
ਸਿਖਾਂ ਦੀ ਪਰੀਖਾ ਕਰੀ ਗਏ ਹੈਂ ਬਿਸਾਖੀ ਮੇਲੇ, ਸੀੜ੍ਹੀ ਉਤੇ ਬੰਦਾ ਪਾਇ ਛਲ ਜੋ ਕਮਾਇਆ।
ਸਤਿਗੁਰ ਜਾਣ ਕਰ ਧੀਰਜ ਅਧਿਕ ਦੇਇ, ਸ੍ਰੀ ਅਨੰਦਪੁਰ ਰਿਹਾ ਆਕੀ ਬਲ ਭਾਇਆ।
ਜਿਤੇ ਨਹੀਂ ਗਏ ਗੁਰੂ ਹਿੰਦੂ ਤੇ ਤੁਰਕ ਮਿਲੇ, ਔਰੰਗੇ ਨੇ ਜ਼ੋਰ ਲਾਇ ਕਿਲ੍ਹਾ ਨ ਛਡਾਇਆ।
ਹਿੰਦੂਆਂ ਧਰਮ ਗੁਰੂ ਰਖਣੇ ਧਰਣ ਆਏ, ਖਾਲਸਾ ਸੁ ਪੰਥ ਬੀਰ ਨਾਮ ਹੈ ਜਪਾਇਆ ॥੯੦॥
ਸੰਗਤਿ ਲੁਟੇਂਦੇ ਜੋਈ ਨੂੰਹ ਬਜਰੂੜ ਮਾਰੇ, ਦਯਾ ਸਿੰਘ ਜੰਵੂ ਗਲ ਗਿਆਨ ਵਾਲਾ ਪਾਇਆ।
ਈਸੇ ਮੂਸੇ ਜਨਮ ਕਹਾ ਇਟਾਂ ਮਾਰ ਸ਼ਿਖ ਪ੍ਰਖੇ, ਲੇਪਣੀ ਤਮਾਚਾ ਮਾਰ ਬਿਆਹ ਕੀਨ ਭਾਇਆ।
ਲਾਂਗਰੀ ਸੰਕੋਚ ਕਰੇ ਸੁਨਿਆਰਾ ਸੁਇਨਾ ਹਰੇ, ਸ਼ਹੀਦਾਂ ਪ੍ਰਸੰਗ ਭੂਤ ਕਢੇ ਗੋਪੀ ਗਾਇਆ।
ਨੰਦ ਸਿੰਘ ਸਾਖੀ ਕਹੀ ਸਾਧ ਗ੍ਰਿਹੀ ਬਣੋ ਸਹੀ,ਸਿਖਣੀਆਂ ਦੇ ਸਿਖ ਗੁਰ ਪਿਆਰਾ ਕੋਈ ਆਯਾ।੯੧।

*ਸੰਸਾਰ ਰੂਪੀ ਅੰਨ੍ਹੇ ਖੂਹ ਤੋਂ ਤਾਰਨ ਵਾਸਤੇ।

ਪ੍ਰਸ਼ਾਦਿ ਕੀ ਬਿਧੀ ਕਹੀ ਅਨੰਦ ਭਯਾ ਸਿਖ ਪ੍ਰੇਮੀ,ਕਬੀਰ ਤਨ ਦੂਜੋ ਧਰ ਸੁਧਾ ਬਾਣੀ ਗਾਇਆ।
ਰਾਜੇ ਤੋਂ ਭਗਤ ਵੱਡੇ ਨਾਮੁ ਪ੍ਰਤਾਪ ਸਾਰਾ, ਮੁਕਤ ਨਾਮਾ ਨਰ ਮੁਖ ਫਿਟਕੇ ਨ ਜਾਇਆ।
ਲਾਹੌਰਾ ਸਿੰਘ ਮਾਲਾ ਸਿੰਘ ਕਰਜ਼ਾ ਦਿਵਾਇਆ ਹੈ,ਜੋਗਾ ਸਿੰਘ ਰਾਖੀ ਕਰੀ ਗੁਰੂ ਆਪ ਭਾਇਆ।
ਨਿਰਮੋਹ ਕਿਲ੍ਹੇ ਜੰਗ ਹੂਆ ਰਾਜੇ ਪਹਾੜੀ ਹਾਰੇ, ਵਜੀਦਾ ਭੀ ਝਖ ਮਾਰ ਗਿਆ ਪਛੁਤਾਇਆ ॥੯੨॥

ਬਿਸਾਲੀ ਬਿਭੌਰ ਰਾਜੇ ਦਰਸ਼ਨ ਕਰ ਸਾਜੇ, ਸੰਗਤਿ ਲੁਟੇਰਾ ਕਲਿਮੋਟ ਗੁਰ ਮਾਰਿਆ।
ਨਾਰਦ ਨੇ ਤੀਰ ਭੇਟ ਜੱਗਾ ਸਿੰਘ ਪ੍ਰੇਮੀ ਭਯੋ, ਪੰਮਾ ਖੋਟ ਜਾਨ ਮਦਨ ਸਿੰਘ ਨੇ ਉਚਾਰਿਆ।
ਰਵਾਲ ਸਰ ਰਾਜੇ ਮਿਲੇ ਮੰਡੀ ਦੇਖ ਆਏ ਭਲੇ, ਦਾਨ ਪੰਡਿਤਾਂ ਕੋ ਲਾਲ ਸਿੰਘ ਢਾਲ ਵਾਰਿਆ।
ਸਿੱਖਨਿ ਗਿਆਨ ਦੀਆ ਪ੍ਰੇਮ ਦੀ ਸਿਫਤ ਕਰੀ,ਸਮ ਰਹੋ ਸੋਇਨਾਂ ਮਾਟੀ ਗੁਰਾਂ ਨੇ ਦੇਖਾਰਿਆ ॥੯੩॥

ਸੇਵਾ ਤਉ ਹੀਨੇ ਹਥੋਂ ਪਾਨੀ ਨਹ ਪੀਤਾ ਗੁਰੂ, ਅਨਗਨ ਮਾਰ ਦੀਨਾ ਬੇਗ ਤ੍ਰਿਸਕਾਰਿਆ।
ਬਾਈ ਧਾਰਾਂ ਜੰਗ ਹੋਆ ਦੁਨੀ ਚੰਦ ਭਜ ਮੋਆ,ਬਚਿਤਰ ਸਿੰਘ ਹਾਥੀ ਮੋੜਾ ਜੰਗ ਲਲਕਾਰਿਆ।
ਉਦੇ ਸਿੰਘ ਕੇਸਰੀ ਕੋ ਸੀਸ ਕੱਟ ਲੈ ਆਇਆ, ਘਮੰਡ ਚੰਦ ਫੱਟੜ ਹੋ ਭਾਗੇ ਡਰ ਧਾਰਿਆ।
ਆਸਾ ਸਿੰਘ ਸੈਣਾ ਦੋਵੇਂ ਗੁਰੂ ਕੇ ਸਿਖਾਰੀ ਰਹੇ, ਰਾਮ ਕੌਰ ਮਾਤ ਸੇਵਾ ਸ਼ਿਕਾ ਬਲ ਭਾਰਿਆ ॥੯੪॥

ਹਰਿ ਗੋਪਾਲ ਬਸ਼ੰਭਰ ਦਾਸ ਕਥਾ ਹੈ ਭਾਰੀ, ਸੋ ਅਰਦਾਸ ਕਰਵਾਇ ਬਖਸ਼ਾਏ ਹੈ।
ਧਿਆਨ ਸਿੰਘ ਗੁਰੂ ਕੇ ਸ਼ਬਦੁ ਮਨ ਬੇਚ ਦੀਨੋ, ਬਾਜ ਤਾਮਾ ਦੀਆ ਨਾਰੀ ਪੁਰਖ ਬਨਾਏ ਹੈ।
ਪ੍ਰੇਮ ਦੀ ਸਿਫਤ ਕਹੀ ਅਜੀਤ ਕੌਰ ਜੋਗ ਕਰਾ, ਤੀਨੋ ਕਾਲ ਗਿਆਤਾ ਹੋਇ ਪ੍ਰਾਨ ਕੋ ਤਜਾਏ ਹੈ।
ਹੀਰੇ ਪੰਨੇ ਸੁਇਨੇ ਕੇ ਭਾਰ ਬਹੁਤੇਰੇ ਬੰਨ੍ਹ, ਸਾਰਾ ਹੀ ਖਜ਼ਾਨਾ ਸਤਿਲੁਜ ਮੇ ਪੁਵਾਏ ਹੈ ॥੯੫॥

ਸੁਪਨਾ ਜੋ ਆਵੇ ਜਨਮ ਪੂਰਬਲੇ ਦਿਖਾਵੇ, ਚੰਦ੍ਰਮਾਂ ਕਲੰਕ ਲਗਾ ਪਰਤ੍ਰਿਅ ਭੁਗਾਏ ਹੈ।
ਗੋਡੇ ਪਾਗ ਮੀਤ ਮੇਲ ਚੀਤੇ ਬੂਕ ਡਰ ਮਿਟੇ, ਆਟਾ ਤੋੜ ਆਦਿ ਅੰਤ ਦੇਵ ਕੋ ਮਨਾਏ ਹੈ।
ਰੁਖ ਬਿਨਾ ਬੋਲੇ ਨਾਹਿ ਧਨਖ ਟੰਕੋਰ ਕਰੇ, ਸਾਮ੍ਹਣੇ ਸਗੁਣ ਹੋਇ ਸੱਤ੍ਰ ਸੁਨਾਏ ਹੈ।
ਤਮਾਖੂ ਸੇ ਧਰਮ ਨਸੈ ਅਜਮੇਰ ਸੁਤਾ ਸਾਖੀ, ਜਪੀ ਤਪੀ ਬ੍ਰਾਹਮਣ ਕੋਟ ਸ਼ਕਤਿ ਨਸਾਏ ਹੈ ॥੯੬॥

ਦੁਆਦਸੀ ਕਥਾ ਮਾਹਿ ਬਿਦਿਆ ਪੁਰਾਣ ਭੂਲੇ, ਬਾਵਨ ਕਵੀਸ਼ਰ ਬਹੁ ਗ੍ਰੰਥ ਰਚਵਾਏ ਹੈ।
ਪੈਂਡ ਖਾਂ ਮਾਰਾ ਪ੍ਰਭੁ ਦੀਨ ਬੇਗ ਫੱਟੜ ਹੋ, ਦਸ ਹਜ਼ਾਰ ਫੌਜ ਮਾਰ ਤੁਰਕ ਭਜਾਏ ਹੈ।
ਕਲਜੁਗ ਰਾਜ ਕਿਹਾ ਚੰਨਣ ਕਬਿ ਕਾਬ ਸੋ, ਧੰਨਾ ਸਿੱਘ ਘਾਹੀ ਬਣ ਤਾਹਿ ਕੋ ਜਿਤਾਏ ਹੈ।
ਜਪੁਜੀ ਮਹਾਤਮ ਕਹਾ ਕਾਮਨਾ ਪੁਰਾਇ ਸਭ, ਨੰਦ ਭੂਪ ਮੋਨੇ ਕਰੇ ਬ੍ਰਾਹਮਣ ਸਵਾਏ ਹੈ ॥੯੭॥

ਕੁਰਛੇਤ੍ਰ ਮਦਨ ਨਾਥ ਸਿੱਧ ਮਿਲਿਆ ਸੋ, ਰਾਮ ਦਤ ਕਿੰਗੁਰੀਆ ਭਵਿੱਖਤ ਸੁਣਾਇਆ।
ਖਾਲਸਾ ਵਡਾਈ ਕਹੀ ਰਾਜ ਸਾਜ ਮਿਲੈ ਤਹੀਂ, ਅਲਫ ਖਾਂ ਮਾਰ ਸੈਦਾ ਬੇਗ ਸ਼ਰਨਾਇਆ।
ਬਸੀ ਦੇ ਪਠਾਨਾਂ ਨਾਰ ਦਿਜ ਕੀ ਖੁਸਾਇ ਲੀਨ, ਅਜੀਤ ਸਿੰਘ ਜੰਗ ਕਰ ਆਂਦੀ ਛੁਰਵਾਇਆ।
ਸਿਰ ਸਦਕ ਸੋ ਦ੍ਵਿਜ ਲੈ ਪੇਖ ਸਿੰਘਾਂ ਲੁੱਟ ਲਿਆ, ਦੂਣ ਵਿਚ ਜੰਗ ਸਿੰਘ ਹਾਰੇ ਹੈ ਜਿਤਾਇਆ।੯੮।

ਕਰਮ ਉਪਾਸ਼ਨਾ ਗਿਆਨ ਸਿੰਘ ਕਹਾ, ਰਹਿਤ ਪਿਆਰੀ ਗੁਰਮਤਿ ਪ੍ਰਗਟਾਈ ਹੈ।
ਕਵੀਆਂ ਸਿਫਤ ਕਹੀ ਸ੍ਰੀ ਦਸਮੇਸ਼ ਜੀ ਕੀ, ਸੈਦ ਖਾਂ ਗਿਆਨ ਦੀਆ ਫਕਰ ਬਣਾਈ ਹੈ।
ਸਵਾ ਲੱਖ ਫੌਜ ਮਾਰੀ ਰਮਜਾਨ ਸੂਬੇ ਸੰਗ, ਸਭ ਰਾਜੇ ਔਰੰਗੇ ਪੈ ਪੁਕਾਰੇ ਦੁਖ ਪਾਈ ਹੈ।
ਦਿਲੀਓਂ ਦਲਆਜ਼ਾ ਲਾਹੌਰੀ ਸੂਬਾ ਸੰਗ ਧਾਯਾ,ਵਜੀਦਾ ਸਰਹੰਦੋਂ ਗਿਆ ਬਾਈ ਧਾਰ ਆਈ ਹੈ।੯੯।

ਸਤਿਗੁਰਾਂ ਜੰਗ ਕੀਆ ਸੂਬੇ ਸਾਰੇ ਹਾਰ ਗਏ, ਤੋਪਾਂ ਮਾਰ ਮਾਰ ਤੁਰਕ ਪਚੇ ਸਮੁਦਾਇਆ।
ਮੈਦਾਨੀ ਬਹੁ ਜੰਗ ਥੀਆ ਖਾਲਸੇ ਦੀ ਜੀਤ ਭਈ, ਤੁਰਕ ਕਿਆਮਤ ਕੇ ਦਿਨ ਸਿਰ ਆਇਆ।
ਢਾਈ ਕੋਸ ਦੂਰ ਰਹੇ ਘੇਰਾ ਪੁਰ ਅਨੰਦ ਸੋ, ਜੰਗ ਨਹਿ ਕਰ ਚਹੇ ਕਾਂਪਤ ਸਵਾਇਆ।
ਪੂਰਬ ਮੇ ਦਿੱਲੀ ਦਲ ਦੱਖਣ ਵਜੀਦਾ ਫੌਜ, ਪਛੋਂ ਮੇ ਲਾਹੌਰੀ ਸੂਬਾ ਘੇਰਾ ਰਹੇ ਪਾਇਆ ॥੧੦੦॥

ਪਹਾੜ ਮੇ ਪਹਾੜੀ ਰਹੈ ਰਾਜੇ ਬਾਈਧਾਰ ਕੰਪ, ਸਤਿਗੁਰੂ ਸਿੰਘ ਜਾਇ ਜੰਗ ਕੋ ਰਚਾਂਵਦੇ।
ਤੁਰਕ ਪਹਾੜੀ ਕੋਊ ਸਾਮ੍ਹਣੇ ਨ ਮੂਲ ਆਵੈ, ਸਿੰਘਨਿ ਕੋ ਹੱਲਾ ਪੇਖ ਭਾਜ ਸਭ ਜਾਂਵਦੇ।
ਸਤਿਗੁਰ ਤੀਰ ਮਾਰੇ ਸੂਬੇ ਢਾਈ ਕੋਸ ਹਾਰੇ, ਕਰਾਮਾਤ ਨਹੀ ਏ ਕਰਤਬ ਸੁਨਾਂਵਦੇ।
ਡਰਕੇ ਉਠਾਏ ਡੇਰੇ ਸੂਬੇ ਗਿਰ ਓਲੇ ਭਏ, ਸਤਿਗੁਰ ਝਾਲ ਕੌਣ ਝੱਲੇ ਸਭ ਗਾਂਵਦੇ ॥੧੦੧॥

ਤੁਰਕ ਪਚ ਹਾਰੇ ਜਬ ਕਈ ਲੱਖ ਮਾਰ ਦਿਤੇ, ਪਹਾੜੀਆਂ ਕੋ ਗਰਦ ਮੇ ਖਾਲਸੇ ਮਿਲਾਇਆ।
ਸ਼ਾਹੀ ਬਹੁ ਫੌਜ ਮਰੀ ਔਰੰਗੇ ਨੂੰ ਚਿੰਤਾ ਪਰੀ, ਸਤਿਗੁਰ ਅਜੀਤ ਮਨ ਜਾਣ ਸ਼ਰਮਾਇਆ।
ਸੱਯਦ ਕੁਰਾਨ ਸੀਸ ਅੱਲਾ ਕੀ ਸੁਗੰਦ ਖਾਇ, ਪਕੰਬਰ ਕੀ ਆਨ ਮੇ ਧੋਖਾ ਨ ਕਮਾਇਆ।
ਬਾਈ ਧਾਰ ਰਾਜੇ ਲਿਖਤ ਹੈ ਆਟੇ ਗਊ ਭੇਜੀ, ਛਡੋ ਜੀ ਅਨੰਦ ਪੁਰ ਅਸੀਂ ਸ਼ਰਨਾਇਆ ॥੧੦੨॥

ਦੋਜਕ ਦੀ ਆਗ ਪਰੈ ਜੇ ਅਸੀਂ ਹੱਲਾ ਕਰੈ, ਗਊ ਕੋ ਕਤਲ ਦੋਸ਼ ਲਾਗੇ ਸਭ ਆਇਆ।
ਸਤਿਗੁਰ ਝੂਠੇ ਜਾਣ ਕੀਆ ਇਤਬਾਰ ਨਾਹੀਂ, ਤੁਰਕ ਪਹਾੜੀ ਦੀਨ ਧਰਮ ਨ ਕਾਇਆ।
ਖਾਲਸੇ ਨੂੰ ਧੀਰ ਦੇਇ ਕੂੜਾ ਗੁਦੜ ਗੋਣ ਭਰੀ, ਕਾਇਰਾਂ ਦੀ ਸੌਂਹ ਝੂਠੀ ਕਰਕੇ ਦਿਖਾਇਆ।
ਅਠ ਮਾਹ ਸਿੰਘ ਭੁਖੇ ਲੜੇ ਜਾਨਾਂ ਤੋੜ ਤੋੜ, ਪੂਜਾ ਧਾਨ ਜ਼ਹਿਰ ਨ ਗੁਰਾਂ ਨੇ ਖੁਆਇਆ ॥੧੦੩॥

ਸਤਿਲੁਜੋਂ ਨਾਲਾ ਆਂਦਾ ਸਿੰਘ ਜਲ ਪਾਨ ਕਰੈ, ਦ੍ਰਿੜ੍ਹ ਭਰੋਸਾ ਸੀਸ ਭੇਟਾ ਗੁਰ ਕੀਨ ਹੈ।
ਪਾਰਸ ਲਿਆਯਾ ਸਿੱਖ ਜਲ ਮੇ ਸਿਟਾਯਾ ਤਿਸ, ਪੇਖ ਢੇਰ ਲਗੇ ਪਿਆ ਪੈਰੀ ਪਰਬੀਨ ਹੈ।
ਰਾਜਿਆਂ ਵਕੀਲ ਆਵੈ ਸੌਂਹ ਬਾਈ ਧਾਰ ਖਾਵੈ,ਔਰੰਗਾ ਤੀਨ ਵੇਰ ਸੌਂਹ ਕੁਰਾਨ ਕਰ ਲੀਨ ਹੈ।
ਸਤਿਗੁਰ ਨ ਮਾਨੈ ਕਦੇ ਅਭੁਲ ਕਰਤਾਰ ਗੁਰੂ, ਖਾਲਸਾ ਤੇ ਮਾਤ ਮੰਨੇ ਸੁਗੰਦ ਕੋ ਚੀਨ ਹੈ ॥੧੦੪॥

ਮਾਤਾ ਕਾਹਲੀ ਚੀਤ ਭਈ ਖਾਲਸੇ ਤਿਆਰੀ ਕਈ, ਸਤਿਗੁਰ ਕਹਾ ਆਠ ਦਿਨ ਤਾਂ ਰਹਾਈਐ।
ਸਿੰਘਾਂ ਨਾਹ ਨਾਹ ਕਰੀ ਗੁਰ ਮੁਖੋਂ ਵਾਕ ਕਹੇ, ਜੀਵਤ ਨ ਕੋਈ ਬਚੇ ਅਨੰਦ ਪੁਰੋਂ ਜਾਈਐ।
ਬਚਨ ਜੇ ਮੰਨੋ ਰਾਜ ਹਫਤੇ ਦੇ ਵਿਚ ਪਾਇ, ਤੁਰਕ ਪਹਾੜੀ ਜਾਵੈ ਸੁਖ ਤੁਸੀਂ ਪਾਈਐ।
ਏਨੇ ਬਚਨ ਕਹਿ ਗੁਰੂ ਮੋਨ ਤਬ ਧਾਰ ਲਈ, ਚਾਲ੍ਹੀ ਤਾਂ ਅਡੋਲ ਬਾਕੀ ਡੋਲੇ ਸਮੁਦਾਈਐ ॥੧੦੫॥

ਭਾਣੇ ਦੇ ਮਾਲਕ ਗੁਰੂ ਭੁਲਾਇ ਨਹਿ ਕੋਈ ਸਕੈ, ਤੁਰਕ ਪਹਾੜੀ ਹਾਰੇ ਜਿੱਤੇ ਨਹਿ ਜਾਇਆ।
ਰਖਿਆ ਅਨੰਦਪੁਰ ਆਕੀ ਹੈ ਅਜੀਤ ਗੁਰੂ, ਦੱਖਣ ਕੇ ਜਾਣ ਹਿਤ ਆਪੇ ਤਜਵਾਇਆ।
ਲਿਖਿਆ ਬਿਦਾਵਾ ਸਿੰਘਾਂ ਮਾਤਾ ਛੋਟੇ ਪੋਤ੍ਰੇ ਲੈ, ਰਥ ਚੜ੍ਹ ਚਲੀ ਗੁਰ ਭਾਣਾ ਇਮ ਭਾਇਆ।
ਸਿਦਕੀ ਜੋ ਸਿੰਘ ਰਹੇ ਆਗਜਾ ਗੁਰਦੇਵ ਜੀ ਕੀ,ਭਏ ਸਭ ਤਿਆਰ ਗੁਰ ਹੁਕਮ ਸੁਨਾਇਆ।੧੦੬।
ਮਾਤ ਖਾਲਸੇ ਕੋ ਕਹਿਓ ਮੰਨ ਦਸਮੇਸ਼ ਚਲੇ, ਗੁਰੂ ਅਭੁਲ ਭੂਲੇ ਨਹਿ ਕਿਸੇ ਕੇ ਭੁਲਾਇਆ।
ਵਾਰ ਪਰਵਾਰ ਸਾਰਾ ਧਰਮ ਬਚਾਵਣਾ ਹੈ, ਕਰਾਮਾਤ ਵਰਤਣੀ ਨਹਿ ਸਤਿਗੁਰੂ ਭਾਇਆ।
ਨੌਵੇਂ ਗੁਰ ਥਾਨ ਆਏ ਕਰੀ ਅਰਦਾਸ ਪ੍ਰਭੁ, ਅਨੰਦ ਪੁਰ ਰਾਜ ਤਜ ਚਲੇ ਸਮੁਦਾਇਆ।
ਸੇਵਾ ਗੁਰ ਦੁਆਰੇ ਗੁਰਬਖਸ਼ ਟਿਕਾਇ ਦੀਆ, ਅੰਨ ਹੋ ਅਤੁਟ ਸਦਾ ਲੰਗਰ ਚਲਾਇਆ ॥੧੦੭॥

ਰਾਜਿਆਂ ਲਿਖਤ ਲਈ ਔਰੰਗੇ ਦੀ ਸੁਗੰਦ ਸਾਂਭੀ,ਸਿੱਖਾਂ ਦਾ ਬਿਦਾਵਾ ਗੁਰ ਜੇਬ ਵਿਚ ਪਾਂਵਦੇ ।
ਕਰ ਕਮਰ ਕਸਾ ਨਿਰਮੋਹ ਗੁਰਦੇਵ ਟਹੇ, ਦੋਇ ਮਹਿਲ ਡੋਲੇ ਨਾਲ ਮਨੀ ਸਿੰਘ ਜਾਂਵਦੇ ।
ਸਤ ਸੌ ਸਵਾਰ ਸਿੰਘ ਦੋਵੇਂ ਵਡੇ ਸਾਹਿਬਜ਼ਾਦੇ, ਸਤਿਗੁਰ ਨੀਲੇ ·ਅਸਵਾਰ ਹੋਇ ਆਂਵਦੇ ।
ਸਵਾ ਪਹਿਰ ਰਾਤ ਰਹੇ ਸਤਰਾਂ ਸੌ ਇਕਾਹਟੇ, ਪੰਜ ਪੋਹ ਸ੍ਰੀ ਅਨੰਦ ਪੁਰ ਕੋ ਤਜਾਂਵਦੇ ॥੧੦੮॥

ਕੀਰਤ ਪੁਰ ਦਰਸ ਕਰ ਸਰਸੇ ਪੈ ਗਏ ਗੁਰ, ਆਸਾ ਵਾਰ ਕੀਰਤਨਿ ਕਰ ਸੁਖ ਪਾਇਆ ।
ਇਕ ਲੱਖ ਮਾਰਿਆ ਹੈ ਸਿੰਘਾਂ ਰਾਹਿ ਵਿੱਚ ਦਲ, ਤੁਰਕ ਪਹਾੜੀ ਆਵੈ ਪਿਛੇ ਕਰ ਧਾਇਆ ।
ਬਾਈਧਾਰ ਰਾਜੇ ਚੜ੍ਹੇ ਵਜੀਦਾ ਤੇ ਲਾਹੌਰੀ ਸੂਬਾ, ਦਿਲੀ ਵਾਲੀ ਫੌਜ ਅਨ ਗਿਣਤ ਚੜ੍ਹਾਇਆ ।
ਪਕੜਨਾਂ ਗੁਰੂ ਕੋ ਚਾਹੈ ਅਜੀਤ ਸਿੰਘ ਰੋਕੇ ਸਭ, ਉਦੇ ਸਿੰਘ ਭੇਜ ਵੱਡਾ ਸੁਤ ਬੁਲਵਾਇਆ ।੧੦੯।

ਉਦੇ ਸਿੰਘ ਜੰਗ ਕਰਾ ਸਵਾ ਪਹਿਰ ਫੌਜ ਰੋਕੀ, ਹੋਇਆ ਸ਼ਹੀਦ ਗੁਰ ਫਤ੍ਹੇ ਕੋ ਬੁਲਾਏ ਹੈ ।
ਜੀਵਨ ਸਿੰਘ ਸੀਸ ਦੀਆ ਦੁਸ਼ਟ ਅਨਿਕ ਮਾਰੇ, ਸਤ ਸੌ ਸਿੰਘ ਕਰੇ ਜੰਗ ਚਿਤ ਲਾਏ ਹੈ ।
ਸ੍ਰੀ ਦਸਮੇਸ਼ ਪ੍ਰਭੁ ਦੁਸ਼ਟ ਖਪਾਏ ਬਹੁ, ਏਕ ਏਕ ਤੀਰ ਕਈ ਵੀਚ ਦੀ ਲੰਘਾਏ ਹੈ ।
ਰੋਪੜ ਲੌ ਆਏ ਗੁਰੂ ਦੋਇ ਸੁਤ ਚਾਲ੍ਹੀ ਸਿੰਘ, ਬੀਸ ਕੋਸ ਵਿਚ ਲੋਥਾਂ ਸੱਥਰ ਲਗਾਏ ਹੈ ॥੧੧੦॥

ਛੋਟੇ ਸੁਤ ਗੂਜਰੀ ਜੀ ਗੰਗੂ ਪਾਪੀ ਨਾਲ ਲੀਏ, ਖੇੜੀ ਮਹਿ ਆਇ ਬਣ ਨਿਮਕ ਹਰਾਮੀਆਂ ।
ਸਾਹਿਬ ਕੌਰ ਸੁੰਦਰੀ ਜੀ ਮਨੀ ਸਿੰਘ ਆਦਿ ਸੇਵੈ, ਦਿੱਲੀ ਸਿੱਖ ਪ੍ਰੇਮੀ ਸੰਗ ਭੇਜੀ ਗੁਰ ਸੁਆਮੀਆਂ ।
ਸਿੰਘ ਬਹੁ ਜੰਗ ਕਰੈ ਪਹਾੜੀ ਤੇ ਤੁਰਕ ਮਰੈ, ਪਾਂਵਦੇ ਸ਼ਹੀਦੀ ਸਿੰਘ ਧਰਮ ਰਖਾਮੀਆਂ ।
ਸਰਸਾ ਬਹੁ ਚੜਾ ਆਇ ਜੰਗ ਬਹੁ ਜੋਰੀ ਹੂਆ, ਰੁੜ੍ਹੇ ਕਈ ਮਰੇ ਲਈ ਮੋਖ ਸੁਖ ਧਾਮੀਆਂ ॥੧੧੧॥

ਸਤ ਸੌ ਸ਼ਹੀਦ ਹੂਆ ਸਰਸਾ ਪ੍ਰਵਾਹ ਚਲੇ, ਤੋੜ ਕੇ ਸੁਗੰਦਾਂ ਵਾਰ ਕੀਤਾ ਆਨ ਪਾਜੀਆਂ ।
ਗਊ ਆਟੇ ਵਾਲੀ ਵਾਲੇ ਝੂਠੇ ਹਿੰਦੂ ਤੁਰਕ ਸੋ, ਕੂੜੀ ਹੈ ਉਗਾਹੀ ਧਰਮ ਹੀਣੇ ਹਿੰਦ ਕਾਜੀਆਂ ।
ਸਾਰੀ ਰਾਤ ਜੰਗ ਕੀਆ ਬੀਸ ਕੋਹ ਲੋਥਾਂ ਢੇਰ, ਕਿਆਮਤ ਕੀ ਰਾਤ ਆਇ ਦੁਸ਼ਟਾਂ ਬਿਰਾਜੀਆਂ ।
ਧੰਨ ਸਿੰਘ ਸੂਰੇ ਜਿਨ੍ਹਾਂ ਧਰਮ ਸੇ ਪ੍ਰਾਣ ਦੀਏ, ਜੈ ਜੈ ਕਾਰ ਸਾਰਾ ਜਗ ਗਾਵੇ ਗਾਜੀਆਂ ॥੧੧੨॥

ਭੱਠਾ ਸਾਹਿਬ ਠੰਢਾ ਕਰ ਕੋਟਲੇ ਨਿਹੰਗ ਟਿਕੇ, ਇਸ਼ਨਾਨ ਪਾਨ ਬੂਰ ਮਾਜਰੇ ਮੇ ਭਾਇਆ ।
ਇਕ ਹਲਕਾਰਾ ਜਾਵੇ ਪੇਖ ਗੁਰ ਪੂਛਿਆ ਹੈ, ਦਸ ਲੱਖ ਹੋਰ ਦਿੱਲੀ ਵਿਚੋਂ ਚੜ੍ਹ ਆਇਆ ।
ਗੁਰੂ ਜੀ ਵਿਚਾਰਾ ਹੱਥ ਇਨ੍ਹਾਂ ਕੋ ਦਿਖਾਰਾ ਚਾਹੀਏ,ਫੜ ਕੌਣ ਸਕੈ ਸਾਨੂੰ ਅਜ਼ਾਦ ਹੀ ਰਹਾਇਆ ।
ਆਏ ਚਮਕੌਰ ਗੁਰੂ ਗੜ੍ਹੀ ਆਕੀ ਕਰ ਲਈ, ਚਾਲ੍ਹੀ ਸਿੰਘ ਨਾਲ ਵਡੇ ਸੁਤ ਕੋ ਮਿਲਾਇਆ ।੧੧੩।

ਖ੍ਵਾਜਾ ਮਰਦੂਦ ਦੱਸ ਲਖ ਫੌਜ ਲੈ ਆਯਾ, ਪਿਛਲੀ ਭੀ ਫੌਜ ਆਏ ਤੁਰਕ ਪਹਾੜੀਏ ।
ਰਾਜੇ ਰਾਣੇ ਚੜੇ ਸਭ ਹਿੰਦ ਕੋ ਲਗਾਵੈ ਲਾਜ, ਘੇਰਾ ਚਮਕੌਰ ਜਿਵੇਂ ਖੇਤੀ ਤਾਈਂ ਵਾੜੀਏ ।
ਚੰਦ ਪ੍ਰਵਾਰ ਸਮ ਗੁਰੂ ਜੀ ਸੁਹਾਇ ਰਹੇ, ਸਿੰਘ ਚਾਰੋਂ ਓਰ ਬੈਠੇ ਭੁਖ ਪਿਆਸ ਤਾੜੀਏ ।
ਗੋਲੀ ਤੀਰ ਕਾੜ ਕਾੜ ਚੱਲਦੇ ਜੁਆਨਾਂ ਮਾਰੈ, ਫੌਜ ਹੱਲੇ ਕਰ ਧਾਵੈ ਪਾਪੀ ਜੋ ਵਿਗਾੜੀਏ ॥੧੧੪॥

ਇਕ ਇਕ ਸਿੰਘ ਭੇਜ ਸਵਾ ਲੱਖ ਸਾਥ ਲੜੈ, ਮਾਰ ਕੇ ਹਜ਼ਾਰਾਂ ਤਾਂਈਂ ਤਨ ਤਜ ਜਾਇਆ ।
ਆਲਮ ਸਿੰਘ ਬਚਿਤ੍ਰ ਸਿੰਘ ਆਦਿ ਸਿੰਘ ਸੂਰੇ ਸਭ, ਕਈ ਲੱਖ ਮਾਰ ਹੋ ਸ਼ਹੀਦ ਸਮੁਦਾਇਆ ।
ਪਿਆਰੇ ਮੋਹਕਮ ਸਿੰਘ ਕੀਆ ਜੰਗ ਮਾਰੇ ਬਹੁ, ਸਤਿਗੁਰੂ ਜੋਤਿ ਵਿਚੇ ਮਿਲੇ ਤਨ ਲਾਇਆ ।
ਭਾਈ ਹਿੰਮਤ ਸਿੰਘ ਜੀ ਹਿੰਮਤ ਦਿਖਾਈ ਬਹੁ, ਕਈ ਉਮਰਾਵ ਮਾਰੇ ਜੋਤਿ ਰਲੇ ਜਾਇਆ ॥੧੧੫॥

ਸਾਹਿਬ ਸਿੰਘ ਸੂਰਬੀਰ ਲੱਖਾਂ ਹੀ ਖਪਾਏ ਦਲ,ਪਾਇਗੇ ਸ਼ਹੀਦੀ ਤਿੰਨ ਪਿਆਰੇ ਇਸ ਬਾਇਆ।
ਬੱਤੀ ਸਿੰਘ ਜੰਗ ਕੀਆ ਸਨਮੁਖ ਸੀਸ ਦੀਆ, ਦੁਸ਼ਟ ਅਨੇਕ ਮਾਰੇ ਫਤੇ ਕੋ ਗਜਾਇਆ।
ਆਗਿਆ ਅਜੀਤ ਸਿੰਘ ਪਾਇ ਗੁਰਦੇਵ ਜੀ ਕੀ, ਸਵਾ ਲੱਖ ਮਾਰੇ ਕੀਆ ਜੰਗ ਜੋ ਸਵਾਇਆ।
ਦੋਇ ਉਮਰਾਵ ਮਾਰੇ ਜੰਗ ਸਾਰਾ ਦਿਨ ਕੀਆ,ਫਤੇ ਕੋ ਗਜਾਇ ਭੇ ਸ਼ਹੀਦ ਗੁਰ ਜਾਇਆ ॥੧੧੬॥

ਸ੍ਰੀ ਜੁਝਾਰ ਸਿੰਘ ਗਿਆਰਾਂ ਸਾਲ ਦੀ ਉਮਰ ਜਿਸ, ਪਿਤਾ ਪਾਸੋਂ ਆਗਿਆ ਸੇ ਜੰਗ ਕੋ ਰਚਾਂਵਦੇ।
ਮੁਗਲ ਪਠਾਣ ਸਾਰੇ ਤੁਰਕਾਂ ਦੇ ਦਲ ਹਾਰੇ, ਮੁਖ ਵਿਚ ਘਾਸ ਲੈ ਕੇ ਯਾ ਅੱਲਾ ਗਾਂਵਦੇ।
ਕਈ ਉਮਰਾਵ ਮਾਰੇ ਹੌਸਲਾ ਉਚੇਰਾ ਧਾਰੇ, ਹੋ ਗਏ ਸ਼ਹੀਦ ਗੁਰ ਫਤੇ ਕੋ ਬੁਲਾਂਵਦੇ।
ਸਤਿਗੁਰ ਤਿਆਰ ਭਏ ਸ਼ੁਕਰ ਕਰਤਾਰ ਕੈ, ਜਿਸਕੀ ਅਮਾਨਤ ਸੰਭਾਲੀ ਤਿਸ ਭਾਂਵਦੇ ॥੧੧੭॥

ਹੱਲਾ ਕਰ ਭੀੜ ਪਈ ਸਾਰੇ ਕਿਲ੍ਹੇ ਵਲ ਆਏ, ਦਸ ਹਜ਼ਾਰ ਤੀਰ ਗੁਰ ਵਿੰਨ੍ਹ ਕੇ ਲੰਘਾਇਆ।
ਖੁਆਜਾ ਮਰਦੂਦ ਪਾਜ਼ੀ ਕੰਧ ਓਲੇ ਹੋਇ ਡਰੇ, ਡਰਦਾ ਮੈਦਾਨ ਤਜ ਵਜੀਦਾ ਭੀ ਸਿਧਾਇਆ।
ਭੀਮ ਚੰਦ ਫੱਟੜ ਹੋ ਘਰ ਜਾਂਦੇ ਮੌਤ ਹੋਈ, ਜ਼ੇਰ ਦਸਤ ਸੂਬਾ ਹੋਇ ਜ਼ਖਮੀ ਭਜਾਇਆ।
ਨਾਹਰ ਖਾਂ ਚੜ੍ਹ ਆਯਾ ਛਾਤੀ ਮੇਂ ਲਗਾਇਆ ਤੀਰ, ਪੇਖ ਸਭ ਦਬ ਰਹੇ ਅਗੇ ਨਹਿ ਜਾਇਆ।੧੧੮।

ਸਿੰਘਾਂ ਬਿਨੈ ਕਰੀ ਤਬ ਤਜਿਓ ਚਮਕੌਰ ਗੁਰ, ਮਹਾਰਾਜ ਜੰਗ ਚਾਹੈ ਜਾਵਣਾ ਨਾ ਭਾਂਵਦੇ।
ਬਹੁ ਬਿਨੈ ਸਿੰਘਾਂ ਕਰੀ ਗੁਰੂ ਕ੍ਰਿਪਾਲ ਭਏ, ਬ੍ਰਹਮ ਗਿਆਨ ਮਗਨ ਨਿਰਵੈਰ ਹੀ ਰਹਾਂਵਦੇ।
ਭਾਈ ਦਯਾ ਸਿੰਘ ਧਰਮ ਸਿੰਘ ਮਾਨ ਸਿੰਘ ਸੂਰੇ,ਭਾਈ ਸੰਗਤ ਸਿੰਘ ਤਾਈਂ ਇਕ ਥਾਂ ਬਿਠਾਂਵਦੇ।
ਪਾਚੋਂ ਸੰਤ ਸਿੰਘ ਦਸਤਾਰ ਦੇ ਬਚਨ ਕਿਹਾ, ਖਾਲਸਾ ਗੁਰੂ ਹੈ ਗੁਰੂ ਖਾਲਸਾ ਸਦਾਂਵਦੇ।੧੧੯।

ਪਾਂਚੋਂ ਰਹਿਣੀ ਸੰਗ ਮਿਲੈ ਗੁਰ ਰੂਪ ਜਾਣ ਭਲੇ, ਕਲਗੀ ਦਸਤਾਰ ਸੰਤ ਸਿੰਘ ਜਥੇਦਾਰ ਹੈ।
ਰਹੇ ਚਮਕੌਰ ਇਹੁ ਸੀਸ ਧਰਮ ਹਿਤ ਲਾਵੈ, ਕੋਠਾ ਸਿੰਘ ਮਦਨ ਸਿੰਘ ਰਹਿ ਸੰਗ ਪਿਆਰ ਹੈ।
ਸੰਗਤ ਸਿੰਘ ਜਗਾ ਸਿੰਘ ਪਾਂਚੋ ਏਹੁ ਸ਼ਹੀਦੀ ਲੈ, ਮਾਨ ਸਿੰਘ ਧਰਮ ਸਿੰਘ ਦਯਾ ਸਿੰਘ ਧਾਰ ਹੈ।
ਤਿੰਨ ਸਿੰਘ ਨਾਲ ਚਲੇ ਪੰਜ ਗੜ੍ਹੀ ਬੀਚ ਲੜੇ, ਸੀਸ ਕੋ ਨਿਵਾਇ ਗੁਰ ਫਤੇ ਕੋ ਉਚਾਰ ਹੈ ॥੧੨੦॥

ਆਏ ਜੰਗ ਥਾਨ ਗੁਰੂ ਪੀਰ ਹਿੰਦ ਵਿਚਰੇ ਹੈਂ, ਤਾੜੀ ਕੋ ਮਾਰ ਖੁਆਜੇ ਤਾਂਈ ਸੋ ਵੰਗਾਰਦੇ।
ਠਾਰਾਂ ਹਜ਼ਾਰ ਫਿਰਦੇ ਸੀ ਹੱਥ ਮੇਂ ਮਿਸਾਲ ਲਈ, ਮਾਰ ਤੀਰ ਦਿਤੀਆਂ ਬੁਝਾਇ ਸੋ ਪੁਕਾਰ ਦੇ।
ਆਮ ਕਤਲਾਮ ਚਾਲੀ ਵਜ਼ੀਦਾ ਤੇ ਖੁਆਜਾ ਭੱਜੇ, ਤੀਨ ਕੋਸ ਪਰ ਗਏ ਭੈ ਮਨ ਧਾਰਦੇ।
ਕਿਆਮਤ ਕੀ ਰਾਤ ਆਈ ਮਰੇ ਆਪ ਮਾਹਿ ਭਾਈ,ਭਾਜੇ ਜੋਊ ਬਚੇ ਬਾਕੀ ਮਰੇ ਦੀਨ ਹਾਰ ਦੇ।੧੨੧।

ਕਾਯਰ ਹੋ ਭਾਜ ਗਏ ਖਾਲੀ ਸੋ ਮਦਾਨ ਵੇਖ, ਮਗਰ ਨ ਜਾਣਾ ਚੰਗਾ ਗੁਰਾਂ ਨੇ ਵਿਚਾਰਿਆ।
ਫਤੇ ਦਸਮੇਸ਼ ਭਈ ਗੜ੍ਹੀ ਵਿਚ ਸਿੰਘਾਂ ਲਖੀ, ਤੁਰਕਾਂ ਕੀ ਹਾਰ ਗੁਰ ਕੀਤੀ ਜੰਗ ਭਾਰਿਆ।
ਸਤਿਗੁਰ ਚਲੇ ਤਬ ਜੰਡ ਸਾਹਿਬ ਆਇ ਥਿਰੇ, ਮੇਹੀਂ ਪਾਲ ਦੇਹ ਭੇਨ ਝਾੜ ਸਾਹਿਬ ਤਾਰਿਆ।
ਮਾਛੀਵਾੜੇ ਆਇ ਟਿਕੇ ਟਿੰਡ ਕਾ ਸਿਰ੍ਹਾਣਾ ਕਰ, ਦੁਖ ਸੁਖ ਸਮ ਜਰੇ ਇਕ ਰਸ ਸਾਰਿਆ ॥੧੨੨॥

ਤਾਰੇ ਦੀ ਸੇਧ ਤਿੰਨ ਸਿੰਘ ਗੁਰਾਂ ਆਇ ਮਿਲੇ, ਦਿਨੇ ਚਮਕੌਰ ਫੌਜ ਸੂਬੇ ਮਿਲ ਆਂਵਦੇ।
ਪੰਜਾਂ ਸਿੰਘਾਂ ਜੰਗ ਕੀਆ ਲੱਖਾਂ ਕਤਲਾਮ ਥੀਆ, ਹੋ ਗਏ ਸ਼ਹੀਦ ਅੰਤ ਫਤ੍ਹੇ ਹੋ ਗਜਾਂਵਦੇ।
ਮਰਿਆ ਤੁਰਕਾਨਾ ਬਹੁ ਘਰ ਘਰ ਸੋਗ ਥੀਆ, ਪਹਾੜੀਆਂ ਕੇ ਮਰਿਆਂ ਸਿਆਪੇ ਕਰਾਂਵਦੇ।
ਸ਼ਰਨ ਕੌਰ ਬੀਬੀ ਆਇ ਸਿੰਘ ਸਸਕਾਰੇ ਸਭ, ਗੁਰਬਾਣੀ ਗਾਇ ਆਪ ਸ਼ਹੀਦ ਹੋਇ ਜਾਂਵਦੇ।੧੨੩।

ਦਸ ਲੱਖ ਮਾਰਾ ਜੰਗ ਖੇਤ ਕੋ ਉਜਾੜਾ ਭੰਗ, ਸੂਬੇ ਭਾਜੇ ਪੇਖ ਰੰਗ ਚਲੇ ਗੁਰ ਤੀਰ ਹੈ।
ਬਿਪਤਾ ਪਹਾੜੀ ਮਾਰੇ ਤੁਰਕਾਂ ਦੇ ਦਲ ਹਾਰੇ, ਦੋਇ ਸੁਤ ਚਾਲ੍ਹੀ ਵਾਰੇ ਸਿੰਘ ਗੁਰ ਪੀਰ ਹੈ।
ਬਉਰੇ ਹੋਇ ਭਾਜੇ ਸਭ ਕਰਗੇ ਮੈਦਾਨ ਖਾਲੀ, ਕਾਇਰਾਂ ਦੇ ਮਗਰ ਨ ਗਏ ਗੁਰ ਧੀਰ ਹੈ।
ਮਾਛੂ ਵਾੜੇ ਬਾਗ ਵਿਚ ਸੋਹੈ ਦਸਮੇਸ਼ ਗੁਰੂ, ਖਾਲਸਾ ਸਜਾਇ ਦਿਤਾ ਅੰਮ੍ਰਿਤ ਸ਼ੀਰ ਹੈ ॥੧੨੪॥

ਦੋਹਿਰਾ—ਪਿਆਰੇ ਪੁੱਤਰ ਵਾਰ ਕੇ, ਹਿੰਦਨਿ ਲੀਨ ਬਚਾਇ।
ਗੁਰੂ ਖਾਲਸਾ ਪੰਥ ਕਰ, ਧੰਨ ਗੁਰੂ ਸੁਖਦਾਇ ॥੧੨੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੀ ਅਵਤਾਰ ਤੋਂ ਲੈ ਕੇ
ਸ੍ਰੀ ਚਮਕੌਰ ਸਾਹਿਬ ਜੰਗ ਤਕ ਸੰਕੋਚ ਕੇ ਕਥਾ ਬਰਨਨੰ ਦਸਵਾਂ ਧਿਆਇ ਸੰਪੂਰਨੰ ॥੧੦॥

—੦—

ਦੋਹਿਰਾ—ਆਠ ਪੋਹ ਕੇ ਜੰਗ ਮੇ, ਹਿੰਦਨਿ ਰਾਖੀ ਲਾਜ।
ਅਜੀਤ ਸਿੰਘ ਜੁਝਾਰ ਸਿੰਘ, ਸ਼ਹੀਦ ਲਾਲ ਗੁਰ ਆਜ ॥੧॥
ਮੁਹਕਮ ਸਿੰਘ ਹਿੰਮਤ ਸਿੰਘ, ਸਾਹਿਬ ਸਿੰਘ ਰਣਧੀਰ।
ਤਿੰਨ ਪਿਆਰੇ ਸੰਗ ਹੀ, ਚਾਲ੍ਹੀ ਮੁਕਤੇ ਬੀਰ ॥੨॥

ਕਬਿੱਤ—

ਸ੍ਰੀ ਮਾਤ ਗੁਜਰੀ ਜੀ ਛੋਟੇ ਸਾਹਿਬਜ਼ਾਦੇ ਸੰਗ, ਜ਼ੋਰਾਵਰ ਸਿੰਘ ਫਤ੍ਹੇ ਸਿੰਘ ਧਰਮ ਧਾਮ ਹੈ।
ਗੁਰੂ ਸੰਗ ਵਿਛੜੇ ਸੁ ਸਰਸਾ ਕੇ ਜੰਗ ਆਏ, ਮਾਤਾ ਜੀ ਕੋ ਬਿਨੈ ਕਰੀ ਗੰਗੂ ਪਾਪੀ ਖਾਮ ਹੈ।
ਖੇੜੀ ਪਿੰਡ ਲੈ ਗਿਆ ਖੱਚਰ ਚੁਰਾਈ ਦਾਮ, ਠਾਣੇਦਾਰ ਆਨ ਕਰ ਮੋਰੰਡੇ ਜੋ ਗਰਾਮ ਹੈ।
ਮਾਤਾ ਸਾਹਿਬਜ਼ਾਦੇ ਸੰਗ ਸਰਹਿੰਦ ਲੈ ਗਏ ਝਬ, ਕੈਦ ਕਰੇ ਬੁਰਜ਼ ਬੰਦ ਬੁਰਾ ਕੀਆ ਕਾਮ ਹੈ ॥੩॥
ਲਾਇਕੇ ਕਚਹਿਰੀ ਤੁਰਕਾਨ ਸਭ ਹੋਇ ਕੱਠਾ, ਆਇਕੇ ਵਜੀਦਾ ਝੂਠਾ ਨੰਦ ਸੰਗ ਲੀਨ ਹੈ।
ਗੁਰੂ ਸੁਤ ਬੋਲ ਲੀਨ ਫਤ੍ਹੇ ਹੈ ਗਜਾਈ ਆਇ, ਹੋ ਗਏ ਹੈਰਾਨ ਪੇਖ ਨਿਡਰ ਪ੍ਰਬੀਨ ਹੈ।
ਝੂਠਾ ਨੰਦ ਆਖਿਆ ਸਲਾਮ ਕਰੋ ਸੂਬੇ ਤਾਂਈਂ, ਗੁਰੂ ਸੁਤ ਗੱਜ ਫੇਰ ਫਤ੍ਹੇ ਬੋਲ ਦੀਨ ਹੈ।
ਸੂਬਾ ਕਹੇ ਦੀਨ ਮੰਨੋ ਧੀ ਮੈ ਨਿਕਾਹ ਦੇਊਂ, ਪਿਤਾ ਤੁਹਾਡਾ ਮਾਰ ਲੀਨ ਜੰਗ ਹਮ ਕੀਨ ਹੈ ॥੪॥
ਸਾਹਿਬਜ਼ਾਦੇ ਗੱਜ ਬੋਲੇ ਖਾਲਸਾ ਧਰਮ ਹਮ, ਵਾਹਿਗੁਰੂ ਨੇ ਸਾਜੇ ਰਾਖੈਂ ਧਰਮ ਕੀ ਲਾਜ ਹੈ।
ਤੁਰਕ ਨ ਹੋਹਿ ਹਮ ਦਾਦੇ ਜਿਉਂ ਲਗਾਵੈਂ ਸੀਸ, ਤੁਰਕਨਿ ਰਾਜ ਨਾਸ ਗਰੀਬਨ ਨਿਵਾਜ ਹੈ।
ਧਰਮ ਨ ਖੋਵੈਂ ਹਮ ਤੁਰਕਨੀ ਵਿਆਹ ਕਰ, ਜਤ ਸਤ ਰਾਖੈਂ ਕਾਲ ਭੈ ਖੰਡ ਆਜ ਹੈ।
ਗੁਰੂ ਅਬਿਨਾਸੀ ਪਿਤਾ ਮਾਰ ਨਹਿ ਕੋਈ ਸਕੈ, ਕਾਇਰ ਹੋ ਭਾਜੈਂ ਤੁਸੀਂ ਗੁਰੂ ਜੰਗ ਗਾਜ ਹੈ ॥੫॥
ਝੂਠਾ ਨੰਦ ਸੂਬੇ ਸੰਗ ਤਿੱਖੇ ਏ ਬਿਲੰਦ ਕਹੇ, ਮਾਰ ਦਿਓ ਇਨ੍ਹਾਂ ਤਾਂਈਂ ਰਖਣੇ ਨ ਜੋਗ ਹੈ।
ਫਤਵਾ ਲਵਾਇ ਕਾਜ਼ੀ ਨੀਹਾਂ ਦੇ ਵਿਚ ਚਿਣੋਂ, ਮਲੇਰੀਆਂ ਨੇ ਹਾਹਾਕਾਰ ਕੀਤਾ ਬਡ ਸੋਗ ਹੈ।
ਗੁਰਾਂ ਪਾਸੋਂ ਭੱਜ ਆਏ ਜੰਗ ਮੇ ਨਾ ਤੀਰ ਖਾਏ, ਬਾਲ ਛੋਟੇ ਕਿਉਂ ਗਹਾਏ ਕਠੇ ਭਏ ਲੋਗ ਹੈ।
ਮਾਨੀ ਨਹਿ ਕਾਹੂ ਕਹੀ ਦੁਸ਼ਟ ਇਕੱਠੇ ਭਏ, ਤੀਨ ਦਿਨ ਐਸੇ ਬੀਤੇ ਪਾਪ ਕੀਆ ਭੋਗ ਹੈ ॥੬॥

ਮਾਤ ਸਮਝਾਏ ਸੁਤ ਧਰਮ ਤਿਆਗੋ ਨਾਹਿ, ਗੁਰੂ ਦਾਦੇ ਜਿਉਂ ਨਿਜ ਸੀਸ ਦੇਣਾ ਵਾਰ ਹੈ।
ਸੁਣ ਮਾਤ ਸਿਖਿਆ ਕੋ ਰਿਦੈ ਮਾਹਿ ਦ੍ਰਿੜ੍ਹ ਧਾਰੀ, ਬੰਦਨਾ ਕਰਤ ਚਲੇ ਦੁਸ਼ਟਨਿ ਗਾਰ ਹੈ।
ਗੱਜ ਕੇ ਬੁਲਾਈ ਫਤ੍ਹੇ ਦੀਨ ਨ ਕਬੂਲ ਕੀਨ, ਕੰਧਾਂ ਵਿਚ ਚਿਣੇ ਜਪੁ ਪਾਠ ਕੋ ਉਚਾਰ ਹੈ।
ਭੋਗ ਪਾਇ ਸਚਖੰਡ ਜੋਤੀ ਜੋਤਿ ਰਲੇ ਜਾਇ, ਗੁਰੂ ਸੁਤ ਹੋਣਾ ਜਾਵੇ ਜਗ ਬਲਿਹਾਰ ਹੈ ॥੭॥

ਦੁਖ ਸੁਖ ਸਮ ਕਰ ਧਰਮ ਹਿਤ ਸੀਜ ਦੀਆ, ਨੌ ਸਾਲ ਸੱਤ ਕੁਲ ਆਯੂ ਛੋਟੀ ਜਾਨੀਏ।
ਪਾਪੀਆਂ ਨੇ ਤੇਗ ਵਾਰ ਕਰਕੇ ਉਤਾਰੇ ਸੀਸ, ਜੋਤੀ ਜੋਤਿ ਪਹਿਲਾਂ ਮਿਲੇ ਗੁਰੂ ਸੁਤ ਮਾਨੀਏ।
ਮਾਤਾ ਸੁਣ ਧਰਮ ਹਿਤ ਹੋਏ ਕੁਰਬਾਨ ਸੁਤ, ਰਹੀ ਨਿਰਮੋਹ ਬ੍ਰਿਤ ਜੋਗ ਮੇ ਟਿਕਾਨੀਏ।
ਜਪੁਜੀ ਕੋ ਪਾਠ ਕਰ ਗੁਰੂ ਧਿਆਨ ਭਈ ਲੀਨ, ਦੇਹ ਛੋਰ ਸਹਿਜੇ ਹੀ ਖੇਦ ਬਿਨ ਭਾਨੀਏ ॥੮॥

ਸਚਖੰਡ ਜੋਤਿ ਮਿਲੀ ਦੇਵ ਜੈ ਜੈ ਕਰੀ, ਧਰਮ ਕੋ ਰਾਖ ਥਿਰ ਕੀਤੀ ਕੁਰਬਾਨੀਏ।
ਹੋਰਨਾਂ ਦੇ ਬਚਾਏ ਲਾਲ ਆਪਣੇ ਲਗਾਏ ਸੀਸ, ਪਰਉਪਕਾਰੀ ਜਗ ਰਾਖੀ ਹਿੰਦ ਆਨੀਏ।
ਟੋਡਰ ਮਲ ਸਿਖ ਆਯਾ ਵਿਰਾਗ ਮਨ ਮਾਹਿ ਛਾਯਾ,ਮੋਹਰਾਂ ਕੋ ਵਿਛਾਇ ਮੋਲ ਲੀਓ ਤਿਨ ਥਾਨੀਏ।
ਮਾਤਾ ਸਾਹਿਬਜ਼ਾਦੇ ਸੰਗ ਕੀਆ ਸਸਕਾਰ ਤੀਨੋ, ਗੁਰਬਾਣੀ ਪੜ੍ਹ ਭਾਣਾ ਮੰਨ ਧੀਰ ਠਾਨੀਏ ॥੯॥

ਵਾਰ ਪਰਵਾਰ ਗੁਰੂ ਕੀਆ ਉਪਕਾਰ ਬਹੁ, ਜ਼ੁਲਮ ਕੀ ਜੜ੍ਹ ਮੇਟ ਹਿੰਦ ਰਾਖ ਲੀਨ ਹੈ।
ਚੌਹਾਂ ਜੁਗਾਂ ਵੀਚ ਲਾਜ ਰਾਖੀ ਨਿਜ ਪਿਆਰਿਆਂ ਕੀ,ਕਲਿਜੁਗ ਵੀਚ ਰਾਖੀ ਆਨ ਪ੍ਰਬੀਨ ਹੈ।
ਜ਼ੁਲਮ ਕਾ ਰਾਜ ਮੇਟ ਧਰਮ ਸਥਾਪ ਕਰ, ਧੰਨ ਧੰਨ ਦਸਮੇਸ਼ ਪਿਤਾ ਜਗ ਕੀਨ ਹੈ।
ਬ੍ਰਹਮੁ ਗਿਆਨ ਰਿਦੈ ਭਗਤੀ ਸੋ ਮੁਖ ਉਦੈ, ਵਰਤਨਿ ਵਿਰਾਗ ਮਹਾਂ ਰਸ ਰਹੇ ਚੀਨ ਹੈ ॥੧੦॥

ਵਾਰ ਸਰਬੰਸ ਸਾਰਾ ਧਰਮ ਦੀ ਰਾਖੀ ਹਿਤ, ਚਾਰ ਲਾਲ ਵਾਰੇ ਲਾਲ ਲੱਖਾਂ ਦੇ ਬਚਾਇਆ।
ਸ਼ੁਕਰ ਕਰਤਾਰ ਕੀਤਾ ਭਾਣਾ ਪਰਵਾਨ ਕਰੇ, ਸ੍ਰੀ ਦਸਮੇਸ਼ ਸਾਨੀ ਦੂਸਰਾ ਨ ਆਇਆ।
ਰਾਜ ਭਾਗ ਪੁਰ ਅਨੰਦ ਤਿਆਗ ਪਲ ਵਿਚ ਆਏ,ਸਦਾ ਨਿਰਲੇਪ ਹਰਖ ਸੋਗ ਨ ਰਹਾਇਆ।
ਪਾਰਬ੍ਰਹਮੁ ਰੂਪ ਅਜਰ ਜਰਨ ਵਾਰੇ ਪ੍ਰਭੂ, ਸਰਬ ਕਲਾ ਰਾਖ ਕੇ ਅਸੰਗ ਹੀ ਰਹਾਇਆ ॥੧੧॥

ਮਾਛੀਵਾੜੇ ਥਿਰੇ ਗੁਰੂ ਸਿਖ ਆਨ ਮਿਲੇ ਤੀਨੋ, ਬਾਗ ਵਿਚ ਡੇਰਾ ਰੱਖ ਰਹੇ ਪਰਸੰਨ ਹੈ।
ਗੁਲਾਬਾ ਤੇ ਪੰਜਾਬਾ ਮਿਲੇ ਘਰ ਲਿਆਇ ਸੇਵਾ ਕਰੀ, ਭੋਜਨ ਤਿਆਰ ਕਰ ਛਕੈ ਗੁਰ ਧੰਨ ਹੈ।
ਅਜਾ ਕੋ ਪੂਤ ਮਾਰਾ ਰਾਮ ਜੰਗੇ ਸੇ ਸਘਾਰਾ, ਕਾਜੀ ਦੇ ਬਾਂਗ ਸਿਰ ਖੱਲ ਮਾਰੀ ਬੰਨ੍ਹ ਹੈ।
ਕਾਜੀ ਹਾਹਾਕਾਰ ਕਰੈ ਗੁਰੂ ਜੀ ਕੋ ਭੈ ਧਰੇ, ਬਾਮ੍ਹਣ ਸ਼ਰਣ ਗਹਿ ਮਨਮਤ ਭੰਨ ਹੈ ॥੧੨॥

ਗਨੀ ਨਬੀ ਖਾਨ ਆਏ ਗੁਰੂ ਕੋ ਦਰਸ ਪਾਏ, ਮਨ ਗੁਰ ਚਰਨਾਂ ਮੇਂ ਅਰਪਣ ਕੀਨ ਹੈ।
ਮਾਈ ਇਕ ਪ੍ਰੇਮਣ ਪੁਸ਼ਾਕ ਆਨ ਭੇਟ ਕਰੀ, ਨੀਲ ਰੰਗ ਬਸਤਰ ਸਜਾਏ ਮੌਜ ਲੀਨ ਹੈ।
ਪਲੰਘ ਸਵਾਰ ਭਏ ਕੌਤਕ ਅਜੈਬ ਕਏ, ਗਨੀ ਨਬੀ ਪੈਂਦ ਲਗੇ ਭਾਵਨਾ ਪ੍ਰਬੀਨ ਹੈ।
ਮਾਨ ਸਿੰਘ ਧਰਮ ਸਿੰਘ ਸਿਰਹਾਨੇ ਵਲ ਲਗੇ, ਦਯਾ ਸਿੰਘ ਚੌਰ ਕਰੈ ਪ੍ਰੇਮ ਰੰਗ ਭੀਨ ਹੈ ॥੧੩॥

ਗੁਰੂ ਨਾਨਕ ਸਮਾਨ ਰੂਪ ਨੀਲੇ ਬਨਵਾਰੀ ਭਏ, ਲੱਲੀ ਕੁੱਬੀਂ ਆਇ ਸੂਬਾ ਮਿਲੇ ਪਰਬੀਨ ਹੈ।
ਪੰਜ ਸੌ ਭੇਟ ਦੀਆ ਖਾਨਾ ਖਾਣ ਹਿਤ ਬੀਆ, ਕ੍ਰਿਪਾਨ ਭੇਟ ਜਪੁ ਪੜ੍ਹ ਤਿਹਾਵਲ ਸੋ ਕੀਨ ਹੈ।
ਧਰਮ ਬਚਾਯਾ ਸਿੰਘਾਂ ਕੌਤਕ ਰਚਾਯਾ ਐਸਾ, 'ਉਚ ਕੇ ਪੀਰ' ਨਾਮੁ ਪ੍ਰਗਟ ਲਖੀਨ ਹੈ।
ਕਰਾਮਾਤ ਵਰਤੀ ਨ ਪੀਰ ਬਣ ਭੇਟ ਲੀਨੀ, ਤੁਰਕਾਂ ਦੇ ਪਾਸ ਖਾਣਾ ਤਿੰਨ ਮੇਲ ਚੀਨ ਹੈ ॥੧੪॥

ਕੌਤਕ ਵਿਸ਼ਾਲ ਕੀਆ ਬੁਧ ਸਭਹੂੰ ਕੀ ਹਰੀ, ਆਪ ਨਿਰਭਉ ਜੋਧੇ ਪ੍ਰਗਟ ਪ੍ਰਤਾਪ ਹੈ।
ਕਟਾਣੇ ਮੇਂ ਬਿਰਾਜੇ ਆਇ ਦੂਧ ਪੀਆ ਪ੍ਰੇਮੀਆਂ ਕਾ, ਦੇਗ ਸਰ ਕਟਾਣੀ ਜਲ ਪੀਆ ਗੁਰ ਜਾਪ ਹੈ।
ਰੇਰੂ ਸਾਹਿਬ ਰਾਤ ਟਿਕੇ ਕਰ ਇਸ਼ਨਾਨ ਗੁਰੂ, ਨਿਤਨੇਮ ਬਾਣੀ ਪੜ੍ਹੀ ਮੇਟੇ ਸਭ ਤਾਪ ਹੈ।
ਕਨੇਚ ਪੈਂਚ ਘੋੜੀ ਨਹੀਂ ਦਿਤੀ ਅਸਵਾਰੀ ਹਿਤ, ਮਰੀ ਘੋੜੀ ਪੇਖ ਰੋਵੇ ਕਰ ਵਿਰਲਾਪ ਹੈ ॥੧੫॥

ਆਲਮ ਗੀਰ ਸੇਵਾ ਕਰੀ ਲੋਕਨਿ ਪ੍ਰੇਮ ਧਰ, ਟਿਬਿਆਂ 'ਚੋਂ ਪਾਣੀ ਵਾਹੇ ਚਲੇ ਗੁਰ ਪਾਦ ਤੇ।
ਮੋਹੀ ਦਸਮੇਸ਼ ਆਏ ਹੇਹਰੀਂ ਚਰਨ ਪਾਏ, ਸਾਧ ਕ੍ਰਿਪਾਲ ਮਿਲੇ ਭੇਟ ਪਰਸ਼ਾਦ ਤੇ।
ਰਾਜੋਆਣੇ ਪਾਸ ਆਏ ਜੱਟੀ ਭੱਟੀ ਸੇਵ ਕਰੀ, ਮਧਰੀ ਤੇ ਲੰਬੀ ਭਈ ਪਾ ਲਈ ਮੁਰਾਦ ਤੇ।
ਕਮਾਲ ਪੁਰੇ ਬਿਰੇ ਜਾਇ ਮਾਈ ਵਰ ਦਾਨ ਲੀਆ, ਤੀਨ ਤੀਨ ਬਿਆਹ ਸੁਤ ਸਾਤ ਲੀਏ ਆਦ ਤੇ।

ਲੰਮੇ ਜਟ ਪੁਰੇ ਆਏ ਰਾਇ ਕੱਲਾ ਦਰਸ ਪਾਏ, ਭਯੋ ਗਦ ਗਦ ਮਨ ਤਨ ਗੁਰ ਸੇਵਤੇ।
ਸਾਹਿਬਜ਼ਾਦਿਆਂ ਖਬਰ ਮੰਗਾਈ ਮਾਹੀ ਭੇਜ ਕਰ, ਸੂਹਿੰਦ ਆਇ ਚਾਲ੍ਹੀ ਕੋਹ ਮੁੜੇ ਪਾਇ ਭੇਵਤੇ।
ਤਿੰਨਾਂ ਪਹਿਰਾਂ ਵਿਚ ਅੱਸੀ ਕੋਹ ਤੁਰ ਵਾਟ ਆਂਦਾ, ਤੇਰਾਂ ਪੋਹ ਹਾਲ ਮਾਹੀ ਕਹੈ ਮਨ ਖੇਵਤੇ।
ਧਰਮ ਅਚੱਲ ਰਾਖ ਭਏ ਹੈਂ ਸ਼ਹੀਦ ਪ੍ਰਭੁ, ਮਾਤ ਦੋਇ ਸਾਹਿਬਜ਼ਾਦੇ ਸੁਣੋ ਗੁਰ ਦੇਵਤੇ ॥੧੭॥

ਕਢ ਕ੍ਰਿਪਾਨ ਗੁਰੂ ਕਾਹੀ ਦੀ ਜੜ੍ਹ ਤੋੜ, ਤੁਰਕ ਰਾਜ ਨਾਸ ਹੋਇ ਪੱਟੀ ਜੜ੍ਹ ਤਾਸ ਕੀ।
ਸੁਣ ਰਾਇ ਕੱਲਾ ਕਹੇ ਮੇਰੀ ਜੜ ਰਾਖ ਲੀਜੈ, ਸ੍ਰੀ ਗੁਰੂ ਖੰਡਾ ਦੀਨ ਪੂਜਾ ਕਰੋ ਜਾਸ ਕੀ।
ਖੰਡੇ ਕਾ ਅਦਬ ਜਾਇ ਰਾਜ ਤੁਮ ਨਾਸ਼ ਹੋਇ, ਪੋਤਰੇ ਨੇ ਗਲ ਪਾਯਾ ਨਾਸ਼ ਭਏ ਖਾਸ ਕੀ।
ਹਾ ਦਾ ਨਾਹਰਾ ਮਾਰਿਆ ਮਲੇਰੀਆਂ ਨੇ ਰਾਜ ਰਹੇ, ਸਤਿਗੁਰ ਵਰ ਪਾਏ ਸੁਖ ਲਏ ਆਸ ਕੀ॥੧੮॥

ਸਰਹਿੰਦ ਕੋ ਉਜਾੜ ਹੋਏ ਵਜੀਦਾ ਝੂਠਾ ਨੰਦ ਮਰੈ, ਜ਼ੁਲਮ ਅਧਕ ਕੀਆ ਪਾਪ ਪਰਕਾਸ਼ ਹੈ।
ਧੰਨ ਮਾਤ ਗੂਜਰੀ ਜੀ ਸੀਸ ਦੀਆ ਧਰਮ ਹਿਤ, ਸਾਹਿਬਜ਼ਾਦੇ ਧਰਮ ਕੋ ਰਾਖਾ ਜਗ ਰਾਸ ਹੈ।
ਰਾਇ ਕੱਲਾ ਸੇਵ ਕਰੇ ਬਸੀਆ ਵਿਰਾਜੇ ਆਇ, ਸੀਲੋ ਆਣੀ ਸ਼ਾਂਤਿ ਦੀਨੀ ਕਟੀ ਜਮ ਫਾਸ ਹੈ।
ਰਾਇ ਕੋਟ ਟਾਲੀਆਨੇ ਨੂਰਾ ਮਾਹੀ ਸੇਵਾ ਕਰੇ, ਔਸਰਾਂ ਦਾ ਦੁਧ ਜੋ ਚੁਆਯਾ ਅਬਿਨਾਸ ਹੈ ॥੧੯॥

ਦੋ ਸੌ ਪਚਾਸੀ ਛੇਕ ਗੜਵਾ ਹੈ ਗੁਰੂ ਜੀ ਕਾ, ਜਲ ਭਰੇ ਡੁਲ੍ਹੈ ਨਾਹਿ ਅਚਰਜ ਬਾਤ ਹੈ।
ਰਾਇ ਬਹੁ ਪ੍ਰੇਮ ਕਰੇ ਸੰਗਤਿ ਦਰਸ ਪਾਵੈ, ਗਨੀ ਨਬੀ ਤੇਰੇ ਪੀਛੇ ਗੁਰ ਬਖਿਆਤ ਹੈ।
ਸਾਹਿਬਜ਼ਾਦੇ ਖਬਰ ਆਈ ਗੁਰੂ ਇਕ ਰਸ ਰਹੇ, ਹਰਖ ਨ ਸੋਗ ਮਨ ਰਾਖੈ ਸਦ ਸਾਂਤਿ ਹੈ।
ਦੂਧ ਦਹੀ ਘ੍ਰਿਤ ਮਿਠਾ ਆਵੈ ਸਭ ਸਿਖ ਲੀਏ, ਲੰਗਰ ਅਤੁੱਟ ਚਲੇ ਗੁਰਬਾਣੀ ਗਾਤ ਹੈ ॥੨੦॥

ਸਤਿਲੁਜ ਵੇਖ ਆਏ ਜਗਰਾਵਾਂ ਪਾਸ ਭਾਏ, ਅਖਾੜੇ ਮੇਂ ਚਰਨ ਪਾਇ ਗੁਰੂ ਦਸਮੇਸ਼ ਹੈ।
ਮਾਈ ਇਕ ਭੇਟਾ ਲੀਏ ਮਿਠਾ ਦੂਧ ਪਾਨ ਕੀਏ, ਭਏ ਪਰਸੰਨ ਸਿੱਖੀ ਹੋਵੈ ਸਭ ਦੇਸ ਹੈ।
ਢਾਬ ਇਹ ਸਦਾ ਰਹੈ ਸੁਕੇ ਜੋ ਸ਼ਨਾਨ ਕਰੈ, ਹਰੇ ਹੋਹਿ ਬਾਲ ਵਰ ਦੀਨਾ ਜਗਤੇਸ ਹੈ।
ਸੋਈ ਵਰ ਦਾਨ ਪਰਫੁਲਤ ਮਹਾਨ ਭਯੋ, ਨਰ ਨਾਰ ਸਿੱਖ ਭਏ ਮਾਲਵੇ ਪ੍ਰਵੇਸ ਹੈ ॥੨੧॥

ਮਾਨੂ ਕੇ ਵਿਰਾਜੈ ਆਇ ਚੱਕਰ ਦਰਸ ਦੀਨਾ, ਤਖਤੂ ਪੁਰੇ ਖਿਰੇ ਆਨ ਗੁਰੂ ਭਗਵਾਨ ਹੈ।
ਨਾਨਕਸਰ ਸ਼ਨਾਨ ਕੀਆ ਜਾਰਕਨਿ ਦਾਨ ਦੀਆ, ਆਦਿ ਗੁਰੂ ਛੇਵੇਂ ਗੁਰੂ ਪਰਸੇ ਸਥਾਨ ਹੈ।
ਦੀਨੇ ਗੁਰਦੇਵ ਆਏ ਸਭ ਲੋਕ ਦਰਸਾਏ, ਤਖਤ ਮਲ ਸ਼ਮੀਰ ਲਖਮੀਰ ਕੁਰਬਾਨ ਹੈ।
ਸੇਵੈ ਗੁਰੂ ਭਾਉ ਕਰ ਰਾਇ ਜੋਧ ਪੋਤੇ ਵਰ, ਜੰਮ ਮਰ ਪੀਰ ਹਰ ਸੁਧਾ ਅਚਵਾਨ ਹੈ ॥੨੨॥

ਸੁਪਨੇ ਚੁਰਾਸੀ ਕਟੀ ਲਖਮੀਰ ਸਿੰਘ ਜੀ ਕੀ, ਰਾਜ ਦੇਣਾ ਚਾਹੇਂ ਮਾਮੇ ਲੈਣ ਨਹਿ ਪਾਸ ਹੈ।
ਪਰਮ ਸਿੰਘ ਧਰਮ ਸਿੰਘ ਰੂਪੇ ਕੇ ਸੁਤ ਦੋਏ, ਸ਼ਹੀਦਾਂ ਦੇ ਦਰਸ ਪਾਇ ਸੰਸਾ ਮਨ ਨਾਸ ਹੈ।
ਸਾਹਿਬਜ਼ਾਦੇ ਵਾਰ ਗੁਰੂ ਰਹੇ ਨਿਰਮੋਹ ਸਦਾ, ਲੀਕ ਕੱਢੇ ਹਰਖ ਨ ਸੋਗ ਮਿਟੇ ਤਾਸ ਹੈ।
ਸ਼ਕਤੀ ਅਨੰਤ ਧਾਰੀ ਪਰਗਟ ਨਾ ਦਿਖਾਰੀ, ਪਰ ਉਪਕਾਰੀ ਗੁਰੂ ਸਦਾ ਸੁਖ ਰਾਸ ਹੈ ॥੨੩॥

ਸਰਹਿੰਦ ਗੁਰੂ ਮਾਰੀ ਸੁਣ ਏਹ ਦਿਆਲ ਪੁਰੀ, ਰਾਖੋਂ ਨਿਜ ਧਾਮ ਆਯਾ ਦੀਨੇ ਬਖਸ਼ਾਵਨੇ।
ਗੁਰੂ ਕਹਾ ਉਜੜੇ ਸਰਹਿੰਦ ਜੋ ਸਰਾਪੀ ਭਾਰੀ, ਸੰਖ ਕੋ ਬਜਾਵੋ ਤੁਮ ਜਹਾਂ ਵਾਜ ਆਵਨੇ।
ਸੋਈ ਸੋਈ ਵਸ ਰਹੈ ਬਾਕੀ ਸੋ ਮੈਦਾਨ ਹੋਇ, ਦੋਖੀ ਪਾਪੀ ਮਰੇ ਹਲ ਫੇਰੇ ਸਭ ਜਾਵਨੇ।
ਸੁਣ ਦਿਆਲ ਪੁਰੀ ਕਰ ਬੰਦਨਾ ਕੋ ਧਾਮ ਆਯੋ, ਗੁਰੂ ਵਰ ਬਸੀ ਸੋਇ ਬਾਕੀ ਢਹੇ ਥਾਵਨੇ ॥੨੪॥

ਕੀਤਾ ਇਕਰਾਰ ਸੀ ਔਰੰਗੇ ਨੇ ਨ ਦੀਨੇ ਆਯੋ, ਸਤਿਗੁਰ ਦੀਨੇ ਆਇ ਵਾਰ ਪਰਵਾਰ ਹੈ।
ਭੇਟਾ ਨਿਤ ਪਾਸ ਆਵੈ ਘੋੜੇ ਸ਼ਸਤ੍ਰ ਅਰਪਾਵੈ, ਧਨ ਬਸਤਰ ਦੇ ਕਰ ਪਰਸਤੇ ਦੀਦਾਰ ਹੈ।
ਰਾਮ ਕੌਰ ਦੀਪ ਸਿੰਘ ਆਦਿ ਸਭ ਮਿਲੇ ਸਿੰਘ, ਸਤਿਗੁਰ ਦੀਨੇ ਸੁਣ ਆਏ ਬਹੁ ਸਾਰ ਹੈ।
ਨੌਕਰ ਬਿਸਾਲ ਰਾਖ ਜੰਗ ਹਿਤ ਗੁਰੂ ਬਾਛੇ, ਚਾਕਰ ਬੈਰਾੜ ਰਹੇ ਦਲ ਕੇ ਮਝਾਰ ਹੈ ॥੨੫॥

ਪੰਥ ਤਾਂਈਂ ਗੁਰੂ ਪੂਛੈ ਮਾਰਨਾ ਔਰੰਗਾ ਹਮ, ਜੰਗ ਕਰ ਮਾਰੈਂ ਕਿਧੌਂ ਚਿਠੀ ਭੇਜ ਮਾਰ ਹੈ।
ਤਬ ਸਿੰਘ ਬੋਲੇ ਸਭੁ ਮਿਠੇ ਸੇ ਜੇ ਵੈਰੀ ਮਰੇ, ਬਿਖ ਦੇਣੀ ਕਿਸ ਲਈ ਜਾਨੋ ਸੁਖ ਕਾਰ ਹੈ।
ਸੁਣ ਪ੍ਰਭੁ ਜੀਤ ਪੱਤਰ ਜ਼ਫ਼ਰ ਨਾਮਾ ਲਿਖ ਦੀਆ, ਅਨੰਦ ਪੁਰ ਚਮਕੌਰ ਜੰਗ ਕਰੀ ਕਾਰ ਹੈ।
ਝੂਠੀ ਜੇ ਸੁਗੰਦ ਤੇਰੀ ਝੂਠੇ ਇਕਰਾਰ ਸਭ, ਅੱਲਾ ਤੇ ਪੈਕੰਬਰ ਕਾ ਨਿਸਚਾ ਨ ਭਾਰ ਹੈ ॥੨੬॥

ਵਾਰ ਪਰਵਾਰ ਰੱਖੀ ਧਰਮ ਕੀ ਨੀਵ ਸਾਚੀ, ਝੂਠੀ ਸੌਂਹ ਤੇਰੀ ਪਰ ਨਹੀ ਇਤਬਾਰ ਹੈ।
ਚਾਲ੍ਹੀ ਸਿੰਘ ਭੂਖੇ ਲਰੇ ਖਾਨ ਤੇਰੇ ਨਾਹਿ ਅਰੇ, ਖੁਆਜਾ ਸੂਬਾ ਕੰਧ ਓਲ੍ਹੇ ਭਯਾ ਡਰ ਧਾਰ ਹੈ।
ਵਜੀਦਾ ਜੰਗ ਛੋਰ ਭੱਜਾ ਤੈਂ ਦਸ ਲੱਖ ਭੇਜਾ, ਇਕ ਤੋਂ ਮਰਾਏ ਸਭ ਗੁਰੂ ਕਰਤਾਰ ਹੈ।
ਚਾਰ ਸਾਹਿਬਜ਼ਾਦੇ ਲਗੇ ਧਰਮ ਕੀ ਰਾਖੀ ਹਿਤ,ਝੂਠਾ ਤੂੰ ਸੁਗੰਦ ਤੇਰੀ ਦੀਨ ਦਿਤਾ ਹਾਰ ਹੈ ॥੨੭॥

ਸੁਖਨ ਦੇ ਪਕਿਆਂ ਦੀ ਦਿੱਤੀਆਂ ਉਗਾਹੀਆਂ ਗੁਰੂ ਦਯਾ ਸਿੰਘ ਧਰਮ ਸਿੰਘ ਭੇਜੇ ਗੁਰ ਮੀਤ ਹੈ।
ਦੱਖਣ ਔਰੰਗਾਬਾਦ ਜਾਵੈ ਸ਼ਾਹ ਪਾਸ ਏਹ, ਮਾਰੈ ਤਤਕਾਲ ਤਿਸ ਐਸੀ ਲਿਖੀ ਰੀਤ ਹੈ।
ਦੀਨੇ ਸਿੰਘਾਂ ਧੀਰ ਦੀਆ ਲੋਹਗੜ੍ਹ ਕਿਲ੍ਹਾ ਭਾਖ, ਆਏ ਲੋਪੋ, ਪਤੋ, ਪੰਥ ਵਾਲੀ ਜੰਗ ਜੀਤ ਹੈ।
ਬੁਰਜ ਮੋਂ ਚਰਨ ਪਾਏ ਦਿਆਲ ਪੁਰ ਰਹੇ ਆਨ,ਜ਼ਫਰਨਾਮਾ ਭੇਜ ਗੁਰ ਅਨਦ ਸੁ ਚੀਤ ਹੈ ॥੨੮॥

ਰਖਵਾਲਾ ਪਿੰਡ ਆਏ ਜਲਾਲ ਪਿੰਡ ਡੇਰੇ ਲਾਏ, ਗੁਰੂ ਸਰ ਭਗਤੇ ਮੇ ਭੂਤਾਂ ਕੋ ਛੁਡਾਇਆ।
ਖੇਲਤੇ ਸ਼ਿਕਾਰ ਚਲੇ ਕਾਨਾ ਤੀਤ੍ਰ ਮਾਰ ਭਲੇ, ਗੰਡ ਕਾ ਸੋ ਥੇਹ ਫਿਰੇ ਸ੍ਰੀ ਗੁਰੂ ਭਾਇਆ।
ਬਾਂਦਰਾਂ ਕੇ ਪਿੰਡ ਆਏ ਬਰਗਾੜੀ ਡੇਰਾ ਲਾਏ, ਕਪੂਰੇ ਕਾ ਭਤੀਜਾ ਜੋ ਗੁਰੂ ਸ਼ਰਨਾਇਆ।
ਬਹਿ ਬਲ ਸਿਉ ਰਾਸੀ ਆਏ ਸੱਯਦ ਸ਼ਹੀਦ ਮਿਲ, ਗੁਰ ਸੰਗ ਹੋਯਾ ਮੋਖ ਸੁਖ ਫਲ ਪਾਇਆ ।੨੯।

ਸਿਖਾਂ ਨੇ ਨਿਉਂਦੇ ਖਾਏ ਪੀਲੂੰ ਸਿਖ ਭਾਉ ਦੀਏ, ਜੈਤੋ ਮੇ ਬਿਰਾਜੇ ਗੰਗ ਸਰ ਟਿੱਬੀ ਸਾਹਿ ਜੀ।
ਲੰਭ ਵਾਲੀ ਬਾਜੇ ਪਿੰਡ ਗਏ ਗੁਰਦੇਵ ਤਬ, ਸੰਗਤਿ ਨਿਹਾਲ ਕਰੀ ਕਰੈ ਗੁਰੂ ਵਾਹਿ ਜੀ।
ਕੋਟ ਕਪੂਰੇ ਆਏ ਗੁਰ ਜੰਗ ਹਿਤ ਕਿਲ੍ਹਾ ਮਾਂਗ,ਨਾਂਹ ਕਰੀ ਕਪੂਰੇ ਦਿਤਾ ਤੁਰਕਾਂ ਬਿਨਾਹਿ ਜੀ।
ਮਾਫੀ ਤਾਂ ਕਪੂਰੇ ਲਈ ਗੁਰੂ ਪਰਸੰਨ ਭਏ,ਭਤੀਜਾ ਤਿਸ ਸ਼ਰਣ ਆਯਾ ਰਾਜ ਦੀਆ ਤਾਹਿ ਜੀ।੩੦।

ਫਰੀਦ ਕੋਟ ਰਿਆਸਤ ਸੋ ਰਾਜ ਭਾਗ ਪਾਇਆ ਹੈ, ਛਿਨ ਮੇ ਨਿਹਾਲ ਕਰੇ ਸ਼ਰਣ ਜੋ ਆਏ ਹੈਂ ।
ਢਿਲਵੀਂ ਗੁਰੂ ਜੀ ਆਏ ਕੌਲ ਸੋਢੀ ਮਿਲਿਆ ਹੈ, ਸੇਤ ਪੁਸ਼ਾਕ ਦੀਨ ਸ੍ਰੀ ਗੁਰੂ ਪਾਏ ਹੈਂ ।
ਨੀਲ ਬਸਤਰ ਫਾਰੇ ਅਗਨ ਮੇ ਜਲਾਇ ਡਾਰੇ, ਤੁਰਕ ਪਠਾਣੀ ਅਮਲ ਰਾਜ ਕੋ ਹਟਾਏ ਹੈਂ ।
ਨੀਲੀ ਦਸਤਾਰ ਰਖੀ ਮਾਨ ਸਿੰਘ ਜਾਚ ਲੀਨ, ਕੌਤਕ ਅਨੇਕ ਕਰੈ ਸੋਢੀ ਮੁਰਝਾਏ ਹੈਂ ॥੩੧॥
ਨੌਕਰ ਬੈਰਾੜ ਰਹੇ ਪ੍ਰੇਮੀ ਸਿੰਘ ਦਲ ਸਾਰਾ, ਕੋਠਾ ਮਲੂਕਾ ਕੇ ਵਿਚਾਲੇ ਡੇਰਾ ਲਾਇਆ ।
ਦੀਵਾਨਾ ਹਠੀਆ ਆਇ ਗੁਰ ਕੀ ਸਮਾਧ ਲਗੀ, ਸਿੱਖ ਰੋਕੇ ਰੁਕਿਆ ਨ ਮਾਰ ਤਿਸ ਖਾਇਆ ।
ਕਪੂਰਾ ਸ਼ਰਨਾਇ ਆਯਾ ਸਤਿਗੁਰ ਦਯਾ ਕਰੀ, ਜੰਗ ਹਿਤ ਤਿਸ ਪਾਸੋਂ ਥਾਉਂ ਪੁਛਵਾਇਆ ।
ਖਿਦਰਾਣੇ ਢਾਬ ਕਹੀ ਖਾਨਾ ਨਰ ਸੰਗ ਦੀਆ,ਵਜੀਦਾ ਜੰਗ ਹਿਤ ਪੰਜਾਹ ਹਜ਼ਾਰ ਫੌਜ ਧਾਇਆ॥੩੨॥
ਰਾਮੇਆਣੇ ਗੁਰੂ ਆਏ ਡੇਲੇ ਝੋਲੀ ਤੋਂ ਗਿਰਾਏ, ਕਛੁ ਤਿਸ ਰਾਖ ਲੀਨੇ ਕਾਲ ਨ ਗਵਾਇਆ ।
ਮਾਝੇ ਦੇ ਲੋਕ ਆਏ ਬਿਦਾਵਾ ਲਿਖ ਦੇ ਧਾਏ, ਚਾਲ੍ਹੀ ਸਿੰਘ ਮਾਈ ਭਾਗੋ ਸਾਬਤ ਰਹਾਇਆ ।
ਖਾਨਾ ਪਾਨੀ ਮੁਲ ਦੇਹਿ ਪਤਲਾ ਪਾਨੀ ਤੋਂ ਭਯਾ,ਬਿੜਗਾਂ ਦੇ ਆਫਰ ਮਰੇ ਹਾਜ਼ਮਾ ਗਵਾਇਆ ।
ਖਿਦਰਾਣੇ ਤਾਲ ਆਏ ਜਲ ਇਸ ਜਗ੍ਹਾ ਨਹੀਂ, ਸਵਾ ਕੋਹ ਅਗੇ ਢਾਬ ਡੇਰਾ ਲਖ ਲਾਇਆ ॥੩੩॥
ਢਾਬ ਤੋਂ ਅਗੇਰੇ ਆਇ ਟਿੱਬੀ ਸਾਹਿਬ ਥਾਨ ਉਚਾ, ਮੋਰਚੇ ਲਗਾਏ ਥਿਰੇ ਜੰਗ ਹਿਤ ਭਾਏ ਹੈਂ ।
ਪਾਨੀ ਥਾਨ ਸਾਂਭ ਲੀਨ ਦੁਸ਼ਟਾਂ ਉਡੀਕ ਰਹੇ, ਤਿਖੇ ਤਿਖੇ ਤੀਰ ਦੇਵੈਂ ਤਨ ਤਿਨ ਲਾਏ ਹੈਂ ।
ਮਾਝੇ ਨੇ ਬਿਦਾਵਾ ਦੀਆ ਚਾਲ੍ਹੀ ਸਿੰਘ ਸ਼ਰਣ ਆਏ, ਖਿਦਰਾਣੇ ਢਾਬ ਰੋਕ ਰਹੇ ਜੰਗ ਚਾਏ ਹੈਂ ।
ਵਜੀਦਾ ਕਪੂਰਾ ਮਿਲੇ ਤੁਰਕਨਿ ਕਤੂਰਾ ਹੋਇ, ਸਾਰੀ ਫੌਜ ਸੰਗ ਪਾਪੀ ਪਹੁੰਚੇ ਉਤਲਾਏ ਹੈਂ ॥੩੪॥
ਚਾਲ੍ਹੀ ਸਿੰਘਾਂ ਜੰਗ ਕੀਆ ਮਾਈ ਭਾਗੋ ਲੜ ਰਹੀ, ਤੁਰਕਨਿ ਨਿਬੇੜੀ ਫੌਜ ਹਲਾ ਬੋਲ ਬੋਲ ਕੇ ।
ਜਾਨਾਂ ਤੋੜ ਤੋੜ ਲੜੇ ਸੀਸ ਗੁਰ ਭੇਟ ਕਰੇ, ਹੋ ਗਏ ਸ਼ਹੀਦ ਹੈਂ ਹਜ਼ਾਰਾਂ ਝਕ ਝੋਲ ਕੇ ।
ਸਤਿਗੁਰ ਜੰਗ ਵੇਖ ਤੀਰ ਤੀਖੇ ਤੀਖੇ ਛੋਰੇ, ਤੁਰਕ ਨਿਬੇੜੇ ਬਹੁ ਮਾਟੀ ਰੋਲ ਰੋਲ ਕੇ ।
ਦੋਹਿਤਾ ਵਜੀਦੇ ਮਰਾ ਭਾਣਜੇ ਪ੍ਰਾਨ ਹਰਾ, ਆਣ ਤ੍ਰਿਖਾ ਜੋਰ ਕਰਾ ਪਾਨੀ ਚਾਹੇ ਹੋਲ ਕੇ ॥੩੫॥
ਵਜੀਦੇ ਕੋ ਕਾਇਰ ਜਾਣ ਭਜ ਚਮਕੌਰੋਂ ਗਿਆ, ਗੁਰੂ ਨਹਿ ਪਾਪੀ ਮਾਰਾ ਤਾਂਤੇ ਨਿਜ ਤੀਰ ਤੇ ।
ਮੌਤ ਬੰਦੇ ਹਥੋਂ ਹੋਣੀ ਅੱਗ ਵਿਚ ਸਾੜਨਾ ਹੈ, ਸਿਆਣ ਤੀਰ ਗੁਰੂ ਜੀ ਕੇ ਡਰਿਆ ਅਧੀਰ ਤੇ ।
ਸੂਬਾ ਤੀਰ ਕੋਲੋਂ ਡਰੇ ਭਜਣੇ ਦੀ ਬਿਓਂਤ ਕਰੇ, ਕਪੂਰੇ ਸੇ ਪਾਨੀ ਮਾਂਗੇ ਮਨ ਤਨ ਪੀਰ ਤੇ ।
ਸਤਿਗੁਰ ਤੁਰ ਪਏ ਟਿੱਬੀ ਸਾਹਿਬ ਤੋਂ ਅਏ, ਗੋਲੀ ਤੀਰ ਬਰਖਏ ਗਹਿਰ ਗੰਭੀਰ ਤੇ ॥੩੬॥
ਗੁਰੂ ਦਲ ਸੰਗ ਆਏ ਤਿਖੇ ਤੀਰ ਗੋਲੀ ਲਾਏ, ਭਜਿਆ ਵਜੀਦਾ ਪੇਖ ਸਤਿਗੁਰ ਆਂਵਦੇ ।
ਮੁਖ ਸੂਕ ਸੂਕ ਜਾਏ ਫਟੜ ਨਾ ਸਾਂਭੇ ਕਿਸੇ, ਕਈ ਹਜ਼ਾਰ ਮਰੇ ਭਜੇ ਹਾਰ ਖਾਇ ਜਾਂਵਦੇ ।
ਪਿੱਠ ਦੇਇ ਭਾਜੇ ਜੰਗ ਕਾਇਰ ਗੁਰਾਂ ਨੇ ਜਾਣੇ, ਮਗਰ ਨ ਧਾਵਾ ਕੀਆ ਆਪੇ ਦੁਖ ਪਾਂਵਦੇ ।
ਜੰਗ ਜੀਤ ਗੁਰੂ ਭਈ ਜੈ ਜੈ ਕਾਰ ਦੇਵ ਕਰੈ, ਫੂਲ ਬਰਸਾਵੈ ਆਇ ਗੁਰ ਦਰਸਾਂਵਦੇ ॥੩੭॥
ਚਾਲ੍ਹੀ ਸਿੰਘ ਆਨ ਦੇਖੇ ਸ੍ਰੀ ਦਸਮੇਸ਼ ਜੀ ਨੇ, ਭਏ ਪ੍ਰਸੰਨ ਗੁਰ ਕਰੀ ਜੰਗ ਕਾਰ ਤੇ ।
ਆਪਣੇ ਰੁਮਾਲ ਸੰਗ ਸਿੰਘ ਜਹਾਂ ਖੇਤ ਪਰੇ, ਜਾਇਕੇ ਬਿਲੋਕ ਮੁਖ ਧੂੜ ਕੋ ਉਤਾਰਤੇ ।
ਜੈਸਾ ਜੈਸਾ ਜੰਗ ਕੀਆ ਦੁਸ਼ਟ ਬਹੁਤ ਮਾਰੇ, ਤੈਸਾ ਵਰ ਦਾਨ ਦੀਆ ਗੋਦੀ ਸੀਸ ਡਾਰਤੇ ।
ਪੰਜ ਹਜ਼ਾਰੀ ਦਸ ਹਜ਼ਾਰੀ ਆਦਿ ਬਖਸ਼ੀਸ਼ ਦਈ,ਮਾਈ ਭਾਗੋ ਤਾਰੀ ਪੇਖ ਜੰਗ ਘਾਵ ਟਾਰਤੇ ॥੩੮॥

ਪੇਖ ਸਾਰੇ ਸਿੰਘਾਂ ਤਾਂਈਂ ਮਹਾਂ ਸਿੰਘ ਪਾਸ ਆਏ, ਗੋਦ ਮੇ ਉਠਾਇ ਮੁਖ ਸਤਿਗੁਰ ਪੋਛਤੇ ।
ਪ੍ਰਾਣ ਅਜੇ ਤਨ ਰਹੇ ਨੈਨ ਖੋਲ੍ਹ ਗੁਰ ਲਹੇ, ਹੋਯਾ ਗਦ ਗਦ ਪੇਖ ਸਤਿਗੁਰ ਹੋਛਤੇ ।
ਵਰ ਮਾਂਗ ਗੁਰੂ ਕਹਾ ਚਾਰ ਜੁਗ ਆਯੂ ਕਰੈ, ਪ੍ਰਿਥੀ ਰਾਜ ਚੇਵ ਰਾਜ ਮਾਂਗੋਂ ਜੋਈ ਮੋਛਤੇ ।
ਭਾਈ ਮਹਾਂ ਸਿੰਘ ਟੂਟੀ ਗੰਢੋ ਸਿਖੀ ਇਹੁ ਚਾਹਾ, ਕਾਗਜ਼ ਬੇਦਾਵਾ ਫਾੜ ਸਤਿਗੁਰ ਖੋਛਤੇ ।।੩੯।।

ਧੰਨ ਸਿਖੀ ਰਾਖ ਲਈ ਮਹਾਂ ਸਿੰਘ ਮਾਝੇ ਵੀਚ, ਪਰ ਉਪਕਾਰੀ ਆਏ ਮਿਲੇ ਗੁਰੂ ਜੋਤਿ ਮੈਂ ।
ਦਰਸ ਗੁਰੂ ਕੇ ਪਾਏ ਚਰਨਾਂ ਮੇ ਸੀਸ ਰਖ, ਦੇਹ ਤਿਆਗ ਸਚਖੰਡ ਮਿਲੇ ਓਤਿ ਪੋਤਿ ਮੈਂ ।
ਚਾਲ੍ਹੀ ਸਿੰਘਾਂ ਤਨ ਦਾਹੇ ਗੁਰੂ ਮੁਖ ਤੇ ਸਲਾਹੇ, ਗੁਰ ਸਿੱਖੀ ਟੁਟੀ ਗੰਢੀ ਭਏ ਜਗ ਦੋਤਿ ਮੈਂ ।
ਮੁਕਤ ਸ੍ਰੋਵਰ ਰਚਾ ਚਾਲ੍ਹੀ ਇਹੁ ਮੁਕਤੇ ਹੈਂ, ਜੋ ਨ੍ਹਾਵੇ ਕੁਲ ਤਾਰੇ ਕਲ ਮਲ ਖੋਤਿ ਮੈਂ ।।੪੦।।

ਤੁਰਕਾਂ ਕਪੂਰਾ ਮਾਰ ਈਸੇ ਖਾਂ ਕੀਆ ਖੁਆਰ, ਗੁਰ ਤੋਂ ਬੇਮੁਖਾਂ ਹਾਰ ਭਈ ਜਗ ਜਾਨੀਏ ।
ਭਤੀਜੇ ਤਿਸ ਰਾਜ ਪਾਯੋ ਗੁਰੂ ਸ਼ਰਨ ਜੋ ਆਯੋ, ਫਰੀਦ ਕੋਟ ਰਿਆਸਤ ਮੇ ਰਾਜ ਸੁਖ ਮਾਨੀਏ ।
ਹਰੀ ਕੇ ਸਰਾਇ ਆਏ ਗੁਰੂ ਦਲ ਸੰਗ ਭਾਏ, ਪੰਜ ਹਜ਼ਾਰ ਛੇ ਵੀਹਾਂ ਸਾਲ ਆਯੂ ਠਾਨੀਏ ।
ਸਾਧ ਗੁਰ ਸਿਖ ਭਯਾ ਦਰਸ਼ਨ ਅਨੰਦ ਥੀਆ, ਨੌ ਥੇਹ ਆਨ ਗੁਰੂ ਟਿਕੇ ਗੁਰ ਖਾਨੀਏ ।।੪੧।।

ਫੱਤੇ ਸੰਮੂ ਫੇਰਾ ਪਾਏ ਲੁੰਙੀ ਖੇਸ ਲੈ ਭਾਏ, ਹਰੀ ਕੇ ਨ ਪਹਿਰਾ ਦੇਇ ਭਏ ਮਦ ਪਾਨੀਏ ।
ਡੋਗਰਾਂ ਨੇ ਪਹਿਰਾ ਦੀਆ ਦੇਸ ਬਖਸ਼ੀਸ਼ ਕੀਆ, ਨੈ ਕੰਢੇ ਮਾਲਕੀ ਕੋ ਕਰੋ ਸੁਖ ਠਾਨੀਏ ।
ਤਿਤਰ ਸ਼ਿਕਾਰ ਕਰੇ ਵਜੀਦ ਪੁਰ ਡੇਰਾ ਲਾਇ, ਸੰਗਤਿ ਅਨੰਤ ਮਿਲੀ ਭੇਟਾ ਧਰੀ ਆਨੀਏ ।
ਦਿਸਦਾ ਕਸੂਰ ਤਹਾਂ ਤਕ ਲੋਂ ਸ਼ਿਕਾਰ ਗਏ, ਲੁਟੇਂਗੇ ਸਿੰਘ ਏਹ ਕਹੀ ਹੈ ਗੁਰ ਬਾਨੀਏ ।।੪੨।।

ਪਾਛੇ ਗੁਰਦੇਵ ਮੁਰੇ ਸਤਿਲੁਜ ਸੈਰ ਕਰੇ, ਤਿੱਤਰ ਸ਼ਿਕਾਰ ਮਾਰ ਕੀਤਾ ਕਲਿਆਨ ਹੈ ।
ਦਾਨ ਸਿੰਘ ਵਾਲੇ ਆਏ ਅੰਮ੍ਰਿਤ ਪ੍ਰਚਾਰ ਕੀਆ, ਹਜ਼ਾਰਾਂ ਹੀ ਸਿੰਘ ਥੀਏ ਜਾਵਾਂ ਕੁਰਬਾਨ ਹੈ ।
ਘੋਗੜ ਕੋ ਤੀਰ ਲਾਇ ਕਰ ਕਲਿਆਨ ਦੀਆ, ਭੂਮੀਆਂ ਨੇ ਪਾਪ ਕਰ ਪਾਈ ਦੇਹ ਆਨ ਹੈ ।
ਥੇਹੜੀ ਮੇ ਚਰਨ ਪਾਏ ਢਾਲੇ ਜੰਡਾਂ ਪੈ ਸੁਹਾਏ, ਹੁਕਮ ਨਾਥ ਜੋਗੀ ਮਿਲ ਸਿੱਖੀ ਰਸ ਮਾਨ ਹੈ ।।੪੩।।

ਗੋਰ ਕੋ ਸਲਾਹਿ ਕਰ ਖਾਲਸੇ ਬਿਬੇਕ ਲੀਆ, ਭੂੰਦੜ ਦੀਵਾਨਾ ਮਿਲ ਗੁਰੂ ਕੋ ਧਿਆਇਆ ।
ਕਾਲ ਝਿਰਾਣੀ ਕਾਕ ਮਾਰਾ ਜਨਮਾ ਕੋ ਲੇਖ ਫਾਰਾ, ਸਰਪ ਮੁਕਤ ਕੀਆ ਇਮ ਗੁਰ ਭਾਇਆ ।
ਗੁਰੂ ਸਰ ਡੇਰਾ ਲਾਇ ਵਹਿਮੀ ਫਕੀਰ ਤਾਰਾ, ਅੰਮ੍ਰਿਤ ਦੇਇ ਅਜਮੇਰ ਸਿੰਘ ਗਾਇਆ ।
ਬੈਰਾੜਾਂ ਨੇ ਤਲਬ ਮੰਗੀ ਬਾਗ ਘੋੜੇ ਆਨ ਗਹੀ, ਗੜ੍ਹੇ ਬਰਸਾਏ ਪੇਖ ਗਏ ਦੂਰ ਧਾਇਆ ।।੪੪।।

ਖੱਚਰ ਰੁਪਈਆਂ ਆਈ ਬੈਰਾੜਾਂ ਕੋ ਲੈ ਬਿਠਾਈ, ਸਤਿਗੁਰ ਦੇਣ ਲਗੇ ਤਲਬ ਸੋ ਢਾਲ ਤੇ ।
ਪੂਛਤ ਬੈਰਾੜਾਂ ਸੰਗ ਰੁਪਈਏ ਕਿ ਸਿਖੀ ਲੈਣੀ, ਦੋਹਾਂ ਵਿਚੋਂ ਲਵੋ ਜੋਊ ਰੁਚੀ ਚਿਤ ਨਾਲ ਤੇ ।
ਲਾਲਚ ਬੈਰਾੜਾਂ ਕਰਾ ਸਿਖ ਤਾਂ ਅਗੇ ਹੀ ਅਸੀਂ, ਮਾਇਆ ਕੋ ਦੇਵੋ ਭੁਖ ਮਿਟੇ ਤਤਕਾਲ ਤੇ ।
ਸੁਣ ਗੁਰ ਮਾਯਾ ਦਈ ਲਾਲਚ ਸਭੀ ਨੇ ਲਈ, ਸਿੱਖੀ ਵੇਚ ਮੂਲ ਦਈ ਮੋਹ ਫਸੇ ਜਾਲਤੇ ।।੪੫।।
ਦਾਨ ਸਿੰਘ ਪਾਸ ਆਏ ਰੁਪਈਏ ਕਿ ਸਿਖੀ ਗਾਈ, ਸੁਣ ਹਥ ਜੋੜੇ ਪ੍ਰਭੂ ਸਿਖੀ ਮੋਹਿ ਦੀਜੀਐ ।
ਗੁਰ ਕਹਾ ਭਰਾਵਾਂ ਸੰਗ ਤਿਆਗ ਨ ਤੂੰ ਮਾਯਾ ਮੰਗ, ਸੁਣ ਗੁਰ ਪਾਦ ਗਹੇ ਦਾਨੇ ਰਸ ਭੀਜੀਐ ।
ਗੁਰੂ ਪ੍ਰਸੰਨ ਭਏ ਲੋਭ ਮਾਯਾ ਤਿਆਗ ਦੀਆ, ਜਗਤ ਜੂਠ ਤਿਆਗੋ ਸੁਣ ਮਾਨੀ ਸੁਖ ਜੀਜੀਐ ।
ਕੇਸ ਸੀਸ ਰਾਖੋ ਦਾਨੇ ਸੁਣ ਤਿਨ ਬਿਨੈ ਕਰੀ, ਕਿਸ ਹਿਤ ਕੇਸ ਕੋ ਰਖਾਵੋਂ ਜੀ ਭਨੀਜੀਐ ।।੪੬।।

ਗੁਰ ਕਹਾ ਨਰਕ ਤੇ ਧੂਹ ਕਾਢੇ ਕੇਸ ਦੇਖ, ਕਹੇ ਦਾਨਾ ਦਾੜ੍ਹਾ ਮੋਹਿ ਫੜਕੇ ਕਢਾਵਨਾ।
ਸੁਣ ਗੁਰ ਹਸੈ ਬਹੁ ਕੇਸ ਰਖਵਾਏ ਤਿਸ, ਤਮਾਖੂ ਤੇ ਬਚਾਇ ਕਰੀ ਸਿਖਿਆ ਸਿਖਾਵਨਾ।
ਅੰਮ੍ਰਿਤ ਛਕਾਇ ਦੀਆ ਦਾਨ ਸਿੰਘ ਨਾਮੁ ਥੀਆ, ਸਣੇ ਪਰਵਾਰ ਸੁਧਾ ਕੀਆ ਅਚਵਾਵਨਾ।
ਲੋਭ ਨ ਤਲਬ ਕੀਆ ਸਿਖੀ ਭਾਵ ਰਾਖ ਲੀਆ, ਸੀਸ ਭੇਟ ਗੁਰਾਂ ਦੀਆ ਨਾਮੁ ਰਸ ਪਾਵਨਾ ॥੪੭॥

ਸ੍ਰੀ ਗੁਰੂ ਵਾਕ ਕਹੇ ਮਾਲਵੇ ਦੀ ਰੱਖ ਲੀਨੀ, ਦਾਨ ਸਿੰਘ ਦਾਨ ਪਾਯੋ ਸਿਖੀ ਕੋ ਰਖਾਵਨਾ।
ਮਾਝੇ ਦੀ ਮਹਾਂ ਸਿੰਘ ਟੁਟੀ ਗੰਢੀ ਫੇਰ ਸਿਖੀ, ਸੀਸ ਲਾਇ ਗੁਰੂ ਹਿਤ ਧਰਮ ਕਮਾਵਨਾ।
ਰੰਗੀ ਸਿੰਘ ਘੁੰਮੀ ਸਿੰਘ ਅੰਮ੍ਰਿਤ ਪਾਨ ਕੀਆ, ਗੁਰੂ ਸਰ ਮਾਹਿ ਕੀਆ ਕੌਤਕ ਸੁਹਾਵਨਾ।
ਲਖੀ ਜੰਗਲ ਡੇਰੇ ਲਾਏ ਸੰਗਤਿ ਦਰਸ ਪਾਏ, ਸ਼ਬਦੁ ਸੁਨਾਏ ਗੁਰ ਬਿਰਹੋਂ ਨਸਾਵਨਾ ॥੪੮॥

ਬਬੀਹੇ ਪਿੰਡ ਦੂਧ ਪੀਆ ਘੁਦਾ ਸੁੱਖੂ ਬੁਧੂ ਆਏ,ਕਚੇ ਕੋਠੇ ਜਾਨੀ ਵਸੇ ਦਿਵਾਨਿਆਂ ਸੁਨਾਇਆ।
ਜੱਸੀ ਬਗ ਸਰ ਆਏ ਘੋੜੇ ਸਣੇ ਤਰ ਜਾਏ, ਪੁਰਬੀ ਸ਼ਨਾਨ ਕਰੇ ਕੌਤਕ ਰਚਾਇਆ।
ਗੁੜ ਵਰਤਾਯਾ ਬਹੁ ਸੰਗਤਿ ਨੇ ਰੱਜ ਪਾਯਾ, ਜੱਸੀ ਆਇ ਚਲੇ ਗੁੜ ਖਾਇ ਚਲੇ ਗਾਇਆ।
ਪੱਕੇ ਪਿੰਡ ਚਰਨ ਪਾਇ ਡੱਲਾ ਰਾਇ ਲੈਣ ਆਯਾ, ਸਾਬੋ ਤਲਵੰਡੀ ਗਏ ਡੇਰਾ ਗੁਰ ਲਾਇਆ।੪੯।

ਰਫਲ ਦੁਨਾਲੀ ਆਈ ਗੁਰੂ ਪਰਖਾਈ ਤਬ, ਡੱਲਾ ਸਣੇ ਭਾਈ ਡਰ ਰਿਹਾ ਮਨ ਧਾਰ ਹੈ।
ਰੰਘਰੇਟੇ ਗੁਰ ਬੇਟੇ ਬੀਰ ਸਿੰਘ ਧੀਰ ਸਿੰਘ, ਛਾਤੀ ਤਾਣ ਰਹੇ ਹਥ ਫੜੀ ਦਸਤਾਰ ਹੈ।
ਡੱਲਾ ਬਹੁ ਸੇਵ ਕਰੇ ਬਰਖਾ ਕੋ ਮਾਂਗੈ ਬਹੁ, ਸਤਿਗੁਰੂ ਬਹੁ ਵਾਰੀ ਮੇਘ ਬਰਸਾਰ ਹੈ।
ਸਣੇ ਪਰਵਾਰ ਡਲੇ ਅੰਮ੍ਰਿਤ ਪਾਨ ਕੀਆ, ਡੱਲ ਸਿੰਘ ਭਯੋ ਪਾਇ ਗੁਰੂ ਦਰਬਾਰ ਹੈ ॥੫੦॥

ਦਯਾ ਸਿੰਘ ਦੱਖਣ ਮੇਂ ਔਰੰਗੇ ਨੂੰ ਮਿਲਣ ਚਾਹੇ, ਹੋਇ ਨਹਿ ਮੇਲ ਗੁਰ ਪਾਸ ਖਤ ਆਇਆ।
ਪੜ੍ਹ ਗੁਰ ਧੀਰ ਦੀਨ ਕਾਰਜ ਸੋ ਆਪ ਕਰੈਂ, ਪੜ੍ਹਦਾ ਨਿਮਾਜ਼ ਮੱਕੇ ਪਾਤਸ਼ਾਹਿ ਜਾਇਆ।
ਸ੍ਰੀ ਦਸਮੇਸ਼ ਪ੍ਰਭੁ ਦੂਸਰਾ ਸਰੂਪ ਧਰ, ਮੱਕੇ ਮੇਂ ਔਰੰਗਾ ਫੜ ਅਗੇ ਚਲੇ ਲਾਇਆ।
ਡਰ ਬਹੁ ਸ਼ਾਹ ਗਿਆ ਬਿਨੈ ਗੁਰੂ ਅਗੇ ਕਰੈ, ਰਾਖ ਲੇਹੁ ਮੋਹਿ ਤਾਂਈਂ ਤੁਮ ਬਲੀ ਰਾਇਆ ॥੫੧॥

ਗੁਰ ਕਿਹਾ ਕੌਨ ਅਬ ਸਮਾ ਤੇਰੇ ਰਾਖਨੇ ਕਾ, ਮਰ ਦੁਖ ਭੋਗ ਸਭ ਦੋਜਖ ਮੇਂ ਜਾਇਕੇ।
ਕਪੀਰਾ ਸ਼ਸਤ੍ਰ ਦੀਆ ਗੁਰੂ ਸ਼ਾਹ ਤਾਂਈਂ ਤਬ, ਮਾਰਨਾ ਸੀ ਏਸ ਸਾਥ ਜਾਹ ਪਾਪੀ ਧਾਇਕੇ।
ਦਯਾ ਸਿੰਘ ਛੇ ਮਾਹਿ ਰਿਹਾ ਸ਼ਾਹਿ ਮਿਲਣੇ ਤੋਂ, ਲੈ ਜ਼ਫਰ ਨਾਮਾ ਪੜ ਮਰ ਪਛੁਤਾਇ ਕੇ।
ਸੁਣ ਗੁਰ ਪਾਸੋਂ ਸ਼ਾਹਿ ਛੂਟ ਧਰ ਤ੍ਰਾਸ ਚਲਾ, ਔਰੰਗਾਬਾਦ ਆਇ ਲੀਆ ਸਿੰਘ ਕੋ ਬੁਲਾਇ ਕੇ।੫੨।

ਭਾਈ ਦਯਾ ਸਿੰਘ ਸ਼ਾਹ ਸੰਗ ਤਬ ਮੇਲ ਭਯੋ, ਕਰਾਮਾਤ ਕੂਕਰਾਂ ਮੇ ਗੁਰੂ ਦਰਬਾਰ ਕੇ।
ਖਾਲਸਾ ਬਿਸਾਲ ਭਯੋ ਜੁਲਮ ਮਿਟਾਨ ਹਿਤ, ਸ਼ਸਤ੍ਰ ਕਪੀਰਾ ਗੁਰ ਮਾਗੈ ਦੇਹੁ ਸਾਰ ਕੇ।
ਜ਼ਫਰ ਨਾਮਾ ਪੜ੍ਹ ਲੀਨ ਮੂਰਛਾ ਔਰੰਗੇ ਆਈ, ਰਿਹਾ ਪਛੁਤਾਈ ਅਣ ਪਚੀ ਰੋਗ ਧਾਰ ਕੇ।
ਵਿਸਟਾ ਹੋ ਮੁਖ ਰਾਹ ਆਵੈ ਏਹੁ ਰੋਗ ਭਯਾ, ਸਾਸ ਨਹਿ ਨਿਕਲੇ ਹੈ ਦੋਜਕ ਕੀ ਮਾਰ ਕੇ ॥੫੩॥
ਜੇਬ ਨਿਸ਼ਾ ਵਾਹਿਗੁਰੂ ਕੀ ਫਤੇ ਹੁਕਮ ਸਤ, ਲਿਖ਼ਿਆ ਔਰੰਗੇ ਮਨ ਸ਼ਰਾ ਮੇ ਬੰਧਾਇਆ।
ਦੋਜ਼ਕ ਕੀ ਆਗ ਸਾੜੇ ਮੁਖੋਂ ਸ਼ਾਹ ਇਉਂ ਪੁਕਾਰੇ, ਭਾਈ ਦਯਾ ਸਿੰਘ ਤੁਰੇ ਕਾਜ ਕਰਵਾਇਆ।
ਸ਼ਾਹ ਪੇਟ ਸੋਜ ਭਈ ਆਂਦਰਾਂ ਨਿਕਾਸ ਦਈ, ਅਹਿਮਦ ਗੜ੍ਹ ਮੋਯਾ ਪਾਪੀ ਦੁਖ਼ ਪਾਇਆ।
ਔਰੰਗਾ ਬਾਦ ਕਬਰ ਮੇ ਦੱਬਕੇ ਤੁਰਕ ਆਏ, ਤੁਰਕਾਂ ਦੀ ਬੰਸ ਰਾਜ ਏਸ ਹਥੋਂ ਜਾਇਆ ॥੫੪॥

ਤਾਰਾ ਆਜ਼ਮ ਗੱਦੀ ਪਾਈ ਬਹਾਦਰ ਸੋ ਖ਼ਾਲੀ ਰਿਹਾ, ਦੋਜ਼ਕ ਔਰੰਗਾ ਪਿਆ ਅਗਨੀ ਤਪਾਇਆ।
ਵਿਸ਼ਟਾ ਕੋ ਕੀਟ ਵਾਰ ਵਾਰ ਬਣੇ ਜ਼ਾਲਮ ਸੋ, ਗੁਰ ਸੰਤ ਦੋਖੀ ਪਾਪੀ ਗਰੀਬਾਂ ਕੋ ਸੰਤਾਇਆ।
ਸ੍ਰੀ ਦਸਮੇਸ਼ ਗੁਰੂ ਜ਼ਫਰ ਨਾਮਾ ਭੇਜ ਕਰ, ਮਾਰਿਆ ਨੌਰੰਗਾ ਕਰ ਝੂਠਾ ਬਹੁ ਭਾਇਆ।
ਭਾਈ ਦਯਾ ਸਿੰਘ ਜੀ ਧਰਮ ਸਿੰਘ ਸੂਰਬੀਰ, ਆਣ ਮਿਲੇ ਗੁਰੂ ਉਚ ਫਤੇ ਕੋ ਗਜਾਇਆ ॥੫੫॥

ਸਤਾਰਾਂ ਸੌ ਬਾਹਟੇ ਵਿਚ ਮਰਿਆ ਨੌਰੰਗਾ ਦੋਖੀ, ਦਯਾ ਸਿੰਘ ਭਾਈ ਸਭ ਸਿੰਘਾਂ ਕੋ ਸੁਣਾਇਆ।
ਮਾਲਵੇ ਦੇ ਵਿਚ ਸੁਣੇ ਗੁਰੂ ਦਸਮੇਸ਼ ਆਏ, ਦਿੱਲੀ ਵਿਚੋਂ ਮਾਤ ਆਈ ਦੋਵੇਂ ਦਰਸਾਇਆ।
ਦਮਦਮੇ ਥਾਨ ਗੁਰੂ ਦਰਸ਼ਨ ਦੇ ਰਹੇ, ਸੁੰਦਰੀ ਸਾਹਿਬ ਕੌਰ ਸੀਸ ਕੋ ਨਿਵਾਇਆ।
ਭਰਿਆ ਦੀਵਾਨ ਮਾਤਾ ਦੋਵੇਂ ਹੱਥ ਜੋੜ ਖੜੀਂ, ਚਾਰੋ ਸੁਤ ਮਾਤ ਵੱਡੀ ਦੇਹੁ ਜੀ ਦਿਖਾਇਆ ॥੫੬॥

ਸ੍ਰੀ ਦਸਮੇਸ਼ ਮੋਹ ਕੱਟਦੇ ਕਲੇਸ਼ ਬੋਲੇ, ਮਾਤਾ ਗੁਜਰੀ ਧਰਮ ਹਿਤ ਸੀਸ ਕੋ ਲਗਾਇਆ।
ਚਾਰੇ ਸੁਤ ਦੇਸ ਹਿਤ ਧਰਮ ਦੀ ਰਖਿਆ ਕੋ, ਭਏ ਹੈਂ ਸ਼ਹੀਦ ਸਦਾ ਅਮਰ ਰਖਾਇਆ।
ਲੱਖਾਂ ਹੀ ਹਜ਼ਾਰ ਸਿੱਖ ਖਾਲਸਾ ਸਪੂਤ ਤੇਰੇ, ਸਾਹਿਬ ਕੌਰ ਝੋਲੀ ਪਾਇ ਸ਼ਾਂਤਿ ਉਪਜਾਇਆ।
ਸੁੰਦਰੀ ਕੋ ਨਾਮੁ ਰਸ ਧੀਰਜ ਗੁਰਾਂ ਨੇ ਦਈ, ਪ੍ਰੇਮ ਅਭਿਆਸੁ ਸਦਾ ਲੇਹੁ ਚਿਤ ਲਾਇਆ ॥੫੭॥

ਅੰਮ੍ਰਿਤ ਛਕਾਵੈ ਬਹੁ ਹਜ਼ਾਰਾਂ ਨਵੇਂ ਸਿੰਘ ਸਜੇ, ਗੁਰੂ ਸਰ ਤਾਲ ਵਿਚ ਅੰਮ੍ਰਿਤ ਪੁਆਂਵਦੇ।
ਲਿਖਣਾ ਅਨੇਕ ਘੜੇ ਦੂਰ ਦੂਰ ਗੇਰੀ ਜਾਹਿ, ਹੋਵਹਿ ਲਿਖਾਰੀ ਸਿੰਘ ਏਥੇ ਬਹੁ ਆਂਵਦੇ।
ਲਿਖਣਸਰ ਨਾਮੁ ਧਰ ਕੌਤਕ ਅਨੇਕ ਕਰੇ, ਅੱਕ ਕਾਹੀ ਥਾਨ ਗੇਹੂੰ ਅੰਬ ਫੁਰਮਾਂਵਦੇ।
ਰੇਤ ਟਿੱਬੇ ਤਾਂਈਂ ਨਹਿਰਾਂ ਪਾਣੀ ਬਹੁ ਆਇ ਰਿਹਾ,ਮੰਨੇ ਨਹਿ ਲੋਕ ਭਾਗ ਲਾਹਾ ਨਹਿ ਪਾਂਵਦੇ॥੫੮॥

ਵਾਕ ਫਲੇ ਸ੍ਰੀ ਦਸਮੇਸ਼ ਗੁਰਦੇਵ ਜੀ ਕੇ, ਅਜ ਅੰਬ ਕਣਕ ਪਾਣੀ ਨਹਿਰਾਂ ਫਿਰੰਤ ਹੈ।
ਧੀਰ ਮਲ ਪਾਸ ਪੰਜ ਸਿੰਘ ਭੇਜੇ ਗੁਰੂ ਜੀ ਨੇ, 'ਗ੍ਰੰਥ ਸਾਹਿਬ' ਦੇਹੁ ਕਰੈਂ ਪਾਠ ਆਦਿ ਅੰਤ ਹੈ।
ਨਾਂਵੇ ਗੁਰਬਾਣੀ ਚਾੜ੍ਹੈਂ ਫਿਰ ਤੋਹਿ ਮੋੜ ਦੇਹਿੰ, ਸੁਣ ਧੀਰ ਮਲ ਮਨ ਹਲ ਕਲਪੰਤ ਹੈ।
ਵਡੇ ਗੁਰਾਂ ਦਾਤ ਦਿਤੀ ਮੈ ਨਾਹਿ ਦੇਊਂ ਕਬੀ, ਗੁਰੂ ਦਸਮੇਸ਼ ਆਪ ਰਚੈਂ ਕਲਾਵੰਤ ਹੈ ॥੫੯॥

ਧੀਰ ਮਲ ਖਾਮੀ ਸਰੀ ਸਿੰਘਾਂ ਆਨ ਬਿਨੈ ਕਰੀ, ਸਤਿਗੁਰ ਬੰਨੋ੍ਹ ਬੀੜ ਨਹੀ ਮੰਗਵਾਈ ਹੈ।
ਦਮਦਮਾ ਤਖਤ ਉਚਾ ਤੰਬੂ ਲਗਵਾਇ ਸੂਚਾ, ਪਤ੍ਰੇ ਸਿਆਹੀ ਸੁੱਧ ਚਾਂਦਨੀ ਸਜਾਈ ਹੈ।
ਹੋਇ ਕੇ ਇਕਾਂਤ ਗੁਰੂ ਮਨੀ ਸਿੰਘ ਥਾਪੀ ਦੀਨ,ਲਾਏ ਹੈਂ ਲਿਖਾਰੀ ਪ੍ਰੇਮ ਨਾਮੁ ਲਿਵ ਲਾਈ ਹੈ।
ਕੰਠੋਂ ਦਸਮੇਸ਼ ਬੋਲੈ ਮਨੀ ਸਿੰਘ ਲਿਖ ਰਹੇ, ਸ੍ਰੀ ਜਪੁ ਸੋਦਰੁ, ਸੋ ਪੁਰਖੁ, ਸੋਹਿਲਾਈ ਹੈ ॥੬੦॥

ਸ੍ਰੀ ਰਾਗੁ, ਮਾਝ, ਗਉੜੀ, ਆਸਾ ਰਾਗੁ ਆਸਾ ਪੂਰੀ, ਗੂਜਰੀ, ਗੰਧਾਰੀ ਦੇਵ, ਬਿਹਾਗੜਾ ਸੁਹਾਏ ਹੈ।
ਵਡਹੰਸੁ, ਸੋਰਠਿ, ਧਨਾਸਰੀ ਔ ਜੈਤਸਰੀ, ਟੋਡੀ ਤੇ ਬੈਰਾੜੀ, ਤਿਲੰਗ, ਸੂਹੀ ਛਾਏ ਹੈ।
ਬਿਲਾਵਲੁ ਤੇ ਗੋਂਡ, ਰਾਮਕਲੀ, ਨਟ, ਮਾਲੀ ਗਉੜਾ, ਮਾਰੂ ਤੇ ਤੁਖਾਰੀ, ਕੇਦਾਰਾ, ਭੈਰਉ ਭਾਏ ਹੈ।
ਬਸੰਤ, ਸਾਰੰਗ, ਮਲਾਰ, ਕਾਨੜਾ,ਕਲਿਆਨ ਰਾਗੁ,ਪ੍ਰਭਾਤੀ,ਬਿਭਾਸ, ਜੈਜਾਵੰਤੀ ਗੁਨ ਗਾਏ ਹੈ॥੬੧॥
ਸਿੰਘਾਂ ਬਿਨੈ ਕਰੀ ਬਹੁ ਅਰਥ ਪੜ੍ਹਾਵੋ ਗੁਰੂ, ਸੁਣ ਦਸਮੇਸ਼ ਪਾਠੀ ਮਨੀ ਸਿੰਘ ਲਾਇਆ।
ਬਾਬਾ ਦੀਪ ਸਿੰਘ ਆਦਿ ਅਠਤਾਲੀ ਸਿੰਘ ਪੜ੍ਹੇ, ਸ੍ਰੀ ਦਸਮੇਸ਼ ਕਥਾ ਕਰੀ ਪ੍ਰੀਤ ਭਾਇਆ।
ਗੁਰੂ ਕਾਂਸ਼ੀ ਦਮਦਮਾ ਤਖਤ ਟਕਸਾਲ ਤੋਰੀ, ਬੂਢੇ ਬੈਂਸ ਪੜ੍ਹ ਜਾਵੈ ਵਰ ਏਹੋ ਗਾਇਆ।
ਵਿਦਿਆ ਗੁਰਦੇਵ ਦੀਨੀ ਬ੍ਰਹਮੁ ਗਿਆਨੀ ਕਰੇ ਸਾਰੇ, ਸ੍ਵੈ ਅਨੁਭਵ ਪ੍ਰਕਾਸ਼ ਰੂਪ ਆਇਆ ॥੬੩॥

ਸਹਸ ਕ੍ਰਿਤ, ਗਾਥਾ, ਫੁਨਹੇ, ਚਉਬੋਲੇ ਬਾਣੀ, ਸ੍ਰੀ ਕਬੀਰ, ਸ਼ੇਖ਼ ਫਰੀਦ ਸਲੋਕ ਬਿਦਤਾਏ ਹੈ ।
ਸ੍ਰੀ ਮੁਖਵਾਕ ਸ੍ਵੈਯੇ ਪਹਿਲੇ, ਦੂਜੇ ਮਹਲੇ ਕੇ, ਤੀਜੇ, ਚੌਥੇ, ਪੰਜਵੇਂ ਕੇ ਗੁਣ ਪ੍ਰਗਟਾਏ ਹੈ ।
ਵਾਰਾਂ ਤੋਂ ਵਧੀਕ ਲਿਖੇ ਨੌਵੇ ਗੁਰੂ ਬਾਨੀ ਸਾਰੀ, 'ਬਲ ਹੋਆ' ਆਪਣਾ ਸਲੋਕ ਲਿਖਵਾਏ ਹੈ ।
ਮੁੰਦਾਵਣੀ ਤੇ ਰਾਗਮਾਲਾ ਪੂਰਨ ਲਿਖਾਈ ਬੀੜ, ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਮੁਖ ਗਾਏ ਹੈ ॥੯੩॥

ਪਿਆਰੇ [੧]ਦਯਾ ਸਿੰਘ ਜੀ [੨]ਧਰਮ ਸਿੰਘ [੩]ਮਨੀ ਸਿੰਘ, [੪]ਦੀਪ ਸਿੰਘ [੫]ਰਾਮ ਸਿੰਘ [੬]ਫਤੇ ਸਿੰਘ ਗਾਏ ਹੈਂ । [੭]ਭਾਵਾ ਸਿੰਘ [੮]ਦਾਨ ਸਿੰਘ [੯]ਬੀਰ ਸਿੰਘ [੧੦]ਧੀਰ ਸਿੰਘ, [੧੧]ਮਾਨ ਸਿੰਘ [੧੨]ਗੁਰਬਖਸ਼ ਸਿੰਘ [੧੩] ਜੈ ਸਿੰਘ ਭਾਏ ਹੈਂ । [੧੪]ਸੰਤੋਖ ਸਿੰਘ [੧੫]ਅਨੋਖ ਸਿੰਘ ਅਤੇ [੧੬]ਰਾਇ ਸਿੰਘ ਸੂਰਾ, [੧੭]ਪਰਮ ਸਿੰਘ [੧੮]ਧਰਮ ਸਿੰਘ [੧੯]ਲਾਲ ਸਿੰਘ ਆਏ ਹੈਂ । [੨੦]ਲਖਮੀਰ ਸਿੰਘ [੨੧]ਪ੍ਰੇਮ ਸਿੰਘ ਤੇ [੨੨]ਦਿਆਲ ਸਿੰਘ [੨੩]ਜਵਾਹਰ ਸਿੰਘ [੨੪]ਹਰੀਸਿੰਘ [੨੫]ਰੰਗਾ ਸਿੰਘ ਲਾਏ ਹੈਂ ॥੯੪॥ [੩੬]ਭਗਤ ਸਿੰਘ [੨੭]ਗਿਆਨ ਸਿੰਘ ਅਤੇ [੨੮]ਸਾਹਿਬ ਸਿੰਘ ਜਾਨ, [੨੯]ਕਾਨ ਸਿੰਘ [੩੦]ਬਿਨੋਦ ਸਿੰਘ [੩੧] ਚੜ੍ਹਤ ਸਿੰਘ ਗਾਇਆ । [੩੨]ਦੂਨਾ ਸਿੰਘ [੩੩]ਹੀਰਾ ਸਿੰਘ [੩੪]ਕਾਲਾ ਸਿੰਘ [੩੫]ਕਰਮ ਸਿੰਘ, [੩੬]ਹਜ਼ੂਰ ਸਿੰਘ [੩੭]ਹਾਕਮ ਸਿੰਘ [੩੮]ਸੇਵਾ ਸਿੰਘ ਭਾਇਆ । [੩੯]ਸ਼ਾਮ ਸਿੰਘ [੪੦]ਦੂਲਾ ਸਿੰਘ [੪੧]ਘਨ ਸਿੰਘ [੪੨]ਮਲ ਸਿੰਘ, [੪੩]ਗੁਰਬਖਸ਼ ਸਿੰਘ ਜੀ ਸ਼ਹੀਦ ਜੋ ਸੁਨਾਇਆ । [੪੪]ਬ੍ਰਹਮ ਸਿੰਘ [੪੫]ਅਮਰ ਸਿੰਘ [੪੬]ਜੀਤ ਸਿੰਘ [੪੭]ਗੰਗਾ ਸਿੰਘ, [੪੮]ਸੁੰਦਰ ਸਿੰਘ ਇਹੁ ਸਭੈ ਅਠਤਾਲੀ ਆਇਆ ॥੯੫॥

ਕਰੇ ਉਪਕਾਰ ਗੁਰੂ ਬੀੜ ਰਚ ਅਰਥ ਦਸੇ, ਗੁਰੂ ਕਾਸ਼ੀ ਨੌ ਮਹੀਨੇ ਰਹੇ ਗੁਰਦੇਵ ਜੀ ।
ਗਿਆਨੀ ਟਕਸਾਲ ਤੋਰੀ ਭਏ ਹੈ ਬਿਦੇਹ ਸਭੈ, ਮਨੀ ਸਿੰਘ ਥਾਪੀ ਦੇਇ ਅਰਥ ਕਰੇਵ ਜੀ ।
ਅੰਮ੍ਰਿਤ ਪਾਨ ਕਰ ਹਜ਼ਾਰਾਂ ਹੀ ਸਿੰਘ ਸਜੇ, ਸਭਨਿ ਕੋ ਨਾਲ ਲੀਏ ਕਰੈ ਨਿਤ ਸੇਵ ਜੀ ।
ਮਾਲਵੇ ਨੂੰ ਤਾਰ ਪ੍ਰਭੂ ਅੰਮ੍ਰਿਤ ਛਕਾਇ ਕਰ, ਸੋਧ ਸਿਖ ਦਾਸ ਚਲੇ ਸ੍ਰੀ ਗੁਰ ਅਭੇਵ ਜੀ ॥੯੬॥

ਬਠਿੰਡੇ ਮੇਂ ਗੁਰੂ ਆਏ ਦੇਊ ਕਾਨਾ ਕਢਵਾਏ, ਸਿੰਘ ਝੋਟੇ ਕੋ ਲਿਆਏ ਕਿਲ੍ਹੇ ਤੋਂ ਗਿਰਾਏ ਹੈਂ ।
ਭਾਈ ਭੂੰਦੜ ਸਿੰਘ ਮਲਿਆਗਰ ਸਿੰਘ ਜੋ, ਜੋਰ ਪੇਖ ਸ੍ਰੀ ਦਸਮੇਸ਼ ਜੀ ਹਰਖਾਏ ਹੈਂ ।
ਦਿਆਲ ਦਾਸ ਭੁਚੋ ਵਾਸੀ ਕਰ ਪ੍ਰਸ਼ਾਦ ਲਿਆਯਾ, ਗੁਰੂ ਕਹੇਂ ਸੁਧਾ ਛਕ ਤਬ ਹਮ ਖਾਏ ਹੈਂ ।
ਭਾਈ ਕੇ ਚੱਕ ਗਏ ਰਾਮ ਸਿੰਘ ਸੇਵਾ ਕਰੀ, ਸੋਹਣੀ ਸਵਾਰ ਜਗ੍ਹਾ ਗੁਰੂ ਸੁਖ ਪਾਏ ਹੈਂ ॥੯੭॥

ਸ੍ਰੀ ਦਮਦਮੇ ਆਏ ਨੌ ਦਿਨ ਫਿਰ ਰਹੇ, ਗੁਰੂ ਸਿੰਘ ਸਾਥ ਲੀਏ ਦੱਖਣ ਕੋ ਜਾਂਵਦੇ ।
ਰਿਖੀ ਮੁਨੀ ਚਾਰ ਜੁਗ ਹੋਏ ਤਪ ਕਰ ਰਹੇ, ਸ੍ਰੀ ਦਸਮੇਸ਼ ਆਵੈ ਮਿਲ ਗੁਣ ਗਾਂਵਦੇ ।
ਅੰਮ੍ਰਿਤ ਪਿਆਇ ਹਮੈ ਮੁਕਤਿ ਕਰਾਵੈ ਆਦਿ, ਨਾਦੇੜ ਆਦਿ ਮਾਹਿ ਨੌ ਨੰਦ ਧਿਆਂਵਦੇ ।
ਆਪਣਾ ਸਥਾਨ ਜਾਨ ਤਪ ਜਹਿ ਕੀਆ ਭਾਰੀ, ਸਤਿਗੁਰ ਜੋਤਿ ਲੀਨ ਹੋਵੈਂ ਤਹਿ ਭਾਂਵਦੇ ॥੯੮॥

ਸਰਸੇ ਮੇ ਆਏ ਗੁਰੂ ਜੋਤਸ਼ੀ ਪ੍ਰੇਮੀ ਮਿਲਾ, ਨੋਹਰ ਨਗਰ ਮਰੇ ਕਬੂਤਰ ਜਿਵਾਏ ਹੈਂ ।
ਨੋਹਰ ਗੁਰੂ ਕੀ ਮੋਹਰ ਕੋ ਸਿੰਘ ਆਨ ਲੂਟੇਂ, ਸਤਿਗੁਰ ਬਚਨ ਏ ਪੂਰੇ ਭਏ ਆਏ ਹੈਂ ।
ਭਾਤਰਾਂ ਮੈ ਗੁਰੂ ਆਏ ਰੂਪੇ ਸੁਤ ਪ੍ਰੇਮ ਕਰੈ, ਪਲੰਘ ਬਨਾਵੈ ਨਿਤ ਨਵਾਂ ਜਹਿ ਜਾਏ ਹੈਂ ।
ਸੁਹੇਵਾ ਸਾਹਿਬ ਗੁਰੂ ਆਇ ਕਮਰ ਕਸਾ ਖੋਲ੍ਹ, ਜੰਡ ਕੋ ਪਿਪਲ ਖਾਇ ਸਿਖ ਰਾਜ ਪਾਏ ਹੈਂ ॥੯੯॥

ਰਾਮ ਸਿੰਘ ਡਲ ਸਿੰਘ ਗੁਰਾਂ ਪਾਸੋਂ ਭੱਜ ਆਏ, ਰੁਮਾਲ ਭੇਜੇ ਮੁੜੇ ਨਾਹਿ ਮਰੇ ਦੁਖ ਪਾਇਕੇ।
ਮੱਧੂ ਸਿਆਣੇ ਪੁਰ ਆਏ ਚਰਚਾ ਬਹੁਤ ਭਈ, ਚੇਤਨਿ ਬ੍ਰਾਹਮਣ ਸਿਖ ਭਯੋ ਦੁਖ ਘਾਇਕੇ।
ਮਾਰਵਾੜ ਆਏ ਗੁਰ ਨਰੈਣ ਪੁਰ ਡੇਰਾ ਕੀਆ, ਦਾਦੂ ਦੁਆਰੇ ਤੀਰ ਕੋ ਝੁਕਾਇਆ ਸੁਭਾਇਕੇ।
ਸਿੰਘਾਂ ਤਨਖਾਹ ਲਾਈ ਗੁਰੂ ਪਰਵਾਨ ਕਰੀ, ਖਾਲਸਾ ਹੁਸ਼ਿਆਰ ਹੂਆ ਪੰਥ ਕੋ ਸਿਖਾਇ ਕੇ ॥੭੦॥

ਜੈਤ ਸਾਧ ਚਰਚਾ ਕਰੀ ਸ਼ਾਂਤਿ ਰਸ ਰਹਿਣੇ ਕੀ, ਗੁਰੂ ਧਰਮ ਰਾਖੀ ਹਿਤ ਬੀਰ ਰਸ ਗਾਇਆ।
ਬੀਰ ਰਸ ਸਾਥ ਰਾਖੀ ਸ਼ਾਂਤੀ ਰਹੈ ਸਾਧ ਜਨੋ, ਗਰੀਬ ਸਾਧ ਰਾਖਣੇ ਕੋ ਗੁਰੂ ਜਗ ਆਇਆ।
ਦੁਸ਼ਟ ਖਪਾਵਣੇ ਕੋ ਮੂਲ ਤੋਂ ਪੁਟਾਵਣੇ ਕੋ, ਧਰਮ ਰਖਾਵਣੇ ਕੋ ਬੀਰ ਬਣੇ ਭਾਇਆ।
ਰਿਦੇ ਸ਼ਾਂਤਿ ਰਸ ਧਾਰਾ ਨਾਮੁ ਪ੍ਰੇਮ ਗਿਆਨ ਭਾਰਾ, ਤਨ ਸੂਰਬੀਰ ਸਾਜੇ ਸ਼ਸਤ੍ਰ ਸਬਾਇਆ ॥੭੧॥

ਜੈਤ ਸਾਧ ਚਰਨੀ ਪਿਆ ਨਿਉਂਦਾ ਗੁਰ ਡੇਰੇ ਕੀਆ,ਬਾਜਾਂ ਕੋ ਬਾਜਰੀ ਮੋਠ ਪ੍ਰੇਮ ਤੇ ਛਕਾਏ ਹੈਂ।
ਮਾਧੋ ਕੀ ਕੁਚਾਲ ਕਹੀ ਸੇਜਾ ਉਲਟਾਏ ਸਹੀ, ਬੀਰ ਤਿਸ ਵਸ ਰਖੇ ਧੋਖਾ ਨਹਿ ਖਾਏ ਹੈਂ।
ਸ੍ਰੀ ਗੁਰੂ ਕਹਾ ਜੈਤ ਤੋੜਾਂਗੇ ਮਾਣ ਤਿਸ, ਬੀਰਾਂ ਦੀ ਤਾਕਤ ਕੋ ਚੱਲਣੇ ਨ ਪਾਏ ਹੈਂ।
ਬਣਾਵਾਂਗੇ ਬੰਦਾ ਤਿਸ ਸੁਧਾ ਕੋ ਅਚਾਇ ਕਰ, ਲਵਾਂਗੇ ਸੇਵਾ ਦੋਖੀ ਮਾਰ ਕੇ ਮੁਕਾਏ ਹੈਂ ॥੭੨॥

ਮਰਿਆ ਔਰੰਗਾ ਗੁਰੂ ਜ਼ਫਰ ਨਾਮਾ ਪੜ੍ਹ ਕਰ, ਐਸੇ ਸਮਰੱਥ ਗੁਰੂ ਚਲੇ ਅਗੇ ਜਾਏ ਹੈਂ।
ਮਾਈ ਭਾਗੋ ਬਿਦੇਹ ਮੁਕਤ ਤਨ ਅਭਿਮਾਨ ਗਏ, ਤੇੜ ਕੱਛ ਸਿਰ ਪਾਗ ਚਾਦਰ ਹੰਢਾਏ ਹੈਂ।
ਕਰ ਵਿਚ ਸਾਂਗ ਰਹੀ ਗੁਰ ਦਲ ਸੰਗ ਰਹੈ, ਗੁਰ ਮਹਿਲਾਂ ਦਮਦਮੇ ਤੋਂ ਨਾਲ ਹੀ ਸਿਧਾਏ ਹੈਂ।
ਬਘੌਰ ਸ਼ਹਿਰ ਆਏ ਗੁਰੂ ਕ੍ਰੀਚਕ ਕੋ ਥਾਨ ਦੇਖਾ, ਡੇਰੇ ਉਤਰਾਏ ਰਹੇ ਬਹੁ ਸੁਖ ਪਾਏ ਹੈਂ ॥੭੩॥

ਤਾਰਾ ਆਜ਼ਮ ਰਾਜ ਸਾਂਭ ਬਹਾਦਰ ਕੋ ਮਾਰਾ ਚਾਹੇ, ਭਾਈ ਨੰਦ ਲਾਲ ਸਿੰਘ ਦਿਤੀ ਤਿਸ ਰਾਏ ਹੈ।
ਗੁਰ ਸ਼ਰਣਾਈ ਗਹੋ ਜਾਨ ਸ਼ਾਹ ਬਚ ਰਹੈ, ਸੁਣਕੇ ਬਹਾਦਰ ਸ਼ਾਹ ਭਾਈ ਕੋ ਪਠਾਏ ਹੈਂ।
ਭਾਈ ਬਿਨੈ ਆਨ ਕਰੀ ਗੁਰਾਂ ਪਰਵਾਨ ਕਈ, ਪੰਜ ਸਿੰਘ ਸਾਥ ਭੇਜ ਜੰਗ ਕੋ ਕਰਾਏ ਹੈਂ।
ਧਰਮ ਸਿੰਘ ਆਦਿ ਪੰਜੇ ਸ਼ਾਹ ਕੋ ਤਿਆਰ ਕੀਆ, ਰਾਜ ਗੁਰ ਦੇਵੈ ਤੋਹਿ ਸ਼ਰਨ ਰਹਾਏ ਹੈਂ ॥੭੪॥

ਚੰਬਲ ਨਦੀ ਕਿਨਾਰੇ ਬਾਈ ਲੱਖ ਫੌਜ ਸੰਗ, ਤੋਪਾਂ ਤੇ ਬੰਦੂਕਾਂ ਬਹੁ ਤਾਰਾ ਰਿਹਾ ਗਾਜ ਹੈ।
ਚਾਰ ਹਜ਼ਾਰ ਫੌਜ ਨਾਲ ਬਹਾਦਰ ਕੇ ਸਿੰਘ ਪੰਜ, ਹੋਯਾ ਜਬ ਜੰਗ ਏਹਦੀ ਫੌਜ ਗਈ ਭਾਜ ਹੈ।
ਗੁਰੂ ਬਿਰਦ ਜਾਨ ਨਿਜ ਸ਼ਹੀਦੀ ਅਨਿ ਗਿਨ ਫੌਜ, ਆਏ ਦਸਮੇਸ਼ ਦੇਖੇ ਸ਼ਾਹ ਸੁਖ ਸਾਜ ਹੈ।
ਤਾਰਾ ਆਜ਼ਮ ਫੌਜ ਮਾਰੀ ਚੌਦਾਂ ਉਮਰਾਵ ਸੰਗ, ਸਤਿਗੁਰ ਤੀਰ ਛੱਡੇ ਜੋੜ ਦੋਏ ਛਾਜ ਹੈ ॥੭੫॥

ਤਾਰਾ ਜੰਗ ਵਿਚ ਡਿਗਾ ਗੁਰੂ ਦੋਇ ਤੀਰ ਮਾਰੇ, ਸੀਸ ਤਿਸ ਪਾਰ ਪਾੜੇ ਭਜੇ ਸਭ ਕੋਏ ਹੈ।
ਬਹਾਦਰ ਕੋ ਰਾਜ ਦੀਆ ਕੀਟ ਹੁਤੋ ਫੀਲ ਕੀਆ, ਮਿਰਗ ਤੇ ਸ਼ੇਰ ਕਰ ਸਭ ਦੁਖ ਖੋਏ ਹੈ।
ਦਿੱਲੀ ਦਸਮੇਸ਼ ਆਏ ਝੋਟੇ ਤੋਂ ਹਾਥੀ ਹਰਾਏ, ਮੋਤੀ ਬਾਗ ਤੀਰ ਛੋਰ ਲਾਲ ਕਿਲ੍ਹੇ ਢੋਏ ਹੈ।
ਗੁਰੂ ਨੌਵੇਂ ਸੀਸ ਗੰਜ ਦੇਗ ਪਰਸ਼ਾਦਿ ਵੰਡ, ਰਕਾਬ ਗੰਜ ਗੁਰਦੁਆਰਾ ਆਪ ਬਨਵੋਏ ਹੈ ॥੭੬॥

ਸੰਗਤਿ ਦਰਸ ਪਾਏ ਭੇਟਾ ਅਨਿ ਗਨਿ ਆਏ, ਕਾਮਨਾ ਪੁਰਾਏ ਸਭ ਦਰਸ਼ਨ ਪਾਵਤੇ।
ਸ੍ਰੀ ਹਰਿ ਕ੍ਰਿਸ਼ਨ ਕੀ ਗਾਈ ਕੁਰਬਾਨੀ ਬਹੁ, ਰੋਗ ਮੇਟ ਦੇਹ ਅਲੋਪ ਕਰੀ ਪ੍ਰਭਾਵਤੇ।
ਨੌਵੇਂ ਗੁਰੂ ਸੀਸ ਦੀਆ ਹਿੰਦ ਧਰਮ ਰਾਖ ਲੀਆ, ਦਿੱਲੀ ਰਾਜਾ ਤੁਰਕ ਨ ਫੇਰ ਸੁਪਤਾਵਤੇ।
ਜੋੜ ਮੇਲਾ ਬਹੁ ਕੀਆ ਲੰਗਰ ਅਤੁਟ ਦੀਆ, ਸ੍ਰੀ ਦਸਮੇਸ਼ ਬਿਜੈ ਸਭਾ ਮੇ ਸੁਹਾਵਤੇ ॥੭੭॥

ਬੇੜੀ ਚੜ੍ਹ ਸੈਲ ਕੀਆ ਜਮਨਾ ਪਵਿਤ੍ਰ ਕਰੀ, ਦਿੱਲੀ ਮਿਲੀ ਸੰਗਤਿ ਕੋ ਦਰਸ ਦਿਖਾਏ ਹੈ।
ਭਾਈ ਗੁਰਬਖਸ਼ ਸਿੰਘ ਮਾਤਾ ਤਿਸ ਨਾਲ ਤੋਰੇ, ਦਰਸ਼ਨ ਨੀਤ ਹੋਇ ਰਮਦਾਸ ਜਾਏ ਹੈ।
ਦਿੱਲੀ ਕੀ ਸੰਗਤਿ ਨੇ ਬਿਨੈ ਕਰੀ ਗੁਰਾਂ ਅਗੇ, ਆਪ ਦਾ ਸਰੂਪ ਕੋਈ ਈਹਾਂ ਛਡਿਵਾਏ ਹੈ।
ਸੁੰਦਰੀ ਮਹਿਲ ਗੁਰਾਂ ਦਿੱਲੀ ਠਹਿਰਾਈ ਕਹਿ, ਧੀਰਜ ਗਿਆਨ ਲਿਵ ਰੂਪ ਨਿਜ ਲਾਏ ਹੈ ॥੭੮॥

ਸ੍ਰੀ ਸੁੰਦਰ ਕੌਰ ਗੁਰ ਚਰਨਾਂ ਮੇਂ ਸੀਸ ਰਖ, ਬੰਦਨਾਂ ਕੋ ਕੀਨ ਮਨ ਸੰਗ ਗੁਰ ਜਾਏ ਹੈ।
ਤਨ ਗੁਰ ਆਗਿਆ ਮੇ ਦਿੱਲੀ ਰਾਖ ਸੰਗਤਿ ਮੇ, ਪਤੀ ਪ੍ਰਮੇਸੁਰ ਗੁਰ ਰੂਪ ਕੋ ਧਿਆਏ ਹੈ।
ਦਿੱਲੀ ਮੇ ਦਰਸ ਦੇਇ ਚਲੇ ਦਸਮੇਸ਼ ਗੁਰੂ, ਸਾਹਿਬ ਕੌਰ ਸੰਗ ਰਹੀ ਨਿੱਤ ਦਰਸਾਏ ਹੈ।
ਦਲ ਸਭ ਸਿੰਘ ਚਲੇ ਬਾਈ ਸੌ ਹੋਇ ਭਲੇ, ਮਾਈ ਭਾਗੋ ਗਿਆਨ ਰੰਗੀ ਬਹੀਰ ਸਭ ਧਾਏ ਹੈ ॥੭੯॥

ਮਥਰਾ ਮੇ ਆਏ ਗੁਰੂ ਥਾਨ ਸਭ ਫਿਰ ਦੇਖੇ, ਸਿੰਘ ਢਾਲ ਕਪਿ ਗਹੀ ਗੁਰੂ ਮੰਗਵਾਈ ਹੈ।
ਆਗਰੇ ਬਿਰਾਜੇ ਆਇ ਬਹਾਦੁਰ ਸ਼ਾਹ ਆਣ ਮਿਲਾ,ਭੇਟਾ ਗੁਰਦੇਵ ਜੀ ਕੀ ਕਰੀ ਸੁਖ ਪਾਈ ਹੈ।
ਵਜੀਦੇ ਆਦਿ ਪਕੜੌਣੇ ਦਾ ਕੌਲ ਨਹਿ ਪੂਰਾ ਕੀਆ,ਪਿਤਾ ਸਮ ਖੋਟਾ ਜਾਣ ਗੁਰੂ ਜੀ ਅਲਾਈ ਹੈ।
ਸ਼ਾਹ ਤੈਨੂੰ ਰਾਜ ਦੀਆ ਤਾਰੇ ਤਾਂਈਂ ਮਾਰ ਲੀਆ, ਲ਼ਈ ਵਡਿਆਈ ਨਹਿ ਦੁਸ਼ਟ ਫੜਾਈ ਹੈ॥੮੦॥

ਤੈਨੂੰ ਰਾਜ ਜਿਵੇਂ ਦੀਆ ਤੈਸੇ ਫੜੇਂ ਦੁਸ਼ਟਾਂ ਕੋ, ਤੇਰੇ ਭਾਗ ਨਾਹੀਂ ਤੈਂ ਬਚਨ ਨਹਿ ਮਾਨਿਆਂ।
ਦੁਸ਼ਟਾਂ ਕੋ ਮਾਰਨਾ ਸੀ ਚਾਹਤੇ ਕੇਵਲ ਅਸੀਂ, ਮੁਲਕ ਆਰਾਮ ਵਸੇ ਤੈਂ ਨਹਿ ਜਾਨਿਆਂ।
ਹੱਛਾ ਕਰਤਾਰ ਭਾਵੇ ਹੋਵਨੀ ਹੈ ਸੋਈ ਬਾਤ, ਦੇਸ ਬਹੁ ਉਜੜੇਗੋ ਸਿੰਘ ਗਜੈ ਭਾਨਿਆਂ।
ਸਿਖ ਬੰਦਾ ਏਕ ਭੇਜੇਂ ਦੁਸ਼ਟ ਸਭ ਨਾਸ ਕਰੈ, ਖਾਲਸੇ ਕੋ ਦੀਆ ਰਾਜ ਜੋਗ ਪ੍ਰਗਟਾਨਿਆਂ ॥੮੧॥

ਸ਼ਾਹ ਸੁਣ ਮੋਨ ਰਿਹਾ ਰਿਦੇ ਸ਼ਰਮਿੰਦਾ ਭਯਾ, ਗੁਰੂ ਜੀ ਕੇ ਚਰਨਾਂ ਮੇ ਮਸਤਕ ਟੇਕਿਆ।
ਖਾਨ ਖਾਨਾ ਪ੍ਰੇਮੀ ਮਿਲਾ ਬਾਗ ਵਿਚ ਡੇਰਾ ਕੀਨ, ਨੰ ਨਿਧਾ ਪੰਡਿਤ ਜੋ ਗੁਰੂ ਰਸ ਮੇਕਿਆ।
ਸਜਿਆ ਦੀਵਾਨ ਸਿੰਘਾਂ ਕੀਰਤਨ ਗਾਨ ਕੀਆ, ਹਿੰਦੂ ਤੁਰਕ ਸਭ ਆਏ ਗੁਰੂ ਜੀ ਬਿਬੇਕਿਆ।
ਜੰਗ ਚਮਕੌਰ ਦੇਖਾ ਤੁਰਕਾਂ ਸਰਾਹੇ ਤੀਰ, ਸ੍ਰੀ ਗੁਰ ਛਾਡੇ ਹੋਰ ਪ੍ਰੇਮ ਰੰਗ ਏਕਿਆ ॥੮੨॥

ਤੁਰਕਾ ਨੇ ਬਿਨੈ ਕਰੀ ਸੰਤ ਸਿੰਘ ਸੀਸ ਆਂਦਾ, ਵੇਖਿਆ ਨੌਰੰਗੇ ਜਬ ਸੂਰ ਮੁਖ ਹੋਇਆ।
ਵਿਚ ਚਮਕੌਰ ਦੱਸ ਲੱਖ ਫੌਜ ਮਾਰੀ ਗੁਰੂ, ਤੀਰ ਦਸ ਹਜ਼ਾਰ ਵਿਚ ਇਕੋ ਹੀ ਪਰੋਇਆ।
ਸਿਖ ਕਰਾਮਾਤੀ ਵੇਖੇ ਸੀਸ ਫਿਰ ਨਰ ਹੋਯਾ, ਸਿੰਘਾਂ ਸਸਕਾਰ ਕੀਆ ਸੰਤ ਸਿੰਘ ਜੋਇਆ।
ਧੰਨ ਸਿਖ ਸਿਦਕੀ ਜੋ ਸ੍ਰੀ ਚਮਕੌਰ ਜੈਸੇ, ਭੁਖੇ ਰਹਿ ਸੀਸ ਦੀਏ ਧੰਨ ਗੁਰੂ ਸੋਇਆ ॥੮੩॥

ਕਾਜੀ ਪੀਰ ਮਿਲ ਆਏ ਕਰਾਮਾਤ ਦੇਖੀ ਚਾਹੀ, ਗੁਰੂ ਦਸਮੇਸ਼ ਕਹਾ ਕਾਲ ਕਰਾਮਾਤ ਹੈ।
ਫੇਰ ਅਜੇ ਦੇਖੀ ਚਾਹੈ ਮੋਹਰਾ ਦਿਖਾਈ ਗੁਰੂ, ਇੱਛਾ ਰਿਦੇ ਅਜੇ ਰਹੀ ਕਹੀ ਜੀਭ ਬਾਤ ਹੈ।
ਬਾਰ ਬਾਰ ਕਰਾਮਾਤ ਮਾਂਗਤ ਗੁਰਾਂ ਦੇ ਪਾਸੋਂ, ਤੇਗਾ ਚਮਕਾਯਾ ਪੇਖ ਡਰੇ ਹੋਇ ਘਾਤ ਹੈ।
ਕਾਲੁ, ਧਨੁ, ਜੀਭੁ, ਤੇਗੁ, ਕਰਾਮਾਤ ਚਾਰੋਂ ਵੀਚ, ਸੁਣ ਕਾਜੀ ਬਿਸਮੇ ਹੋ ਗੁਰੂ ਬਲਿ ਜਾਤ ਹੈ ॥੮੪॥
ਸ਼ਾਹ ਤਾਂਈਂ ਗੁਰੂ ਕਹਾ ਖੋਟ ਰਿਦੇ ਦੂਰ ਕਰੋ, ਖੋਟੀ ਮੋਹਰ ਕਲਮੇ ਭੀ ਲਿਖੇ ਨ ਬਿਕਾਤ ਹੈ।
ਬੀਬੀ ਜਤ ਸਤ ਰਾਖਾ ਰੋਸ਼ਨ ਸਿੰਘ ਸ਼ੇਰ ਮਾਰਾ, ਸ਼ਾਹ ਗੁਰੂ ਨਾਲ ਚਲੈ ਦੱਖਣ ਜਿ ਤਾਤ ਹੈ।
ਸ਼ਸਤ੍ਰਾਂ ਕੀ ਪੂਜਾ ਕਰੀ ਆਗਰੇ ਤੋਂ ਚਲੇ ਪ੍ਰਭੂ, ਨਰਬਦਾ ਨਦੀ ਤੇ ਡੇਰਾ ਕੀਆ ਭਲ ਭਾਂਤ ਹੈ।
ਅਜਮੇਰ ਸਿੰਘ ਗਏ ਘਾਸ ਤੇ ਬਖੇੜਾ ਭਯਾ, ਜੰਗ ਤੁਰਕ ਸਿੰਘਾਂ ਹੋਆ ਬੀਰ ਰਸ ਗਾਤ ਹੈ ॥੮੫॥

ਭਾਈ ਮਾਨ ਸਿੰਘ ਮੇਲ ਦੋਹਾਂ ਦਾ ਕਰਾਇ ਰਹੇ, ਗੋਲੀ ਆਨ ਵਜੀ ਭਏ ਨਦੀ ਤੇ ਸ਼ਹੀਦ ਹੈ।
ਸ੍ਰੀ ਗੁਰੂ ਸੁਣ ਕਰ ਪਿਆਰੇ ਕੋ ਸਰਾਹਿਆ ਬਹੁ,ਬ੍ਰਹਮੁ ਗਿਆਨੀ ਆਗਿਆਕਾਰੀ ਜੋਤੀ ਰਸੀਦ ਹੈ।
ਹੱਥੀਂ ਸਸਕਾਰਾ ਗੁਰੂ ਕੀਰਤ ਪ੍ਰਸ਼ਾਦਿ ਕੀਆ, ਧੰਨ ਮਾਨ ਸਿੰਘ ਤੇਰਾ ਜਗਤ ਮੁਰੀਦ ਹੈ।
ਸ਼ਾਹ ਸੁਣ ਦੋਸ਼ੀ ਆਂਦੇ ਕਰੋ ਕੈਦ ਮਾਰੋ ਚਾਹੇ, ਨਦੀ ਵਿਚ ਡੋਬ ਦਿਹੋ ਸੌਣ ਮੌਤ ਨੀਂਦ ਹੈ ॥੮੬॥
ਸ੍ਰੀ ਦਸਮੇਸ਼ ਪ੍ਰਭ ਬਚਨ ਸੁਨਾਏ ਤਬ, ਮਾਨ ਸਿੰਘ ਜੈਸਾ ਪ੍ਰੇਮੀ ਹਾਥ ਨਹਿ ਆਵਨਾ।
ਕ੍ਰਿਪਾ ਰਸ ਭਰੇ ਗੁਰੂ ਦੋਸ਼ੀ ਸਭ ਛਾਡ ਦੀਏ, ਦੰਡ ਨਹਿ ਕੋਈ ਦੀਆ ਪਤਿਤਾਂ ਕੇ ਪਾਵਨਾ।
ਮੌਤੋਂ ਸਭ ਬਚ ਗਏ ਤੁਰਕ ਪ੍ਰਸੰਨ ਭਏ, ਧੰਨ ਧੰਨ ਗੁਰੂ ਦਸਮੇਸ਼ ਕਰੈ ਗਾਵਨਾ।
ਰਾਜੇ ਰਾਜ ਪੂਤ ਮਿਲੇ ਜੈ ਸਿੰਘ ਆਦਿ ਸਾਰੇ, ਗੁਰੂ ਕਹਾ ਕੰਨਿਆਂ ਕਿਉਂ ਤੁਰਕ ਦਿਵਾਵਨਾ ॥੮੭॥
ਕਸਾਈਆਂ ਦੇ ਹੱਥ ਗਊ ਆਪ ਪਕੜਾਂਵਦੇ ਹੋ, ਸੁਣ ਰਾਜੇ ਭੁੱਲ ਮੰਨੇ ਆਗੇ ਨਹਿ ਹੋਵਸੀ।
ਗੁਰੂ ਉਪਦੇਸ਼ ਕਰਾ ਤੁਰਕਾਂ ਤੇ ਹਿੰਦ ਬਚੀ, ਤੁਰਕਾਂ ਨੂੰ ਡੋਲੇ ਨਹੀਂ ਦੇਣੇ ਲੇਹੁ ਜੋਵਸੀ।
ਰਾਜੇ ਬਹੁ ਭੇਟਾ ਕਰੀ ਸ਼ਾਹ ਗੁਰਾਂ ਸੰਗ ਚਲੈ, ਬੁਰਹਾਨ ਪੁਰ ਆਏ ਮਿਲੇ ਸਿਖੀ ਬੋਵਸੀ।
ਸਾਧੂ ਗੁਰ ਦਰਸ ਪਾਏ ਨੌਵੇਂ ਗੁਰੂ ਸਾਥ ਰਿਹਾ, ਨਿਉਂਦਾ ਛਕਾਇ ਗੁਰ ਪ੍ਰੇਮ ਮਨ ਚੋਵਸੀ ॥੮੮॥
ਆਗੇ ਸਨੇ ਸਨੇ ਚਲੇ ਤਾਰੈ ਨਿਜ ਪ੍ਰੇਮੀਆਂ ਕੋ, ਕਰਕੇ ਮੁਕਾਮ ਅਮਰਾਵਤੀ ਵਿਰਾਜਤੇ।
ਸਿਖ ਸਖਾ ਸੰਗ ਪ੍ਰਭੁ ਬਸਮਤ ਗਾਉਂ ਆਏ, ਪਹੁੰਚੇ ਨਦੇੜ ਅਬਿਚਲ ਮਹਾ ਰਾਜਤੇ।
ਤੰਬੂ ਸ਼ਮਿਆਨੇ ਲਗੇ ਸਿੰਘ ਸਭ ਉਤਰੇ ਹੈਂ, ਸੰਗਤਿ ਸਾਹਿਬ ਟਿਕੇ ਸਭ ਸੁਖ ਸਾਜਤੇ।
ਮਾਲ ਟੇਕਰੀ ਤੇ ਗੁਰੂ ਗੁਪਤ ਖਜਾਨਾ ਕਢੇ, ਸੰਗਤਿ ਸਾਹਿਬ ਆਣ ਦਿੱਤਾ ਰੱਖ ਲਾਜਤੇ ॥੮੯॥
ਢਾਲੇ ਭਰ ਭਰ ਦਿੱਤਾ ਬਿਨਾ ਮੰਗੇ ਸਿੰਘਾਂ ਤਾਂਈਂ, ਲੰਗਰ ਅਤੁੱਟ ਚਲੇ ਗੁਰਪ੍ਰਸਾਦਿਤੇ।
ਰੌਲਾ ਬਹੁ ਪਏ ਜਬ ਸ਼ਾਹ ਬਹੁ ਮਾਯਾ ਭੇਜੀ, ਤਿਉਂ ਤਿਉਂ ਸਿੰਘ ਗਾਜੇ ਮਨ ਅਹਿਲਾਦਤੇ।
ਬਾਈ ਸੌ ਸਿੰਘ ਰਹੈ ਗੁਰੂ ਪ੍ਰਤਾਪ ਸੰਗ, ਮਰਹਟੇ ਸਿੰਘ ਸਜੇ ਪੰਜ ਹਜ਼ਾਰ ਆਦਿਤੇ।
ਸ਼ਾਹ ਸਭ ਦੱਖਣ ਜਿੱਤੀ ਗੁਰੂ ਵਰ ਦਾਨ ਦੀਏ, ਗੁਦਾਵਰੀ ਕੇ ਤੀਰ ਗੁਰੂ ਰਹੇ ਹੈ ਅਜ਼ਾਦਤੇ ॥੯੦॥
ਸਿੰਘ ਸਭ ਨਾਲ ਲੀਏ *ਬਾਜ ਅਸਵਾਰ †ਥੀਏ, ਆਏ ਗੁਰ ਬਾਗ ਵਿਚ ਸਜੇ ਸਾਵਧਾਨ ਹੈ।
ਮਾਧੋ ਦੇ ਪਲੰਘ ਬੈਠੇ ਚੇਲੇ ਸਭ ਨੱਠ ਗਏ, ਜਾਇ ਕੇ ਪੁਕਾਰੇ ਇਕ ਆਯੋ ਤੇਜਵਾਨ ਹੈ।
ਸੇਜਾ ਤੇਰੀ ਬੈਠ ਗਏ ਸਿੰਘਾਂ ‡ਅਜਾਪੂਤ ਹਏ, ਬਾਗ ਕੋ ਵੈਰਾਨ ਕੀਏ ਆਏ ਦੁਖ ਮਾਨ ਹੈ।
ਸੁਣ ਕਰ ਬੰਦੇ ਤਬ ਬੀਰ ਚਾਰ ਭੇਜੇ ਸਭ, ਪਲੰਘ ਉਲਟਾਇ ਮਾਰੋ ਭੇ ਮਮ ਜਾਨ ਹੈ ॥੯੧॥
ਬੀਰ ਧਾਇ ਆਏ ਤਬ ਗੁਰੂ ਸੇਜ ਹੱਲੀ ਨਹਿ, ਚਾਰੋਂ ਪਾਵੇ ਚਾਰ ਤੀਰ ਅਗਨੀ ਜਿਉਂ ਤੇਜ ਹੈ।
ਨੇੜੇ ਨਹਿ ਬੀਰ ਆਵੇਂ ਤੇਜ ਨਾਲ ਸੜੇ ਜਾਵੇਂ, ਮਾਧੋ ਜਹਾਂ ਬੈਠਾ ਬਾਹਰ ਆਏ ()ਰੰਗ ਰੇਜ ਹੈ।
ਵਲੀ ਅਵਤਾਰ ਕੋਊ ਕੈਧੋ ਭਗਵਾਨ ਆਪ, ਚਲ ਆਪ ਵੇਖੋ ਰਿਹਾ ਸਾਨੂੰ ਕਿਉਂ ਭੇਜ ਹੈ।
ਬੀਰ ਜਬ ਹਾਰ ਆਏ ਮਾਧੋ ਮਨ ਚਿੰਤਾ ਭਈ, ਆਪ ਨਾਲੋਂ ਬਲੀ ਜਾਨੇ ਸ਼ਕਤੀ ਰਖੇਜ ਹੈ ॥੯੨॥

ਦੋਹਿਰਾ–ਮਾਧੋ ਸ਼ਕਤੀ ਵੇਖ ਕੇ, ਆਇ ਪਇਆ ਸ਼ਰਨਾਇ।
ਗੁਰ ਚਰਨਾਂ ਮੇ ਸੀਸ ਰਖ, ਮਾਫੀ ਲੈ ਸੁਖ ਪਾਇ ॥੯੩॥
ਸਤਿਗੁਰ ਪੂਛਿਓ ਨਾਮੁ ਕਿਆ, ਬੰਦਾ ਮੈਂ ਗੁਰਦੇਵ।
ਬੰਦਾ ਬਣ ਟਹਿਲੈ ਲਗੋ, ਕਹਿ ਗੁਰ ਦੇਵੋ ਸੇਵ ॥੯੪॥

*ਘੋੜੇ ਪਰ। †ਹੋਏ। ‡ਬੱਕਰੇ ਮਾਰੇ। ()ਗੁਸੇ ਦੇ ਰੰਗ ਵਿਚ ਰਚੇ ਬੀਰ ਆਏ।

ਕਬਿੱਤ–

ਸਤਿਗੁਰ ਕਿਰਪਾ ਦ੍ਰਿਸ਼ਟ ਕੋ ਹੇਰ ਕਰ, ਕੀਆ ਬੰਦਾ ਆਪਨਾ ਸੋ ਦਿੱਤੀ ਸ਼ਮਸ਼ੇਰ ਹੈ।
ਖੋਹ ਲਈ ਖਾਲਸੇ ਨੇ ਹੱਕ ਇਹ ਸਾਡਾ ਪ੍ਰਭੂ, ਭਏ ਪ੍ਰਸੰਨ ਪਿਖ ਗੁਰੂ ਸਮ ਸ਼ੇਰ ਹੈ।
ਅੰਮ੍ਰਿਤ ਪਾਨ ਕਰਵਾਇ ਨਾਮੁ ਰੱਖਿਆ ਸੋ, ਗੁਰਬਖਸ਼ ਸਿੰਘ ਬੰਦਾ ਆਖਦੇ ਦਲੇਰ ਹੈ।
ਤੀਰ ਪਾਂਚ ਬਖਸ਼ੇ ਸੋ ਬਿਪਤਾ ਮੇਂ ਚਿੱਲੇ ਜੋੜੀਂ, ਸ਼ਹੀਦੀ ਦਲ ਆਨ ਕਰੈ ਫਤੇ ਬਿਨ ਦੇਰ ਹੈ ॥੯੫॥
ਗੁਰੂ ਨ ਸਦਾਵਣਾ ਤੇ ਸਿਖ ਬਣ ਰਹਿਣਾ ਸਦਾ, ਗੁਰੂ ਦੁਆਰੇ ਗੱਦੀ ਨਹਿ ਲਾਵਣੀ ਕਦਾਂਚ ਭੀ।
ਖਾਲਸੇ ਦੀ ਆਗਿਆ ਮੇ ਰਹਿਣਾ ਮਿਲ ਕਰ ਤੂੰਹੀ,ਪੰਥ ਨ ਚਲਾਵਣਾ ਜੋ ਆਪਦਾ ਹੀ ਜਾਂਚ ਭੀ।
ਪਹਾੜੀਆਂ ਦੇ ਨਾਲ ਨਹੀਂ ਵਿਆਹ ਸਨਬੰਧ ਕਰੋ, ਸਰਹਿੰਦ ਢਾਹਿ ਹਲ ਫੇਰਨਾ ਏ ਸਾਂਚ ਭੀ।
ਨਾਮੁ ਅਭਿਆਸੁ ਕਰੋ ਦੁਸ਼ਟਾਂ ਨੂੰ ਜਾਇ ਗਾਲੋ, ਵਜੀਦਾ ਤੇ ਝੂਠਾ ਨੰਦ ਗੰਗੂ ਦਿਓ ਆਂਚ ਭੀ ॥੯੬॥
ਕਾਨ੍ਹ ਸਿੰਘ ਬਿਨੋਦ ਸਿੰਘ ਆਦਿ ਪੰਜ ਸਿੰਘ ਸਾਥੀ,ਇਨ੍ਹਾਂ ਦੀ ਆਗਿਆ ਮੇਂ ਬੰਦੇ ਤੁਮ ਚਾਲਨਾ।
ਪੰਜ ਸਿੰਘ ਰੂਪ ਮੇਰਾ ਬੰਦੇ ਬਣ ਰਹੀਂ ਚੇਰਾ, ਖਾਲਸੇ ਤੋਂ ਉਲਟ ਨ ਹੋਵੀਂ ਕਿਸੇ ਕਾਲਨਾ।
ਜਤ ਸਤ ਪੂਰਾ ਰਖੀਂ ਜਿੱਤ ਸਭ ਥਾਨ ਹੋਊ, ਸ਼ਕਤੀ ਗੁਰੂ ਕੀ ਪਾਇ ਦੁਸ਼ਟਾਂ ਨੂੰ ਗਾਲਨਾ।
ਸਾਬਤ ਜੇ ਸਿੰਘ ਰਿਹਾ ਆਗਿਆ ਮੇਂ ਚਲੈ ਜਗ,ਨਾਮੁ ਰੰਗ ਗਰੀਬੀ ਰਖੀਂ ਸੰਤ ਪ੍ਰਤਿਪਾਲਨਾ॥੯੭॥
ਆਗਿਆ ਜੇ ਮੰਨੀ ਨਾਹਿ ਹੋਵੇਂਗਾ ਖੁਆਰ ਬਹੁ, ਸ਼ਕਤੀ ਤੇ ਤੇਜ ਜਾਇ ਬੀਰ ਨ ਸਹਾਇ ਹੋ।
ਬੰਦੇ ਗੁਰ ਸਿਖ ਧਾਰੀ ਆਗਿਆ ਤੇ ਭੀ ਤਿਆਰੀ, ਖਾਲਸਾ ਬਖਸ਼ ਦੀਆ ਗੁਰ ਸੰਗ ਜਾਇ ਹੋ।
ਭਏ ਸਭ ਤਿਆਰ ਤਬ ਕਰ ਅਰਦਾਸ ਲਈ, ਖਾਲਸੇ ਚੜ੍ਹਾਈ ਕਰੀ ਦੁਸ਼ਟ ਦਬਾਇ ਹੋ।
ਸ਼ਕਤੀ ਦੇ ਨਾਲ ਆਏ ਪੰਜਾਬ ਸਿੰਘਾਂ ਜੰਗ ਕਰੇ,ਹੁਕਮ ਨਾਮੇ ਭੇਜੇ ਗੁਰ ਸਿੰਘ ਮਿਲੋ ਆਇ ਹੋ॥੯੮॥
ਪੜ੍ਹ ਹੁਕਮ ਨਾਮੇ ਆਇ ਮਿਲੇ ਬੰਦੇ ਖਾਲਸਾ ਜੀ, ਮਾਰਿਆ ਸਢੌਰਾ ਸਾੜੀ ਕਬਰ ਸੋ ਪੀਰ ਕੀ।
ਫੇਰ ਸਰਹਿੰਦ ਮਾਰੀ ਫੜਿਆ ਵਜੀਦਾ ਤਬ, ਅੱਗ ਵਿਚ ਜ਼ਿੰਦਾ ਸਾੜ ਪੇਖੀ ਤਕਸੀਰ ਕੀ।
ਫਤੇ ਗੜ੍ਹ ਗੁਰਦੁਆਰਾ ਮਾਤਾ ਬੁਰਜ ਸਾਜ ਦੀਆ, ਜੋਤੀ ਸਰੂਪ ਥਾਨ ਬਣਾ ਐਸੀ ਤਦਬੀਰ ਕੀ।
ਦੁਸ਼ਟਾਂ ਨੂੰ ਡੰਡ ਦੀਆ ਝੂਠਾ ਨੰਦ ਮਾਰ ਲੀਆ, ਗੰਗੂ ਹੋ ਖੁਆਰ ਮੂਆ ਪਾਪੀਆਂ ਨੂੰ ਭੀਰ ਕੀ॥੯੯॥
ਸ੍ਰੀ ਚਮਕੌਰ ਗੁਰਦਵਾਰਾ ਸਭ ਥਾਨ ਬਣੇ, ਜੈ ਜੈ ਕਾਰ ਸਭ ਖਾਲਸਾ ਉਚਾਰਤੇ।
ਚਾਰੇ ਸਾਹਿਬਜ਼ਾਦੇ ਵਾਰੇ ਬਣੇ ਸਭ ਗੁਰਦੁਆਰੇ, ਲੰਗਰ ਚਲਤ ਬਹੁ ਗੁਰੂ ਦਰਬਾਰਤੇ।
ਤੁਰਕਾਂ ਦੇ ਦਲ ਹਾਰੇ ਪੰਜਾਬ ਕੀਆ ਕਬਜ਼ੇ ਮੇਂ, ਰਾਜੇ ਬਾਈਧਾਰ ਹਾਰੇ ਮਾਰੇ ਕਰ ਖੁਆਰਤੇ।
ਜਿੱਤ ਭਈ ਖਾਲਸੇ ਦੀ ਬੰਦੇ ਦੀ ਬਹਾਦਰੀ ਹੈ, ਧਰਮ ਦਾ ਰਾਜ ਭਯੋ ਜ਼ੁਲਮ ਕੀ ਹਾਰਤੇ ॥੧੦੦॥
ਸ਼ਹੀਦਾਂ ਦੇ ਨਿਸ਼ਾਨ ਝੂਲੇ ਡਰਗੇ ਪਹਾੜੀ ਤੁਰਕ, ਖਾਲਸੇ ਦੀ ਈਨ ਮੰਨੀ ਰਾਜ ਕੋ ਨਸਾਇ ਕੇ।
ਭਯੋ ਰਾਜ ਖਾਲਸੇ ਕਾ ਜੀਤ ਕੇ ਨਿਸ਼ਾਨ ਵਜੈ, ਦੂਖ ਸਭ ਭੂਲੇ ਭਏ ਸੂਖ ਸਭ ਆਇ ਕੇ।
ਸਤਿਗੁਰੂ ਜੀ ਪਾਸ ਖਬਰ ਭੇਜੀ ਬੰਦੇ ਖਾਲਸੇ ਨੇ, ਆਪ ਦੇ ਪ੍ਰਤਾਪ ਦੁਸ਼ਟ ਮੂਏ ਸਭ ਧਾਇ ਕੇ।
ਮਾਰਿਆ ਵਜੀਦਾ ਦੋਖੀ ਪਹਾੜੀ ਸਭ ਨਾਸ਼ ਕੀਏ,ਧਰਮ ਦਾ ਰਾਜ ਪਰਜਾ ਗੁਰੂ ਸਰਨਾਇ ਕੇ।੧੦੧।
ਰਾਜ ਸਭ ਕਾਇਮ ਹੋਯਾ ਸੁਣ ਗੁਰ ਮੁਦ ਭਏ, ਖਾਲਸਾ ਗੁਰੂ ਕਾ ਭਯੋ ਬਲੀ ਸੁਖ ਦਾਇ ਹੈ।
ਆਪ ਵਿਚ ਮੇਲ ਰਖੋ ਨਾਮੁ ਸਦਾ ਰਸ ਚਖੋ, ਦੁਸ਼ਟਾਂ ਬਿਦਾਰੋ ਕਰੋ ਦੀਨ ਕੀ ਸਹਾਇ ਹੈ।
ਪੰਜਾਬ ਸਿੰਘਾਂ ਤਾਈਂ ਦੀਆ ਹਿੰਦ ਧਰਮ ਰਾਖ ਲੀਆ,ਖਾਲਸਾ ਸਜਾਇ ਗੁਰੂ ਅੰਮ੍ਰਿਤ ਛਕਾਇ ਹੈ।
ਪਰ ਉਪਕਾਰ ਕਰੈ ਖਾਲਸਾ ਸਰੂਪ ਸਦਾ, ਸ੍ਰੀ ਦਸਮੇਸ਼ ਧਰਮ ਸਾਚ ਕੋ ਚਲਾਇ ਹੈ ॥੧੦੨॥

ਰਹੇ ਆਪ ਸ੍ਰੀ ਹਜ਼ੂਰ ਸਿਖ ਬਹੁ ਦਰਸੇ ਆਇ, ਦੇਸ ਪਰਦੇਸ ਲੱਖਾਂ ਤਾਰੇ ਜਗਤੇਸ ਹੈ।
ਬਹਾਦਰ ਸ਼ਾਹ ਮਿਲਾ ਆਇ ਦਰਸ ਗੁਰੂ ਕਾ ਕਰ, ਬੇਨਤੀ ਅਲਾਈ ਆਪ ਕੀਆ ਜੰਗ ਦੇਸ ਹੈ।
ਮੇਰਾ ਭੀ ਕੋ ਹਾਲ ਰਹੇ ਖਾਲਸੇ ਨੇ ਸਾਂਭ ਰਾਜ, ਗੁਰੂ ਕਿਹਾ ਧੀਰ ਧਰੋ ਮਿਲੋ ਸਿੰਘ ਭੇਸ ਹੈ।
ਹੀਰਾ ਭੇਟ ਸ਼ਾਹ ਦੀਆ ਗੁਦਾਵਰੀ ਮੇ ਗੁਰੂ ਡਾਰਾ, ਹੋਇ ਕੇ ਹੈਰਾਨ ਕਿਹਾ ਕੀਮਤੀ ਵਿਸ਼ੇਸ਼ ਹੈ।੧੦੩।
ਗੁਰੂ ਕਿਹਾ ਸ਼ਾਹ ਲੇਵੋ ਕਢ ਹੀਰਾ ਪੇਖ ਨਿਜ, ਵੜ ਨਦੀ ਵੀਚ ਪੇਖੇ ਢੇਰ ਲਗੇ ਖਾਨ ਹੈ।
ਮਾਣ ਤਜ ਗੁਰੂ ਕੇ ਚਰਨਾਂ ਮੇਂ ਸ਼ਾਹ ਝੁਕਿਓ, ਹੀਰਿਆਂ ਖਜ਼ਾਨੇ ਪੇਖੇ ਜਾਵਾਂ ਕੁਰਬਾਨ ਹੈ।
ਪੰਜਾਬੋਂ ਪੰਜ ਸਿੰਘ ਆਏ ਗੁਰ ਪਦ ਸੀਸ ਨਾਏ, ਬੰਦੇ ਕੋ ਵਿਗਾੜ ਕਰ ਪ੍ਰਗਟ ਸੁਣਾਨ ਹੈ।
ਕਰ ਤਿਸ ਵਿਆਹ ਲਿਆ ਗੁਰੂ ਦੁਆਰੇ ਗੱਦੀ ਚਾਹੇ,ਗੁਰੂ ਆਪ ਬਣਾ ਲੋੜੈ ਐਸੀ ਕ੍ਰਿਤ ਠਾਨ ਹੈ।੧੦੪
ਸ੍ਰੀ ਦਸਮੇਸ਼ ਕਹਾ ਖਾਲਸਾ ਸੁਤੰਤਰ ਹੋਇ, ਬੰਦਾ ਆਪ ਕੀਤਾ ਪਾਵੈ ਸਿੰਘੋ ਸੁਣ ਲੀਜੀਐ।
ਤਾਕਤ ਸੋ ਨਾਸ਼ ਹੋਇ ਬੀਰ ਨ ਸਹੈਤਾ ਕਰੈ, ਸ਼ਹੀਦੀ ਦਲ ਆਣ ਨਹਿ ਰਖਿਆ ਕਰੀਜੀਐ।
ਗੁਰ ਕਹਾ ਸ਼ਾਹ ਸੁਣ ਤੇਰੀ ਉਮਰ ਰਾਜ ਰਹੈ, ਫੇਰ ਨ ਤੁਰਕ ਰਾਜ ਹੋਵੈ ਚਿਤ ਕੀਜੀਐ।
ਬਹਾਦਰ ਸ਼ਾਹ ਬਿਸਮੈ ਹੋ ਗੁਰ ਪਦ ਨਮੋ ਕਰੀ, ਦੱਖਣ ਮੇ ਰਾਜ ਨਿਜ ਕਰੈ ਤੇਜ ਥੀਜੀਐ ॥੧੦੫॥
ਹੀਰੇ ਘਾਟ ਤਪ ਕਰੈ ਸ੍ਰੀ ਦਸਮੇਸ਼ ਗੁਰੂ, ਸੰਗਤਿ ਦਰਸ ਕਰੈ ਗੁਦਾਵਰੀ ਕੇ ਪਾਸ ਹੈ।
ਸਵਾ ਪਹਿਰ ਤੜਕੇ ਤੋਂ ਸਵਾ ਪਹਿਰ ਦਿਨ ਚੜ੍ਹੇ, ਰਹੈ ਜਲ ਥਿਰੇ ਗੁਰੂ ਸਦਾ ਸੁਖ ਰਾਸ ਹੈ।
ਮੀਲ ਪਰੇ ਏਕ ਮਾਤਾ ਸਾਹਿਬ ਕੌਰ ਲਿਵ ਲਾਈ, ਮਾਤਾ ਘਾਟ ਨਾਮੁ ਤਾਹਿ ਦੇਗ ਚਲੈ ਖਾਸ ਹੈ।
ਗੁਰੂ ਜੀ ਸ਼ਿਕਾਰ ਜਾਵੈ ਮੂਲਾ ਸਿਆਲ ਕੋਟੀ ਤਾਰ, ਸਹੇ ਦੀ ਜੂਨ ਪਿਆ ਕੀਤੜਾ ਖਲਾਸ ਹੈ।੧੦੬॥
ਸ਼ਿਕਾਰ ਘਾਟ ਨਾਮੁ ਤਾਹਿ ਅਨੰਦ ਪੁਰ ਪੌਣ ਆਵੈ, ਗੁਰੂ ਇਉਂ ਬਿਚਰੇ ਹੈਂ ਜਗਤ ਉਧਾਰਤੇ।
ਬੰਦਾ ਜਹਿ ਸਿਖ ਭਯਾ ਬੰਦਾ ਘਾਟ ਨਾਮੁ ਤਾਹਿ, ਰਹੇ ਹੈਂ ਨਗੀਨੇ ਘਾਟ ਗੁਰੂ ਕਰਤਾਰਤੇ।
ਸ਼ਾਹਿ ਇਕ ਭੇਟ ਧਰੀ ਨਗੀਨੇ ਕੀ ਆਨ ਤਬ, ਗੁਦਾਵਰੀ ਕੇ ਬੀਚ ਡਾਰਾ ਮਾਨ ਕੋ ਉਤਾਰਤੇ।
ਸ਼ਾਹੂਕਾਰ ਮਾਨ ਤਜ ਕਿਹਾ ਗੁਰਦੇਵ ਅਗੇ, ਕੀਮਤੀ ਨਗੀਨਾ ਕਿਉਂ ਡਾਰਾ ਬਿਨ ਬਾਰਤੇ ॥੧੦੭॥
ਗੁਰ ਕਹਾ ਗੁਦਾਵਰੀ ਖਜ਼ਾਨਾ ਹੈ ਨਗੀਨਿਆਂ ਕਾ, ਆਪਣਾ ਸਿਆਣ ਕਢ ਵੀਚ ਜਲ ਰਾਸ ਦੇ।
ਸ਼ਾਹ ਜਲ ਵੀਚ ਵੜਾ ਲਾਲ ਨਗ ਢੇਰ ਪੜਾ, ਬਿਸਮੇ ਹੋ ਪਦ ਗਹੇ ਗੁਰੂ ਦੁਖ ਨਾਸ਼ ਦੇ।
ਲੰਗਰ ਚਲਾਯਾ ਤਹਾਂ ਭੁੱਖਾ ਨਹਿ ਕੋਇ ਜਾਵੈ,ਲੰਗਰ ਸਾਹਿਬ ਗੁਰਦੁਆਰਾ ਦੇਗ ਚਲੈ ਖਾਸ ਦੇ।
ਸਿੰਘਨਿ ਨਿਵਾਸ ਜਹਾਂ ਬੁੰਗਾ ਹੈ ਨਿਹੰਗ ਸਿੰਘ,ਘੋੜਾ ਜਿਹ ਲਾਯਾ ਗੁਰੂ ਦਾਨਾ ਆਦਿ ਘਾਸ ਦੇ।੧੦੮
ਕੀਲੇ ਹਰੇ ਤੀਨ ਭਏ ਆਗੇ ਪੀਛੇ ਜੋਇ ਥੀਏ, ਇਮਲੀਆਂ ਕੇ ਬਿਰਛ ਬਿਰਾਜੈ ਅਬ ਤੀਕ ਹੈ।
ਅਸਕੇਤ ਰੂਪ ਹੋਇ ਜਹਾਂ ਤਪ ਗੁਰੂ ਕਰਾ, ਪੁਰਾਤਨ ਸਥਾਨ ਪ੍ਰਗਟਾਵੈਂ †ਤਹਿਕੀਕ ਹੈ।
ਘਾਟ ਤੋ ਨਗੀਨੇ ਪਾਸੋਂ ਤੀਰ ਗੁਰਦੇਵ ਛੋੜਾ, ਖਾਲਸਾ ਜੀ ਪੇਖੋ ਜਾਇ ਰਹੇ ਕਹਾਂ ਟੀਕ ਹੈ।
ਸਿੰਘ ਸਭ ਬਿਸਮੇ ਹੋ ਤੀਰ ਸੰਦੀ ਖੋਜ ਕਰੈ, ਪੁਰਾਤਨ ਮੁਕਾਮ ਕੇ ਸਿੰਘਾਸਨ ਨਜ਼ੀਕ ਹੈ ॥੧੦੯॥
ਤੀਰ ਸਭ ਧਸ ਗਿਆ ਆਇ ਸਿੰਘ ਥਾਨ ਪੇਖ, ਅੰਮ੍ਰਿਤ ਵੇਲੇ ਦਸਮੇਸ਼ ਜੀ ਸਿਧਾਏ ਹੈ।
ਸਿੰਘਾਸਨ ਪੈ ਜਾਇ ਥਿਰੇ ਰਿਖੀ ਮੁਨੀ ਸ਼ਰਨ ਆਏ, ਸਤਿਜੁਗ ਆਦਿ ਤੇ ਜੋ ਤਪ ਕਰੇ ਭਾਏ ਹੈ।
ਨਾਮੁ ਦਾਨ ਦੀਆ ਗੁਰੂ ਮੁਕਤ ਸੋ ਸਭੇ ਕਰੇ, ਅੰਮ੍ਰਿਤ ਗਿਆਨ ਕਰ ਜੋਤਿ ਮੇ ਮਿਲਾਏ ਹੈ।
ਨੌ ਨੰਦ ਮਿਲ ਆਏ ਦਰਸ ਗੁਰੂ ਕੇ ਪਾਏ, ਲੀਆ ਉਪਦੇਸ਼ ਦੀਆ ਅੰਮ੍ਰਿਤ ਪਿਲਾਏ ਹੈ ॥੧੧੦॥

†ਨਿਸਚੇ ਕਰਕੇ।

ਚਾਰ ਜੁਗੀ ਤਪੀਆਂ ਕੋ ਸੁਧਾ ਜਾਂ ਅਚਾਯਾ ਪ੍ਰਭੂ, ਹੋ ਗਏ ਬਿਦੇਹ ਸਭ ਦੀਆ ਗੁਰ ਨਾਮੁ ਹੈ।
ਆਪਣੀ ਅਮਾਨਤ ਕੋ ਰਿਖੀਆਂ ਦੇ ਪਾਸੋਂ ਲਿਆ, ਸਰਬ ਲੋਹ ਬਾਣੀ ਰਚੀ ਜੋਊ ਅਭਿਰਾਮੁ ਹੈ।
ਨੌ ਨੰਦ ਰਿਖੀ ਮੁਨੀ ਮੁਕਤੀ ਕਾ ਦਾਨ ਪਾਏ, ਗੁਰੂ ਜੋਤਿ ਮਾਹਿ ਮਿਲੇ ਪਰਮ ਜੋ ਧਾਮ ਹੈ।
ਫੇਰ ਨ ਜਨਮ ਧਾਰੈ ਦਰਸ ਮੇ ਲੀਨ ਭਏ, ਧੰਨ ਦਸਮੇਸ਼ ਗੁਰੂ ਗਾਵਤੇ ਤਮਾਮ ਹੈ ॥੧੧੧॥

ਥਾਨ ਜਿਸ ਆਏ ਗੁਰੂ ਕਰਿਆ ਮੈਦਾਨ ਸਭ, ਤੰਬੂ ਲਗਵਾਏ ਸਭ ਸਿੰਘ ਰਹੇ ਪਾਸ ਹੈ।
ਤੁਰਕਾਂ ਨੇ ਦਾਵਾ ਕੀਆ ਥਾਨ ਇਹੁ ਸਾਡਾ ਸਦਾ, ਗੁਰੂ ਜੀ ਪੁਰਾਤਨ ਇਹ ਆਪਣਾ ਦਿਖਾਸ ਹੈ।
ਧਰਤੀ ਨੂੰ ਖੋਦਾ ਜਬ ਗੁਫਾ ਤਹਿ ਬੀਚ ਮਿਲੀ, ਤਪ ਚਿੰਨ੍ਹ ਧੂਣੀ ਪਊਏ ਪ੍ਰਗਟਾਏ ਖਾਸ ਹੈ।
ਦਾਵਾ ਤੁਰਕਾਨਿ ਛੋਡਾ ਭੁੱਲ ਮੰਨੀ ਤਿਨ੍ਹਾਂ ਆਪ, ਗੁਰੂ ਕਹਾ ਜਗ੍ਹਾ ਏਹੁ ਸਾਡੀ ਸਭ ਰਾਸ ਹੈ ॥੧੧੨॥

ਸਤਜੁਗ ਬੀਚ ਰਹੇ ਤਪ ਅਸਕੇਤ ਤਬ, ਚਾਲ੍ਹੀ ਕੋਸ ਹੋਤੀ ਇਹੁ ਨਗਰੀ ਵਿਸ਼ੇਸ ਹੈ।
ਗੋਬਿੰਦ ਪੁਰੀ ਨਾਮੁ ਇਸ ਸਾਡਾ ਤਪ ਥਾਨ ਏਹੁ, ਦੁਸ਼ਟ ਦਮਨ ਭਏ ਜਬੈ ਸੁਭ ਭੇਸ ਹੈ।
ਦੂਧ ਕੀ ਏਹ ਗੰਗਾ ਵਗੈ ਫਲ ਫੂਲ ਤਰ ਬਹੁ, ਸਿਧ ਨਾਥ ਦੇਵ ਸਭੈ ਰਹੇ ਪੁਰੀ ਏਸ ਹੈ।
ਤਉ ਭੀ ਹਮ ਮੋਲ ਦੇਹਿੰ ਮੋਹਰਾਂ ਵਿਛਾਈ ਗੁਰ, ਤਖਤ ਕੇ ਥਾਨ ਤਕ ਧੰਨ ਦਸਮੇਸ਼ ਹੈ ॥੧੧੩॥

ਤੁਰਕਾਂ ਨੇ ਮੋਹਰਾਂ ਲੇ ਬੈਨਾਮਾ ਲਿਖ ਦੀਆ, ਗੁਰੂ ਜੀ ਕੀ ਮਾਲਕੀ ਹੈ ਮਾਲਕ ਨ ਆਨ ਹੈ।
ਦਹੂੰ ਦਿਸ ਰਸ ਰਿਹਾ ਬੁੰਗੇ ਸਿੰਘਾਂ ਸਭ ਲਾਏ, ਪੱਕੇ ਹੈ ਮੁਕਾਮ ਕਰੇ ਦੱਖਣ ਮੇ ਜਾਨ ਹੈ।
ਗੁਰੂ ਸਾਹਿਬ ਸਦਾ ਰਹੈ ਸਿੰਘ ਉਪਦੇਸ਼ ਲਹੈ, ਨਾਮੁ ਨਿਸ ਦਿਨ ਜਪੈ ਸਚਖੰਡ ਥਾਨ ਹੈ।
ਲੰਗਰ ਚਲਾਵੈ ਬਹੁ ਮਰਹਟੇ ਸਿੰਘ ਸਜੇ, ਖਾਲਸਾ ਬੇਅੰਤ ਭਯਾ ਗੁਰੂ ਗੁਣ ਖਾਨ ਹੈ ॥੧੧੪॥

ਸਤਿਗੁਰੂ ਦੇ ਪਾਸ ਆਣ ਲਗੇ ਤਾਂ ਪਠਾਨ ਜੋਊ, ਦੇਖਕੇ ਦੀਵਾਨ ਦੰਗ ਰਹਿੰਦੇ ਹੈਂ ਹਮੇਸ ਜੀ।
ਹਿੰਦੂਆਂ ਨੂੰ ਸਿੰਘ ਸਜੋਣ ਲਗੇ ਗੁਰੂ ਜੀ ਹੈਂ, ਬਹੁ ਮਰਹਟੇ ਸਿੰਘ ਭਏ ਜੰਗ ਭੇਸ ਜੀ।
ਈਦ ਬਕਰੀਦ ਵੇਲੇ ਤੁਰਕਾਂ ਨੂੰ ਤੰਗ ਬਣੀ, ਦਿੰਦੇ ਜੋ ਹਟਾਏ ਗਊ ਘਾਤ ਨਾ ਕਰੇਸ ਜੀ।
ਡਾਢੇ ਦੁਖੀ ਹੋਇ ਸਾਬਰ ਸ਼ਾਹ ਸੇ ਤੁਰਕ ਜੈਸੇ, ਗੁਲ ਖਾਂ ਤਾਂਈਂ ਕਹਿਆ ਮਾਰੋ ਦਸਮੇਸ਼ ਜੀ ॥੧੧੫॥

ਗੁਲ ਖਾਨ ਰੋਜ਼ ਆਵੈ ਦਰਸ ਗੁਰੂ ਕੋ ਪਾਵੈ, ਪੰਜ ਰੋਜ਼ ਮੋਹਰ ਲਿਜਾਵੈ ਤਨਖਾਹ ਜੋ।
ਚਿਤ ਗਿਆ ਭਰਮ ਸੋ ਗੁਰੂ ਜੀ ਬਿਰਾਜੇ ਲਖ, ਚੱਕ ਕੇ ਕਟਾਰ ਪੇਖ ਗੁਰੂ ਕੇ ਖੁਭਾਹ ਜੋ।
ਜਾਗੇ ਗੁਰਦੇਵ ਤਬ ਪਕੜ ਕੇ ਮਾਰ ਦੀਨ, ਗੁਲ ਖਾਂ ਨਾਮੁ ਦਿਤਾ ਕਤਲ ਕਰਾਹ ਜੋ।
ਨਿਮਕ ਹਰਾਮੀ ਭਯੋ ਵਾਰ ਕੀਆ ਗੁਰੂ ਪਰ, ਪੈਂਦੇ ਖਾਂ ਦੇ ਪੋਤਰੇ ਨੇ ਕਰੀ ਮੰਦ ਚਾਹ ਜੋ ॥੧੧੬॥

ਗੁਰਾਂ ਤਾਂਈਂ ਦੇਖ ਕਰ ਸਿੰਘਾਂ ਆਇ ਬਿਨੈ ਕਰੀ, ਦੁਸ਼ਟਾਂ ਨੂੰ ਪਾਸ ਕੈਸੇ ਆਣ ਦੀਆ ਆਪਨੇ।
ਗੁਰ ਕਿਹਾ ਛੇਵੇਂ ਗੁਰੂ ਪੈਂਦੇ ਖਾਨ ਰਖਿਆ ਸੀ, ਤਾਂ ਕੇ ਇਹੁ ਪੋਤਰੇ ਸੀ ਪਾਸ ਰਹੇ ਜਾਪਨੇ।
ਇਨ੍ਹਾਂ ਦੀ ਮੌਤ ਜੋ ਸੀ ਸਾਡੇ ਹੱਥ ਵਿਚੋਂ ਹੋਣੀ, ਏਸ ਲੀਏ ਕਾਰਜ ਇਹ ਭਏ ਜੋਈ ਥਾਪਨੇ।
ਧੀਰ ਦਿਤੀ ਖਾਲਸੇ ਨੂੰ ਜ਼ਖਮ ਧੁਵਾਇ ਬੰਧ, ਅਮਰ ਸਿੰਘ ਜੋ ਜਰਾਹਿ ਪਟੀ ਕਰੇ ਮਾਪਨੇ ॥੧੧੭॥
ਤੇਰ੍ਹਾਂ ਦਿਨ ਵਿਚ ਜ਼ਖਮ ਰਾਜੀ ਹੋ ਗਿਆ ਸੀ ਤਬ, ਬਸਤ੍ਰ ਸ਼ਸਤ੍ਰ ਪਹਿਰ ਗੁਰੂ ਸਾਵਧਾਨ ਹੈ।
ਦਿੰਦੇ ਉਪਦੇਸ਼ ਸਦਾ ਕੀਰਤਨ ਨਿਤ ਕਰੋ, ਨਾਮੁ ਲਿਵ ਲਾਓ ਭਾਣਾ ਮੰਨੋ ਕੁਰਬਾਨ ਹੈ।
ਵਿਰਾਗ ਰਖੋ ਵਿਸ਼ਿਆਂ ਤੇ ਸੂਰਬੀਰ ਰਹੋ ਬਣੇ, ਕਾਇਰ ਨ ਹੋਣਾ ਜੰਗ ਪਰੇ ਜਬ ਆਨ ਹੈ।
ਲੱਖਾਂ ਹੀ ਪ੍ਰਾਣੀ ਆਨ ਸਜਦੇ ਸੋ ਸਿੰਘ ਤਬ, ਜੈ ਜੈ ਕਾਰ ਹੋਵੈ ਦਸਮੇਸ਼ ਗੁਰੂ ਭਾਨ ਹੈ ॥੧੧੮॥

ਸਤਾਰ੍ਹਾਂ ਸੌ ਤ੍ਰੇਹਟੇ ਸੌਣ ਤਾਰੇ ਤਾਈਂ ਮਾਰ ਕਰ, ਆ ਗਏ ਨਾਦੇੜ ਬੰਦਾ ਭੇਜਿਆ ਸੁਜਾਨ ਹੈ।
ਮਰਿਆ ਔਰੰਗਾ ਜ਼ਫਰ ਨਾਮੇ ਕੋ ਪੜ੍ਹ ਕਰ, ਮਾਰਿਆ ਵਜੀਦਾ ਸਿੰਘਾਂ ਕਰ ਜੰਗ ਥਾਨ ਹੈ।
ਸਿੰਘਾਂ ਦੀ ਹਕੂਮਤ ਜਾਂ ਹੋਈ ਆਣ ਜਗ ਵਿਚ, ਨਵਖੰਡ ਝੰਡਾ ਤਬ ਝੂਲਿਆ ਜਹਾਨ ਹੈ।
ਹਿੰਦ ਕੋ ਦੁਖਾਵੇ ਨਾਂਹਿ ਤੁਰਕ ਬਨਾਵੇ ਨਾਹੀ, ਰੋਜ਼ਾ ਤੇ ਨਿਮਾਜ਼ ਹਟੇ ਡਰ ਮਨ ਮਾਨ ਹੈ ॥੧੧੯॥
ਸਤਾਰ੍ਹਾਂ ਸੌ ਚੌਹਠ ਵਿਚ ਦੋਇ ਦਿਨ ਅੱਸੂ ਗਏ, ਗੁਲ ਖਾਂ ਕਟਾਰ ਮਾਰੀ ਨਿਮਕ ਹਰਾਮ ਹੈ।
ਤੁਰਕ ਸੰਘਾਰਾ ਗੁਰੂ ਤੇਰਾਂ ਦਿਨ ਘਾਵ ਰਾਜੀ, ਸਤਿਨਾਮੁ ਉਪਦੇਸ਼ ਦੇਵੇਂ ਸੁਬ੍ਹਾ ਸ਼ਾਮ ਹੈ।
ਮਨੀ ਸਿੰਘ ਬਿਨੈ ਕਰੀ ਦਸਮ ਪੜ੍ਹਾਵੋ ਪ੍ਰਭੁ, ਸੁਣ ਗੁਰ ਭਏ ਪ੍ਰਸੰਨ ਅਭਿਰਾਮ ਹੈ।
ਪੰਝੀ ਸਿੰਘ ਪੜ੍ਹੇ ਤਬ ਭਾਈ ਦੀਪ ਸਿੰਘ ਆਦਿ, ਸ਼ਾਮ ਦੇ ਦੀਵਾਨ ਕਰੇ ਸੰਥਾ ਕੋ ਤਮਾਮ ਹੈ ॥੧੨੦॥
ਸ੍ਰੀ ਜਾਪੁ, ਉਸਤਤਿ ਅਕਾਲ, ਬਚਿਤ੍ਰ ਨਾਟਕ ਸੋ, ਚੰਡੀ ਚਰਿਤ੍ਰ ਦੋਵੇਂ, ਤੀਜੀ ਚੰਡੀ ਵਾਰ ਹੈ।
ਗਿਆਨ ਪ੍ਰਬੋਧ, ਚੌਬੀ ਪੜ੍ਹੇ ਅਵਤਾਰ ਤਬ, ਬ੍ਰਹਮਾ ਜਨਮ ਸੱਤਿ ਪੁਰਾਣ ਕਥਾ ਸਾਰ ਹੈ।
ਰੁਦ੍ਰਾਵਤਾਰ ਕਹੇ ਦੱਤਾ ਤ੍ਰੈ ਉ ਪਾਰਸ ਸੋ, ਸ਼ਸਤਰ ਮਾਲਾ ਪੁਰਾਣ ਕੀਆ ਨਾਵਾਂ ਕੋ ਉਚਾਰ ਹੈ।
ਦਸ ਸ਼ਬਦ, ਤੇਤੀ ਸਵੈਯੇ,ਤੀਨ *ਸਿੰਘਾਂਨੁਤਿ ਕੈ,ਚਾਰ ਸੌ ਚਰਿਤ੍ਰ ਚਾਰ,ਜ਼ਫਰ ਨਾਮਾ ਬਾਰ ਹੈ।੧੨੧।
ਦਸਮ ਇਹ ਬੀੜ ਲਿਖੀ ਅਰਥ ਪੜ੍ਹਾਏ ਗੁਰਾਂ, ਫੋਟਕ ਕਬਿੱਤ, ਲੱਖੀ ਜੰਗਲ ਮਾਝ ਗਾਇਆ।
ਸੁਖਮਨਾ ਉਚਾਰਾ ਪ੍ਰਭੁ ਮਾਲ ਕੌਂਸ ਵਾਰ ਰਚੀ, ਅਗਮ ਅਪਾਰ ਬਾਣੀ ਗੁਰੂ ਫੁਰਮਾਇਆ।
ਅਰਥਾਂ ਕੋ ਭੋਗ ਪਾਇ ਬਹੁ ਪ੍ਰਸ਼ਾਦਿ ਵੰਡੇ, ਜਯ ਜਯ ਕਾਰ ਹੋਵੇ ਗੁਰੂ ਸੁਖ ਦਾਇਆ।
ਭਾਈ ਨੰਦ ਲਾਲ ਬਾਣੀ ਅਰਥ ਭੀ ਪੜ੍ਹੇ ਸਿੰਘਾਂ,ਭਾਈ ਦਯਾ ਸਿੰਘ ਦਿੰਦੇ ਸਭ ਕੋ ਪੜ੍ਹਾਇਆ।੧੨੨।
ਸ੍ਰੀ ਦਸਮੇਸ਼ ਭਾਰੀ ਲਾਇਕੇ ਦੀਵਾਨ ਤਬ, ਸ਼ਸਤਰ ਵਿਦਿਆ ਸੇ ਧਨੁਖ ਖਿਚਾਵਤੇ।
ਸਿੰਘਾਂ ਨੂੰ ਸਿਖਾਇ ਕਰ ਆਪ ਪ੍ਰਬੀਨ ਗੁਰੂ, ਨੌ ਟਾਂਕ ਧਨੁਖ ਕੋ ਸਹਿਜੇ ਹੀ ਚੜ੍ਹਾਵਤੇ।
ਦੇਖ ਰਾਜੇ ਮਹਾਰਾਜੇ ਦੰਗ ਰਹੇ ਗੁਰੂ ਬੀਰ, ਧੰਨ ਧੰਨ ਸਤਿਗੁਰੂ ਜਸ ਬਹੁ ਗਾਵਤੇ।
ਐਸੇ ਨਿਤ ਸ਼ਸਤ੍ਰ ਕੋ ਹੋਤ ਅਭਿਆਸ ਬਹੁ, ਨਾਮੁ ਸੰਗ ਪ੍ਰੀਤ ਵਿਚ ਰਿਦੇ ਦੇ ਟਿਕਾਵਤੇ ॥੧੨੩॥
ਤੇਜ ਪ੍ਰਤਾਪ ਗੁਰੂ ਜੀ ਕਾ ਆਣ ਫੈਲ ਰਿਹਾ, ਅਨਿ ਗਨ ਪਾਪੀ ਮਰੇ ਦੁਖੀ ਹੋ ਜਹਾਨ ਕੋ।
ਮਾਲਵੇ ਤੇ ਮਾਝੇ ਵਿਚ ਸਿੰਘ ਨਿਰਭੈ ਹੋਇ, ਧਰਮ ਦੀ ਰਾਖੀ ਕਰੇ ਹੋਇ ਸਾਵਧਾਨ ਕੋ।
ਤੁਰਕ ਤਨਕ ਭਰ ਨੇਤ੍ਰ ਸੇ ਦੇਖੈ ਨਾਹੀ, ਹਿੰਦ ਸਭ ਭਏ ਅਜ਼ਾਦ ਸੁਖੀ ਗੁਰ ਦਾਨ ਕੋ।
ਖ਼ਾਲਸੇ ਦੀ ਜਿੱਤ ਦੀ ਦੁਹਾਈ ਫਿਰੀ ਚਾਰੋ ਚੱਕ, ਗਏ ਦੱਬ ਦੁਸ਼ਟ ਨ ਬੋਲ ਸਕੇ ਆਨ ਕੋ ॥੧੨੪॥
ਸਿਖ ਨਿਤ ਜਾਵੇ ਗੁਰ ਦਰਸ ਅਮੋਲ ਪਾਵੇ, ਮਨੀ ਸਿੰਘ ਆਦਿ ਰਹੈ ਸਤਿਗੁਰ ਪਾਸ ਹੈ।
ਦੀਪ ਸਿੰਘ ਗੁਰਬਖ਼ਸ਼ ਸਿੰਘ ਸੰਤੋਖ ਸਿੰਘ, ਧਰਮ ਸਿੰਘ ਦਯਾ ਸਿੰਘ ਰਹੇ ਸੁਖ ਰਾਸ ਹੈ।
ਮਾਈ ਭਾਗੋ ਆਦਿ ਗੁਰਮਤਿ ਕੀ ਪਿਆਰੀਆਂ ਜੋ, ਬਹੁਤ ਸੀ ਮਾਈਆਂ ਸੋ ਲੰਗਰ ਸੇਵਾਸ ਹੈ।
ਬ੍ਰਹਮੁ ਗਿਆਨ ਪਾਇ ਕਰ ਜੀਵਨ ਮੁਕਤ ਭਈਂ, ਸ਼ਕਤ ਬਿਸਾਲ ਧਰੇ ਅਜਰ ਅਵਾਸ ਹੈ ॥੧੨੫॥
ਦਸ ਰੂਪ ਧਾਰ ਕਰ ਜਗਤ ਉਧਾਰ ਲੀਆ, ਅੰਮ੍ਰਿਤੁ ਛਕਾਇ ਪੰਥ ਖ਼ਾਲਸਾ ਸਜਾਨੀਆਂ।
ਸਰਬ ਰੂਪ ਆਪ ਹੋਏ ਸਤਿ ਚਿਤ ਅਨੰਦ ਜੋਏ, ਕਹੂੰ ਜਪੀ ਕਹੂੰ ਤਪੀ ਜੰਗ ਕਹੂੰ ਭਾਨੀਆਂ।
ਲੱਗਦੇ ਦੀਵਾਨ ਕਹੂੰ ਕਰੇ ਉਪਦੇਸ਼ ਕਹੂੰ, ਗਿਆਨ ਪ੍ਰੇਮ ਭਗਤਿ ਕੋ ਰੰਗ ਮਨ ਮਾਨੀਆਂ।
ਹੋਤ ਪ੍ਰਸ਼ਾਦਿ ਕਹੂੰ ਕੀਰਤਨ ਨਿਤ ਕਹੂੰ, ਜੈ ਸਤਿਗੁਰ ਕਰੈ ਜਗਤ ਪਰਾਨੀਆਂ ॥੧੨੬॥

*ਤਿੰਨ ਸਵੈਯੇ ਸਿੰਘਾਂ ਦੀ ਉਸਤਤੀ (ਖਾਲਸਾ ਮਹਿਮਾ) ਦੇ।

ਪੰਜ ਪਿਆਰੇ ਅਤੇ ਅਨਿ ਗਿਨ ਸੰਗਤਾਂ ਕੋ ਤਾਰ,ਜਗਤਾ ਕੋ ਸੇਠ ਸ਼ਿਵ ਦੱਤ ਮੈਣੀ ਫਤੇ ਚੰਦ ਹੈ।
ਜੇਠਾ ਝੰਡੂ ਸੱਯਦ ਭੀਖਨ ਸ਼ਾਹ ਅਲਫ ਜੋ, ਰਤਨ ਰਾਇ ਰਾਜਾ ਰਾਮ ਈਸਾ ਮੀਆਂ ਨੰਦ ਹੈ।
ਦੁਨੀ ਚੰਦ ਕਾਬਲੀਆ ਰਘੁਨਾਥ ਪੰਡਿਤ ਜੀ, ਕਰਮ ਸਿੰਘ ਬੀਰ ਸਿੰਘ ਗੰਡਾ ਸਿੰਘ ਬੰਦ ਹੈ।
ਸੈਣ ਸਿੰਘ ਰਾਮ ਸਿੰਘ ਨਿਰਮਲ ਸਿੰਘ ਹੋਇਆ, ਬੁਧੂ ਸ਼ਾਹ ਪੀਰ ਦਯਾ ਰਾਮ ਕਾਲੇ ਕੰਦ ਹੈ।੧੨੭।
ਮਨੀ ਸਿੰਘ ਦੀਪ ਸਿੰਘ ਗੁਰਬਖਸ਼ ਸਿੰਘ ਸੂਰਾ, ਉਦੇ ਸਿੰਘ ਚੰਦਨ ਰਾਇ ਕਵੀ ਬਾਵਨਾਨੀਏ।
ਧੰਨਾ ਸਿੰਘ ਹਰਿਪਾਲ ਬਿਸੰਭਰ ਸਿੰਘ ਸਿਦਕੀ ਜੋ, ਭਾਈ ਬਚਿਤ੍ਰ ਸਿੰਘ ਤੇ ਆਲਮ ਸਿੰਘ ਗਾਨੀਏ।
ਨੰਦ ਸਿੰਘ ਜੋਗਾ ਸਿੰਘ ਰਾਮ ਕੌਰ ਮਹਾਂ ਸਿੰਘ, ਧਰਮ ਸਿੰਘ ਪਰਮ ਸਿੰਘ ਦਾਨ ਸਿੰਘ ਭਾਨੀਏ।
ਨੂਰਾ ਮਾਹੀ ਰਾਇ ਕੱਲਾ ਲਖਮੀਰ ਸਿੰਘ ਜਾਨ,ਸ਼ਮੀਰਸਿੰਘ ਤਖਤ ਮਲ ਦੀਨੇ ਮਿਲੇ ਆਨੀਏ।੧੨੮।
ਭਾਈ ਬੂੰਦੜ ਤੇ ਕੌਲਾ ਸਿੰਘ ਅਭੈ ਸਿੰਘ ਡਰੇ, ਡਲ ਸਿੰਘ ਆਦਿ ਸਰਦਾਰ ਮਰੇ ਭਾਏ ਹੈ।
ਮਹਾਂ ਸਿੰਘ ਟੁਟੀ ਗੰਢੀ ਚਾਲੀ ਭਏ ਮੁਕਤੇ ਜੋ, ਚਾਰੇ ਸਾਹਿਬਜ਼ਾਦੇ ਸ਼ਹੀਦ ਸਿੰਘ ਗਾਏ ਹੈ।
ਜਵਾਹਰ ਸਿੰਘ ਜੈਸੇ ਰਾਮ ਕ੍ਰਿਸ਼ਨ ਸੇ ਪੰਡਿਤ, ਸ਼ਿਵ ਦਿਆਲ ਰਾਜੇ ਗੁਰੂ ਸੇਵ ਕੋ ਕਮਾਏ ਹੈ।
ਜੈਤ ਰਾਮ ਪ੍ਰੇਮੀ ਜੈਸੇ ਮਾਈ ਭਾਗੋ ਜੋਗੀ ਨਾਥ, ਸਾਹਿਬ ਚੰਦ ਫਕੀਰ ਬੁੱਧੂ ਸੁੱਧੂ ਨਾਲ ਜਾਏ ਹੈ।੧੨੯।
ਸੈਦ ਖਾਨ ਜੈਸੇ ਮਸਤਾਨੇ ਰੰਗ ਭਏ ਤਬ, ਮਾਨ ਸਿੰਘ ਮੁਖੀ ਗੁਰ ਚਵਰ ਕਰਾਏ ਹੈਂ।
ਲਾਲ ਚੰਦ ਖਤ੍ਰੀ ਤੋਂ ਜੰਗ ਕਰਵਾਇ ਦਿਤਾ, ਮਾਮਾ ਕਿਰਪਾਲ ਸਿੰਘ ਕੋ ਪਾਏਂ ਹੈਂ।
ਭਾਈ ਘਨੈਯਾ ਸਾਹਿਬ ਸਮਤਿ ਦ੍ਰਿਸ਼ਟ ਵਾਲੇ, ਸਭਹੂੰ ਕੋ ਪਾਨੀ ਨਾਲੇ ਮਲ੍ਹਮ ਲਗਾਏ ਹੈਂ।
ਕੇਸਰੀ ਸਿੰਘ ਸਲਾਰ ਦੀਨ ਜੈਸੇ ਅਜਮੇਰ ਸਿੰਘ,ਬਹਾਦਰ ਸ਼ਾਹ ਰਾਜੇ ਆਨ ਚਰਨ ਪੁਜਾਏ ਹੈ।੧੩੦।
ਗੁਲਾਬਾ ਤੇ ਪੰਜਾਬਾ ਨਬੀ ਖਾਨ ਗਨੀ ਖਾਂ ਭਏ,ਹਾਕਮ ਰਾਇ ਸਿਦਕੀ ਤੇ ਪੰਡਾ ਸਿੰਘਆਇਆ।
ਭਾਈ ਸੰਤੋਖ ਸਿੰਘਸੋ ਵਾਰ ਪਰਵਾਰ ਸਾਰਾ,ਹਰਿ ਸਿੰਘ ਜੋਗੀ ਜੋਗ ਸਾਧੀ ਚਿਰ ਜੀਵੀ ਗੁਰ ਭਾਇਆ।
ਪਰਮਾਨੰਦ ਗੁਰਬਖਸ਼ ਸਿੰਘ ਬੰਦਾ ਬੀਰ, ਅਮਰ ਸਿੰਘ ਰਾਮ ਸਿੰਘ ਸੁੰਦਰ ਸਿੰਘ ਰਾਇਆ।
ਇਉਂ ਅਨਿ ਗਿਨਿ ਤਾਰੇ ਲਿਖੇ ਨਹੀ ਜਾਇ ਸਾਰੇ, ਸਤਿਗੁਰ ਜਸ ਸਭ ਜਗਤ ਮੇਂ ਛਾਇਆ।੧੩੧।
ਨਿਤ ਉਪਦੇਸ਼ ਕਰੈ ਨਾਮੁ ਲਿਵ ਸਾਥ ਧਰੈ, ਅੰਮ੍ਰਿਤ ਵੇਲੇ ਜੋ ਗੋਦਾਵਰੀ ਮੇ ਆਵਤੇ।
ਜਲ ਵਿਚ ਖੜ ਕਰ ਪ੍ਰੀਤ ਬਹੁ ਚਿਤ ਧਰ, ਸਿੰਘਨਿ ਸਿਖਾਵੇ ਤਪ ਨਾਮੁ ਸੰਗਤਾਵਤੇ।
ਅੰਮ੍ਰਿਤ ਵੇਲੇ ਆਸਾ ਜੀ ਕੀ ਵਾਰ ਕੀਰਤਨਿ ਹੋਤ, ਸ਼ਾਮ ਕੋ ਦੀਵਾਨ ਵਿਖੇ ਸਤਿਗੁਰ ਜਾਵਤੇ।
ਬੀਸ ਰਸ ਵਾਲੀ ਸਿਖਯਾ ਭਗਤੀ ਗਿਆਨ ਦੇਹਿ,ਨਿਤ ਨਵੇਂ ਸਿੰਘ ਬਣੈਂ ਅੰਮ੍ਰਿਤ ਛਕਾਵਤੇ।੧੩੨।
ਸਾਹਿਬ ਕੌਰ ਮਾਤਾ ‡ਪਿਛੇ ਸਤਸੰਧ ਰਾਜੇ ਸੁਤਾ, ਦੂਲੋ ਦੇਈ ਨਾਮੁ ਤਪ ਸਤਿਜੁਗ ਭਾਇਆ।
ਤਾਂ ਹੀ ਸਨਬੰਧ ਗੁਰਦੇਵ ਕੇ ਮਹਿਲ ਭਈ, ਕੁਆਰਾ ਡੋਲਾ ਰਖ ਜਤ ਗੁਰਾਂ ਨੇ ਰਖਾਇਆ।
ਖਾਲਸਾ ਪੰਥ ਝੋਲੀ ਏਸ ਦੀ ਤਾਂ ਪਾਇ ਦਿਤਾ, ਨਾਮੁ ਬ੍ਰਹਮੁ ਗਿਆਨ ਦੇ ਮੁਕਤ ਕਰਾਇਆ।
ਸ੍ਰੀ ਹਜ਼ੂਰ ਪਾਸੋਂ ਭੇਜ ਦਿੱਤੀ ਦਿੱਲੀ ਜਾਇ ਰਹੀ, ਧਿਆਨ ਗੁਰ ਪਤੀ ਜੀ ਕਾ ਰਿਦੇ ਮੇਂ ਬਸਾਇਆ।
ਛੇਵੇਂ ਗੁਰੂ ਜੀ ਕੇ ਪੰਜ ਸ਼ਸਤ੍ਰ ਸੋ ਸੰਗ ਦੀਏ, ਨਿਤ ਸੇਵਾ ਕਰੋ ਹੋਵੇ ਦਰਸ਼ਨ ਆਇਆ।
ਸਿਖ ਬਹੁ ਸੰਗ ਦੀਏ ਦਾਸ ਦਾਸੀ ਚਲੇ ਸਾਥ, ਮਾਤਾ ਸੁੰਦਰੀ ਕੋ ਆਇ ਸੀਸ ਹੈ ਝੁਕਾਇਆ।
ਰਹੀ ਦੋਵੇਂ ਮਾਤ ਦਿੱਲੀ ਪ੍ਰੇਮ ਦਸਮੇਸ਼ ਮਿਲੀ, ਨਾਮੁ ਲਿਵ ਲਾਇ ਗੁਰ ਜੋਤਿ ਮੇ ਮਿਲਾਇਆ।
ਪਿਆਰੇ ਦਯਾ ਸਿੰਘ ਜੀ ਸਮਾਇ ਸਚਖੰਡ ਗਏ, ਸ੍ਰੀ ਦਸਮੇਸ਼ ਜੀ ਸੰਦੇਸ ਕੋ ਪਠਾਇਆ।।੧੩੪।।

‡ਪਿਛਲੇ ਜਨਮ ਵਿਚ।

ਸਤਿਗੁਰ ਸਚਖੰਡ ਜਾਣਾ ਚਾਹੈ ਜਾਨ ਲੇਹੁ, ਖਾਲਸੇ ਕੋ ਆਣ ਕੇ ਬਿਆਪੇ ਤਬ ਸ਼ੋਕ ਹੈ।
ਸ੍ਰੀ ਪ੍ਰਭੁ ਦਈ ਧੀਰ ਸੁਣੋ ਪਿਆਰੇ ਖਾਲਸਾ ਜੀ, ਰਾਮ ਤੇ ਰਸੂਲ ਰਹੇ ਨਹੀ ਤੋਂ ਬਿਲੋਕ ਹੈ।
ਤਨ ਜੋਈ ਧਾਰਿਆ ਸੋ ਅੰਤ ਕੋ ਬਿਨਾਸ ਹੋਤ, ਤੁਸੀਂ ਸਤਿ ਚਿਤ ਮੁਦ ਧਰੋ ਮਨ ਰੋਕ ਹੈ।
ਸੁਣ ਤਬ ਖਾਲਸੇ ਨੇ ਬਿਨੈ ਕਰੀ ਗੁਰ ਸਚੇ, ਸਤਿਗੁਰੂ ਥਾਪੋ ਮਿਰਯਾਦਾ ਗੁਰ ੦ਓਕ ਹੈ ॥੧੩੫॥
ਸਤਿਗੁਰ ਕਿਹਾ ਗੁਰੂ ਥਾਪਦੇ ਹਾਂ ਖਾਲਸਾ ਜੀ, ਸਦਾ ਉਪਦੇਸ਼ ਦੇਵੈ ਕੱਟਕੇ ਕਲੇਸ ਕੋ।
ਸ੍ਰੀ ਦਮਦਮੇ ਵਿਚ ਰਚਿਆ ਸੀ ਮਹਾਰਾਜ, ਆਦਿ ਗ੍ਰੰਥ ਸਾਹਿਬ ਪ੍ਰਕਾਸ਼ੋ ਅਕਲੇਸ ਕੋ।
ਸੁਣ ਸਿੰਘ ਸੰਗਤਾਂ ਨੇ ਗੁਰ ਗੱਦੀ ਲਾਇ ਕਰ, ਕੀਤੇ ਪ੍ਰਕਾਸ਼ ਸੋਹੈ ਜੋਤਿ ਜਗਤੇਸ ਕੋ।
ਭਾਈ ਮਨੀ ਸਿੰਘ ਤਾਬਿਆ ਦਿੱਤੇ ਹੈਂ ਬਿਠਾਏ ਤਬ,ਧਰਮ ਸਿੰਘਹਰਿ ਸਿੰਘ ਕਰੇ ਖਰੇ ਵੇਸ ਕੋ॥੧੩੬॥
ਸੰਤੋਖ ਸਿੰਘ ਭਾਈ ਗੁਰਬਖਸ਼ ਸਿੰਘ ਸ਼ਹੀਦ ਜ, ਦੀਪ ਸਿੰਘ ਪਾਂਚੋਂ ਸਿੰਘ ਖੜੇ ਪਾਸ ਕੀਨ ਹੈ।
ਸ੍ਰੀ ਦਸਮੇਸ਼ ਨਾਲੀਏਰ ਪਾਂਚ ਪੈਸੇ ਤੇਗ ਰਾਖ, ਕਰ ਪਰਕਰਮਾ ਕੇ ਸੀਸ ਨਿਵੇ ਚੀਨ ਹੈ।
ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਮੇਰਾ ਰੂਪ ਭਏ, ਪਾਂਚੋ ਪਿਆਰੇ ਦੇਵੈ ਉਪਦੇਸ਼ ਪ੍ਰਬੀਨ ਹੈ।
ਸਦਾ ਇਸਥਿਤ ਗੁਰੂ ਰਹੈ ਇਹੋ ਜਗ ਵੀਚ, ਹੋਰ ਕੋਈ ਮਾਨਸ ਨ ਬਣੈ ਲਖ ਲੀਨ ਹੈ ॥੧੩੭॥
ਫੁਟਿਆ ਜਹਾਜ ਸਿਖੀ ਮੇਲ ਕੀਆ ਆਨ ਕਰ, ਪੰਜ ਪਿਆਰੇ ਅੰਮ੍ਰਿਤ ਦੇ ਬਾਣੀ ਗੁਰੂ ਜਾਨੀਐ।
ਗੁਰੂ ਦੇਹਿ ਗੁਰੂ ਗ੍ਰੰਥ ਅਰਥ ਗਿਆਨ ਲਖੋ, ਨਾਮੁ ਨਾਮੀ ਏਕ ਰੂਪ ਸ਼ਬਦੁ ਸੁਰਤਿ ਮਾਨੀਐ।
ਮਨ ਮੇ ਧਿਆਨ ਨਾਮੁ ਚਿੰਤਨੁ ਵਾਹਿਗੁਰੂ, ਸੁਧ ਰੂਪ ਦ੍ਵੈਤ ਬਿਨਾ ਟਿਕੋ ਅਸਥਾਨੀਐ।
ਸ਼ਸਤਰ ਪ੍ਰੀਤ ਕਰੋ ਜੁੱਧ ਧਰਮ ਨੀਤ ਧਰੋ, ਅੰਮ੍ਰਿਤ ਪਾਨ ਕਰਵਾਇ ਸਿੰਘ ਠਾਨੀਐ ॥੧੩੮॥
ਆਗਿਆ ਅਕਾਲ ਇਹੋ ਗੁਰੂ ਗ੍ਰੰਥ ਬਾਣੀ ਮੰਨੋ, ਖਾਲਸੇ ਦੀ ਸੰਗਤਿ ਤੇ ਨਾਮੁ ਰੰਗ ਮਾਣੀਏ।
ਅੰਗ ਸੰਗ ਰਹੋ ਸਦਾ ਰਹਿਣੀ ਮੇਂ ਪੂਰਾ ਰਹੈ, ਖਾਲਸੇ ਦਾ ਰੂਪ ਹੋਇ ਵਰਤੋਂ ਪਛਾਣੀਏ।
ਕੱਤਕ ਸੁਦੀ ਦੂਜ ਤਾਂਈਂ ਗੁਰੂ ਗ੍ਰੰਥ ਟਿੱਕਾ ਭਯਾ, ਸਚਖੰਡ ਤਖਤ ਹੈ ਗੱਦੀ ਗੁਰੂ ਜਾਣੀਏ।
ਦਸਾਂ ਗੁਰੂਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਜੀਉ, ਸ੍ਰੀ ਦਸਮੇਸ਼ ਕਹਿ ਮਸਤਕ ਟਿਕਾਣੀਏ ॥੧੩੯॥
ਸੁਣ ਸਿੰਘ ਬਿਸਮੇ ਹੋ ਆਗਿਆ ਕੋ ਸੀਸ ਧਰ, ਗੁਰ ਦਰਸ਼ਨ ਮਨ ਤਨ ਰੰਗ ਭੀਨ ਹੈ।
ਮਨੀ ਸਿੰਘ ਹਰੀ ਮੰਦਰ ਸੇਵਾ ਕਰੇ ਜਾਇ ਕਰ, ਦੀਪ ਸਿੰਘ ਦਮਦਮੇ ਜਾਵੈ ਮਨ ਲੀਨ ਹੈ।
ਗੁਰਬਖਸ਼ ਸਿੰਘ ਸ੍ਰੀ ਆਨੰਦ ਪੁਰੀ ਰਹੈ, ਭਾਈ ਸੰਤੋਖ ਸਿੰਘ ਅਬਚਲ ਕੀਨ ਹੈ।
ਬਾਕੀ ਸਭ ਸਿੰਘ ਲਾਖੋਂ ਦੁਸ਼ਟਾਂ ਸੇ ਜੰਗ ਕਰੈ, ਨਾਮੁ ਆਪ ਪੈ ਤੇ ਜਪਾਵੈ †ਮਸਕੀਨ ਹੈ ॥੧੪੦॥
ਤੇਤੀ ਕੋਟ ਦੇਵ ਆਏ ਬ੍ਰਹਮਾ ਬਿਸ਼ਨੂ ਸ਼ਿਵ ਭਾਏ, ਚੌਰਾਸੀ ਸਿਧ ਧਾਏ ਆਨ ਦਰਸਾਏ ਹੈ।
ਸਰਬ ਭਗਤ ਆਏ ਮਿਲੇ ਅਵਤਾਰ ਸਭ, ਰਿਖੀ ਮੁਨੀ ਜਤੀ ਤਪੀ ਚਰਨ ਮਨਾਏ ਹੈ।
ਚਾਰੋ ਚੱਕ ਸੰਗਤਾਂ ਬ੍ਰਿੰਦ ਸਿੰਘ ਕਰਾਮਾਤੀ, ਪੀਰ ਤੇ ਪੈਕੰਬਰ ਸ਼ੀਘਰ ਸੋਊ ਆਏ ਹੈ।
ਗੁਰੂ ਜੋਤੀ ਜੋਤਿ ਮਿਲੈਂ ਦਰਸ਼ਨ ਦੁਲਭ ਪਾਵੈਂ, ਸਤਿਗੁਰ ਆਦਰ ਕੇ ਪਾਸ ਸੋ ਬੈਠਾਏ ਹੈ ॥੧੪੧॥

ਦੋਹਿਰਾ—ਪੰਜ ਸੌ ਕਾ ਪ੍ਰਸ਼ਾਦਿ ਕਰ, ਗੁਰੂ ਗ੍ਰੰਥ ਗੁਰ ਕੀਨ।
ਜੱਗ ਕਰਾ ਸਤਿਗੁਰ ਤਬੈ, ਛਕ ਸਭਹੂੰ ਹੈ ਲੀਨ ॥੧੪੨॥
ਸਭ ਕੋ ਦੇ ਉਪਦੇਸ਼ ਪ੍ਰਭੁ, ਬੈਠੇ ਲਾਇ ਸਮਾਧ।
ਸਵਾ ਪਹਿਰ ਦਿਨ ਚੜ੍ਹੇ ਤੇ, ਖੋਲ੍ਹੀ ਬ੍ਰਿਤ ਅਗਾਧ ॥੧੪੩॥

੦ਗੁਰੂ ਘਰ ਦੀ। †ਗਰੀਬੀ ਧਾਰਨ ਕਰਕੇ।

ਕਬਿੱਤ-ਚਿਖਾ ਨਹਿ ਫੋਲਣੀ ਸੁ ਬੋਲੇ ਦਸਮੇਸ਼ ਇਵ,ਮੰਦਰ ਬਨਾਨਾ ਨਹੀ ਆਗਿਆ ਏਹ ਮਾਨਣੀ।
ਬਨਾਵੈ ਜੋ ਮੰਦਰ ਏਹੁ ਜੜ੍ਹ ਤਿਸ ਰਹੈ ਨਾਹਿ, ਲੰਗਰ ਚਲਾਵੋ ਸਦਾ ਸਭ ਸਿੰਘੋ ਜਾਨਣੀ।
ਜਨਮ ਮਰਨ ਵਿਚ ਗੁਰੂ ਕਰਤਾਰ ਨਹੀਂ, ਸਦਾ ਅਬਿਨਾਸੀ ਜੋਤਿ ਸਾਡੀ ਪਹਿਚਾਨਣੀ।
ਅਕਾਰ ਨਿਰਾਕਾਰ ਮੇ ਲੀਨ ਸਤਿ ਰੂਪ ਸਦਾ, ਦਸੋ ਗੁਰੂ ਜੋਤਿ ਗੁਰੂ ਗ੍ਰੰਥ ਬਾਣੀ ਚਾਨਣੀ ॥੧੪੪॥
ਖਾਲਸਾ ਸਰੂਪ ਮੇਰਾ ਜੋਤਿ ਸਦਾ ਜਾਗ ਰਹੀ, ਅੰਗ ਸੰਗ ਰਹੋਂ ਨਿਤ ਰਹਿਣੀ ਜਲ ਮੀਨ ਹੈ।
ਬਾਣੀ ਨਿਤ ਪ੍ਰੇਮ ਕਰੈ ਰਹਿਣੀ ਤਨ ਵਿਖੇ ਧਰੈ, ਨਾਮੁ ਲਿਵ ਮਨ ਲਾਵੈ ਕੁਰਹਿਤ ਬਿਹੀਨ ਹੈ।
ਪੂਰਨ ਪ੍ਰੀਤ ਪਰਤੀਤ ਗੁਰੂ ਸ਼ਬਦੁ ਕਮਾਵੈ, ਅਖੰਡ ਜੋਤਿ ਪੂਰਨ ਜਗੈ ਵਿਸ਼ੇ ਹੀਨ ਹੈ।
ਅਠੇ ਪਹਿਰ ਵਾਹਿਗੁਰੂ ਨਾਮੁ ਕੋ ਵਿਸਾਰੈ ਨਾਹਿ ਸਿਦਕ ਤੇ ਭਾਉ ਸਿਖੀ ਰੂਪ ਪਾਂਚੋ ਚੀਨ ਹੈ।੧੪੫।
ਅਚਰਜ ਰੂਪ ਗੁਰੂ ਖਾਲਸੇ ਨੂੰ ਸਿਖਿਆ ਦੇ, ਬਿਆਪਕ ਸਰੂਪ ਸਦਾ ਦਰਸ਼ਨ ਦੀਨ ਹੈ।
ਚਿਖਾ ਬਣਵਾਈ ਗੁਰ ਚੰਦਨ ਕੀ ਤੰਬੂ ਵੀਚ, ਆਪ ਇਸ਼ਨਾਨ ਕਰ ਬਸਤਰ ਲੀਨ ਹੈ।
ਸ਼ਸਤ੍ਰ ਪਹਿਰ ਕੇ ਵੀਰ ਵਾਰ ਦਿਨ ਚੜ੍ਹਿਓ, ਸਾਰੀ ਰਾਤ ਸਿੰਘ ਜਾਗੇ ਗੁਰੂ ਰੰਗ ਭੀਨ ਹੈ।
ਸਿੰਘ ਪ੍ਰੇਮ ਰੰਗ ਝੂਲੈ ਦਰਸ਼ਨ ਅਮੋਲ ਗੁਰੂ, ਚਰਨਾਂ ਪੈ ਪਰੈ ਹਥਿ ਲਗੇ ਨਹਿ ਚੀਨ ਹੈ ॥੧੪੬॥
ਕਿਰਪਾ ਦ੍ਰਿਸ਼ਟ ਹੇਰ ਅੰਗ ਸੰਗ ਰਹੈਂ ਸਦਾ, ਜੋਊ ਪ੍ਰੇਮ ਨਾਮੁ ਜਪੈ ਹਾਜ਼ਰ ਹਜ਼ੂਰ ਹੈ।
ਜਨਮ ਮਰਨ ਨਹੀ ਗੁਰੂ ਕਿਹਾ ਖਾਲਸਾ ਜੀ, ਬ੍ਰਹਮ ਸਰੂਪ ਸਤਿ ਚੇਤਨਿ ਜ਼ਹੂਰ ਹੈ।
ਅਨਦ ਸਰੂਪ ਮੇਰਾ ਕੀਰਤਨ ਰਾਗੀ ਲਾਏ, *ਜੀਵਨ ਪਦਵੀ ਪਾਈ ਗਾਵੋ ਨਾਹ ਦੂਰ ਹੈ।
ਚੜ੍ਹਦੇ ਸੂਰਜ ਜਿਉਂ ਮੁਖ ਪਰਕਾਸ਼ ਗੁਰੂ, ਲਾਲੀ ਬਹੁ ਮਸਤਕ ਨੇਤਰ ਭਰਪੂਰ ਹੈ ॥੧੪੭॥
ਕਲਗੀ ਝੂਲਤ ਸੋਹੈ ਖਾਲਸੇ ਦੇ ਵਿਚ ਖੜੇ, ਕਰੀ ਅਰਦਾਸ ਸਭ ਗੁਰੂ ਮੰਨ ਲੀਨ ਹੈ।
ਵਾਹਿਗੁਰੂ ਜੀ ਕਾ ਖਾਲਸਾ ਤੇ ਫਤੇ ਵਾਹਿਗੁਰੂ ਜੀ ਕੀ ਬੁਲਾਏ,ਸਿੰਘਾਂ ਦੇ ਦੇਖਤੇ ਬੈਠੇ ਚਿਖਾ ਪ੍ਰਬੀਨ ਹੈ।
ਜੋਗ ਕੀ ਨਿਕਾਸੇ ਆਗ ਚਿਖਾ ਕੋ ਜਲਾਇ ਦੀਆ, ਤਣਵਾਈ ਕਨਾਤ ਸਿੰਘਾਂ ਕੀਰਤਨ ਕੀਨ ਹੈ।
ਦੇਹ ਕੋ ਅਲੋਪ ਕਰਾ ਸਣ ਦੇਹ ਗਏ ਪ੍ਰਭੂ, ਘੋੜਾ ਲੈ ਤਬੇਲੇ ਵਿਚੋਂ ਚੜ੍ਹੇ ਸੁਖ ਚੀਨ ਹੈ ॥੧੪੮॥
ਸਾਧ ਇਕ ਪ੍ਰੇਮੀ ਦੂਰੋਂ ਦਰਸ ਦੀ ਆਸ ਆਯਾ, ਪੇਖੇ ਗੁਰੂ ਗਦ ਗਦ ਭਯੋ ਮਨ ਦੀਨ ਹੈ।
ਪ੍ਰਸ਼ਾਦਿ ਦਾ ਕਟੋਰਾ ਦਿੱਤਾ ਸਿੰਘਾਂ ਧੀਰਜ ਦੇਓ, ਸਦਾ ਅਬਿਨਾਸੀ ਅੰਗ ਸੰਗ ਲੇਹੁ ਚੀਨ ਹੈ।
ਗੁਰਾਂ ਦੇ ਸੁਨੇਹੇ ਆਨ ਦਿਤੇ ਗੁਰੂ ਪੰਥ ਤਾਈਂ, ਸ਼ੋਕ ਨਹਿ ਕਰਨਾ ਅਨੰਦ ਸਦਾ ਲੀਨ ਹੈ।
ਇਉਂ ਦਰਸ਼ਨ ਦੇਇ ਨਿਰਾਕਾਰ ਰੂਪ ਭਏ, ਸਰਗੁਣ ਨਿਰਗੁਣ ਇਕ ਜੋਤਿ ਪ੍ਰਬੀਨ ਹੈ ॥੧੪੯॥
ਸਤਿਗੁਰ ਉਚੇ ਚਲੇ ਦੇਵ ਮਿਲ ਆਏ ਸਭ, ਜੈ ਜੈ ਕਾਰ ਕਰੈ ਫੂਲ ਬਰਖਾਈ ਹੈ।
ਅਨਦ ਕੇ ਗੀਤ ਗਾਵੈ ਸਤਿਗੁਰ ਰੂਪ ਭਾਵੈ, ਦੈਂਤ ਡਰ ਕਰ ਭਾਜੇ ਗੁਰੂ ਜੀ ਸਹਾਈ ਹੈ।
ਇੰਦ੍ਰ ਬਿਸ਼ਨ ਦੇਵਨਿ ਕੋ ਧੀਰ ਦੇਇ ਆਗੇ ਚਲੇ, ਜਹਾਂ ਨਹੀ ਗੰਮਤਾ ਅਕਾਰ ਕੀ ਬਨਾਈ ਹੈ।
ਪਾਂਚੋ ਤਤ ਪੰਚ ਮਿਲੇ ਜੋਤਿ ਨਿਰੰਕਾਰ ਗੁਰੂ, ਮਿਲਕੇ ਅਭੇਦ ਜਲੇ ਜਲ ਜਿਉਂ ਸਮਾਈ ਹੈ ॥੧੫੦॥
ਆਏ ਗੁਰੂ ਆਪਣੇ ਅਚੱਲ ਸਚਖੰਡ ਟਿਕੇ, ਪਵਣ ਨ ਪਾਣੀ ਕੋਊ ਤਤ ਜਹਿ ਥਾਈ ਹੈ।
ਆਪੇ ਹੀ ਅਕਾਰ ਧਰ ਸੰਗਤਿ ਉਧਾਰ ਕਰੀ, ਆਪੇ ਨਿਰਾਕਾਰ ਰੂਪ ਬਸੇ ਸੁਖ ਪਾਈ ਹੈ।
ਕਲਿਜੁਗ ਕੇ ਤਾਪ ਮੇਟ ਸ਼ਾਂਤਿ ਵਰਤਾਈ ਨਾਮੁ, ਬ੍ਰਹਮਾ ਬਿਸ਼ਨ ਸ਼ਿਵ ਰਹੇ ਲਿਵ ਲਾਈ ਹੈ।
ਧੰਨ ਗੁਰੂ ਗੋਬਿੰਦ ਸਿੰਘ ਆਪ ਪ੍ਰਮੇਸੁਰ ਜੀ, ਨਰਕ ਨ ਜਾਵੈ ਗੁਰੂ ਚਰਨ ਧਿਆਈ ਹੈ ॥੧੫੧॥

*ਅਬ ਮੋਹਿ ਜੀਵਨ ਪਦਵੀ ਪਾਈ ॥ (ਰਾਗੁ ਮਾਰੂ ਮ: ੫)

ਸਿੰਘਾਂ ਪਰਸ਼ਾਦਿ ਕਰ ਪਾਠ ਗੁਰੂ ਗ੍ਰੰਥ ਤੋਰਾ, ਭਾਈ ਮਨੀ ਸਿੰਘ ਕਰੇ ਪ੍ਰੇਮ ਰਸ ਮਾਨ ਹੈ।
ਸੁਬ੍ਹਾ ਆਸਾ ਵਾਰ ਲਗੈ ਸ਼ਾਮ ਫਿਰ ਕੀਰਤਨ, ਸਿੰਘਨਿ ਵਿਰਾਗ ਬਹੁ ਰਹੈ ਪ੍ਰਗਟਾਨ ਹੈ।
ਧੀਰ ਬਿਨਾ ਹੋਇ ਕਰ ਫੋਲਿਆ ਅੰਗੀਠਾ ਸਿੰਘਾਂ, ਅਸਤਿ ਨ ਕੋਈ ਤਹਾਂ ਦੇਖੀ ਕਿਰਪਾਨ ਹੈ।
ਪੇਖ ਸਿਖ ਸੰਗਤਾਂ ਭਰੋਸਾ ਕਰ ਗੁਰੂ ਵਿਚ, ਰਚਿਆ ਸਿੰਘਾਸਨ ਪੈ ਸ਼ਸਤ੍ਰ ਟਿਕਾਨ ਹੈ ॥੧੫੨॥
ਪਾਠ ਕੋ ਸੰਪੂਰਨ ਕਰ ਭੋਗ ਗੁਰੂ ਗ੍ਰੰਥ ਪਾਯਾ, ਦਸਮੇ ਦੁਸਹਿਰਾ ਦਿਨ ਜੱਗ ਬਹੁ ਕੀਨ ਹੈ।
ਲੰਗਰ ਅਤੁੱਟ ਚਲੈ ਸਦਾ ਦਸਮੇਸ਼ ਜੀ ਕਾ, ਭਾਈ ਸੰਤੋਖ ਸਿੰਘ ਸੇਵੈ ਤਖਤ ਪੀਨ ਹੈ।
ਅਬਚਲ ਨਗਰੀ ਗੋਬਿੰਦ ਪੁਰੀ ਸਚਖੰਡ, ਸ੍ਰੀ ਹਜ਼ੂਰ ਸਾਹਿਬ ਜੀ ਨਾਦੇੜ ਵਿਖੈ ਚੀਨ ਹੈ।
ਨਾਮੁ ਦਾਨ ਇਸ਼ਨਾਨ ਗੁਰਮੁਖ ਕਰੈ ਸਦਾ, ਪਿਆਰੇ ਧਰਮ ਸਿੰਘ ਜੀ ਸਮਾਏ ਰੰਗ ਭੀਨ ਹੈ ॥੧੫੩॥
ਮਾਈ ਭਾਗੋ ਜੋਗ ਕਰ ਸਰੀਰ ਕੋ ਤਿਆਗ ਗਈ, ਬੁੰਗਾ ਯਾਦਗਾਰ ਏਸ ਸਚਖੰਡ ਜਾਨੀਐ।
ਭਾਈ ਦਯਾ ਸ਼ਿੰਘ ਤੇ ਧਰਮ ਸ਼ਿੰਘ ਤਨ ਤਜੇ, ਬਣੇ ਅਸਥਾਨ ਯਾਦਗਾਰ ਪਹਿਚਾਨੀਐ।
ਹੋਰ ਸ਼ਿੰਘ ਵਿਹਾਗ ਧਰ ਪਹਾੜਾਂ ਮੇਂ ਵਿਰਾਜੇ ਜਾਇ,ਤਪ ਆਦਿ ਕਰੈ ਹਰਿ ਸ਼ਿੰਘ ਅਨੁਮਾਨੀਐ।
ਮਨੀ ਸਿੰਘ ਨਾਲਸਿੰਘ ਬਹੁ ਪੰਜਾਬ ਆਏ, ਦਿੱਲੀ ਮਾਤਾ ਤਾਂਈਂ ਮਿਲੇ ਕਥੀ ਹੈ ਕਹਾਨੀਐ ।੧੫੪।
ਸ੍ਰੀ ਮਾਤਾ ਸਾਹਿਬ ਕੌਰ ਗੁਰੂ ਪਤੀ ਧਿਆਨ ਧਰੇ, ਸਚਖੰਡ ਜੋਤਿ ਮਿਲੀ ਤਨ ਤਜੇ ਜਾਨੀਐ।
ਸੀ ਮਾਤਾ ਸੁੰਦਰੀ ਜੀ ਬਹੁਤ ਬਰਖ ਜੀਵੀ, ਭਾਵਨਾ ਪੂਰਾਈ ਸਿੰਘਾਂ ਦਰਸ਼ਨ ਮਾਨੀਐ।
ਦਿੱਲੀ ਵਿਖੇ ਦੇਹ ਛੋਰੀ ਗੁਰੂ ਜੋਤਿ ਸੰਗ ਮਿਲੀ,ਬਾਲਾ ਸਾਹਿਬ ਪਾਸ ਦੋਵੇਂ ਮਾਤਾ ਅਸਥਾਨੀਐ।
ਜੱਗ ਬਹੁ ਸ਼ਿੰਘਾਂ ਕਰੇ ਪਾਠ ਬਾਣੀ ਉਚਰੇ ਹੈ, ਗੁਰੂ ਦਸਮੇਸ਼ ਸਿਖੀ ਕਰੈ ਬਿਦਤਾਨੀਐ ॥੧੫੫॥
ਭਾਈ ਮਨੀ ਸਿੰਘ ਹਰਿ ਮੰਦਰ ਗ੍ਰੰਥੀ ਹੋਇ ਕਰ, ਗੁਰੂ ਗ੍ਰੰਥ ਅਰਥਾਂ ਦੀ ਤੋਰੀ ਟਕਸਾਲ ਹੈ।
ਸ੍ਰੀ ਗੁਰੂ ਗ੍ਰੰਥ ਸਾਹਿਬ ਸਚ ਖੰਡੋਂ ਨਾਲ ਆਂਦੇ, ਸੋਈ ਪ੍ਰਕਾਸ਼ ਹੋਤ ਸੰਗਤਿ ਨਿਹਾਲ ਹੈ।
ਗੁਰਬਖਸ਼ ਸਿੰਘ ਸ੍ਰੀ ਅਨੰਦ ਪੁਰ ਰਹੇ ਜਾਈ, ਦੀਪ ਸਿੰਘ ਦਮਦਮੇ ਰਹੇ ਹਿਤ ਨਾਲ ਹੈ।
ਧਰਮ ਪ੍ਰਚਾਰ ਕਰੈ ਅੰਮ੍ਰਿਤੁ ਛਕਾਵੈ ਸਿੰਘਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਮਾਨੈ ਗੁਰ ਅਕਾਲ ਹੈ ॥੧੫੬॥
ਬਾਲੇ ਰਾਇ ਰੁਸਤਮ ਰਾਇ *ਜਨਵਾਰੇ ਰਾਜੇ, ਕਿਸੇ ਦੋਸ਼ ਸੰਗ ਭਏ ਕੈਦ ਸਤਾਰੇ ‡ਕੋਟ ਹੈ।
ਪੀਰ ਮੀਰ ਮੰਨੇ ਬਹੁ ਕਿਸੇ ਨ ਛਡਾਏ ਕੈਦੋਂ, ਦੁਖੀ ਹੋਇ ਰੋਵੈ ਨਿਤ ਜਾਨ ਪਾਪ ਖੋਟ ਹੈ।
ਸਿਖ ਸੀ ਸਿਪਾਹੀ ਤਹਾਂ ਸੋਈ ਗੁਰੂ ਜਾਪ ਕਰੈ, ਰਾਜਿਆਂ ਨੇ ਬਿਨੈ ਕਰੀ ਗੁਰੂ ਕਰੇ ਛੋਟ ਹੈ।
ਸਿਖ ਨਾਮੁ ਮੰਤਰ ਦੀਆ ਜਾਪ ਰਾਤ ਦਿਨੇ ਲਾਏ, ਪ੍ਰੇਮ ਦਸਮੇਸ਼ ਜਾਗਾ ਹਉਮੈ ਲਹੀ ਪੋਟ ਹੈ ।੧੫੭।
ਆਏ ਦਸਮੇਸ਼ ਗੁਰੂ ਪ੍ਰੇਮ ਜਬ ਖੈਂਚ ਕਰੀ, ਵਾਹਿਗੁਰੂ ਕਹਾਇ ਬੇੜੀ ਰਾਜਿਆਂ ਕੀ ਤੋਰੀ ਹੈ।
ਫੌਜ ਨੂੰ ਵੰਗਾਰ ਕਿਹਾ ਲੈ ਚਲੇ ਰਾਜੇ ਅਸੀ, ਲਾਵੋ ਤਾਣ ਸਭੇ ਤਿਨ੍ਹਾਂ ਚਲਿਆ ਨ ਜੋਰੀ ਹੈ।
ਰਕਾਬ ਸੋਂ ਚਰਨ ਗਹੇ ਰਾਜੇ ਦੋਇ ਦ੍ਰਿੜ੍ਹ ਰਹੇ, ਅਕਾਸ਼ ਕੋ ਉਡਾਇ ਨੀਲੇ ਗਏ ਗਿਰ ਓਰੀ ਹੈ।
ਰਾਜੇ ਪ੍ਰਸੰਨ ਭਏ ਸ੍ਰੀ ਹਜ਼ੂਰ ਭੇਟ ਦੀਏ, ਪਾਇ ਨਿਜ ਰਾਜ ਸਭ ਸਿੱਖ ਸਜੇ ਭੋਰੀ ਹੈ ॥੧੫੮॥
ਜਹਾਂ ਕੋਊ ਚੇਤੇ ਕਰੈ ਤਹਾਂ ਗੁਰਦੇਵ ਆਵੈ, ਸਦਾ ਅੰਗ ਸੰਗ ਮਨਾ ਪ੍ਰੇਮ ਰਿਦੈ ਆਨੀਐ।
ਨਿਰਬਿਕਾਰ ਨਿਰੰਕਾਰ ਜਾਗਤ ਹੈ ਜੋਤਿ ਸਦਾ, ਸ੍ਰੀ ਗੁਰੂ ਗੋਬਿੰਦ ਸਿੰਘ ਬਿਆਪਕ ਪਛਾਨੀਐ।
ਅਬਚਲ ਤਖਤ ਦੀ ਸੇਵਾ ਕਰੀ ਮਹਾਰਾਜੇ, ਰਣਜੀਤ ਸਿੰਘ ਨਾਮੁ ਕੀਤੀ ਕੁਰਬਾਨੀਐ।
ਸੇਵਾ ਗੁਰਦੁਆਰੇ ਹਿਤ ਸਰਬੰਸ ਵਾਰ ਦਿੱਤੀ, ਧੰਨ ਗੁਰੂ ਆਪ ਸਿਖ ਧੰਨ ਤਿਸ ਜਾਨੀਐ ॥੧੫੯॥

*ਰਿਆਸਤ ਦਾ ਨਾਮ ਹੈ। ‡ਸਤਾਰੇ ਦੇ ਕਿਲ੍ਹੇ ਵਿਚ।

ਦੋਹਿਰਾ–ਸਵਾ ਪਹਿਰ ਨਿਸ ਰਹਿਤ ਥੀ, ਵੀਰ ਵਾਰ ਦਿਨ ਜਾਨ ।
ਕਤਕ ਸੁਦੀ ਪੰਚਮਿ ਲਖੋ, ਅਬਚਲ ਨਗਰ ਨਿਸ਼ਾਨ ॥੧੬੦॥
ਸਤਾਰਾਂ ਸੈ ਪੈਂਸਠ ਵਿਖੇ, ਜੋਤੀ ਜੋਤਿ ਸਮਾਹਿ ।
ਬੱਤੀ ਬਰਖ ਗੁਰਤਾ ਕਰੀ, ਦੋਇ ਦਿਨ ਗਿਆਰਾਂ ਮਾਹਿ ॥੧੬੧॥
ਇਕਤਾਲੀ ਬਰਸ ਆਯੂ ਪ੍ਰਭੂ, ਅਠਾਈ ਦਿਵਸ ਨੌ ਮਾਹਿ ।
ਕੀਨੇ ਪਰ ਉਪਕਾਰ ਬਹੁ, ਜੋਤਿ ਏਕ ਦਸ ਆਹਿ ॥੧੬੨॥
ਦੋ ਸੈ ਉਨਤਾਲੀ ਬਰਖ, ਗੁਰੂ ਜੋਤਿ ਧਰ ਆਪ ।
ਗੁਰੂ ਗ੍ਰੰਥ ਗੁਰਤਾ ਦਈ, ਪੰਥ ਖਾਲਸਾ ਥਾਪ ॥੧੬੩॥
ਖਾਲਸਾ ਧਰਮ ਚਲਾਇਕੇ, ਦੁਸ਼ਟ ਦੋਖੀਅਨਿ ਮਾਰ ।
ਸੰਤਨ ਸਭਨ ਉਬਾਰਕੇ, ਸਾਚੀ ਸਿਖਜਾ ਤਾਰ ॥੧੬੪॥
ਜੋਤੀ ਜੋਤਿ ਸਮਾਇ ਗੁਰ, ਪਰ ਬਿਆਪਕ ਸਭ ਥਾਨ ।
ਜਹਿ ਸਿਮਰੈ ਤਹਿ ਪ੍ਰਗਟ ਹੈ, ਕਰੈ ਸਹਾਇਤਾ ਆਨ ॥੧੬੫॥

ਕਬਿੱਤ–

ਪਿਸ਼ਾਵਰ ਮੇ ਪਾਰਸ ਸੀ ਕਾਬਲ ਮੇ ਕੁੰਦ ਸਮ, ਸਾਧ ਬੇਲੇ ਸਿੰਧ ਜੈਸੀ ਭੱਖਰ ਮੇ ਭਾਨ ਹੈ ।
ਮੱਕੇ ਵਿਚ ਮਾਣਕ ਸੀ ਮਦੀਨੇ ਮੇ ਮੋਤੀ ਸੋਹੈ, ਲੰਕਾ ਵਿਚ ਲਾਲ ਸੀ ਰਾਮੇਸੁਰ ਰਤਾਨ ਹੈ ।
ਪੂਰਬ ਮੇਂ ਪੂਰਨ ਕੇ ਚੰਦ ਸੀ ਵਿਰਾਜ ਰਹੀ, ਉਤਰ ਮੇ ਉਜਲ ਸੋ ਹੰਸ ਜਿਉਂ ਮਹਾਨ ਹੈ ।
ਪੱਛਮ ਮੇ ਪਾਰੇ ਜੈਸੀ ਉਜਲ ਅਨੂਪ ਕਹੀ, ਦੱਖਣ ਮੇਂ ਦਾਮਨੀ ਸੀ ਕੀਰਤ ਬਖਾਨ ਹੈ ॥੧੬੬॥
ਮਾਲਵੇ ਮੇ ਮੱਖਣ ਸੀ, ਦੁਆਬੇ ਕਹੀ ਦੂਧ ਜੈਸੀ, ਮਾਝੇ ਵਿਚ ਮਣੀਆਂ ਸੀ ਕਰੇ ਪ੍ਰਕਾਸ਼ ਹੈ ।
ਪੋਠੋਹਾਰ ਪੰਨਾ ਹੀਰਾ ਜੈਸੀ ਦੇਹਿ ਚਮਕ ਸੋ, ਸਾਤੋ ਦੀਪ ਦੀਪ ਜੈਸੀ ਸੋਭਾ ਸੁਖ ਰਾਸ ਹੈ ।
ਨਵਖੰਡ ਨਦੀ ਸਮ ਗੰਗਾ ਵਿਚ ਗੰਗ ਜੈਸੀ, ਸੁਧਾ ਸਰ ਸੁਧਾ ਸੀ ਸੁਨਾਵੈ ਜਗ ਵਾਸ ਹੈ ।
ਕੋਟ ਬ੍ਰਹਮੰਡ ਫੈਲੀ ਲਾਟ ਨਿਰਧੂਮ ਜੈਸੇ, ਗੁਰ ਦਸਮੇਸ਼ ਜੀ ਕੀ ਕੀਰਤ ਅਨਾਸ ਹੈ ॥੧੬੭॥

ਦੋਹਿਰਾ–ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦਰਸ਼ਨ ਕੋ ਬਲਿਹਾਰ ।
ਨਾਮੁ ਰੰਗ ਮਨ ਮਗਨ ਹੋਇ, ਪੇਖੋਂ ਸਦਾ ਦਿਦਾਰ ॥੧੬੮॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਕੀ
ਸੰਕੋਚ ਕੇ ਕਥਾ ਬਰਨਨੰ ਯਾਰ੍ਹਵਾਂ ਧਿਆਇ ਸੰਪੂਰਨੰ ॥੧੧॥

–o–

## ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕੀ ਕਥਾ

ਦੋਹਿਰਾ–ਨਿਰੰਕਾਰ ਆਕਾਰ ਕਰ, ਸਤਿਗੁਰ ਨਾਨਕ ਰੂਪ । ਜਗ ਤਾਰਨ ਨਿਜ ਰੂਪ ਤੇ,
ਸਤਿ ਚਿਤ ਆਨੰਦ ਭੂਪ ॥੧॥ ਸਦਾ ਸਦਾ ਕਲਿਆਣ ਹਿਤ, ਬਾਦਲ
ਜਿਉਂ ਬਰਖਾਇ । ਅੰਮ੍ਰਿਤ ਬਾਣੀ ਉਚਰੀ, ਮੁਕਤ ਹੇਤ ਸਮੁਦਾਇ ॥੨॥
ਵੇਦ ਸ਼ਾਸਤਰ ਕੋ ਗਿਆਨ ਜੋ, ਪਾਣੀ ਕੂਪ ਪਛਾਨ । ਬਿਨਾ ਯਤਨ ਪ੍ਰਾਪਤ ਨਹੀ,
ਜਾਤ ਨ ਸਭ ਕੋ ਦਾਨ ॥੩॥ ਗੁਰਬਾਣੀ ਉਪਦੇਸ਼ ਜੋ, ਸਭ ਕੋ ਸਾਂਝਾ ਹੋਇ ।

ਪ੍ਰਾਪਤ ਸੁਗਮ ਜਲ ਮੇਘ ਕੋ, ਜਾਤ ਅਜਾਤ ਸਭ ਕੋਇ ॥੪॥ ਵੇਦ ਕਰਮ ਮੇਂ ਬੰਧ ਕਰ, ਨਰਕ ਸੁਰਗ ਕੋ ਬੀਜ। ਨਾਨਾ ਕਹੀ ਉਪਾਸ਼ਨਾ, ਗਿਆਨ ਅਹੰ ਸੰਗ ਬੀਜ ॥੫॥ ਸਤਿਗੁਰ ਕਰਮ ਛੁਡਾਇ ਕੇ, ਦਾਨ ਦੀਆ ਸਤਿਨਾਮੁ। ਏਕ ਟੇਕ ਗੋਬਿੰਦ ਕੀ, ਨਾਨਾ ਤਿਆਗੋ ਕਾਮੁ ॥੬॥ ਨਾਮੀ ਮੇ ਚਿਤ ਜੋੜਨਾ, ਭਗਤਿ ਦਈ ਅਭਿਰਾਮੁ। ਅਹੰ ਤਿਆਗ ਬ੍ਰਹਮੁ ਗਿਆਨ ਤੇ, ਅੰਤਰ ਬਾਹਰ ਰਾਮ ॥੭॥ ਭਾਣਾਂ ਮੰਨਣ ਆਪ ਤਜ, ਨਿਰਗੁਣ ਸਰਗੁਣ ਏਕ। ਪ੍ਰੀਤ ਨਾਮੁ ਵਾਹਿਗੁਰੂ ਮੈ, ਸਾਂਝਾ ਸਰਬ ਬਿਬੇਕ ॥੮॥ ਹਿੰਦੂ ਮਾਨੈ ਵੇਦ ਕੋ, ਤੁਰਕ ਸੁ ਪੜ੍ਹੈ ਕੁਰਾਨ। ਈਸਾਈ ਅੰਜੀਲ ਪੜ, ਸਾਂਝਾ ਕੋਇ ਨ ਜਾਨ ॥੯॥ ਸਭ ਕੋ ਸਾਂਝੀ ਸਿਖ ਦੇ, ਗੁਰਬਾਣੀ ਬਿਦਤਾਇ। ਭੇਦ ਪੱਖ ਨਹਿ ਮਜ਼ਹਬ ਕੋ, ਸਭ ਕੋ ਨਾਮੁ ਜਪਾਇ ॥੧੦॥ ਗੁਰ ਨਾਨਕ ਉਪਕਾਰ ਕਰ, ਸਾਂਝਾ ਸਭ ਉਪਦੇਸ਼। ਨੀਚ ਊਚ ਕੋਊ ਜਪੈ, ਕਾਲ ਕੇ ਮਿਟੈ ਕਲੇਸ਼ ॥੧੧॥ ਗੁਰ ਅੰਗਦ ਕਿਰਪਾ ਕਰੀ, ਗੁਰਬਾਣੀ ਪ੍ਰਕਾਸ਼। ਅੱਖਰ ਗੁਰਮੁਖੀ ਪ੍ਰਚਾਰ ਕੈ, ਕੀਆ ਸਭਨਿ ਹੁਲਾਸ ॥੧੨॥ ਗੁਰੂ ਅਮਰ ਬਾਣੀ ਰਚੀ, ਖੰਡ ਪਖੰਡ ਬਿਸਾਲ। ਸੇਵਾ ਭਾਵ ਗੁਰਦੇਵ ਕੇ, ਨਾਮੁ ਜਪਾਇ ਅਕਾਲ ॥੧੩॥ ਰਾਮਦਾਸ ਗੁਰ ਪ੍ਰੇਮ ਕੋ, ਗੁਰਬਾਣੀ ਵਖਿਆਨ। ਇਕੋ ਨਾਮੁ ਧਿਆਈਐ, ਮਿਲੈ ਗੁਰੂ ਭਗਵਾਨ ॥੧੪॥ ਸ੍ਰੀ ਗੁਰੂ ਅਰਜਨ ਦੇਵ ਨੈ, ਪ੍ਰੋਪਕਾਰ ਕੋ ਧਾਰ। ਸੰਗਤਿ ਕੇ ਤਰਿਬੇ ਨਮਿਤ, ਬਾਣੀ ਗੁਰੂ ਉਚਾਰ ॥੧੫॥ ਗੋਇੰਦ ਵਾਲ ਮੇਂ ਜਾਇ ਕੈ, ਆਨ ਪੋਥੀਆਂ ਸੋਇ। ਚਾਰ ਗੁਰੂ ਬਾਣੀ ਰਚੀ, ਅਦਬ ਸਹਿਤ ਮਨ ਹੋਇ ॥੧੬॥ ਸ੍ਰੀ ਗ੍ਰੰਥ ਸਾਹਿਬ ਭਯੋ, ਲਿਖਯੋ ਸ੍ਰੀ ਗੁਰਦਾਸ। ਬੀੜ ਬੰਧ ਥਾਪਨ ਕਰੀ, ਹਰਿ ਮੰਦਰ ਸੁਖ ਰਾਸ ॥੧੭॥ ਅੰਮ੍ਰਿਤਸਰ ਮੇ ਰਚ ਭਲੇ, ਸੋਲ੍ਹਾਂ ਸੌ ਇਕਹਾਠ। ਭਾਦਰੋਂ ਸੁਦੀ ਏਕਮ ਸ਼ਨੀ, ਸੁਨਿਓ ਸ਼ਬਦੁ ਕੋ ਪਾਠ ॥੧੮॥ ਸੰਤਾ ਕਾਰਜ ਆਪ ਹੀ, ਇਹੁ ਆਯੋ ਮੁਖਵਾਕ। ਬੰਨੋ ਜੀ ਇਕ ਬੀੜ ਲਿਖ, ਬਹੁਤ ਲਿਖੀ ਜਗ ਤਾਕ ॥੧੯॥ ਸ੍ਰੀ ਗੁਰ ਹਰਿ ਗੋਬਿੰਦ ਜੀ, ਨੇ ਧੁਨਿ ਦਈ ਚੜ੍ਹਾਇ। ਪਾਠ ਚਲਾਯੋ ਜਗਤ ਮੇ, ਮ੍ਰਿਯਾਦਾ ਗੁਰ ਭਾਇ ॥੨੦॥ ਛੇਵੇਂ ਗੁਰੁ ਸ੍ਰੀ ਗ੍ਰੰਥ ਜੀ, ਭੇਜਯੋ ਪੁਰ ਕਰਤਾਰ। ਬਿਧੀ ਚੰਦ ਅੱਧਾ ਲਿਖਿਓ, ਰਹੀ ਸੇਵ ਵਿਚਕਾਰ ॥੨੧॥ ਬੰਨੋ ਕੀ ਬੀੜਾਂ ਜੋਈ, ਹੋਈਆਂ ਬਹੁ ਬਿਸਥਾਰ। ਸੰਗਤਿ ਪੜ੍ਹੈ ਪ੍ਰੇਮ ਕਰ, ਬਾਣੀ ਗੁਰ ਕਰਤਾਰ ॥੨੨॥ ਗੁਰੂ ਹਰਿ ਰਾਇ ਪ੍ਰੇਮ ਕੈ, ਗੁਰਬਾਣੀ ਕਰ ਪਾਠ। ਤੁਕ ਉਲਟਾਈ ਪੁਤਰ ਜਬ, ਤਿਆਗ ਦੀਓ ਲਖ ਸਾਠ ॥੨੩॥ ਪਲੰਘ ਵਿਰਾਜੇ ਏਕ ਦਿਨ, ਸਿਖਨਿ ਬਾਣੀ ਗਾਇ॥ ਛੇਤੀ ਜਾਗੇ ਅਦਬ ਹਿਤ, ਗੋਡੇ ਚੋਟ ਸੁ ਖਾਇ ॥੨੪॥ ਜਿਉ ਘ੍ਰਿਤ ਬਾਸਨ ਠੀਕਰੀ ਬੰਧੀ ਦੇ ਚਮਕਾਰ। ਤਿਉਂ ਬਾਣੀ ਨਿਤ ਨੇਮੀਆਂ, ਜਮ ਤੇ ਲੇਹਿ ਉਬਾਰ ॥੨੫॥ ਗੁਰੂ ਹਰਿ ਕ੍ਰਿਸ਼ਨ ਪ੍ਰੇਮ ਤੇ, ਬਾਣੀ ਕੋ ਨਿਤਨੇਮ। ਮੰਜੀ ਕੇ ਪਾਵੇ ਢਲੇ, ਸੂਈ ਮੋਮ ਜਿਉਂ ਖੇਮ ॥੨੬॥ ਬਾਣੀ ਕੋ ਗੁਰ ਆਖ ਹੀ, ਜਗਤ ਹੇਤ ਕਲਿਆਨ। ਜੋ ਮੰਨੇ ਸੋ ਮੁਕਤਿ ਹੋਇ, ਮੇਟ ਦੇਹਿ ਅਭਿਮਾਨ ॥੨੭॥ ਤੇਗ ਬਹਾਦਰ

ਸਤਿਗੁਰੂ, ਬਾਣੀ ਰਚ ਵੈਰਾਗ। ਸ਼ਬਦ ਬਹੁਤ ਰਾਗਨਿ ਵਿਖੇ, ਭੋਗ ਸਲੋਕ ਕੇ ਲਾਗ ॥੨੮॥ ਗੁਰ ਪੰਚਮ ਕੀ ਬੀੜ ਜੋ, ਧੀਰ ਮਲ ਕੇ ਪਾਸ। ਨੌਵੇਂ ਗੁਰ ਵਾਪਸ ਕਰੀ, ਰਾਖੀ ਨਦੀ ਬਿਆਸ ॥੨੯॥ ਸ੍ਰੀ ਗੁਰ ਗੋਬਿੰਦ ਸਿੰਘ ਜੀ, ਜੰਗ ਅਧਿਕ ਕਰ ਨੀਤ। ਲਾਜ ਰਖੀ ਹਿੰਦਵਾਨਿ ਕੀ, ਜ਼ੁਲਮ ਤੁਰਕ ਹਰ ਦੀਤ ॥੩੦॥ ਆਏ ਦਮਦਮੇ ਗੁਰ ਜਬੀ, ਸਿੰਘਨਿ ਬਿਨਤੀ ਭਾਖ। ਅਰਥ ਕਰਾਵੋ ਕ੍ਰਿਪਾ ਕਰ, ਗੁਰੂ ਗ੍ਰੰਥ ਅਭਿਲਾਖ ॥੩੧॥ ਸੁਣ ਬਿਨਤੀ ਪ੍ਰਭੁ ਮਾਂਗਿਓ, ਧੀਰ ਮਲ ਕੇ ਤੀਰ। ਗੁਰੂ ਗ੍ਰੰਥ ਤਿਸ ਨਹਿ ਦੀਓ, ਦ੍ਵੈਸ਼ ਧਰੀ ਉਰ ਪੀਰ ॥੩੨॥ ਦਸਮੇਂ ਗੁਰੂ ਕਹਾਵਤੇ, ਆਪੇ ਰਚੈਂ ਸੁਜਾਨ। ਜਿਉਂ ਗੁਰ ਅਰਜਨ ਲਿਖੀ ਹੈ, ਸਰਬ ਕਲਾ ਸੁਖ ਦਾਨ ॥੩੩॥ ਸੁਣ ਗੁਰ ਸ਼ਿੰਘਨਿ ਤੇ ਤਬੈ, ਹੱਸੇ ਗਰਬ ਤਿਸ ਜਾਨ। ਬੰਨੋ ਕੀ ਬੀੜਾਂ ਬਹੁਤ, ਨਹੀ ਮੰਗਾਵਨਿ ਠਾਨ ॥੩੪॥ ਕੰਠੋਂ ਹੀ ਉਚਰੈਂ ਅਬੈ, ਸਾਰੀ ਬਾਣੀ ਆਪ ਸਰਬ ਕਲਾ ਸਮਰਥ ਗੁਰੂ, ਪ੍ਰਗਟ ਕਰਜੋ ਪ੍ਰਤਾਪ ॥੩੫॥ ਦਸਮ ਗੁਰੂ ਮਨੀ ਸਿੰਘ ਕੋ, ਬੋਲੇ ਸਹਿਜ ਸੁਭਾਇ। ਲਿਖੋ ਭਾਈ ਅਰਦਾਸ ਕਰ, ਸ੍ਰੀ ਅਕਾਲ ਸਹਾਇ ॥੩੬॥

ਸਾਵਧਾਨ ਗੁਰ ਹੋਇ ਕਰ, ਬੈਠ ਇਕਾਂਤ ਲਿਖਾਇ। ਮਨੀ ਸ਼ਿੰਘ ਜੀ ਲਿਖਤ ਹੈ, ਕੰਠੋਂ ਗੁਰੂ ਅਲਾਇ ॥੩੭॥ ਇਉਂ ਗੁਰੂ ਗ੍ਰੰਥ ਤਿਆਰ ਕਰ, ਸ੍ਰੀ ਦਮਦਮੇ ਖਾਸ। ਨੌਵੇਂ ਗੁਰ ਕੀ ਚਾੜ੍ਹਤੀ, ਬਾਣੀ ਸਤਿਗੁਰ ਰਾਸ ॥੩੮॥ ਬਲ ਹੋਆ ਬੰਧਨ ਛੁਟੇ, ਦਸਮ ਗੁਰੂ ਆਲਾਪ। ਬਾਣੀ ਲਿਖੀ ਸੰਪੂਰਣੰ, ਕੰਠੋਂ ਜਪਿਓ ਜਾਪ ॥੩੯॥ ਇਕ ਓਅੰਕਾਰ ਆਦਿ ਲੈ, ਅਠਾਰਹ ਦਸ ਬੀਸ। ਦਸਮ ਗੁਰੂ ਕਰਤਾਰ ਨੇ, ਲਿਖ ਬਾਣੀ ਜਗਦੀਸ ॥੪੦॥ ਅਰਥ ਸੁਣਾਏ ਆਪ ਪ੍ਰਭੁ, ਮਨੀ ਸਿੰਘ ਤੁਕ ਭਾਖ। ਦਜਾ ਸਿੰਘ ਚਾਵਰ ਕਰੈ, ਨਿਸ ਦਿਨ ਦਰਸ਼ਨ ਕਾਂਖ ॥੪੧॥ ਬਾਣੀ ਅਰਥ ਸੁਣਾਇਕੇ, ਪਾਯੋ ਭੋਗ ਸੁਜਾਨ। ਪੰਚਾਮ੍ਰਿਤ ਵਰਤਿਓ ਬਹੁਤ, ਖੁਸ਼ੀ ਸਰਬ ਥਾਂ ਭਾਨ ॥੪੨॥ ਤਖਤ ਦਮਦਮੇ ਮੇ ਪੜ੍ਹੇ, ਅਠਤਾਲੀ ਸਿੰਘ ਰਾਸ। ਅਰਥ ਸੰਪ੍ਰਦਾ ਪਾਠ ਕੀ, ਚਾਲੀ ਤਬ ਤੇ ਖਾਸ ॥੪੩॥ ਜੈ ਸਿੰਘ ਰਾਜਾ ਤਬ ਅਯੋ, ਗੁਰ ਦਸਮੇ ਕੇ ਪਾਸ। ਹਾਥ ਜੋਰ ਬਿਨਤੀ ਕਰੀ, ਸੰਸਾ ਕਹਿ ਪਰਕਾਸ਼ ॥੪੪॥ ਅਸ਼ਟਮ ਗੁਰ ਹਰਿ ਕ੍ਰਿਸ਼ਨ ਕੋ, ਮੈ ਦਿੱਲੀ ਲੈ ਜਾਇ। ਸਚਖੰਡ ਗੁਰ ਜੀ ਗਏ, ਮਮ ਸੰਸਾ ਇਹੁ ਆਇ ॥੪੫॥ ਜੇ ਮੈ ਨਾਹਿ ਲਿਜਾਵਤੋ, ਗੁਰ ਜਾਤੇ ਕਬ ਨਾਹਿ। ਨਾਹਿ ਸ਼ਹੀਦੀ ਪਾਵਤੇ, ਦਰਸ਼ਨ ਸੰਗਤਿ ਪਾਹਿ ॥੪੬॥ ਇਹੁ ਅਪਰਾਧ ਮੋ ਤੇ ਭਯੋ, ਮੋ ਮਨ ਬਹੁਤ ਬਿਖਾਦਿ। ਕਿਰਪਾ ਕਰ ਬਖਸ਼ੋ ਪ੍ਰਭੂ, ਤੁਮ ਸੋ ਰੂਪ ਅਨਾਦਿ ॥੪੭॥ ਦਸਮ ਗੁਰੂ ਜੀ ਭਾਖਿਆ, ਗੁਰੂ ਸੁਤੰਤਰ ਆਪ। ਸ੍ਰੀ ਹਰਿ ਕ੍ਰਿਸ਼ਨ ਅਖੰਡ ਮੈ, ਜਨਮ ਨ ਮਰੇ ਕਦਾਪ ॥੪੮॥ ਰਾਜੇ ਕੋ ਬਖਸ਼ਿੰਦ ਗੁਰ, ਕਹਿਓ ਕਰਿ ਲੈ ਪਾਠ। ਗੁਰ ਹਰਿ ਕ੍ਰਿਸ਼ਨ ਬਖਸ਼ੇ ਸਦਾ, ਮਿਟੈ ਪਾਪ ਕੇ ਠਾਠ॥੪੯॥ ਸਰਬ ਸਿੰਘ ਇਕੱਤ੍ਰ ਕਰੇ, ਗੁਰ ਜੀ ਪਾਠ ਅਖੰਡ। ਮ੍ਰਿਯਾਦਾ ਤਬ ਕਾਇਮ ਕੀ ਸਤਿਗੁਰ ਕੀਓ ਅਡੰਡ ॥੫੦॥ ਪੰਜ ਪਾਠੀ ਅਖੰਡ ਕੇ, ਪੰਜ ਸੁ ਜਪੁਜੀ ਕੀਨ।

ਪੰਜ ਪਹਿਰੇ ਸਵਧਾਨ ਕੇ, ਪ੍ਰਾਰੰਭੇ ਪਰਬੀਨ ॥੫੧॥ ਧੂਪ ਧੁਖਾਈ ਰਾਤ ਦਿਨ, ਕੁੰਭ ਜਲ ਪੂਰ ਰਖਾਇ। ਆਦਿ ਅੰਤ ਮਧ ਕੇ ਵਿਖੈ, ਤੇਹਾਵਲ ਵਰਤਾਇ ॥੫੨॥ ਦੀਵੇ ਘ੍ਰਿਤ ਕੇ ਰਾਤ ਕੋ, ਸਣ ਕੇਸੀਂ ਸਿੰਘ ਨ੍ਹਾਇ। ਭੋਗ ਪਯੋ ਅਰਦਾਸ ਕੈ, ਕੀਰਤ ਕੀਨੋ ਭਾਇ ॥੫੩॥ ਰੁਮਾਲ ਫੂਲ ਮਾਲਾ ਸੁਗੰਧ, ਸ਼ਬਦੁ ਆਦਿ ਅੰਤ ਗਾਇ। ਖੜੇ ਰਹੇ ਦਸਮੇਸ਼ ਗੁਰ, ਸਰਬ ਪਾਠ ਸੁਨ ਭਾਇ॥੫੪॥ ਸਰਬ ਪਾਠ ਮ੍ਰਿਯਾਦਿ ਜੋ, ਚਾਲੀ ਗੁਰ ਤੇ ਸੋਇ। ਕਰੈ ਅਨਿਕ ਬਿਧ ਸੰਗਤਾਂ, ਗੁਰਮਤਿ ਪ੍ਰਾਪਤ ਹੋਇ ॥੫੫॥ ਮਾਇਆ ਬਸਤ੍ਰ ਬਹੁ ਦਏ, ਸਭ ਸਿੰਘਨਿ ਕੋ ਰਾਇ। ਲੰਗਰ ਅਨਿਕ ਪ੍ਰਕਾਰ ਕੈ, ਸਭ ਕੋ ਦੈ ਤ੍ਰਿਪਤਾਇ ॥੫੬॥ ਅਬਚਲ ਨਗਰ ਸਤਿਗੁਰ ਗਏ, ਤੁਰਕਨਿ ਕੋ ਕਰ ਨਾਸ। ਅਨਦ ਧਾਰ ਤਹਿ ਠਾਂ ਰਹੇ, ਅਚਰਜ ਜਾਹਿ ਬਿਲਾਸ ॥੫੭॥ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਭੂ, ਗੁਰਤਾ ਦੇ ਦਸਮੇਸ਼। ਪੰਚ ਸਿੰਘ ਤਾਬਿਆ ਖੜੇ, ਨਾਮੁ ਸੁਣੇ ਸੁਭ ਵੇਸ ॥੫੮॥ ਮਨੀ ਸਿੰਘ ਤਾਬਿਆ ਸਜੇ, ਚੋਰਦਾਰ ਕੇ ਭਾਇ। ਧਰਮ ਸਿੰਘ ਹਰਿ ਸਿੰਘ ਜੀ, ਗੁਰਬਖਸ਼ ਸਿੰਘ ਸੁਨਾਇ ॥੫੯॥ ਸੰਤੋਖ ਸਿੰਘ ਜੀ ਦੀਪ ਸਿੰਘ, ਪਾਂਚੋ ਸਿੰਘ ਸੁਜਾਨ। ਜਿਵ ਗੁਰ ਸ੍ਰੀ ਚਮਕੌਰ ਮੇ, ਗੁਰੂ ਖਾਲਸਾ ਠਾਨ ॥੬੦॥ ਦਯਾ ਸਿੰਘ ਤੇ ਧਰਮ ਸਿੰਘ, ਮਾਨ ਸਿੰਘ ਸੁਖਦਾਇ। ਸੰਗਤ ਸਿੰਘ ਸੰਤ ਸਿੰਘ ਕੋ, ਕਲਗੀ ਜਿਗਾ ਪੈਨ੍ਹਾਇ॥੬੧॥ ਪੰਚ ਸਿੰਘ ਮਮ ਰੂਪ ਹੈ, ਐਸੇ ਕਹਾ ਸੁਨਾਇ। ਗੁਰੂ ਖਾਲਸਾ ਖਾਲਸਾ ਗੁਰ, ਏਕੋ ਹੋਏ ਆਇ ॥੬੨॥ ਇਉ ਪੰਚੋਤ ਬਨਾਇਕੇ, ਨਾਮੁ ਧਰਮ ਦ੍ਰਿੜ੍ਹਾਇ। ਗੁਰੂ ਥਾਪ ਗੁਰੂ ਗ੍ਰੰਥ ਕੋ, ਮਾਨੈ ਪਾਂਚੋ ਚਾਇ ॥੬੩॥ ਜਬ ਸਤਿਗੁਰ ਨਿਜ ਧਾਮ ਕੋ, ਜੋਤੀ ਜੋਤਿ ਸਮਾਇ। ਪੰਜ ਸ਼ਿੰਘ ਸਨਮੁਖ ਕਰੇ, ਗੁਰੂ ਗ੍ਰੰਥ ਕੇ ਭਾਇ ॥੬੪॥ ਗੁਰਤਾ ਗੁਰੂ ਗ੍ਰੰਥ ਕੋ, ਦੀਨੀ ਸ੍ਰੀ ਦਸਮੇਸ਼। ਜੋ ਲਿਖਾਯੋ ਆਪ ਗੁਰ, ਬਿਦਤੈ ਅਬ ਸਭ ਦੇਸ ॥੬੫॥ ਦਸਮ ਗੁਰੂ ਮਹਾਰਾਜ ਨੇ, ਰਚ ਗੁਰ ਗ੍ਰੰਥ ਅਨੂਪ। ਗੁਰਤਾ ਦੀਨੀ ਥਾਪ ਕੇ, ਦਸ ਗੁਰ ਏਕੋ ਰੂਪ ॥੬੬॥ ਸਤਾਰਾਂ ਸੌ ਪੈਂਸਠ ਵਿਖੇ, ਕੱਤਕ ਸੁਦੀ ਥੀ ਦੋਇ। ਗੁਰਿਆਈ ਗੁਰੂ ਗ੍ਰੰਥ ਜੀ, ਅੰਮ੍ਰਿਤ ਵੇਲਾ ਸੋਇ ॥੬੭॥ ਅਬਚਲ ਨਗਰ ਗੁਰਤਾ ਮਿਲੀ, ਗੁਰੂ ਗ੍ਰੰਥ ਮਹਾਰਾਜ। ਦਸਮ ਗੁਰੂ ਬਖਸ਼ਨਿ ਕਰੀ, ਸਭ ਮਾਨੈ ਸਿਰਤਾਜ ॥੬੮॥ ਗੁਰੂ ਗ੍ਰੰਥ ਜੀ ਜਗਤ ਗੁਰ, ਝਗਰਾ ਦੀਆ ਨਿਬੇਰ। ਏਕ ਖਾਲਸਾ ਸਰਬ ਹੀ, ਗੁਰ ਭਾਈ ਸਮ ਹੇਰ ॥੬੯॥ ਚਲਾਵੈ ਰੀਤ ਸੋ ਖਾਲਸਾ, ਪਾਂਚੋਂ ਅੰਮ੍ਰਿਤੁ ਦੇਇ। ਗੁਰੂ ਗ੍ਰੰਥ ਪ੍ਰਮਾਰਥੰ ਗਿਆਨ ਉਦੇ ਕਰਿ ਲੇਇ ॥੭੦॥ ਗੁਰੂ ਗ੍ਰੰਥ ਗੁਰਤਾ ਲਹੀ, ਪਾਂਚ ਪਿਆਰੇ ਸੰਗ। ਗੁਰ ਨਾਨਕ ਦਸਮੇਸ਼ ਕੋ, ਏਕੋ ਰੂਪ ਅਭੰਗ ॥੭੧॥ ਏਕ ਆਦਮੀ ਨਹਿ ਗੁਰੂ, ਪੰਥ ਖਾਲਸੇ ਹੋਇ। ਪਾਚੋ ਗੁਰੂ ਗ੍ਰੰਥ ਕੀ, ਤਾਬਿਆ ਸਿਖਿਆ ਲੋਇ ॥੭੨॥ ਇਸ ਤੇ ਜਾਨੋ ਸਰਬ ਹੀ, ਲੈਣਾ ਜਿਨ ਉਪਦੇਸ਼। ਅੰਮ੍ਰਿਤ ਛਕ ਪੰਚਨਿ ਤਬੈ, ਗੁਰੂ ਗ੍ਰੰਥ ਦਸਮੇਸ਼ ॥੭੩॥ ਹੋਇ ਸਰਧਾ ਉਪਦੇਸ਼ ਧਰ, ਸ਼ਬਦੁ ਕਮਾਵੈ ਨਿਤ। ਮੁਕਤ ਹੋਇ ਬੰਧਨ ਛੁਟੈ, ਪਾਵੈ ਆਤਮ ਬਿਤ ॥੭੪॥

ਗੁਰੂ ਗ੍ਰੰਥ ਜੀ ਗੁਰੂ ਹੈ, ਗੁਰ ਨਾਨਕ ਕੋ ਰੂਪ। ਪਿਆਰ ਧਰੈ ਗੁਰ ਸ਼ਬਦੁ ਮੇ, ਹਉਮੈ ਨਾਸੈ ਧੂਪ ॥੭੫॥ ਦਰ ਦਰਸ਼ਨ ਸਹਿਜੇ ਹੁਵੈ, ਮੁਕਤ ਬਿਕੁੰਠ ਤਿਆਗ। ਜਲ ਜਿਉਂ ਮਿਲ ਜਲ ਕੇ ਵਿਖੇ, ਬ੍ਰਹਮੁ ਮਿਲੈ ਵਡਭਾਗ ॥੭੬॥ ਫਿਰ ਵਿਛੁੜੇ ਨਹਿ ਸਹਿਜ ਸੇ, ਆਪ ਜਾਇ ਜਬ ਮੀਤ। ਗੰਗ ਮਿਲੀ ਸਾਗਰ ਵਿਖੇ, ਜੁਦਾ ਨ ਕਰ ਪਰਤੀਤ ॥੭੭॥ ਜਿਮ ਗੁਰ ਨਾਨਕ ਆਪ ਹੀ, ਬ੍ਰਹਮੁ ਸਰੂਪ ਸੁਹਾਇ। ਤਿਮ ਗਾਦੀ ਗੁਰੂ ਗ੍ਰੰਥ ਜੀ, ਤਾਰੈ ਜਗ ਸੁਖ ਦਾਇ ॥੭੮॥ ਹੋਰ ਗੁਰੂ ਜੋ ਜਗਤ ਮਹਿ, ਜੀਵਨਿ ਕੋਟੀ ਮਾਹਿ। ਪਹਿਲੇ ਤਿਨ ਅਗਿਆਨ ਹੈ, ਫਿਰ ਸਿਖਿਆ ਪ੍ਰਗਟਾਹਿ ॥੭੯॥ ਕਿਸ ਤੇ ਸੀਖੈ ਤਬ ਹੋਵੈ, ਤਿਨਕੋ ਗਿਆਨ ਸੁਜਾਨ। ਗੁਰੂ ਗ੍ਰੰਥ ਮੇ ਸਹਿਜ ਹੀ,ਨਿਤ ਗਿਆਨ ਪਛਾਨ ॥੮੦॥ ਈਸ਼ਰ ਰੂਪ ਧਰਿਓ ਪ੍ਰਭੂ, ਨਿਰਾਧਾਰ ਜੋ ਆਪ। ਗੁਰੂ ਗ੍ਰੰਥ ਪਰਕਾਸ਼ ਕਰ, ਕਟੈ ਪਾਪ ਸੰਤਾਪ ॥੮੧॥ ਅਨਪੜ੍ਹ ਕੰਠ ਕਰਾਇਕੈ, ਸਿੱਖਨਿ ਤੇ ਸੁਣ ਕਾਨ। ਪਾਵੈ ਨਾਮੁ ਅਖੰਡ ਕੋ, ਸਤਿ ਸੰਗਤਿ ਗੁਰ ਥਾਨ ॥੮੨॥ ਜਪੈ ਜਪਾਵੈ ਨਾਮੁ ਸਿੱਖ, ਪਾਇ ਗਿਆਨ ਅਪ੍ਰੋਖ। ਹਉ ਮੇਟੈ ਅਕਾਲ ਮੈ, ਪਾਵੈ ਕੈਵਲ ਮੋਖ ॥੮੩॥ ਤਾਰੂ ਸਿੰਘ ਸਬੇਗ ਸਿੰਘ, ਸ਼ਾਹ ਬਾਜ ਸਿੰਘ ਜਾਨ। ਮੁਕਤ ਭਏ ਬੇਅੰਤ ਸਿੰਘ, ਗੁਰੂ ਗ੍ਰੰਥ ਲੈ ਗਿਆਨ ॥੮੪॥ ਭੂਤ ਕਾਲ ਮੇ ਬਹੁ ਤਰੇ, ਨਾਮੁ ਦੇਤ ਕਲਿਆਨ। ਵਰਤਮਾਨ ਮੇ ਮੇਟ ਭੈ, ਜਪੈ ਨਾਮੁ ਭ੍ਰਮ ਹਾਨ ॥੮੫॥ ਭਵਿਖਤ ਮੇ ਜੋ ਜਪੈਂਗੇ, ਗੁਰੂ ਗ੍ਰੰਥ ਲੈ ਨਾਮ। ਮੁਕਤ ਹੋਇ ਬੰਧਨ ਕਟੈ, ਜਪੈ ਜੋ ਆਠੋ ਜਾਮ ॥੮੬॥ ਦਸ ਗੁਰ ਜੋਤਿ ਸ਼ੋ ਜਾਗਤੀ, ਸ੍ਰੀ ਗੁਰੂ ਗ੍ਰੰਥ ਅਪਾਰ। ਵਾਹਿਗੁਰੂ ਗੁਰਮੰਤ੍ਰ ਜਪ, ਜੋਤਿ ਮਿਲੈ ਨਿਰੰਕਾਰ ॥੮੭॥ ਗੁਰ ਨਾਨਕ ਦਸਮੇਸ਼ ਜੀ, ਗੁਰੂ ਗ੍ਰੰਥ ਪ੍ਰਨਾਮ। ਮਨ ਵਿਛੁੜਿਆ ਮਮ ਮੇਲੀਐ, ਜਗਤ ਗੁਰੂ ਸੁਖ ਧਾਮ ॥੮੮॥ ਸਰਬ ਅਕਾਰ ਕੋ ਲੀਨ ਕਰ, ਨਿਰੰਕਾਰ ਵੀਚਾਰ। ਜੀਵ ਈਸ ਕੋ ਭੇਦ ਤਜ, ਦੇਵੋ ਸਦਾ ਦੀਦਾਰ ॥੮੯॥ ਵਾਰ ਵਾਰ ਕਰ ਬੰਦਨਾ, ਜੋਤਿ ਰੂਪ ਗੁਰ ਆਪ। ਨਿਰਾਧਾਰ ਨਿਰਲੰਭ ਜੀ, ਵਾਹਿਗੁਰੂ ਮਨ ਜਾਪ। ੯੦॥

ਕਬਿੱਤ–

ਸ੍ਰੀ ਗੁਰੂ ਗੋਬਿੰਦ ਸਿੰਘ ਜਾਗਤੀ ਅਕਾਲ ਜੋਤਿ, ਸ੍ਰੀ ਗੁਰੂ ਗ੍ਰੰਥ ਪਰਕਾਸ਼ ਸੁਖਦਾਈ ਹੈ।
ਨਾਮੁ ਪ੍ਰੀਤ ਹਉਮੈ ਤੋਰ ਭਾਣਾ ਮੰਨ ਮਨ ਜੋੜ, ਜਗਤ ਅਕਾਲ ਰੂਪ ਗਿਆਨ ਪ੍ਰਗਟਾਈ ਹੈ।
ਸਦਾ ਬ੍ਰਹਮੁ ਗਿਆਨ ਧਿਆਨ ਦਾਨ ਇਸ਼ਨਾਨ ਨਾਮੁ,ਸਿਖਿਆ ਸਿਖਾਵੈ ਜੋਊ ਦਰਸ਼ਨ ਪਾਈ ਹੈ।
ਏਕੰਕਾਰ ਸ਼ਬਦੁ ਰੂਪ ਵਾਹਿਗੁਰੂ ਜਾਪੁ ਦੀਨ, ਅੰਮ੍ਰਿਤ ਸਰੂਪ ਤਾਂਈਂ ਬੰਦੋ ਸਿਰਨਾਈ ਹੈ ॥੯੧।

ਚੌਪਈ–

ਸ੍ਰੀ ਗੁਰੂ ਗਰੰਥ ਪ੍ਰਤੱਖ ਸੋ ਤਾਰੈ। ਨਿਰੰਕਾਰ ਜੀ ਕਰ ਆਕਾਰੈ।
ਅਨੁਭਵ ਵਾਕ ਸ੍ਰੀ ਗੁਰ, ਮੁਖ ਹੈ। ਕੇਸ ਅਕਲਪਤ ਪਦ ਕਾ ਸੁਖ ਹੈ ॥੯੨॥
ਭਗਤੀ ਦਸਤਾਰ ਸੋ ਨੀਕ ਸੁਹਾਈ। ਕਲਗੀ ਮਨ ਅਤਿ ਪ੍ਰੇਮ ਉਪਾਈ।
ਚਮਕ ਅਪਾਰ ਮਨ ਸ਼ਾਂਤੀ ਆਵੈ। ਮਣੀਆਂ ਮਨ ਊਜਲ ਹੋਇ ਜਾਵੈ ॥੯੩॥

ਮਸਤਕ ਬ੍ਰਹਮ ਗਿਆਨ ਜੋ ਬਾਨੀ। ਸੀਸ ਅਭੇਦ ਬਚਨ ਰਸ ਮਾਨੀ।
ਭ੍ਰਵੱਟੇ ਵਿਰਾਗ ਲੋਕ ਪ੍ਰਲੋਕਾ। ਨਰਕ ਸੁਰਗ ਤੇ ਰਹਿਓ ਬਿਲੋਕਾ ॥੯੪॥
ਨੇਤਰ ਸਹਿਜ ਸਮਾਧ ਲਿਵ ਲਾਗੈ। ਦ੍ਰਿਸ਼ਟੀ ਮਨ ਰੁਕ ਹੈਰਸ ਜਾਗੈ।
ਸ੍ਰਵਨਿ ਮੰਨਨਿ ਵਾਕ ਕੰਨ ਸੋਹੈ। ਨਿਧਿਆਸਨ ਨੱਕ ਮਨ ਕੋ ਮੋਹੈ ॥੯੫॥
ਮੁੱਛਾਂ ਸੋਹਤਿ ਤਤ ਪਦ ਤੂੰ ਕੋ। ਗੰਡਸਥਲਿ ਸਾਖਜਾਤ ਬਚ*ਹੂ ਕੋ।
ਮੁਖ ਹੈ ਸਤਿਨਾਮੁ ਕਰਤਾਰਾ। ਦਾੜ੍ਹਾ ਭਾਣਾ ਮਨਾਵਹਿ ਧਾਰਾ ॥੯੬॥
ਕੰਠ ਹੁਕਮ ਸਤਿ ਸੰਗਤਿ ਪ੍ਰੀਤੀ। ਬਾਣੀ ਕੀਰਤਨਿ ਭਗਤੀ ਕੀਤੀ।
ਮੋਢੇ ਉਪਦੇਸ਼ ਜਪੈ ਜਪਾਵੈ। ਭੁਜਾਂ ਸ਼ਰਣ ਹਰਿ ਗੁਰ ਕੀ ਪਾਵੈ ॥੯੭॥
ਹਸਤ ਦੇਗ ਅਰ ਵਿਦਿਆ ਦਾਤੇ। ਅਠਾਰਹ ਸਿੱਧ ਨਵਨਿਧਿ ਦਿਵਾਤੇ।
ਮੁਕਤੀ ਕੇਵਲ ਦਾਤ ਤੁਮਾਰੀ। ਲੋਕ ਪ੍ਰਲੋਕ ਮੈ ਨਾਮੁ ਸੰਗਾਰੀ ॥੯੮॥
ਰਿਦਾ ਆਯੁਤ ਬਿਆਪਕ ਭਾਖੋ। ਪ੍ਰਛਿੰਨਤਾ ਕੀ ਛੁਡਾਵਤ ਕਾਂਖੇ।
ਕਟ ਹੈ ਉਦਮ ਅੰਮ੍ਰਿਤ ਵੇਲਾ। ਨਾਮੁ ਦਾਨ ਇਸ਼ਨਾਨ ਸੁਹੇਲਾ ॥੯੯॥
ਚੋਲਾ ਬਿਨਤੀ ਸਦਾ ਕਰੀਜੈ। ਆਪ ਮੇਟ ਕਮਰ ਕਸਨੀ ਥੀਜੈ।
ਕ੍ਰਿਪਾਨ ਸ਼ਕਤੀ ਪੂਰਨ ਆਸਾ। ਕਰ ਸੰਕਲਪ ਸਰਧਾ ਸੁਖ ਰਾਸਾ ॥੧੦੦॥
ਕਛਹਿਰੇ ਧਰਮ ਸ਼ਰਮ ਦੋਇ ਜਾਨੇ। ਕੰਘਾ ਮਨ ਕੀ ਬਾਤ ਬਖਾਨੇ।
ਕੜਾ ਕਰੁਣਾ ਸਭ ਤੇ ਕੀਜੈ। ਮਧ ਅਸਥਾਨ ਭਉ ਗੁਰੂ ਰਖੀਜੈ ॥੧੦੧॥
ਪੱਟ ਪਵਿਤ੍ਰ ਮਨ ਚਿਤ ਹੋਵੈ। ਗੋਡੇ ਨਿਰਭਉ ਜਗ ਤੇ ਜੋਵੈ।
ਪਿੰਞਣੀਆਂ ਸੱਚ ਗਰੀਬੀ ਰਾਖੈ। ਚਰਣ ਮਰਣ ਕੀ ਚਿੰਤਾ ਨਾਖੈ ॥੧੦੨॥
ਦੂਜਾ ਜੀਵਨਿ ਕੀ ਆਸ ਮਿਟਾਵੈ। ਨਾਮੁ ਜਪੈ ਗੁਰ ਹੁਕਮ ਮਨਾਵੈ।
ਹਉਮੈ ਮੇਟ ਧਿਆਨ ਲਗਾਵੈ। ਗੁਰੂ ਗ੍ਰੰਥ ਜੀ ਸਾਹਿਬ ਪਾਵੈ ॥੧੦੩॥
ਦਯਾ ਸਿੰਘ ਆਦਿ ਹੈ ਪੰਜ ਪਿਆਰੇ। ਹਜ਼ੂਰ ਸਤਿਗੁਰੂ ਰਹਿਣੇ ਵਾਰੇ।
ਅੰਮ੍ਰਿਤ ਛਕੈ ਗੁਰੂ ਕੋ ਧਾਰੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਰੈ ॥੧੦੪॥
ਗੁਰੂ ਗ੍ਰੰਥ ਜੀ ਅੰਤਰਜਾਮੀ। ਮਨ ਕੀ ਜਾਨ ਉਪਦੇਸ਼ਤ ਸੁਆਮੀ।
ਪ੍ਰਤੱਖ ਗੁਰੂ ਹੈ ਤਾਰਨਹਾਰੇ। ਅੱਖਰ ਰੋਮ ਹੈ ਸਭ ਜਿਸ ਧਾਰੇ ॥੧੦੫॥
ਰਾਗ ਅੰਗ ਪ੍ਰਤੱਖ ਸਰੂਪਾ। ਜੋ ਪੜ੍ਹੈ ਸ਼ਰਧਾ ਬਚਨ ਅਨੂਪਾ।
ਬੋਲਨਿ ਸਾਥ ਕਮਾਵੈ ਬਾਣੀ। ਸੁਣੈ ਧੁਨੀ ਅੰਮ੍ਰਿਤ ਰਸ ਮਾਣੀ ॥੧੦੬॥
ਅਨਹਤਿ ਬਾਣੀ ਗੁਰੂ ਗ੍ਰੰਥ। ਨਾਸ ਰਹਿਤ ਪਦ ਦਾਤੀ ਪੰਥੰ।
ਅਨਹਦ ਸ਼ਬਦ ਇਕ ਰਸ ਗਾਵੈ। ਵਾਹਿਗੁਰੂ ਕੋ ਰਿਦੈ ਵਸਾਵੈ ॥੧੦੭॥
ਪੰਚ ਤਤ ਤੇ ਪਰੇ ਜੋ ਪਿਆਰਾ। ਪੰਚ ਕੋਸ਼ ਤੇ ਜਾਨੋ ਨਿਆਰਾ।
ਸੋਊ ਦਸਵਾਂ ਆਪੇ ਦੁਆਰਾ। ਸੂਰਜ ਕੋਟ ਨਹਿ ਸਮ ਉਜਿਆਰਾ ॥੧੦੮॥
ਜੋਤਿ ਰੂਪ ਸ੍ਵੈ ਅਨੁਭਵ ਰੂਪਾ। ਸਦਾ ਪ੍ਰਕਾਸ਼ ਸਤਿ ਚੇਤ ਅਨੂਪਾ।
ਅਨੰਦ ਅਖੰਡ ਹੋਇ ਗੁਰ ਧਿਆਈ। ਗੁਰੂ ਗ੍ਰੰਥ ਪ੍ਰਤੱਖ ਤਰਾਈ ॥੧੦੯॥

*ਚੇਤਨ ਦੀ ਸਾਖਜਾਤਤਾ ਦੇ ਬਚਨ।

ਕਬਿੱਤ–ਭਰਮ ਬਿਮੁੱਖਤਾ ਕੇ ਕੂਲ ਕੋ ਉਖਾਰ ਕਰ, ਸਿੱਖਨਿ ਸਰਤਿ ਦਰ ਚਲੇ ਪਰਵਾਹਿ ਹੈ।
ਦੰਭਨਿ ਪਖੰਡਨਿ ਕੇ ਤਰ ਕੋ ਉਪਾਰ ਮੂਰ, ਬੁੱਧ ਰੂਪ ਸਿੱਪੀ ਜਹਿ ਲਾਲਸ ਉਮਾਹਿ ਹੈ।
ਸ੍ਵਾਂਤੀ ਬੂੰਦ ਸਿਖਿਆ ਸ਼ਬਦੁ ਗੁਰਦੇਵ ਜੀ ਕੋ, ਸਰਧਾ ਸੰਜੁਗਤ ਲੈ ਕੈ ਰਿਦੇ ਮੇ ਸਮਾਹਿ ਹੈ।
ਗਿਆਨ ਰੂਪ ਮੋਤੀ ਤਾਂਈਂ ਕਰੇ ਉਤਪੰਨ ਏਹੁ, ਮਰੋ ਜੀਉ ਜੀਵ ਮਰੇ ਸੋਈ ਨਰ ਪਾਹਿ ਹੈ ॥੧੧੦॥
ਸਿੱਖਨਿ ਸ਼ਨਾਨ ਜੋਗੁ ਨਦੀ ਗੁਰਬਾਣੀ ਇਹੁ, ਘਾਟ ਸਤਿਸੰਗ ਵੀਚ ਚੱਲ ਮਨ ਨ੍ਹਾਤ ਹੈ।
ਕਾਮਨਾ ਮਿਟਾਇ ਨਿਹਕਾਮਤਾ ਕੋ ਅੰਗੀਕਾਰ, ਕ੍ਰੋਧ ਕੋ ਅਭਾਵ ਸ਼ਾਂਤਿ ਰਿਦੇ ਮੇ ਸੁਹਾਤ ਹੈ।
ਰਜੋ ਗੁਣ ਤਮੋ ਗੁਣ ਸਤੋ ਗੁਣ ਤਿਆਗ ਕਰ, ਏਕੋ ਪ੍ਰਮਾਤਮਾ ਮੇ ਬ੍ਰਿਤੀ ਟਿਕਾਤ ਹੈ।
ਐਸਾ ਲਾਭ ਹੋਇ ਗੁਰਬਾਣੀ ਮੇ ਸ਼ਨਾਨ ਕਰੇ, ਸੁੱਧ ਬ੍ਰਹਮ ਰੂਪ ਅਨੁਭਵ ਵਿਖਯਾਤ ਹੈ ॥੧੧੧॥
ਨਾਮੁ ਦਾਤਾ ਪ੍ਰੇਮ ਦਾਤਾ ਸ਼ਾਂਤਿ ਸੁਖ ਖੇਮ ਦਾਤਾ, ਗਿਆਨ ਨਿਤਨੇਮ ਦਾਤਾ ਸਾਚੋ ਸਿਰਤਾਜ ਹੈ।
ਸਤ ਦਾਤਾ ਮਤ ਦਾਤਾ ਭਾਣਾ ਮੰਨੇ ਪਤ ਦਾਤਾ, ਧੀਰਜ ਤੇ ਜਤ ਦਾਤਾ ਨਿੰਮ੍ਰਤਾ ਵਿਰਾਜ ਹੈ।
ਵੈਰਾਗ ਤੇ ਤਿਆਗ ਦਾਤਾ ਪੂਰਨ ਸੁਭਾਗ ਦਾਤਾ, ਵਿਦਿਆ ਸੋ ਰਾਗ ਦਾਤਾ, ਦਾਤਾ ਜੋਗ ਸਾਜ ਹੈ।
ਰਾਜ ਦਾਤਾ ਤੇਜ ਦਾਤਾ ਅੰਮ੍ਰਿਤ ਰੇਜ ਦਾਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਚੋ ਮਹਾਰਾਜ ਹੈ ॥੧੧੨॥
ਚਾਰੋ ਚੱਕ ਨਵਖੰਡ ਸਤ ਦੀਪ ਬ੍ਰਹਮੰਡ, ਉੱਤਰ ਦੱਖਣ ਪੁਬ ਪੱਛਮ ਮੇ ਜਾਈਐ।
ਸਭ ਥਾਇ ਨਾਮੁ ਧਜਾਵੇ ਗੁਰੂ ਗ੍ਰੰਥ ਕੋ ਮਨਾਵੈ, ਭੇਟਾ ਪ੍ਰਸ਼ਾਦਿ ਆਵੈ ਇਛ ਕੋ ਪੁਰਾਈਐ।
ਸ੍ਰੀ ਹਰਿ ਮੰਦਰ ਮੇਂ ਅੰਮ੍ਰਿਤ ਤਾਲ ਮਧ, ਪੂਜਾ ਗੁਰੂ ਗ੍ਰੰਥ ਹੋਵੈ ਕੀਰਤਨਿ ਗਾਈਐ।
ਦੀਨ ਦੁਨੀ ਨਾਮੁ ਰਾਖਾ ਧਰਮ ਅਰਥ ਮੋਖ ਦਾਤਾ,ਸ੍ਰੀ ਗੁਰੂ ਗ੍ਰੰਥ ਸਾਹਿਬ ਸਦਾ ਹੀ ਮਨਾਈਐ॥੧੧੩॥
ਜੋਈ ਜੋਈ ਫਲ ਚਾਹੀਏ ਨਿਸਚੈ ਗੁਰਾਂ ਤੇ ਪਾਈਐ, ਜਗਤ ਉਧਾਰ ਹਿਤ ਦੀਆ ਸਤਿਨਾਮੁ ਹੈ।
ਸੰਤ ਭਗਤ ਨਾਮੁ ਧਿਆਵੈ ਰਿਖੀ ਮੁਨੀ ਲਿਵ ਲਾਵੈ,ਸਿੱਧ ਦੇਵ ਪੀਰ ਗਾਵੈ ਜਾਨੈ ਅਭਿਰਾਮੁ ਹੈ।
ਸਿਖ ਨਾਮੁ ਜਪੈ ਆਪ ਅਉਰ ਕੋ ਜਪਾਵੈ ਨਾਮੁ, ਗੁਰੂ ਗ੍ਰੰਥ ਰਹੈ ਸ਼ਾਮ ਅਬਿਨਾਸੀ ਧਾਮ ਹੈ।
ਦਸ ਗੁਰੂ ਜੋਤਿ ਜਾਗੈ ਗੁਰਬਾਣੀ ਜਗਤ ਗੁਰ, ਬਾਰ ਬਾਰ ਬੰਦਨਾ ਕੈ ਜਪੌਂ ਆਠੋ ਜਾਮ ਹੈ ।੧੧੪॥

ਦੋਹਿਰਾ–ਸਤਿ ਸੰਗਤਿ ਗੁਰ ਖਾਲਸਾ, ਗੁਰੂ ਗ੍ਰੰਥ ਸੁਖ ਧਾਮ।
ਨਾਮੁ ਵਾਹਿਗੁਰੂ ਜਪ ਸਦਾ, ਮਨ ਪਾਵੈ ਬਿਸ੍ਰਾਮ ॥੧੧੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸ੍ਰੀ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕੀ
ਸੰਕੋਚ ਕੇ ਕਥਾ ਬਰਨਨੰ ਬਾਰ੍ਹਵਾਂ ਧਿਆਇ ਸੰਪੂਰਨੰ ॥੧੨॥

–o–

## ਸਤਿਸੰਗਤਿ ਗੁਰੂ ਖਾਲਸਾ ਪੰਥ ਦੀ ਕਥਾ

ਦੋਹਿਰਾ–ਨਿਰੰਕਾਰ ਆਕਾਲ ਨੇ, ਸਤਿਗੁਰ ਨਾਨਕ ਹੋਇ।
ਨਾਮੁ ਦਾਨ ਸਭ ਕੋ ਦੀਓ, ਭਏ ਨਿਹਾਲ ਸਭ ਕੋਇ ॥੧॥
ਕਲ ਮੇ ਜੀਵ ਉਧਾਰਨੇ, ਸਿੱਖ ਕੀਆ ਸੰਸਾਰ।
ਦੇਵ ਰਿਖੀ ਸਿਧ ਭਗਤ ਮਿਲ, ਸਿਖਿਆ ਲੀਨੀ ਧਾਰ ॥੨॥
ਗੁਰਮੁਖ ਸਨਮੁਖ ਸਿੱਖ ਜੋ, ਜਪਤ ਭਏ ਸਤਿਨਾਮੁ।
ਧਰਮ ਕਿਰਤ ਕੀ ਬਿਰਤ ਕਰ, ਭਾਣਾ ਪ੍ਰੇਮ ਅਭਿਰਾਮੁ ॥੩॥

ਧਰਮਸਾਲ ਜਹਿ ਤਹਿ ਰਚੀ, ਕੀਰਤ ਦੇਗ ਚਲਾਇ ਸਾਬਤ ਸੂਰਤ ਕੁਦਰਤੀ, ਇਕ
ਅਕਾਲ ਮਨਾਇ ॥੪॥ ਮਿਲ ਸਤਿ ਸੰਗਤਿ ਨਾਮੁ ਜਪੁ, ਗੁਰਬਾਣੀ ਕੋ ਗਾਇ ।
ਕਲਿ ਮੇ ਧਰਮ ਚਲਾਇਓ, ਗੁਰ ਨਾਨਕ ਜਗ ਰਾਇ ॥੫॥

ਚੌਪਈ-ਗੁਰ ਨਾਨਕ ਇਹੁ ਧਰਮ ਚਲਾਯਾ। ਕਾਲ ਜਾਲ ਤੇ ਜਗਤ ਬਚਾਯਾ।
ਗੁਰ ਅੰਗਦ ਜੀ ਸਿੱਖ ਉਧਾਰੇ। ਅਮਰਦਾਸ ਗੁਰ ਪਰ ਉਪਕਾਰੇ ॥੬॥
ਰਾਮਦਾਸ ਗੁਰ ਅੰਤਰਜਾਮੀ। ਗੁਰ ਅਰਜਨ ਸਭ ਜਗ ਕੇ ਸੁਆਮੀ।
ਹਰਿ ਗੋਬਿੰਦ ਗੁਰ ਬੰਦੀ ਛੋਰਾ। ਗੁਰ ਹਰਿ ਰਾਇ ਭਰਮ ਕੋ ਫੋਰਾ ॥੭॥
ਗੁਰ ਹਰਿ ਕ੍ਰਿਸ਼ਨ ਨਾਮ ਕੇ ਦਾਤਾ। ਤੇਗ ਬਹਾਦਰ ਗੁਰ ਬਖਿਆਤਾ।
ਸ੍ਰੀ ਗੁਰੂ ਗੋਬਿੰਦ ਸਿੰਘ ਪਿਆਰਾ। ਅੰਮ੍ਰਿਤ ਛਕਾਇ ਜਗਤ ਨਿਸਤਾਰਾ ॥੮॥

ਕਬਿੱਤ-ਸ੍ਰੀ ਗੁਰੂ ਨਾਨਕ ਜੀ ਦਸਵਾਂ ਸਰੂਪ ਧਰ, ਪੰਚ ਸੀਸ ਲੇਇ ਪੰਥ ਖਾਲਸਾ ਸਜਾਇਆ।
ਸਤਾਰਾਂ ਸੌ ਛਪੰਜਾ ਵਿਚ ਵੈਸਾਖੀ ਕੇਸ ਗੜ੍ਹ, ਅੰਮ੍ਰਿਤ ਛਕਾਇ ਨਾਮੁ ਵਾਹਿਗੁਰੂ ਧਿਆਇਆ।
ਸ੍ਰੀ ਗੁਰੂ ਗ੍ਰੰਥ ਸਾਹਿਬ ਆਪਨਾ ਸਰੂਪ ਕਰ, ਸਾਰੇ ਪੰਥ ਤਾਂਈਂ ਪੱਲਾ ਬਾਣੀ ਪਕੜਾਇਆ।
ਪੰਚਨਿ ਕੀ ਸਤਿ ਸੰਗ ਮੇਲ਼ ਕਰ ਖਾਲਸੇ ਦਾ ਗੁਰਮਤਿ ਗਾਡੀ ਏਹੁ ਰਾਹ ਪ੍ਰਗਟਾਇਆ ॥੯॥
ਨਾਮੁ ਅਭਿਆਸੀ ਗੁਰ ਅੰਮ੍ਰਿਤੁ ਪਾਨ ਕਰੈ, ਤਾ ਕੋ ਫਿਰ ਜਨਮ ਨ ਮਿਰਤੂ ਪਲਾਇਆ।
ਐਸੇ ਗੁਰਮਤਿ ਦੀਨ ਪੰਚ ਪਿਆਰੇ ਕਾਇਮ ਕੀਨ, ਭਗਤਿ ਕੋ ਜਨਮ ਹੈ ਸਿੰਘਨਿ ਧਰਾਇਆ।
ਲਊ ਬੀਰ ਸਭ ਸੈਨਾ ਮੂਰਛਾ ਕਰਤ ਭਏ, ਰਾਮ ਆਦਿ ਤਾਂਈਂ ਦੇਹਿ ਅੰਮ੍ਰਿਤ ਜਿਵਾਇਆ।
ਭਾਈ ਦਯਾ ਸਿੰਘ ਜੀ ਲਾਹੌਰ ਕੇ ਨਿਵਾਸੀ ਚੀਨ,ਰਾਮ ਸੁਤ ਲਊ ਕੀਆ ਤਪ ਗੁਰ ਪਾਇਆ॥੧੦॥
ਛਤ੍ਰੀ ਹੈ ਜਾਤ ਪਹਿਲੀ ਅਬ ਸਿੰਘ ਅਚੁਤ ਕੁਲ, ਬਹੁਤ ਕਮਾਈ ਕਰ ਸਤਿਗੁਰ ਭਾਇਆ।
ਧਰਮ ਸਿੰਘ ਧੰਨਾ ਭਗਤ ਜਟ ਕੁਲ ਦਿੱਲੀ ਰਹੇ, ਹਸਤਨਾ ਪੁਰ ਹੈ ਪੁਰਾਣਾ ਬਿਦਤਾਇਆ।
ਸ੍ਰੀ ਧੰਨਾ ਭਗਤਿ ਪ੍ਰਤੱਖ ਕਰ ਹਰੀ ਤਾਂਈਂ, ਕਾਜ ਖੇਤੀ ਬਾੜੀ ਨਾਲ ਭਾਵਨਾ ਕਰਾਇਆ।
ਬੱਧਕ ਬਿਆਧ ਚਤੁਰ ਭੁਜ ਕੋ ਪਕੜ ਕਰ, ਸੰਤਾਂ ਤਾਈਂ ਦਰਸ਼ਨ ਜਾਇਕੇ ਦਿਖਾਇਆ ॥੧੧॥
ਹਿੰਮਤ ਸਿੰਘ ਭਗਤ ਹੈ ਜਗੰਨਾਥ ਜਾਣ ਪੁਰੀ, ਬੱਧਕ ਸਰੂਪ ਹਰੀ ਝੀਵਰ ਲਿਆਇਆ।
ਭਗਤਨ ਕੋ ਬੰਧਨ ਸੇ ਆਪ ਹੈ ਛੁਡਾਵਨ ਹਾਰ, ਭਗਤਾਂ ਕੇ ਪ੍ਰੇਮ ਬੰਧ ਆਪ ਫਸ ਜਾਇਆ।
ਮੋਹਕਮ ਸਿੰਘ ਨਾਮ ਦੇਵ ਅਵਤਾਰ ਜਗ, ਛੀਂਬਾ ਜਾਤ ਦੁਵਾਰਕਾ ਸੇ ਬਸਤ ਸਦਾਇਆ।
ਨਾਮਦੇਵ ਦਰਸ਼ਨ ਨਿਤ ਭਗਵਾਨ ਕਰੈ, ਦੇਹਰੇ ਦਾ ਮੁਖ ਸਨਮੁਖ ਕਰਵਾਇਆ ॥੧੨॥
ਸਾਹਿਬ ਸਿੰਘ ਸੈਣ ਨੇ ਭਗਤਿ ਕਰੀ ਗੁਰੂ ਜੀ ਕੀ, ਬਿਦਰ ਕੀ ਪੁਰੀ ਵਸੈ ਨਾਈ ਗੁਰ ਭਾਇਆ।
ਸੈਣ ਰੂਪ ਹਰੀ ਧਰ ਰਾਜੇ ਕੋ ਨਿਵਾਰ ਦੁਖ, ਭਗਤ ਕੋ ਰਾਜ਼ ਦਰਬਾਰ ਮੇ ਪੁਜਾਇਆ।
ਇਹ ਪੰਜ ਪਿਆਰੇ ਪਿਛੇ ਭਗਤੀ ਕਰਤ ਸਦਾ, ਸੀਸ ਦੇਇ ਗੁਰਾਂ ਤਾਈਂ ਅੰਮ੍ਰਿਤ ਪਾਇਆ।
ਐਸੇ ਪ੍ਰੇਮ ਅਧੀਨ ਗੁਰੂ ਤਾਂ ਕੋ ਸਿੱਖ ਹੂਜੈ ਮਨ, ਪੰਜ ਪਿਆਰੇ ਪੂਰੇ ਗੁਰ ਰੂਪ ਪ੍ਰਗਟਾਇਆ ॥੧੩।
ਸੰਗਤਿ ਕਰੀਜੈ ਨਿਤ ਨਾਮੁ ਦਾਨ ਇਸ਼ਨਾਨ, ਰਹਿਤ ਰਖਾਈ ਪੰਜੇ ਜੋਤਿ ਇਕ ਭਾਨੀਏ।
ਭਾਈ ਦਯਾ ਸਿੰਘ ਜੀ ਧਰਮ ਸਿੰਘ ਜਾਣ ਲੇਹੁ, ਹਿੰਮਤ ਮ੍ਰਿਗੇਸ਼ ਹਰੀ ਮੋਹਕਮ ਜਾਨੀਏ।
ਪਿਆਰੇ ਸਾਹਿਬ ਸਿੰਘ ਜੀ ਏਹ ਪੰਜੇ ਸਿੰਘ ਆਦਿ, ਦਸ ਰੂਪ ਧਾਰ ਸਿੱਖੀ ਪਰਖੀ ਮਹਾਨੀਏ।
ਪੰਜ ਏਹ ਜਹਾਜ਼ ਸਮ ਸੰਗਤਿ ਕੋ ਪਾਰ ਕਰੈ, ਅੰਮ੍ਰਿਤ ਨਾਮੁ ਦੇਇ ਤਰੈ ਤਾਰੈ ਮਾਨੀਏ ॥੧੪॥

ਪੰਚਨਿ ਕੋ ਸੁਧਾ ਦੇਇ ਪੰਚਨਿ ਤੇ ਲੀਆ ਗੁਰ, ਆਪੇ ਗੁਰੂ ਆਪੇ ਸਿਖ ਪਰਚਾ ਮਹਾਨੀਐ।
ਸਭ ਪਰਵਾਰ ਪ੍ਰੀਆ ਮਹਿਲ ਤੇ ਪੁੱਤਾਂ ਲੀਆ, ਅੰਮ੍ਰਿਤ ਦਾਨ ਦੀਆ ਕਰੇ ਬੰਧ ਹਾਨੀਐ।
ਬੀਸ ਹਜ਼ਾਰ ਸਿੰਘ ਸਜੇ ਵੈਸਾਖੀ ਮੇਲ ਭਯੋ, ਨਾਮੁ ਪੰਥ ਖਾਲਸਾ ਵਾਹਿਗੁਰੂ ਬਖਾਨੀਐ।
ਵਾਹਿਗੁਰੂ ਜੀ ਕਾ ਖਾਲਸਾ ਤੇ ਫਤੇ ਵਾਹਿਗੁਰੂ ਜੀ ਕੀ,ਐਸਾ ਤੇਜ ਦੇਖ ਮਨ ਮਤਿ ਭਰਮ ਫਾਨੀਐ।੧੫।

ਰਹਿਤ ਕਕਾਰ ਰਾਖੈ ਬਾਨੀ ਨਿਸ ਦਿਨ ਭਾਖੈ, ਕੁਰਹਿਤਾਂ ਤੋਂ ਬਚੇ ਰਹੇ ਗੁਰ ਸ਼ਰਣਾਈ ਹੈ।
ਵਾਹਿਗੁਰੂ ਜਾਪ ਕਰੈ ਦਸਮੇਸ਼ ਗੁਰੂ ਸਿਖੀ ਧਰੈ, ਸ਼ਾਂਤ ਰਸ ਬੀਰ ਰਸ ਪ੍ਰੇਮ ਰਸ ਛਾਈ ਹੈ।
ਗੁਰੂ ਜੀ ਹੁਕਮ ਕਰੈ ਜ਼ਾਲਮ ਕੋ ਸਿੰਘ ਮਾਰੈ, ਗਰੀਬ ਪ੍ਰਤਿਪਾਲ ਕਰੈ ਦਯਾ ਅਧਿਕਾਈ ਹੈ।
ਮਰਣ ਕੀ ਚਿੰਤਾ ਨਾਹੀ ਜੀਵਣ ਕੀ ਆਸ ਲਾਹੀ,ਬ੍ਰਹਮੁ ਗਿਆਨ ਮਨ ਮਾਹੀ ਭਗਤੀ ਕਮਾਈ ਹੈ।੧੬।

ਬਿਗੜੇ ਮਸੰਦ ਮਾਰੇ ਪਹਾੜੀਏ ਭੀ ਜੰਗ ਹਾਰੇ, ਤੁਰਕਾਂ ਦਾ ਮਾਣ ਤੋੜ ਕਸਮਾਂ ਚੁਕਾਈ ਹੈ।
ਸ੍ਰੀ ਅਨੰਦ ਪੁਰ ਗੁਰੂ ਆਗਿਆ ਕੋ ਪਾਇ ਕਰ, ਤੁਰਕ ਪਹਾੜੀ ਕਈ ਬਾਰ ਮਾਰੇ ਥਾਂਈ ਹੈ।
ਸਰਸਾ ਤੇ ਸੀਸ ਦੀਏ ਸੱਤ ਸੌ ਸ਼ਹੀਦ ਥੀਏ, ਵਿਚ ਚਮਕੌਰ ਚਾਲ੍ਹੀ ਸਿੰਘ ਲੜੇ ਆਈ ਹੈ।
ਮੁਕਤਸਰ ਸੀਸ ਲਾਯਾ ਮੁਕਤਿਆਂ ਕੋ ਪਦ ਪਾਯਾ, ਟੁੱਟੀ ਗੰਢੀ ਮਹਾਂ ਸਿੰਘ ਘਾਲਣਾ ਕਮਾਈ ਹੈ।੧੭।

ਸ਼ਹੀਦੀ ਸਿੰਘ ਗੁਰਾਂ ਨਾਲ ਤਾਰੇ ਤਾਂਈਂ ਮਾਰ ਦੀਆ, ਆ ਗਏ ਨਾਦੇੜ ਬੰਦੇ ਅੰਮ੍ਰਿਤ ਪਾਨ ਹੈ।
ਪੰਚ ਸਿੰਘ ਨਾਲ ਦੀਏ ਜਥੇਦਾਰ ਥਾਪ ਕਰ, ਆਗਿਆ ਇਨ੍ਹਾਂ ਦੀ ਬੰਦੇ ਮੰਨਣੀ ਸੁਜਾਨ ਹੈ।
ਸੰਗਤਿ ਕੋ ਆਗਿਆ ਦਈ ਜਥੇਬੰਦ ਬੰਦੇ ਸੰਗ ਹੋਇ ਕੇ, ਦੁਸ਼ਟ ਮਾਰੋ ਸੁਣੋ ਸਾਵਧਾਨ ਹੈ।
ਸ੍ਰੀ ਦਸਮੇਸ਼ ਜੀ ਕੀ ਕ੍ਰਿਪਾ ਤੇ ਸਿੰਘ ਮਿਲੇ, ਬੰਦੇ ਤਾਂਈਂ ਕਰਾਮਾਤਾਂ ਕਰੀ ਬਿਦਤਾਨ ਹੈ॥੧੮॥

ਖਾਲਸੇ ਦੀ ਫੌਜ ਸੰਗ ਗੁਰਬਖਸ਼ ਸਿੰਘ ਬੰਦਾ, ਬਜਾਇ ਕੇ ਦਮਾਮਾ ਚਲੇ ਜ਼ਾਲਮਾਂ ਕੋ ਮਾਰਨੇ।
ਸਤਾਰਾਂ ਸੌ ਤ੍ਰੇਹਠ ਫੱਗਣ ਤੇਰਾਂ ਬੰਦਾ ਤੋਰਿਆ ਹੈ, ਵੈਸਾਖੀ ਨੂੰ ਪੰਜਾਬ ਵਿਚ ਗਜੇ ਜੰਗ ਕਾਰਨੇ।
ਮਾਝਾ ਦੁਆਬਾ ਮਾਲਵੇ ਦੇ ਸਿੰਘ ਸਭ ਦੇਸਾਂ ਮਿਲੇ, ਗੁਰੂ ਦਸਮੇਸ਼ ਲਾਲ ਸਿੰਘ ਸਰਦਾਰ ਨੇ।
ਮਾਰਿਆ ਸਮਾਣਾ ਕੁੰਜ ਪੁਰਾ ਟੋਹਾ ਲੁਟਿਆ ਹੈ, ਮੁਸਤਫਾ ਬਾਦ ਜੰਗ ਦਿਤੇ ਤੁਰਕ ਠਾਰਨੇ ॥੧੯॥

ਮਾਰਿਆ ਸਢੌਰਾ ਜਿਨ੍ਹਾਂ ਬੁਧੂ ਸ਼ਾਹ ਤੰਗ ਕੀਆ, ਸੇਵਕਾਂ ਦੀ ਲਾਜ ਰਖੀ ਸ੍ਰੀ ਗੁਰੂ ਭਾਈ ਹੈ।
ਛੱਤ ਬਨੂੜ ਮਾਰੀ ਭੱਜਿਆ ਵਜੀਦਾ ਹਾਰੀ, ਫੜ ਪਾਪੀ ਦੇਹਿ ਸਾੜੀ ਕੀਤੇ ਫਲ ਪਾਈ ਹੈ।
ਦੁਸ਼ਟ ਸੰਘਾਰੇ ਸਭ ਝੂਠਾ ਨੰਦ ਮਾਰ ਡਾਰਾ, ਮਲੇਰੀਆਂ ਨੂੰ ਰਾਜ ਦੀਆ ਸਿੰਘਾਂ ਨੇ ਆਈ ਹੈ।
ਮਾਰੀ ਸਰਹਿੰਦ ਸਭ ਸਤਾਰਾਂ ਸੌ ਚੌਹਟ ਚੇਤ, ਸ੍ਰੀ ਦਸਮੇਸ਼ ਤਾਂਈਂ ਖਬਰ ਪੁਚਾਈ ਹੈ ॥੨੦॥

ਜਿੱਤਿਆ ਪੰਜਾਬ ਸਿੰਘ ਕਬਜ਼ਾ ਕੀਆ ਬੰਦੇ ਮਿਲ,ਤੁਰਕਾਂ ਦੀ ਸ਼ਾਹੀ ਸਭ ਗਰਦ ਮੇ ਮਿਲਾਈ ਹੈ।
ਰਾਜਿਆਂ ਪਹਾੜੀਆਂ ਨੂੰ ਜੁੱਧ ਕਰ ਜਿੱਤ ਲਿਆ, ਸ੍ਰੀ ਦਸਮੇਸ਼ ਜੀ ਕੀ ਵੱਜਦੀ ਵਧਾਈ ਹੈ।
ਖਾਲਸੇ ਦਾ ਰਾਜ ਹੋਯਾ ਲੋਕ ਸਭ ਸੁਖੀ ਵੱਸੇ, ਜ਼ਾਲਮਾਂ ਦੀ ਸਫਾ ਏਸ ਜੱਗ ਤੋਂ ਉਠਾਈ ਹੈ।
ਗੁਰੂ ਦਸਮੇਸ਼ ਸਚਖੰਡ ਮੈਂ ਸਮਾਏ ਜੋਤਿ, ਨੀਚਾਂ ਨੂੰ ਊਚ ਕਰੈ ਸਤਿਗੁਰ ਭਾਈ ਹੈ ॥੨੧॥

ਲੱਖਾਂ ਹੀ ਪ੍ਰਾਣੀ ਗੁਰ ਅੰਮ੍ਰਿਤ ਪਾਨ ਕਰ, ਨਾਮੁ ਲਿਵ ਲਾਈ ਗੁਰੂ ਗਰੰਥ ਜੀ ਕੋ ਮਾਨਤੇ।
ਮਨੀ ਸਿੰਘ ਆਦਿ ਹਰਿਮੰਦਰ ਮੇ ਸੇਵਾ ਕਰੈ, ਸ੍ਰੀ ਗੁਰੂ ਗਰੰਥ ਸਾਹਿਬ ਕਥਾ ਕੋ ਬਖਾਨਤੇ।
ਐਸੇ ਸੰਪ੍ਰਦਾਇ ਚਲੀ ਆਗੇ ਬਹੁ ਸਿੰਘ ਪੜ੍ਹੇ, ਦੇਸ ਕੌਮ ਉਤੇ ਸਰਬੰਸ ਕੁਰਬਾਨ ਤੇ।
ਸ੍ਰੀ ਗੁਰੂ ਗਰੰਥ ਗੁਰੂ ਧਾਰਕੇ ਕਲਿਆਨ ਭਏ, ਗਿਨੇ ਨਹੀ ਜਾਇ ਜੇਤੇ ਭਏ ਬ੍ਰਹਮੁ ਗਿਆਨਤੇ ॥੨੨॥

ਨੀਹਲ ਮੇ ਜੁੱਧ ਭਯੋ ਤੁਰਕ ਸੰਘਾਰੇ ਬਹੁ, ਸ਼ਾਹ ਬਾਦ ਪਾਸ ਜੰਗ ਲੁਟੇ ਸਿੰਘਾਂ ਦੇਸ ਹੈ।
ਬਹਾਦਰ ਸ਼ਾਹ ਚੜ੍ਹਾਈ ਕਰ ਆਂਵਦਾ ਲਾਹੌਰ ਮਰਿਆ, ਡਿਗਿਆ ਖੁਆਰ ਹੋਇ ਚਲੀ ਨਹਿ ਪੇਸ਼ ਹੈ।
ਕਸੂਰੀਏ ਖਾਨ ਮਾਰੇ ਦੁਆਬਾ ਮਾਝਾ ਜਿੱਤ ਲਿਆ, ਗੁਜਰਾਤ ਸਿੰਧ ਲੁੱਟੀ ਸਿੰਘਾਂ ਪ੍ਰਵੇਸ਼ ਹੈ।
ਗੁਰਾਂ ਦੇ ਭੁਲਾਏ ਵਾਕ ਬੰਦੇ ਦੋ ਵਿਆਹ ਕੀਏ, ਗੁਰਦਾਸ ਪੁਰ ਜੁੱਧ ਹੋਇਆ ਵਿਸ਼ੇਸ਼ ਹੈ ॥੨੩॥

ਸਿੰਘ ਬੰਦਾ ਫੁਟ ਗਏ ਤੁਰਕਾਂ ਦੇ ਘੇਰੇ ਬੰਦਾ, ਜੁੱਧ ਬਹੁ ਹੋਏ ਬੰਦੇ ਸਿਦਕ ਕਮਾਇਆ।
ਜਾਣ ਨਿਜ ਵਾਰ ਦੀਨੀ ਪਾਇਕੇ ਸ਼ਹੀਦੀ ਗਿਆ, ਮਾਣ ਨੇ ਖੁਆਰ ਕੀਆ ਗੁਰੂ ਇਵ ਭਾਇਆ।
ਖਾਲਸਾ ਅਸੰਗ ਹੋਇ ਬੰਦਈ ਤਿਆਗ ਦੀਏ, ਤੁਰਕਾਂ ਦੇ ਨਾਲ ਸਿੰਘਾਂ ਜੰਗ ਬਹੁ ਲਾਇਆ।
ਤਾਰਾ ਸਿੰਘ ਢਿਲਵਾਂ 'ਚ ਜੁੱਧ ਤੇ ਸ਼ਹੀਦੀ ਪਾਈ,ਮੁਖੀ ਸਿੰਘ ਸਿੰਘਣੀਆਂ ਦਾ ਜੰਗ ਹੈ ਸਵਾਜਾ।੨੪।

ਸ਼ਾਹੀ ਖਜ਼ਾਨਾ ਲੁਟ ਉਗਰਾਹੀ ਲੁਟ ਲਈ, ਗਸ਼ਤੀ ਫੌਜ ਖਾਨੂੰ ਦੀ ਫਿਰੇ ਕਰ ਜ਼ੋਰ ਹੈ।
ਲੁਟਦੇ ਖਜ਼ਾਨੇ ਸਿੰਘ ਸ਼ਾਹੀ ਤੇ ਦਬਾਓ ਪਾਵੈ, ਕਾਨੂੰਵਾਨ ਛੰਭ ਭਰਤ ਪੁਰ ਮੈਂ ਘੋਰ ਹੈ।
ਭੀਲੋ ਵਾਲ ਜੰਗ ਕੀਏ ਹੈਦਰੀ ਝੰਡੇ ਨਾਸ਼ ਥੀਏ, ਨਵਾਬ ਲਾਹੌਰੀ ਫੌਜ ਦਿਲੀਓਂ ਬਿਟੋਰ ਹੈ।
ਸਿੰਘਾਂ ਸਭ ਮਾਰ ਦੀਏ ਬਿਪਤਾ ਸਿੰਘਾਂ ਤੇ ਭਈ, ਆਨ ਮੰਨ ਸੂਬੇ ਨਵਾਬੀ ਭੇਜੀ ਲਖ ਸ਼ੋਰ ਹੈ ॥੨੫॥

ਨਵਾਬ ਤਾਂ ਕਪੂਰ ਸਿੰਘ ਸੇਵਾਦਾਰ ਪੇਖ ਕੀਨ, ਈਨ ਨਹਿ ਮੰਨੇ ਕਰ ਸੁਤੰਤਰ ਨਿਹਾਲ ਹੈ।
ਜਥੇ ਸਿੰਘਾਂ ਰਚ ਲਏ ਅਹਿਦ ਤੁਰਕਾਂ ਨੇ ਤੋੜਾ, ਜੰਗ ਲਖੂ ਸਮੁੰਦ ਖਾਂ ਫੌਜ ਸਿੰਘਾਂ ਨਾਲ ਹੈ।
ਮੁਗਲਾਂ ਦੀ ਬਾਦਸ਼ਾਹੀ ਸਿੰਘਾਂ ਨੇ ਖਪਾਇ ਦਿੱਤੀ, ਬਲੀ ਸੂਰਬੀਰ ਰਾਜ ਕਰਨਾ ਖਿਆਲ ਹੈ।
ਸਿਦਕ ਕਮਾਏ ਸਿੰਘਾਂ ਬਿਪਤਾ ਬਹੁਤ ਝੱਲੀ, ਅੱਸੀ ਅੱਸੀ ਦਮੜੇ ਦੇ ਮੁਲ ਸਿਰ ਭਾਲ ਹੈ ॥੨੬॥

ਫੇਰ ਭੀ ਬਹਾਦਰ ਸੋ ਕਾਇਮ ਰਹੇ ਧਰਮ ਮੇ, ਜੰਗਲਾਂ ਮੇ ਵਸ ਉਪਕਾਰ ਕਰੇ ਆਪ ਹੈ।
ਦੀਪਮਾਲ ਮੇਲੇ ਹਿਤ ਸਿੰਘਾਂ ਦੇ ਦਰਸ ਚਾਹੇ, ਮਨੀ ਸਿੰਘ ਬ੍ਰਹਮੁ ਗਿਆਨੀ ਬੰਦ ਬੰਦ ਕਾਪ ਹੈ।
ਸਿੰਘਾਂ ਨੇ ਪੰਜਾਬ ਛੱਡੀ ਬੋਤਾ ਸਿੰਘ ਹੋ ਸ਼ਹੀਦ, ਕੁਤਬ ਦੀਨ ਕਰਤਾਰ ਪੁਰ ਕੀਆ ਪਾਪ ਹੈ।
ਕੁਤਬੇ ਨੂੰ ਸਿੰਘਾਂ ਮਾਰਾ ਥੰਮ੍ਹ ਸਾਹਿਬ ਰਚ ਦੀਆ, ਗਿਲਜੇ ਪੰਜਾਬ ਆਏ ਜ਼ਹਿਰੀ ਜੋ ਸਾਪ ਹੈ ॥੨੭॥

ਅੰਮ੍ਰਿਤਸਰ ਜੀ ਕੀ ਬਿਅਦਬੀ ਕਰਨ ਚਾਹੀ, ਸਿੰਘਾਂ ਸੁਣ ਜੋਸ਼ ਆਯਾ ਭਏ ਤਬ ਤਿਆਰ ਹੈ।
ਗੁਰ ਕਾਂਸ਼ੀ ਦੀਪ ਸਿੰਘ ਪੰਜ ਬੀੜਾਂ ਆਦਿ ਲਿਖੀ, ਬੁਰਜ ਤੇ ਕੂਪ ਰਚੇ ਕਰੇ ਉਪਕਾਰ ਹੈ।
ਸ਼ਹੀਦੀ ਕੋ ਤਿਆਰ ਭਏ ਪੰਜ ਸੌ ਨਾਲ ਸਿੰਘ, ਹਰੀ ਕੇ ਪੱਤਣ ਲੰਘ ਚਲੇ ਹੁਸ਼ਿਆਰ ਹੈ।
ਤੁਰਨ ਤਾਰਨ ਆਏ ਗਿਲਜੇ ਹਜ਼ਾਰ ਪੰਜ, ਜੁੱਧ ਅਗੇ ਹੋਤ ਦਲੇ ਸਿੰਘ ਸਰਦਾਰ ਹੈ ॥੨੮॥

ਜੁੱਧ ਬਹੁ ਘੋਰ ਕੀਆ ਮਾਰੇ ਸੂਬੇ ਖਾਨ ਬਹੁ, ਸੀਸ ਗਿਆ ਉਤਰ ਤਿੰਨ ਕੋਹ ਦਰਬਾਰ ਹੈ।
ਤਲੀ ਉਤੇ ਸੀਸ ਰਖ ਖੰਡਾ ਖੜਕਾਯਾ ਬਹੁ, ਬਿਅਦਬੀ ਹਟਾਈ ਪਿਖ ਭਜੇ ਤੁਰਕ ਹਾਰ ਹੈ।
ਸੀਸ ਦਰਬਾਰ ਭੇਟਾ ਕੀਤਾ ਬਾਬੇ ਦੀਪ ਸਿੰਘ, ਨਾਮੁ ਅਭਿਆਸ ਅੰਮ੍ਰਿਤ ਸ਼ਕਤੀ ਦਿਖਾਰ ਹੈ।
ਗੁਰਬਖਸ਼ ਸਿੰਘ ਪੁਰ ਆਨੰਦ ਤੋਂ ਸੁਧਾਸਰ, ਜ਼ਾਲਮਾਂ ਨੂੰ ਮਾਰ ਸੀਸ ਦੀਆ ਨਿਜ ਵਾਰ ਹੈ ॥੨੯॥

ਪ੍ਰਹਿਲਾਦ ਸਿੰਘ ਜੰਗ ਕਰਤੇ ਸ਼ਹੀਦ ਹੋਏ, ਜ਼ਾਲਮਾਂ ਨੂੰ ਮਾਰ ਕੀਤਾ ਅਟਕ ਤੋਂ ਪਾਰ ਹੈ।
ਮੱਸਾ ਰੰਘੜ ਪਾਪੀ ਦਰਬਾਰ ਮੇ ਕੁਰੀਤੀ ਕਰੈ, ਮਾਰਿਆ ਮਤਾਬ ਸਿੰਘ ਸੂਰਮੇ ਵੰਗਾਰ ਹੈ।
ਮਲਵਈਆਂ ਤੁਰਕ ਲੁੱਟੇ ਦੁਖਦਾਨੀ ਲਖ, ਨਵਾਬਾਂ ਨੂੰ ਖਰਾਬ ਕੀਆ ਸਿੰਘਾਂ ਭਭਕਾਰ ਹੈ।
ਨਾਦਰ ਸ਼ਾਹ ਹੱਲੇ ਕੀਏ ਸਿੰਘਾਂ ਨੇ ਦੁਖ ਝੱਲੇ, ਸ਼ਬਾਜ਼ ਸਿੰਘ ਸਬੇਗ ਸਿੰਘ ਦਿਤੇ ਸੀਸ ਵਾਰ ਹੈ॥੩੦॥

ਗਰਜਾ ਸਿੰਘ ਮਤਾਬ ਸਿੰਘ ਪਾਈ ਸ਼ਹੀਦੀ ਸਿੰਘਾਂ, ਸ਼ਾਮ ਸਿੰਘ ਜਥੇਦਾਰ ਬੀਕਾ ਨੇਰ ਭਾਲ ਹੈ।
ਸ੍ਰੀ ਹਰਿਮੰਦਰ ਜੀ ਗੇਰਾ ਅਬਦਾਲੀ ਆਇ, ਰੱਖਕੇ ਬਰੂਦ ਪਾਪ ਕੀਆ ਨਿਜ ਗਾਲ ਹੈ।
ਵੱਜੀ ਮਥੇ ਵਿਚ ਇੱਟ ਨਕ ਗਿਆ ਉਡ ਤਿਸ, ਲੜਕੀਆਂ ਤੇ ਮਾਲ ਲੁੱਟ ਚਲਿਆ ਉਤਾਲ ਹੈ।
ਸਿੰਘ ਸੁਣ ਧਾਏ ਤਬ ਆਣ ਜੰਗ ਕੀਆ ਨਾਲ, ਮਾਰ ਮਾਰ ਮੁਗਲਾਂ ਕੋ ਖੋਹਿਆ ਧਨ ਮਾਲ ਹੈ ।੩੧।

ਤੀਸ ਹਜ਼ਾਰ ਲੜਕੀ ਕੋ ਗਜ਼ਨੀ ਨੂੰ ਲੈ ਤੁਰੇ, ਸਿੰਘਾਂ ਨੇ ਮੁਕਾਏ ਮਾਰ ਸਭੇ ਤੁਰਕਾਨ ਹੈ।
ਬੀਬੀਆਂ ਕੋ ਧੀ ਭੈਣਾਂ ਤੁੱਲ ਜਾਤਾ ਖਾਲਸੇ ਨੇ, ਘਰੋ ਘਰੀ ਭੇਜ ਦਿੱਤੀਆਂ ਸਿੰਘ ਜਤਵਾਨ ਹੈ।
ਅਹਿਮਦ ਸ਼ਾਹ ਆਯਾ ਜਸਪਤ ਰਾਇ ਮਾਰਾ, ਏਮਨਾ ਬਾਦ ਲੁੱਟਾ ਜੰਗ ਬਲਵਾਨ ਹੈ।
ਛੋਟਾ ਘਲੂ ਘਾਰਾ ਹੋਆ ਰਾਮ ਸਰ ਕਿਲ੍ਹੇ ਜੰਗ,ਸ਼ਾਹ ਦੁਰਾਨੀ ਮਿਠਾ ਮਲ ਨਿਵਾਜ ਸ਼ਾਹ ਧਾਨ ਹੈ।੩੨।

ਮੀਰ ਮੰਨੂੰ ਪਾਪ ਕੀਏ ਸਿੰਘਾਂ ਦਾ ਵਿਰੋਧ ਹੋਯਾ, ਦੁਰਾਨੀ ਦੀ ਹਾਰ ਮੀਰ ਮੰਨੂੰ ਮਾਰ ਦੀਨ ਹੈ।
ਸਿੰਘਣੀਆਂ ਸਿਦਕ ਰਖੇ ਨਾਸਰ ਦੀਨ ਮਾਰਾ, ਸ਼ੇਖੂ ਪੁਰਾ ਜਲੰਧਰ ਲੁੱਟਾ ਦੀਨਾ ਬੇਗ ਖੀਨ ਹੈ।
ਸਰਹਿੰਦ ਲੁੱਟ ਲਈ ਹਲ ਫੇਰ ਦਿਤੀ ਢਾਹਿ,ਸਾਹਿਬਜ਼ਾਦਿਆਂ ਫਤੇ ਗੜ੍ਹ ਰਚ ਸਿੰਘਾਂ ਲੀਨ ਹੈ।
ਰਾਜਪੂਤ ਲੁਟੇ ਜੁੱਧ ਮੇਰਠ ਜੈਨ ਖਾਂ ਜੰਗ, ਮਰਹਟੇ ਗਿਲਜੇ ਲੜੇ ਦੁਰਾਨੀ ਲੁੱਟ ਕੀਨ ਹੈ ॥੩੩॥

ਸਿੰਘਣੀਆਂ ਨੇ ਦੁਖ ਝੱਲੇ ਭੁਜੰਗੀ ਸ਼ਹੀਦ ਭਏ, ਵੱਡਾ ਘਲੂ ਘਾਰਾ ਜੰਗ ਹੋ ਰਿਹਾ ਅਪਾਰ ਹੈ।
ਬਾਮ੍ਹਣ ਪੁਕਾਰ ਸੁਣ ਕਸੂਰ ਬਰਬਾਦ ਕਰ, ਬਾਮ੍ਹਣੀ ਛੁਡਾਇ ਦਿੱਤੀ ਕਰੇ ਉਪਕਾਰ ਹੈ।
ਜ਼ਾਫਰ ਖ਼ਾਂ ਮਾਰ ਦੇਸ ਮੱਲਿਆ ਮਲੇਰ ਖੇੜੀ, ਮੋਰਿੰਡਾ ਤੇ ਦੀਵਾਨ ਲੱਛੀ ਦੇਸ ਲੁੱਟ ਮਾਰ ਹੈ।
ਜੱਸਾ ਸਿੰਘ ਲਾਹੌਰ ਸਾਂਭ ਗੁਜਰਾਂ ਵਾਲੇ ਜੰਗ ਕਰ, ਜੈਨਾ ਮਾਰ ਗੁਰੂ ਮਾਰੀ ਲੁੱਟੀ ਇਕ ਸਾਰ ਹੈ ।੩੪।

ਤਾਰੂ ਸਿੰਘ ਕੇਸਾਂ ਸੰਗ ਖੋਪਰੀ ਲੁਹਾਇ ਲਈ, ਰਖਿਆ ਧਰਮ ਖਾਨੂ ਜੋੜਿਆਂ ਸੇ ਮਾਰ ਹੈ।
ਭਰਤ ਪੁਰ ਅਹਿਮਦ ਸ਼ਾਹ ਸਿੰਘਾਂ ਸੇ ਲੜਾ, ਮਫ਼ੈਲ ਮਲਵਈ ਜਿਤ ਤੈਮੂਰਸ਼ਾਹ ਹਾਰ ਹੈ।
ਸਿੰਘਾਂ ਨੇ ਪੰਜਾਬ ਮੱਲੀ ਹਰਿਮੰਦਰ ਰਚਾਯੋ ਫੇਰ, ਸੋਨਾ ਸੰਗ ਮਰਮਰ ਲਗਿਆ ਅਪਾਰ ਹੈ।
ਸ਼ਹੀਦਾਂ ਦੀ ਮਿਸਲ ਜੰਗ ਕਮਾਲ ਦੀ ਜਲਾਲ ਮਾਰਾ,ਬੇਦੀ ਰਾਮ ਸਿੰਘ ਜੀ ਸ਼ਹੀਦ ਭੇ ਅਪਾਰ ਹੈ।੩੫।

ਸ਼ਾਹ ਚੀ ਦੁਸ਼ਟ ਮਾਰਾ ਦਿੱਲੀ ਪੰਥ ਫੇਰੇ ਪਾਏ, ਬਿਪਤਾ ਦੇ ਦਿਨ ਗਏ ਖਾਲਸਾ ਨਿਹਾਲ ਹੈ।
ਦਿੱਲੀ ਜਿੱਤ ਲਈ ਤਿੰਨ ਵਾਰੀ ਸਿੰਘਾਂ ਫਤੇ ਭਈ, ਰਾਜਾ ਸ਼ਰਨਾਇ ਪਿਆ ਦੇਖ ਕਿਰਪਾਲ ਹੈ।
ਦਿਤਾ ਰਾਜ ਵਾਪਸ ਸੋ ਗੁਰਦੁਆਰੇ ਸਭ ਬਣੇ, ਬਘੇਲ ਸਿੰਘ ਕੋਤਵਾਲ ਰਹੇ ਮਹਿਪਾਲ ਹੈ।
ਖਾਲਸੇ ਦੀ ਜਿੱਤ ਦੋਹੀ ਗੁਰੂ ਦਸਮੇਸ਼ ਜੀ ਕੀ, ਤੁਰਕਾਂ ਦਾ ਰਾਜ ਸਭ ਖਤਮ ਹਵਾਲ ਹੈ ॥੩੬॥

ਵਿਦਿਆ ਚਤੁਰ ਬਹੁ ਸ਼ਸਤ੍ਰ ਸ਼ਾਸਤ੍ਰ ਕੀ, ਰਾਜ ਤੇ ਜੋ ਪੀਰੀ ਰਹੈ ਸਦ ਪਰਧਾਨ ਹੈ।
ਮਿਸਲ ੧ਸ਼ਹੀਦਾਂ ਇਕ ੨ਭੰਗੀਆਂ ਦੀ ਦੂਜੀ ਲਖ,ਤੀਜੀ੩ ਰਾਮਗੜ੍ਹੀਆਂ੪ਨਸ਼ਾਨਚੀ ਬਿਆਨ ਹੈ।
੫ਡੱਲੇ ਵਾਲੇ,੬ਨਕੱਯਾਂ ਦੀ ਮਿਸਲ ਏਹੁ ਛਠ ਭਈ,੭ਆਹਲੂ ਵਾਲਿ੮ਕ੍ਰੋੜੀਆਂ੯ਫਜ਼ਲਾਂ ਪੁਰ ਭਾਨ ਹੈ।
੧੦ਘਨਈਆਂ ਤੇ੧੧ਸ਼ੁਕਰਚਕੀਆਂ ਦੀ ਯਾਰਵੀਂ ਸੋ,੧੨ਫੂਲਕਿਆਂ ਦੀ ਮਿਸਲ ਜੋ ਬਾਰਵੀਂ ਬਖਾਨ ਹੈ।
ਬਾਰਾਂ ਮਿਸਲਾਂ ਮੇ ਰਾਜ ਭਯੋ ਤਬ ਖਾਲਸੇ ਕਾ, ਭਾਂਤ ਭਾਂਤ ਉਪਕਾਰ ਕਰੇ ਮਨ ਲਾਇਕੇ।
ਕੋਈ ਨਹੀ ਸਿੰਘ ਐਸੋ ਜੋਊ ਨਿਜ ਮਾਣ ਕਰੈ, ਨਾਮੁ ਬਿਨਾ ਨਹੀ ਕੋਊ ਖਾਲੀ ਪਤਿਆਇਕੇ।
ਪਰ ਉਪਕਾਰੀ ਐਸੋ ਖਾਲਸਾ ਸਰੂਪ ਹਰੀ, ਧੰਨ ਗੁਰ ਨਾਨਕ ਜੀ ਨਾਮ ਦੀਓ ਆਇਕੇ।
ਅੰਮ੍ਰਿਤ ਵੇਲੇ ਮਿਲ ਕੀਰਤਨਿ ਕਰੈ ਸਭ, ਕਥਾ ਗੁਰਬਾਣੀ ਜੀ ਕੀ ਸੁਣੈ ਮਾਨ ਘਾਇਕੇ ॥੩੭॥

ਸ੍ਰੀ ਗੁਰੂ ਗ੍ਰੰਥ ਜੀ ਕੀ ਸਾਮ ਬਿਨ ਹੋਰ ਕੋਊ, ਪੂਜਤੇ ਨ ਸਿਰ ਕੋ ਝੁਕਾਵੈ ਨਿਤ ਨੇਮ ਸੇ।
ਆਪੋ ਵਿਚ ਮਿਲ ਕਰ ਫਤੇ ਕੋ ਗਜਾਵਤ ਹੈ, ਨਿੰਮਰਤਾ ਚਰਨਾਂ ਮੇ ਦੋਵੇਂ ਤਰਫ ਪ੍ਰੇਮ ਸੇ।
ਵੀਰ ਜਿਵੇਂ ਵੀਰ ਮਿਲੈ ਗਲ ਮਿਲ ਮੋਦ ਕਰੈ, ਕੋਈ ਨ ਵਿਰੋਧ ਧਰੈ ਚਾਹੈ ਸਭ ਛੇਮ ਸੇ।
ਅੰਮ੍ਰਿਤ ਪਾਨ ਕਰਵਾਇ ਕਰ ਸਿੰਘ ਕਰੈ, ਜਾਤ ਪਾਤ ਭਰਮ ਕੋ ਕਰਤ ਨ ਏਮ ਸੇ ॥੩੯॥

ਨਾਮੁ ਲਿਵ ਲਾਇ ਦੇਤ ਭਰਮ ਕਟਾਇ ਕਰ, ਅੰਮ੍ਰਿਤ ਪਦ ਲੇਤ ਪਾਨੀ ਮਿਲ ਪਾਨੀ ਹੈ।
ਲੱਖਾਂ ਹੀ ਪ੍ਰਾਣੀ ਨਾਮੁ ਅੰਮ੍ਰਿਤ ਮੁਕਤ ਭੇ, ਐਸਾ ਪੰਥ ਖਾਲਸਾ ਬਣਾਯਾ ਗੁਣ ਖਾਨੀ ਹੈ।
ਗੁਰੂ ਦਸਮੇਸ਼ ਗੁਰੂ ਗ੍ਰੰਥ ਕੋ ਸਰੂਪ ਮੰਨ, ਭੇਦ ਦ੍ਵੈਤ ਖੋਇ ਮਿਲੇ ਵਾਹਿਗੁਰੂ ਬਾਨੀ ਹੈ।
ਫਿਰਕਾ ਨ ਕੋਈ ਗੁਰੂ ਪੰਥ ਇਕ ਰਹੈ ਮਿਲ, ਪੰਜ ਪਿਆਰੇ ਸਿਖਿਆ ਕੋ ਧਾਰੈ ਕੁਰਬਾਨੀ ਹੈ ॥੪੦॥

ਸ਼ਸਤਰ ਕੇ ਧਾਰੀ ਰਹੈ ਆਲਸ ਨ ਮੂਲ ਗਹੈ, ਨਾਮੁ ਪ੍ਰੇਮ ਲਿਵ ਲਹੈ ਬੰਧ ਕਰ ਹਾਨੀਐ।
ਆਪ ਨਾਮੁ ਜਪੈ ਅਤੇ ਹੋਰਨਿ ਜਪਾਵੈ ਤਬ,ਹਉਮੈ ਕੋ ਤਿਆਗ ਭਾਣਾ ਮੰਨੇ ਬ੍ਰਹਮ ਗਿਆਨੀਐ।
ਅਨੰਦ ਮ੍ਰਿਜਾਦਾ ਕਰੈ ਰੋਣਾ ਨ ਮਰਗ ਧਰੈ, ਗਾਵਣਾ ਨ ਗੰਦੇ ਗੀਤ ਤਿਨ ਕਬ ਭਾਨੀਐ।
ਟੂੰਬਾਂ ਨਾ ਬਿਸ਼ਈ ਕੋਈ ਸੂਧੇ ਵੇਸ ਨਰ ਨਾਰੀ, ਅਮਲ ਨ ਸ਼ਰਾਬ ਨਹੀਂ ਮਾਸ ਮੁਖ ਪਾਨੀਐ ॥੪੧॥

ਸਿਖ ਮਿਲ ਸਿਖ ਸਨਬੰਧ ਕਰੈ ਗੁਰੂ ਹਿਤ, ਪੈਸਾ ਨਹਿ ਲੇਤ ਨਹਿ ਕੰਨਿਆਂ ਕੋ ਮਾਰਤੇ।
ਪਾਂਚੋ ਹੀ ਕਕਾਰ ਰਖੈ ਕੁਰਹਿਤਾਂ ਤੋਂ ਬਚੇ ਸਦਾ, ਪਰ ਤ੍ਰਿਅ ਰੋਮ ਕੁੱਠਾ ਤਮਾਖੂ ਨ ਨਿਹਾਰਤੇ।
ਗਊਆਂ ਕੀ ਕਤਲ ਨਾ ਹੋਣ ਦੇਤ ਕਿਸੇ ਦੇਸ, ਤੁਰਕ ਦਬਤ ਨਹੀ ਆਜਿਜ਼ ਸੰਘਾਰਤੇ।
ਵਾਹਿਗੁਰੂ ਪੂਰਨ ਕੋ ਗਿਆਨ ਰਿਦੇ ਉਦੇ ਭਯੋ, ਭਗਤੀ ਤਾਂ ਮੁਖ ਹੈ ਵਿਰਾਗ ਸੋ ਬਿਹਾਰਤੇ ॥੪੨॥

ਪੀਰਨਿ ਕੀ ਪੀਰੀ ਲੀਨ ਮੀਰਨਿ ਕੀ ਮੀਰੀ ਗਹਿ,ਸਾਧਨਿ ਕੀ ਸਾਧਨਾ ਕੋ ਸਾਧਿਆ ਪਿਆਰਤੇ।
ਦਾਨੀਆਂ ਕੋ ਦਾਤਾ ਪਨਿ ਸੂਰਨਿ ਕੋ ਸੂਰ ਮੱਤ, ਸ਼ਸਤਰ ਕੇ ਸ਼ਾਸਤਰੀ ਧੀਰ ਵਾਰਤੇ।
ਭਗਤਾਂ ਕੀ ਭਗਤਿ ਭੀ ਅੰਗੀਕਾਰ ਗੁਰੂ ਘਰ,ਗਿਆਨੀਆਂ ਕੋ ਗਿਆਨ ਧਜਾਨੀਧਜਾਨੀ ਬਲਿਹਾਰਤੇ।
ਸਭ ਗੁਣ ਖਾਲਸੇ ਮੇ ਦਾਨ ਦਸਮੇਸ਼ ਦੀਏ, ਐਸਾ ਪ੍ਰਤਾਪ ਰਾਜ ਜੋਗ ਦਰਬਾਰ ਤੇ ॥੪੩॥

ਵਾਸ਼ਨਾ ਕੋ ਨਾਸ਼ ਕਰ ਨਾਮੁ ਗਿਆਨ ਪ੍ਰੇਮ ਸੰਗ, ਜੀਵ ਈਸ ਏਕ ਕਰ ਪੇਖਾਂ ਨਿਜ ਧਿਆਨਤੇ।
ਬਡ ਉਪਕਾਰ ਕਰੇ ਰਖਿਆ ਗਰੀਬਨਿ ਕੀ, ਨਾਮੁ ਲਿਵ ਲਾਵੈ ਸ਼ਾਂਤ ਰਸ ਬਲਵਾਨਤੇ।
ਪਾਂਚ ਪਾਂਚ ਕੋਸ ਪਰ ਲੰਗਰ ਚਲਾਵੈ ਸਦ, ਭੁਖਾ ਨੰਗਾ ਕੋਊ ਨਹਿ ਰਹੈ ਦੇਗ ਦਾਨਤੇ।
ਧਰਮ ਪੜ੍ਹਾਈ ਹੋਤ ਗੁਰਦੁਆਰੇ ਬਹੁ ਬਣੇ, ਝੂਲਤੇ ਨਿਸ਼ਾਨ ਗੁਰੂ ਚਰਨ ਸਥਾਨਤੇ ॥੪੪॥

ਮਿਸਲਾਂ ਦਾ ਰਾਜ ਇਵ ਬਹੁਤ ਅਨੰਦ ਭਯੋ, ਖਾਲਸਾ ਗੁਰੂ ਕਾ ਰਾਜ ਜੋਗ ਕੋ ਕਮਾਇ ਹੈ।
ਲਾਹੌਰ ਮੇ ਤਖਤ ਸਾਜ ਰਣਜੀਤ ਸਿੰਘ ਰਾਜ, ਮਿਸਲਾਂ ਕੋ ਤੋੜ ਕੀਆ ਆਪਣੀ ਬਨਾਇ ਹੈ।
ਦੇਸ ਸਭ ਸਾਂਭ ਲੀਆ ਦੀਨਾਂ ਫਰਿਆਦ ਸੁਣੈ, ਹਿੰਦਨਿ ਕੀ ਰਾਖੀ ਕਰੀ ਜੱਲਾ ਬਾਦ ਘਾਇ ਹੈ।
ਦੁਖੀ ਹਿੰਦ ਨਾਰੀਆਂ ਦੀ ਰੱਖਿਆ ਸੁ ਸਿੰਘ ਕਰੈ, ਲੁਹਾਰੀ ਮਾਰ ਦੁਸ਼ਟ ਦਬਾਏ ਸਭ ਥਾਇ ਹੈ॥੪੫॥

ਸ਼ਾਹ ਜਹਾਨ ਡਰ ਕਰ ਤਖਤ ਲਾਹੌਰ ਦੀਆ, ਮਹਾਰਾਜਾ ਰਣਜੀਤ ਸਿੰਘ ਬਡੇ ਗਾਜ ਹੈ।
ਸ੍ਰੀ ਹਰਿ ਮੰਦਰ ਮੇ ਸੋਇਨੇ ਕੀ ਸੇਵਾ ਕਰੀ, ਹੀਰੇ ਲਾਲ ਪੰਨੇ ਬਹੁ ਜੜਤ ਬਿਰਾਜ ਹੈ।
ਇਤਿਹਾਸੀ ਗੁਰਦੁਆਰੇ ਬਣਾਏ ਸਭ ਦੇਸ ਹੀ ਮੇ, ਸਰੋਵਰ ਸਜਾਏ ਕਰ ਬਾਵਲੀਆਂ ਸਾਜ ਹੈ।
ਜਗੀਰਾਂ ਬਹੁ ਲਾਇ ਦਈ ਲੰਗਰ ਕੇ ਹਿਤ ਗੁਰ, ਤਰਨ ਤਾਰਨ ਬਾਹੀ ਸੇਵਾ ਸਿੰਘਾਂ ਛਾਜ ਹੈ ॥੪੬॥

ਕਾਬਲ ਕੰਧਾਰ ਜੀ ਤੇ ਤੁਰਕ ਹਰਾਏ ਬਹੁ, ਸਿੰਘਨਿ ਕੋ ਰਾਜ ਜਮਰੌਦ ਲੋ ਬਨਾਇਆ।
ਸਾਰੀਆਂ ਵਲੈਤਾਂ ਵਾਲੇ ਕੰਬਦੇ ਸੀ ਧਾਂਕ ਸੁਣ, ਭੇਟਾ ਲੈ ਕਰ ਮਿਲੇ ਈਨ ਮੰਨਵਾਇਆ।
ਅਟਕ ਮੇ ਹਾਥੀ ਰੋਕ ਦਿਤੀ ਫੌਜ ਪਾਰ ਕਰ, ਬੇਰੀ ਬਿਨ ਕਰਾਮਾਤ ਕਰੀ ਪ੍ਰਗਟਾਇਆ।
ਇੱਟ ਵੱਜੀ ਬਾਲਾਂ ਪਾਸੋਂ ਬੂਝ ਬਖਸ਼ੀਸ਼ ਦਈ, ਬ੍ਰਿਛ ਕੋ ਸੁਭਾਇ ਫਲ ਵੱਟ ਦੇ ਬਗਾਇਆ ॥੪੭॥

ਸੇਵਾ ਦਰਬਾਰ ਆਈ ਰਾਜੇ ਲਖੀ ਮਨ ਭਾਈ, ਸੋਇਨਾ ਹੀਰੇ ਪੰਨੇ ਲਾਈ ਕਰੋੜਾਂ ਕੀ ਸਾਰ ਹੈ।
ਸੁਧਾ ਤਬ ਪਾਨ ਕੀਆ ਮੇਰ ਕੋ ਤਿਆਗ ਦੀਆ, ਗੁਰੂ ਵਾਕ ਮੰਨ ਕੱਚੀ ਛੋੜ ਦਿਤੀ ਕਾਰ ਹੈ।
ਫੂਲਾ ਸਿੰਘ ਬਲੀ ਜੋਧਾ ਹਰੀ ਸਿੰਘ ਨਲੂਆ ਸੀ, ਐਸੇ ਸੂਰਬੀਰ ਸਭ ਰਹੇ ਦਰਬਾਰ ਹੈ।
ਚਾਲ੍ਹੀ ਸਾਲ ਰਾਜ ਕਰ ਸੇਵਾ ਗੁਰਦੁਆਰੇ ਕਰੀ, ਭਗਤੀ ਪ੍ਰੇਮ ਮਨ ਆਪਨੇ ਮਝਾਰ ਹੈ ॥੪੮॥

ਸ੍ਰੀ ਅਬਿਚਲ ਰਚ ਗੁਰੂ ਥਾਨ ਦੱਖਣ ਮੇ, ਲੰਗਰ ਚਲਾਯੋ ਜਗ ਕਰਾ ਗੁਰ ਵਾਹਿ ਕੇ।
ਗੁਰੂ ਦੁਆਰੇ ਹਿਤ ਸਰਬੰਸ ਨਿਜ ਰਾਜ ਲਾਯੋ, ਜੜ੍ਹ ਕੀ ਪ੍ਰਵਾਹਿ ਨਾਹਿ ਰਾਖੀ ਪਾਤਸ਼ਾਹਿ ਕੇ।
ਧੰਨ ਉਪਕਾਰੀ ਸਿੱਖ ਰਾਜਾ ਰਣਜੀਤ ਸਿੰਘ, ਤਨ ਮਨ ਧਨ ਗੁਰੂ ਸੇਵਾ ਮੇ ਲਗਾਹਿ ਕੇ।
ਸਮਾਂ ਜਬ ਆਯੋ ਭਯੋ ਪ੍ਰਲੋਕ ਰਾਜਾ ਤਬ, ਸਿੱਖ ਰਾਜ ਅੰਤ ਹੋਯੋ ਨਾਲ ਨਰ ਨਾਹਿ ਕੇ ॥੪੯॥

ਪੀਛੇ ਜੋਈ ਰਾਜਾ ਬਣੇ ਮਾਰਿਆ ਖੜਗ ਸਿੰਘ, ਧਿਆਨ ਸਿੰਹ ਲਾਲ ਸਿੰਹ ਦੁਸ਼ਟ ਸੁਭਾਵ ਕੇ।
ਪਟਰਾਣੀ ਪੇਖ ਕਰ ਹਾਥ ਜੋੜੇ ਫੌਜ ਪਾਸ, ਰਾਜ ਨ ਨਸ਼ਟ ਕਰੋ ਜ਼ੁਲਮੀ ਸਤਾਵ ਕੇ।
ਮੰਨੀ ਨਾਹਿ ਕਿਸੇ ਤਬ ਭਾਈ ਤਿਸ ਮਾਰ ਦੀਆ, ਪੇਖ ਅਰਦਾਸ ਕਰੀ ਨਾਸ਼ ਨਾਂ ਕਰਾਵ ਕੇ।
ਭਾਣਾ ਐਸਾ ਬਰਤਿਆ ਘਰ ਮੇ ਲੜਾਈ ਪਈ, ਨਉ ਨਿਹਾਲ ਸਿੰਘ ਮਾਰ ਦਿਤੇ ਕਰ ਦਾਵਕੇ ॥੫੦॥

ਬਾਬਾ ਵੀਰ ਸਿੰਘ ਕਿਸੇ ਤਾਈਂ ਨ ਦੁਖਾਂਵਦੇ ਸੀ, ਮਾਰਕੇ ਉਡਾਏ ਗੋਲੇ ਐਸੋ ਪਾਪ ਕੀਨ ਹੈ।
ਜਿਸ ਚਾਹੇ ਮਾਰ ਦੇਹਿ ਸ਼ੇਰ ਸਿੰਘ ਨਾਸ਼ ਕੀਆ, ਆਪਣਾ ਪਰਾਯਾ ਨਹੀ ਦੇਖੇ ਮਤਿ ਹੀਨ ਹੈ।
ਸਤਿਗੁਰ ਸਿਖ੍ਯਾ ਕੋ ਤਿਆਗ ਦਿਤਾ ਤਿਨ੍ਹ ਜਬ, ਰਾਜ ਕੋ ਨਸ਼ਟ ਕਰ ਬਲ ਸਭ ਖੀਨ ਹੈ।
ਬਿਰਲੇ ਹੀ ਸਿੰਘ ਰਹੇ ਜੰਗਲੀਂ ਪਹਾੜੀ ਜਾਏ, ਨਾਮੁ ਲਿਵਲਾਈ ਨਹੀ ਬੈਰ ਕਿਸੇ ਚੀਨ ਹੈ ॥੫੧॥

ਨਾਮੁ ਜਪੁ ਕਰੇ ਤਿਨ੍ਹ ਸਿਖੀ ਕੋ ਅੰਕੂਰ ਰੱਖ ਸਾਹਿਬ ਸਿੰਘ ਫਤੇ ਸਿੰਘ ਬੁਧ ਸਿੰਘ ਜਾਨੀਏ।
ਮਹਾਂ ਸਿੰਘ ਧਰਮ ਸਿੰਘ ਸਾਧੂ ਸਿੰਘ ਪ੍ਰੇਮ ਚੱਖ, ਗਿਆਨ ਸਿੰਘ ਮਾਨ ਸਿੰਘ ਰਹੇ ਸਾਵਧਾਨੀਏ।
ਗੁਰੂ ਗ੍ਰੰਥ ਓਟ ਗਹੇ ਸੂਰਬੀਰ ਰਹੇ ਤਬ, ਕਿਸ ਉਤੇ ਵਾਰ ਕਰੈਂ ਪੰਥ ਸਭ ਮਾਨੀਏ।
ਦੋਹੀਂ ਤਰਫੀ ਸਿੰਘ ਲੜੇ ਕਰਨੋ ਨ ਵਾਰ ਚਾਹਾ,ਏਸ ਲਈ ਨਿਆਰੇ ਹੋਇ ਨਾਮੁ ਲਿਵ ਭਾਨੀਏ ।੫੨।

ਇਕ ਸੌ ਪੰਜ ਸਿੰਘ ਰਹੇ ਨਿਰਵੈਰੁ ਤਬ, ਹੋਇ ਕੇ ਇਕਾਂਤਿ ਜਿਨ੍ਹਾਂ ਸ਼ਬਦੁ ਕਮਾਇਆ।
ਬਾਕੀ ਸਭ ਆਪ ਵਿਚ ਲੜ ਮੋਏ ਸੂਰਬੀਰ, ਫੇਰ ਜੰਗ ਆਨ ਜਬ ਮੋਨੀਆ ਰਚਾਇਆ।
ਫੌਜ ਨਾਹਿ ਸਿਦਕ ਕੋ ਹਾਰਿਆ ਸੀ ਸਭ ਸਿੰਘਾਂ, ਹੋਏ ਸਰਦਾਰ ਨਾਸ਼ ਸ਼ਾਮ ਸਿੰਘ ਰਾਇਆ।
ਜੰਗ ਵਿਚ ਜਿੱਤਿਆ ਨ ਆਨ ਕਿਸੇ ਖਾਲਸੇ ਕੋ, ਕਈ ਵਾਰ ਹਾਰ ਖਾਇ ਭਜੇ ਸਮੁਦਾਇਆ ॥੫੩॥

ਦਲੀਪ ਸਿੰਘ ਤਾਈਂ ਰਾਜ ਦੇਣਾ ਅਹਿਦ ਨਾਮਾ ਕਰ,ਰਾਜ਼ੀ ਨਾਮੇ ਸਾਥ ਰਾਜ ਲਿਆ ਹੈ ਪੰਜਾਬ ਦਾ।
ਜੰਗ ਵਿਚ ਕੌਣ ਜੇਹੜਾ ਜਿਤੇ ਗੁਰੂ ਖਾਲਸੇ ਕੋ, ਹਾਰੇ ਅੰਗ੍ਰੇਜ਼ ਨਹੀ ਕੋਈ ਜੰਗ ਲਾਂਮਦਾ।
ਸ਼ਸਤਰ ਬਟੋਰੇ ਨਹੀ ਰਿਹਾ ਕੋਈ ਕਿਸੇ ਕਰ, ਕੌਮ ਸਿਖ ਹੀਣੀ ਭਈ ਰਾਜ ਜਬ ਜਾਂਵਦਾ।
ਆਪੋ ਵਿਚ ਫੁਟ ਗਏ ਤੇਜ ਨਿਜ ਨਾਸ ਕਰਾ, ਧੋਖਾ ਅੰਗਰੇਜ਼ ਦੀਆ ਨਹੀ ਰਾਜ ਥਿਆਂਵਦਾ ॥੫੪॥

ਫੇਰ ਜੋ ਪਹਾੜੀਂ, ਗਏ ਸਾਹਿਬ ਸਿੰਘ ਮਹਾਂ ਸਿੰਘ, ਇਕ ਸੌ ਪੰਜ ਜਥਾ ਦੇਸ ਮੇ ਹੈ ਆਇਆ।
ਕਰਿਆ ਪ੍ਰਚਾਰ ਨਾਮੁ ਭਗਤੀ ਅਪਾਰ ਤਬ, ਦਿਤੇ ਹੈ ਜਗਾਇ ਨਹੀ ਸੁਸਤ ਰਹਾਇਆ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪ੍ਰਚਾਰ ਕਰ, ਹੋਰ ਗੁਰੂ ਭਾਵ ਦਾ ਨ ਨਿਸਚੇ ਵਸਾਇਆ।
ਅੰਮ੍ਰਿਤ ਪਾਨ ਪੰਜ ਪਿਆਰਿਆਂ ਤੋਂ ਕਰੋ ਸਦਾ, ਸਤਿਗੁਰ ਬਾਣੀ ਸੰਦਾ ਪਰਚਾ ਪਵਾਇਆ ॥੫੫॥

ਦੀਵਾਨ ਸਿੰਘ ਜੋਧੇ ਬਲੀ ਭਲੇ ਗੁਰੂ ਘਰ ਸੇਵੈ, ਪਾਤਸ਼ਾਹੀ ਸ੍ਰੀ ਗੁਰੂ ਨਾਨਕ ਕੀ ਪਿਆਰ ਹੈ।
ਭਏ ਜ਼ਾਗ ਲੋਕ ਸਿੰਘ ਨਾਮੁ ਕੀ ਪ੍ਰੀਤ ਲਗੀ, ਚੰਦਾ ਸਿੰਘ ਗਿਆਨੀ ਜੈਸੇ ਕਰੈ ਪ੍ਰਚਾਰ ਹੈ।
ਢੰਭ ਤੇ ਪਖੰਡ ਕੋਈ ਰਹਿਆ ਨਹੀ ਖਾਲਸੇ ਮੇ, ਅੰਮ੍ਰਿਤ ਪਾਨ ਕਰ ਸਜਦੇ ਹਜ਼ਾਰ ਹੈ।
ਗੱਜਦਾ ਸੀ ਖਾਲਸਾ ਨਿਰਾਲਸਾ ਤੁਰਕ ਹਿੰਦੂ, ਧੰਨ ਦਸਮੇਸ਼ ਗੁਰੂ ਜਾਵਾਂ ਬਲਿਹਾਰ ਹੈ ॥੫੬॥

ਦੋਹਿਰਾ–ਪੰਥ ਸ੍ਰੀ ਗੁਰੂ ਗ੍ਰੰਥ ਕੇ, ਆਸਰਿ ਰਹਿਤੋ ਨਿੱਤ।
ਖਾਲਸਾ ਅੰਮ੍ਰਿਤ ਨਾਮੁ ਜਪੁ, ਵਾਹਿਗੁਰੂ ਜੀ ਮਿੱਤ ॥੫੭॥

ਕਬਿੱਤ–

ਅਠਾਰਾਂ ਸੌ ਬਿਕ੍ਰਮੀ ਮੇ ਲਹਿਰਾਂ ਬਹੁਤ ਚਲੀਂ, ਨਿਰੰਕਾਰੀ ਦਿਆਲ ਹਰੀ ਭਏ ਸੰਸਾਰ ਮੇ।
ਬਾਣੀ ਪ੍ਰਚਾਰ ਕਰੈ ਗੁਰ ਮਰਯਾਦਾ ਧਰੈ, ਮਰੇ ਨਹਿ ਰੋਵੈ ਭਾਣਾ ਮੰਨੈ ਸਿਰ ਭਾਰ ਮੇ।
ਪਿਸ਼ਾਵਰੋਂ ਤਾਂ ਆਇ ਗ਼ਏ ਰਹੇ ਜਾ ਰਾਵਲ ਪਿੰਡੀ, ਸੇਵਕ ਬਹੁਤ ਭਏ ਸਿੰਘ ਦਰਬਾਰ ਮੇ।
ਰੱਤਾ ਹਰੀ ਪੂਜ ਭਏ ਗੁਰਦਿੱਤ ਸਿੰਘ ਆਦਿ, ਨਿਰੰਕਾਰੀ ਲਹਿਰ ਕੋ ਕਰੈ ਪਰਚਾਰ ਮੇ ॥੫੮॥

ਅਠਾਰਾਂ ਸੌ ਬਹੱਤ੍ਰ ਮੇ ਮਾਘ ਸ਼ੁਦੀ ਪੰਚ ਮਾਹਿ, ਜੱਸਾ ਤ੍ਰਿਖਾਣ ਸੱਦਾ ਪਤਨੀ ਪਛਾਨੀਐ।
ਲੁਧਿਆਨਾ ਭੈਣੀ ਗਾਮ ਬਾਬਾ ਰਾਮ ਸਿੰਘ ਹੋਏ, ਬਡੇ ਹੋਇ ਅੰਮ੍ਰਿਤ ਪੀਤਾ ਕੁਰਬਾਨੀਐ।
ਸ੍ਰੀ ਬਾਬਾ ਬਾਲਕ ਸਿੰਘ ਛੋਈ ਦਾ ਅਰੋੜ ਬੰਸੀ, ਠਾਰਾਂ ਸੌ ਛਿਪੰਜਾ ਪੈਦਾ ਹੋਏ ਹੈ ਜਹਾਨੀਐ।
ਹਜਰੋ ਮੇ ਆਣ ਰਹੇ ਨਾਮੁ ਰਸ ਰਚ ਗਏ, ਬਾਬਾ ਰਾਮ ਸਿੰਘ ਭਇਓ ਸ਼ੇਵਕ ਮਹਾਨੀਐ ॥੫੯॥

ਨਾਮੁ ਰਸ ਮਨ ਰੰਗਾ ਦੁਨੀਆਂ ਕੋ ਲਗੈ ਚੰਗਾ, ਨਾਮਧਾਰੀ ਕੂਕੇ ਰਚੇ ਮੰਤਿਰ ਕੇ ਜਾਪੁ ਤੇ।
ਬਾਈ ਸੂਬੇ ਥਾਪ ਦੀਨ ਵਾਹਿਗੁਰੂ ਨਾਮੁ ਲੀਨ, ਮਾਲਾ ਚਿੱਟੀ ਕਰ ਚੀਨ ਵਧੇ ਪਰਤਾਪ ਤੇ।
ਹਮਨ ਅਖੰਡ ਪਾਠ ਕਰੈ ਸਣ ਕੇਸੀ ਨ੍ਹਾਇ, ਨਰ ਨਾਰੀ ਸੁਧਾ ਅਚੈ ਨੱਚੈ ਸੁਖ ਥਾਪ ਤੇ।
ਬੁੱਚੜ ਸੰਘਾਰੇ ਬਹੁ ਗਊਆਂ ਕੀ ਰਖਿਆ ਕੋ, ਗੋਲੀ ਫਾਂਸੀ ਕੂਕੇ ਦੀਏ ਪ੍ਰਾਣ ਸਭ ਆਪ ਤੇ ॥੬੦॥

ਬਾਬਾ ਰਾਮ ਸਿੰਘ ਗੁਸੇ ਮੋਨੀਆਂ ਜ਼ੁਲਮ ਕੀਆ, ਬ੍ਰਹਮਾ ਰੰਗੂਨ ਗਏ ਰਹੇ ਚਿਰ ਕਾਲ ਹੈ।
*ਬਲੂਆ ਸਮਾਨ ਪੰਥ ਧਰਨੀ ਮੇ ਕਰ ਗਏ, ਉਨੀਂ ਸੌ ਬਤਾਲੀ ਭਏ ਲੋਪ ਦੁਖ ਟਾਲ ਹੈ।
ਬਾਬਾ ਹਰੀ ਸਿੰਘ ਹੋਏ ਨਾਮਧਾਰੀ ਸਾਂਭੇ ਸਭ, ਬਾਬਾ ਪ੍ਰਤਾਪ ਸਿੰਘ ਅਬ ਟਕਸਾਲ ਹੈ।
ਗੁਰੂ ਏਹੀ ਦੇਹੀ ਮਾਨੈ ਸਿੰਘਾਂ ਤੇ ਅਯੋਗ ਠਾਨੈ, ਖਾਲਸਾ ਤੇ ਭਿੰਨ ਏਹੁ ਚਲਦੇ ਜੋ ਚਾਲ ਹੈ ॥੬੧॥

ਉੱਨੀ ਸੌ ਤੀਸ ਵਿਚ ਖਾਲਸੇ ਕੀ ਸਿੰਘ ਸਭਾ, ਜਾਗੀ ਹੈ ਲਹਿਰ ਗੁਰੂ ਗ੍ਰੰਥ ਜੀ ਕੋ ਮਾਨਤੇ।
ਬਿਨਾ ਗੁਰ ਸ਼ਬਦੁ ਨਹਿ ਦੇਹੀ ਕਿਸੇ ਗੁਰੂ ਮਾਨੈ, ਅੰਮ੍ਰਿਤਸਰ ਪ੍ਰਗਟਾਈ ਗੁਰੂ ਥਾਨ ਤੇ।
ਸਿਖ ਸਰਦਾਰ ਮਿਲੈ ਗੁਰੂ ਗ੍ਰੰਥ ਗੁਰੂ ਮਾਨੇ, ਪੰਜ ਪਿਆਰੇ ਅੰਮ੍ਰਿਤ ਦੇਤ ਲੇਤ ਪਾਨ ਤੇ।
ਰਹਿਤ ਕਕਾਰ ਰਾਖੈ ਬਾਣੀ ਨਾਮੁ ਰਸ ਚਾਖੈ, ਦਸ ਗੁਰੂ ਜੋਤਿ ਬਾਣੀ ਮਾਨੈ ਬ੍ਰਹਮ ਗਿਆਨ ਤੇ ॥੬੨॥

---

*ਬਾਲਕਿਆਂ ਸਮਾਨ।

ਧਰਮ ਪ੍ਰਚਾਰ ਕਰੈ ਗੁਰੂ ਰੀਤੀ ਕਾਜ ਸਰੈ, ਗੁਰਮੁਖ ਪ੍ਰੀਤ ਧਰੈ ਨਾਮ ਰਸ ਮਾਨਈ।
ਸਭ ਦੇਸ ਸਿੰਘ ਸਭਾ ਪਖੰਡ ਦੰਭ ਸਭ ਕਢਾ, ਖਾਲਸਾ ਦੀਵਾਨ ਜਥੇ ਭਏ ਸਭ ਬਾਨਈ।
ਕਾਲਜ ਸਕੂਲ ਬਣੇ ਧਰਮ ਪੜ੍ਹਾਈ ਹੋਤ, ਸਜਦੇ ਦੀਵਾਨ ਗੁਰਮੱਤ ਪ੍ਰਧਾਨਈ।
ਜਾਗ ਗੁਰੂ ਪੰਥ ਪਿਆ ਦੇਹ ਧਾਰੀ ਛੱਡ ਦਿਤੇ, ਨਾਮੁ ਲਿਵ ਲਾਈ ਗੁਰਬਾਣੀ ਹਿਤ ਠਾਨਈ ॥੬੩॥
ਸਿੰਘ ਸਭਾ ਖਾਲਸੇ ਕੀ ਹੋਈ ਪਰਧਾਨ ਜੱਗ, ਕੀਆ ਪ੍ਰਚਾਰ ਗੁਰ ਮੱਤਿ ਕੋ ਉਧਾਰ ਹੈ।
ਸ੍ਰੀ ਗੁਰੂ ਗ੍ਰੰਥ ਜੀ ਕੀ †ਸਾਮ ਫੇਰ ਪੰਥ ਆਇਆ, ਦੇਹ ਧਾਰੀ ਪੂਜ ਛੋਡੇ ਸਮਝ ਕੇ ਭਾਰ ਹੈ।
ਆਏ ਗੁਰੂ ਸ਼ਰਨ ਕੋ ਅੰਮ੍ਰਿਤ ਪਾਨ ਕੀਆ, ਨਾਮੁ ਰੰਗ ਵਿਚ ਰਹੇ ਮਨ ਨਿਰਾਧਾਰ ਹੈ।
ਸਚੇ ਸਿਦਕੀ ਸਦਾ ਗੁਰਬਾਣੀ ਕੇ ਅਧਾਰ ਰਹੈਂ, ਪ੍ਰੀਤ ਰਿਦੈ ਆਪਣੇ ਮੇ ਵਾਹਿਗੁਰੂ ਵਿਚਾਰ ਹੈ ॥੬੪॥

ਦੋਹਿਰਾ—ਅੰਮ੍ਰਿਤ ਨਾਮੁ ਅਕਾਲ ਕੋ, ਪੰਥ ਖਾਲਸਾ ਧਾਰ ॥
ਗੁਰ ਨਾਨਕ ਦਸਮੇਸ਼ ਜੀ, ਬਾਣੀ ਗੁਰੂ ਪਿਆਰ ॥੬੫॥
ਬ੍ਰਹਮੁ ਗਿਆਨ ਗੁਰ ਨਾਮੁ ਲੈ, ਵਾਹਿਗੁਰੂ ਕੋ ਜਾਪੁ ॥
ਜਨਮ ਮਰਨ ਤੇ ਰਹਿਤ ਹੋ, ਗੁਰੂ ਗ੍ਰੰਥ ਪ੍ਰਤਾਪੁ ॥੬੬॥

ਕਬਿੱਤ—ਉਨੀ ਸੌ ਅਠਾਰਾਂ ਵਿਚ ਨਿਰਮਲ ਅਖਾੜਾ ਭਯੋ, ਨਰਿੰਦਰ ਸਿੰਘ ਰਾਜੇ ਕੀਆ ਸੰਤ ਮੇਲ ਹੈ।
ਇਸ਼ਟ ਗੁਰਬਾਣੀ ਮਾਨੈ ਰਹਿਣੀ ਕਕਾਰ ਰਾਖੈ, ਵਿਦਿਆ ਪ੍ਰਚਾਰ ਕਰੈ ਬਣੇ ਗੁਰ ਚੇਲ ਹੈ।
ਬਸਤ੍ਰ ਸ੍ਵੇਤਿ ਰਾਖੈ ਕਰਤ ਭੰਡਾਰੇ ਬਹੁ, ਸ਼ਾਸਤ੍ਰ ਬੇਦ ਪੜ੍ਹੈ ਗੀਤਾ ਆਦਿ ‡ਕੇਲ ਹੈ।
ਫਿਰਤ ਬਿਦੇਸ ਜੋਈ ਰਹਿਤ ਤਿਆਗੀ ਤਿਨ੍ਹਾਂ, ਬਸਤ੍ਰ ਕਖਾਏ ਕਰ ਬਰਤੈ ਇਕੇਲ ਹੈ ॥੬੭॥
ਆਤਮਾ ਅਨੰਦੀ ਭਏ ਈਸ਼ਰ ਮ੍ਰਿਗਿੰਦ ਸੰਤ, ਪ੍ਰੇਮ ਸਿੰਘ ਬਾਬਾ ਹੀਰਾ ਲਾਲ ਹਰੀ ਸੰਤ ਹੈ।
ਜੀਵਾ ਸਿੰਘ ਸੰਤ ਭਏ ਹੋਰ ਭੀ ਅਨੰਤ ਪਿਆਰੇ, ਬ੍ਰਹਮ ਆਨੰਦ ਰਸ ਮਾਣਤੇ ਬਿਅੰਤ ਹੈ।
ਕਾਮ ਕ੍ਰੋਧ ਲੋਭ ਤਿਆਗੇ ਮੋਹ ਅਹੰਕਾਰ ਭਾਗੇ, ਗੁਰਬਾਣੀ ਰਸ ਪਾਗੇ ਜਾਗੇ ਪ੍ਰਮਤੰਤ ਹੈ।
ਸਤਿ ਸੰਤੋਖ ਧਾਰੇ ਬਾਸਨਾ ਦ੍ਵੈਤ ਮਾਰੇ, ਬੇ ਪ੍ਰਵਾਹ ਸਾਰੇ ਮਿਲੇ ਭਗਵੰਤ ਹੈ ॥੬੮॥
ਸੇਵਾ ਪੰਥੀ ਅੱਡਣ ਸ਼ਾਹੀ ਗੁਰਸਿਖ ਸਭੇ ਏਹ, ਗੁਰਬਾਣੀ ਮਾਨੈ ਕਰੇ ਸੇਵਾ ਹਿਤ ਠਾਨ ਕੇ।
ਨਾਮਾ ਬੰਸੀ ਕਬੀਰ ਪੰਥੀ ਸਧਨਾ ਤੇ ਸੈਣ ਪੰਥੀ, ਮਜ਼੍ਹਬੀ ਰਵਿਦਾਸੀਏ ਦੀਵਾਨੇ ਮੇਹਰਬਾਨ ਕੇ।
ਮੂਲੇ ਮਤਿ ਸੰਗਤੀਆ ਭਾਈ ਬਹਿਲੋ ਤੇ ਬੰਦਈ, ਸਤਿ ਕਰਤਾਰੀਏ ਗੰਗੂ ਸ਼ਾਹੀ ਕੁਰਬਾਨ ਕੇ।
ਹਿੰਦਾਲੀਏ ਸੁਆਮੀ ਹੀਰਾ ਰਾਮ ਨਿਵਾਜੀ ਭੇਖ ਸਭੇ, ਸ੍ਰੀ ਗੁਰੂ ਨਾਨਕ ਕੇ ਪ੍ਰੇਮ ਰੰਗ ਜਾਣ ਕੇ ॥੬੯॥
ਬਾਬਾ ਫਤੇ ਸਿੰਘ ਸਾਹਿਬਜ਼ਾਦੇ ਦਸਮੇਸ਼ ਜੀ ਕੇ, ਪਹਿਰ ਅਕਾਲ ਬਾਣਾ ਆਏ ਗੁਰ ਤੀਰ ਹੈ।
ਕੇਸਗੜ੍ਹ ਬੈਠੇ ਗੁਰ ਪੇਖ ਪ੍ਰਸੰਨ ਭਏ, ਪੰਥ ਸੁਤ ਚਲੇ ਤੇਟਾ ਜੰਗੀ ਬਲ ਬੀਰ ਹੈ।
ਫੌਜ ਅਕਾਲੀ ਹੋਹਿ ਨਿਹੰਗ ਸਿੰਘ ਪੰਥ ਸੋਹਿ, ਚੱਕਰ ਦੁਮਾਲੇ ਲੋਹਿ ਗੱਜੇ ਰਣ ਧੀਰ ਹੈ।
ਫਰਰੇ ਸਜਾਵੈ ਖੂਬ ਸੁਖੇ ਦੇਗ ਭਲੇ ਛਕੇ, ਬਾਣੀ ਗੱਜ ਗੱਜ ਪੜ੍ਹੇ ਦੁਸ਼ਟਾਂ ਕੋ ਚੀਰ ਹੈ ॥੭੦॥
ਭਾਈ ਮਾਨ ਸਿੰਘ ਭਏ ਗੁਰੂ ਪ੍ਰੇਮ ਰੰਗੇ ਸਦਾ, ਬ੍ਰਹਮ ਗਿਆਨ ਰਸ ਸ਼ਾਂਤ ਮਨ ਜੀਤ ਹੈ।
ਨੀਲੀ ਦਸਤਾਰ ਰਾਖੀ ਗੁਰੂ ਜੀ ਤੇ ਜਾਚ ਲੀਨੀ, ਸਤਿਗੁਰ ਵਰ ਪਾਏ ਆਈ ਪਰਤੀਤ ਹੈ।
ਨੈਣਾ ਸਿੰਘ ਸੂਰਬੀਰ ਫੂਲਾ ਸਿੰਘ ਜੀ ਅਕਾਲੀ, ਕਰਾਮਾਤਿ ਬਲੀ ਭਏ ਗੁਰੂ ਪਦ ਪ੍ਰੀਤ ਹੈ।
ਬਾਬਾ ਤੇਜਾ ਸਿੰਘ ਹੋਏ ਆਨੋਖ ਸਿੰਘ ਸਰ ਮਿੱਠੇ, ਮੰਗਲ ਸਿੰਘ ਗੁਰਮੁਖ ਸਿੰਘ ਸੇਵਾ ਚੀਤ ਹੈ ॥੭੧॥

†ਸ਼ਰਨ ਵਿਚ। ‡ਅਨੰਦ ਦਾਇਕ।

ਗੁਰਮੁਖ ਸਿੰਘ ਬਾਬੇ ਬਕਾਲੇ ਤਾਲ ਕੀ ਸੇਵਾ, ਸਾਧੂ ਸਿੰਘ ਲੰਗਰ ਚਲਾਏ ਹਿਤ ਲਾਇ ਕੇ।
ਸਾਹਿਬ ਸਿੰਘ ਵਹੀਰ ਤੋਰੇ ਜਥੇਦਾਰ ਬੁਢੇ ਦਲ, ਜੈਮਲ ਸਿੰਘ ਮਾਛੀਵਾੜੇ ਚਰਣ ਧਿਆਇਕੇ।
ਬਾਬਾ ਮਿੱਤ ਸਿੰਘ ਪਿਆਰੇ ਨਾਮੁ ਰਸ ਬ੍ਰਹਮ ਗਿਆਨੀ,ਹਜ਼ੂਰ ਸਾਹਿਬ ਸੇਵਾ ਕਰੈ ਗੁਰੂ ਗੁਣ ਗਾਇ ਕੇ।
ਸਬਰ ਸੰਤੋਖ ਰਾਖੈ ਬੀਰ ਰਸ ਪ੍ਰੇਮ ਚਾਖੈ, ਵੰਡ ਸਦਿ ਛਕੈ ਐਸੇ ਗੁਰਮੁਖ ਸੁਭਾਇਕੇ ॥੭੨॥
ਪੈਹਲਾਂ ਉਦਾਸੀ ਬਾਬੇ ਸ੍ਰੀ ਚੰਦ ਉਦੇ ਕੀਏ, ਬਾਬਾ ਗੁਰਦਿੱਤਾ ਧੰਨ ਭਏ ਜੱਗੁ ਆਈ ਹੈ।
ਬਾਲੂ ਹਸਨਾ ਜੀ ਭਏ ਅਲਮਸਤ ਫੂਲ ਸ਼ਾਹਿ, ਗੋਇੰਦ ਭਗਵਾਨ ਸ਼ਾਹਿ ਸੰਗਤਿ ਬਤਾਈ ਹੈ।
ਰਮਿਦਾਸ ਬਖਤ ਮੱਲ ਅਜੀਤ ਮੱਲ ਸੋਢੀ ਭਏ, ਮੀਹਾਂ ਰਾਮਰਾਇ ਇਹੁ ਬਖਸ਼ਿਸ਼ ਸੁਣਾਈ ਹੈ।
ਕਰਾਮਾਤੀ ਸਾਧੂ ਭਏ ਜਟਾਜੂਟ ਗੁਰੂ ਪ੍ਰੇਮੀ, ਬਾਣੀ ਪ੍ਰਚਾਰ ਕਰੈ ਸਭੈ ਦੇਸ ਜਾਈ ਹੈ ॥੭੩॥
ਬਾਬਾ ਪ੍ਰੀਤਮ ਦਾਸ ਹੋਏ ਬਨ ਖੰਡੀ ਦਾਸ ਜੋਏ, ਜਪੁ ਤਪੁ ਬਹੁ ਕਰੈ ਨਾਮੁ ਲਿਵਲਾਈ ਹੈ।
ਵਿਦਿਆ ਪੜ੍ਹਾਵੈ ਪੜ੍ਹੇ ਰਹੇ ਦਸਮੇਸ਼ ਤੀਰ, ਕ੍ਰਿਪਾਲ ਦਾਸ ਜੰਗ ਕੱਤਕੇ ਚਲਾਈ ਹੈ।
ਸਿੰਘਾਂ ਜਬ ਜੰਗ ਕੀਏ ਦੁਸ਼ਟ ਬਿਨਾਸ ਦੀਏ, ਗੁਰਦੁਆਰੇ ਸੇਵਾ ਤਾਂ ਉਦਾਸੀਆਂ ਨੇ ਪਾਈ ਹੈ।
ਸਾਬਤ ਸੂਰਤ ਰਾਖੈ ਲੰਗਰ ਚਲਾਵੈ ਸਦਾ, ਬਾਣੀ ਨਿਤਨੇਮੀ ਸਭ ਸੰਗਤਾਂ ਕੋ ਭਾਈ ਹੈ ॥੭੪॥
ਸਿੰਘਾਂ ਜਬ ਰਾਜ ਗਿਆ ਉਦਾਸੀਆਂ ਤਿਆਗੀ ਰੀਤ, ਮਾਲਕ ਜੰਗੀਰਾਂ ਬਣੇ ਭਏ ਮਨ ਖਾਮ ਹੈ।
ਕੇਸ ਦਾੜ੍ਹੀ ਮੁੰਨ ਲੀਏ ਮਾਸ ਤੇ ਸ਼ਰਾਬ ਪੀਏ, ਸੁਲਫਾ ਤਮਾਖੂ ਬੀੜੀ ਨਾਸ ਨਾਰ ਧਾਮ ਹੈ।
ਬਾਣੀ ਪ੍ਰਚਾਰ ਛੋਡਾ ਬਿਗੜੇ ਬਿਗਾੜੇ ਲੋਗਾ, ਜੂਆ ਨਾਚ ਬੇਸਵਾ ਕੇ ਪ੍ਰੇਮੀ ਸੁਬ੍ਹਾ ਸ਼ਾਮ ਹੈ।
ਧਰਮ ਸਥਾਨ ਗੁਰਦੁਆਰੇ ਜੋ ਪੁਜਾਰੀ ਭਏ, ਐਸੀ ਚਾਲ ਚਲੈ ਛੋਡ ਰੀਤੀ ਅਭਿਰਾਮ ਹੈ ॥੭੫॥
ਸ੍ਰੀ ਗੁਰੂ ਜਹਾਜ਼ ਜਬ ਕੈਨੇਡਾ ਸਿੰਘ ਆਏ, ਗੁਰਦਿੱਤ ਸਿੰਘ ਆਦਿ ਭਏ ਸਾਵਧਾਨ ਹੈ।
ਕਲਕਤੇ ਜੰਗ ਹੋਇਆ ਦੁਖੀ ਬਹੁ ਸਿੰਘ ਭਏ, ਬਾਉ ਬਾਈ ਰੌਲਾ ਭਯੋ ਜੰਗ ਪ੍ਰਧਾਨ ਹੈ।
ਦਿੱਲੀ ਭੀ ਲੁੱਟ ਭਈ ਰੱਜੇ ਲੋਕ ਮਾਇਆ ਲੈ, ਐਸੇ ਸਮੇ ਬਹੁ ਵਾਰੀ ਆਏ ਹਿੰਦੁਸਤਾਨ ਹੈ।
ਜੰਗ ਅੰਗਰੇਜ਼ਾਂ ਲੱਗਾ ਜਰਮਨੀ ਕੋ ਜੀਤ ਸਿੰਘਾਂ, ਫਤੇ ਕਰ ਦਿਤੀ ਫੌਜੀ ਖਾਲਸੇ ਸੁਜਾਨ ਹੈ ॥੭੬॥
ਦਿੱਲੀ ਮੇ ਰਕਾਬ ਗੰਜ ਕੰਧ ਢਾਹੀ ਜੋ ਫਿਰੰਗੀ, ਸਿੰਘ ਸਾਵਧਾਨ ਜਾਗੇ ਸੀਸਾਂ ਤਾਈਂ ਲਾਵਨੇ।
ਭਾਈ ਰਣਧੀਰ ਸਿੰਘ ਸੀਸ ਦੇਣ ਆਪ ਗਏ, ਕੰਧ ਉਸਰਾਲੀ ਫੇਰ ਮੋਨੀ ਘਬਰਾਵਨੇ।
ਸੰਤ ਰਣਧੀਰ ਸਿੰਘ ਨਾਮੁ ਲਿਵਲਾਈ ਜਿਨ੍ਹਾਂ, ਕੀਰਤਨ ਅਖੰਡ ਕਰੈ ਮਨ ਤ੍ਰਿਪਤਾਵਨੇ।
ਸਤਾਰਾਂ ਸਾਲ ਜੇਲ੍ਹ ਕਟੀ ਸਰਬ ਲੋਹ ਬੀਚ ਛਕੈ, ਧੰਨ ਗੁਰੂ ਪਿਆਰੇ ਮਨ ਤਨ ਰੰਗ ਗਾਵਨੇ ॥੭੭॥
ਉਨੀ ਸੌ ਬੀਸ ਅੰਗਰੇਜ਼ੀ ਜਬ ਸਾਲ ਆਇਓ, ਗੁਰਦੁਆਰੇ ਲੈਣ ਹਿਤ ਕੀਤੀ ਅਰਦਾਸ ਹੈ।
ਸਾਜਿਆ ਅਕਾਲੀ ਦਲ ਖਾਲਸਾ ਬਹਾਦਰ ਨੇ, ਸ਼੍ਰੋਮਣੀ ਕਮੇਟੀ ਰਚੀ ਪ੍ਰਬੰਧਕ ਜੋ ਖਾਸ ਹੈ।
ਸ੍ਰੀ ਹਰਿਮੰਦਰ ਜੀ ਤਖਤ ਅਕਾਲ ਲੀਏ, ਕਢਤੇ ਪੁਜਾਰੀ ਸਰਬਰਾਹਿ ਸਣੇ ਦਾਸ ਹੈ।
ਚਾਬੀ ਅੰਗਰੇਜ਼ਾਂ ਖੋਹੀ ਤੇਜਾ ਸਿੰਘ ਕੈਦ ਕੀਏ, ਹੋਰ ਭੀ ਅਨੰਤ ਸਿੰਘ ਫੜੇ ਕਰ ਤ੍ਰਾਸ ਹੈ ॥੭੮॥
ਰੌਲਾ ਬਹੁ ਪਾਇਆ ਜਬ ਚਾਬੀਆਂ ਕੋ ਸਿੰਘ ਪਾਈ, ਗੌਰਮਿੰਟ ਦੁਖੀ ਹੋਇ ਮਨ ਪਛੁਤਾਈ ਹੈ।
ਮਹੰਤ ਨਰੈਣੂ ਚੱਕ ਸ੍ਰੀ ਨਾਨਕਾਣੇ ਮਾਹਿ, ਦੋ ਸੌ ਸਿੰਘ ਲਛਮਨ ਸਿੰਘ ਭਾਈ ਹੈ।
ਕੀਰਤਨ ਸਿੰਘ ਗਾਵੈ ਸ਼ਾਂਤ ਮਈ ਪੰਥ ਭਾੜੇ, ਛਵੀਆਂ ਗੰਡਾਸਿਆਂ ਕੇ ਵਾਰ ਕਰੇ ਧਾਈ ਹੈ।
ਗੁਰੂ ਗ੍ਰੰਥ ਬੀਚ ਗੋਲੀ ਮਾਰਤੇ ਨਾ ਭੈ ਕੀਆ, ਸਿੰਘ ਮਾਰ ਕੀਮਾ ਕਰੇ ਮਹੰਤ ਜੋ ਕਸਾਈ ਹੈ ॥੭੯॥

ਸਿੰਘ ਸਾਰੇ ਸ਼ਾਂਤਿ ਰਹੇ ਹਥ ਨ ਉਠਾਯੋ ਮੂਲ, ਲਛਮਣ ਸਿੰਘ ਸੀਸ ਕਾਟ ਮਹੰਤ ਨੇ ਫਿਰਾਇਆ।
ਧੜ ਤਾਈਂ ਅੱਗ ਲਾਇ ਜੰਡ ਨਾਲ ਪੁਠਾ ਸਾੜ, ਮਿਟੀ ਤੇਲ ਪਾਇ ਜੜ੍ਹ ਆਪਣੀ ਪੁਟਾਇਆ।
ਦਲੀਪ ਸਿੰਘ ਭੱਠੀ ਸਾੜਾ ਉਦਾਸੀਆਂ ਤੇ ਭੱਟੀਆਂ ਨੇ, ਨਰਕ ਦੇ ਵਿਚ ਸੜੇ ਐਸੇ ਪਾਪੀ ਜਾਇਆ।
ਖਾਲਸਾ ਅਕਾਲੀ ਆਏ ਲਖਾਂ ਦੀ ਭੀੜ ਹੋਈ, ਚਾਬੀਆਂ ਡਿਪਟੀ ਨ ਦੇਵੇ ਘਬਰਾਇਆ ॥੯੦॥

ਤੇਜਾ ਸਿੰਘ ਭੁੱਚਰ ਕਰਤਾਰ ਸਿੰਘ ਝੱਬਰ, ਚਾਬੀ ਨਾਨਕਾਣੇ ਲਈ ਦਿਤੀ ਪੰਥ ਪਾਸ ਹੈ।
ਨਰੈਣੂ ਨਜ਼ਰ ਬੰਦ ਕੀਆ ਸਾਂਭ ਅੰਗਰੇਜ਼ਾਂ ਲੀਆ, ਖਾਧਾ ਪੈਸਾ ਤਿਸ ਪਾਸੋਂ ਇਨ੍ਹਾਂ ਮੋਨੀ ਖਾਸ ਹੈ।
ਦੋ ਸੌ ਸਿੰਘਾਂ ਤਾਈਂ ਕੀਆ ਸਸਕਾਰ ਪੰਥ, ਸ਼ਹੀਦ ਗੰਜ ਬਣੇ ਨਾਮੁ ਲੇਵੈ ਅਰਦਾਸ ਹੈ।
ਮਾਰਸ਼ਲ ਲਾ ਅੰਮ੍ਰਿਤਸਰ ਵਿਚ ਆਨ ਲਗੀ, ਜ਼ੁਲਮ ਕਮਾਵੈ ਰਾਜੇ ਪਰਜਾ ਦੇਵੈ ਤ੍ਰਾਸ ਹੈ ॥੯੧॥

ਗੁਰੂ ਬਾਗ ਮੋਰਚਾ ਲਗਾਇਆ ਸਿੰਘ ਦੁਖੀ ਕਰੇ, ਸੌ ਸੌ ਜਥਾ ਜਾਵੇ ਖਾਵੇ ਮਾਰ ਸ਼ਾਂਤ ਹੈ।
ਡਾਂਗਾਂ ਨਾਲ ਕੁੱਟ ਪਾਵੈ ਬੀਟੀ ਬਹੁ ਜ਼ੋਰ ਲਾਵੈ, ਘੋੜੇ ਕੋ ਦੁੜਾਵੈ ਛਾਤੀ ਭੰਨੈ ਗਰਬਾਤ ਹੈ।
ਕੇਸਾਂ ਕੀ ਬਿਅਦਬੀ ਕਰੈ ਜੇਲ੍ਹ ਨਿਸ ਦਿਨ ਭਰੈ ਲੰਗਰ ਕੋ ਬਾਲਣ ਨ ਲੈਣ ਦੇਤ ਜਾਤ ਹੈ।
ਹਾਰ ਭੀ ਫਿਰੰਗੀਆਂ ਕੀ ਸਿੰਘਾਂ ਭਈ ਜੀਤ ਤਬ, ਗੁਰੂ ਬਾਗ ਮੋਰਚਾ ਸੁ ਪਾਯਾ ਸਿੰਘਾਂ ਗਾਤ ਹੈ ॥੯੨॥

ਮੋਰਚਾ ਮੁਕਤਸਰ ਪੁਜਾਰੀਆਂ ਤੇ ਅਕਾਲੀਆਂ ਦਾ, ਇਕ ਮਹੀਨੇ ਬਾਦ ਲਿਆ ਸਿੰਘਾਂ ਨਿਜ ਹਾਥ ਹੈ।
ਉਨੀ ਸੌ ਤੇਈ ਵਿਚ ਚਾਰ ਹਾੜ ਦਿਨ ਚੜ੍ਹੇ, ਸ੍ਰੀ ਅੰਮ੍ਰਿਤਸਰ ਕਾਰ ਸੇਵਾ ਕੋ ਸਨਾਥ ਹੈ।
ਸੋਇੰਨੇ ਕਹੀ ਲੀਏ ਚਾਂਦੀ ਕੇ ਬਾਟੇ ਗਹਿ, ਪੰਜ ਪਿਆਰੇ ਕਾਰ ਕਢੀ ਧੰਨ ਜਗ ਨਾਥ ਹੈ।
ਸਭ ਮਿਲ ਪੰਥ ਆਯਾ ਸਭੇ ਭੇਖ ਪ੍ਰੇਮ ਕਰੈ, ਰਾਜੇ ਮਹਾਰਾਜੇ ਆਏ ਸੇਵਾ ਕਰੇ ਸਾਥ ਹੈ ॥੯੩॥

ਸੇਵਾ ਹਿਤ ਸਾਥ ਕਰੈ ਰੰਕ ਰਾਜੇ ਪ੍ਰੇਮ ਧਰੈ, ਹੋਲੀ ਸੇਵਾ ਕਾਰ ਖੇਲੈ ਸੰਤ ਸਿਖ ਰਾਸ ਹੈ।
ਗਿਣਤੀ ਨ ਆਵੈ ਮੂਲ ਕਈ ਲੱਖ ਪ੍ਰੇਮੀ ਜੁੜੇ, ਪੜ੍ਹੇ ਅਨਪੜ੍ਹੇ ਸਭ ਸੇਵਾ ਕਰੈ ਖਾਸ ਹੈ।
ਗਿਆਨੀ ਧਿਆਨੀ ਰਾਗੀ ਪਾਠੀ ਵਿਰਕਤ ਗ੍ਰਿਹੀ ਆਏ, ਜਥੇ ਤੇ ਸਕੂਲ ਸੇਵਾ ਕੀਨੀ ਭਾਗ ਜਾਸ ਹੈ।
ਲੰਗਰ ਅਪਾਰ ਚਲੇ ਪ੍ਰੇਮ ਪਰਵਾਹ ਮਿਲੇ, ਧੰਨ ਗੁਰੂ ਪੰਥ ਮੇਲਾ ਰਖੀਂ ਅਰਦਾਸ ਹੈ ॥੯੪॥

ਰਾਜਾ ਰਿਪੁਦਮਨ ਸਿੰਘ ਨਾਭੇ ਵਾਲਾ ਪਕੜਿਆ, ਲੈ ਗਏ ਫਿਰੰਗੀ ਕੀਤੀ ਚਾਲ ਇਵ ਰੀਤ ਹੈ।
ਸਿੰਘਾਂ ਅਫਸੋਸ ਹਿਤ ਅਖੰਡ ਪਾਠ ਤੋਰਿਆ ਸੀ, ਜੈਤੋ ਗੰਗ ਸਰ ਦਸਮੇਸ਼ ਜੀ ਕੀ ਪ੍ਰੀਤ ਹੈ।
ਪਾਠ ਕੋ ਖੰਡਨ ਕੀਆ ਜ਼ੋਰ ਅੰਗਰੇਜ਼ਾਂ ਦੀਆਂ, ਪੰਜੀ ਸਿੰਘ ਜਥਾ ਜਾਵੈ ਤਖਤ ਤੇ ਨੀਤ ਹੈ।
ਮੋਰਚਾ ਬਹੁਤ ਲਾਇਆ ਸਿੰਘ ਸਭ ਕੈਦ ਕੀਏ, ਤਖਤ ਅਕਾਲ ਜੱਥੇ ਜਾਵੈ ਪ੍ਰਤੀਤ ਹੈ ॥੯੫॥

ਪੰਜ ਸੌ ਸ਼ਹੀਦੀ ਜਥਾ ਪੀਲਾ ਬਾਣਾ ਧਾਰ ਕਰ, ਜੈਤੋ ਸੀਸ ਲਾਵਣੇ ਕੋ ਚਲੇ ਮਨ ਪਿਆਰ ਹੈ।
ਸੰਗਤਿ ਹਜ਼ਾਰਾਂ ਚਾਲੀ ਸੇਵਾ ਕੁਰਬਾਨੀ ਭਲੀ, ਪਹੁੰਚੇ ਆਏ ਜੈਤੋ ਲਾਗੀ ਕੰਡੇ ਵਾਲੀ ਤਾਰ ਹੈ।
ਖਾਤੇ ਬਹੁ ਪਟੇ ਰਾਹਿ ਵਿਚ ਸੋ ਬਰੂਦ ਡਾਲਾ, ਕੀਤੀ ਖੁਟਿਆਈ ਮੋਨੀ ਕਰੀ ਮੰਦ ਕਾਰ ਹੈ।
ਮਸ਼ੀਨ ਗਨ ਬਹੁ ਚਲਾਈ ਕਈ ਹਜ਼ਾਰ ਲੋਕ ਮਾਰੇ, ਪੈਂਤੀ ਜਥੇ ਵਿਚੋਂ ਮਰੇ ਜਪੈ ਕਰਤਾਰ ਹੈ ॥੯੬॥
ਸਿੰਘ ਸਭ ਸਿਧੇ ਗਏ ਗੋਲੀ ਸਨਮੁਖ ਖਾਈ, ਭੈ ਨਹਿ ਕੀਆ ਮੌਤ ਜਪਿਆ ਅਕਾਲ ਹੈ।
ਗੋਲੀ ਸਭ ਬੰਦ ਹੋਈ ਭੱਜ ਗਏ ਫੌਜੀ ਸਭ, ਮਸ਼ੀਨ ਗੰਨਾਂ ਛੋੜ ਕਰ ਮਨ ਹਲ ਚਾਲ ਹੈ।
ਸਿੰਘ ਸ਼ਾਂਤ ਮਈ ਰਹਿ ਗੋਲੀਆਂ ਕੋ ਠੰਢੀ ਕਰ, ਬੋਲਦੇ ਜੈਕਾਰੇ ਸੋ ਗੁਰੂ ਗ੍ਰੰਥ ਨਾਲ ਹੈ।
ਜਥਾ ਗ੍ਰਿਫਤਾਰ ਕੀਆ ਕਿਲ੍ਹੇ ਮੇ ਲਜਾਇ ਤਬ, ਭੱਜਗੇ ਤਮਾਸ਼ਬੀਨ ਗੋਲੀ ਚਲੀ ਕਾਲ ਹੈ ॥੯੭॥

ਕਈ ਹਜ਼ਾਰ ਲੋਥਾਂ ਤਾਈਂ ਰੇਲ ਵਿਚ ਲੱਦ ਕਰ, ਸਮੁੰਦਰ ਮੇ ਗੇਰੀ ਜਾਇ ਚੋਰੀ ਕਰੀ ਖਾਸ ਹੈ।
ਸਿੰਘ ਸਸਕਾਰ ਬਾਕੀ ਕੈਦ ਕੀਏ ਬਹੁਤ ਸਾਰੇ, ਭੁਖੇ ਤਿਹਾਏ ਰੱਖ ਦੇਣਾ ਚਾਹੇ ਸੋ ਤ੍ਰਾਸ ਹੈ।
ਪੰਜ ਪੰਜ ਸੌ ਜੱਥੇ ਕੀਏ ਗ੍ਰਿਫਤਾਰ ਸਭ, ਬੀਸ ਹਜ਼ਾਰ ਕੈਦੀ ਸਿੰਘ ਫੜੇ ਜਥੇ ਰਾਸ ਹੈ।
ਭਾਈ ਫੇਰੂ ਮੋਰਚੇ ਕੋ ਜਿਤਿਆ ਹੈ ਸਿੰਘਾਂ ਤਬ, ਪਕੜੇ ਕਮੇਟੀ ਜੱਥੇ ਦੀਏ ਦੁਖ ਤਾਸ ਹੈ ॥੮੮॥
ਬਿੱਲ ਠੁਕਰਾਏ ਤਬ ਜਿੱਤ ਭਈ ਖਾਲਸੇ ਦੀ, ਹਾਰ ਅੰਗਰੇਜ਼ਾਂ ਹੋਈ ਜਾਣਦੀ ਲੁਕਾਈ ਹੈ।
ਬਾਬਾ ਹੈ ਖੜਕ ਸਿੰਘ ਜਥੇਦਾਰ ਖਾਲਸੇ ਮੇ, ਮਤਾਬ ਸਿੰਘ ਅਮਰ ਸਿੰਘ ਨਾਲ ਸਭ ਭਾਈ ਹੈ।
ਬਹੁਤ ਸੇ ਲੀਡਰ ਹੈ ਸਮੁੰਦਰੀ ਕੋ ਤੇਜਾ ਸਿੰਘ, ਕਰਤੇ ਪ੍ਰੇਮ ਸੇਵਾ ਪੰਥ ਸੁਖਦਾਈ ਹੈ।
ਕੈਦੀ ਸਭ ਛੋੜ ਦੀਏ ਇਕੱਤ੍ਰ ਸੇ ਪਾਠ ਥੀਏ, ਜੈਤੋ ਗੰਗ ਸਰ ਮਾਹਿ ਕਰੇ ਹਿਤ ਲਾਈ ਹੈ ॥੮੯॥
ਮੋਰਚੇ ਕੋ ਜੀਤ ਸਿੰਘ ਤਰਨ ਤਾਰਨ ਆਏ, ਨਿਕਲੇ ਜਲੂਸ ਸੁਧਾ ਸਰ ਤਕ ਆਈ ਹੈ।
ਤਖਤ ਅਕਾਲ ਆਏ ਜੈ ਜੈ ਕਾਰ ਗਾਏ, ਸਿਰੋ ਪਾਉ ਸਿੰਘਾਂ ਪਾਏ ਗੁਣ ਗੁਰੂ ਗਾਈ ਹੈ।
ਬਹੁਤ ਪ੍ਰਸ਼ਾਦਿ ਹੋਏ ਸਿੰਘ ਸਭ ਕੈਦੋਂ ਆਏ, ਹਾਰਗੇ ਫਿਰੰਗੀ ਗੁਰਦੁਆਰੇ ਸਿੰਘਾਂ ਪਾਈ ਹੈ।
ਗੁਰੂ ਦਸਮੇਸ਼ ਓਟ ਏਕਤਾ ਹੈ ਸਿੰਘਨਿ ਕੀ, ਲਹਿਰ ਅਕਾਲੀ ਇਵ ਭਈ ਪ੍ਰਗਟਾਈ ਹੈ ॥੯੦॥

ਦੋਹਿਰਾ–ਲਹਿਰ ਅਕਾਲੀ ਖਾਲਸਾ, ਗੁਰਦੁਆਰੇ ਕਰਿ ਸੇਵ।
ਕੀਤੀ ਬਹੁ ਕੁਰਬਾਨੀਆਂ, ਸੀਸ ਦੀਏ ਗੁਰਦੇਵ ॥੯੧॥
ਧੰਨ ਧੰਨ ਨਾਨਕ ਗੁਰੂ, ਧੰਨ ਗੁਰੂ ਦਸਮੇਸ਼।
ਧੰਨ ਖਾਲਸਾ ਪੰਥ ਹੈ, ਪਰ ਉਪਕਾਰ ਹਮੇਸ਼ ॥੯੨॥

ਕਬਿੱਤ–

ਗੁਰੂ ਬਾਣੀ ਜਪੀ ਜਿਨ੍ਹਾਂ ਨਾਮ ਲਿਵ ਲਾਈ ਸਦਾ, ਧੰਨ ਗੁਰਮੁਖ ਸਿੱਖ ਜਗਤਿ ਮੇ ਆਏ ਹੈਂ।
ਸੰਤ ਸਾਧੂ ਸਿੰਘ ਗਿੜਵੜੀ ਵਾਲੇ ਵਿਦਵਾਨ, ਪੰਡਿਤ ਗੁਲਾਬ ਸਿੰਘ ਤਾਰਾ ਸਿੰਘ ਭਾਏ ਹੈਂ।
ਹੋਤੀ ਸੰਤ ਕਰਮ ਸਿੰਘ ਬਾਬਾ ਆਯਾ ਸਿੰਘ,ਸੰਤ ਰੇਰੂ ਸਾਹਿਬ ਅਤਰ ਸਿੰਘ ਨਾਮ ਰਸੁ ਪਾਏ ਹੈਂ।
ਹਰਖੋਵਾਲ ਜੁਵਾਲਾ ਸਿੰਘ ਸੰਤ ਨਿਰਮਾਣ ਸਦਾ, ਸੰਤ ਭਗਵਾਨ ਸਿੰਘ ਸੇਵਾ ਚਿਤ ਲਾਏ ਹੈਂ ॥੯੩॥
ਸੰਤ ਰਣ ਸਿੰਘ ਮੇਲਾ ਸਿੰਘ ਹਰਿਨਾਮ ਸਿੰਘ, ਸੰਤ ਹਰੀ ਸਿੰਘ ਕੇਸਗੜ੍ਹ ਸੇਵ ਕੀਨ ਹੈ।
ਸੰਤ ਘਨੱਯਾ ਸਿੰਘ ਪਠਲਾਵੇ ਨਾਮੁ ਰੰਗੇ, ਸੰਤ ਸੰਪੂਰਨ ਸਿੰਘ ਪੁਰ ਅਨੰਦ ਚੀਨ ਹੈ।
ਬਾਬਾ ਸ਼ਾਮ ਸਿੰਘ ਅੰਮ੍ਰਿਤਸਰ ਮਾਹਿ ਭਏ, ਕੀਰਤ ਅਖੰਡ ਹਰਿ ਮੰਦਰ ਮੇ ਭੀਨ ਹੈ।
ਬਾਬਾ ਵਿਸਾਖਾ ਸਿੰਘ ਕੈਦੀਆਂ ਸਹਾਇਕ ਜੋ, ਗੁਰਮੁਖ ਸਿੰਘ ਸੰਤ ਸਾਧੂ ਸਿੰਘ ਲੀਨ ਹੈ ॥੯੪॥
ਬਾਬਾ ਜਮੀਤਸਿੰਘ ਗੁਰਮੁਖ ਸਿੰਘ ਕਾਨ੍ਹੇ ਸੇਵੈ,ਬਾਬਾ ਧਿਆਨ ਸਿੰਘਚੋਲੇ ਸਾਹਿਬ ਨਾਮੁ ਧਿਆਵਤੇ।
ਸੰਤ ਨੰਦ ਸਿੰਘ ਰਿਖੀ ਕਲੇਰਾਂ ਮੇ ਨਿਵਾਸ ਕਰੈ, ਗੁਰੂ ਮੇ ਭਰੋਸਾ ਬਹੁ ਬਾਨੀ ਬਰਤਾਵਤੇ।
ਸੰਤ ਜੋ ਈਸ਼ਰ ਸਿੰਘ ਰਾੜੇ ਗੁਣ ਗਾਵਤ ਹੈ, ਬਿਸ਼ਨ ਸਿੰਘ ਸੰਤ ਰਹੈ ਕਾਂਜਲੇ ਮੇ ਭਾਵਤੇ।
ਮਸਤੂਆਣੇ ਕਿਸ਼ਨ ਸਿੰਘ ਜਥੇਦਾਰ ਸੰਗਤਿ ਮੈ, ਸੰਤ ਹਜ਼ਾਰਾ ਸਿੰਘ ਗੁਰ ਕਾਂਸ਼ੀ ਗਾਵਤੇ ॥੯੫॥
ਸੰਤ ਚੰਦਾ ਸਿੰਘ ਕੱਟੂ ਅਤਲੇ ਅਤਰ ਸਿੰਘ ਨਾਮੁ ਰਸੁ ਮਨ ਜੋੜਾ ਕਰੇ ਉਪਕਾਰ ਹੈ।
ਮਸਤੂਆਣੇ ਵਾਲੇ ਸੰਤ ਅਤਰ ਸਿੰਘ ਸਾਹਿਬ ਜੀ, ਕਰੇ ਉਪਕਾਰ ਨਹੀ ਅੰਤ ਕੋਊ ਪਾਰ ਹੈ।
ਗੁਰਦੁਆਰੇ ਸੈਂਕੜੇ ਬਣਾਏ ਬਹੁ ਕਾਲਜ ਸੋ, ਲਖਾਂ ਹੀ ਸਜਾਏ ਸਿੰਘ ਅੰਮ੍ਰਿਤ ਪਿਆਰ ਹੈ।
ਗੁਰ ਕਾਂਸ਼ੀ ਰਚ ਦਈ ਤਪ ਬਹੁ ਸਾਲ ਕਰਾ, ਕੀਰਤ ਅਖੰਡ ਨਾਮੁ ਲਿਵ ਇਕ ਸਾਰ ਹੈ ॥੯੬॥

ਭਿੰਡਰੀ ਖਜਾਨ ਸਿੰਘ ਭਜਨ ਅਖੰਡ ਕਰਾ, ਸਵਾ ਲੱਖ ਜਪੁ ਪਾਠ ਸਤ ਸਾਲ ਕੀਨ ਹੈ।
ਮੂਲ ਮੰਤ੍ਰ ਛੱਤੀ ਲਖ ਵਾਹਿਗੁਰੂ ਅਨੰਤ ਜਪੁ, ਜੀਵਨ ਮੁਕਤਿ ਧੰਨ ਸੰਤ ਪਰਬੀਨ ਹੈ।
ਬਾਬਾ ਜੀ ਅਮੀਰ ਸਿੰਘ ਅੰਮ੍ਰਿਤਸਰ ਵਸੈ, ਗੁਰੂ ਗ੍ਰੰਥ ਕਥਾ ਸਦਾ ਕਰੈ ਰਸ ਭੀਨ ਹੈ।
ਬਾਬਾ ਹਰਿਨਾਮ ਸਿੰਘ ਗਿਆਨ ਵਾਨ ਸੁਧਾਸਰ,ਆਤਮਾ ਅਨੰਦੀ ਬੇਦੀ ਸਾਹਿਬ ਸਿੰਘ ਚੀਨ ਹੈ।੯੭।
ਮਹਾਰਾਜ ਰਣ ਸਿੰਘ ਖੜਗ ਸਿੰਘ ਪਿਆਰੇ ਸੰਤ, ਬਾਬਾ ਭਾਗ ਸਿੰਘ ਗੁਰੂ ਭਜੇ ਜਲ ਮੀਨ ਹੈ।
ਸੰਤ ਜੱਗ ਸਿੰਘ ਠੱਟੇ ਜੁਵਾਲਾ ਸਿੰਘ ਰਾਗੀ ਪ੍ਰੇਮੀ,ਰਾਗੀ ਭਾਗ ਸਿੰਘ ਸਦਾ ਨਾਮੁ ਰਸ ਲੀਨ ਹੈ।
ਸੰਗਤਿ ਜੀ ਸਿੰਘ ਸੰਤ ਕਮਾਲੀਏ ਪਿਆਰ ਵਾਲੇ,ਭਾਈ ਵੀਰ ਸਿੰਘ ਚੀਫ ਖਾਲਸਾ ਮੇ ਭੀਨ ਹੈ।
ਬਿਸ਼ਨ ਸਿੰਘ ਨਾਭੇ ਵਾਲੇ ਕਾਨ੍ਹ ਸਿਘ ਰਾਗੀ ਅਖਾੜੇ ਮਾਸਟਰ ਤਾਰਾ ਸਿੰਘ ਕੁਰਬਾਨੀ ਕੀਨ ਹੈ।੯੮।
ਵਰਤਮਾਨ ਸਮੇਂ ਮਾਹਿ ਗੁਰਮੁਖ ਸਿਘ ਜੋਈ, ਵਿਚ ਸੰਸਾਰ ਰਹੇ ਸਦਾ ਨਿਰਲੇਪ ਹੈ।
ਸੰਤ ਗੁਲਾਬ ਸਿੰਘ ਘੋਲੀਏ ਵਿਰੱਕਤ ਜੋ, ਲਾਲ ਸਿੰਘ ਸੰਤ ਅਰਜਨ ਸਿੰਘ ਰੋਡੇ ਮੇਪ ਹੈ।
ਸੰਤ ਹੀਰਾ ਸਿੰਘ ਪੂਜਾ ਬਾਬਾ ਨਿਧਾਨ ਸਿੰਘ ਸੇਵਾ,ਹਜ਼ੂਰ ਸਾਹਿਬ ਲੰਗਰ ਕੀ ਕਰੇ ਸਚ ਖੇਪ ਹੈ।
ਸ਼ਹੀਦੀ, ਕੁਰਬਾਨੀ, ਸੇਵਾ, ਨਾਮੁ, ਜਪੈ ਖਾਲਸਾ ਜੋ, ਬੰਦਨਾ ਹੈ ਸਰਬ ਬਿਆਪੀ ਨਹਿ ਛੇਪ ਹੈ।੯੯।
ਨਾਮੁ ਪ੍ਰੇਮ ਰੰਗ ਗਿਆਨੀ ਮਾਣਦੇ ਬ੍ਰਹਮਾ ਨੰਦ, ਸੰਤ ਬਿਸ਼ਨ ਸਿੰਘ ਜੀ ਮੁਰਾਲੇ ਜਗ ਤਾਰ ਹੋਂ।
ਸੰਤ ਪ੍ਰੇਮ ਸਿੰਘ ਰਾਜ ਜੋਗ ਮੇ ਅਨੰਦ ਸਦਾ, ਸੰਤ ਇੰਦਰ ਸਿੰਘ ਕੇ ਮੈ ਜਾਵਾਂ ਬਲਿਹਾਰ ਹੋਂ।
ਸੰਤ ਹਜ਼ੂਰ ਸਿੰਘ ਗਿਆਨੀ ਅਜੈਬ ਸਿੰਘ, ਸੰਤ ਨਰੈਣ ਸਿੰਘ ਨਾਮੁ ਕੇ ਪਿਆਰ ਹੋਂ।
ਗਿ: ਗੁਰਦਿਆਲ ਸਿੰਘ ਗੁਰਦਿਆਲ ਸਿੰਘਸੰਤ,ਸਾਰੇ ਗੁਰੂ ਖਾਲਸੇ ਕੋ ਰਿਦੇ ਮੇ ਚਿਤਾਰ ਹੋਂ।੧੪੦।

ਦੋਹਿਰਾ-

ਪੰਥ ਗੁਰੂ ਕੋ ਖਾਲਸਾ, ਜਗਤਿ ਬਿਖੈ ਮਸ਼ਹੂਰ। ਕੋਈ ਪਖੰਡ ਨ ਕਰਤ ਹੈ, ਨਾਮੁ ਸੰਗ ਮਨ ਪੂਰ ॥੧੦੧॥ ਹਿੰਦ ਤੁਰਕ ਕੋ ਏਕਸਾ, ਵੈਰ ਕਰਤ ਨਹਿ ਕਾਹਿ। ਜ਼ੁਲਮੀ ਜੋ ਜਬਰੀ ਕਰੇ, ਤਾ ਸੰਗ ਜੰਗ ਰਚਾਹਿ ॥੧੦੨॥ ਦੀਨ ਹੋਇ ਸ਼ਰਨੀ ਪਰੈ, ਤਾ ਕੋ ਲੇਤ ਬਚਾਇ। ਜੋ ਅਪਨੀ ਹਉਮੈ ਕਰੈ, ਤਾਕੋ ਹੱਥ ਦਿਖਾਇ ॥੧੦੩॥ ਪ੍ਰੇਮ ਕਰੈ ਗੁਰ ਸ਼ਬਦ ਸੋਂ ਭਾਣਾ ਸਦ ਹੀ ਮਾਨ। ਉਲਟ ਗੁਰੂ ਕਰਤਾਰ ਤੇ, ਕਬਹੂ ਧਰੈ ਨਹੀ ਕਾਨ ॥੧੦੪॥ ਏਕਾ ਇਨਕੋ ਦੇਤ ਹਰਿ, ਜਬ ਬਿਪਤਾ ਮੇ ਹੋਇ। ਫੇਰ ਨ ਕੋਊ ਅਟਕ ਹੈ, ਕੈਸਾ ਹੋਵੈ ਕੋਇ।੧੦੫। ਸਿਮਰੈ ਸਦਹੂ ਨਾਮੁ ਕੋ ਮੜ੍ਹੀ ਮਸਾਣ ਨ ਜਾਇ। ਏਕੰਕਾਰ ਅਰਾਧਤੇ, ਸ਼ਸਤ੍ਰ ਕੋ ਚਿੱਤ ਚਾਇ ॥੧੦੬॥ ਨਾਹਿ ਤਮਾਖੂ ਕੋ ਛੁਵੈ, ਪਰ ਤ੍ਰਿਅ ਰੋਮ ਨ ਹਾਨ। ਸ਼ਰਾਬ ਮਾਸ ਦੋਨੋ ਤਜੇ, ਬਿਆਪਕ ਜੋਤੀ ਜਾਨ ॥੧੦੭॥ ਬਾਨੀ ਜੋਇ ਛਡਾਵਤੇ, ਤਨਖਾਹੀ ਹੋ ਜਾਇ। ਗੁਰਬਾਨੀ ਸਤਿ ਰੂਪ ਹੈ, ਖਾਲਸ ਸਹਿਜ ਸੁਭਾਇ ॥੧੦੮॥ ਐਸੇ ਨਾਮੁ ਜਪਤੇ ਸਦਾ, ਦਸਮ ਗੁਰੂ ਕੇ ਪੂਤ। ਪੂਰਨ ਜੋਤਿ ਘਟਮੇ ਜਗੈ, ਪ੍ਰਗਟ ਗੁਰਮੁਖ ਸੂਤ ॥੧੦੯॥ ਗੁਰ ਕੋ ਦਸਵੰਧ ਦੇਤ ਹੈ, ਤਨ ਮਨ ਧਨ ਤੇ ਸੋਇ। ਅਠੇ ਪਹਿਰ ਵਿਸਰੈ ਨਹੀ, ਗੁਰ ਪ੍ਰਸਾਦਿ ਅਲੋਇ ॥੧੧੦॥ ਪ੍ਰਮਾਤਮ ਮੇ ਆਤਮਾ, ਨਾਮੁ ਪ੍ਰੀਤੀ ਏਕ। ਭਾਣਾ ਮੰਨਣਿ ਖੁਸ਼ ਰਹੈ, ਹਉਮੈ ਤਿਆਗ ਬਿਬੇਕ ॥੧੧੧॥ ਇਸ਼ਨਾਨ ਦਾਨ ਗੁਰ ਮੰਤ ਕੋ, ਧਾਰੈ ਸਿਖ ਅਨੇਕ।

ਜੀਵਨ ਮੁਕਤਿ ਪਦਵੀ ਮਿਲੈ, ਸਤਿਗੁਰ ਹਰਿ ਪ੍ਰਭੁ ਏਕ ॥੧੧੨॥ ਖਾਲਸੇ ਕੋ ਬਖਸ਼ੀਸ਼ ਜੋ, ਸਦਹੂ ਗੁਰ ਨੇ ਦੀਤ। ਪ੍ਰੇਮ ਰਸੁ ਪ੍ਰਮੇਸਰੰ, ਬੀਰੰ ਰਸ ਮੇ ਹੀਤ ॥੧੧੩॥ ਸ਼ਸਤ੍ਰ ਧਾਰੀ ਰਾਜ ਰਿਖ, ਬ੍ਰਹਮੁ ਗਿਆਨ ਕੇ ਸਾਥ। ਬ੍ਰਹਮੁ ਰਾਜ ਰਿਖ ਸਿੰਘ ਹੈ, ਅਚਲ ਅਨੰਦ ਸਨਾਥ ॥੧੧੪॥ ਪੰਥ ਖਾਲਸਾ ਗੁਰੂ ਕੋ, ਗੁਰ ਟਕਸਾਲ ਚਲਾਇ। ਪਾਤਸ਼ਾਹੀ ਨਾਨਕ ਗੁਰੂ, ਇਕੋ ਸਦਾ ਰਹਾਇ ॥੧੧੫॥ ਇਕ ਸਿੱਖ ਦੋਇ ਸਾਧ ਸੰਗ, ਪੰਜ ਪ੍ਰਮੇਸ਼ਵਰ ਰੂਪ। ਗੁਰ ਸਿਖ ਹੋ ਗੁਰ ਸਿਖ ਦੈ, ਜਗਤ ਤਰੈ ਆਨੂਪ ॥੧੧੬॥

ਕਬਿੱਤ–

ਜਨਮ ਮਰਨ ਨਾਹੀ ਪਰਉਪਕਾਰੀ ਆਏ, ਜੀਅ ਦਾਨ ਦੇਇ ਗੁਰੂ ਭਗਤੀ ਲਗਾਂਵਦੇ।
ਸੰਤ ਸੁੰਦਰ ਸਿੰਘ ਪਿਆਰੇ ਬ੍ਰਹਮੁ ਗਿਆਨੀ ਪੂਰੇ, ਨਾਮੁ ਕੇ ਅਧਾਰ ਗੁਰ ਸਿਖੀ ਰਸੁ ਪਾਂਵਦੇ।
ਕਈ ਲੱਖ ਪ੍ਰਾਣੀਆਂ ਕੋ ਅੰਮ੍ਰਿਤ ਖੰਡੇ ਪਿਆਇ, ਗੁਰਦੁਆਰੇ ਤਾਲ ਰਚੇ ਸੇਵਾ ਗੁਰੂ ਭਾਂਵਦੇ।
ਗੁਰਬਾਣੀ ਕੀਰਤਨ ਕਥਾ ਧੁਨ ਪੂਰ ਰਹੀ, ਬਾਰ ਬਾਰ ਬੰਦਨਾਂ ਮੈ ਕਰੋਂ ਮਨ ਧਿਆਂਵਦੇ ॥੧੧੭॥

ਦੋਹਿਰਾ–ਵਾਹਿਗੁਰੂ ਮਨ ਧਿਆਇ ਕੇ, ਨਾਮੁ ਪ੍ਰੀਤੀ ਮਾਗ।
ਇਕੁ ਰਸੁ ਜੋੜ ਸਰੂਪ ਮੇ, ਗੁਰਪ੍ਰਸਾਦਿ ਮਨ ਜਾਗ ॥੧੧੮॥
ਮੰਗਲ ਕਾਰਣ, ਕਹਿ ਭਲੇ, ਗੁਰ ਨਾਨਕ ਨਿਰੰਕਾਰ।
ਸ੍ਰੀ ਅੰਗਦ ਗੁਰ ਅਮਰ ਜੀ, ਬਸਹੋ ਰਿਦੈ ਮਝਾਰ ॥੧੧੯॥
ਰਾਮਦਾਸ ਸਮਰੱਥ ਗੁਰ, ਅਰਜਨ ਗੁਰ ਗਤਿ ਦਾਇ।
ਸ੍ਰੀ ਗੁਰ ਹਰਿ ਗੋਬਿੰਦ ਕੇ, ਚਰਨ ਕਮਲ ਚਿਤ ਲਾਇ ॥੧੨੦॥
ਸ੍ਰੀ ਗੁਰ ਹਰਿ ਰਾਇ ਪ੍ਰਸੰਨ ਭੇ, ਸ੍ਰੀ ਹਰਿ ਕ੍ਰਿਸ਼ਨ ਮਨਾਇ।
ਤੇਗ ਬਹਾਦਰ ਸਤਿਗੁਰੂ, ਸਿੱਖੀ ਨਾਮੁ ਧਿਆਇ ॥੧੨੧॥
ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਬਾਰ ਬਾਰ ਪ੍ਰਣਾਮ।
ਪੰਥ ਖਾਲਸਾ ਬਿਦਤ ਕਰ, ਧਰਮ ਰਾਖਿਓ ਆਮ ॥੧੨੨॥
ਗੁਰੂ ਗ੍ਰੰਥ ਸਾਹਿਬ ਹਰੀ, ਨਾਮੁ ਪ੍ਰੇਮ ਦੇ ਗਿਆਨ।
ਹਉਮੈ ਮੇਰੀ ਮੇਟੀਐ, ਸਰਬ ਜੋਤਿ ਪ੍ਰਗਟਾਨ ॥੧੨੩॥
ਪੰਥ ਖਾਲਸਾ ਗੁਰੂ ਕਾ, ਸਤਿ ਸੰਗਤਿ ਦਰਸਾਰ।
ਬਾਰ ਬਾਰ ਹੈ ਬੰਦਨਾਂ, ਮਨ ਮੇਲੋ ਨਿਰੰਕਾਰ ॥੧੨੪॥
ਗੁਰ ਨਾਨਕ ਦਸਮੇਸ਼ ਜੀ, ਨਾਮੁ ਕਰੋ ਪਰਕਾਸ਼।
ਵਾਹਿਗੁਰੂ ਕਾ ਖਾਲਸਾ, ਵਾਹਿਗੁਰੂ ਫਤਿਹ ਖਾਸ ॥੧੨੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਤਿ ਸੰਗਤਿ ਗੁਰੂ ਖਾਲਸਾ ਪੰਥ ਕੀ ਕਥਾ ਸੰਕੋਚ ਕੇ ਪ੍ਰਸੰਗ ਬਰਨਨੰ ਤੇਰਵਾਂ ਧਿਆਇ ਸੰਪੂਰਣੰ ॥੧੩॥

–੦–

# ਸ੍ਰੀ ਗੁਰਮੁਖ ਪਿਆਰੇ ਸੰਤ ਸੁੰਦਰ ਸਿੰਘ ਜੀ ਬ੍ਰਹਮ ਗਿਆਨੀ ਕੀ ਕਥਾ ਆਰੰਭ

–ਚੌਪਈ–

ਇਕ ਅਦੁਤੀ ਗੁਰ ਨਾਨਕ ਦੇਵਾ । ਓਅੰਕਾਰ ਗੁਰ ਅੰਗਦ ਅਭੇਵਾ ।
ਸਤਿਨਾਮੁ ਗੁਰ ਅਮਰ ਪਿਆਰੇ । ਕਰਤਾ ਰਾਮਦਾਸ ਗੁਰ ਵਾਰੇ ॥੧॥
ਪੁਰਖੁ ਗੁਰੂ ਅਰਜਨ ਸੁਖ ਦਾਨੀ । ਨਿਰਭਉ ਹਰਿ ਗੋਬਿੰਦ ਗੁਣ ਖਾਨੀ ।
ਨਿਰਵੈਰੁ ਗੁਰੂ ਹੈ ਸ੍ਰੀ ਹਰਿ ਰਾਇ । ਅਕਾਲ ਮੂਰਤਿ ਹਰਿ ਕ੍ਰਿਸ਼ਨ ਧਿਆਇ ॥੨॥
ਅਜੂਨੀ ਤੇਗ ਬਹਾਦਰ ਰਾਈ । ਸੈਭੰ ਗੁਰ ਗੋਬਿੰਦ ਸਿੰਘ ਗਾਈ ।
ਗੁਰ ਪ੍ਰਸਾਦਿ ਗ੍ਰੰਥ ਗੁਰ ਗਿਆਨਾ । ਵਾਹਿਗੁਰੂ ਬੰਦਨ ਧਰ ਧਿਆਨਾ ॥੩॥

ਦੋਹਿਰਾ–

ਸਤਿਗੁਰ ਜੋਤਿ ਸਰੂਪ ਕੇ, ਨਾਮੁ ਦਰਸ ਕੀ ਪ੍ਰੀਤ ।
ਖਾਲਸਾ ਪੰਥ ਗੁਰ ਸੰਗਤਾਂ, ਨਮਸ਼ਕਾਰ ਕਰ ਨੀਤ ॥੪॥
ਸਰਬ ਸਿਰੋਮਣਿ ਨਾਮੁ ਜੋ, ਵਾਹਿਗੁਰੂ ਇਕ ਸਾਰ ।
ਮਨ ਤਨ ਤੇ ਵਿਸਰੈ ਨਹੀ, ਨਿਰੰਕਾਰ ਦੀਦਾਰ ॥੫॥
ਮਾਲਵਾ ਦੇਸ ਸੁਹਾਵਣਾ, ਸਤਿਲੁਜ ਪਾਸ ਵਹੰਤਿ ।
ਜ਼ਿਲਾ ਪੁਰੀ ਫੀਰੋਜ਼ ਹੈ, ਸੁੰਦਰ ਵਡ ਦੁਤਿ ਵੰਤਿ ॥੬॥
ਚੰਨਣ ਨਾਵੇਂ ਬਲੀ ਨੇ, ਭਿੰਡਰ ਪਿੰਡ ਵਸਾਇ ।
ਸਤਿਲੁਜ ਤੇ ਦੱਖਣ ਦਿਸ਼ਾ, ਪੰਜ ਮੀਲ ਪ੍ਰਗਟਾਇ ॥੭॥
ਧਰਤੀ ਬਹੁ ਰਮਣੀਕ ਹੈ, ਧਰਮ ਕੋਟ ਕੇ ਪਾਸ ।
ਸਿੱਖਨਿ ਕੇ ਸਭ ਨਗਰ ਹੈਂ, ਖੇਤੀ ਕਰਤੇ ਖਾਸ ॥੮॥
ਹੋਰ ਜਾਤਾਂ ਭੀ ਬਸਤ ਹੈਂ, ਚਾਰ ਵਰਨ ਪ੍ਰਕਾਸ ।
ਸਾਧੂਆਂ ਕੇ ਬਹੁ ਥਾਨ ਹੈਂ, ਭਜਨ ਪਾਠ ਅਭਿਆਸ ॥੯॥
ਭਾਈ ਗੁਲਾਬ ਸਿੰਘ ਸੇ, ਭਏ ਚਉਧਰੀ ਲੋਕ ।
ਖੜਕ ਸਿੰਘ ਸੇ ਸੂਰਮੇ, ਭਏ ਅਖੰਡ ਬਿਲੋਕ ॥੧੦॥
ਭਿੰਡਰ ਕਲਾਂ ਅਭਿਰਾਮ ਮੇ, ਮੱਖਣ ਸਿੰਘ ਸੁਜਾਨ ।
ਕਰਮ ਕਰੇ ਨਿਸ਼ਕਾਮ ਹੈ, ਹਲ ਵਾਹੇ ਬਲਵਾਨ ॥੧੧॥
ਜੱਟ ਕਹਾਵਤ ਜ਼ਿਮੀ ਤੇ, ਅੰਮ੍ਰਿਤ ਕੀਤੋ ਪਾਨ ।
ਭਇਓ ਖਾਲਸਾ ਗੁਰੂ ਕੋ, ਨਾਮ ਦਾਨ ਇਸ਼ਨਾਨ ॥੧੨॥

ਚੌਪਈ–ਮੱਖਣ ਸਿੰਘ ਰਹਿਤ ਗੁਰ ਰਾਖੀ । ਮਾਨ ਕੌਰ ਭੀ ਪਤਿਬ੍ਰਤਿ ਆਖੀ ।
ਦੋਇ ਮਿਲ ਕਰਮ ਕਰੈ ਬਿਧ ਨੀਕਾ । ਭੂਖੇ ਭੋਜਨ ਦੇਤ ਰੁਚੀਕਾ ॥੧੩॥
ਮੰਗਤ ਕੋ ਦੇਤੇ ਬਡ ਦਾਨਾ । ਧਰਮ ਕਰਮ ਸੇ ਬਡ ਬੁਧਵਾਨਾ ।
ਖੇਤ ਵਿਖੈ ਜਲ ਪੰਛਨਿ ਹੇਤਾ । ਰਾਖੈ ਪਾਤ੍ਰਿ ਪੂਰਤ ਨੇਤਾ ॥੧੪॥

ਚੋਗ ਦੇਤ ਗਨ ਪੰਛਨਿ ਪਾਹੀ । ਐਸੇ ਪ੍ਰੀਤ ਦਾਨ ਕਰ ਚਾਹੀ ।
ਗੁਰ ਸੇਵਾ ਹਿਤ ਦੇਵਤਿ ਦਰਬਾ । ਪਾਠ ਅਖੰਡ ਲੰਗਰ ਦੇ ਸਰਬਾ ॥੧੫॥
ਸੰਤ ਦੇਖ ਭੋਜਨ ਅਰਪਾਵੈ । ਬਸਤਰ ਤਾਕੇ ਤੁਰਤ ਬਨਾਵੈ ।
ਰਾਖੈ ਘਰ ਮੇ ਸੇਵ ਕਰੰਤਾ । ਸ਼ਰਧਾ ਨਾਲ ਸਭਨਿ ਦਰਸੰਤਾ ॥੧੬॥
ਮਾਨ ਕੌਰ ਨਾਨਾ ਬਿਧ †ਬਿੰਜਨ । ਕਰ ਤਿਆਰ ਬਰਤਾਵੈ ‡ਦਿੰਜਨ ।
ਸਿੰਘਨਿ ਭੋਜਨ ਦੇਤ ਛਕਾਈ । ਰਾਤ ਦਿਨੇ ਅਸ ਪ੍ਰੇਮ ਕਮਾਈ ॥੧੭॥
ਐਸੇ ਸੇਵਾ ਕਰਤਿ ਸਦਾਈ । ਨਿਸਕਾਮੀ ਨਹਿ ਕਾਮ ਉਠਾਈ ।
ਸ਼ੁਧ ਰਿਦਾ ਹੋਇਓ ਤਤਕਾਲਾ । ਛੂਟੇ ਦੋਹਨਿ ਜਮ ਕੈ ਜਾਲਾ ॥੧੮॥
ਕਬ ਤੀਰਥ ਸੇਵੈ ਹਿਤ ਲਾਈ । ਅੰਮ੍ਰਿਤਸਰ ਨ੍ਹਾਵੈ ਹਰਖਾਈ ।
ਤਰਨ ਤਾਰਨ ਸਨਾਨੈ ਹਿਤ ਕਰ । ਗੋਵਿੰਦ ਵਾਲ ਪਾਠ ਜਪੁ ਚਿਤਧਰ ॥੧੯॥
ਆਨ ਬਿਰਾਜੇ ਅਪਨੇ ਨਗਰਾ । ਸ਼ਰਧਾ ਸਹਿਤ ਦੇਖ ਕਰ ਸਗਰਾ ।
ਤਿੰਨ ਪੁਤਰ ਇਨਕੇ ਬਡਭਾਗੀ । ਬਡੇ ਹੈ ਪ੍ਰੇਮ ਸਿੰਘ ਲਿਵ ਲਾਗੀ ॥੨੦॥
ਛੋਟੇ ਖੇਮ ਸਿੰਘ ਭੇ ਗਿਆਨੀ । ਪਿਤ ਆਗਯਾ ਮੇ ਬਰਤੈ ਜਾਨੀ ।
ਉੱਨੀ ਸੌ ਗਿਆਰਾਂ ਜਬ ਭਯੋ । ਵਿਸਾਖ ਦੀ ਪਹਿਲੀ ਕੋ ਸ਼ੁਭ ਥਯੋ ॥੨੧॥
ਬੁਧਵਾਰ ਦਿਨ ਅੰਮ੍ਰਿਤ ਵੇਲੇ । ਜਨਮਿਯੋ ਬਾਲਕ ਭਾਗ ਸੁਹੇਲੇ ।
ਗੁੜ੍ਹਤੀ ਅੰਮ੍ਰਿਤ ਦੀਨ ਪਿਲਾਈ । ਮਾਨ ਕੌਰ ਤਬ ਦੂਧ ਚੁੰਘਾਈ ॥੨੨॥
ਗੁਰਦੁਆਰੇ ਸੁਣ ਨਾਮੁ ਸੋ ਧਰਿਯੋ । ਖਜਾਨ ਸਿੰਘ ਗ੍ਰੰਥੀ ਨੇ ਰਰਿਯੋ ।
ਨਾਮੁ ਦਾਨ ਕੋ ਜਾਚਤ ਗੁਰ ਤੇ । ਕਰਮ ਕਰੈ ਗੁਰਮਤਿ ਕੇ ਉਰਤੇ ॥੨੩॥
ਸੁਣ ਮਾਤ ਪਿਤ ਭਏ ਅਨੰਦਾ । ਖਜ਼ਾਨ ਸਿੰਘ ਪੁਤਰ ਸੁਖ ਕੰਦਾ ॥
ਪਾਲਤਿ ਬਧਤਿ ਸਰੀਰ ਬਿਲੰਦਾ । ਪਾਂਚ ਬਰਖ ਕੋ ਹੋਯੋ ਬੰਦਾ ॥੨੪॥
ਪੜ੍ਹਨ ਲਗਾਏ ਭਾਈ ਡੇਰੇ । ਸਾਹਿਬ ਸਿੰਘ ਤੇ ਸਿਖੇ ਭਲੇਰੇ ।
ਕਿਛੁ ਸਾਲਾਂ ਮੇ ਪਾਠੀ ਭਏ । ਹੋਰ ਗ੍ਰੰਥ ਭੀ ਬਹੁਤ ਪੜ੍ਹਏ ॥੨੫॥
ਅਰਥ ਸਹਿਤ ਇਤਿਹਾਸ ਬਿਸਾਲਾ । ਪੜ੍ਹ ਰਾਖਿਯੋ ਹਿਰਦੇ ਕੇ ਨਾਲਾ ।
ਸਾਵਧਾਨ ਹੋਇ ਅੰਮ੍ਰਿਤ ਪੀਆ । ਪੰਜ ਪਿਆਰੇ ਜੋ ਮਿਲ ਦੀਆ ॥੨੬॥
ਰਹਿਤ ਰਖੈ ਗੁਰਮੰਤ ਕਮਾਵੈ । ਅੰਮ੍ਰਿਤ ਵੇਲੇ ਨਿਤ ਉਠ ਨ੍ਹਾਵੈ ।
ਠੰਢੇ ਜਲ ਸੇ ਨ੍ਹਾਇ ਪ੍ਰਭਾਤੀ । ਧਿਆਨ ਧਰੈ ਗੁਰ ਨਾਨਕ ਰਾਤੀ ॥੨੭॥
ਫੇਰ ਉਠੈ ਹਲ ਲੇ ਕਰ ਜਾਹੀ । ਸਾਰੋ ਦਿਨ ਘਰ ਕਾਰ ਨਿਬਾਹੀ ।
ਸਭ ਖੇਤੀ ਕੋ ਕਰਤ ਬਿਹਾਰਾ । ਨਾਮੁ ਸਾਥ ਮਨੁ ਰੰਗ ਉਦਾਰਾ ॥੨੮॥
ਬੀਸ ਬਰਸ ਉਮਰਾ ਜਬ ਹੋਈ । ਇਕ ਰਸ ਪ੍ਰੇਮ ਗੂੜ੍ਹਾ ਰੰਗ ਸੋਈ ।
ਮਾਤਾ ਮਾਨ ਕੌਰ ਦੇਹਿ ਤਿਆਗੀ । ਕਰ ਸਸਕਾਰ ਕ੍ਰਿਆ ਬਡ ਭਾਗੀ ।੨੯।
ਪਾਠ ਕਰਾਇ ਭੋਗ ਤਬ ਪਾਯੋ । ਸ਼ੋਕ ਮਿਟਾਇ ਸਰਬ ਸੁਖ ਭਾਯੋ ।
ਕਾਰਜ ਖੇਤੀ ਕਰੈ ਸਪ੍ਰੀਤੀ । ਨਾਮੁ ਸੰਗ ਦ੍ਰਿੜ੍ਹ ਬ੍ਰਿਤ ਸੋ ਕੀਤੀ ॥੩੦॥

†ਭੋਜਨ । ‡ਸਾਧੂ ਬ੍ਰਾਹਮਣਾਂ ਨੂੰ ।

ਪਿਤ ਆਗਜ਼ਾ ਤੇ ਤੀਰਥ ਦੇਖੇ । ਭਾਂਤ ਭਾਂਤ ਨਿਜ ਇੱਛ ਪਰੇਖੇ ।
ਸਤਿਗੁਰ ਸ਼ਬਦੁ ਸੇ ਨੀਕ ਕਮਾਯੋ । ਹਜ਼ੂਰ ਸਾਹਿਬ ਪਟਣਾ ਦਰਸਾਯੋ ॥੩੧॥
ਪੁਰ ਅਨੰਦ ਕੀ ਕੀਨੀ *ਜਾਤਾ । ਕਰਤਾਰ ਪੁਰ ਰਾਵੀ ਦਰਸ਼ਾਤਾ ।
ਅੰਮ੍ਰਿਤਸਰ ਮੇ ਕੀਨ ਸ਼ਨਾਨਾ । ਸ੍ਰੀ ਨਨਕਾਣਾ ਗੁਰ ਕੇ ਥਾਨਾ ॥੩੨॥
ਸਰਬ ਹੇਰ ਮਨ ਭਯੋ ਬਿਰਾਗੀ । ਨਾਮੁ ਸੰਗ ਗਾੜ੍ਹੀ ਬ੍ਰਿਤ ਲਾਗੀ ।
ਸਾਧੂ ਬ੍ਰਿਤ ਰਹੇ ਬਹੁ ਬਰਖਾ । ਆਠ ਬਰਖ ਨਹਿ ਘਰ ਕੋ ਪਰਖਾ ॥੩੩॥
ਤੀਰਥ ਯਾਤਰਾ ਕਰਤੇ ਰਹੈ । ਸਿਖੀ ਰੀਤ ਨ ਤਿਆਗੀ ਚਹੈ ।
ਪੰਜ ਕਕਾਰ ਕੀ ਰਹਿਤ ਸਦੀਵਾ । ਬਾਣੀ ਪੜ੍ਹੇ ਰਾਖ ਮਨ ਨੀਵਾ ॥੩੪॥
ਗੋਇੰਦ ਵਾਲ ਰਹਿਤ ਭੇ ਆਈ । ਜਪੁਜੀ ਪਾਠ ਚਉਰਾਸੀ ਗਾਈ ।
ਪਿਤ ਕੋ ਜਬ ਹੋਈ ਸੁਧ ਆਨਾ । ਆਯੋ ਤੁਰਤ ਮਿਲਯੋ ਮੁਦ ਠਾਨਾ ॥੩੫॥
ਘਰ ਕੋ ਚਲ ਕਿਮ ਤੋਹਿ ਬਿਸਾਰਾ । ਸੁਣ ਪਿਤ ਕੇ ਹੋਏ ਅਨੁਸਾਰਾ ।
ਭਿੰਡਰ ਗਰਾਮ ਬਿਖੈ ਚਲ ਆਏ । ਖ਼ਜਾਨ ਸਿੰਘ ਜੀ ਮਨ ਕੋ ਭਾਏ ॥੩੬॥
ਧੂੜ ਕੋਟ ਪਿੰਡ ਮੋਗੇ ਪਾਸਾ । ਨੰਬਰਦਾਰ ਸੌਣ ਸਿੰਘ ਖਾਸਾ ।
ਪੌਤਰ ਧਿਆਨ ਸਿੰਘ ਵਿਦਵਾਨਾ । ਪੰਡਿਤ ਭਏ ਪੜ੍ਹ ਬੇਦ ਪੁਰਾਨਾ ॥੩੭॥
ਸ਼ਾਂਤਿ ਸੁਭਾਵ ਸਰਬ ਕੇ ਪਿਆਰੇ । ਭਏ ਬਿਰੱਕਤ ਅਤੀਤ ਅਪਾਰੇ ।
ਸੌਣ ਸਿੰਘ ਕੀ ਪੁਤਰੀ ਜੋਈ । ਮਹਿਤਾਬ ਕੌਰ ਸੁਸ਼ੀਲਾ ਸੋਈ ॥੩੮॥
ਖਜਾਨ ਸਿੰਘ ਕੋ ਭਯੋ ਅਨੰਦਾ । ਮਹਿਤਾਬ ਕੌਰ ਪਤਨੀ ਸੁਖ ਕੰਦਾ ।
ਅੰਮ੍ਰਿਤ ਪਾਨ ਕਰਾਯੋ ਤਾਹੀ । ਜੋੜੀ ਸਤਿ ਸੰਗਤ ਹਿਤ ਲਾਹੀ ॥੩੯॥
ਬਾਣੀ ਜਪੁਜੀ ਕੰਠ ਕਰਾਯੋ । ਨਿਸ ਦਿਨ ਸਿਮਰੋ ਕਹਿ ਸਮਝਾਯੋ ।
ਮਾਤਾ ਸੇਵਤਿ ਜਪੁ ਕੋ ਮਹਾ । ਨਾਮੁ ਪ੍ਰੀਤੀ ਉਪਜੀ ਤਹਾ ॥੪੦॥
ਬਾਣੀ ਪੜ੍ਹੇ ਪ੍ਰੇਮ ਕੇ ਸੰਗਾ । ਲੰਗਰ ਦੇਤ ਭੁਖੇ ਪਿਖ ਨੰਗਾ ।
ਖਜਾਨ ਸਿੰਘ ਬਹੁ ਘਾਲ ਕਮਾਈ । ਸਿਮਰੈ ਵਾਹਿਗੁਰੂ ਲਿਵਲਾਈ ॥੪੧॥
ਮੋਹਰ ਸਿੰਘ ਸਾਹਿਬ ਸਿੰਘ ਪਿਆਰੇ । ਇਨਕੀ ਸੰਗਤਿ ਕਰੈ ਸਵਾਰੇ ।
ਜਨੇਰ ਪਿੰਡ ਕਿਛ ਰਹੇ ਦਇਆਲਾ । ਸਿਖਿਯੋ ਰਾਗ ਜੋੜੀ ਕੇ ਨਾਲਾ ॥੪੨॥
ਬਾਰਾਂ ਸਾਲ ਕਰੀ ਅਸ ਸੇਵਾ । ਪਉ ਪਾਣੀ ਕਾ ਲਾਯੋ ਦੇਵਾ ।
ਭੋਜਨ ਜਾਂ ਦਾਣੇ ਦੇ ਰਾਹੀ । ਕਰ ਪ੍ਰਸੰਨ ਭਲੇ ਚਿਤ ਚਾਹੀ ॥੪੩॥
ਅਠਾਰਾਂ ਸਾਲ ਕਰੀ ਘਰ ਕਾਰਾ । ਹਲ ਵਾਹਿਓ ਗ੍ਰਹਿ ਰਾਖ ਸੰਭਾਰਾ ॥
ਪਾਣੀ ਹਲ ਵਾਹੁੰਦੇ ਭੀ ਦੇਵੈ । ਗਊਆਂ ਚਾਰਨ ਕੋ ਮਨ ਸੇਵੈ ॥੪੪॥
ਅੰਮ੍ਰਿਤ ਵੇਲੇ ਉਠ ਕਰ ਨ੍ਹਾਈ । ਹਲ ਕੋ ਤਬ ਜੋਤੈ ਚਿਤ ਲਾਈ ।
ਸੋ ਪੌਤਰਾ ਬਾਣੀ ਥੀ ਕੰਠਾ । ਨਿਤ ਪੜ੍ਹੈ ਮਨ ਪ੍ਰੇਮ ਇਕੰਠਾ ॥੪੫॥
ਕਥਾ ਸੂਰਜ ਪ੍ਰਤਾਪ ਕੀ ਕਰਤੇ । ਜਨਮ ਸਾਖੀ ਕੋ ਸਦਾ ਰਰਤੇ ।
ਬਾਹੁਂ ਪਾਠ ਸਾਲ ਮਹਾਰਾਜਾ । ਕਰਵਾਵੈ ਸੰਕਰਾਤਿ ਸਮਾਜਾ ॥੪੬॥

---
*ਯਾਤਰਾ ।

ਹਾਤੀ ਸੌਣੀ ਦਾਨ ਸੋ ਕਰਤੇ । ਸੰਗਤਿ ਕੋ ਭੋਜਨ ਛਕ ਵਰਤੇ ।
ਗੁਰਦੁਆਰਾ ਇਕ ਆਪ ਬਣਾਯੋ । ਹੱਥੀਂ ਸੇਵਾ ਕਰ ਪ੍ਰਗਟਾਯੋ ॥੪੭॥
ਪੜ੍ਹਨ ਕੋ ਸ਼ੌਕ ਆਪ ਕੋ ਬਹੁਤਾ । ਜਹ ਗਿਆਨੀ ਸੁਣ ਦੇਖਣ ਪਹੁਤਾ ।
ਸ਼ੁਧ ਪਾਠ ਸੁਣ ਹੋ ਪ੍ਰਸੰਨਾ । ਦਸਮ ਆਦਿ ਬਾਨੀ ਮਨ ਮੰਨਾ ॥੪੮॥
ਗੁਰਮੁਖੀ ਵਿਦਿਆ ਬਾਲ ਪੜ੍ਹਾਵੈ । ਰਹਿਰਾਸ ਹਰਿ ਰੋਜ਼ ਸੁਣਾਵੈ ।
ਜਹਿ ਥਾ ਮੇਲੀ ਸੱਥ ਮਝਾਰੀ । ਤਹਿ ਸਾਖੀ ਹਰਿ ਰੋਜ਼ ਉਚਾਰੀ ॥੪੯॥
ਕਰ ਤਤਿਖਿਆ ਤਨ ਕੋ ਸਾਧਾ । ਇਕ ਮੁਠ ਚਣਿਆਂ ਚਬਣੀ ਬਾਧਾ ।
ਪੀ ਪਾਣੀ ਸੁਖਮਨੀ ਉਚਾਰੈ । ਸਾਲ ਪਾਠ ਕੀਤੇ ਬਹੁ ਸਾਰੈ ॥੫੦॥
ਕਰੈ ਭਜਨ ਗੁਰ ਕਾ ਹਿਤ ਲਾਈ । ਕਿਰਿਆ ਸੌਚ ਸ਼ਨਾਨ ਕਰਾਈ ॥
ਰਾਗੀਆਂ ਸੰਗ ਕੀਰਤਨ ਕਰਹੈ । ਜੋੜੀ ਕੋ ਵਜਾਇ ਹਿਤ ਧਰਹੈ ॥੫੧॥
ਡੁਡੇ ਪਿੰਗਲੇ ਅੰਧੇ ਸੰਗਾ । ਕਰਤਿ ਪ੍ਰੇਮ ਬਹੁ ਇਨ ਪਿਖ ਅੰਗਾ ।
ਭੋਜਨ ਬੈਠਿਆਂ ਦੇਤ ਛਕਾਈ । ਬਸਤਰ ਧੋਵੈ ਨ੍ਹਾਨ ਕਰਾਈ ॥੫੨॥
ਆਪ ਕਿਸੇ ਕਾ ਤ੍ਰਿਣ ਨ ਛੇਰੈ । ਧਰਮ ਕਿਰਤ ਕਰ ਮੁਦਤ ਘਨੇਰੈ ।
ਪੰਝੀ ਪਾਠ ਜਪੁ ਕੇ ਨਿਤ ਕਰਹੀ । ਸਾਧ ਸਿਖ ਸੇਵਾ ਹਿਤ ਧਰਹੀ ॥੫੩॥
ਬੁਰਾ ਕਿਸੇ ਕਾ ਨਾਹੀ ਕਰਤੇ । ਹੱਕ ਆਪਣੇ ਮੇ ਨਿਤ ਵਰਤੇ ।
ਗੰਨਾ ਸਾਗ ਛੱਲੀ ਕਿਸੇ ਕੇਰੀ । ਬਰਤੇ ਨਹੀ ਪੁਨਿ ਅਸ ਹੇਰੀ ॥੫੪॥
ਇਕ ਮੂਰਖ ਦੀਰਘ ਜੱਟ ਕੋਈ । ਖੇਤੀ ਪੱਟ ਪਾਈ ਘਰ ਸੋਈ ।
ਬਾਬੇ ਕੇ ਨਹਿ ਕੋਈ ਪਤਾ । ਮਰਿਓ ਬੈਲ ਖਾਇਓ ਜਿਨ ਪੱਤਾ ॥੫੫॥
ਜੱਟ ਰੋਵਤਿ ਤਬ ਸ਼ਰਨੀ ਆਵਾ । ਅਪਣਾ ਗੁਨਾਹਿ ਪ੍ਰਗਟ ਕਰ ਗਾਵਾ ।
ਸੁਣ ਬਾਬਾ ਕਹਿ ਰੋਵੋ ਨਾਹੀ । ਭਾਣਾ ਮੰਨੋ ਗੁਰ ਕਾ ਚਾਹੀ ॥੫੬॥
ਅੰਮ੍ਰਿਤ ਪਾਨ ਕਰਿਯੋ ਤਿਨ ਜੱਟਾ । ਮੰਦ ਕਾਜ ਕੋ ਦੀਨੋ ਸੱਟਾ ।
ਇਕ ਲਕੜੀ ਥੀ ਥੋੜ੍ਹੇ ਮੁਲ ਕੀ । ਅਰਦਾਸਾ ਗੁਰਦੁਆਰੇ ਕੁਲ ਕੀ ॥੫੭॥
ਦਿਨੇ ਕਰੀ ਅਰਦਾਸ ਗੁਰੂ ਕੀ । ਰਾਤੀਂ ਤਿਨ੍ਹ ਲਾਲਚਿ ਲੈ ਰੂਕੀ ।
ਬੀਸ ਰੁਪਯੇ ਕੀ ਹੈ ਕਾਠਾ । ਚੋਰੀ ਚੱਕ ਕੈ ਲੇ ਗਿਆ *ਸਾਠਾ ॥੫੮॥
ਪਚਾਸ ਰੁਪਯੇ ਲਾਗੇ ਫੇਰਾ । ਦੀਨੇ ਸੰਗਤਿ ਬਿਨ ਹੀ ਦੇਰਾ ।
ਇਕ ਚੋਰ ਥਾ ਗੁਰ ਘਰ ਕੇਰਾ । ਸੋ ਕੰਗਾਲ ਹੋਯੋ ਬਿਨ ਦੇਰਾ ॥੫੯॥
ਜੋ ਘਰ ਪੈਲੀ ਸਰਬ ਜ਼ਮੀਨਾ । ਵੇਚ ਵੱਟ ਮਨ ਹੋਯੋ ਦੀਨਾ ।
ਅਨਿਕ ਜੀਵਾਂ ਨੇ ਕੀਤਾ ਪਾਯੋ । ਕਥਾ ਬਿਅੰਤ ਨ ਜਾਇ ਸੁਨਾਯੋ ॥੬੦॥
ਐਸੇ ਬਾਬੇ ਕੇਰ ਬਿਲਾਸਾ । ਚਿਤਵੈ ਬੁਰਾ ਤਾਹਿ ਹੋਇ ਨਾਸਾ ।
ਛੱਤੀ ਲਖ ਪੌੜੀ ਹੈ ਕੀਨੀ । ਹਰਿ ਸਿਮਰਨ ਹੈ ਸੁਰਤੀ ਭੀਨੀ ॥੬੧॥
ਗੁਰਮੁਖ ਸੰਤਨਿ ਕੀ ਜੋ ਚਾਲੀ । ਤੀਨ ਲੋਕ ਤੇ ਅਹੈ ਨਿਰਾਲੀ ।
ਮਾਤਾ ਪਿਤਾ ਪਿਤਾਮਾ ਜਿਨ ਕੇ । ਨਾਮੁ ਰੰਗ ਸਿਖੀ ਘਰ ਤਿਨ ਕੇ ॥੬੨॥

*ਮੂਰਖ ।

ਸਦਾ ਉਠੇ ਜਾ ਅੰਮ੍ਰਿਤ ਵੇਲੇ। ਨ੍ਹਾਇ ਬਹੁਤ ਬਿਰਤੀ ਹਰਿ ਮੇਲੇ।
ਇਕ ਟਕ ਜਬ ਸਮਾਧ ਮਿਲ ਜਾਈ। ਆਤਮ ਰਸ ਲੇਵੈ ਮਨ ਭਾਈ॥੬੩॥
ਉਠ ਸਮਾਧ ਤੇ ਬਾਬਾ ਸੁਆਮੀ। ਹਲ ਜੋੜੇ ਕਾਰਜ ਅਭਿਰਾਮੀ।
ਬਾਣੀ ਪੜ੍ਹੇ ਪ੍ਰੀਤ ਕੋ ਠਾਨੀ। ਪ੍ਰਸ਼ਾਦਾ ਆਵੈ ਜਬ ਜਾਨੀ॥੬੪॥
ਪਹਿਲੇ ਪੰਜ ਗ੍ਰੰਥੀ ਪੜ੍ਹਤਾ। ਕੰਠ ਕਰੀ ਗੁਰਬਾਣੀ ਰੜ੍ਹਤਾ।
ਸਿਮਰਨ ਤੇ ਇਉਂ ਸਮਾ ਬਤਾਵਤ। ਪੜ੍ਹ ਬਾਣੀ ਸਭ ਭੋਜਨ ਖਾਵਤ॥੬੫॥
ਕੱਤਕ ਪੂਰਨ ਮਾਸੀ ਆਈ। ਬਾਬੇ ਪ੍ਰਣ ਕੀਤੋ ਇਉਂ ਭਾਈ।
ਸ੍ਰੀ ਸੁਖਮਨੀ ਪਾਠ ਹਮੇਸ਼ਾਂ। ਇਕ ਲਤ ਭਾਰ ਕਰੋਂ ਰਸ ਲੇਸਾਂ॥੬੬॥
ਇਕ ਸਾਲ ਇਉਂ ਪਾਠ ਸੋ ਕਰਹੋਂ। ਮਨ ਬਿਰਾਗ ਲਾਗਾ ਵਿਚ ਘਰ ਹੋਂ।
ਸਿਮਰਣ ਰਾਤ ਦਿਨੇ ਇਉਂ ਕਰਹੀ। ਦਰਸ਼ਨ ਗੁਰ ਕੀ ਇੱਛਾ ਧਰਹੀ॥੬੭॥
ਪੇਖ ਪਤੀ ਕੋ ਪ੍ਰੇਮ ਉਪੰਨਾ। ਸਿਮਰਣ ਕੀ ਜਾਗੀ ਰੁਚਿ ਧੰਨਾ।
ਪਤਿ ਤੇ ਪੂਛਤਿ ਪ੍ਰੇਮ ਗਹੀਰਾ। ਗੁਰ ਪ੍ਰਭੁ ਦਰਸ਼ਨ ਚਹਿਤ ਸਧੀਰਾ॥੬੮॥
ਖਜਾਨ ਸਿੰਘ ਤਬ ਮੰਤ੍ਰਿ ਗੁਰ ਕਾ। ਦੀਓ ਸਿਖਾਇ ਜਾਪੁ ਕਰ ਉਰ ਕਾ।
ਲਿਵ ਲਾਗੀ ਪਤਨੀ ਕੋ ਆਈ। ਸਿਮਰੈ ਵਾਹਿਗੁਰੂ ਸੁਖ ਪਾਈ॥੬੯॥
ਰਾਤ ਦਿਵਸ ਏਕੋ ਲਿਵ ਲਾਗੀ। ਨੀਂਦ ਭੂਖ ਕੀ ਇੱਛਾ ਤਿਆਗੀ।
ਮਹਿਤਾਬ ਕੌਰ ਕੋ ਦਰਸ ਪਿਆਸਾ। ਪਤਿ ਬ੍ਰਤਿ ਧਰਮ ਪ੍ਰੇਮ ਜਿਸ ਰਾਸਾ॥੭੦॥
ਸੁਪਨ ਬਿਖੈ ਦਰਸ਼ਨ ਹਰਿ ਭਯੋ। ਰੂਪ ਅਚਰਜ ਪੇਖ ਬਿਸਮਯੋ।
ਖੁਲੀ ਆਂਖ ਤਬੀ ਕਿਆ ਦੇਖੈ। ਗੁਰ ਨਾਨਕ ਜੀ ਰੂਪ ਪਰੇਖੈ॥੭੧॥
ਧੰਨ ਗੁਰੂ ਸਮ ਕੋਇ ਨ ਤੋਰੇ। ਆਪਨ ਪ੍ਰਕਾਸ਼ ਦਿਖਾਯੋ ਮੋਰੇ॥
ਗੁਰ ਕੋ ਬੰਦਨ ਆਨ ਸੁ ਕੀਨੀ। ਸ੍ਰੀ ਗੁਰੂ ਪ੍ਰੇਮ ਬਸੀ ਪਿਖ ਲੀਨੀ॥੭੨॥
ਕਹਿ ਪ੍ਰਭੁ ਤੇਰੀ ਹੋ ਕਲਿਆਨਾ। ਸਤਿਨਾਮੁ ਮੇ ਤੈਂ ਹਿਤ ਠਾਨਾ।
ਤੁਮਰੇ ਘਰ ਭਗਤੀ ਹਉ ਦੇਖੀ। ਪ੍ਰੇਮ ਬਸੀ ਮਮ ਦਰਸ਼ਨ ਪੇਖੀ॥੭੩॥
ਮਾਤਾ ਪੇਖਤਿ ਗੁਰ ਤਬ ਗਏ। ਜਨਮ ਮਰਨ ਕੀ ਚਿੰਤਾ ਘਏ।
ਖਜ਼ਾਨ ਸਿੰਘ ਛੱਤੀ ਲੱਖ ਪਾਂਠ। ਪੌੜੀ ਮੂਲ ਮੰਤ੍ਰ ਕੀ ਠਾਂਠ॥੭੪॥
ਪੂਰੇ ਭਏ ਦਰਸ ਗੁਰ ਪਾਇਆ। ਗਦ ਗਦ ਕੰਠ ਰੁਕੇ ਮਨ ਲਾਇਆ।
ਸਤਿਗੁਰ ਸਿਰ ਕਰ ਰਾਖਿਓ ਭੀਨਾ। ਚਰਨ ਪਕੜਨੇ ਕੋ ਚਿਤ ਦੀਨਾ॥੭੫॥
ਦ੍ਰਿਸ਼ਟੀ ਪਰੈ ਹਾਥ ਨਹਿ ਆਵੈ। ਬਡ ਅਚਰਜ ਰਿਦ ਮੇ ਬਿਸਮਾਵੈ।
ਸਤਿਗੁਰ ਕ੍ਰਿਪਾ ਦ੍ਰਿਸ਼ਟ ਕੋ ਹੇਰਾ। ਭਰਮ ਨਾਸਿਓ ਗੁਰ ਦ੍ਰਿਸ਼ਟੇਰਾ॥੭੬॥
ਇਕ ਰਸ ਨਿਰਾਕਾਰ ਰੰਗ ਭੀਨੇ। ਗੁਰ ਨਾਨਕ ਜੀ ਕਿਰਪਾ ਕੀਨੇ।
ਸਤਿਗੁਰ ਭਗਤੀ ਪ੍ਰੇਮ ਸਾਲਹਾ। ਦੇ ਵਰ ਦਾਨ ਤਬੈ ਮੁਦ ਪਾਹਾ॥੭੭॥
ਤੋਰੇ ਪੁਤਰ ਹੋਹਿ ਗੁਰ ਪ੍ਰੇਮੀ। ਧਰਤਾ ਆਤਮ ਗਿਆਨ ਸੋ ਨੇਮੀ।
ਸਿੱਖੀ ਗੁਰ ਕੀ ਸਿਦਕ ਕਮਾਵੈ। ਟੂਟੀ ਬ੍ਰਿਤ ਬਹੁਤ ਗੰਢ ਲਾਵੈ॥੭੮॥

ਆਪ ਜਪੈ ਜਪਾਵੈ ਨਾਮਾ। ਪ੍ਰੇਮ ਭਗਤਿ ਕੀ ਸਿੱਖੀ ਧਾਮਾ।
ਬ੍ਰਹਮੁ ਗਿਆਨੀ ਜੀਵਨ ਮੁਕਤਾ। ਨਿਰੰਕਾਰ ਮੇ ਇਕ ਰਸ ਜੁਗਤਾ ॥੭੯॥
ਸੁਣ ਨਿਸਕਾਮੀ ਭਗਤਿ ਮਹਾਨਾ। ਖਜਾਨ ਸਿੰਘ ਨਿਜ ਸੀਸ ਝੁਕਾਨਾ।
ਗੁਰ ਦਰਸ਼ਨ ਤੇ ਸੀਤਲ ਹੋਵਾ। ਹਰਖਿ ਸੋਗ ਤੇ ਪਰੈ ਖਰੋਵਾ ॥੮੦॥
ਤਨ ਅਭਿਮਾਨ ਮੋਹਿ ਮਿਟ ਗਯੋ। ਮਨ ਇੰਦ੍ਰੇ ਸਹਿਜੇ ਵਸ ਭਯੋ।
ਸਰਬ ਬਿਕਾਰ ਨਸੇ ਇਕ ਬਾਰੀ। ਆਪੇ ਆਪ ਹਰਿ ਬਿਰਤੀ ਧਾਰੀ ॥੮੧॥
ਅੰਤਰ ਧਿਆਨ ਭਏ ਗੁਰ ਪੂਰੇ। ਜਿਸ ਗੁਰ ਕੇ ਚਲਤੰ ਗਣ ਰੂਰੇ।
ਪਤੀ ਸਤੀ ਭੇ ਅਚਰਜ ਮਾਹੀ। ਕਿਉ ਨਾ ਹਮ ਬੋਲੇ ਗੁਰ ਪਾਹੀ ॥੮੨॥
ਨਾਮੁ ਸੰਗ ਗਾੜ੍ਹੀ ਬ੍ਰਿਤ ਜੋੜੀ। ਹੋਰ ਕਾਜ ਤੇ ਸੁਰਤੀ ਤੋੜੀ।
ਬਹੁ ਬੀਤਜੋ ਇਸ ਬਿਧ ਜਬ ਕਾਲਾ। ਮਨ ਅਨੰਦ ਗੁਰ ਮੰਤ ਸਮਾਲਾ ॥੮੩॥
ਪਤਿ ਪ੍ਰਸੰਨਤਾ ਪਾਈ ਘਾਲਾ। ਗਰਭ ਧਰਯੋ ਕਰ ਸੇਵ ਬਿਸਾਲਾ।
ਜਪੁ ਕੀ ਪ੍ਰੀਤ ਰਿਦੇ ਬਹੁ ਕਰਹੀ। ਆਨ ਬਸਤ ਸੋਂ ਨੇਹੁ ਨ ਧਰਹੀ ॥੮੪॥
ਦਸਮੋ ਚੜ੍ਹਿਓ ਜਬ ਹੀ ਮਾਸਾ। ਬਾਰਸ਼ ਰੁੱਤ ਬੱਦਲ ਪਰਕਾਸ਼ਾ।
ਬਹੁ ਬਰਖਾ ਕਰ ਹੈ ਧਰ ਮਾਹੀ। ਖੇਤੀ ਹਰੀ ਦ੍ਰਿਸ਼ਟ ਸਭ ਆਹੀ ॥੮੫॥
ਸਭ ਕੋ ਭਾਵਤਿ ਰੁੱਤ ਭਲੇਰੀ। ਦੇਖ ਘਟਾ ਮਨ ਆਨੰਦ ਘੇਰੀ।
ਬਿਜਲੀ ਚਮਕੈ ਕਰ ਪ੍ਰਕਾਸ਼ਾ। ਸੂਰਜ ਜਿਉਂ ਹੋਵੈ ਆਕਾਸ਼ਾ ॥੮੬॥

ਦੋਹਿਰਾ—ਉਨੀ ਸੌ ਚਾਲੀ ਭਯੋ, ਸੰਮਤ ਬਿਕ੍ਰਮ ਰਾਇ।
ਗੁਰ ਨਾਨਕ ਜੀ ਸੰਮਤੰ, ਪ੍ਰਗਟ ਜਗਤ ਸੁਣਾਇ ॥੮੭॥
ਚਾਰ ਸੌ ਪੰਦਰਾਂ ਭਏ, ਸਾਵਣ ਪੂਰਨ ਮਾਸਿ।
ਭਾਦਰੋਂ ਅਠ ਦਿਨ ਵੀਰ ਕੋ, ਰਾਤ ਢਾਈ ਵਜੇ ਰਾਸਿ ॥੮੮॥
ਰੋਹਣੀ ਨਛੱਤ੍ਰ ਜਾਨੀਏ, ਅੰਮ੍ਰਿਤ ਵੇਲਾ ਨੀਕ।
ਗੁਰਮੁਖ ਪਿਆਰੇ ਲਾਲ ਗੁਰ, ਭਿੰਡਰ ਕਲਾਂ ਰਮਣੀਕ ॥੮੯॥
ਬਡ ਨਿਸਕਾਮੀ ਭਗਤਿ ਹਰਿ, ਗੁਰ ਸਿਖ ਪ੍ਰਗਟੇ ਪ੍ਰੀਤ।
ਨਾਮੁ ਰੰਗ ਧਰ ਹੀਅਰੇ, ਸ੍ਵੈ ਅਨੰਦ ਪਰਤੀਤ ॥੯੦॥

ਕਬਿੱਤ—

ਨਿਤ ਅਵਤਾਰ ਉਦੇ ਸੰਤ ਜੀ ਅਪਾਰ ਹਰਿ, ਮਹਾ ਬਲੀ ਸੂਰਮੇ ਭਗਤਿ ਗੁਰ ਜਾਨੀਐ।
ਮਾਤਾ ਪਿਤਾ ਖੁਸ਼ੀ ਹੋਇ ਕੀਨ ਪ੍ਰਸਾਦਿ ਬਹੁ, ਗੁਰੂ ਗ੍ਰੰਥ ਪਾਸ ਪਹੁੰਚ ਬਰਤੈ ਮਹਾਨੀਐ।
ਅੰਮ੍ਰਿਤ ਤਿਆਰ ਕੀਨ ਜਨਮ ਕੋ ਸੰਸਕਾਰ, ਮੁਖ ਡਾਰ ਖੰਡੇ ਧਾਰ ਕਿਣਕਾ ਪਛਾਨੀਐ।
ਨੇਤਰਾਂ ਮੇ ਸੀਸ ਲਾਯੋ ਬਾਲ ਗੁਰ ਅਗੈ ਪਾਯੋ, ਕਰ ਅਰਦਾਸ ਗੁਰੂ ਵਾਕ ਕੋ ਬਖਾਨੀਐ ॥੯੧॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਮੁਖਵਾਕ

ਬਿਲਾਵਲੁ ਮਹਲਾ ੫ ॥ ਸੰਤਨ ਕੈ ਸੁਨੀਅਤ ਪ੍ਰਭੁ ਕੀ ਬਾਤ ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ਰਹਾਉ॥

ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮੁ ਅਪੁਨੇ ਕੀ ਕੀਨੀ ਦਾਤਿ ॥
ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥
ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤੁ ਹਰਿ ਰਸੁ ਭੋਜਨੁ ਖਾਤ ॥
ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤ ਸੰਗਿ ਮਿਲਾਤ ॥੨॥੪॥੮੪॥
ਦੋਹਿਰਾ–ਨਾਮੁ ਧਰਯੋ ਮੁਖਵਾਕ ਤੇ, ਸੁੰਦਰ ਸਿੰਘ ਰਸਾਲ ।
ਗੁਰ ਸ਼ਰਣੀ ਅੰਮ੍ਰਿਤ ਦੀਓ, ਦਰਸ਼ਨ ਪਾਇ ਨਿਹਾਲ ॥੯੨॥
ਚੌਪਈ–ਦਿਵਸ ਚੜ੍ਹੇ ਦੇ ਦਾਨ ਮਹਾਨਾ । ਮੋਹਰ ਸਿੰਘ ਅੰਮ੍ਰਿਤ ਮੁਖ ਪਾਨਾ ।
ਬਾਬਾ ਖਜਾਨ ਸਿੰਘ ਸਮ ਚਿੱਤਾ । ਸਿਖ ਸਾਧਾਂ ਕੋ ਭੋਜਨ ਦਿੱਤਾ ॥੯੩॥
ਗੁਰੂ ਗ੍ਰੰਥ ਜੀ ਪਾਠ ਰਖਾਯੋ । ਦੋਵੇਂ ਵੇਲੇ ਕੀਰਤਨ ਗਾਯੋ ।
ਕਥਾ ਸੁਨਾਵੈ ਸੰਗਤਿ ਆਪੇ । ਸਭ ਹੀ ਸੁਣੈ ਪ੍ਰੇਮ ਮਨ ਥਾਪੇ ॥੯੪॥
ਚਾਲੀ ਦਿਨ ਮੇ ਪਾਠ ਸੰਪੂਰਨ । ਪਾਯੋ ਭੋਗ ਅਨੰਦ ਮਨ *ਨੂਰਨ ।
ਯੱਗ ਕਰਯੋ ਸਭ ਕੋ ਛਕਵਾਯਾ । ਜੈ ਜੈ ਕਾਰ ਕਰੈ ਸਭ ਆਯਾ ॥੯੫॥
ਚੋਲਾ ਗਲ ਬਾਲਕ ਕੇ ਪਾਯਾ । ਕੱਛ ਕੜਾ ਪਹਿਰਾਏ ਭਾਯਾ ।
ਸੋਹਣੀ ਸਿਰ ਦਸਤਾਰ ਸਜਾਈ । ਦੂਧੁ ਚੁੰਘਾਇ ਮਾਤ ਬਲਿ ਜਾਈ ॥੯੬॥
ਬਿਰਤ ਸਮਾਨ ਰਹੈ ਜਸ ਬਾਲਾ । ਮਨ ਸਮਾਧ ਮੇ ਅਚਲ ਬਿਸਾਲਾ ।
ਸਾਚੀ ਲਿਵ ਰਹਿ ਲਾਗੀ ਸਦ ਹੀ । ਗੁਰ ਪ੍ਰਸਾਦਿ ਤੇ ਪਾਈ ਜਦ ਹੀ ॥੯੭॥
ਅੰਮ੍ਰਿਤ ਸੰਗ ਨਾਮੁ ਰਸੁ ਪਾਇਆ । ਰਹਿ ਅਬੋਲ ਹਿਰਦੇ ਮੇ ਧਿਆਇਆ ।
ਸਿਫਤ ਅਪਾਰ ਨ ਜਾਵੈ ਭਾਖੀ । ਪਾਰਬ੍ਰਹਮੁ ਕੇ ਜੋ ਅਭਿਲਾਖੀ ॥੯੮॥
ਨੱਕ ਖੰਡੇ ਕੀ ਧਾਰ ਸਮਾਨਾ । ਨੇਤਰ ਮ੍ਰਿਗ ਤੇ ਸੁੰਦਰ ਜਾਨਾ ।
ਦੋਇ ਕਪੋਲ ਸੇਉ ਸਮ ਸੋਹੈ । ਭੁਜਾਂ ਸੁੰਡ ਹਾਥੀ ਕੇ ਮੋਹੈ ॥੯੯॥
ਹੋਠ ਲਾਲ ਗੁਲਾਲ ਸਮਾਨਾ । ਠੋਡੀ ਮਨ ਕੋ ਮੋਹਣੀ ਮਾਨਾ ।
ਕੇਸ ਚਿਕਣੇ ਕਾਲੇ ਆਦੀ । ਗੁਰ ਮੋਹਰ ਇਹੁ ਜਾਨ ਅਨਾਦੀ ॥੧੦੦॥
ਮੁਖ ਪ੍ਰਕਾਸ਼ ਚੰਦਰਮਾ ਨਿਆਈ । ਬਿਨ ਕਲੰਕ ਤੇ ਉਜਲਤਾਈ ।
ਸੂਰਜ ਸਮ ਪ੍ਰਕਾਸ਼ ਮਹਾਨਾ । ਤਪਤ ਰਹਿਤ ਸ੍ਰੀ ਸੰਤ ਸੁਜਾਨਾ ॥੧੦੧॥
ਕਟ ਕੇਹਿਰ ਜਿਵ ਸੋਭਾ ਪਾਈ । ਜੰਘਾਂ ਕੇਲੇ ਸਮ ਸੁਖਦਾਈ ।
ਉਂਗਲ ਸੋਭਤਿ ਗਹਿਰ ਗੰਭੀਰੇ । ਸੁੰਦਰ ਨਖ ਜਿਵ ਚਮਕੈ ਹੀਰੇ ॥੧੦੨॥
ਰਾਮ ਕਾਨ੍ਹੁ ਬਾਵਨ ਅਵਤਾਰੀ । ਇਨਕੀ ਸੋਭਾ ਜਿਵੇ ਅਪਾਰੀ ।
ਤਿਵ ਗੁਰ ਸਿਖ ਸੋਭਾ ਕੋ ਪਾਵੈ । ਨਿਰ ਹੰਕਾਰਤਾ ਅਧਿਕ ਸੁਹਾਵੈ ॥੧੦੩॥
ਸਭ ਅੰਗਨ ਕੀ ਸੋਭਾ ਜੋਈ । ਕਹਿਣ ਵਿਖੈ ਨਹਿ ਆਵੈ ਸੋਈ ।
ਚਰਨ ਕਵਲ ਸਮ ਸੋਭਾ ਪਾਈ । ਚਰਨ ਧੂਰ ਕੀ ਅਧਿਕ ਵਡਾਈ ॥੧੦੪॥
ਬਸਤਰ ਸੋਹਣੇ ਪਹਿਰਾਵਤ ਮਾਇ । ਸੀਸ ਸੋਹਣੀ ਪਾਗ ਸਜਾਇ ॥
ਸੇਵਾ ਕਰਤੇ ਨਿਸ ਦਿਨ ਮਾਹੀ । ਭਯੋ ਸਾਲ ਕੋ ਬਾਲਕ ਤਾਹੀ ॥੧੦੫॥

*ਮਨ ਵਿਚ ਅਨੰਦ ਦੇ ਪ੍ਰਕਾਸ਼ ਵਾਲਿਆਂ ਨੇ ।

ਦੋਹਿਰਾ–ਮਾਤਾ ਗੋਦੀ ਕਬ ਰਖੈ, †ਪਲਨੇ ਪਰ ਪੌਢਾਇ।
ਦੂਧ ਦੇਤ ਕਰ ਪ੍ਰੀਤ ਕੋ, ਕਬ ਸ਼ਨਾਨਿ ਕਰਵਾਇ ॥੧੦੬॥
ਗੁਰ ਨਾਨਕ ਦਸਮੇਸ਼ ਜੀ, ਕ੍ਰਿਪਾ ਆਪਣੀ ਧਾਰਿ।
ਜਗ ਤਾਰਨ ਕੋ ਸਹਿਜ ਹੀ, ਭੇਜੇ ਸੰਤ ਅਪਾਰ ॥੧੦੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੰਤ ਸੁੰਦਰ ਸਿੰਘ ਜੀ ਬ੍ਰਹਮ ਗਿਆਨੀ ਕੇ ਪ੍ਰਗਟ ਹੋਵਨ ਦੀ ਕਥਾ ਬਰਨਨੰ ਚੌਧਵਾਂ ਧਿਆਇ ਸੰਪੂਰਨੰ ॥੧੪॥

–੦–

# ਸੰਤ ਬਾਲ ਲੀਲ੍ਹਾ ਪ੍ਰੇਮ ਰੰਗ ਦੀ

ਦੋਹਿਰਾ–ਏਕੰਕਾਰ ਅਪਾਰ ਗੁਰ, ਸਤਿ ਚਿਤ ਆਨੰਦ ਰੂਪ।
ਨਿਰਾਬਰਣ ਅਕਲੰਕ ਨਮੁ, ਪਾਰਬ੍ਰਹਮੁ ਆਨੂਪ ॥੧॥

ਚੌਪਈ–

ਬਾਲ ਸੁਭਾਇ ਰਹਿਤ ਸੰਤ ਸੋਈ। ਅੰਤਰ ਲਿਵ ਲਾਗੀ ਰਹਿ ਜੋਈ।
ਸਨੇ ਸਨੇ ਮੁਖ ਹਸਤ ਹਸਾਵੈ। ਦੇਖਣ ਹਾਰਨਿ ਮਨ ਚੋਰਾਵੈ ॥੨॥
ਕੋਮਲ ਮੁਖ ਤੇ ਬੋਲਤ ਬਾਨੀ। ਤੋਤਲ ਬਾਕ ਸੁਨਤਿ ਹਰਿਖਾਨੀ।
ਮਸਤਕ ਜੋਤਿ ਚਮਕ ਹੈ ਮਹਾ। ਛੋਟਾ ਅਕਾਰ ਤੇਜ ਬਡ ਲਹਾ ॥੩॥
ਦੋਇ ਬਰਸ ਕੋ ਭਯੋ ਸਰੀਰਾ। ਸੋਹੈ ਬਾਲਕ ਗੁਣੀ ਗਹੀਰਾ।
ਬਾਬਾ ਪਿਤਾ ਬਾਲ ਕੋ ਜੋਈ। ਲਗੇ ਸਿਖਾਵਨ ਬਾਕਨਿ ਸੋਈ ॥੪॥
ਵਾਹਿਗੁਰੂ ਕਹਿ ਲਗੇ ਸਿਖਾਵਨਿ। ਬਾਲਕ ਪੂਰਾ ਕਰੇ ਨ ਗਾਵਨਿ।
ਫੇਰ ਮੁਖੋਂ ਕਹਿ ਪਿਤਾ ਬੁਲਾਵੈ। ਵਾਹਿ ਵਾਹਿ ਕਰਿ ਸ਼ਬਦ ਸੁਣਾਵੈ ॥੫॥
ਗੁਰੂ ਗੁਰ ਫੇਰ ਰਟਤ ਭਾ ਬਾਲਕ। ਬੋਲੇ ਵਾਹਿਗੁਰੂ ਤਤ ਕਾਲਕ।
ਕਾਲੇ ਕੇਸ ਛੱਲਿਆਂ ਵਾਰਾ। ਪੀਲੀ ਸਜੈ ਸੀਸ ਦਸਤਾਰਾ ॥੬॥
ਮਸਤਕ ਚੱਕਰੀ ਖੰਡੇ ਸੰਗਾ। ਗਲ਼ ਚੋਲਾ ਉਜਲ ਸਿਤ ਰੰਗਾ।
ਤੇੜ ਕਛਹਿਰਾ ਸਜੈ ਅਪਾਰਾ। ਗਾਤਰੇ ਕ੍ਰਿਪਾਨ ਕੜਾ ਹਥ ਧਾਰਾ ॥੭॥
ਕੰਘਾ ਸੀਸ ਬਿਰਾਜੈ ਸੋਹੈ। ਖਾਲਸਾ ਭੁਜੰਗੀ ਸਭ ਕੋ ਮੋਹੈ।
ਮਾਤਾ ਪਿਤ ਗੋਦੀ ਮੇ ਲੇਈ। ਨਿਤਨੇਮ ਕਰੈ ਸੁਣੈ ਸੁਖ ਤੇਈ ॥੮॥
ਸ਼ਬਦ ਲੋਰੀਆਂ ਦੇਤੇ ਰਹੈ। ਜਾਗਤ ਸੋਤੇ ਨਾਮੁ ਸੁਨਹੈ।
ਬਿਨਾਂ ਨਾਮੁ ਨਹਿ ਬਾਤ ਸੁਣਾਵੈ। ਗੁਰ ਸਿਖੀ ਜੀਵਨ ਪ੍ਰਗਟਾਵੈ ॥੯॥
ਤੀਜੇ ਬਰਸ ਮੇ ਲਗੇ ਖਿਲਾਵਨ। ਮਾਤਾ ਪਿਤ ਸਤਿ ਸੰਗ ਰਚਾਵਨ।
ਦੂਧ ਪੀਐ ਰਹਿ ਸਦਾ ਇਕਾਂਤੀ। ਜਾਪੁ ਵਾਹਿਗੁਰੂ ਦਿਨ ਤੇ ਰਾਤੀ ॥੧੦॥
ਚੰਚਲਤਾ ਨਹਿ ਕਬਹੀ ਕਰਹੀ। ਪਿਤ ਜਿਮ ਬੈਠੇ ਨਾਮੁ ਸਿਮਰਹੀ।
ਗੁਰਦੁਆਰੇ ਨਿਤ ਪਿਤ ਸੰਗ ਜਾਈ। ਮੱਥਾ ਗੁਰੂ ਗ੍ਰੰਥ ਕੋ ਟਿਕਾਈ ॥੧੧॥

†ਪੰਘੂੜੇ ਪਰ।

ਵਾਹਿਗੁਰੂ ਕੀ ਫਤਹਿ ਬੁਲਾਵੈ। ਸਤਿ ਸ੍ਰੀ ਅਕਾਲ ਸੁਨਾਵੈ।
ਤਿਖੀ ਸੁਰ ਤੇ ਊਚੀ ਬਾਨੀ। ਗਾਵੈ ਸ਼ਬਦੁ ਅੰਮ੍ਰਿਤ ਕੀ ਖਾਨੀ ॥੧੨॥
ਤਾਏ ਧੀ ਰਾਜ ਕੌਰ ਸਿਆਨੀ। ਗੁਰਬਾਣੀ ਜਿਸ ਕੰਠ ਮਹਾਨੀ।
ਬਧਣੀ ਬਿਖੇ ਬਿਆਹੀ ਏਹਾ। ਦੂਜੀ ਭਾਗ ਕੌਰ ਲਖ ਲੇਹਾ ॥੧੩॥
ਬਡੀ ਭੈਣ ਅੰਕ ਲੈ ਜਾਵੈ। ਬਾਹਰ ਅੰਤਰ ਸਰਬ ਦਿਖਾਵੈ।
ਬਾਣੀ ਪੜ੍ਹਤ ਪ੍ਰੇਮ ਤੇ ਬੀਬੀ। ਸੁਣਤੋ ਰਹਿਤ ਬਾਲ ਮਨ *ਲੀਬੀ ॥੧੪॥
ਪਹਿਲੀ ਪੌੜੀ ਕੰਠ ਕਰਾਈ। ਮਾਤਾ ਸੁਣੈ ਪੜ੍ਹਾਇ ਸਦਾਈ।
ਮੂਲ ਮੰਤਰ ਕੋ ਸੁੱਧ ਉਚਾਰੇ। ਪੇਖ ਲੋਕ ਬਹੁ ਆਨੰਦ ਧਾਰੇ ॥੧੫॥
ਦੂਧ ਗਊ ਕਾ ਬਹੁਤ ਪਿਆਵੈ। ਰਾਜੀ ਲੰਬਾ ਕੱਦ ਦਿਸਾਵੈ।
ਸੋਹਣਾ ਰੂਪ ਨਿਰਾਲਸ ਭਏ। ਅੰਮ੍ਰਿਤ ਵੇਲੇ ਉਠ ਕੇ ਨ੍ਹਏ ॥੧੬॥
ਪਿਛਲੀ ਰਾਤ ਉਠੇ ਨਿਤਨੇਮਾ। ਸੋਵੈ ਨਹੀ ਬੈਠੇ ਸੁਖ ਖੇਮਾ।
ਲਾਗਿ ਪਿਤਾ ਸਤਿਸੰਗੀ ਹੋਏ। ਗੁਰਬਾਣੀ ਸਰੋਤੇ ਪ੍ਰਗਟੋਏ ॥੧੭॥
ਬਾਬਾ ਖਜਾਨ ਸਿੰਘ ਜੀ ਜੋਈ। ਉੱਨੀ ਸੈ ਤ੍ਰਿਤਾਲੀ ਹੋਈ।
ਤਾਕੇ ਸੁਤ ਦੂਜਾ ਪ੍ਰਗਟਾਯੋ। ਜਾਚਕਨਿ ਕੋ ਬਹੁ ਦਾਨ ਦਿਵਾਯੋ ॥੧੮॥
ਤੀਨ ਸਾਲ ਛੋਟੇ ਹੈ ਏਹਾ। ਇੰਦਰ ਸਿੰਘ ਨਾਮੁ ਰਖ ਲੇਹਾ।
ਪਾਲਤ ਮਾਤਾ ਪ੍ਰੇਮ ਬਢਾਈ। ਸਨੇ ਸਨੇ ਤਨ ਬਧਤੋ ਜਾਈ ॥੧੯॥
ਅੱਸੂ ਸ਼ੁਦੀ ਏਕਮ ਕੋ ਜਨਮਾ। ਇੰਦਰ ਸਿੰਘ ਗਿਆਨੀ ਕਰਮਾ।
ਦੋਵੇਂ ਹੀ ਸੁਤ ਬਾਬੇ ਭਏ। ਬਹੁਰੋ ਸਿਮਰਨ ਕੇ ਰਸ ਲਏ ॥੨੦॥
ਸੁੰਦਰ ਸਿੰਘ ਸੰਤ ਅਭਿਆਸੀ। ਪਿਤ ਤੇ ਪਾਈ ਗੁਰ ਮਤਿ ਰਾਸੀ।
ਚੌਥੇ ਸਾਲ ਦੌੜਤੇ ਜਾਵੈ। ਗਲੀਆਂ ਬੀਚ ਮਿਲੈ ਹਰਿਖਾਵੈ ॥੨੧॥
ਘੇਰਤ ਨਾਰੀ ਦੇਖ ਬੁਲਾਵੈ। ਹਸਤੇ ਦਾਂਤ ਚਮਕ ਦੇ ਭਾਵੈ।
ਮੁਖ ਮੰਤਲ ਦਿਪਤੈ ਬਡ ਲਾਲੀ। ਨੇਤਰ ਕਮਲ ਖਿਲੈ ਜਿਮ ਭਾਲੀ ॥੨੨॥
ਸੁੰਦਰ ਸਿੰਘ ਰੂਪ ਬਲਿਹਾਰਾ। ਪੇਖਨੁ ਹਾਰ ਮਨ ਹਰਨੇ ਵਾਰਾ।
ਜਪੁਜੀ ਕੰਠ ਕਰਿਓ ਹਿਤ ਲਾਈ। ਅੰਮ੍ਰਿਤ ਵੇਲੇ ਨ੍ਹਾਇ ਸੁਣਾਈ ॥੨੩॥
ਰੋਵਤ ਨਹੀ ਨ ਜ਼ਿਦ ਕੋ ਕਰਤੇ। ਅੜੀ ਨ ਠਾਨੇ ਨਾਮੁ ਸਿਮਰਤੇ।
ਰੁੱਸਣਾ ਕਦੇ ਨ ਜਾਣਤ ਆਪਾ। ਰਹਿ ਪ੍ਰਸੰਨ ਦੁਖ ਕਰਤੇ ਖਾਪਾ ॥੨੪॥
ਸਿਮਰੈ ਮਾਤਾ ਜਬ ਚਲ ਆਵੈ। ਨਹੀ ਤਾਂ ਬਾਹਰ ਸਮਾਂ ਬਿਤਾਵੈ।
ਮਾਤਾ ਪ੍ਰੀਤ ਕਰਤਿ ਅਧਕਾਈ। ਬਛਰੇ ਪ੍ਰੀਤ ਜਿਉਂ ਧੇਨ †ਲਵਾਈ ॥੨੫॥
ਅੰਮ੍ਰਿਤ ਵੇਲੇ ਉਠ ਸ਼ਨਾਨੈ। ਬਸਤਰ ਪਹਿਰ ਗੁਰੂ ਕੋ ਮਾਨੈ ॥
ਖਿੜਿਆ ਚਿਹਰਾ ਸਦ ਹੂੰ ਰਹਿਤੋ। ਬਾਲਨਿ ਸੋ ਮਿਲ ਖੇਲ ਉਮਹਿਤੋ ॥੨੬॥
ਘਰ ਆਵੈ ਕਰ ਮਾਤ ਦੁਲਾਰਾ। ਪਿਤਾ ਪੇਖ ਮਨ ਆਨੰਦ ਧਾਰਾ।
ਮਿੱਟੀ ਕੀ ਢੇਰੀ ਬਡ ਕਰ ਹੀ। ਊਪਰ ਬੈਠ ਰੁਚੀ ਅਨੁਸਰਹੀ ॥੨੭॥

*ਮਨ ਲੀਨ ਕਰ ਕੇ। †ਸਜ ਲਵੇਰੀ।

ਬਾਲਕ ਮਿਲ ਕਰ ਸ਼ਬਦੁ ਸੁਨਾਵੈ । ਸੰਤ ਸੰਗਿ ਮਿਲ ਊਚੀ ਗਾਵੈ ।
ਆਪ ਪਹਿਲੇ ਤੁਕ ਪੜ੍ਹੈ ਬਾਣੀ । ਪਾਛੈ ਸਰਬ ਬਾਲ ਸੁਰ ਗਾਣੀ ॥੨੮॥
ਐਸੇ ਕੀਰਤਨ ਕਰੈ ਬਣਾਈ । ਪੇਖਨ ਹਾਰ ਰਿਦੈ ਬਿਸਮਾਈ ।
ਕਬਹੂੰ ਬੈਠ ਇਕੰਤ ਧਿਆਵੈ । ਏਕੰਕਾਰ ਕੋ ਮੰਤਰ ਭਾਵੈ ॥੨੯॥
ਕਬ ਰਹਿ ਬਾਲਨਿ ਬੀਚ ਬਿਰਾਜੇ । ਹਸਤਿ ਆਪ ਮਿਲ ਬਾਲ ਸਮਾਜੇ ।
ਸਾਲ ਪੰਜਵੇਂ ਐਸੋ ਚੀਤਾ । ਨਾਮੁ ਜਪਨਿ ਕੀ ਜਿਨ ਮਨ ਪ੍ਰੀਤਾ ॥੩੦॥
ਬੈਠ ਇਕਾਂਤ ਚੌਕੜੀ ਮਾਰੈ । ਮਸਤ ਹੋਇ ਗੁਰ ਸ਼ਬਦ ਉਚਾਰੈ ।
ਬਰਤਨ ਘਰ ਕੇ ਲੇ ਕਰ ਰਾਖੈ । ਗੁਰਦੁਆਰਾ ਇਹ ਬਨਿਆਂ ਭਾਖੈ ॥੩੧॥
ਇੱਟਾਂ ਰੋੜੇ ਇਕ ਥਾਂ ਕਰਹੀ । ਸੋਹਣਾ ਡੇਰਾ ਮੁਖੋਂ ਉਚਰਹੀ ।
ਗੁਟਕਾ ਬਾਣੀ ਸੀਸ ਉਠਾਏ । ਗਾਵਤਿ ਸ਼ਬਦ ਸੰਗ ਮਿਲ ਆਏ ॥੩੨॥
ਸਭਨਿ ਉਠਾਇ ਕਹੈ ਹਥ ਜੋਰੇ । ਮੈ ਅਰਦਾਸ ਕਰੋਂ ਸੁਖ ਲੋਰੇ ।
ਮਿਠਾ ਘਰ ਤੇ ਲੈ ਵਰਤਾਵੈ । ਸਭ ਕੋ ਕਹਿ ਸੀਸ ਝੁਕਵਾਵੈ ॥੩੩॥
ਬਾਲਕ ਰੂਪ ਸੰਤ ਅਵਤਾਰੀ । ਐਸੀ ਖੇਲੈ ਖੇਲ ਨਿਆਰੀ ।
ਪਿਤ ਕੀ ਰੀਸ ਕਰੈ ਸਭ ਭਾਂਤੀ । ਕਛਹਿਰਾ ਰਖਣ ਤੇ ਸਭ *ਜਾਤੀ ॥੩੪॥
ਨਿਰੰਕਾਰ ਕੀ ਦਾਤਿ ਅਪਾਰਾ । ਨਾਮੁ ਪ੍ਰੇਮ ਕੀ ਖੇਲ ਸਿਖਾਰਾ ।
ਬਾਲ ਸੁਭਾਇ ਸੋਗ ਨਹਿ ਹਰਖਾ । ਲਿਵ ਲਾਗੀ ਅੰਮ੍ਰਿਤ ਕੀ ਬਰਖਾ ॥੩੫॥
ਬਾਬਾ ਖਜਾਨ ਸਿੰਘ ਜੀ ਦੇਖਾ । ਬਾਲਕ ਅਬਿ ਪੜ੍ਹਨੇ ਕੇ ਲੇਖਾ ।
ਕਰ ਸਲਾਹ ਆਯੇ ਗੁਰਦੁਆਰੇ । ਸੋਧ ਅਰਦਾਸ ਗੁਰ ਵਾਕ ਉਚਾਰੇ ॥੩੬॥
ਵਰਤਾਇ ਪ੍ਰਸ਼ਾਦਿ ਬਾਲ ਅਰਿਪਾਯੋ । ਮੋਹਰ ਸਿੰਘ ਗ੍ਰੰਥੀ ਪਹਿ ਲਾਯੋ ।
ਪੜ੍ਹਨੇ ਸੌਂਪ ਬਾਬਾ ਘਰ ਆਇਆ । ਪਿਖ ਬਾਲਕੇ ਅਨੰਦ ਸੁਵਾਇਆ ॥੩੭॥
ਚੰਦ ਸਮਾਨ ਸੰਤ ਜੀ ਏਹਾ । ਕਵੀਆਂ ਸਮ ਖਿੜ ਬਾਲ ਅਛੇਹਾ ।
ਗੁਰ ਪ੍ਰਸਾਦਿ ਆਦਿ ਕਹਿ ਭਾਈ । ਲਿਖ ਪੈਂਤੀ ਦੇ ਗੁਰਮੁਖੀ ਗਾਈ ॥੩੮॥
ਕਹਿਓ ਪੜ੍ਹੀਐ ਬਾਲ ਸੁਜਾਨਾ । ਗੁਰਮੁਖ ਬਣੋ ਗੁਰੂ ਮਤਿ ਭਾਨਾ ।
ਸੁਣ ਅਨੰਦ ਹੋਇ ਕੇ ਪੜ੍ਹ ਲੀਨੇ । ਜੋ ਅੱਖਰ ਸਿੰਘ ਨੇ ਲਿਖ ਦੀਨੇ ॥੩੯॥
ਲਿਖਨੇ ਲਾਗੇ ਅੱਖਰ ਸਾਰੇ । ਮੁਹਾਰਨੀ ਕੋ ਮੁਖੋਂ ਉਚਾਰੇ ।
ਪੜ੍ਹਨ ਗੁਰਮੁਖੀ ਲਾਗੋ ਬਾਲਕ । ਨਾਵੇਂ ਜੋੜ ਬੋਲੈ ਤਤਕਾਲਕ ॥੪੦॥
ਛੇਵਾਂ ਸਾਲ ਲਗਿਯੋ ਤਬ ਆਈ । ਬਾਣੀ ਪੜ੍ਹਨ ਲਗੇ ਸੁਖ ਦਾਈ ।
ਪੋਥੀ ਪੰਜ ਗਰੰਥੀ ਪੜ੍ਹਤੇ । ਕੰਠ ਕਰੇ ਮੁਖ ਸੋਈ ਰੜ੍ਹਤੇ ॥੪੧॥
ਬਾਈ ਵਾਰਾਂ ਫੇਰ ਉਚਾਰੀ । ਖੇਲਨਿ ਕੀ ਪ੍ਰੀਤੀ ਨਿਰਵਾਰੀ ।
ਭਗਤਾਂ ਬਾਣੀ ਦਸ ਗ੍ਰੰਥੀ । ਪੜ੍ਹੇ ਪ੍ਰੇਮ ਤੇ ਗੁਰਮੁਖ ਸੰਥੀ ॥੪੨॥
ਬਾਣੀ ਬਹੁਤੀ ਕੰਠ ਸੋ ਹੋਈ । ਪੜ੍ਹੇ ਪ੍ਰੇਮ ਤੇ ਆਨੰਦ ਸੋਈ ।
ਮੋਹਰ ਸਿੰਘ ਬੈਕੁੰਠ ਪਧਾਰਾ । ਬਾਬੇ ਤਾਂਕੋ ਕਰ ਸਸਕਾਰਾ ॥੪੩॥

*ਜਾਣੀਦੀ ਹੈ ।

ਧੰਨ ਪਰਉਪਕਾਰੀ ਬਡ ਭਯੋ । ਪਾਠ ਕਰਾਏ ਲੰਗਰ ਦਯੋ ।
ਸੰਤ ਬਿਚਰਨੇ ਲਗੇ ਅਛੇਰੇ । ਭੈਣ ਰਾਜ ਕੋਰ ਸੁਖ ਸੇ ਹੇਰੇ ॥੪੪॥
ਰਾਤ ਪਰੀ ਤੱਕ ਨਾਹੀ ਆਏ । ਭੈਣ ਜੀ ਭਾਲਣ ਕੋ ਤਬ ਧਾਏ ।
ਰਾਜ ਕੋਰ ਤਬ ਕਹਿਆ ਸੁਣਾਈ । ਭੁਜੰਗੀ ਸਿੰਘ ਨ ਭੈ ਕੋ ਖਾਈ ॥੪੫॥
ਮਾਤਾ ਮਾਰੈ ਘਰ ਨਹਿ ਆਏ । ਸੁਣੇ ਸੰਤ ਜੀ ਵਾਕ ਅਲਾਏ ।
ਇਕ ਗੁਰ ਨਾਨਕ ਕਾ ਭੈ ਮੋਕੋ । ਹੋਰ ਨ ਡਰ ਰਾਖਤਿ ਸਭ ਲੋਕੋ ॥੪੬॥
ਨਾਸਵੰਤ ਜੜ੍ਹ ਸਰਬ ਸਰੀਰਾ । ਚੇਤਨ ਕੋ ਭੈ ਨਾਹੀ ਪੀਰਾ ।
ਮੰਦ ਕਰਮ ਨਹਿ ਕਦੇ ਕਮਾਹੀ । ਡਰ ਫਿਰ ਲੋਕਨਿ ਤੇ ਕਿਉਂ ਖਾਹੀ ॥੪੭॥
ਇਉਂ ਕਹਿ ਚੁੱਪ ਧਰੇ ਚਲ ਆਏ । ਮਾਤਾ ਕਛੁਕਿ ਨਿਰਾਜ਼ੀ ਪਾਏ ।
ਕਹਿਤ ਭਈ ਕਿਉਂ ਘਰ ਨਹਿ ਆਯੋ । ਤਾੜਨਿ ਜੋਗ ਅਬੈ ਤੂੰ ਪਾਯੋ ॥੪੮॥
ਸੁਣ ਚੁਪ ਹੋ ਰਹਿ ਬੋਲੇ ਨਾਹੀ । ਮਾਤ *ਦੁਲਾਰਤਿ †ਅੰਕ ਬਿਠਾਈ ।
ਇਕ ਦਿਨ ਬੈਠੇ ਸਹਿਜ ਸੁਭਾਈ । ਮਾਤਾ ਪੇਖ ਰਹੀ ਸੁਖ ਪਾਈ ॥੪੯॥
ਪਿਤਾ ਆਇ ਕੇ ਨੈਨ ਨਿਹਾਰੇ । ਲਾਲ ਬਿਲੋਕਤਿ ਆਨੰਦ ਧਾਰੇ ॥
ਸਤਵੇਂ ਬਰਸ ਕੀ ਸੁਣੋ ਕਹਾਨੀ । ਪਾਠ ਪ੍ਰੇਮ ਤੇ ਕਰ ਗੁਰ ਬਾਣੀ ॥੫੦॥
ਪਿਤਾ ਪੜ੍ਹਾਵਣ ਲਗੇ ਤਦਾਈ । ਸੰਥਾ ਸਹਿਤ ਪਾਠ ਕਰਵਾਈ ।
ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਪਾਠੀ । ਬਾਬੇ ਕੀਨੋ ਸੁਖ ਤੇ ‡ਰਾਠੀ ॥੫੧॥
ਕਰਨ ਪਾਠ ਜਬ ਆਪੇ ਲਾਗਾ । ਪਿਖ ਲਗ ਕੰਨਾ ਸੁੱਧ ਸੁਭਾਗਾ ।
ਸਰ ਮੇ ਰਾਖਿਓ ਪਾਠ ਤਦਾਈ । ਸੁਣ ਪਿਖ ਮਾਤ ਅਨੰਦ ਉਪਾਈ ॥੫੨॥
ਬਾਬਾ ਸੁਣਤਿ ਸਰਬ ਹੀ ਪਾਠਾ । ਸੁਧ ਪਾਠ ਕਰਤੇ ਸਭ ()ਠਾਠਾ ।
ਸ਼ਾਮ ਖੇਲਤੇ ਬਾਲਨਿ ਸੰਗਾ । ਮਿਲ ਮਿਲ ਭਾਜੇ ਧਾਰ ਉਮੰਗਾ ॥੫੩॥
ਫੇਰ ਇਕ ਦਮ ਖੜੇ ਰਹਾਈ । ਖੇਲਹਿ ਖ਼ੇਲਾਂ ਲੂਕ ਮਚਾਈ ।
ਕਬ ਦੋਰਤ ਨਹਿ ਛੂਹਨੇ ਦੇਤੇ । ਬ੍ਰਿਛ ਚੜ੍ਹੇ ਕੂਦੇ ਧਰ ਹੇਤੇ ॥੫੪॥
ਪੱਤੇ ਪੀਪੀਆਂ ਪਕੜ ਬਜਾਵਹਿ । ਮਿਲ ਮਿਲ ਸਗਰੇ ਹਰਖ ਮਚਾਵਹਿ ।
ਰਾਤ ਪਰੀ ਪਿਖ ਘਰ ਕੋ ਧਾਵੈ । ਸੁੰਦਰ ਸਿੰਘ ਕੇ ਨਾਲ ਸਿਧਾਵੈ ॥੫੫॥
ਘਰ ਜਾਣਾ ਚਾਹਿਤ ਨਹਿ ਬਾਲਾ । ਪ੍ਰੀਤ ਬਧੀ ਮਨ ਰਹਿਤੇ ਨਾਲਾ ।
ਮਾਪੇ ਬਾਲਨਿ ਕੇ ਜਬ ਆਵੈ । ਗਹਿ ਲੈ ਜਾਹਿ ਤਬੈ ਘਰ ਜਾਵੈ ॥੫੬॥
ਐਸੀ ਪ੍ਰੀਤ ਬਧੀ ਸੰਗ ਬਾਲਕ । ਸ਼ਬਦ ਪੜ੍ਹੇ ਨਹਿ ਤਿਆਗੇ ਤਾਲਕ ।
ਅੰਮ੍ਰਿਤ ਵੇਲੇ ਉਠ ਸ਼ਨਾਨੈ । ਬਾਣੀ ਪੜ੍ਹ ਗੁਰ ਲਾਇ ਧਿਆਨੈ ॥੫੭॥
ਦਿਵਸ ਚੜ੍ਹੇ ਪ੍ਰਕਾਸ਼ੇ ਜਾਈ । ਪਾਠ ਕਰੈ ਸੁਣ ਸਭ ਸੁਖ ਪਾਈ ।
ਇਉਂ ਕਿਛੁ ਸਮਾ ਬਤਾਵਨ ਕੀਨਾ । ਪਾਠ ਭੋਗ ਕੋ ਪਾਵਤ ਭੀਨਾ ॥੫੮॥
ਸਾਰੇ ਰੁਮਾਲ ਗੁਰੂ ਕੋ ਅਰਪੇ । ਪੂਜਾ ਬਹੁਤ ਕਰੀ ਤਜ [ ]ਸਰਪੇ ।
ਕੜਾਹ ਪ੍ਰਸ਼ਾਦਿ ਅਰਦਾਸ ਉਚਾਰੀ । ਦੀਓ ਵਰਤਾਇ ਆਨੰਦ ਧਾਰੀ ॥੫੯॥

---

*ਲੁਡਾਂਵਦੀ । †ਗੋਦ । ‡ਬਹਾਦਰ ਸੰਤਾਂ ਨੂੰ । ()ਲੈ ਵਿਚ । [ ]ਸਰਫਾ ਛਡਕੇ ।

ਮਨ ਤਨ ਤੇ ਸੇਵਾ ਗੁਰ ਕੀਨੀ । ਧੂਪ ਧੁਖਾਇ ਕੀਰਤਨੁ ਚੀਨੀ ।
ਫਿਰ ਸਭ ਸਿਖ ਸਾਧੂ ਬੁਲਾਏ । ਭੋਜਨ ਦੀਓ ਸਰਬ ਵਰਤਾਏ ॥੬੦॥
ਸਭ ਤ੍ਰਿਪਤਿ ਹ੍ਵੈ ਦੇਤ ਅਸੀਸਾ । ਤੁਮਰੋ ਪੁਤਰ ਜੀਵੈ ਜੁਗ ਬੀਸਾ ।
ਸਿੰਘਨਿ ਭੋਜਨ ਦੇ ਘਨੇਰਾ ਮਾਈਆਂ ਪੰਗਤੀ ਲਾਇ *ਅਦੇਰਾ ॥੬੧॥
ਸਭ ਭੋਜਨ ਦੇ ਕੇ ਤ੍ਰਿਪਤਾਯੋ । ਜੈ ਜੈ ਗੁਰ ਨਾਨਕ ਕੋ ਗਾਯੋ ।
ਮਹਿਤਾਬ ਕੌਰ ਸਭ ਸੇਵਾ ਕਰਹੀ । ਭਾਂਡੇ ਮਾਂਜ ਆਨੰਦ ਧਰ ਹੀ ॥੬੨॥
ਸਭ ਭੋਜਨ ਜਿਨ ਆਪ ਬਨਾਯੋ । ਸਰਬ ਪਾਠ ਜਿਨ ਸੁਣ ਸੁਖ ਪਾਯੋ ।
ਮਾਤਾ ਕੋ ਮਿਲ †ਨਾਗਰ ਨਾਰੀ । ਦੇਤ ਵਧਾਈ ਕੋ ਮੁਦ ਧਾਰੀ ॥੬੩॥
ਪੁਤਰ ਤੁਮਾਰੋ ਬਡ ਹੀ ਪੂਰਾ । ਸੁਧ ਪਾਠ ਕੋ ਉਚਰੈ ਰੂਰਾ ।
ਕੋਇਲ ਕੀ ਸਮ ਧੁਨਿ ਕੋ ਕਰਹੀ । ਤਿੱਖੀ ਮਿੱਠੀ ਬਾਣੀ ਰਰਹੀ ॥੬੪॥
ਐਸੋ ਬਾਲ ਨ ਨੈਨ ਨਿਹਾਰਾ । ਦੇਤ ਬਿਰਾਗ ਉਪਾਇ ਉਦਾਰਾ ।
ਪ੍ਰੇਮ ਜਗੈ ਸੁਣ ਗੁਰ ਕੀ ਬਾਨੀ । ਰਸਨਾ ਇਸਕੀ ਗੁਣੀ ਮਹਾਨੀ ॥੬੫॥
ਜੋਗੀ ਜੋ ਚਿਰ ਕਾਲ ਧਿਆਵੈ । ਸੋ ਮਨ ਕਾ ਕਛੁ ਟਿਕਨਾ ਪਾਵੈ ।
ਇਨ ਕੀ ਸੁਣ ਬਾਨੀ ਮਨ ਟਿਕਹੈ । ਚੰਚਲ ਜੋ ਕਾਹੂੰ ਨਹਿ ਰੁਕਹੈ ॥੬੬॥
ਸੋ ਥਿਰਤਾ ਐਸੀ ਮਨ ਪਾਵੈ । ਬਿਸ਼ੈ ਬਾਸ਼ਨਾ ਕਦੇ ਨ ਭਾਵੈ ॥
ਸੁਣ ਹਰਖੀ ਮਾਤਾ ਕਹਿ ਬੈਨਾ । ਗੁਰ ਨਾਨਕ ਜੀ ਕਰੁਣਾ ਐਨਾ ॥੬੭॥
ਤਾਕੀ ਦ੍ਰਿਸ਼ਟ ਤੇ ਹੋਤ ਨਿਹਾਲਾ । ਪੁਤਰ ਦੀਓ ਹੈ ਐਸੋ ਲਾਲਾ ॥
ਸਭ ਸਰਾਹਿਤ ਧਾਮ ਸਿਧਾਰੀ । ਬਿਥਰੀ ਕੀਰਤ ਨਗਰ ਮਝਾਰੀ ॥੬੮॥
ਅਠਵੇਂ ਬਰਸ ਬਿਖੈ ਸੁਣ ਭਾਈ । ਬਾਲਕ ਮਿਲੇ ਸੰਗ ਸਮੁਦਾਈ ॥
ਤਾਏ ਸੁਤ ਮੱਸਾ ਸਿੰਘ ਭਾਈ । ਖੇਲੈ ਆਣ ਸੋ ਚਾਉ ਬਢਾਈ ॥੬੯॥
ਬਿਚਰਤ ਸੰਗ ਇੰਦਰ ਸਿੰਘ ਛੋਟਾ । ਨ੍ਹਾਵਤਿ ਟੋਭੇ ਮਿਲ ਸਭ ਜੋਟਾ ।
ਕਬ ਤਰਹੈ ਕਬ ਚੁੱਭੀ ਮਾਰੈ । ਭਾਜ ਚਲੈ ਇਕ ਦੂਸਰ ‡ਭਾਰੈ ॥੭੦॥
ਤਾਰੀ ਸੁੰਦਰ ਸਿੰਘ ਲਗਾਈ । ਸਭ ਪਾਛੈ ਰਹਿਗੇ ਨਹਿ ਆਈ ।
ਐਸੇ ਖੇਲ ਤਮਾਸ਼ਾ ਕਰਹੈ । ਕੂਕਰਿ ਲੈ ਬਹੁ ਸੰਗਲੀ ਗਰਹੈ ॥੭੧॥
ਜਾਵੈ ਬਾਲਕ ਹੇਤ ਸ਼ਿਕਾਰਾ । ਕਿਆ ਸ਼ਿਕਾਰ ਇਨ ਕਰਨੋ ਭਾਰਾ ।
ਖੇਲਤ ਸ਼ਾਮ ਢੂਛ ਘਰ ਆਵੈ । ਗਏ ਸ਼ਿਕਾਰ ਪੂਛੇ ਤਉ ਗਾਵੈ ॥੭੨॥
ਸੰਤ ਉਦਾਸ ਰਹੈ ਸਭ ਥਾਈ । ਪੇਖ ਖੇਲ ਪਰ ਬੋਲੈ ਨਾਂਈ ।
ਬਾਬਾ ਜੀ ਤਬ ਅਰਥ ਸਿਖਾਵੈ । ਸਾਰੁਕਤਾਵਲੀ ਪੜ੍ਹੀ ਸੁਣਾਵੈ ॥੭੩॥
ਭਾਵਰ ਸਿਮ੍ਰਿਤਿ ਵਿਚਾਰ ਕੀ ਮਾਲਾ । ਅਧਿਆਤਮ ਪ੍ਰਕਾਸ਼ ਪੜ੍ਹੈ ਹਿਤ ਨਾਲਾ ।
ਵੈਰਾਗ ਸ਼ਤਿਕ ਤੇ ਨੀਤ ਚਣਾਕਾ । ਪ੍ਰਬੋਧ ਚੰਦਰ ਨਾਟਕ ਰਸ ਪਾਕਾ ॥੭੪॥
ਅਧਿਆਤਮ ਰਮੈਣ ਪੜ੍ਹਾਏ ਪ੍ਰੇਮਾ । ਅਰਥ ਚੇਤੇ ਸਭ ਸੰਤ ਜੀ ਖੇਮਾ ।
ਨੌਵੇਂ ਬਰਸ ਬਿਖੈ ਸੁਣ ਭਾਈ । ਹਰਿ ਭਗਤਿ ਇਨ ਨੀਕ ਕਮਾਈ ॥੭੫॥

*ਛੇਤੀ । †ਨਗਰ ਦੀਆਂ । ‡ਭਾਲਦੇ ਹਨ ।

ਪਿਤ ਕੇ ਰਿਦ ਮੇ ਐਸੇ ਆਈ। ਗਾਈਆਂ ਚਾਰਹਿ ਤਉ ਸੁਖ ਦਾਈ।
ਕਹਿਓ ਲਾਲ ਸੰਗ ਬਚਨ ਪ੍ਰੇਮੰ। ਹੁਣ ਕਰਹੁ ਇਕ ਕਾਜ ਸੋ ਨੇਮੰ ॥੭੬॥
ਗਾਈਆਂ ਬਨ ਕੇ ਮਾਹਿ ਚਰਾਵੋ। ਦੂਧ ਦੇਹਿ ਬਹੁ ਘਾਸ ਜੋ ਪਾਵੋ।
ਸਤਿ ਬਚਨ ਕਹੇ ਭਏ ਤਿਆਰਾ। ਗਊਆਂ ਮਝੀਆਂ ਖੋਲ੍ਹ ਸਿਧਾਰਾ ॥੭੭॥
ਕਰ ਮੇ ਸੋਟੀ ਸੋਹਿਤ ਲੀਨੀ। ਹਾਂਕਤ ਗਊਅਨਿ ਚਲੇ ਪ੍ਰਬੀਨੀ।
ਉਤਰ ਦਿਸ ਇਕ ਨਹਿਰ ਸੋ ਬਹਿਤੀ। ਬ੍ਰਿਛ ਹਰੇ ਸੰਘਨ ਲਹਿ ਲਹਿਤੀ॥੭੮॥
ਬਨ ਮੇ ਤ੍ਰਿਣ ਹਰੇ ਪਿਖ ਚਾਰੇ। ਅੰਮ੍ਰਿਤ ਵੇਲੇ ਸਦਾ ਸਿਧਾਰੇ।
ਸਾਰੋ ਦਿਨਿ ਸਿਮਰਨ ਹਿਤ ਕਰੈ। ਵਾਹਿਗੁਰੂ ਕੋ ਹਿਰਦੈ ਉਚਰੈ ॥੭੯॥
ਦਿਵਸਨਿ ਰਹੈ ਚਾਰਤੇ ਮੇਲੀ। ਬਾਲਕ ਮਿਲੇ ਰਹੈ ਸਭ ਖੇਲੀ।
ਬਛੇ ਸੁੰਦਰ ਰੰਗ ਨਿਕਾਰੇ। ਘਾਸ ਹਰਾ ਚਰ ਆਨੰਦ ਧਾਰੇ ॥੮੦॥
ਦੂਧ ਦੇਤ ਬਹੁ ਗਊਆਂ ਭਾਈ। ਮਾਤ ਸਨੇਹ ਛਕਾਇ ਰਜਾਈ।
ਪੁਸ਼ਟ ਸਰੀਰ ਖੁਰਾਕ ਕੇ ਖਾਇ। ਲੰਬਾ ਕੱਦ ਮੁਖ ਨੈਨ ਸੁਹਾਏ ॥੮੧॥
ਲੰਬੀ ਗਰਦਨ ਹੈ ਬਿਸਥਾਰਾ॥ ਸੱਜੀ ਭੁਜਾ ਲਸਨ ਜੋ ਕਾਰਾ।
ਤੇੜ ਕਛਹਿਰਾ ਸੋਹਿਤ ਚੰਗਾ। ਭੀਖਮ ਜਿਉ ਜਤੁ ਰਾਖਿਓ ਅੰਗਾ ॥੮੨॥
ਮਾਤਾ ਦੇਤ ਪਿਆਰ ਬਹੁ ਤੇਰਾ। ਚਾਰੇ ਗਾਈਆਂ ਬਨ ਮੇ ਹੇਰਾ।
ਰੁੱਤਾਂ ਸਜਤ ਸਰਬ ਹੀ ਤਾਹੀ। ਜਹਿ ਮਿਲ ਬਾਲਕ ਨਾਮੁ ਧਿਆਹੀ ॥੮੩॥
ਕੋ ਗਾਵੈ ਗੁਰ ਸ਼ਬਦ ਉਦਾਸਾ। ਕੋਈ ਗਿਆਨ ਕੇ ਕਰ ਪਰਕਾਸ਼ਾ।
ਕਬ ਖੇਲਤ ਬਾਲਕ ਸੰਗ ਜਾਈ। ਕਬ ਬਣ ਬੈਠਹਿ ਮੋਦ ਬਢਾਈ ॥੮੪॥
ਪਿਆਰੇ ਸੰਤ ਦੁਪਹਿਰੇ ਹੋਏ। ਗਾਈਆਂ ਛਾਵੇ ਆਨ ਖਲੋਏ।
ਸਭ ਬਾਲਕ ਕੋ ਪਾਸ ਬਿਠਾਵੈ। ਤਿਨ ਤੇ ਸ਼ਬਦ ਆਪ ਉਚਰਾਵੈ ॥੮੫॥
ਇਕ ਵਾਰੀ ਮੁਖ ਤੇ ਸੰਤ ਗਾਏ। ਫੇਰ ਬਾਲਕੇ ਸਰਬ ਸੁਨਾਏ।
ਇਉਂ ਦੁਪਹਿਰੇ ਕੀਰਤਨ ਕਰਹੀ। ਨਿਤਨੇਮ ਹਰਿ ਦਿਨ ਮੇ ਧਰਹੀ ॥੮੬॥
ਫੇਰ ਆਪ ਸੰਤ ਵਾਕ ਅਲਾਵੈ। ਸੋਤੇ ਬਣ ਬਾਲਕ ਉਮਗਾਵੈ।
ਖੰਡਨ ਪਖੰਡ ਬੈਰਾਗ ਗਿਆਨਾ। ਪ੍ਰੇਮਾ ਭਗਤੀ ਜਿਸ ਮੇ ਭਾਨਾ ॥੮੭॥
ਐਸੇ ਵਾਕ ਉਚਾਰ ਸੁਨਾਵੈ। ਸਭ ਬਾਲਨਿ ਕੋ ਭਗਤਿ ਦ੍ਰਿੜ੍ਹਾਵੈ।
ਗੁਰ ਨਾਨਕ ਕੀ ਸਿੱਖ ਸੁਣਾਈ। ਪੰਥ ਖਾਲਸਾ ਜਨਮ ਵਧਾਈ ॥੮੮॥
ਪੰਜ ਪਿਆਰੇ ਜਿਸ ਬਿਧ ਕੀਨੇ। ਸ੍ਰੀ ਦਸਮੇਸ਼ ਕਾਟ ਸਿਰ ਲੀਨੇ।
ਸਿੱਖੀ ਪੰਥ ਬ੍ਰਿਛ ਫਲ ਪਾਕਾ। ਜੋ ਗੁਰ ਨਾਨਕ ਬੀਜਿਓ ਤਾਕਾ ॥੮੯॥
ਸੋ ਫਲ਼ ਹੋਇ ਬਰ ਪੱਕਤਿ ਭਯੋ। ਗੁਰ ਦਸਮੇਸ਼ ਸਾਚ ਅਜ਼ਮਯੋ।
ਮ੍ਰਿਤਕ ਕੋ ਪਾਏ ਤਨ ਸਾਸਾ। ਅੰਮ੍ਰਿਤ ਸਿੰਚ ਖਾਲਸਾ ਰਾਸਾ ॥੯੦॥
ਚਰਨਾਮ੍ਰਿਤ ਤੇ ਖੰਡਾਮ੍ਰਿਤ ਕੀਨੋ। ਬੰਧ ਮ੍ਰਿਯਾਦਾ ਗੁਰ ਪ੍ਰਬੀਨੋ।
ਖੰਡੇ ਅੰਮ੍ਰਿਤ ਕੀਜੋ ਪਾਨਾ। ਚਰਨਾਮ੍ਰਿਤ ਆਗੇ ਨ ਸੁਹਾਨਾ ॥੯੧॥

ਮੰਦੀ ਮਤਿ ਹੋਵਹਿ ਨਰ ਬ੍ਰਿੰਦਾ। ਸ਼ਕਤਿ ਨਹੀ ਗੁਰ ਰੀਸ ਕਰਿੰਦਾ।
ਸਤਿ ਨਹਿ ਤਿਨਕੇ ਪੈਰ ਮਝਾਰੀ। ਬੀਰ ਰਸ ਖੰਡ ਕੋ ਧਾਰੀ ॥੯੨॥
ਸ਼ਾਂਤਿ ਰਸ ਗੁਰਬਾਨੀ ਕਰਹੀ। ਗਿਆਨ ਸਰੂਪ ਬਿਖੈ ਮਨ ਧਰਹੀ।
ਨਹਿ ਡੋਲੇ ਮਨ ਸੁਣ ਉਪਦੇਸਾ। ਪੰਜ ਪਿਆਰੇ ਗੁਰ ਸਿੱਖ ਵੇਸਾ ॥੯੩॥

ਖੰਡਾ ਸ੍ਰੀ ਅਕਾਲ ਕੋ ਸ਼ਸਤ੍ਰ। ਪਾਣ ਇਸੇ ਕੀ ਰਸ ਹੈ ਅਸਤ੍ਰ।
ਮਾਦਾ ਜੁੱਧ ਕਰਨ ਕੋ ਹੋਈ। ਕਾਮ ਕ੍ਰੋਧ ਕੋ ਜੀਤੇ ਸੋਈ ॥੯੪॥
ਅਸ ਅੰਮ੍ਰਿਤ ਕੀਜੈ ਸਭ ਪਾਨਾ। ਖਾਲੀ ਰਹੈ ਅਭਾਗ ਇਆਨਾ।
ਜੋ ਗੁਰ ਕੇ ਪ੍ਰਤਾਪ ਸੋ ਜਾਨਤਿ। ਜਮ ਤੇ ਰਾਖੈ ਹਾਥ ਦੇ ਮਾਨਤਿ ॥੯੫॥

ਸੋ ਖੰਡੇ ਕੋ ਅੰਮ੍ਰਿਤ ਪੀਵੈ। ਨਾਮੁ ਵਾਹਿਗੁਰੂ ਪ੍ਰੀਤ ਲਗੀਵੈ।
ਬਾਬੇ ਕੀ ਸੰਗਤਿ ਤੇ ਸੀਖੇ। ਬਾਲਨਿ ਕੋ ਕਹਿਤੇ ਰਸ ‡ਈਖੇ ॥੯੬॥
ਐਸੇ ਕਰਤਿ ਬਿਲਾਸ ਸਦਾਈ। ਨਾਮੁ ਸੰਗ ਜਿਨ ਪ੍ਰੀਤੀ ਲਾਈ।
ਧੰਨ ਗੁਰੂ ਕੇ ਲਾਲ ਪਿਆਰੇ। ਆਪ ਤਰੇ ਜਗ ਤਾਰਨਿ ਹਾਰੇ ॥੯੭॥

ਸਭ ਸੁਣਕੇ ਮਨ ਆਨੰਦ ਪਾਏ। ਸਾਥ ਨ ਛੋਡੈ ਘਰ ਭੀ ਜਾਏ।
ਮਾਤਾ ਪਿਤਾ ਬਾਲਨਿ ਜੋਈ। ਬਦੋ ਬਦੀ ਘਰ ਨਿਸ ਲੈ ਸੋਈ ॥੯੮॥
ਹੋਤ ਸਵੇਰ ਮਿਲੈ ਪੁਨ ਆਈ। ਜਨ ਬਿਛੁਰੇ ਬਹੁ ਸਾਲ ਬਿਤਾਈ।
ਜਹਿ ਜਾਵੈ ਤਹਿ ਨਾਲੇ ਧਾਵੈ। ਜਹਿ ਥਿਰ ਹੋਇ ਤਹਿ ਸਰਬ ਥਿਰਾਵੈ ॥੯੯॥

ਬੈਠੇ ਬੈਠਹਿ ਕੀਰਤ ਗਾਵੈ। ਸੁਨੇ ਬਿਚਾਰ ਜੋ ਸੰਤ ਸੁਨਾਵੈ।
ਗਊਆਂ ਚਾਰੈ ਆਪੇ ਇਨਕੀ। ਬੈਠੇ ਰਹੋ ਭਾਖੈ ਸਭ ਦਿਨ ਕੀ ॥੧੦੦॥
ਐਸੇ ਸਮਾ ਬਿਤਾਵਤ ਭਾਰੇ। ਸੰਤ ਗੁਰੂ ਕੇ ਸੇਵਕ ਪਿਆਰੇ।
ਕਰਤਿ ਨਿਸ ਦਿਨੰ ਅਨੰਦ ਉਦਾਰਾ। ਪਰ ਉਪਕਾਰ ਹੇਤ ਤਨ ਧਾਰਾ ॥੧੦੧॥

ਮਿਠਾ ਬੋਲੈ ਸਹਿਜ ਸੁਭਾਏ। ਕੌੜਾ ਬੋਲ ਨ ਕਿਸੇ ਦੁਖਾਏ।
ਸ਼ਾਂਤਿ ਰੂਪ ਮਨ ਸਭ ਕੋ ਮੋਹੈ। ਅੰਮ੍ਰਿਤ ਬਾਨੀ ਉਚਰੈ ਸੋਹੈ ॥੧੦੨॥
ਮਾਤ ਪਿਤਾ ਕੀ ਆਗਿਆ ਮਾਨੈ। ਅਪਨਾ ਹਠ ਨਹਿ ਕਬਹੀ ਠਾਨੈ।
ਮੋਹਿ ਕਿਸੈ ਸੰਗ ਮੂਲ ਨ ਕਰਹੀ। ਨਾਮੁ ਪ੍ਰੀਤੀ ਗੁਰਮਤਿ ਧਰਹੀ ॥੧੦੩॥
ਗੁਰ ਸਿੱਖੀ ਪਿਆਰੀ ਗੁਰ ਭਾਈ। ਹਉਮੈ ਦੇਹਿ ਕੀ ਨਾਹਿ ਕਰਾਈ।
ਨਿੰਮ੍ਰਤਾ ਰਾਖੈ ਮਨ ਬਾਨੀ। ਲੀਲ੍ਹਾ ਅਚਰਜ ਰਸ ਕੋ ਮਾਣੀ ॥੧੦੪॥

ਦੋਹਿਰਾ—ਗੁਰਮੁਖ ਪਿਆਰੇ ਸਿੱਖ ਜੋ, ਸਿਮਰਨਿ ਆਪਾ ਖੋਇ।
ਗੁਰ ਨਾਨਕ ਦਸਮੇਸ਼ ਜੀ, ਦਰਸ਼ਨ ਤਿਨ ਕੋ ਹੋਇ ॥੧੦੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੰਤ ਮਹਾਰਾਜ ਪਿਆਰੇ ਕੀ ਬਾਲ ਲੀਲਾ
ਬਰਨਨੰ ਪੰਦਰਵਾਂ ਧਿਆਇ ਸੰਪੂਰਨੰ ॥੧੫॥

—o—

‡ਮਿਠੇ।

# ਸੰਤਾਂ ਦੀ ਸੇਵਾ ਗਊਆਂ ਚਾਰਨ ਕੀ

ਦੋਹਿਰਾ-ਸਤਿਗੁਰ ਨਾਨਕ ਦੇਵ ਜੀ, ਜਗਤ ਗੁਰੂ ਦਸਮੇਸ਼।
ਮਨ ਵਿਛੁੜਾ ਮਮ ਮੇਲੀਏ, ਅੰਗ ਸੰਗ ਜਗਤੇਸ਼ ॥੧॥

ਦੀਰਘ ਤ੍ਰਿਭੰਗੀ ਛੰਦ ॥

ਰੁੱਤ ਬਸੰਤਾ ਚੇਤ ਭਵੰਤਾ, ਬੈਸਾਖ ਅਵੰਤਾ ਸੁਖ ਕਾਰੀ।
ਕੋਕਲ ਬੋਲਤਿ ਨਿਜ ਮੁਖ ਖੋਲਤਿ, ਮ੍ਰਿਗ ਬਨ ਡੋਲਤਿ ਪਸੁ ‡ਝਾਰੀ।
ਬ੍ਰਿਛ ਸਪਾਤੇ ਅਧਿਕ ਸੁਹਾਤੇ, ਦੀਸਤ ਭਾਂਤੇ ਹਰਿ ਆਰੀ।
ਕੇਸੂ ਬ੍ਰਿੰਦਾ ਲਸਤ ਬਿਲਿੰਦਾ, ਕਉਲ ਖਰਿੰਦਾ ਅਲੁਵਾਰੀ।
ਅਚਰਜ ਬਨ ਹੈ ਗਨਤੀ ਗਨ ਹੈ, ਕੋ ਅਸ ਜਨ ਹੈ ਸੁਰ ਤਾਰੀ।
ਸੰਤ ਅਨੰਦਾ ਟਿਕੇ ਸੁਛੰਦਾ, ਮਨ ਭਾਵੰਦਾ ਸਰ ਭਾਰੀ ॥੨॥

ਚੋਪਈ-ਬਸੰਤ ਰਾਜਾ ਫੂਲ ਸੁਹਾਈ। ਕੋਕਲ ਬੋਲੇ ਦੇਤਿ ਦੁਹਾਈ।
ਬ੍ਰਿਛ ਚੌਰ ਸਮ ਰੁਤਿ ਮੇ ਝੂਲੈ। ਧਰਤੀ ਤਖਤ ਅਨੰਦ ਕੋ ਮੂਲੈ ॥੩॥
ਮ੍ਰਿਗ ਮਾਲਾ ਸਜ ਸੈਨ ਸਮੇਤਾ। ਤੇਜ ਸੂਰ ਕੋ ਤੇਜ ਗਿਨੇਤਾ।
ਬਾਢੀ ਕਰੈ ਜੀਤ ਨਿਜ ਕਰਹੀ। ਬੋਹਲ ਅਪਨ ਖਜਾਨਾ ਭਰਹੀ ॥੪॥
ਗਊਆਂ ਚਾਰਤਿ ਸਰਬ ਬਿਤਾਈ। ਬ੍ਰਿਛ ਤਲੇ ਬੈਠਹਿ ਪਿਖ ਛਾਈ।
ਸੰਤ ਸੁੰਦਰ ਸਿੰਘ ਕਰਤ ਬਿਲਾਸਾ। ਰੁਤਿ ਬਸੰਤ ਬਨ ਕੀਨ ਨਿਵਾਸਾ ॥੫॥
ਗ੍ਰੀਖਮ ਰੁਤਿ ਆਈ ਬਡ ਘੋਰਾ। ਜੇਠ ਹਾੜ੍ਹ ਧੁੱਪ ਤਾਪਤਿ ਜੋਰਾ।
ਸੂਰਜ ਤੇਜ ਧਰਤਿ ਦੁਖ ਦੇਈ। ਰਸ ਸੋਖਤਿ ਕਿਰਣਾ ਚਮਕੇਈ ॥੬॥
ਪਾਣੀ ਸੁਸਕ ਗਯੋ ਸਰ ਮਾਹੀ। ਜਿਉਂ ਪਾਪੀ ਕੇ ਸਰਧਾ ਨਾਹੀ।
ਨਾਮੁ ਸੰਗ ਜਿਨ ਪ੍ਰੀਤੀ ਨਾਹੀ। ਰੁਤਿ ਦੁਖਵੰਤ ਤਿਨ ਕੋ ਦਿਸਾਹੀ ॥੭॥
ਤਰੇੜਾ ਪਰੀ ਧਰਨ ਦਿਸ ਆਵਤਿ। ਜਗਿਆਸੂ ਕੋ ਸੀਖ ਸਿਖਾਵਤਿ।
ਇਉਂ ਨਿਆਰੋ ਜਗ ਤੇ ਸਦ ਥੀਜੈ। ਤਉ ਪ੍ਰਭ ਕੋ ਰਸ ਮਨ ਮੇ ਲੀਜੈ ॥੮॥
ਉਡੈ ਵਰੋਲੇ ਚੋਟੀ ਲਾਂਬੀ। ਜਿਉ ਅਗਿਆਨੀ ਬ੍ਰਿਤ ਨ ਥਾਂਬੀ।
ਮਾਰੂ ਥਲ ਪਿਖ ਮ੍ਰਿਗ ਦੁੜਾਵਤ। ਜਿਉਂ ਬਿਖਈ ਮਨ ਨਾਰ ਤਕਾਵਤ ॥੯॥
ਭੋਰੇ ਸਰਦ ਖਾਨੇ ਰਹਿ ਨਰ ਸੋ। ਜਿਉਂ ਜੋਗੀ ਸੁੰਨ ਰਹੇ ਅਫੁਰ ਸੋ।
ਸਾੜਤ ਲੋਇ ਸਭਨ ਕੋ ਜਾਵੈ। ਜਨ ਤ੍ਰਿਸ਼ਨਾ ਤੇ ਨਰ ਤਨ ਤਾਵੈ ॥੧੦॥
ਛਾਇਆ ਤਕ ਆਵੈ ਸਭ ਜੰਤਾ। ਜਿਉਂ ਸੁਖ ਕੋ ਜਨ ਸਰਨੀ ਸੰਤਾ।
ਗ੍ਰੀਖਮ ਰੁਤਿ ਮੇ ਸੰਤ ਸੁਜਾਨਾ। ਨਾਮੁ ਸੰਗ ਨਿਜ ਲਾਯੋ ਧਿਆਨਾ ॥੧੧॥
ਚਾਰੇ ਬਾਲਕ ਗਾਈਆਂ ਤਾਂਈ। ਇਹੁ ਬੈਠੇ ਹੀ ਗੋਬਿੰਦ ਧਿਆਈ।
ਇਨਕੀ ਪ੍ਰੀਤ ਬਾਲਕੇ ਕਰਹੀ। ਕੀਰਤਨ ਕਰੈ ਜਾਂ ਮਿਲਕੈ ਥਿਰਹੀ ॥੧੨॥

---

‡ਸਮੂਹ।

ਆਈ ਰੁਤਿ ਪਾਵਸ ਭਰਪੂਰੀ । ਸਾਵਣ ਭਾਦਰੋਂ ਬਰਖਾ ਰੂਰੀ ।
ਬਾਦਲ ਬਰਸੈ ਜਲ ਸੇ ਪੂਰੇ । ਬੇਪਰਵਾਹਿ ਸੰਤ ਸੁਖ ਮੂਰੇ ॥੧੩॥
ਦਸਵੇਂ ਸਾਲ ਭਏ ਤਬ ਜਾਨਾ । ਸੰਤ ਪਿਆਰੇ ਜਗ ਪਰਧਾਨਾ ।
ਬਾਦਲ ਬਰਖੈ ਆਨੰਦ ਸੰਗਾ । ਰੁਤਿ ਸੁਹਾਵਤ ਲਾਗੈ ਚੰਗਾ ॥੧੪॥
ਜਾਨੋ ਗੁਰ ਕ੍ਰਿਪਾਲੂ ਹੋਏ । ਮਨ ਬਾਛਤ ਸਿੱਖਨਿ ਕੋ ਲੋਏ ।
ਜੁਵਾਹਾਂ ਜਲ ਗਿਰਿ ਜੜ੍ਹ ਤੇ ਤਾਹੀ । ਵਾਸ਼ਨਾ ਜਿਉਂ ਭਗਤੀ ਤੇ ਜਾਹੀ ॥੧੫॥
ਘਾਸ ਬੂਟੀਆਂ ਸੋਹਿਤ ਬ੍ਰਿੰਦਾ । ਸੁਭ ਗੁਣ ਜਗਿਆਸੂ ਉਪਜਿੰਦਾ ।
ਸੰਤ ਮੋਹਿ ਕੋ ਤਿਆਗ ਅਨੂਪਾ । ਰਹਿਤ ਉਦਾਸ ਬਨ ਮਾਹਿ ਸਰੂਪਾ ॥੧੬॥
ਨਾਮੁ ਸਾਥ ਮਨ ਪਰਚਿਯੋ ਜਾਹੀ । ਧੰਨ ਮਾਤਾ ਪਿਤ ਤਾਕੇ ਆਹੀ ।
ਬਿਜਲੀ ਚਮਕ ਦਿਖਾਵਤ ਅਪਨੀ । ਜਨੁ ਮਾਇਆ ਕੀ ਦਮਕਤ ਖਪਨੀ ॥੧੭॥
ਕਾਲੀ ਘਟ ਕਾਲੀ ਜਿਉਂ ਸੋਹੈ । ਬਗਲੇ ਊਜਲ ਦਾਂਤ ਉਡੋ ਹੈ ।
ਗਰਜ ਘਟਾ ਕੀ ਗਰਜਨਿ ਜਾਨੋ । ਦੈਤ ਸਰਪ ਕਾਲੇ ਡਰ ਮਾਨੋ ॥੧੮॥
ਮਨ ਮੈ ਕਾਲ ਭੈ ਜਗ ਡਰਹੀ । ਚਹੁਦਿਸ ਮਾਰਨਿ ਗਰਜਨਿ ਕਰਹੀ ।
ਜਿਸ ਭੈ ਤੇ ਡਰਤੇ ਸਭ ਜੀਵਾ । ਸੰਤ ਕਾਲ ਕੋ ਕਾਲ ਕਰੀਵਾ ॥੧੯॥
ਜਾਂਕੋ ਚਾਹਿਤ ਸੁਰ ਨਰ ਦੇਵਾ । ਕਰਤੇ ਸੰਤ ਅਕਾਲੰ ਸੇਵਾ ।
ਆਤਮ ਰਸੁ ਮੇ ਰਹੈ ਸਮਾਈ । ਵਾਹਿਗੁਰੂ ਸਿਮਰੈ ਲਿਵ ਲਾਈ ॥੨੦॥
ਸਰਦ ਰੁਤਿ ਅੱਸੂ ਤੇ ਕੱਤਾ । ਭਾਵਤ ਸਭ ਕੇ ਮਨ ਮੇ ਅੱਤਾ ।
ਉਜਲ ਸਾਰਦਾ ਸੋਹਿਤ ਚੰਦਾ । ਨੀਲੰਬਰ ਭਾਵਤ ਸੁਖ ਕੰਦਾ ॥੨੧॥
ਤਾਰੇ ਭੂਖਨ ਜੜੇ ਸੁਹਾਵਤ । ਹੰਸ ਮਾਨ ਸਰ ਦੰਤ ਸੁਭਾਵਤ ।
ਨਿਰਮਲ ਜਲ ਸੋਹਿਤ ਦੁਤ ਵਾਰੋ । ਜਨ ਗਿਆਨੀ ਰਿਦ ਨਿਰਬਿਕਾਰੋ ॥੨੨॥
ਊਜਲ ਬਾਦਲ ਸੋਭਾ ਦੇਤੇ । ਦੇਵਨ ਕੇ ਬਿਬਾਨ ਚਮਕੇਤੇ ।
ਨਿਰਮਲ ਨਭ ਜਿਵ ਮਨ ਹੈ ਸੇਤਾ । ਦੀਸਤ ਨਾਹੀ ਇਕ ਦ੍ਵੈਤਾ ॥੨੩॥
ਧੰਧੇ ਗ੍ਰਸੇ ਸਰਬ ਨਰ ਨਾਰੀ । ਨਾਮੁ ਪਰੀਤੀ ਸੰਤਾਂ ਧਾਰੀ ।
ਦੀਪ ਮਾਲ ਕਹੂੰ ਹੋਵਤ ਬ੍ਰਿੰਦਾ । ਕਰ ਲਛਮੀ ਚਾਹਿਤ *ਧਨ ਇੰਦਾ ॥੨੪॥
ਗੁਰਸਿਖ ਸੁਧਾ ਸਰੋਵਰ ਨ੍ਹਾਈ । ਵਾਹਿਗੁਰੂ ਜਪ ਦਾਨ ਦਿਵਾਈ ।
ਬਾਲ ਮਿਲੇ ਹਰਿ ਸੁੰਦਰ ਸੰਗਾ । ਗਊਆਂ ਚਾਰੈ ਬਹਿਰ ਉਮੰਗਾ ॥੨੫॥
ਮਿਲ ਕਰ ਗੀਤ ਗੁਰੂ ਜਸ ਗਾਵੈ । ਦਿਨ ਬਾਹਰ ਨਿਸ ਘਰ ਮੇ ਆਵੈ ।
ਸਭ ਸਤਿ ਸੰਗੀ ਭੇ ਤਤ ਕਾਲਾ । ਊਚੀ ਸੰਗਤਿ ਗੁਣੀ ਬਿਸਾਲਾ ॥੨੬॥
ਸਿਸਰ ਰੁਤਿ ਮੱਘਰ ਪੋਹਿ ਆਈ । ਪਾਲਾ ਪਰਤਿ ਬ੍ਰਿਹਨਿ ਦੁਖ ਦਾਈ ।
ਲੇਫ ਲੀਏ ਸੋਵਤ ਸਭ ਲੋਗਾ । ਜਨ ਜੋਗੀ ਕੀ ਬਿਰਤੀ ਜੋਗਾ ॥੨੭॥
ਪਾਲਾ ਦੇਤ ਕਸ਼ਟ ਕਰ ਸੂਨਾ । ਜੜ੍ਹ ਬੁਧੀ ਜਿਮ ਗਿਆਨ ਬਿਹੂਨਾ ।
ਪਵਨ ਸੀਤ ਸੋ ਬਹਿਤ ਘਨੇਰੀ । ਰੰਕਨ ਕੋ ਦੁਖਦਾ ਬਿਨ ਦੇਰੀ ॥੨੮॥

*ਧਨ ਦੇ (ਇੰਦਰ) ਰਾਜੇ ਲੋਕ ਹੋਰ ਮਾਯਾ ਚਾਹੁੰਦੇ ਹਨ ।

ਸੂਰਜ ਦਿਪੈ ਸੁਖ ਸਭ ਪਾਤੇ। ਜਿਉ ਭਗਤਨਿ ਕੋ ਹਰਿ ਪ੍ਰਗਟਾਤੇ।
ਕਿਰਨ ਲਗੇ ਪਿਆਰੀ ਜਗ ਤਾਈ। ਜਿਉਂ ਬਾਣੀ ਗੁਰ ਸਿੱਖਨਿ ਭਾਈ ॥੨੯॥
ਮੋਖ ਮੁਕਤਿ ਸਰ ਸੰਗਤਿ ਗੁਰ ਕੀ। ਪਾਵੈ ਸੇਵੈ ਸ਼ਰਧਾਂ ਉਰ ਕੀ।
ਪਾਲਾ ਕੱਕਰ ਪਰਹੇ ਜੋਰਾ। ਬਿਛੁਰੀ ਸਖੀ ਦੁਖ ਪਾਵੈ ਘੋਰਾ ॥੩੦॥
ਸੰਤ ਬਾਲ ਕੇ ਸੰਗ ਫਿਰੰਤੇ। ਬਸਤਰ ਪਹਿਰੇ ਗਰਮ ਦਿਸੰਤੇ।
ਪਾਣੀ ਸੀਤ ਭਯੋ ਬਹੁ ਨਦ ਕ। ਜਨੁ ਸੀਤਲ ਰਿਦ ਸੰਤਨਿ ਕਦ ਕੇ ॥੩੧॥
ਅਪਣੇ ਰੰਗ ਰਤੇ ਸਦ ਝੂਲੈ। ਵਾਹਿਗੁਰੂ ਜਿਨ ਕੋ ਨਹੀ ਭੂਲੈ।
ਦਿਨ ਰਾਤੀ ਆਰਾਧੈ ਸੋਈ। ਚਹੁ ਜੁਗ ਆਪੈ ਹੋਵਤਿ ਜੋਈ ॥੩੨॥
ਹਿਮ ਕਰ ਰੁਤਿ ਮਾਘ ਫਲਗੁਣਾ। ਘਰ ਘਰ ਪੁੰਨ ਪਾਠ ਬਹੁ ਸੁਣਾ।
ਜਪ ਕਰਤੇ ਜਾਪੀ ਜਲ ਮਾਹੀ। ਤਪ ਕਰਤੇ ਤਪਸੀ ਤਨ ਤਾਹੀ ॥੩੩॥
ਰਾਤੀ ਸ਼ੋਵਹਿ ਲੇਤ ਨਿਹਾਲੀ। ਜਨੁ ਗਿਆਨੀ ਸੁਖ ਪਾਇ ਬਿਸਾਲੀ।
ਬ੍ਰਿਛਾਂ ਪੱਤੇ ਦੀਸਤ ਨਾਹੀ। ਨਾਗੇ ਪਾਪੀ ਨਰਕ ਸਿਧਾਹੀ ॥੩੪॥
ਪਸੂ ਪੰਖੀ ਸੰਗ ਸੀਤ ਦੁਖਾਰੇ। ਜਲਾਵਤਨ ਕਰ ਕਿਸੈ ਨਿਕਾਰੇ।
ਅੰਗਨ ਸੁੰਦਰ ਬਣੇ ਸ਼ਿੰਗਾਰਾ। ਪਤਿ ਕਉ ਸੇਵਹਿ ਭਾਉ ਉਰ ਭਾਰਾ ॥੩੫॥
ਜਨੁ ਭਗਤੀ ਸੰਗ ਭਗਤ ਸ਼ਿੰਗਾਰੇ। ਵਾਹਿਗੁਰੂ ਰੀਝਾਵਹਿ ਪਿਆਰੇ।
ਸੁੰਦਰ ਬਾਨੀ ਗਾਵਹਿ ਬ੍ਰਿੰਦਾ। ਜਨੁ ਕੋਕਲ ਬੋਲਤਿ ਆਨੰਦਾ ॥੩੬॥
ਰਾਤੀ ਗੁਰ ਸਰੂਪ ਕਉ ਧਿਆਈ। ਗਾਈਆਂ ਚਾਰੈ ਦਿਨ ਕਉ ਜਾਈ।
ਬਾਲ ਮਿਲੈ ਕਰ ਜਸ ਗੁਰ ਗਾਏ। ਪਾਵਨ ਕੀਰਤ ਸੁੰਦਰ ਭਾਏ ॥੩੭॥
ਰੁਤਿ ਛੀਏ ਇਉ ਕਰੀ ਬਤੀਤਾ। ਸਿਮਰਨ ਮੇ ਰਹਿਣੀ ਜਿਨ ਨੀਤਾ।
ਬਾਲਕਨਿ ਕੇ ਬਿਰਾਗ ਮਨ ਜਾਗਾ। ਹੋਏ ਜੋਗ ਮੁਕਤਿ ਵਡ ਭਾਗਾ ॥੩੮॥
ਗੁਰ ਮੂਰਤਿ ਗੁਰ ਸ਼ਬਦ ਬਸਾਯੋ। ਨਾਮੁ ਪ੍ਰੀਤ ਮੇ ਰਿਦ ਉਮਗਾਯੋ।
ਧੰਨ ਧੰਨ ਕਹਿ ਸ਼ਬਦੁ ਉਚਰੈ। ਗਊਆਂ ਕੇ ਮਿਸ ਬਾਰਕ ਤਾਰੈ ॥੩੯॥

ਦੋਹਿਰਾ—ਮਾਤਾ ਪਿਤ ਜਾਨਜੋ ਰਿਦੈ, ਅਬ ਗਊਆਂ ਘਰ ਰਾਖ।
ਸੁੰਦਰ ਸਿੰਘ ਕੋ ਪਿਆਰ ਤੇ, ਦੀਯੋ ਹਟਾਇ ਸੋ ਭਾਖ ॥੪੦॥

ਚੌਪਈ—ਘਰ ਮੇ ਰਹਿਣ ਲਗੇ ਸੁਖਦਾਈ। ਪ੍ਰੇਮ ਰੰਗ ਮੇ ਬ੍ਰਿਤ ਥਿਰਾਈ।
ਬਾਬਾ ਜੀ ਨੇ ਪੜ੍ਹਨੇ ਲਾਏ। ਪੰਚ ਦਸੀ ਉਪਨਿਸ਼ਦ ਗਾਏ ॥੪੧॥
ਜੋਗ ਵਸ਼ਿਸ਼ਟ ਭਾਗਵਤ ਗੀਤਾ। ਪੜ੍ਹਤਿ ਰਹੇ ਮਨ ਤਨ ਤੇ ਨੀਤਾ।
ਵਾਰਾਂ ਕਬਿੱਤ ਸੂਯੈ ਭਾਈ। ਨੰਦ ਲਾਲ ਕੀ ਗਜ਼ਲਾਂ ਗਾਈ ॥੪੨॥
ਅਰਥਾਂ ਸਹਿਤ ਪੜ੍ਹੀ ਏਹ ਸਾਰੀ। ਗੁਰਮਤਿ ਵਿਦਿਆ ਸੀਖੀ ਭਾਰੀ।
ਗਿਆਰ੍ਹਵੇਂ ਸਾਲ ਉਮਰ ਤਬ ਹੋਈ। ਸਰਬ ਲੋਹ ਮੰਗਵਾਯਾ ਸੋਈ ॥੪੩॥
ਸੰਗਰੂਰਾਂ ਤੇ ਆਣ ਪੜ੍ਹਾਯੋ। ਸੰਤ ਸੁੰਦਰ ਸਿੰਘ ਨੀਕੇ ਭਾਯੋ।
ਪੰਜ ਰੁਪਯੇ ਭੇਟਾ ਦੇ ਕੇ। ਭੇਜ ਦੀਓ ਪੜ੍ਹ ਸੁਖ ਸਭ ਲੈ ਕੇ ॥੪੪॥

ਖਾਲਸਾ ਮਹਿਮਾ ਕੰਠ ਕਰਾਈ । ਪੜ੍ਹਤੇ ਰਹੈ ਸਦਾ ਚਿਤ ਲਾਈ ।
ਦਸਮ ਗੁਰੂ ਗ੍ਰੰਥ ਪਾਠ ਭੀ ਕੀਤਾ । ਗੁਰਬਾਨੀ ਗਾਵਹਿ ਨਿਤ ਨੀਤਾ ॥੪੫॥
ਬਾਰਵਾਂ ਸਾਲ ਚੜ੍ਹਯੋ ਤਬ ਆਈ ; ਮਹਾਭਾਰਤ ਪੜ੍ਹਯੋ ਮਨ ਲਾਈ ।
ਤੁਲਸੀ ਰਮਾਇਣ ਅਰਥ ਸੇ ਪੜ੍ਹੀ । ਦੱਸ ਗ੍ਰੰਥੀ ਅਰਥਾਂ *ਜੜੀ ॥੪੬॥
ਪੰਜ ਗ੍ਰੰਥੀ ਅਰਥ ਲਗਾਏ । ਬਾਈ ਵਾਰਾਂ ਅਰਥ ਸੋ ਭਾਏ ।
ਭਗਤ ਬਾਨੀ ਅਰਥ ਬਖਾਨੇ । ਵਿਦਿਆ ਗੁਰਮੁਖੀ ਉੱਤਮ ਜਾਨੇ ॥੪੭॥
ਪੜ੍ਹੇ ਨਾਗਰੀ ਅੱਖਰ ਬ੍ਰਿੰਦਾ । ਭਾਖਾ ਟੀਕਾ ਸਹਿਤ ਪੜ੍ਹਿੰਦਾ ।
ਹੋਏ ਅਕਲ ਸਪੂਰਨਿ ਵਾਰੇ । ਜਨ ਚੰਦਰਮਾ ਗਗਨ ਮਝਾਰੇ ॥੪੮॥
ਤੇਰ੍ਹਵਾਂ ਸਾਲ ਆਣ ਕਰ ਹੋਵਾ । ਫਾਰਸੀ ਕੇ ਅੱਖਰ ਪੜ੍ਹ ਜੋਵਾ ।
ਪੜ੍ਹੇ ਮਦੱਰਸੇ ਨੀਤ ਸੋ ਜਾਈ । ਘਰ ਮੇ ਆਣ ਬਾਣੀ ਲਿਵ ਲਾਈ ॥੪੯॥
ਬਾਬਾ ਜੀ ਘਰ ਤੇ ਉਪਰਾਮੰ । ਗਏ ਸੁਧਾਸਰ ਮੱਜਨ ਠਾਮੰ ।
ਤੀਰਥ ਯਾਤਰਾ ਕਰਨੇ ਲਾਗੇ । ਬਿਚਰੈ ਸਦਾ ਨਾਮੁ ਲਿਵ ਲਾਗੇ ॥੫੦॥
ਫੇਰ ਸ਼ੇਖਵੀਂ ਰਹਿਤੇ ਆਈ । ਗੁਰੂ ਗ੍ਰੰਥ ਕੀ ਕਥਾ ਸੁਨਾਈ ।
ਪਿਤਾ ਇਨਹੂੰ ਕਾ ਭਯੋ ਬੀਮਾਰਾ । ਮੱਖਣ ਸਿੰਘ ਬਹਾਦਰ ਭਾਰਾ ॥੫੧॥
ਆਏ ਘਰ ਸੇਵਾ ਪਿਤ ਕੀਨੀ । ਤਾਪ ਨ ਉਤਰਿਓ ਚੜ੍ਹਿਓ ਪੀਨੀ ।
ਸਤਵੇਂ ਦਿਨ ਭਯੋ ਪ੍ਰਲੋਕਾ । ਕਰ ਸਸਕਾਰ ਮੇਟ ਕੇ ਸੋਕਾ ॥੫੨॥
ਪਾਠ ਕੀਯੋ ਕੀਰਤਨੁ ਝੁਨਕਾਰਾ । ਭੋਗ ਪਾਇ ਸਿਖ ਦੇਇ ਅਹਾਰਾ ।
ਗੁਰਸਿਖੀ ਕੀ ਰੀਤ ਕਰਾਈ । ਮਨ ਮਤਿ ਕਬਹੂੰ ਨਿਕਟ ਨ ਆਈ ॥੫੩॥
ਬਾਬਾ ਜੀ ਰਹੈ ਘਰ ਮੇ ਆਈ । ਮਨ ਉਦਾਸ ਦੁਨੀਆਂ ਤੇ ਭਾਈ ।
ਪੁਤ੍ਰਨਿ ਕੋ ਸੰਭਾਰ ਕੇ ਰਾਖਾ । ਨਾਮੁ ਪ੍ਰੇਮ ਮੇ ਮਨ ਅਭਿਲਾਖਾ ॥੫੪॥
ਫਾਰਸੀ ਸੰਤ ਪੜ੍ਹੇ ਹਿਤ ਲਾਈ । ਸ਼ਰੀਅਤ ਕੁਰਾਨ ਪੜ੍ਹੀ ਉਤਲਾਈ ।
ਤਰੀਕਤਿ ਵਾਚ ਕਤਾਬਾਂ ਲੀਨੀ । ਮਾਰਫਤਿ ਵਿਦਿਆ ਬਿਰਤੀ ਦੀਨੀ ॥੫੫॥
ਹਕੀਕਤਿ ਅਨੁਭਵ ਬਹੁਤਾ ਜਾਗਾ । ਪੜ੍ਹੇ ਪ੍ਰੇਮ ਕਰ ਮਨ ਤਨ ਲਾਗਾ ।
ਫਜ਼ਲ ਦੀਨ ਮੁਲਾਂ ਤੇ ਸੀਖੇ । ਫਾਰਸੀ ਸੰਤ ਉਚਾਰੈ ਤੀਖੇ ॥੫੬॥
ਸਾਲ ਚੌਧਵੇਂ ਉਮਰ ਭਈ ਹੈ । ਸੁੰਦਰ ਅੰਗਨ ਸੋਭ ਦਈ ਹੈ ।
ਮਾਤਾ ਕੋ ਮਿਲ ਅਨਦ ਬਧਾਏ । ਪਿਤ ਕੀ ਆਗਿਆ ਤੇ ਜਬ ਜਾਏ ॥੫੭॥
ਦੌਧਰ ਨਗਰ ਬਿਸਾਲ ਜੋ ਰੰਗਾ । ਪੰਡਿਤ ਜੀਵਾ ਸਿੰਘ ਜੀ ਚੰਗਾ ।
ਸੰਸਕ੍ਰਿਤ ਸੰਤ ਪੜ੍ਹਨੇ ਆਏ । ਪਿਖ ਪੰਡਿਤ ਬੁਧ ਕੋ ਬਿਸਮਾਏ ॥੫੮॥
ਤੁਮ ਤੋ ਕਹੈ ਕਿ ਸੁੰਦਰ ਬਾਣੀ । ਪੜ੍ਹਤੇ ਰਹੋ ਕਿ ਆਖ ਵਖਾਣੀ ।
ਵਿਆਕਰਣ ਪੜ੍ਹਨੇ ਕੋ ਭਾਖਾ । ਸੁਣ ਪੰਡਤਿ ਨੇ ਪੂਰੀ ਕਾਂਖਾ ॥੫੯॥
ਕਾਬ ਕੋਸ਼ ਵਿਆਕਰਣ ਸਮੇਤਾ । ਤੀਬਰ ਬੁਧੀ ਪੜ੍ਹੇ ਸੁਚੇਤਾ ।
ਜੋ ਕਈ ਸਾਲ ਮੇ ਪੜ੍ਹੀਐ ਵਿਦਿਆ । ਸੋ ਥੋੜ੍ਹੇ ਚਿਰ ਮੇ ਪੜ੍ਹ †ਭਿਦਿਆ ॥੬੦॥

---

*ਅਰਥਾਂ ਦੀ ਜੜਤੀ ਨਾਲ । †ਭੇਦ ।

ਪੰਡਿਤ ਬਹੁ ਪ੍ਰਸੰਨ ਮਨ ਹੋਵਾ। ਦੇਹਿ ਵਿਦਿਆ ਕੋ ਨਿਸ ਦਿਨ ਜੋਵਾ।
ਸਾਲ ਪੰਦਰ੍ਹਵੇਂ ਇਉਂ ਤਬ ਪੜ੍ਹਤੇ। ਪੰਡਿਤ ਕੀ ਸੇਵਾ ਰਿਦ ਫੜਤੇ ॥੬੧॥
ਬਹੁ ਸੇਵਾ ਸ਼ਨਾਨ ਤੇ ਆਦਾ। ਬਸਤਰ ਧੋਵਨਿ ਧਰਿ ਅਹਿਲਾਦਾ।
ਭੋਜਨ ਆਪ ਬਨਾਇ ਛਕਾਵੈ। ਪੰਡਿਤ ਸੇਵਾ ਪੇਖ ਰਿਝਾਵੈ ॥੬੨॥
ਜੋ ਕਈ ਸਾਲ ਬਿਖੈ ਥੀ ਦੈਣੀ। ਸੋ ਵਿਦਿਆ ਸ਼ੀਘਰ ਸਿਖ ਲੈਣੀ।
ਪੰਡਿਤ ਆਗਿਆ ਪਾਇ ਸੋ ਆਏ। ਮਾਤਾ ਪਿਤ ਕੋ ਸੀਸ ਨਿਵਾਏ ॥੬੩॥
ਜੋ ਪੜ੍ਹਿਆ ਸੋ ਸਰਬ ਬਤਾਏ। ਸੁਣ ਪਿਤ ਧੰਨ ਪੁਤਰ ਫੁਰਮਾਏ।
ਬਾਬਾ ਖਜਾਨ ਸਿੰਘ ਜੀ ਤਬ ਹੀ। ਸੁੰਦਰ ਸਿੰਘ ਕੀ ਮਤਿ ਲਖ ਸਭ ਹੀ ॥੬੪॥
ਭਯੋ ਵਿਦਿਵਾਨ ਪੁਸਤਕਾਂ ਪੜ੍ਹ ਕੇ। ਧਾਰਨਾ ਧਰਤਿ ਬਿਰਤਿ ਕੋ ਫੜ ਕੇ।
ਸੋਲ੍ਹਵੇਂ ਸਾਲ ਆਯੂ ਤਬ ਹੋਈ। ਭਿੰਡਰੀ ਰਹਿਤੇ ਘਰ ਮੇ ਸੋਈ ॥੬੫॥
ਬਾਬਾ ਜੀ ਨੇ ਸੁਤਾਂ ਭਾਖਾ। ਮੋਰੀ ਰੁਚੀ ਗੁਰਮਤਿ ਕੀ ਰਾਖਾ।
ਸੁਣ ਪਿਤ ਤੇ ਕਰ ਜੋਰ ਉਚਾਰਾ। ਜੋ ਪੜ੍ਹਾਵੋ ਸੋ ਪੜ੍ਹਨੇ ਹਾਰਾ ॥੬੬॥
ਬਾਬਾ ਜੀ ਤਬ ਅਰਥ ਸਿਖਾਏ। ਸੂਰਜ ਪ੍ਰਤਾਪ ਗੁਰ ਕਥਾ ਅਲਾਏ।
ਨਾਨਕ ਪ੍ਰਕਾਸ਼ ਕਥਾ ਪੜ੍ਹ ਲੀਨੀ। ਗੁਰ ਬਿਲਾਸ ਛੇਵੇਂ ਗੁਰ ਚੀਨੀ ॥੬੭॥
ਦਸਵੇਂ ਗੁਰ ਬਿਲਾਸ ਭੀ ਹੂਆ। ਪੰਜ ਸੌ ਸਾਖੀ ਕੰਠ ਕਰੂਆ।
ਪ੍ਰੇਮ ਸੁਮਾਰਗ ਗੁਰ ਕੀ ਰਹਿਣੀ। ਮੁਕਤਿ ਮਾਰਗ ਬਿਹੰਗਮ ਕਹਿਣੀ ॥੬੮॥
ਤਵਾਰੀਖਾਂ ਬਹੁ ਆਪ ਵਿਚਾਰੀ। ਗੁਰਮਤਿ ਵਿਦਿਆ ਸੀਖੀ ਭਾਰੀ।
ਖੇਤੀ ਕਰਨ ਲਗੇ ਤਬ ਕਾਰਾ। ਪਿਤਾ ਪੂਤ ਮਨ ਆਨੰਦ ਧਾਰਾ ॥੬੯॥
ਹਲ ਵਾਹਤ ਬਡ ਕ੍ਰਿਖ ਕਰੰਤੇ। ਵਾਹਿਗੁਰੂ ਨਿਸ ਦਿਨੰ ਜਪੰਤੇ।
ਇੰਦਰ ਸਿੰਘ ਭੀ ਵਿਦਿਆ ਪੜ੍ਹੀ। ਗੁਰਬਾਣੀ ਸੀਖੀ ਮਨ ਜੜੀ ॥੭੦॥
ਗੋਡੀ ਕਰੈ ਮਿਲੇ ਪਿਤ ਸੰਗਾ। ਖੋਦੇ ਘਾਸ ਆਗਿਆ ਚੰਗਾ।
ਪਾਨੀ ਦੇਵੈ ਜੋੜਹਿ ਖੂਹਾ। ਸਿੰਚੈ ਖੇਤੀ ਮੂੰਦੈ ਮੂਹਾ ॥੭੧॥
ਮਕੀ ਪਾਲਤਿ ਆਣੈ ਘਰ ਮੇ। ਕਣਕ ਬਿਜਾਵੈ ਖੇਤੀ ਕਰ ਮੇ।
ਪਿਤ ਆਗਿਆ ਤੇ ਕਾਰ ਕਮਾਵੈ। ਖੇਤੀ ਕਾਰ ਤੇ ਬਰਕਤ ਪਾਵੈ ॥੭੨॥
ਇਉਂ ਸੇਵਾ ਘਰ ਸਮਾਂ ਜੋ ਬੀਤਾ। ਮਾਤਾ ਕੋ ਬੁਖਾਰ ਚੜ੍ਹ ਭੀਤਾ।
ਦਸ ਦਿਨ ਰਹੀ ਬੀਮਾਰ ਬਥੇਰੀ। ਰਾਜੀ ਭਈ ਫੇਰ ਸੁਖ ਹੇਰੀ ॥੭੩॥
ਚਾਲੀ ਦਿਨ ਗੁਰਮੰਤ ਧਿਆਯੋ। ਬੈਠ ਇਕਾਂਤ ਪ੍ਰਭ ਨੇਹਿ ਲਗਾਯੋ।
ਹੋ ਨਿਰਮੋਹਿ ਸਭ ਤੇ ਤਿਸ ਬੇਰੀ। ਤਿਆਗੇ ਪ੍ਰਾਨ ਮਾਤ ਬਿਨ ਦੇਰੀ ॥੭੪॥
ਭਗਤੀ ਕਰਤਿ ਰਹੀ ਚਿਰ ਕਾਲਾ। ਰਹਿਤ ਰਖੀ ਜਿਨ ਗੁਰ ਕੀ ਢਾਲਾ।
ਅੰਮ੍ਰਿਤ ਪਾਨ ਕਰਯੋ ਗੁਰ ਘਰ ਕੋ। ਬਾਨੀ ਪੜ੍ਹਤਿ ਰਾਤ ਦਿਨ ਹਰਿ ਕੋ ॥੭੫॥
ਪਤਿ ਬ੍ਰਿਤਿ ਧਰਮ ਜਿਸੈ ਨਿਰਬਾਹਾ। ਪੁਤ੍ਰ ਭਗਤਿ ਹਰਿ ਗੁਰ ਉਪਜਾਹਾ।
ਧੰਨ ਆਵਣਾ ਮਾਤਾ ਤੇਰਾ। ਤਰੀ ਆਪ ਜਾਇ ਗੁਰ ਪੁਰ ਹੇਰਾ ॥੭੬॥

ਗੁਰ ਮ੍ਰਿਯਾਦਾ ਤਨ ਸਸਕਾਰਾ। ਪਾਠ ਗੁਰੂ ਗ੍ਰੰਥ ਜੀਉ ਉਚਾਰਾ।
ਭੋਗ ਪਾਇ ਪ੍ਰਸ਼ਾਦਿ ਵਰਤਾਯੋ। ਗ੍ਰੰਥੀ ਬਸਤ੍ਰ ਧਨ ਅਰਪਾਯੋ ॥੭੭॥
ਭੋਜਨ ਸਿੱਖਨਿ ਸਾਧਨਿ ਦੀਆ। ਮਹਿਤਾਬ ਕੌਰ ਕੋ ਜੱਗ ਸੋ ਕੀਆ।
ਸੰਤ ਸੁੰਦਰ ਸਿੰਘ ਸ਼ੋਕ ਨ ਲੀਨਾ। ਭਾਣਾ ਮੰਨਿਯੋ ਜੋ ਗੁਰ ਕੀਨਾ ॥੭੮॥
ਸੰਤ ਇੰਦਰ ਸਿੰਘ ਭਏ ਹੁਸ਼ਿਆਰਾ। ਪਿਤ ਸੇਵਾ ਮੇ ਆਗਿਆਕਾਰਾ।
ਖਜ਼ਾਨ ਸਿੰਘ ਜੀ ਸਨਮੁਖਿ ਸਿਖਾ। ਜਿਨ ਮਨ ਸ਼ੋਕ ਹਰਖ ਨਹਿ ਲਿਖਾ ।੭੯।
ਨਾਮੁ ਸੰਗ ਮਨ ਮਸਤਿ ਬਡੇਰਾ। ਧੰਨ ਸਿੰਘ ਗੁਰ ਕੇ ਅਸ ਜੇਰਾ।
ਲਿਵ ਗੁਰ ਚਰਨਨਿ ਮੈ ਸਦ ਲਾਗੀ। ਮਨ ਤੇ ਵਾਸ਼ਨਾ ਸਰਬ ਤਿਆਗੀ ।੮੦।
ਭਗਤਿ ਕਰੈ ਗੁਰ ਕੀਰਤਿ ਜਾਗੀ। ਭਾਣਾ ਮੰਨਣ ਮੇ ਅਨੁਰਾਗੀ।
ਦੇਵ ਅਕਾਲ ਮੰਦ੍ਰ ਸਤਿ ਸੰਗਾ। ਮਨ ਪੂਜਾਰੀ ਜਿਨ ਕੋ ਚੰਗਾ ॥੮੧॥
ਪੂਜੇ ਨਾਮੁ ਜਪਤਿ ਨਿਸ ਦਿਨ ਮੈ। ਧੰਨ ਆਵਣਾ ਜਗ ਕੋ ਗਿਨ ਮੈ।
ਸਤਾਰ੍ਹਵਾਂ ਸਾਲ ਚੜ੍ਹੇ ਸੰਤ ਭਾਈ। ਪਿਤ ਕੀ ਆਗਿਆ ਤੇ ਚਲ ਧਾਈ ॥੮੨॥
ਤੇੜ ਕਛਹਿਰਾ ਗਲ ਕ੍ਰਿਪਾਨਾ। ਸੀਸ ਸਜੀ ਦਸਤਾਰ ਸੁਜਾਨਾ।
ਗਲ ਕਫਨੀ ਸੋਹੈ ਦੁਤ ਵਾਰੀ। ਆਏ ਪੰਡਿਤ ਮੰਡਲੀ ਭਾਰੀ ॥੮੩॥
ਜੁਵਾਲਾ ਦਾਸ ਮੰਡਲੇਸ੍ਵਰ ਪੇਖਾ। ਦਾਦਾਂ ਨਗਰ ਬਿਖੈ ਚਲ ਲੇਖਾ।
ਕਰ ਸਤਿਕਾਰ ਸੰਤ ਕਾ ਬੈਸੇ। ਵਿਦਿਆ ਪੜ੍ਹਨੀ ਕਾਜ ਭਨੈਸੇ ॥੮੪॥
ਸੁਣ ਬਾਵਾ ਜੀ ਭਏ ਪ੍ਰਸੰਨਾ। ਦੇਣੇ ਲਗੇ ਵਿਦਿਆ ਮੰਨਾ।
ਵਿਚਾਰ ਸਾਗਰ ਤੇ ਮੋਖਸ਼ ਪੰਥਾ। ਪੜ੍ਹੈ ਸੀਘਰ ਹੀ ਲੈ ਕੇ ਸੰਥਾ ॥੮੫॥
ਬਿਰਤੀ ਪੜ੍ਹਤੇ ਪ੍ਰੇਮ ਬਧਾਈ। ਹੋਰ ਗ੍ਰੰਥ ਭੀ ਪੜ੍ਹੇ ਸੁਨਾਈ।
ਜੁਵਾਲਾ ਦਾਸ ਅਕਲ ਪਿਖ ਇਨਕੀ। ਭਯੋ ਪ੍ਰਸੰਨ ਰਿਦੈ ਲਖ ਤਿਨਕੀ ॥੮੬॥
ਸਭ ਸਾਧੂ ਜੋ ਪੜ੍ਹਤੇ ਪਾਸਾ। ਇਨ ਤੇ ਬੁੱਧ ਅਧਿਕ ਪ੍ਰਕਾਸਾ।
ਸਹਿਤ ਪ੍ਰੇਮ ਕੇ ਪੜ੍ਹਤੇ ਬਾਨੀ। ਅੰਮ੍ਰਿਤ ਵੇਲੇ ਉਠ ਕੇ ਜਾਨੀ ॥੮੭॥
ਜੁਵਾਲਾ ਦਾਸ ਕੋ ਸੇਵੈ ਏਤਾ। ਜਿਉ ਪ੍ਰਸੰਨ ਹੋਇ ਵਿਦਿਆ ਦੇਤਾ।
ਆਪ ਸ਼ਨਾਨ ਕਰਾਵੈ ਤਾਹੀ। ਹਰ ਰੋਜ ਏਹ ਸੇਵ ਨਿਬਾਹੀ ॥੮੮॥
ਜੋ ਭੂਲੀ ਤੁਕ ਪੂਛ ਸੋ ਲੇਤੇ। ਜਬ ਨ੍ਹਾਵੈ ਤਬ ਦਸ ਹੀ ਦੇਤੇ।
ਕਰਾਇ ਸ਼ਨਾਨ ਇਕਾਂਤ ਬਿਰਾਜੈ। ਅਪਨੇ ਰੰਗ ਰਹੇ ਮਨ ਰਾਜੈ ॥੮੯॥
ਜੁਵਾਲਾ ਦਾਸ ਬ੍ਰਿਤ ਕੋ ਦੇਖੀ। ਰਹੈ ਇਕਾਂਤੀ ਭਗਤੀ ਪੇਖੀ।
ਏਕਮੁ ਕੋ ਛੁਟੀ ਜਬ ਹੋਵੈ। ਗੁਰਬਾਣੀ ਇਨ ਤੇ ਸੁਣ ਜੋਵੈ ॥੯੦॥
ਮੀਠੀ ਸੁਰ ਤੇ ਸੁਧ ਗੁਰਬਾਣੀ। ਪੰਜ ਗ੍ਰੰਥੀ ਕੰਠੋਂ ਗਾਣੀ।
ਜਾਪੁ ਸਵੱਯੇ ਚੌਪਈ ਗਾਵੈ। ਅਕਾਲ ਉਸਤਤ ਕਾ ਪਾਠ ਸੁਣਾਵੈ ॥੯੧॥
ਸੁਣ ਮੁਦ ਪਾਵੈ ਬ੍ਰਿਤੀ ਟਿਕਹੈ। ਨਾਮੁ ਸੰਗ ਪ੍ਰੀਤੀ ਮਨ ਇਕਹੈ।
ਧੰਨ ਧੰਨ ਕਹੈ ਸੁਣ ਗੁਰਬਾਨੀ। ਰਹਿਤ ਪਿਆਰੇ ਸੰਤ ਕੀ ਭਾਨੀ ॥੯੨॥

ਊਚੇ ਆਸਨ ਦੇਤ ਬੈਠਾਈ । ਤਬ ਬਾਣੀ ਕੋ ਰਸ ਲੈ ਭਾਈ ।।
ਐਸੇ ਪੜ੍ਹਤੇ ਰਹੇ ਇਕ ਸਾਲੰ । ਪੰਡਿਤ ਆਗਿਆ ਪਾਇ ਤਤਕਾਲੰ ।।੯੩।।
ਆਏ ਸਹਿਤ ਪ੍ਰੇਮ ਸੁਖਦਾਈ । ਮੰਡਲੀ ਚੇਤੇ ਕਰ ਗੁਣ ਗਾਈ ।
ਪਿਰਾਗ ਕੋ ਕੁੰਭ ਭਯੋ ਤਬ ਆਈ । ਪੰਡਿਤ ਈਸ਼ਰ ਸਿੰਘ ਪੈ ਜਾਈ ।।੯੪।।
ਤਾਕੋ ਦਰਸਿਓ ਮਨ ਤਨ ਸੋਈ । ਦੇਖਿਓ ਭਲ ਬਿਧ ਮੇਲਾ ਓਈ ।
ਸੰਤ ਕੇ ਬਚਨ ਸੁਣੇ ਮਨ ਭਾਏ । ਤਪੀਏ ਗੁਰਮਤਿ ਰਿਦੈ ਵਸਾਏ ।।੯੫।।
ਬੈਰਾਗ ਸਦਾ ਕਰਤੇ ਮਨ ਮਾਹੀ । ਤਿਆਗ ਜਿਨੋ ਕਾ ਬਡ ਜਗ ਗਾਹੀ ।
ਦੌਧਰ ਕੇ ਪੰਡਿਤ ਏਹ ਹੋਏ । ਤਿਆਗ ਬੈਰਾਗ ਬਿਖੇ ਮਨ ਜੋਏ ।।੯੬।।
ਪਿਰਾਗ ਤੇ ਚਲ ਆਏ ਹਰਿਦੁਆਰਾ । ਸੰਤ ਸੁੰਦਰ ਸਿੰਘ ਪ੍ਰੇਮੀ ਭਾਰਾ ।
ਸੰਤੂ ਵਾਲੇ ਪੰਡਤਿ ਜੋਈ । ਤਾਕੋ ਦਰਸਿ ਪੜ੍ਹਨੇ ਲੋਈ ।।੯੭।।
ਸੰਸਕ੍ਰਿਤ ਪੜ੍ਹੀ ਕਛੁ ਤਿਨਤੇ । ਸੇਵਾ ਕੋ ਹਿਤ ਪਾਯੋ ਜਿਨਤੇ ।
ਰੀਝ ਵਿਦਿਆ ਦੀਨੀ ਤਾਹੀ । ਜੋ ਬਹੁ ਸਾਲ ਬਿਖੈ ਪੜ੍ਹ ਜਾਹੀ ।।੯੮।।
ਸੋ ਥੋੜੇ ਚਿਰ ਮੇਂ ਸਭ ਦੀਨੀ । ਵੇਦ ਵਿਦਿਆ ਜੋ ਬਡ ਚੀਨੀ ।
ਅਠਾਰ੍ਹਵਾਂ ਸਾਲ ਇਉਂ ਕਰੀ ਪੜ੍ਹਾਈ । ਮਨ ਮੇ ਪ੍ਰੀਤ ਗੁਰੂ ਸੰਗ ਲਾਈ ।।੯੯।।
ਸ਼ਾਬਾਸ ਲੀਓ ਪੰਡਿਤ ਤੇ ਤਬ ਹੀ । ਜਬ ਵਿਦਿਆ ਪਾਈ ਤਿਸ ਸਭ ਹੀ ।
ਭਗਤ ਰਾਮ ਗਿਆਨੀ ਕੋ ਦਰਸਾ । ਬਾਣੀ ਕਥਾ ਕਰੈ ਮਨ ਸਰਸਾ ।।੧੦੦।।
ਕਛੁ ਦਿਨ ਰਹੇ ਤਹਾ ਸੁਣ ਬਾਨੀ । ਭਗਤ ਰਾਮ ਜੋ ਅਰਥ ਬਖਾਨੀ ।
ਪੂਛੇ ਅਰਥ ਸੰਤ ਤੇ ਆਈ । ਦੀਏ ਬਤਾਇ ਸਰਬ ਤਿਸ ਤਾਈ ।।੧੦੧।।
ਪਿਖ ਬੁਧੀ ਜੋ ਅਰਥ ਸੁਨਾਯੋ । ਭਗਤ ਰਾਮ ਆਨੰਦ ਮਨ ਪਾਯੋ ।
ਤੀਬਰ ਬੁਧ ਪਿਖ ਰਾਖਨ ਚਾਹਾ । ਪਰ ਨਹਿ ਰਹੇ ਮਸਕਰਾ ਆਹਾ ।।੧੦੨।।
ਇਨ ਕੋ ਮਨ ਸਦ ਪ੍ਰੇਮ ਧਰੰਤਾ । ਓਹੁ ਹਾਸੀ ਕੇ ਬਾਕ ਸੁਨੰਤਾ ।
ਧਰਮ ਕੋਟ ਇਕ ਪੰਡਿਤ ਪਾਸੀ । ਸੰਸਕ੍ਰਿਤ ਪੜ੍ਹੀ ਵਿਦਿਆ ਖਾਸੀ ।।੧੦੩।।
ਆਏ ਅਪਨੇ ਘਰ ਤਬ ਚਾਲਾ । ਭਿੰਡਰੀ ਮਿਲੇ ਪਿਤਾ ਕੇ ਨਾਲਾ ।
ਪਿਤਾ ਉਦਾਸ ਬਿਰਤ ਮੈ ਹੇਰਾ । ਬਾਹਰ ਬਿਚਰਨ ਚਹਿ ਬਿਨ ਦੇਰਾ ।।੧੦੪।।
ਬਿਨਤੀ ਕਰੀ ਪਿਤਾ ਕੋ ਤਬਹੀ । ਛੇਤੀ ਵਾਪਸ ਆਇਓ ਫਬਹੀ ।
ਦੇਇ ਧੀਰਜ ਪਿਤ ਭਇਓ *ਜਾਤੀ । ਹਜ਼ੂਰ ਸਾਹਿਬ ਦੇਖੇ ਭਲ ਭਾਂਤੀ ।।੧੦੫।।
ਬਿਚਰਤ ਅੰਮ੍ਰਿਤਸਰ ਮੇ ਆਇਓ। ਨ੍ਹਾਇ ਦਾਨ ਦੇਇ ਨਾਮੁ ਜਪਾਇਓ ।
ਸੁੰਦਰ ਸਿੰਘ ਰਹੇ ਘਰ ਮਾਹੀ । ਸਾਲ ਉਨੀਸਵਾਂ ਹਰਿ ਗੁਣ ਗਾਈ ।।੧੦੬।।
ਤਾਪ ਚੁਥਾਈਆ ਚੜ੍ਹਨੇ ਲਾਗਾ । ਭਏ ਬੀਮਾਰ ਮਨ ਹਰਿ ਪ੍ਰਭੁ ਰਾਂਗਾ ।
ਬਹੁਤ ਦਿਨ ਜਬ ਭਏ ਲਾਚਾਰਾ । ਨਿਤਨੇਮ ਕੀ ਤਜੀ ਨ ਕਾਰਾ ।।੧੦੭।।
ਨ੍ਹਾਵਨ ਰੋਜ਼ ਕਰਤ ਨਹਿ ਤਿਆਗਾ । ਦਵਾਈ ਨਾਹੀ ਵਰਤੈ ਆਗਾ ।
ਨਾਮੁ ਔਖਧੀ ਮੂਲ ਪਛਾਨਾ । ਹਟਿਓ ਤਾਪ ਸਭ ਨੇ ਸੁਖਮਾਨਾ ।।੧੦੮।।

* ਚਲੇ ਗਏ ।

ਸਭ ਪ੍ਰਵਾਰ ਜੋ ਤਾਇਆ ਤਾਈ । ਇੰਦਰ ਸਿੰਘ ਜੋ ਛੋਟੇ ਭਾਈ ।
ਰਾਜ ਕੌਰ ਤੇ ਭਾਗ ਕੌਰ ਮਿਲ । ਪੂਛਤ ਸੁਖ ਸਾਂਦ ਬਹੁ ਆਕਲ ॥੧੦੯॥
ਸਭ ਕੋ ਧੀਰਜ ਦੇਇ ਸਮਝਾਈ । ਰਾਜੀ ਮੈਂ ਹਾਂ ਸੁਣ ਸਮਦਾਈ ।
ਬਿਚਰਨ ਸੰਤ ਲਾਗੇ ਸਭ ਥਾਨਾ । ਪਿਤ ਕੋ ਕਰੈ ਉਡੀਕ ਮਹਾਨਾ ॥੧੧੦॥
ਕਿਛੁ ਚਿਰ ਮਗਰੋਂ ਪਿਤਾ ਸੋ ਆਏ । ਮਿਲ ਪ੍ਰਵਾਰ ਕੋ ਆਨੰਦ ਪਾਏ ।
ਰਾਜੀ ਹੋਇ ਸਰੀਰ ਤਬ ਗਇਓ । ਨਾਮੁ ਸੰਗ ਚਿਤ ਜੋੜ ਸੁ ਲਇਓ ॥੧੧੧॥
ਇਉਂ ਵਿਦਯਾ ਕੀ ਕਰੀ ਪੜ੍ਹਾਈ । ਮਨ ਵੈਰਾਗ ਵਧਿਓ ਸਹਜਾਈ ।
ਮਿਲੈ ਸੰਤ ਕੋ ਗੁਰਮੁਖ ਪਿਆਰਾ । ਗੁਰਮਤ ਪਾਈਐ ਜਿਨ ਸ਼ਿੰਗਾਰਾ ॥੧੧੨॥
ਨੈਨਨ ਵਹੈ ਸੰਤ ਕੇ ਨੀਰਾ । ਦਰਸਨ ਪਰਸਨ ਗੁਣੀ ਗਹੀਰਾ ।
ਪ੍ਰੇਮ ਬਿਛੋਹ ਨ ਸਕਤ ਸਹਾਰੀ । ਸੰਤ ਨਾਮੁ ਦਰਸ਼ਨ ਹਰਿ ਭਾਰੀ ॥੧੧੩॥
ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੰਤਾਂ ਦਾ ਗਊਆਂ ਚਾਰਨ ਤੇ ਵਿਦਯਾ ਪੜ੍ਹਨ ਪ੍ਰਸੰਗ
ਬਰਨਨੰ ਸ਼ੋਲ੍ਹਵਾਂ ਧਿਆਇ ਸੰਪੂਰਨੰ ॥੧੬॥

–o–

## ਪੂਰਨ ਵੈਰਾਗ ਸਹਿਤ ਸੰਤਾਂ ਨੂੰ ਮਿਲੇ, ਬ੍ਰਹਮਾ ਵਿਦਯਾ ਪਾਈ

ਦੋਹਿਰਾ–ਗੁਰ ਨਾਨਕ ਦਸਮੇਸ਼ ਜੀ, ਚਰਨ ਸਰਨ ਹਉ ਪਰਨ ।
ਤਾਰਨ ਤਰਨ ਅਖੰਡ ਸਦ, ਮਨ ਮਲਿੰਦ ਗੁਣ ਹਰਨ ॥੧॥

ਚੌਪਈ–ਗੁਣ ਗਾਵਤ ਗੁਰ ਨਾਨਕ ਪਿਆਰੇ । ਸੰਤ ਸੁੰਦਰ ਸਿੰਘ ਪ੍ਰੇਮ ਉਦਾਰੇ ।
ਪਿਤ ਕੀ ਆਗਿਆ ਪਾਇ ਅਨੰਦਾ । ਭਏ ਤਿਆਰ ਮਿਲਨੇ ਮੁਕੰਦਾ ॥੨॥
ਆਏ ਅੰਮ੍ਰਿਤਸਰ ਗੁਰ ਘਰ ਮੇ । ਕੀਓ ਇਸ਼ਨਾਨ ਪ੍ਰੇਮ ਕਰ ਸਰ ਮੇ ।
ਹਰਿ ਮੰਦਰ ਕੋ ਬੰਦਨ ਕੀਨੀ । ਪ੍ਰਕਰਮਾਂ ਅੰਮ੍ਰਿਤ ਕੋ ਲੀਨੀ ॥੩॥
ਕੀਰਤਨ ਸੁਣ ਮਨ ਥਿਰਤਾ ਪਾਈ । ਲਗੀ ਸਮਾਧ ਰਹੇ ਲਿਵ ਲਾਈ ।
ਰਾਤ ਜਾਗ ਕੇ ਸਰਬ ਬਿਤਾਈ । ਸਰੋਵਰ ਮੇ ਬਾਨੀ ਪੜ੍ਹ ਭਾਈ ॥੪॥
ਅੰਮ੍ਰਿਤ ਵੇਲੇ ਪੰਜ ਸਰੋਵਰ । ਕਰ ਇਸ਼ਨਾਨ ਦੇਖੇ ਸੁਖ ਹੋਵਰ ।
ਕੜਾਹ ਪ੍ਰਸ਼ਾਦਿ ਕਰਾਇ ਚੜ੍ਹਾਯੋ । ਅਕਾਲ ਤਖਤ ਕੋ ਦਰਸ਼ਨ ਪਾਯੋ ॥੫॥
ਰਹਿ ਕੇਤਕ ਦਿਨ ਕੀਨ ਬਸੇਰਾ । ਗੁਰ ਪੁਰ ਵਿਖੇ ਰਾਮਸਰ ਹੇਰਾ ।
ਗੁਰੂ ਗ੍ਰੰਥ ਕੀ ਕਥਾ ਸੁ ਹੋਤੀ । ਸੁਨ ਮਨ ਗੁਨ ਕੈ ਅਨਦ ਉਦੋਤੀ ॥੬॥
ਬਿਰਤੀ ਤਬ ਬਿਰਾਗ ਮੇ ਹੋਈ । ਮਿਲਨੈ ਅਕਾਲ ਪੁਰਖ ਕੇ ਸੋਈ ।
ਇਕ ਰਸ ਪੂਰਿਓ ਮਨ ਤਬ ਆਈ । ਬਿਨ ਮਿਲਬੈ ਨਹੀ ਧੀਰਜ ਪਾਈ ॥੭॥
ਖਾਨ ਪਾਨ ਰੁਚ ਸੋਂ ਨਹਿ ਕਰਤੇ । ਵਾਹਿਗੁਰੂ ਮੰਤ੍ਰ ਕੋ ਰਰਤੇ ।
ਨੈਨ ਬਿਖੇ ਜਲ ਰਹਿਤੋ ਜਾਈ । ਮਿਲੈ ਸਤਿਗੁਰੂ ਤਬ ਸੁਖ ਪਾਈ ॥੮॥
ਦੋਹਿਰਾ–ਬਾਬਾ ਸਿੰਘ ਖਜਾਨ ਜੀ, ਭਿੰਡਰ ਵਿਖੇ ਬਿਰਾਜ ।
ਮਿਲਿਓ ਵਿਰਕਤ ਸੁ ਆਣਕੇ, ਦੇਵਾ ਸਿੰਘ ਅਗਾਜ ॥੯॥

ਚੌਪਈ–ਬਾਬਾ ਜੀ ਪੂਛਤ ਭਏ ਤਾਹੂ । ਕਹਤੇ ਆਏ ਪ੍ਰਗਟ ਸੁਨਾਹੂ ।
ਦੇਵਾ ਸਿੰਘ ਉਚਾਰਾ ਸੁਨੀਏਂ । ਜ਼ਿਲਾ ਗੁਜਰਾਤ ਮੁਰਾਲਾ ਭਨੀਏਂ ॥੧੦॥
ਤਹਿ ਗੁਰੂ ਗ੍ਰੰਥ ਕਥਾ ਹੋਇ ਭਾਈ । ਸੰਤ ਬਿਸ਼ਨ ਸਿੰਘ ਪ੍ਰੇਮ ਉਪਾਈ ।
ਗਿੜਵੜੀ ਸਾਧੂ ਸਿੰਘ ਸੁਜਾਨਾ । ਪੰਡਿਤ ਸੰਤ ਬਹੁਤ ਵਿਦਵਾਨਾ ॥੧੧॥
ਤਾਂਤੇ ਅਮੀਰ ਸਿੰਘ ਸੰਤ ਭਏ । ਮੁਰਾਲੇ ਗੁਰਦਵਾਰਾ ਉਪਜਏ ।
ਸੋ ਪਰਲੋਕ ਗਮਨ ਕਰ ਗਏ । ਬਿਸ਼ਨ ਸਿੰਘ ਜੀ ਤਿਹ ਥਾਂ ਅਏ ॥੧੨॥
ਸੋ ਗੁਰੂ ਕਥਾ ਕਰੈ ਹਿਤ ਲਾਈ । ਬਿਰਾਗ ਬਿਬੇਕ ਦਰੇਸ ਤੇ ਪਾਈ ।
ਬਹੁਤ ਅਤੀਤ ਗੁਰੂ ਕੈ ਸਿਖਾ । ਗਿਆਤਾ ਜਾਕੋ ਭੂਤ ਭਵਿੱਖਾ ॥੧੩॥
ਤਹਿ ਦਰਸ਼ਨ ਕਰਤੇ ਅਰ ਪੜ੍ਹਤੇ । ਮਨ ਚੰਚਲ ਕੋ ਸੰਗਤ ਫੜਤੇ ।
ਰਾਤ ਦਿਨੇ ਸੋ ਜਾਪ ਕਰੰਤੇ । ਵਾਹਿਗੁਰੂ ਅੱਖਰ ਸੁਖ ਵੰਤੇ ॥੧੪॥
ਤਿਨਕੀ ਰੀਤ ਹੈ ਬਹੁਤ ਭਲੇਰੀ । ਸੰਗਤ ਕੋ ਭੋਜਨ ਦੇ ਹੇਰੀ ।
ਆਪ ਦਾਲ ਮੂੰਗੀ ਕੀ ਖਾਵੈ । ਸਰਦਾਈ ਇਕ ਵਕਤ ਅਚਾਵੈ ॥੧੫॥
ਘ੍ਰਿਤ ਦੂਧ ਨਹ ਆਪ ਸੁ ਵਰਤੈ । ਸੰਗਤ ਮੈਂ ਮਠਿਆਈ *ਭਰਤੈ ।
ਘਿਉ ਆਪ ਬਹੁ ਸਿੰਘਨ ਦੇਵੈ । ਅੰਮ੍ਰਿਤ ਵੇਲੇ ਕੀਰਤਨ ਸੇਵੈ ॥੧੬॥
ਸਵੈਯਾ–ਸਿਧ ਸਾਧਿਕ ਚਾਹਤ ਜਾਹਿ ਗਿਆਨ ਕੋ, ਦੇਵ ਨਰੂ ਜਿਸ ਲੋਚਤ ਸਾਰੀ ।
ਗੁਪਤ ਪ੍ਰਗਟ ਰਿਖ ਸਭ ਮੁਨੀਜਨ, ਚਿਰ ਜੀਵੀ ਸਦ ਢੂੰਡਤ ਹਾਰੀ ।
ਸੰਨਿਆਸੀ ਅਤਿ ਤਾਪਤ ਤਾਪਸੀ, ਧੂਨੀਆਂ ਪਾਂਚ ਲਗਾਇ ਕੇ ਭਾਰੀ ।
ਸੁਆਤਮ ਗਿਆਨ ਮੇ ਇਕ ਰਸ ਲਾਗਤ, ਬ੍ਰਿਤ ਇਕਾਗਰ ਸੰਤਨ ਧਾਰੀ ॥੧੭॥
ਦੋਹਿਰਾ–ਸੁਨੀ ਗਾਥ ਐਸੇ ਜਬੀ, ਬਿਸ਼ਨ ਹਰੀ ਉਪਕਾਰ ।
ਕਥਾ ਸੁਨਾਵਤ ਗੁਰੂ ਕੀ, ਸੰਗਤ ਹੋਤ ਨਿਹਾਰ ॥੧੮॥
ਚੌਪਈ–ਸੁਣ ਖਜ਼ਾਨ ਸਿੰਘ ਭਏ ਅਨੰਦਾ । ਸੂਰਜ ਪ੍ਰਤਾਪ ਪੂਰਨ ਭਇਓ †ਕੰਦਾ ।
ਭੋਗ ਪਾਇ ‡ਕਥਨੀ ਕੋ ਐਸੇ । ਭਏ ਤਿਆਰ ਸੰਤ ਜਹ ਬੈਸੇ ॥੧੯॥
ਕੇਸ਼ੋ ਦਾਸ ਭਿੰਡਰਾਂ ਕੇਰਾ । ਸਾਧੂ ਭਲਾ ਸੁਭਾਵ ਭਲੇਰਾ ।
ਸੋ ਭੀ ਨਾਲ ਤਿਆਰ ਹੋ ਗਇਓ । ਜਾਏ ਮੁਰਾਲੇ ਦਰਸ਼ਨ ਕਇਓ ॥੨੦॥
ਵਿਰਕਤ ਦੇਵਾ ਸਿੰਘ ਨਹ ਆਇਓ । ਮਾਲਵੇ ਦੇਸ ਬਿਚਰ ਪਰਚਾਇਓ ।
ਬਡ ਵਿਦਵਾਨ ਕਰੈ ਪ੍ਰਚਾਰਾ । ਹਰਿ ਦੁਵਾਰ ਕੀ ਓਰ ਸਿਧਾਰਾ ॥੨੧॥
ਬਾਬਾ ਖਜ਼ਾਨ ਸਿੰਘ ਜੀ ਆਇ । ਕੇਸ਼ੋ ਦਾਸ ਨਾਲ ਮੁਦ ਪਾਇ ।
ਸੰਤ ਗੁਰੂ ਕੀ ਤਾਬਿਆ ਬੈਠੇ । ਦਰਸ਼ਨ ਕਰੇ ਭਾਉ ਇਕੈਠੇ ॥੨੨॥
ਕਰੀ ਬੰਦਨਾ ਗ੍ਰੰਥ ਗੁਰੂ ਕੋ । ਸਰਧਾ ਸਹਿਤ ਮਿਲੈ ਮਨ ਪੂਰੂ ਕੋ ।
ਦੇ ਆਦਰ ਨਿਜ ਨਿਕਟ ਬਿਠਾਏ । ਆਸਨ ਲਾਇ ਦੂਧ ਪੀਆਏ ॥੨੩॥
ਕਹਤੇ ਆਵਨ ਭਇਓ ਆਪ ਕੋ । ਕਰ ਕਿਰਪਾ ਦਰਸ਼ਨ ਦੀਇ ਜਾਪ ਕੋ ।
ਬਾਬੇ ਜੀ ਸਭ ਹੀ ਫੁਰਮਾਈ । ਫੀਰੋਜ਼ਪੁਰ ਜ਼ਿਲਾ ਭਿੰਡਰਾਂ ਗਾਈ ॥੨੪॥

*ਪੂਰਤੀ ਕਰਦੇ ਹਨ । †ਫਲ ਦਾਇਕ । ‡ਕਥਾ ਦਾ ।

ਮਾਲਵਾ ਦੇਸ ਮੋਗਾ ਹੈ ਨੇਰੇ । ਸਾਤ ਕੋਸ ਉੱਤਰ ਦਿਸ ਹੇਰੇ ।
ਤਹਿ ਤ ਦਰਸ਼ਨ ਹਿਤ ਚੱਲ ਆਏ । ਗੁਰਬਾਣੀ ਸੁਣ ਮਨ ਬਿਰਮਾਏ ॥੨੫॥
ਸੰਤਨ ਧੀਰਜ ਦੇਇ ਟਿਕਾਏ । ਖਾਨ ਪਾਨ ਕੀ ਸੁੱਧ ਰਖਵਾਏ ।
ਹਰਿ ਅੰਮ੍ਰਿਤ ਵੇਲੇ ਸੁਣ ਗਾਥਾ । ਮਨ ਟਿਕ ਗਇਓ ਲਗੀ ਲਿਵ ਸਾਥਾ ॥੨੬॥
ਨਿਸ ਦਿਨ ਸੁਣ ਸੁਣ ਆਨੰਦ ਬਾਢਾ । ਪ੍ਰੇਮ ਜਗਿਓ ਗੁਰ ਨਾਨਕ ਗਾਢਾ ।
ਕੇਸ਼ੋ ਦਾਸ ਕੋ ਕਹਿ ਸਮਝਾਇਓ । ਆਨਹੁ ਸੁੰਦਰ ਸਿੰਘ ਬੁਲਾਇਓ ॥੨੭॥
ਕੇਸ਼ੋ ਦਾਸ ਸੁਧਾ ਸਰ ਆਵਾ । ਕਰ ਇਸ਼ਨਾਨ ਗੁਰ ਘਰ ਦਰਸਾਵਾ ।
ਮਿਲੇ ਨਹੀਂ ਕਿਤਹੂੰ ਤੇ ਜਬ ਹੀ । ਰਾਮਸਰ ਮੈ ਆਇਓ ਤਬ ਹੀ ॥੨੮॥
ਸੁੰਦਰ ਸਿੰਘ ਮਿਲੇ ਮੁਦ ਧਾਰੀ । ਕੇਸ਼ੋ ਦਾਸ ਕਹੀ ਪਿਤ ਵਾਰੀ ।
ਸੁਣ ਰਜਾਇ ਪਿਤ ਕੀ ਮਨ ਮਾਨੀ । ਪ੍ਰਕਰਮਾਂ ਕਰ ਬੰਦਨ ਠਾਨੀ ॥੨੯॥
ਹਰਿ ਮੰਦਰ ਮੇਂ ਕਰ ਅਰਦਾਸਾ । ਅਕਾਲ ਤਖਤ ਦਰਸੈ ਸੁਖ ਰਾਸਾ ।
ਸਾਲ ਬੀਸਵਾਂ ਤਬ ਹੀ ਚੜ੍ਹਿਓ । ਉੱਨੀ ਸੌ ਉਨਾਠ ਮਨ ਜੜ੍ਹਿਓ ॥੩੦॥
ਪੱਚੀ ਫੱਗਣ ਚੱਲ ਕਰ ਆਏ । ਗਾਡੀ ਹੋ ਅਸਵਾਰ ਸਿਧਾਏ ।
ਟੇਸ਼ਨ ਉਤਰੇ ਚੱਕ ਪੁਰਾਨੇ । ਆਵਤ ਸੁੰਦਰ ਸਿੰਘ ਸੁਜਾਨੇ ॥੩੧॥
ਸੰਤ ਬਿਸ਼ਨ ਸਿੰਘ ਅੰਤਰਜਾਮੀ । ਜਾਨਿਓ ਸੇਵਕ ਆਵਤ ਧਾਮੀ ।
ਇਹ ਉਪਕਾਰੀ ਗੁਰ ਕੋ ਪਿਆਰਾ । ਹੋਵੈ ਜਗ ਮੇਂ ਸੰਤ ਉਦਾਰਾ ॥੩੨॥
ਆਨ ਮਿਲੇ ਆਗਾਹੂੰ ਰਾਹਾ । ਜਹ ਗਾਡੀ ਕੇ ਫਾਟਿਕ ਆਹਾ ।
ਕੇਸ਼ੋ ਦਾਸ ਨੇ ਸਰਬ ਸੁਨਾਇਓ । ਸੰਤ ਆਵਤੇ ਆਪ ਸੁਹਾਇਓ ॥੩੩॥
ਸੁਣ ਪ੍ਰਸੰਨ ਹੋਇ ਸੁੰਦਰ ਹਰੀ । ਵਾਹਿਗੁਰੂ ਕੀ ਫਤੇਹ ਉਚਰੀ ।
ਚਰਨ ਕਮਲ ਪਰ ਸਿਰ ਧਰ ਦੀਆ । ਸੰਤਨ ਪੇਖ ਉਠਾਇ ਸਿਰ ਲੀਆ ॥੩੪॥
ਅੰਕ ਲਾਇ ਕਰ ਪ੍ਰੇਮ ਨ ਥੋਰਾ । ਬੂਝੀ ਕੁਸਲ *ਗਾਤ ਸਹਿ ਤੋਹਾ ।
ਭੇ ਆਨੰਦ ਕਛੁ ਆਇ ਨ ਬਾਨੀ । ਮਹਾਂ ਪ੍ਰੇਮ ਤੇ ਮਤ ਮਸਤਾਨੀ ॥੩੫॥
ਨੈਨ ਸੁ ਜਲ ਭੇ ਰੋਮ ਉਛਾਹਾ । ਅਧਕ ਭਾਉ ਧਰ ਵਾਕ ਸੁਨਾਹਾ ।
ਕੁਸਲ ਹੋਣ ਕੋ ਆਵਾ ਤੀਰਾ । ਹੇ ਗੁਰ ਪਿਆਰੇ ਸੰਤ ਗੰਭੀਰਾ ॥੩੬॥
ਆਏ ਬਚਨ ਬਿਲਾਸ ਕਰੰਤੇ । ਗੁਰਦਵਾਰੇ ਆ ਨਿਵੇ ਤੁਰੰਤੇ ।
ਗੁਰੂ ਗ੍ਰੰਥ ਪ੍ਰਕਰਮਾਂ ਕੀਨੀ । ਕਰ ਡੰਡਉਤ ਮਨ ਪ੍ਰੇਮ ਮੇਂ ਲੀਨੀ ॥੩੭॥
ਸ੍ਰੀ ਮੁਖਵਾਕ ਲੀਓ ਸੁਖ ਪਾਏ । ਸ਼ਬਦ ਧਨਾਸਰੀ ਰਾਗ ਸੁਹਾਏ ।
ਸਤਿਗੁਰ ਅਰਜਨ ਦੇਵ ਉਚਾਰਾ । ਸਦਾ ਸਦਾ ਹਿਰਦੈ ਮੇ ਧਾਰਾ ॥੩੮॥

ਧਨਾਸਰੀ ਮ: ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥
ਕ੍ਰਿਪਾ ਕਟਾਖੵ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥
ਹਰਿ ਜਨ ਰਾਖੇ ਗੁਰ ਗੋਬਿੰਦ ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ਰਹਾਉ॥

*ਤੁਹਾਡਾ ਸਰੀਰ ਸੁਖ ਅਨੰਦ ਦੇ ਸਹਿਤ ਹੈ ?

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥

ਸੋਰਠਾ–ਸੁਣ ਸ੍ਰੀ ਗੁਰ ਮੁਖਵਾਕ, ਲਿਵ ਲਾਗੀ ਮਨ ਪ੍ਰੇਮ ਕੀ ।
ਅਨਹਦ ਰਸਕ ਰਸਾਕ, ਸੁਤੇ ਸਿੱਧ ਆਪਾ ਮਿਟਾ ॥੩੯॥

ਚੌਪਈ–ਸੰਤ ਬਿਸ਼ਨ ਸਿੰਘ ਹੋ ਪ੍ਰਸੰਨਾ । ਮਨ ਢਲਿਆ ਲਖ ਕਹਿ ਧਨ ਧੰਨਾ ।
ਗੁਰਸਿਖ ਜਾਨ ਬਿਬੇਕੀ ਪਿਆਰਾ । ਬੈਠਾਇਓ ਕਰ ਭਾਤ੍ਰਿ ਉਦਾਰਾ ॥੪੦॥
ਲੌਢੇ ਵੇਲੇ ਬਿਚਰਨ ਆਏ । ਸੰਤ ਸੁੰਦਰ ਸਿੰਘ ਨਾਲ ਸਿਧਾਏ ।
ਬਿਚਰ ਪ੍ਰੇਮ ਕੇ ਬਚਨ ਨਿਮਗਨਾ । ਆਏ ਰਾਤ ਪਰੀ ਦੁਖ ਕਦਨਾ ॥੪੧॥
ਆਸਨ ਏਕ ਕੁਟੀ ਮੇਂ ਲਾਏ । ਭੋਜਨ ਦੂਧ ਬਹੁਤ ਤ੍ਰਿਪਤਾਏ ।
ਸੁੰਦਰ ਸਿੰਘ ਇਕਾਂਤ ਬਿਰਾਜੇ । ਪਿਤ ਖਜ਼ਾਨ ਸਿੰਘ ਮਿਲੇ ਸੁ ਸਾਜੇ ॥੪੨॥
ਚਰਨੀ ਸੀਸ ਧਰਾ ਪਿਤ ਕੇਰੇ । ਫਤਹ ਵਾਹਿਗੁਰੂ ਮੁਖੋਂ ਉਚੇਰੇ ।
ਕਰ ਪ੍ਰੇਮ ਭੇ ਅਨੰਦ ਅਪਾਰਾ । ਲਾਗੇ ਨਾਮ ਜਪਨ ਨਿਰੰਕਾਰਾ ॥੪੩॥
ਕੇਤਕ ਦਿਨ ਮਰਯਾਦਾ ਦੇਖੀ । ਮਨ ਢਲਿਓ ਪ੍ਰੀਤੀ ਪ੍ਰਭ ਲੇਖੀ ।
ਇਕ ਵਜੇ ਇਸ਼ਨਾਨ ਕਰਾਵੈ । ਤੀਨ ਵਜੇ ਤਕ ਧਿਆਨ ਟਿਕਾਵੈ ॥੪੪॥
ਕੀਰਤ ਸੰਤ ਲਿਵੈ *ਤਕ ਹੋਤੀ । ਸੰਥਾ ਕਰੇ ਦੀਪ ਕੀ ਜੋਤੀ ।
ਜਬ ਕਾਂ ਚਿੜੀਆਂ ਬੋਲਨ ਲਾਗੈ । ਤਬ ਹੀ ਭੋਗ ਪਾਇ ਵਡ ਭਾਗੈ ॥੪੫॥
ਬਾਹਰ ਇਕਾਂਤ ਦੇਸ ਕੋ ਜਾਵੈ । †ਪੱਬੀ ਪਹਾੜੀ ਨਾਮ ਧਿਆਵੈ ।
ਸਾਰੇ ਦਿਨ ਲਿਵ ਚਰਨਨ ਲਾਈ । ਵਾਹਿਗੁਰੂ ਕੋ ਮੰਤਰ ਕਮਾਈ ॥੪੬॥
ਸੰਤ ਬਿਸ਼ਨ ਸਿੰਘ ਕੀ ਇਹ ਚਾਲੀ । ਨਾਮ ਜਪਤ ਹਰਿ ਜਾਨੈ ਨਾਲੀ ।
ਢਲੈ ਦੁਪਹਿਰੇ ਟਿੰਡ ਇਕ ਰਾਖੈ । ਪਾਨੀ ਨੀਵੇਂ ਥਾਂ ਕਰ ‡ਕਾਂਖੈ ॥੪੭॥
ਆਣ ਪੀਵਤੇ ਤਬ ਉਹ ਪਾਨੀ । ਹਰੀ ਪ੍ਰਭੂ ਕੇ ਗੀਤ ਸੁ ਗਾਨੀ ।
ਸ਼ਾਮ ਹੋਤ ਗੁਰਦੁਵਾਰੈ ਆਵੈ । ਸਭ ਤੇ ਵਾਹਿਗੁਰੂ ਧੁਨ ਗਾਵੈ ॥੪੮॥
ਜੇਕਰ ਸਿੰਘ ਨ ਬਾਣੀ ਉਚਰੈ । ਤਬ ਗੁਰਦੁਵਾਰੇ ਨਾਹਨਿ ਬਰੈ ।
ਸ਼ਾਮ ਰਹਿਰਾਸ ਆਣ ਸੁਣਾਵੈ । ਸ਼ਰਦਾਈ ਛਕ ਲੰਗਰ ਆਵੈ ॥੪੯॥
ਪੰਗਤ ਮੇ ਨਿਜ ਕਰ ਵਰਤਾਈ । ਚੰਗੇ ਭੋਜਨ ਅਧਿਕ ਭੁੰਚਾਈ ।
ਘਿਰਤ ਮਨ ਭਾਵਤ ਵਰਤਾਵੈ । ਸਭ ਸੰਗਤ ਕੋ ਬਹੁ ਤ੍ਰਿਪਤਾਵੈ ॥੫੦॥
ਆਪ ਸਿਰਫ ਮੁੰਗੀ ਕੀ ਦਾਲਾ । ਦੂਧ ਘਿਰਤ ਨਹ ਬਰਤੈ ਨਾਲਾ ।
ਨੌ ਵਜੇ ਤਕ ਰਾਤੀ ਬੋਲੈ । ਸਭ ਸੰਗਤ ਜੋ ਪੂਛੈ ਖੋਲੈ ॥੫੧॥
ਫਿਰ ਇਕਾਂਤ ਰਹੈ ਸਭ ਰਾਤੀ । ਮਾਲਸ਼ ਘਿਉ ਕੀ ਸੀਸ ਸੁਹਾਤੀ ।
ਅੰਮ੍ਰਿਤ ਵੇਲੇ ਇਕ ਵਜੇ ਫੇਰਾ । ਕਰੈ ਇਸ਼ਨਾਨ ਆਪ ਖਿਨ ਦੇਰਾ ॥੫੨॥
ਟੂਟੀਆਂ ਸੰਗਤ ਹਿਤ ਖੁਦ ਭਰਹੀ । ਗਾਗਰਾਂ ਕਢ ਕਢ ਖੂਹੋਂ ਧਰਹੀ ।
ਸੰਗਤਾਂ ਕੋ ਇਸ਼ਨਾਨ ਕਰਾਵੈ । ਫਿਰ ਸੰਗਤਾਂ ਕੋ ਦੂਧ ਛਕਾਵੈ ॥੫੩॥

*ਸਮਾਧੀ ਲਾਵਣ ਦੇ ਸਮੇ ਤਕ ਕੀਰਤਨ ਹੁੰਦਾ ਰਹਿੰਦਾ ਹੈ । †ਪਹਾੜੀ ਦਾ ਨਾਮ ਹੈ । ‡ਇੱਛਾ ।

ਝਾੜੂ ਦੇ ਦਰੀਆਂ ਵਿਛਵਾਈ। ਗੁਰੂ ਗ੍ਰੰਥ ਦੀਵਾਨ ਸਜਾਈ।
ਆਸਾ ਵਾਰ ਕੀਰਤਨ ਗਾਵੈ । ਮਿਲ ਸੰਗਤ ਉਤਸ਼ਾਹ ਬਢਾਵੈ ॥੫੪॥
ਹਰ ਰੋਜ਼ ਕੜਾਹ ਪ੍ਰਸ਼ਾਦਿ ਕਰਾਵੈ। ਕਰ ਅਰਦਾਸ ਸਰਬ ਵਰਤਾਵੈ।
ਕਥਾ ਗੁਰੂ ਗ੍ਰੰਥ ਕੀ ਹੋਤੀ । ਪੜ੍ਹੇ ਸੰਗਤਾਂ ਪ੍ਰੀਤ ਉਦੋਤੀ ॥੫੫॥
ਤਬ ਅਰਦਾਸ ਹਰਿ ਸੁੰਦਰ ਕਹੀ। ਪੜ੍ਹਾਵੋ ਵਿਦਯਾ ਮੋਕੋ ਸਹੀ।
ਸੰਤ ਮਹਾਰਾਜ ਭਏ ਪ੍ਰਸੰਨਾ। ਕਹਿਣ ਲਗੇ ਤੁਮ ਹੋ ਧਨ ਧੰਨਾ ॥੫੬॥
ਗੁਰਮਤ ਪਾਵੋ ਸੁਣ ਹਰਿ ਵਿਦਯਾ। ਭਰਮ ਭੇਦ ਕੋ ਕਰਤੀ ਭਿਦਯਾ।
ਪੜ੍ਹੋ ਆਪ ਅਰ ਅਵਰ ਪੜ੍ਹਾਵੋ। ਨਾਮ ਜਪੋ ਅਰ ਸਭਨ ਜਪਾਵੋ ॥੫੭॥
ਸੰਤਨ ਸੁਣ ਕੇ ਪ੍ਰੇਮ ਕੀ ਬਾਣੀ। ਪੜ੍ਹਨੇ ਲਗੇ ਪ੍ਰੀਤੀ ਸਾਨੀ।
ਧਨਾਸਰੀ ਭਗਤ ਨਾਮੇ ਜੀ ਗਾਈ। ਪਹਿਲ ਪੁਰੀਏ ਸ਼ਬਦ ਸੁਣਾਈ ॥੫੮॥
ਬਾਬਾ ਖਜ਼ਾਨ ਸਿੰਘ ਜੀ ਪੜ੍ਹੇ। ਕੇਸ਼ੋ ਦਾਸ ਸੁਖਮਨੀ ਜੜੇ।
ਦੱਸ ਪਾਠ ਸੁਖਮਨੀ ਕੇ ਗਾਵੈ । ਪੱਚੀ ਸਾਧੂ ਸਿੱਖ ਪੜ੍ਹਾਵੈ ॥੫੯॥
ਪੜ੍ਹਤੇ ਸੁੰਦਰ ਸਿੰਘ ਸੁਜਾਨਾ । ਬਾਣੀ ਕੰਠ ਅਰਥ ਕਰਵਾਨਾ।
ਸੁਰਤ ਗੁਰੂ ਨਾਨਕ ਕੇ ਚਰਨਾਂ। ਜੋੜ ਨਿਮਗਨ ਬਿਰਤੀ ਕੋ ਸਰਨਾਂ ॥੬੦॥
ਪੜ੍ਹੇ ਪ੍ਰੇਮ ਤੇ ਸੰਤ ਦਿਆਲਾ। ਭੋਗ ਪੜ੍ਹਿਓ ਅਰਥਾਂ ਕੇ ਨਾਲਾ।
ਛੇ ਮਹੀਨੇ ਬੀਤੇ ਜਬ ਹੀ । ਫਿਰ ਸੰਥਾ ਤੋਰੀ *ਹਰਿ ਸਭ ਹੀ ॥੬੧॥
ਦੂਜੀ ਸੰਥਾ ਸ਼ੁਰੂ ਕਰਾਈ। ਪੜ੍ਹਤੇ ਸੰਤ ਪ੍ਰੀਤ ਮਨ ਲਾਈ।
ਕਰੈ ਜਾਪ ਵਾਹਿਗੁਰੂ ਨਾਮਾ । ਬਿਸਰੇ ਨਾਹੀ ਆਠੋ ਜਾਮਾ ॥੬੨॥
ਸੁੰਦਰ ਸਿੰਘ ਸੇਵ ਮੇ ਲਾਗਾ। ਸੰਤਨ ਕੀ ਕਰਤੇ ਅਨੁਰਾਗਾ।
ਆਪ ਇਸ਼ਨਾਨ ਕਰਾਤ ਪ੍ਰੇਮਾ । ਬਾਣੀ ਪੜ੍ਹੇ ਕਰੇ ਨਿਤ ਨੇਮਾ ॥੬੩॥
ਸੇਵਾ ਜਾਚ ਲਈ ਸਭ ਆਪੇ । ਕਰੈ ਪ੍ਰੇਮ ਮੇ ਹਰਿ ਕੋ ਜਾਪੇ।
ਟੂਟੀਆਂ ਭੀ ਆਪੇ ਭਰ ਲਾਗੇ । ਝਾੜੂ ਦੇਤ ਭਲੇ ਮੁਦ ਜਾਗੇ ॥੬੪॥
ਵਿਦਯਾਰਥੀ ਦਰੀਆਂ ਨਹ ਝਾੜੇ। ਬਾਰੀ ਬਾਰੀ ਝਾੜ ਉਘਾੜੇ।
ਸੁੰਦਰ ਸਿੰਘ ਆਪ ਹੀ ਝਾੜੇ। ਆਣ ਕਿਸੇ ਕੋ ਕਹ ਨਹੀਂ ਤਾੜੇ ॥੬੫॥
ਜੂਤੇ ਸੰਗਤ ਕੇ ਸਭ ਸਾਫਾ । ਕਰਹੇ ਬਸਤਰ ਸੇਵੈ †ਗਾਫਾ।
ਪ੍ਰੇਮ ਨੇਤਰ ਤੇ ਬਹੈ ਸੋ ਨੀਰਾ। ਕਬ ਦਰਸ਼ਨ ਗੁਰ ਨਾਨਕ ‡ਹੀਰਾ ॥੬੬॥
ਸੁੰਦਰ ਸਿੰਘ ਪ੍ਰੇਮ ਅਸ ਜਾਗਾ। ਮਨ ਗੁਰ ਨਾਨਕ ਮੇਂ ਸਦ ਲਾਗਾ।
ਭਾਂਡੇ ਜੂਠੇ ਬਹੁਤੇ ਮਾਜੈ। ਥਾਲੀ ਧੋਇ ਪੀਇ ਲੈ ਕਾਜੈ ॥੬੭॥
ਔਰ ਅੰਨ ਕੀ ਆਸ ਨ ਕਰਹੀ। ਘਨੋ ਬਰਤ ਤੋਂ ਚੀਤ ਨ ਧਰਹੀ ॥
ਧੁਪੇ ਬਾਹਰ ਰੇਤਾ ਹੇਰੇ । ਜੇਠ ਮਹੀਨੇ ਪਰਹੈਂ ਬੇਰੇ ॥੬੮॥
ਗਰਮ ਨ ਲਗੈ ਸਾਧਨਾ ਸਾਧੀ। ਬਰਖਾ ਪਾਵਸ ਮੇਂ ਜਬ ਬਾਧੀ ॥
ਸਹਹਿ ਪਾਨੀ ਸੁਰਤੀ ਗਾਢੀ। ਸੀਤ ਵਿਖੇ ਪਾਲਾ ਸਹਿ ਡਾਢੀ ॥੬੯॥

*ਹਰੀ ਸਰੂਪ ਸੰਤਾਂ ਨੇ। †ਸਿਵਾ ਦਾ ਗਫਾ। ‡ਹੀਰੇ ਸਮ ਅਮੋਲਕ।

ਠੰਢੇ ਪਾਣੀ ਕਾਚੇ ਸਰਵਰ। ਮਛੀਆਂ ਦੇਖ ਜਾਨ ਹੈ ਉਰ ਧਰ।
ਇਨਕੋ ਪਾਲਾ ਨਾਹਿ ਲਗੰਤਾ। ਹਮ ਕੋ ਕੈਸੇ ਲਗੈ ਭਖੰਤਾ ॥੭੦॥
ਐਸੇ ਜਾਣ ਬੈਠ ਰਹੇ ਜਲ ਮੇ। ਤਪ ਤਾਪਿਓ ਦਰਸ਼ਨ ਹਰਿ ਕਲ ਮੇ।
ਕੇਸ਼ੋ ਦਾਸ ਹੈ ਪਾਠ ਕਰੰਤਾ। ਸੰਤ ਸੁੰਦਰ ਹਰਿ ਅਰਥ ਭਨੰਤਾ ॥੭੧॥
ਸੰਤਾਂ ਤੋਂ ਕਰ ਫੇਰ ਬੀਚਾਰੇ। ਬਾਬਾ ਜੀ ਭੀ ਨਾਲ ਉਚਾਰੇ।
ਸੰਤ ਸਦਾ ਦਿਨ ਕੋ ਚੱਲ ਜਾਵੈ। ਪਹਾੜੀ ਨਾਮ ਅਭਿਆਸ ਕਮਾਵੈ ॥੭੨॥
ਸੰਤ ਏਕ ਦਿਨ ਗਾਥ ਚਲਾਈ। ਜਹਿ ਤੇ ਨੀਂਦ ਨ ਆਵੈ ਧਾਈ।
ਸੋ ਸੇਵਾ ਕੋ ਚੰਗੀ ਅਹੀਏ। ਜਿਸ ਸੇਵਾ ਤੇ ਪ੍ਰੇਮ ਸੋ ਗਹੀਏ ॥੭੩॥
ਖਜ਼ਾਨ ਸਿੰਘ ਜੀ ਪਾਸ ਅਲਾਇਓ। ਚੱਕੀ ਪੀਸਣ ਸੇਵ ਜਤਾਇਓ।
ਸੰਤ ਬਿਸ਼ਨ ਸਿੰਘ ਜੀ ਤਬ ਲਾਗੇ। ਪੀਸ ਸੰਗਤਾਂ ਦੇ ਅਨੁਰਾਗੇ ॥੭੪॥
ਪਿਖ ਸੰਗਤ ਨੇ ਬਿਰਧ ਸਰੂਪਾ। ਕਰੀ ਬੇਨਤੀ ਸੁਣੋ ਅਨੂਪਾ।
ਬਿਰਧ ਬੈਸ ਹੈ ਆਪ ਸੁਜਾਨਾ। ਕਿਉਂ ਪੀਸਨ ਕਰਤੇ ਮਤਵਾਨਾ ॥੭੫॥
ਦੇਹੁ ਤਿਆਗ ‡ਗਾਖੜੀ ਸੇਵਾ। ਨਾਮ ਜਪੋ ਗੁਰ ਨਾਨਕ ਦੇਵਾ।
ਸੁਣੇ ਧੀਰ ਧਰ ਵਾਕ ਪਿਆਰੇ। ਤਊ ਨ ਪੀਸਣ ਕੋ ਨਿਰਵਾਰੇ ॥੭੬॥
ਰੋਜ਼ ਕੜਾਹ ਪ੍ਰਸ਼ਾਦਿ ਕਰਾਵੈ। ਆਟਾ ਪੀਸ ਕੇ ਤਾਂ ਮੇ ਪਾਵੈ।
ਐਸੇ ਬਹੁ ਦਿਨ ਭਏ ਬਿਤੀਤਾ। ਸੁੰਦਰ ਸਿੰਘ ਜੀ ਦ੍ਰਿੜ, ਪਰਤੀਤਾ ॥੭੭॥
ਬਿਨੇ ਕਰੀ ਸੰਗ ਪੀਸਨ ਲਾਗੇ। ਲਾਏ ਸੰਤਾਂ ਪ੍ਰੇਮ ਕੇ ਪਾਗੇ।
ਸੰਤ ਪੀਸਨ ਤੇ ਲੀਏ ਹਟਾਈ। ਸੁੰਦਰ ਹਰੀ ਪੀਸੈ ਸੰਤ ਜਾਈ ॥੭੮॥
ਇਕ ਦਿਨ ਪੀਸੈ ਜਬੈ ਪਿਆਰਾ। ਆਏ ਸੰਤ ()ਮੋਦ ਕੋ ਧਾਰਾ।
ਗਲਾ ਪਾਵਤੇ ਸੰਤ ਪਰੀਤਾ। ਸੁੰਦਰ ਸਿੰਘ ਪੀਸਤੋ ਹੀਤਾ ॥੭੯॥
ਬੈਠੇ ਸੋਭਾ ਪਾਤ ਭਲੇਰੀ। ਨੇਤਰ ਖਿੜੇ ਕੌਲ ਸੰਗ ਹੇਰੀ।
ਸੰਤਨ ਇਕ ਵਿਚਾਰ ਸੁਣਾਈ। ਮਾਨ ਜੇ ਕਰੇ ਸੇਵ ਕਿਆ ਭਾਈ ॥੮੦॥
ਨੀਚ ਜਾਤ ਬਹੁ ਕਾਰ ਕਮਾਵੈ। ਪੀਸਨ ਝਾੜੂ ਬਹੁਤ ਧਰਾਵੈ।
ਤਬ ਤੋ ਤਨ ਕੀ ਸੇਵਾ ਹੋਈ। ਇਉਂ ਵੀਚਾਰ ਦੀਆ ਮਾਨ ਸੁ ਖੋਈ ॥੮੧
ਮਾਨੇ ਤਿਆਗੈ ਸੇਵਕ ਸੋਈ। ਜਗ ਮੇ ਵਿਰਲੇ ਹੋਵੈ ਕੋਈ।
ਮਾਨ ਰਹਤ ਜੋ ਸੇਵਾ ਸਤਿਗੁਰ। ਭਾਵੈ ਗੁਰ ਨਾਨਕ ਕੇ ਤਬ ਉਰ ॥੮੨॥
ਸੁੰਦਰ ਸਿੰਘ ਗਰੀਬੀ ਵਾਲਾ। ਬੋਲਿਓ ਸਤਿਬਚਨ ਕ੍ਰਿਪਾਲਾ।
ਇਕ ਦਿਨ ਪੀਸਤ ਰਾਤ ਅੰਧੇਰੀ। ਗਿਆਰ੍ਹਾਂ ਵਜੇ ਨੀਂਦ ਨਹ ਘੇਰੀ ॥੮੩॥
ਤਬ ਬਿਕਰਾਲ ਦੈਂਤ ਇਕ ਆਇਓ। ਤਾਂਕੋ ਪਿਖ ਗੁਰ ਨਾਨਕ ਧਿਆਇਓ।
ਮਾਰਨ ਚਹਤਿ ਸਿੰਘ ਕੇ ਧਿਆਈਂ। ਲਾਲ ਅਖੀਆਂ ਕਾਢ ਡਰਾਈ ॥੮੪॥
ਖਿਲਰੇ ਬਾਲ ਦਾਂਤ ਬਡ ਤੀਖੇ। ਅਡਿਓ ਮੁਖ ਖਾਵਤ ਜਨ ਦੀਖੇ।
ਹਾਥ ਦੰਡ ਬਡ ਅਗਨ ਮਚੰਤੀ। ਪਾਥੀ ਗਹੀ ਜਾਲਨੇ ਵੰਤੀ ॥੮੫॥

‡ਕਠਨ। ()ਪ੍ਰਸੰਨਤਾ।

ਧਾਇਓ ਅੰਦਰ ਕੁਟੀਆ ਬਰਿਓ । ਸਿੰਘ ਜੀ ਧਿਆਨ ਗੁਰੂ ਕੋ ਧਰਿਓ ।
ਸੰਤ ਬਿਸ਼ਨ ਸਿੰਘ ਪਾਸ ਸੋ ਆਏ । ਦੈਂਤ ਡਰਿਓ ਮਨ ਕੰਪ ਸਿਧਾਏ।।੮੬।।
ਭਾਜਿਓ ਬੇ ਸੰਭਾਲ ਤਬ ਸੋਈ । ਤਾਂਕੋ ਅਜਾਨੀ ਸਾੜ ਲਗੋਈ ।
ਸੁੰਦਰ ਸਿੰਘ ਲਾਤ ਤਬ ਮਾਰੀ । ਕੰਧ ਕੇ ਭੀਤਰ ਨਾਹਿ ਦਿਸਾਰੀ ।।੮੭।
ਭਾਜਿਓ ਫੇਰ ਨਹੀਂ ਸੋ ਆਇਓ । ਸੰਤ ਨੇ ਆਪ ਸਹਾਈ ਗਾਇਓ ।
ਸੁੰਦਰ ਸਿੰਘ ਦਿਨੇ ਮਿਲੇ ਸੰਤਾ । ਬੂਝਿਓ ਰਾਤ ਬ੍ਰਿਤਾਂਤ ਹੁਵੰਤਾ ।।੮੮।।
ਸੰਤਨ ਕਹਿਓ ਪਾਪ ਬਿਕਰਾਲਾ । ਆਇਓ ਪਰਖਨ ਤੋਕੋ ਭਾਲਾ ।
ਰਹੇ ਅਡੋਲ ਨ ਡੋਲੇ ਤਾਂ ਸੇ । ਬਲ ਸਤਿਗੁਰ ਕੇ ਭਇਓ ਬਿਨਾਸੇ ।।੮੯।।
ਸੁਣ ਸੰਗਤ ਕੀ ਮਹਿਮਾਂ ਜਾਨੀ । ਨਾਮ ਜਾਪ ਤੇ ਪਾਪ ਬਿਹਾਨੀ ।
ਕਥਾ ਜੋ ਕਰਤੇ ਅੰਮ੍ਰਿਤ ਵੇਲੇ । ਪੜ੍ਹਤੇ ਵਿਦਯਾਰਥੀ ਇਕੇਲੇ ।।੯੦।।
ਨਿਸ ਦਿਨ ਸੇਵ ਬਿਖੇ ਮਨ ਲਾਇਓ । ਸਾਲ ਇਕੀਵਾਂ ਉਮਰ ਸੁਹਾਇਓ ।
ਬਾਣੀ ਅਰਥਾਂ ਪੜ੍ਹਤੇ ਆਪ । ਗੁਰਬਾਣੀ ਕੋ ਵਡ ਪ੍ਰਤਾਪ ।।੯੧।।
ਪਹਿਲੀ ਕਥਾ ਸੁਣੀ ਥੀ ਆਧੀ । ਆਦਿ ਤੇ ਦੂਜੀ ਰਚੀ ਵਾਧੀ ।
ਸੋ ਭੀ ਸਾਰੀ ਆਦਿ ਤੇ ਪੜ੍ਹੀ । ਭੋਗ ਪੜ੍ਹਿਓ ਪ੍ਰੀਤੀ ਵਡ ਜੜੀ ।।੯੨।।
ਡੇਢ ਕਥਾ ਬਿਸ਼ਨ ਸਿੰਘ ਬਖਾਨੀ । ਫੇਰ ਨ ਕਥਾ ਤੋਰੀ ਸੁਖ ਖਾਨੀ ।
ਨਾਮ ਭਜਨ ਮੇ ਮਸਤ ਸੁਭਾਊ । ਇਕ ਰਸ ਵਾਹਿਗੁਰੂ ਕੋ ਧਿਆਊ ।।੯੩।।
ਬਹੁਤ ਸਮਾਂ ਇਵ ਬੀਤਿਓ ਜਾਨਾ । ਸੰਤ ਬਿਸ਼ਨ ਸਿੰਘ ਚਲੇ ਸੁਜਾਨਾ ।
ਹਜ਼ੂਰ ਸਾਹਿਬ ਕੋ ਗਏ ਮਹਾਨਾ । ਯਾਤਰਾ ਕੋ ਕਰਕੇ ਤ੍ਰਿਪਤਾਨਾ ।।੯੪।।
ਬਹੁਤ ਦਿਨ ਰਹੇ ਸਚ ਖੰਡ ਥਾਨਾ । ਸੰਤ ਬਿਸ਼ਨ ਸਿੰਘ ਭਾਵ ਲਗਾਨਾ ।
ਪਿਤ ਖਜ਼ਾਨ ਸਿੰਘ ਤੇ ਕੇਸੋ ਦਾਸਾ । ਦੀਪ ਮਾਲ ਅੰਮ੍ਰਿਤਸਰ ਖਾਸਾ ।।੯੫।।
ਸੁੰਦਰ ਸਿੰਘ ਸਾਥ ਲੇ ਬਾਬਾ । ਆਏ ਅੰਮ੍ਰਿਤ ਸਰੈ ਸੁਹਾਬਾ ।
ਦੀਪ ਮਾਲ ਕੋ ਦਰਸ਼ਨ ਪਾਵਾ । ਨਾਮ ਦਾਨ ਬਹੁ ਬਿਧ ਕੋ ਭਾਵਾ ।।੯੬।।
ਚਾਲ੍ਹੀ ਦਿਨ ਰਹਿ ਸੁੰਦਰ ਹਰੀ । ਕੀਰਤਨ ਰਸ ਮਾਣਿਓ ਗੁਰਪੁਰੀ ।
ਸੰਤ ਅਮੀਰ ਸਿੰਘ ਜੀ ਗਿਆਨੀ । ਕਥਾ ਪੜ੍ਹਾਵੇ ਪ੍ਰੇਮ ਰੰਗਾਨੀ ।।੯੭।।
ਪੜ੍ਹੇ ਬਹੁਤ ਹੀ ਸਾਧੂ ਸੰਤਾ । ਦਾਨ ਵਿਦਿਆ ਕਰਤ ਅਨੰਤਾ ।
ਸੁੰਦਰ ਸਿੰਘ ਬੈਠੇ ਪਿਖ ਤਹਾਂ । ਜਹ ਹੋਵਤ ਗੁਰ ਕੀ ਕੱਥ ਮਹਾਂ ।।੯੮।।
ਸਭ ਤੇ ਪੀਛੇ ਸੰਗਤਿ ਮਾਹੀ । ਬੈਠੇ ਸੁੰਦਰ ਸਿੰਘ ਸੁਨਾਹੀ ।
ਸ਼ਾਂਤੀ ਖਿਮਾ ਗਿਆਨ ਰਸ ਪੂਰੀ । ਸਾਰੀ ਗੁਰ ਕਥ ਸੁਣੀ ਜਰੂਰੀ ।।੯੯।।
ਬਾਬਾ ਖਜ਼ਾਨ ਸਿੰਘ ਜੀ ਬੋਲੇ । ਮੈਂ ਅਬ ਭਿੰਡਰੀਂ ਜਾਊਂ ਅਤੋਲੇ ।
ਸਵਾ ਲਾਖ ਜਪੁਜੀ ਕੋ ਪਾਠਾ । ਕਰੋ ਅਰੰਭ ਨਿਯਮ ਕੋ ਠਾਠਾ ।।੧੦੦।।
ਇਕਵੰਜਾ ਨਿਤ ਪਾਠ ਕਰਾਊਂ । ਸਾਤ ਬਰਖ ਮੇ ਪੂਰੇ ਪਾਊਂ ।
ਇਉਂ ਕਹਿ ਹਰਿਮੰਦਰ ਚਲ ਆਏ । ਜਪ ਪਾਠਾਂ ਅਰਦਾਸ ਕਰਾਏ ।।੧੦੧।।

ਬਾਂਟ ਪ੍ਰਸ਼ਾਦਿ ਤੁਰਤ ਚੱਲ ਪੜ੍ਹੇ। ਭਿੰਡਰੀਂ ਬਾਬਾ ਜੀ ਜਾ ਵੜੇ।
ਸਵਾ ਲਾਖ ਜਪੁ ਕੋ ਮਨ ਲਾਇਓ। ਬਾਹਰ ਭੋਰੇ ਬੈਠ ਕਮਾਇਓ ॥੧੦੨॥
ਛੋਲਿਆਂ ਕੀ ਮੁਠ ਸਾਥ ਗੁਜ਼ਾਰਾ। ਪਾਨੀ ਪੀ ਕਰ ਹੈ ਜਪੁ ਭਾਰਾ।
ਇਉਭਿੰਡਰੀ ਹੀ ਰਹਿ ਤਪ ਕਰ ਤੇ। ਨਿਸਦਿਨ ਜਪੁਜੀ ਪਾਠ ਉਚਰਤੇ।੧੦੩।
ਇੰਦਰ ਸਿੰਘ ਕਰੈ ਇਨ ਸੇਵਾ। ਰਹੈ ਪਾਸ ਸੁਧ ਪਾਠ ਕਰੇਵਾ।
ਕਾਫੀ ਚਿਰ ਅੰਮ੍ਰਿਤਸਰ ਰਹੈ। ਕਥਾ ਸੁਣੀ ਮਨ ਆਨੰਦ ਲਹੈ ॥੧੦੪॥
ਸੰਤ ਬਿਸ਼ਨ ਸਿੰਘ ਆਏ ਉਤਾਲੇ। ਹਜ਼ੂਰ ਸਾਹਿਬ ਤੇ ਗਏ ਮੁਰਾਲੇ।
ਪੇਖੇ ਨਹੀਂ ਸੁੰਦਰ ਹਰਿ ਪਿਆਰੇ। ਬੂਝੀ ਸੰਗਤਿ ਕਹਾਂ ਸਿਧਾਰੇ ॥੧੦੫॥
ਤਬ ਸੰਗਤ ਨੇ ਬਿਨੈ ਬਖਾਨੀ। ਅੰਮ੍ਰਿਤਸਰ ਕੋ ਗਏ ਸੁਜਾਨੀ।
ਜੈ ਸਿੰਘ ਭੇਜਿਓ ਅੰਮ੍ਰਿਤਸਰ ਜੀ। ਆਇ ਮਿਲਿਓ ਜਹਿ ਸੁੰਦਰ ਹਰਿ ਜੀ।੧੦੬।
ਸੰਤ ਆਇ ਕਹਿ ਯਾਦ ਕਰੰਤੇ। ਚਲੋ ਮੁਰਾਲੇ ਮਿਲੋ ਤੁਰੰਤੇ।
ਜੈ ਸਿੰਘ ਨਾਲ ਭਏ ਤਬ ਤਿਆਰਾ। ਜਾਏ ਮੁਰਾਲੇ ਕਰੈ ਦੀਦਾਰਾ ॥੧੦੭॥
ਚਰਨੀ ਸੀਸ ਧਰਿਆ ਜਾਏ ਸੰਤਾ। ਸੰਤ ਬਿਸ਼ਨ ਸਿੰਘ ਸ਼ੋਭ ਅਨੰਤਾ।
ਤਬ ਸੰਤਨ ਮਨ ਆਨੰਦ ਪਾਏ। ਕੰਠ ਲਾਇ ਦੇ ਪਿਆਰ ਬਿਠਾਏ ॥੧੦੮॥
ਚਿਰ ਕੇ ਬਿਛਰੇ ਗੁਰ ਕੇ ਪਿਆਰੇ। ਮਿਲੇ ਪਰਸਪਰ ਮਨ ਮੁਦ ਧਾਰੇ।
ਕਹ ਬ੍ਰਿਤਾਂਤ ਸਰਬ ਸੁਨਾਇਓ। ਕੇਸ਼ੋ ਦਾਸ ਸਾਧ ਭੀ ਆਇਓ ॥੧੦੯॥
ਬਾਬਾ ਜੀ ਲੇ ਗਏ ਸੁਧਾਸਰ। ਰਹੇ ਕਛੂ ਫਿਰ ਗਏ ਹੈ ਭਿੰਡਰ।
ਮੈ ਸੁਨਿ ਬਾਤ ਆਪ ਆਗਵਨੂ। ਬਹੁਤ ਮਾਸ ਬੀਤੇ ਗੁਰ ਭਵਨੂ ॥੧੧੦॥
ਆਪ ਭ਼ੀ ਬਹੁ ਦਿਨ ਲਾਕੇ ਆਏ। ਬਿਛਰੇ ਰਹੇ ਅਜ ਮਿਲ ਤ੍ਰਿਪਤਾਏ।
ਸੰਤ ਪਿਆਰੇ ਧੀਰਜ ਦੀਆ। ਵਾਹਿਗੁਰੂ ਕੀ ਕਿਰਪਾ ਜੀਆ ॥੧੧੧॥
ਇਕ ਦਿਨ ਬੈਠੇ ਗੁਫਾ ਮਝਾਰੇ। ਦੀਪ ਮਾਲ ਕੀ ਰਾਤ ਅਪਾਰੇ।
ਸੁੰਦਰ ਸਿੰਘ ਜੀ ਵਾਕ ਵਖਾਨਾ। ਦੀਵਾ ਲੇ ਆਵਾਂ ਦਿਪਤਾਨਾ ॥੧੧੨॥
ਸੰਤ ਜੀ ਕਹਾ ਬਰਖ ਬਹੁ ਬੀਤੇ। ਤਾਰੇ ਨਾਹੀ ਹਮ ਭੀ *ਚੀਤੇ।
ਨਿਗਾਹ ਉਤਾਹ ਤਬਹੀ ਮੈਂ ਕਰੋਂ। ਗੁਰ ਨਾਨਕ ਜੇ ਧਿਆਨ ਨਿਵਰੋਂ ॥੧੧੩॥
ਰਿਦੇ ਬੀਚ ਗੁਰ ਨਾਨਕ ਪਿਆਰਾ। ਕੈਸੇ ਤਾਰੇ ਚੰਦ ਨਿਹਾਰਾ।
ਬਿਸਮੈ ਸਭ ਹੀ ਸੁਣ ਤਬ ਭਾਈ। ਪੂਰਨ ਸੰਤ ਲਖੇ ਜਗ ਸਾਂਈ ॥੧੧੪॥
ਇਉ ਬਹੁ ਦਿਨ ਜਬ ਰਹਤ ਬਿਤਾਏ। ਸੇਵਾ ਕਰੀ ਮਨ ਮਾਨ ਗਵਾਏ।
ਮਨੁ ਅਨੰਦ ਕਿਛੁ ਕਹਨ ਨ ਜਾਈ। ਸੰਤ ਸੁੰਦਰ ਸਿੰਘ ਸੇਵ ਕਮਾਈ ॥੧੧੫॥
ਦੋਹਿਰਾ—ਵਿਦਜਾ ਪ੍ਰਾਪਤ ਬਹੁ ਕਰੀ, ਸੇਵਾ ਕਰ ਰਸ ਭੀਨ।
ਸੰਤਨ ਕੀ ਕਿਰਪਾ ਭਈ, ਮਨ ਵੱਸ ਕੀਆ ਚੀਨ ॥੧੧੬॥
ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੰਤ ਸੇਵਾ ਬ੍ਰਹਮ ਵਿਦਜਾ ਪ੍ਰਾਪਤੀ ਮਨੁ ਨਿਰੋਧ ਪ੍ਰਸੰਗ
ਬਰਨਨੰ ਸਤਾਰ੍ਹਵਾਂ ਧਿਆਇ ਸੰਪੂਰਨੰ ॥੧੭॥

---

*ਦੇਖੋ। ਸਫਾ ੧੫੨ ਦਾ ਫੁਟਨੋਟ ‡ਭਲੀ ਪ੍ਰਕਾਰ ਵਾ ਖੋਜਕੇ।

# ਸਤਿਗੁਰੂ ਜੀ ਕੇ ਦਰਸ਼ਨ ਸੰਤਾਂ ਦਾ ਜੀਵਨ

ਦੋਹਿਰਾ—ਗੁਰੂ ਨਾਨਕ ਦਸਮੇਸ਼ ਜੀ, ਸਿਮਰੋ ਆਠੋ ਜਾਮ।
ਜਿਸ ਕ੍ਰਿਪਾ ਤੇ ਮੋਹਿ ਮਨੁ, ਪਾਵੈ ਸਦ ਬਿਸਰਾਮ ॥੧॥

ਚੌਪਈ—ਸੰਤ ਬਿਸ਼ਨ ਸਿੰਘ ਬ੍ਰਹਮ ਗਿਆਨੀ। ਸੀਸ ਦਸਤਾਰ ਭੂਰੀ ਲਪਟਾਨੀ।
ਤੇੜ ਕਛੈਹਰਾ ਜਤ ਸਤ ਧਾਰਾ। ਪੰਚ ਵਿਕਾਰ ਜਿਤੇ ਗੁਰ ਦੁਵਾਰਾ ॥੨॥
ਆਠ ਪਹਰ ਸਿਮਰੈ ਗੁਰ ਮੰਤਾ। ਪ੍ਰੇਮ ਰੰਗ ਮੇ ਸਦ ਵਰਤੰਤਾ।
ਪੰਚ ਕਕਾਰ ਕੀ ਰਹਤ ਰਖਾਈ। ਗੁਰੂ ਗ੍ਰੰਥ ਗੁਰ ਪੂਜੈ ਭਾਈ ॥੩॥
ਸਦ ਸਖਜਾਤ ਸਰੂਪ ਅਨੰਤਾ। ਸਤ ਚਿਤ ਆਨੰਦ ਸ੍ਰੀ ਭਗਵੰਤਾ।
ਨਿਰਗੁਣ ਸਰਗੁਣ ਏਕੋ ਜਾਨਾ। ਮਨ ਤਨ ਮਾਨ ਸਰਬ ਬਿਸਰਾਨਾ ॥੪॥
ਬਾਹਰ ਰਹੈ ਇਕਾਂਤ ਸਥਾਨਾ। ਸਿਮਰੈ ਵਾਹਿਗੁਰੂ ਦੁਖ ਹਾਨਾ।
ਖਾਰੀਆਂ ਟੇਸ਼ਨ ਤੇ ਕਛੁ ਦੂਰਾ। ਸੰਘਣੇ ਬਿਰਛ ਪਹਾੜੀ ਰੂਰਾ ॥੫॥

ਤਹਾਂ ਬੈਠ ਹਰਿ ਕੇ ਗੁਣ ਗਾਵੈ। ਸਾਰੋ ਦਿਨ ਅਭਿਆਸ ਕਮਾਵੈ।
ਇਕ ਦਿਨ ਸੰਤ ਸੁੰਦਰ ਹਰਿ ਗਇਓ। ਜਲ ਕੋ ਗੜਵਾ ਪੂਰ ਸੋ ਲਇਓ ॥੬॥
ਢਲੇ ਦੁਪੈਹਰੇ ਪੱਬੀ ਪਹੁਤਾ। ਆਗੇ ਸੰਤ ਜਲ ਦੇ ਥਾ ਬਹਿਤਾ।
ਨਿਜ ਤ੍ਰਿਖਾ ਕੇ ਨਿਵਾਰਨ ਤਾਂਈ। ਜਬ ਹੀ ਜਲ ਕੀ ਟਿੰਡ ਉਠਾਈ ॥੭॥
ਟੇਢੀ ਹੋਏ ਡੁਲ੍ਹ ਗਈ ਸਾਰੀ। ਭੱਜੀ ਟਿੰਡ ਨ ਰਹਿਓ ਬਾਰੀ।
ਹਸੇ ਸੰਤ ਇਉਂ ਜਬ ਹੀ ਪੇਖਾ। ਪੀਵੋ ਪਾਨੀ ਮਨੁ ਮੋਹਿ ਲੇਖਾ ॥੮॥

ਇਤਨੇ ਸੰਤ ਸੁੰਦਰ ਸਿੰਘ ਆਇਓ। ਜਲ ਪਾਤਰ ਕੋ ਅਗ੍ਰ ਟਿਕਾਇਓ।
ਫਤਹ ਬੁਲਾਇ ਬੰਦਨਾ ਧਾਰੀ। ਪੀਓ ਸੰਤ ਜਲ ਆਨੰਦ ਮਝਾਰੀ ॥੯॥
ਹੋਇ ਨਿਹਾਲ ਬਚਨ ਤਬ ਭਾਖਾ। ਕਿਆ ਇੱਛਾ ਮੋਹਿ ਕਹੁ ਅਭਿਲਾਖਾ।
ਸੁਣ ਸੁੰਦਰ ਸਿੰਘ ਗਦ ਗਦ ਬਾਨੀ। ਪ੍ਰੇਮ ਬਿਖੈ ਤਬ ਮਤ ਲਪਟਾਨੀ ॥੧੦॥

ਬੋਲ ਨ ਆਇਓ ਤਬੈ ਨਿਹਾਰਾ। ਆਤਮ ਆਨੰਦ ਕੀ ਪਿਖ ਰੁਚਵਾਰਾ।
ਸਰੂਪ ਅਕਾਲ ਬਿਨਾ ਨਹਿ ਲਾਲਸ। ਸਭ ਇੱਛਾ ਅਭਾਵ ਕੋ ਭਾਲਸ ॥੧੧॥
ਸ੍ਵਾਸ ਜੋ [੧]ਠੰਢੇ ਪ੍ਰੇਮ ਉਸਾਸਾ। ਰੰਗ [੨]ਪੀਲਾ ਹੈ ਪੇਖ ਉਦਾਸਾ।
ਨੈਨੰ ਜਲ ਸੇ [੩]ਤਰ ਦਿਖਵੰਤੇ। [੪]ਥੋੜਾ ਬੋਲਨਿ ਤਬੈ ਕਰੰਤੇ ॥੧੨॥
[੫]ਥੋੜਾ ਖਾਵਨ ਭੋਜਨ ਕੀਤਾ। [੬]ਸੌਣਾ ਨਹ ਭਾਵਤ ਵਿਚ ਚੀਤਾ।
[੭]ਬੇ ਸਬਰ ਤੇ [੮]ਬੇ ਖਿਆਲਾ। ਆਸ਼ਕ ਨਿਸ਼ਾਨੀ ਅਸਟੰ ਭਾਲਾ ॥੧੩॥

ਸੰਤ ਬਿਸ਼ਨ ਸਿੰਘ ਬੋਲੇ ਬਾਨੀ। ਰਹੁ ਬੈਠੋ ਨਹ ਕਿਤੇ ਸਿਧਾਨੀ।
ਸੁਣ ਰਜਾਇ ਬੈਠੇ ਤਹ ਥਾਂਈ। ਵਾਹਿਗੁਰੂ ਜਪ ਆਨੰਦ ਪਾਈ ॥੧੪॥
ਵਾਸ ਦੇਵ ਬਸਤੋ ਸਭ ਥਾਨਾਂ। ਹਰਿ ਕੀ ਪ੍ਰੀਤ ਰੀਤ ਚਿਤ ਮਾਨਾਂ।
ਗੋਬਿੰਦ ਪ੍ਰਾਨ ਪਤਿ ਸਦ ਹੀ ਸੰਗਾ। ਰਾਮ ਰਮਤ ਫਿਰ ਜੂਨ ਨ ਭੰਗਾ ॥੧੫॥

'ਵਾ' ਵਿਆਪਕ ਗਗਨ ਸਮਾਨਾ। 'ਹਿ' ਪ੍ਰਗਟ ਮਨ ਬਾਣੀ ਭਾਨਾ।
'ਗੁ' ਪ੍ਰਿਥਵੀ ਭੂਮਾਂ ਬ੍ਰਹਮੁ ਸੋਈ। 'ਰੂ' ਚੇਤਨ ਅਗਿਆਨੰ ਖੋਈ ॥੧੬॥
ਵਾਹਿਗੁਰੂ ਗੁਰ ਮੰਤਰ ਪਿਆਰਾ। ਅੰਮ੍ਰਿਤ ਨਾਮੁ ਬਸੈ ਚਿਤ ਸਾਰਾ।
ਵਿਸਰੈ ਨਾਹੀ ਸਾਸ ਗਰਾਸਾ। ਕਰੋ ਕ੍ਰਿਪਾ ਗੁਰ ਨਾਨਕ ਰਾਸਾ ॥੧੭॥
ਸ੍ਰੀ ਗੁਰੂ ਗੋਬਿੰਦ ਸਿੰਘ ਪਿਆਰੇ। ਵਸ਼ੈ ਮੋ ਹਿਰਦੇ ਚਰਨ ਤੁਮਾਰੇ।
ਦਰਸ਼ਨ ਨਾਮ ਦਾਤ ਪ੍ਰਭੁ ਦੀਜੈ। ਹੋਇ ਠਾਢ ਮਾਂਗੋਂ ਪ੍ਰਸੀਜੈ ॥੧੮॥
ਕਰ ਅਰਦਾਸ ਸੀਸ ਧਰ ਰਾਖਾ। ਸੇਵਕ ਕੀ ਪੂਰੋ ਅਭਿਲਾਖਾ।
ਸੰਤ ਚਲੇ ਆਗੇ ਕਛ ਥਿਰੇ। ਸਿਮਰਨ ਅਪਨੇ ਕੇ ਰਸ ਢਰੇ ॥੧੯॥
ਸੰਤ ਸੁੰਦਰ ਸਿੰਘ ਪ੍ਰੇਮ ਉਪਾਈ। ਮਨੁ ਥਿਰ ਹੋਇ ਨਾਮ ਲਿਵਲਾਈ।
ਤਨ ਮਨ ਕੀ ਸਭ ਹੀ ਸੁਧ ਭੂਲੀ। ਦੇਸ ਕਾਲ ਤਨ ਹੰਤਾ ਡੂਲੀ ॥੨੦॥
ਆਪਾ ਵਿਸਰੈ ਆਪ ਸੇ ਆਏ। ਨਿਰਗੁਣ ਸਰਗੁਣ ਏਕੋ ਭਾਏ।
ਦਸ ਸਤਿਗੁਰੂ ਤਬ ਨੈਨ ਨਿਹਾਰੇ। ਬੰਦਨ ਕੀਨੀ ਸੰਤ ਪਿਆਰੇ ॥੨੧॥
ਦਸ ਦਿਸ ਮਾਂਹਿ ਜਿਮੀ ਅਸਮਾਨਾ। ਅਖੰਡ ਸਰੂਪ ਦਸੋ ਗੁਰ ਜਾਨਾ।
ਬਿਨ ਗੁਰ ਅਵਰ ਨ ਦੀਸਤ ਕੋਈ। ਏਕੰਕਾਰ ਜੋਤ ਅਵਲੋਈ ॥੨੨॥
ਹਰ ਥਾਂ ਚਾਰ ਚੁਫੇਰੇ ਸਤਿਗੁਰ। ਲੱਖਾਂ ਵਾਰ ਬੰਦਨਾਂ ਉਰ ਘਰ।
ਗੁਰ ਨਾਨਕ ਦਸਮੇਸ਼ ਪਿਆਰਾ। ਦਸ ਸਰੂਪ ਕੇ ਸਦ ਬਲਿਹਾਰਾ ॥੨੩॥
ਉਸਤਤ ਕੋ ਤਬ ਬੋਲਤ ਭਇਓ। ਦੇਖ ਸਰੂਪ ਮਨ ਮੋਹਿਆ ਗਇਓ।
ਬਾਈ ਸਾਲ ਕੀ ਉਮਰ ਮਝਾਰਾ। ਪੋਹ ਸੁਦਿ ਸਪਤਮਿ ਤਬੈ ਦਿਹਾਰਾ ॥੨੪॥

ਦੋਹਿਰਾ–ਪਾਰਬ੍ਰਹਮ ਪ੍ਰਮਾਤਮਾ, ਸਤਿ ਚਿਤ ਆਨੰਦ ਰੂਪ।
ਵਾਹਿਗੁਰੂ ਨਿਰਲੰਭ ਅਸ, ਨਮੋ ਅਨੰਤ ਅਨੂਪ ॥੨੫॥

ਦੀਰਘ ਤ੍ਰਿਭੰਗੀ ਛੰਦ ॥

ਆਦਿ ਅਨਾਸੀ ਸੁਤੇ ਪ੍ਰਕਾਸੀ, ਰਵਿ ਸਸਿ ਭਾਸੀ ਏਕ ਤੁਯੰ।
ਨਹਿ ਤੁਹਿ ਤਾਤੰ ਨਹਿ ਪ੍ਰਭੁ ਮਾਤੰ, ਨਹਿ ਸੁਤ ਭ੍ਰਾਤੰ ਜਨਮ ਮੁਯੰ।
ਅਨੁਭਵ ਰੂਪਾ ਅਜੈ ਅਨੂਪਾ, ਅਕ੍ਰੈ ਸਰੂਪਾ ਏਕ ਭਇਓ।
ਆਪੇ ਆਪਾ ਸਭ ਜਗ ਥਾਪਾ, ਈਸ ਬਿਆਪਾ ਜੀਵ ਕਇਓ ॥੨੬॥
ਦੇਵ ਅਦੇਵੰ ਨਾਰ ਨਰੇਵੰ ਨਾਗੁ ਭਏਵੰ ਜੱਛ ਬਰੰ।
ਬ੍ਰਹਮਾਂ ਵਿਸਨੰ ਰਾਮ ਤੇ ਕ੍ਰਿਸਨੰ, ਸ਼ਿਵ ਔ *ਜਿਸਨੰ ਜੋਰ ਕਰੰ।
ਠਾਢੇ ਦਰਬਾਰਾ ਕਰੈ ਪੁਕਾਰਾ, ਅਨਿਕ ਜੁਹਾਰਾ ਕਰਤ ਬਿਨੈ।
ਨਹੀ ਨੈਕ ਲਖੰਤੇ ਨੇਤ ਕਹੰਤੇ, ਬੇਦ ਭਨੰਤੇ ਗੁਰੂ ਜਿਨੈ ॥੨੭॥
ਪਾਰਬ੍ਰਹਮੰ ਅਦਭੁਤ ਮਹਮੰ, ਤੇਜ ਅਗਹਿਅੰ ਸਤਿ ਸੁਯੰ।
ਨਾਨਕ ਨਿਰੰਕਾਰੀ ਜਗ ਪ੍ਰਤਿਪਾਰੀ, ਗੁਰ ਬਲਿਹਾਰੀ ਨਮੋ ਤੁਯੰ।
ਗੁਰ ਨਾਨਕ ਆਪੇ ਅੰਗਦ ਥਾਪੇ, ਅਮਰ ਬਿਆਪੇ ਆਪ ਭਇਓ।
ਗੁਰ ਰਾਮ ਦਾਸੰ ਅਰਜਨ ਰਾਸੰ, ਗੁਰ ਪ੍ਰਕਾਸੰ ਗ੍ਰੰਥ ਜਇਓ ॥੨੮॥

*ਇੰਦਰ।

ਹਰਿ ਗੋਬਿੰਦ ਆਪੇ ਹਰਿ ਰਾਇ ਜਾਪੇ, ਤੇਜ ਪ੍ਰਤਾਪੇ ਗੁਰੂ ਗੁਰੰ ।
ਹਰਿ ਕ੍ਰਿਸ਼ਨ ਅਭੇਵਾ ਰੂਪ ਅਛੇਵਾ, ਮਹਿਮਾਂ ਦੇਵਾ ਗਾਤ ਪੁਰੰ ।
ਤੇਗ ਬਹਾਦਰ ਜਗਤ ਉਜਾਗਰ, ਸਭ ਕੇ ਕਾਦਰ ਗੁਰ ਏਕੰ ।
ਗੁਰ ਗੋਬਿੰਦ ਹਰਿ ਜੀ ਦੁਸ਼ਟ ਨਿਵਰ ਜੀ, ਸੁਰ ਨਰ ਅਰ ਜੀ ਧਰ ਟੇਕੰ ॥੨੯॥
ਕੋਟ ਦਿਨੇਸੰ ਗੁਰੂ ਗ੍ਰੰਥ ਪੁਜੇਸੰ, *ਬਿਜ ਨਿਸੇਸੰ ਤੇਜ ਦਯੋ ।
ਤੇਰੋ ਪ੍ਰਕਾਸੰ ਜਗਤ ਭਾਸ, ਸੁੱਧ ਅਕਾਸੰ ਰੂਪ ਭਯੋ ।
ਨਰ ਗਣ ਤਾਰੇ ਅਧਮ ਉਧਾਰੇ, ਖ਼ੁਦ ਨਿਰੰਕਾਰੇ ਚਿਤ ਪ੍ਰਭੂ ।
ਦਰਸ਼ਨ ਦੀਆ ਸਫਲਾ ਕੀਆ, ਮਨ ਮੋਹਿ ਲੀਆ ਨਮੋ †ਬਿਭੂ ॥੩੦॥

ਕਬਿੱਤ—ਸਤਿਗੁਰ ਨਾਨਕ ਜੀ ਦੱਸ ਗੁਰ ਪੇਖ ਏਕ, ਪਾਦ ਕੰਜ ਨੀਕੇ ਭੇਟਾ ਸੀਸ ਮੈਂ ਚੜ੍ਹਾਈਐ ।
‡ਜਾਨੁ ਪ੍ਰਯੰਤ ਬਾਹਾਂ ਕੋਮਲ ()ਕਰੀ ਕੇ ਕਰ, ਜੰਘਾਂ ਤਾਈਂ ਪੇਖ ਕੇਲੇ ਟਿਕੇ ਇਕ ਥਾਈਐ ।
ਉਂਗਲੀਆਂ ਲੰਮੀਆਂ ਬਿਸਾਲ ਨਖ ਲਾਲ ਲਾਲ, ਹੀਰੇ ਖਾਨ ਧਰ ਵਿਚ ਲੁਕੀ ਸੁਕਚਾਈਐ ।
ਨਾਸਾਂ ਤਾਈਂ ਦੇਖ ਕਰ ਤੋਤੇ ਅਕੁਲਾਇ ਜਾਏ, ਦਾਂਤਨ ਕੀ ਛਬ ਪੇਖ ਬਿਜਲੀ ਡਰਾਈਐ ॥੩੧॥
ਕੇਸਾਂ ਤਾਈਂ ਦੇਖ ਕਰ ਨ੍ਹੇਰਾ ਗਿਆ ਪਹੁ ਫੁਟੀ, ਦਾੜ੍ਹੇ ਨੂੰ ਦੇਖ ਭੌਰ ਲੁਕੇ ਫੁਲ ਮਾਹੀਐ ।
ਮੁਖ ਤਾਂਈਂ ਤਕ ਕਰ ਚੰਦਰਮਾ ਉਦਾਸ ਭਇਓ, ਮਸਿਆ ਦੀ ਰਾਤ ਭਈ ਕਾਲਸ ਲਗਾਈਐ ।
ਪੇਖ ਭਰਵੱਟੇ ਸ਼ਿਵ ਧਨਖ ਦੁ ਟੂਕ ਹੂਆ, ਨੇਤਰਾਂ ਕੋ ਦੇਖ ਕੌਲ ਮਿਚੇ ਅਕੁਲਾਈਐ ।
ਕੁਰੰਚ ਮਧ ਨੇਤਰਾਂ ਕੇ ਰੋਮ ਬਿਨ ਸਜ ਰਿਹਾ, ਗਲ ਵਿਚ ਚੋਲਾ ਸੋਹਣਾ ਨੀਵਾਂ ਹੀ ਸਜਾਈਐ ॥੩੨॥
ਗਾਤਰੇ ਖੜਗ ਦੁਇ ਮੀਰੀ ਅਤੇ ਪੀਰੀ ਹੂੰ ਕੇ, ਕੰਧੇ [ ]ਹਰਾ ਧਨਖ ਗਡੀਵ ਭੀ ਲਜਾਤ ਹੈ ।
ਕਰ ਵਿਚ ਤੀਰ ਸੋਹਣਾ ਚੁਟਕੀ ਸੇ ਫੇਰ ਰਹੇ, ਗਲ ਵਿਚ ਮੋਤੀਆਂ ਦੀ ਮਾਲਾ ਛਬ ਪਾਤ ਹੈ ।
ਰਾਮ ਜੰਗਾ ਢਾਲ ਸੋਹੈ ਸ਼ਸਤ੍ਰ ਸਜਾਏ ਖੂਬ, ਕਟ ਮਧ ਕਮਰ ਕਸਾ ਜੋ ਬਖਿਆਤ ਹੈ ।
ਹੱਥ ਵਿਚ ਕੜਾ ਕੇਸ ਕੰਘਾ ਕ੍ਰਿਪਾਨ ਪਾਈ, ਕਟ ਤਟ ਕਾਛ ਕਸੀ ਅਤੀ ਸੋਭਾ ਪਾਤ ਹੈ ॥੩੩॥
ਸੀਸ ਉਤੇ ਕਲਗੀ ਤੇ ਚੰਦ ਦਸਤਾਰ ਨੀਲੀ, ਤੋੜਾ ਮਣੀ ਆਦਕਾਂ ਦੀ ਲੱਗੀ ਗੁਲਜ਼ਾਰ ਹੈ ।
ਤਖਤ ਬਿਰਾਜਮਾਨ ਦਸੋ ਇਕ ਰੂਪ ਗੁਰੂ, ਨਾਮ ਦਾਨ ਦੇਇ ਕਰ ਸੰਗਤਾਂ ਉਧਾਰ ਹੈ ।
ਖਾਲਸਾ ਸਜਾਇ ਪੰਥ ਸਾਰੇ ਜੱਗ ਵਿਚ ਫਿਰੇ, ਸਤਿਨਾਮੁ ਕੋ ਜਪਾਇ ਨਵ ਖੰਡ ਤਾਰ ਹੈ ।
ਗੁਰਮੁਖੀ ਬਣਾਇ ਦੀਨ ਲੰਗਰ ਭੀ ਇਕ ਕੀਨ, ਅੰਮ੍ਰਿਤਸਰ ਬਾਂਧ ਸੋਹੇ ਦਰਬਾਰ ਹੈ ॥੩੪॥
ਗੁਰੂ ਗ੍ਰੰਥ ਸਾਜ ਕਰ ਦੁਸਟ ਖਪਾਏ ਪ੍ਰਭ, ਰੰਕ ਰਾਜੇ ਕਰ ਦਏ ਕਰੁਣਾ ਕੋ ਧਾਰ ਹੈ ।
ਗੁੰਗੇ ਬੋਲੇ ਕੁਸ਼ਟੀ ਉਧਾਰੇ ਰੋਗੀ ਰਾਜ਼ੀ ਕਰ, ਪੰਡਿਤ ਹਰਾਇ ਜੰਵੂ ਦੀਆ ਪੈਰੀ ਡਾਰ ਹੈ ।
ਹਿੰਦ ਕੋ ਧਰਮ ਨਾਸ ਹੁੰਦਾ ਪੇਖਤੇ ਹੀ ਪ੍ਰਭ, ਸੀਸ ਵਾਰ ਦੀਆ ਲੀਆ ਦੇਸ ਕੋ ਉਬਾਰ ਹੈ ।
ਅੰਮ੍ਰਿਤ ਦਾਨ ਦੀਆ ਸੂਰਬੀਰ ਬਾਣਾ ਧਰ, ਗੁਰੂ ਗ੍ਰੰਥ ਗੁਰੂ ਕੀਆ ਗਿਆਨ ਦੀਆ ਸਾਰ ਹੈ ॥੩੫॥

ਦੋਹਿਰਾ—ਕਰ ਬੰਦਨ ਗਦ ਗਦ ਭਇਓ, ਮਨ ਤਨ ਦੀਆ ਬਾਰ ।
ਸੇਸ ਸਾਰਦਾ ਥਕਤ ਰਹੈ, ਜਸ ਕੋ ਨਾਹੀਂ ਪਾਰ ॥੩੬॥
ਦਸ ਸਤਿਗੁਰ ਪ੍ਰਸੰਨ ਹੋਇ, ਦੇਤ ਭਏ ਵਰ ਦਾਨ ।
ਭਗਤਿ ਖਜ਼ਾਨਾ ਬਖਸ਼ਿਆ, ਗੁਰਿ ਨਾਨਕਿ ਭਗਵਾਨ ॥੩੭॥

---

*ਬਿਜਲੀ । †ਵਿਆਪਕ । ‡ਗੋਡੇ । ()ਹਾਥੀ । [ ]ਸਬਜ਼ ਰੰਗਾ ।

ਚੌਪਈ–ਗੁਰ ਨਾਨਕ ਜੀ ਨਾਮੁ ਸੋ ਦੀਆ। ਹੋਇ ਅਨੰਦ ਵਾਹਿਗੁਰੂ ਲੀਆ।
ਗੁਰ ਅੰਗਦ ਅਜਰੰ ਕੋ ਜਰਨਾਂ। ਚਰਨੀ ਪੈ ਲੀਨੀ ਗੁਰ ਸਰਨਾਂ ॥੩੮॥
ਅਮਰ ਦੇਵ ਗੁਰ ਸਿੱਖੀ ਦਾਨਾ। ਦੀਨੋ ਦਾਸ ਜਾਨ ਮਿਹਰਬਾਨਾ।
ਰਾਮਦਾਸ ਗੁਰ ਦੇਹ †ਮਸਕੀਨੀ। ਸਤਿਗੁਰ ਪ੍ਰੀਤ ਸੰਗ ਮਨ ਲੀਨੀ ॥੩੯॥
ਗੁਰ ਅਰਜਨ ਬਾਣੀ ਰਸ ਸ਼ਾਂਤੀ। ਬਖਸ਼ੀ ਦਾਤ ਗਜਾਨ ਸੁਖ ਬਾਤੀ।
ਹਰਿ ਗੋਬਿੰਦ ਗੁਰ ਬਖਸ਼ਿਓ ਦਾਨਾ। ਬੀਰ ਰਸ ਨਿਤਨੇਮੁ ਮਨੁ ਮਾਨਾ ॥੪੦॥
ਗੁਰ ਹਰਿ ਰਾਇ ਅਦਬ ਗੁਰਬਾਣੀ। ਪ੍ਰੇਮ ਰੰਗ ਸਿੱਖੀ ਮਨੁ ਭਾਣੀ।
ਸ੍ਰੀ ਹਰਿ ਕ੍ਰਿਸ਼ਨ ਸ਼ਕਤ ਮਨੁ ਜਾਗਾ। ਪੂਰਨ ਦ੍ਰਿੜ੍ਹ ਦੀਓ ਬੈਰਾਗਾ ॥੪੧॥
ਗੁਰ ਤੇਗ ਬਹਾਦਰ ਹੋ ਕ੍ਰਿਪਾਲਾ। ਭਾਣਾ ਮੰਨਨਿ ਦਾਤ ਦਇਆਲਾ।
ਸ੍ਰੀ ਗੁਰੂ ਗੋਬਿੰਦ ਸਿੰਘ ਸਰੂਪਾ। ਸੁਯੰ ਅਨੁਭਵ ਅਨੰਦ ਅਨੂਪਾ ॥੪੨॥
ਸਤਿਗੁਰ ਨਾਮੁ ਗੁਰ ਗ੍ਰੰਥ ਉਚਾਰਾ। ਖਾਲਸਾ ਆਪਣਾ ਰੂਪ ਸਵਾਰਾ।
ਨਾਮ ਦਾਨ ਦੇ ਅਜਰ ਸੋ ਜਰਨਾ। ਸਿੱਖੀ ਮਸਕੀਨੀ ਮਨੁ ਭਰਨਾ ॥੪੩॥
ਬਾਣੀ ਰਸ ਸੂਰਮਤਾ ਰਸ ਕੋ। ਪ੍ਰੇਮ ਗਿਆਨ ਬੈਰਾਗ ਪ੍ਰਸ ਕੋ।
ਅਨੁਭਵ ਆਨੰਦ ਰੂਪ ਸੋ ਭਇਓ। ਦਸ ਸਤਿਗੁਰ ਬਰਦਾਨ ਸੋ ਦਇਓ ॥੪੪॥
ਦਸ ਦਿਸ ਮੇ ਇਕ ਸਤਿਗੁਰ ਹੇਰੇ। ਦਰਸ਼ਨ ਗੁਰ ਕੇ ਮਨੁ ਮਗਨੇਰੇ।
ਸਵਾ ਪਹਰ ਅਸ ਦਰਸ਼ਨ ਪਾਯਾ। ਅਨਦ ਸਰੂਪ ਦਸ ਦਿਸ ਪ੍ਰਗਟਾਯਾ ॥੪੫॥
ਬਾਰ ਬਾਰ ਬੰਦਨ ਕੋ ਗਾਈ। ਲਾਲ ਸੋ ਚੇਹਰਾ ਭਇਓ ਤਦਾਈ।
ਸੁੰਨ ਰੂਪ ਭਏ ਆਇ ਨ ਬਾਨੀ। ਜਹ ਤਹ ਦੀਸੈ ਸਤਿਗੁਰ ਜਾਨੀ ॥੪੬॥
ਸਤਿਗੁਰ ਨਿਜ ਪਿਆਰੇ ਕੋ ਜਾਨਾ। ਸ੍ਰੀ ਮੁਖ ਤੇ ਅਸ ਵਾਕ ਬਖਾਨਾ।
ਜਬ ਹੋਵੈ ਦਰਸ਼ਨ ਕੀ ਚਾਹਾ। ਤਬ ਆਵੈ ਤੁਮਰੇ ਹੀ ਪਾਹਾ ॥੪੭॥
ਜਿਸ ਕੋ ਸੁੰਦਰ ਸਿੰਘ ਪਿਆਰੇ। ਚਾਹੋ ਹਮਰਾ ਕਰਾਇ ਦੀਦਾਰੇ।
ਤਾਂ ਕੋ ਹਮ ਦਰਸ਼ਨ ਤਬ ਦੇ ਹੈਂ। ਪ੍ਰੇਮਾ ਭਗਤੀ ਵਸ ਸਦੈਂ ਹੈ ॥੪੮॥
ਪਰ ਹਮਰੋ ਜੋ ਰੂਪ ਅਖੰਡਾ। ਗੁਰਤਾ ਮਾਲਕ ਗਿਆਨ ਪ੍ਰਚੰਡਾ।
ਸਭਿ ਕੋ ਆਪ ਉਧਾਰਨ ਹਾਰਾ। ਸ਼ਾਂਤ ਪ੍ਰੇਮ ਦੇ ਭਰਮ ਨਿਵਾਰਾ ॥੪੯॥
ਏਕਤਾ ਸਰਗੁਣ ਨਿਰਗੁਣ ਕਰਹੀ। ਬੰਧਨ ਕਾਟ ਪਰਮ ਪਦ ਵਰ ਹੀ।
ਭਗਤਿ ਸੰਗ ਹਰਿ ਏਕ ਦੀਦਾਰਾ। ਸੋ ਗੁਰੂ ਗ੍ਰੰਥ ਸਰੂਪ ਹੈ ਧਾਰਾ ॥੫੦॥
ਜਹ ਸ਼ੰਕਾ ਕੋ ਨਿਵਾਰਨ ਚਾਹੋ। ਸ਼ਬਦ ਵਿਚਾਰ ਪਰਮ ਸੁਖ ਪਾਹੋ।
ਸਭ ਸੰਸੈ ਜੜ੍ਹ ਦ੍ਵੈਤ ਬਿਨਾਸੈ। ਅਦ੍ਵੈਤਾ ਨੰਦ ਸਹਜ ਪ੍ਰਕਾਸੈ। ੫੧॥
ਵਾਹਿਗੁਰੂ ਵਰ ਮੰਤ੍ਰ ਸਭ ਤੇ। ਓਅੰਕਾਰ ਕੀ ਆਦਿ ਸੁ ਲਭਤੇ।
ਇਕ ਮਨੁ ਹੋਇ ਕੈ ਸਦਾ ਕਮਾਵੋ। ਅਸਲੀ ਦਰਸ਼ਨ ਆਤਮ ਪਾਵੋ ॥੫੨॥
ਭੇਦ ਨਾਸ ਹ੍ਵੈ ਭਗਤੀ ਤੇ ਜਬ। ਏਕ ਅਕਾਲ ਬਿਆਪਕ ਹੈ ਤਬ।
ਸਰਬ ਬਿਆਪਕ ਰੂਪ ਹਮਾਰਾ। ਤਾਕੋ ਦਰਸ਼ਨ ਸਦਾ ਬਿਚਾਰਾ ॥੫੩॥

†ਗਰੀਬੀ।

ਆਏ ਸੰਤ ਬਿਸ਼ਨ ਸਿੰਘ ਤਬ ਹੀ। ਪੇਖ ਦਸ਼ਾ ਕੋ ਪ੍ਰੇਮ ਸੋ ਫਬ ਹੀ।
ਕਰੀ ਬੰਦਨਾ ਸਤਿਗੁਰ ਤਾਈ । ਭੇ ਪ੍ਰਸੰਨ ਸਤਿਗੁਰ ਅਧਕਾਈ ॥੫੪॥
ਮਸਤਕ ਪਰ ਅਪਨਾ ਕਰ ਰਾਖਾ। ਮਿਲੇ ਮੋਹਿ ਸੰਗਿ ਪ੍ਰੇਮ ਭਿਲਾਖਾ।
ਸੰਤ ਬਿਸ਼ਨ ਸਿੰਘ ਬਿਸਮੈ ਹੋਇ। ਸੁਧ ਦੇਸ ਅਰ ਕਾਲ ਕੀ ਖੋਇ ॥੫੫॥
ਪ੍ਰੇਮ ਸਾਥ ਦੋਇ ਨੈਨ ਭਰੰਤੇ । ਧੰਨ ਧੰਨ ਗੁਰ ਦੇਵ ਭਨੰਤੇ।
ਦੇ ਦਰਸਨ ਆਖੰਡਿ ਸਰੂਪਾ । ਮਨੁ ਤਨੁ ਬਾਨੀ ਰੰਗ ਅਨੂਪਾ ॥੫੬॥
ਦਸ ਗੁਰ ਅੰਤਰ ਧਯਾਨ ਸੋ ਭਏ। ਬਿਸਮੈ ਰੰਗ ਸੇਵਕ ਨਿਜ ਕਏ।
ਸ਼ਬਦ ਸੰਗ ਮਨੁ ਤਨੁ ਪਰਚਾਇਓ। ਜਿਸ ਕਰੁਣਾ ਤੇ ਦਰਸ਼ਨ ਪਾਇਓ ॥੫੭॥
ਹੁਕਮ ਬੂਝ ਗੁਰੂ ਗ੍ਰੰਥ ਸੋ ਮਾਨਾ। ਅਨਹਦ ਚੇਤਨ ਅਨਦ ਮਹਾਨਾ।
ਊਚੇ ਬੋਲਤ ਨਹੀਂ ਸੋ ਤਬ ਹੀ । ਪ੍ਰੇਮ ਰੰਗ ਭੀਨੇ ਮਨ ਜਬ ਹੀ ॥੫੮॥
ਨੇਰਾ ਭਇਓ ਤਬੈ ਉਠ ਚਾਲੇ । ਗੁਰੂ ਆਸਰੇ ਪ੍ਰੇਮ ਬਿਸਾਲੇ।
ਗੁਰਦਵਾਰੇ ਆਏ ਤਤਕਾਲਾ । ਆਗੇ ਵਾਹਿਗੁਰੂ ਧੁਨ ਵਾਲਾ ॥੫੯॥
ਕਰਤ ਸੰਗਤਾਂ ਊਚ ਵਡੇਰੀ । ਸੁਣ ਪ੍ਰਸੰਨ ਆਏ ਕਰ ਡੇਰੀ।
ਸਭ ਸੰਗਤ ਕੋ ਫਤਹ ਬੁਲਾਈ। ਧਾਇ ਸੰਗਤਾਂ ਗਰੀਬ ਨਿਵਾਈ ॥੬੦॥
ਜੋ ਦਰਸ਼ਨ ਹੋਇਓ ਇਨ ਤਾਂਈ। ਨਹੀਂ ਕਿਸੀ ਕੇ ਸਾਥ ਅਲਾਈ।
ਅਜਰ ਰਾਖਿਓ ਅਨਦ ਛਪਾਈ। ਨਹ ਕਾਹੂੰ ਕੋ ਸ਼ਕਤ ਦਿਖਾਈ ॥੬੧॥
ਰਹਿ ਨਿਰਮਾਣ ਅਧਿਕ ਸੁਖ ਲੀਆ। ਕਾਹੂੰ ਸੋ ਨ ਜਤਾਵਨ ਕੀਆ।
ਗੁਰਪੁਰਬ ਗੁਰ ਦਸਮ ਪਿਆਰੇ । ਰਾਤੀ ਜਾਗੇ ਕੀਰਤਨ ਸਾਰੇ ॥੬੨॥
ਪਾਠ ਆਖੰਡ ਕੋ ਭੋਗ ਸੋ ਪਾਇਓ। ਬਹੁਤ ਤਿਹਾਵਲ ਸਭਨਿ ਵਰਤਾਇਓ।
ਗੁਰ ਉਪਕਾਰ ਸੁਨਾਏ ਸੰਤਾਂ । ਲੰਗਰ ਚਲਾਇਓ ਸਰਬ ਛਕੰਤਾ ॥੬੩॥
ਲਾਇ ਪੰਗਤਾਂ ਭੋਜਨ ਦੀਆ। ਛਕ ਤ੍ਰਿਪਤੇ ਸਭ ਹੂੰ ਰਸ ਲੀਆ।
ਵਡੇ ਭਾਗ ਗੁਰਪੁਰਬ ਇਹ ਆਇਓ। ਦਸ ਸਤਿਗੁਰ ਕੋ ਦਰਸ਼ਨ ਪਾਇਓ ॥੬੪॥
ਫੇਰ ਨਿੱਤ ਨੇਮ ਮੇਂ ਜੁਰੇ । ਸੁੰਦਰ ਸਿੰਘ ਪ੍ਰੇਮ ਬਹੁ ਕਰੇ।
ਸੰਤ ਬਿਸ਼ਨ ਸਿੰਘ ਭਏ ਕ੍ਰਿਪਾਲਾ। ਸੁੰਦਰ ਸਿੰਘ ਕੀ ਪ੍ਰੀਤ ਬਿਸਾਲਾ ॥੬੫॥
ਜੋ ਇਨ ਘਾਲ ਕਰੀ ਹੈ ਸਾਰੀ । ਸੁੰਦਰ ਸਿੰਘ ਕੋ ਦੀਨੀ ਵਾਰੀ।
ਗੁਰੂ ਗ੍ਰੰਥ ਕੀ ਕਥਾ ਸਮੇਤਾ। ਦੀਨੀ ਦਾਤ ਵਿਦਯਾ ਹੇਤਾ ॥੬੬॥
ਨੌ ਨਿਧ ਰਿੱਧ ਸਿੱਧ ਹੈ ਜੇਤੀ । ਸਭ ਤਾਬਿਆ ਹੈ ਦੀਨੀ ਤੇਤੀ।
ਬ੍ਰਹਮ ਗਿਆਨ ਸਭ ਸ਼ਕਤਿ ਸਮੇਤਾ। ਦੀਓ ਅਪਨੇ ਰਿਦੇ ਨਿਕੇਤਾ ॥੬੭॥
ਸਭ ਅਚਰਜ ਪੇਖਤਿ ਨਰ ਨਾਰੀ। ਕਿਆ ਇਨ ਕੀ ਗਤ ਲਖੀ ਨਿਆਰੀ।
ਨਵਾਂ ਸਿੰਘ ਇਕ ਆਇਓ ਏਹੀ। ਗੁਰ ਜੀ ਨਾਮੁ ਜਪੈ ਹੈ ਸਨੇਹੀ ॥੬੮॥
ਗੁਰੂ ਗੁਰੂ ਸੁੰਦਰ ਸਿੰਘ ਜਪਤਾ। ਵਾਹਿਗੁਰੂ ਸੋ ਨਿਸ ਦਿਨ ਰਰਤਾ।
ਗੁਰ ਜੀ ਨਾਮੁ ਧਰਿਓ ਸੁਣ ਸੰਤਾਂ। ਸਭ ਹੀ ਲੋਗ ਆਖੈ ਬੁਧ ਵੰਤਾ ॥੬੯॥

ਜ਼ਿਲੇ ਗੁਜਰਾਤ ਸਭ ਗੁਰ ਜੀ ਭਾਖੈ । ਪ੍ਰਗਟ ਨਾਮੁ ਕੋਈ ਕੋਈ ਲਾਖੈ ।
ਨਿਸ ਦਿਨ ਸੇਵ ਬਿਖੈ ਮੈ ਲਾਇਓ । ਸੰਤ ਸੁੰਦਰ ਸਿੰਘ ਮਾਨ ਮਿਟਾਇਓ ॥੭੦॥
ਏਕ ਪਾਠ ਆਖੰਡ ਕਰਾਵਾ । ਸਭ ਸੰਗਤਿ ਕੋ ਸੱਦ ਬੁਲਾਵਾ ।
ਆਸਾ ਵਾਰ ਕੀਰਤਨ ਗਾਵਾ । ਗੁਰੂ ਗ੍ਰੰਥ ਕੋ ਭੋਗ ਸੋ ਪਾਵਾ ॥੭੧॥
ਸਭ ਸੰਗਤ ਬੈਠੀ ਮੁਦ ਪਾਈ । ਤਾਬਿਆ ਸੁੰਦਰ ਸਿੰਘ ਬਿਠਾਈ ।
ਸੰਤ ਬਿਸ਼ਨ ਸਿੰਘ ਜੋ ਅਭਿਲਾਖਾ । ਸਭ ਕੋ ਹਾਥ ਜੋਰ ਬਚ ਭਾਖਾ ॥੭੨॥
ਮੈਂ ਬਹੁ ਵਾਰ ਪੜ੍ਹਾਈ ਬਾਣੀ । ਅਬ ਨਹ ਹੋਵੈ ਸੇਵ ਸੁਜਾਣੀ ।
ਬਿਰਧ ਵੇਸ ਤਨ ਆਯੂ ਵਿਹਾਈ । ਇਨ ਕੀ ਪ੍ਰੀਤ ਮੋਹਿ ਮਨੁ ਭਾਈ ॥੭੩॥
ਗਯਾਨ ਧਯਾਨ ਜੋ ਭਗਤਿ ਵੈਰਾਗਾ । ਜੋਗ ਸਮੇਤ ਪ੍ਰੇਮੁ ਮਨੁ ਜਾਗਾ ।
ਇਹ ਗੁਣ ਸੁੰਦਰ ਸਿੰਘ ਮੰਝਾਰੀ । ਗੁਰ ਭਗਤੀ ਸੇਵਾ ਹਿਤਕਾਰੀ ॥੭੪॥
ਪਰ ਉਪਕਾਰੀ ਧੀਰਜ ਧਾਰੀ । ਨਾਮ ਗਰੀਬੀ ਸਭ ਸੁਖ ਵਾਰੀ ।
ਤਾਂਤੇ ਇਨਕੋ ਸੌਂਪੀ ਸੇਵਾ । ਅਰਥ ਪੜ੍ਹਾਵੈ ਸ੍ਰੀ ਗੁਰ ਦੇਵਾ ॥੭੫॥
ਅੰਮ੍ਰਿਤ ਨਾਮੁ ਦੇਵੈ ਸਭ ਤਾਂਈਂ । ਬ੍ਰਹਮ ਵਿਦਯਾ ਦਾਨ ਕਰਾਈ ।
ਇਨ ਸਮਾਨ ਨਹ ਮਿਲਿਓ ਮੋਹੀ । ਇਹ ਇਕ ਮਿਲੇ ਪ੍ਰੇਮ ਮਨ ਸੋਹੀ ॥੭੬॥
ਤਾਂ ਤੇ ਮੈ ਅਪਨੀ ਸਭ ਕਾਰਾ । ਸੌਂਪ ਦਈ ਇਨ ਕੋ ਕਰ ਪਿਆਰਾ ।
ਜੋ ਮੈ ਤਪ ਜਪੁ ਸੰਜਮ ਨੇਮਾਂ । ਇਨਕੋ ਦੀਓ ਸਹਿਤ ਸੋ ਛੇਮਾਂ ॥੭੭॥
ਜੋ ਹਮਰੇ ਹੈ ਰਿਧ ਸਿਧ ਪਾਸਾ । ਸਭ ਭੇਟਾ ਇਨ ਕੀ ਕਰ ਰਾਸਾ ।
ਐਸੀ ਬਸਤ ਨ ਕੋਊ ਰਾਖੀ । ਜੋ ਇਨਕੋ ਨਹ ਦੇਵੋ ਲਾਖੀ ॥੭੮॥
ਬ੍ਰਹਮ ਵਿਦਿਆ ਸਤਿਗੁਰ ਬਾਣੀ । ਇਨ ਕੇ ਪਰੇ ਨ ਕੋ ਵਧ ਜਾਣੀ ।
ਸੋ ਹਮ ਦਈ ਸੌਂਪ ਇਨ ਤਾਈ । ਸਭ ਸੰਗਤਿ ਗੁਰ ਗ੍ਰੰਥ ਸਹਾਈ ॥੭੯॥
ਇਉਂ ਕਹਿ ਧਰਨੀ ਮਸਤਕ ਧਰਿਓ । ਸਿਰੋਪਾਉ ਭਗਤੀ ਦ੍ਰਿੜ੍ਹ ਕਰਿਓ ।
ਸਭ ਸੰਗਤ ਜੈ ਕਾਰ ਉਚਾਰਾ । ਜੋਗ ਇਹੈ ਗੁਰ ਭਗਤਿ ਭੰਡਾਰਾ ॥੮੦॥
ਧੰਨ ਵਣਜਾਰਾ ਇਹ ਜਗ ਭਇਓ । ਭਗਤਿ ਭੰਡਾਰ ਸੌਂਪ ਜਿਸ ਦਇਓ ।
ਕਥਾ ਗੁਰੂ ਗ੍ਰੰਥ ਕੀ ਹੋਈ । ਭੋਗ ਪਰਿਓ ਮਨੁ ਆਨੰਦ ਹੋਈ ॥੮੧॥
ਕਰ ਅਰਦਾਸ ਪ੍ਰਸ਼ਾਦਿ ਵਰਤਾਇਓ । ਫੇਰ ਭੰਡਾਰਾ ਸਭ ਛਕਵਾਇਓ ।
ਭੋਜਨ ਪਾਇ ਸੰਗਤਿ ਤ੍ਰਿਪਤਾਈ । ਸੰਤ ਬਿਸ਼ਨ ਸਿੰਘ ਜੈ ਜੈ ਗਾਈ ॥੮੨॥
ਸੰਤ ਬਿਸ਼ਨ ਸਿੰਘ ਕਰੀ ਤਿਆਰੀ । ਪਰਲੋਕ ਜਾਣ ਕੀ ਇੱਛਾ ਧਾਰੀ ।
ਇਕ ਦਿਨ ਸੰਤ ਬੁਖਾਰ ਚੜ੍ਹਾਇਓ । ਕਰ ਇਸ਼ਨਾਨ ਸਰਬ ਉਤਰਾਇਓ ॥੮੩॥
ਡਾਕਟਰ ਲੀਆ ਬੋਲ ਸੋ ਤਬ ਹੀ । ਨਬਜ਼ ਦਿਖਾਈ ਆਪਨੀ ਸਬ ਹੀ ।
ਬਾਲਕ ਸਮ ਨਿਰੋਗ ਤਬ ਦੇਹਾ । ਕਹਿਓ ਇਸੀ ਹਿਤ ਭਜਨ ਕਰੇਹਾ ॥੮੪॥
ਅੰਤ ਸਮੇਂ ਗਤਿ ਪਾਇ ਸੁਖਾਰੀ । ਕਸ਼ਟ ਮਿਟਾਵੈ ਦੇਹ ਕੋ ਭਾਰੀ ।
ਗਯਾਨ ਵਾਨ ਕੀ ਮ੍ਰਿਤੂ ਨਾਹੀ । ਅਗਿਆਨੀ ਸਮ ਦੁਖ ਨ ਪਾਹੀ ॥੮੫॥

ਇਉਂ ਕਹਿ ਪਾਠ ਆਖੰਡ ਰਖਾਇਓ। ਦੋਇ ਦਿਨ ਬੀਤੇ ਤੀਜਾ ਆਇਓ।
ਸੰਤ ਸੁੰਦਰ ਸਿੰਘ ਕਥਾ ਕਰਾਈ। ਸੰਤ ਪ੍ਰੇਮ ਸਿੰਘ ਪਾਗ ਬੰਧਾਈ ॥੮੬॥
ਦੀਨ ਮਹੰਤੀ ਗੁਰੂ ਦੁਵਾਰਾ। ਮੁਰਾਲੇ ਮੇ ਅਪਰ ਅਪਾਰਾ।
ਪ੍ਰੇਮ ਸਿੰਘ ਕੀ ਉਮਰ ਸੁ ਬਾਲਾ। ਲੋਕ ਕਹੈ ਕਿਵ ਰੀਤ ਸੰਭਾਲਾ ॥੮੭॥

ਸੰਤਾਂ ਕਹਾ ਇਹ ਬਾਲ ਨ ਜਾਨੋ। ਜਤੀ ਸਤੀ ਗੁਰ ਭਗਤਿ ਮਹਾਨੋ।
ਲਖਾਂ ਗਿਣਤੀ ਮਾਇਆ ਆਵੈ। ਜਗਤ ਨਿਵੈ ਸਭ ਸੀਸ ਨਿਵਾਵੈ ॥੮੮॥
ਮਾਇਆ ਹੋਇ ਅਤੁਟ ਇਨ ਪਾਸਾ। ਲੰਗਰ ਚਲਾਵੈ ਪ੍ਰੇਮ ਨਿਵਾਸਾ।
ਕੀਰਤਨ ਕਰੈ ਕੋਕਲ ਧੁਨਿਵਾਰਾ। ਸਭ ਮੋਹੈ ਜੋ ਕਰੈ ਦੀਦਾਰਾ ॥੮੯॥

ਨਿਹ ਕਲੰਕ ਜੀਵਨ ਨਿਰਬਾਹੈ। ਰਾਜ ਦਰਬਾਰ ਆਦਰ ਬਹੁ ਪਾਹੈ।
ਸਿੰਘਨ ਮੇ ਕਮੇਟੀਆਂ ਮਾਹੀ। ਹੋਵੈ ਮੈਂਬਰ ਸੁਖ ਬਹੁ ਪਾਹੀ ॥੯੦॥
ਕੌਮ ਲੁਬਾਣੇ ਵਿਚ ਪਰਧਾਨਾ। ਗੁਰਮਤਿ ਕਰ ਪ੍ਰਚਾਰ ਮਹਾਨਾ।
ਸਕੂਲ ਬਣਾਵੈ ਵਿਦਜਾ ਹੇਤਾ। ਇਉਂ ਉਪਕਾਰ ਕਰੈ ਸੁਖ ਸੇਤਾ ॥੯੧॥
ਸੰਤ ਭਾਗ ਸਿੰਘ ਵਿਰਕਤੀ ਦੀਨੀ। ਸੰਤਾਂ ਕੋ ਬਿਚਰਨ ਮਤਿ ਭੀਨੀ।
ਬਹੁ ਭਜਨ ਮੇ ਚਿਤ ਰੰਗਾਇਆ। ਮਾਇਆ ਮਾਹਿ ਅਲੇਪ ਰਹਾਇਆ ॥੯੨॥
ਪਾਠ ਅਖੰਡ ਬਹੁਤ ਕਰਵਾਵੈ। ਰਹੇ ਇਕਾਂਤ ਨਾਮੁ ਲਿਵ ਲਾਵੈ।
ਉਦਮ ਸਿਮਰਨ ਆਠੋ ਜਾਮਾਂ। ਚਾਉ ਬਹੁਤ ਗੁਰ ਧਰਮ ਬਿਰਾਮਾਂ ॥੯੩॥

ਮਹੰਤੀ ਲਈ ਨ ਇਨ ਕਰ ਚਾਹਾ। ਨਾਮ ਸੰਗਿ ਹੀ ਪ੍ਰੇਮ ਨਿਬਾਹਾ।
ਚਕਰ ਵਰਤੀ ਰਹੈ ਸੁਖ ਪਾਵਾ। ਡੇਰੇ ਦਾਰ ਨ ਬਣਨਾ ਭਾਵਾ ॥੯੪॥
ਜਿਵ ਆਗਜਾ ਇਨ ਸਿਰ ਪਰ ਮਾਨੀ। ਤਾਂ ਤੇ ਰਹੇ ਦਾਸ ਨਿਰਮਾਨੀ।
ਅਖੰਡ ਪਾਠ ਕਾ ਭੋਗ ਸੁ ਪੜ੍ਹਤੇ। ਸੰਤ ਬਿਸ਼ਨ ਸਿੰਘ ਸਚਖੰਡ ਚੜ੍ਹਤੇ ॥੯੫॥
ਕਰ ਇਸ਼ਨਾਨ ਕੀਰਤਨ ਕੋ ਗਾਇਓ। ਤਨ ਸਸਕਾਰ ਤੁਰਤ ਕਰਵਾਇਓ।
ਪਾਠ ਰਖਾਇ ਪ੍ਰਸ਼ਾਦਿ ਵਰਤਾਇਓ। ਆਸਾ ਵਾਰ ਸਵੇਰੇ ਲਾਇਓ ॥੯੬॥
ਤੇਰਾਂ ਦਿਨ ਕਰ ਪਾਠ ਅਖੰਡਾ। ਜੱਗ ਕਰਿਓ ਪ੍ਰਸਾਦਿ ਕੋ ਵੰਡਾ।

ਸਭ ਸਾਧੂ ਛਕ ਕੇ ਤ੍ਰਿਪਤਾਏ। ਅਪਨੇ ਅਪਨੇ ਥਾਨ ਸਿਧਾਏ ॥੯੭॥
ਜਸ ਸ੍ਰੀ ਬਿਸ਼ਨ ਸਿੰਘ ਕੋ ਗਾਈ। ਧੰਨ ਧੰਨ ਤਿਨ ਕੀ ਜੋ ਕਮਾਈ।
ਸੰਤ ਬਿਸ਼ਨ ਸਿੰਘ ਗਏ ਸਮਾਈ। ਸੁੰਦਰ ਸਿੰਘ ਉਦਾਸੀ ਆਈ ॥੯੮॥
ਕਿਸਹੂੰ ਸੰਗ ਨ ਬੋਲੈ ਬਾਨੀ। ਭੋਜਨ ਖਾਤ ਨ ਪੀਵੈ ਪਾਨੀ।
ਚੌਦਾਂ ਮਹੀਨੇ ਮੇਲ ਰਹਿਓ ਹੈ। ਅਜ ਬਿਛੜਨ ਕੋ ਸਮੋਂ ਭਇਓ ਹੈ ॥੯੯॥

ਬਹੁ ਦੁਖ ਮਾਨਾ ਸੰਤਿ ਪਿਛਾਰੀ। ਮਨ ਉਦਾਸ ਹੋ ਮਰਨ ਚਿਤਾਰੀ।
ਸੰਤ ਆਪਣੇ ਧਾਮ ਸਿਧਾਏ। ਚਿੰਤਾ ਜੋਗ ਨ ਇਹ ਲਖ ਪਾਏ ॥੧੦੦॥
ਗਜਾਨ ਵਾਨ ਹੋਤੇ ਬਿਨ ਸੋਕਾ। ਤਾਂ ਭੀ ਪ੍ਰੇਮ ਰੰਗ ਬਿਨ ਰੋਕਾ।
ਸੰਤ ਭਾਗ ਸਿੰਘ ਬਹੁਤ ਸਿਆਣੇ। ਸੋ ਸਮਝਾਵਤ ਬਚਨ ਬਖਾਣੇ ॥੧੦੧॥



ਸੱਚਖੰਡ ਵਾਸੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ

ਤਊ ਨ ਧੀਰਜ ਖਿਨ ਪਲ ਆਵੈ। ਨੈਨੀ ਜਲ ਪਰਵਾਹ ਬਹਾਵੈ।
ਜੈ ਸਿੰਘ ਸੰਤ ਪੁਰੇ ਕੋ ਬਾਸੀ। ਪ੍ਰੇਮੀ ਬਿਸ਼ਨ ਸਿੰਘ ਸੰਤ ਖਾਸੀ ॥੧੦੨॥
ਸੋ ਤਬ ਆਨ ਲਗਿਓ ਸਮਝਾਵਨ। ਮਨੁ ਕੋ ਧੀਰਜ ਕਰੈ ਸੁਨਾਵਨ।
ਸੁੰਦਰ ਸਿੰਘ ਜੀ ਬਿਨੈ ਅਲਾਈ। ਬਾਬਾ ਜੈ ਸਿੰਘ ਜੀ ਸੁਣ ਭਾਈ ॥੧੦੩॥
ਸੰਤ ਬਿਸ਼ਨ ਸਿੰਘ ਜੀ ਜੋ ਗਾਥਾ। ਕਹੋ ਆਦਿ ਤੇ ਹਮਰੇ ਸਾਥਾ।
ਇਉਂ ਮਨੁ ਮੇਂ ਕਛੁ ਧੀਰਜ ਆਵੈ। ਸੁਣ ਕੇ ਜੀਵਨ ਗੁਰਮਤਿ ਪਾਵੈ ॥੧੦੪॥
ਤਬ ਜੈ ਸਿੰਘ ਸੁਨਾਵਨ ਲਾਗਾ। ਪ੍ਰੇਮ ਸੰਤ ਜਾ ਲਿਵ ਮੇ ਲਾਗਾ।
ਸਾਵਧਾਨ ਹੋਇ ਤਬੈ ਮਹਾਨਾ। ਸੁੰਦਰ ਸਿੰਘ ਜੀ ਸੁਨਤ ਸੁਜਾਨਾ ॥੧੦੫॥
ਸਰਬ ਕਥਾ ਸੰਛੇਪ ਸੁਨਾਊਂ। ਹਰਿ ਜਨ ਕੀ ਉਸਤਤਿ ਮੁਖ ਗਾਊਂ।
ਗੁਰ ਨਾਨਕ ਦਸਮੇਸ਼ ਪਿਆਰੇ। ਸਿਖੀ ਪੰਥ ਮੇ ਚਲਣੇ ਹਾਰੇ ॥੧੦੬॥
ਦੋਹਿਰਾ—ਸਤਿਗੁਰ ਦੀਨ ਦਯਾਲ ਜੀ, ਭਵਜਲ ਤਾਰਨਹਾਰ।
ਦਰਸ਼ਨ ਮੋਕੋ ਦੀਜੀਐ, ਆਠ ਪਹਿਰ ਚਿਤ ਧਾਰ ॥੧੦੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਦਸ ਸਤਿਗੁਰੂ ਦਰਸ਼ਨ ਸੰਤ ਜੀਵਨ ਪ੍ਰਸੰਗ ਬਰਨਨੰ ਅਠਾਰ੍ਹਵਾਂ ਧਿਆਇ ਸੰਪੂਰਨੰ ॥੧੮॥

—o—

## ਬ੍ਰਹਮ ਗਿਆਨੀ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਸੀ ਕਾ ਜੀਵਨ ਕਥਨੰ

ਦੋਹਿਰਾ—ਗੁਰ ਨਾਨਕ ਦਸਮੇਸ਼ ਪ੍ਰਭੁ, ਸਿੱਖਨ ਸਦਾ ਸਹਾਇ।
ਦਰਸ਼ਨ ਦੇ ਹਉਮੈ ਹਰੋ, ਮੋ ਕੋ ਲੇਹੁ ਬਚਾਇ ॥੧॥
ਚੌਪਈ—ਵਿਚ ਪੰਜਾਬ ਕੇ ਸੁੰਦਰ ਥਾਨਾ। ਜ਼ਿਲਾ ਗੁਜਰਾਤ ਸਿੱਖ ਰਜਧਾਨਾ।
ਬੇਹੜ ਬੋਧ ਪਿੰਡ ਕੋ ਨਾਮਾ। ਖਤਰੀ ਬੰਸ ਅਰੋੜਾ ਧਾਮਾ ॥੨॥
ਮਾਈ ਰਤਨਾਂ ਦੇਵੀ ਨਾਮੂੰ। ਲਾਲ ਦੇਵ ਹੈ ਪਿਤ ਅਭਿਰਾਮੂ।
ਆਗੇ ਹੋਏ ਪੁੱਤਰ ਦੋਏ। ਰਾਮਾ ਕਾਹਨਾ ਨਾਮੁ ਰਖੋਏ ॥੩॥
ਬਣਜ ਬਿਉਪਾਰ ਮੇ ਨਿਪੁੰਨ ਸੋਈ। ਕਿਰਤ ਕਰੈ ਸਤਿਸੰਗ ਮਿਲੋਈ।
ਸੰਮਤ ਉੱਨੀ ਸੌ ਨੌ ਗਾਇਆ। ਚੇਤਰ ਸੰਕ੍ਰਾਂਤ ਬਿਕਰਮੀ ਆਇਆ ॥੪॥
ਐਤਵਾਰ ਦਿਨ ਆਧੀ ਰਾਤੀ। ਮਾਤਾ ਪਿਤ ਕੀ ਭਗਤੀ ਜਾਤੀ।
ਗੁਰ ਨਾਨਕ ਸਿਖ ਸਹਿਜਾ ਧਾਰੀ। ਬਾਨੀ ਪੜ੍ਹੈ ਪਰੀਤੀ ਭਾਰੀ ॥੫॥
ਧਰਮ ਕਿਰਤ ਕਰ ਸੰਤਨਿ ਸੇਵੈ। ਪਤਿਬ੍ਰਤਿ ਸਤਿਬ੍ਰਤਿ ਧਰਮੁ ਰਖੇਵੈ।
ਮਾਤਾ ਪਿਤਾ ਚਾਹਿਤੇ ਪੂਤਾ। ਹਰਿ ਕੋ ਸੰਤ ਹੋਇ ਅਵਧੂਤਾ ॥੬॥
ਹਰਿ ਪ੍ਰਭੁ ਆਸਾ ਤਿਨਕੀ ਪੂਰੀ। ਜਨਮਿਓ ਬਾਲਕ ਗੁਣ ਭਰਪੂਰੀ।
ਗੁਰਦੁਵਾਰੇ ਜਾ ਨਾਮ ਰਖਾਨਾ। ਸੰਸਕਾਰ ਅੰਮ੍ਰਿਤ ਮੁਖ ਪਾਨਾ ॥੭॥

ਬਿਸ਼ਨ ਸਮਾਨ ਬਿਸ਼ਨ ਸਿੰਘ ਨਾਮੂ। ਗ੍ਰੰਥੀ ਨੇ ਰਾਖਿਓ ਅਭਿਰਾਮੂ।
ਗੁਰੂ ਗ੍ਰੰਥ ਕੇ ਆਗੇ ਪਾਇਓ। ਕਰ ਅਰਦਾਸਿ ਦੇਗ ਵਰਤਾਇਓ ॥੮॥
ਦਾਨ ਦੀਓ ਮਾਤਾ ਪਿਤ ਭਾਰੀ। ਜੈ ਜੈ ਉਚਰੈ ਸਭ ਨਰ ਨਾਰੀ।
ਮਾਤਾ ਗੋਦ ਵਿਖੈ ਪ੍ਰਤਿਪਾਰੇ। ਦੂਧ ਚੁੰਘਾਇ ਪਰੀਤੀ ਧਾਰੇ ॥੯॥
ਸਦ ਪ੍ਰਸੰਨ ਮੁਖ ਰਹੈ ਦਇਆਲਾ। ਬਾਲ ਸਰੀਰ ਬਰਧਤਿ ਸੁਖ ਨਾਲਾ।
ਸਾਠ ਬਰਖ ਉਮਰਾ ਜਬ ਭਈ। ਬਾਹਰ ਬਿਚਰੈ ਘਰ ਨਹੀ ਅਈ ॥੧੦॥
ਪਿਖ ਪਿਤ ਨੈ ਬਹੁਤਾ ਸਮਝਾਇਓ। ਘਰ ਰਹਣਾ ਮਨ ਮਾਹਿ ਨ ਭਾਇਓ।
ਪਿਤਾ ਬਕਰੀਆਂ ਖਰੀਦ ਕੇ ਲੇਈ। ਆਗੇ ਬਿਸ਼ਨ ਸਿੰਘ ਕੇ ਦੇਈ ॥੧੧॥
ਚਾਰੋ ਇਨਕੋ ਪ੍ਰੇਮ ਬਢਾਈ। ਪਿਤ ਲੇ ਆਗਜਾ ਆਨ ਚਰਾਈ।
ਭੈ ਮਨੁ ਕਾਲ ਕੋ ਅੰਤਰ ਜਾਗਾ। ਕਬ ਮਾਰੈ ਨਹ ਬਿਲਮ ਸੇ ਲਾਗਾ ॥੧੨॥
ਦੁਖ ਸੁਖ ਨਿੱਤ ਵਿਹਾਰ ਕਮਾਏ। ਸ਼ਾਂਤ ਨ ਹੋਤ ਜੋ ਕਰੇ ਉਪਾਏ।
ਲਾਗੀ ਲਗਨ ਪ੍ਰੇਮ ਕੀ ਆਏ। ਗਿਆਰ੍ਹਾਂ ਸਾਲ ਉਮਰ ਤਬ ਜਾਏ ॥੧੩॥
ਧਾਰ ਵੈਰਾਗ ਫਿਰੈ ਬਨ ਮਾਹੀ। ਕਾਲ ਬਲੀ ਤੇ ਕੌਣ ਬਚਾਹੀ।
ਗੁਰ ਘਰ ਕੀ ਜੇ ਬਾਨੀ ਪੜ੍ਹੀਏ। ਸ਼ਾਂਤਿ ਕੋਠੜੀ ਅੰਦਰ ਵੜੀਏ ॥੧੪॥
ਇਉਂ ਵਿਚਾਰ ਤੋ ਬਾਹਰ ਆਵਾ। ਬੱਕਰੀਆਂ ਕੋ ਚਰਨੇ ਲਾਵਾ।
ਕੋਈ ਮਿਲੈ ਨਾਮ ਕੋ ਪ੍ਰੇਮੀ। ਮੇਰੀ ਬੇੜੀ ਸੋ ਕਾਟ ਦੇਮੀ ॥੧੫॥

ਕਬਿੱਤ—

ਅਜਾ ਕੇ ਚਰਾਵਤ ਹੈ ਬਨ ਵਿਚ ਜਾਇ ਕਰ, ਪੂਰਨ ਕਰਮ ਜਾਗੇ ਪੂਰਬ ਜਨੰਮ ਕੇ।
ਬੈਠੇ ਹੈਨਿ ਸੰਤ ਏਕ ਬੇਖ ਹੈ ਅਤੀਤਨਿ ਕਾ, ਨਮੋ ਕਰ ਬੈਠੇ ਪਾਸ ਅਦਬ ਸੋ ਨਿੰਮ ਕੇ।
ਸੰਤਾਂ ਸਨਮਾਨ ਕਰ ਆਖਿਆ ਬਿਸ਼ਨ ਹਰੀ, ਆਵੋਹੋ ਭੁਜੰਗੀ ਕਿਆ ਸੋਚ ਹੈ ਧਰੰਮ ਕੇ।
ਬਾਲਕ ਨੇ ਹਾਥ ਜੋੜ ਕੀਤੀ ਸੀ ਪੁਕਾਰ ਤਬ, ਸ੍ਰੀ ਸੰਤ, ਸਿੰਘ, ਜੀ ਜਿਨੱਯਾ ਹੋ ਮਰੰਮ ਕੇ ॥੧੬॥
ਬਕਰੀਆਂ ਮੇਰੀਆਂ ਨਾਮ ਨ ਜਪਣ ਦੇਤ, ਜਿਵੇਂ ਇਹ ਲਹੈ ਗਲੋਂ ਜਤਨ ਬਤਾਈਏ।
ਸੰਤ ਕ੍ਰਿਪਾਲ ਬਾਨੀ ਅਖਰ ਸਿਖਾਲ ਦਿਤੇ, ਥੋੜ੍ਹੇ ਦਿਨਾਂ ਵਿਚ ਸੋ ਪੜ੍ਹ ਕੇ ਸੁਣਾਈਏ।
ਜਪੁਜੀ ਦੇ ਪਾਠ ਪੰਜ ਕਰ ਨਿਤਨੇਮ ਸੰਗ, ਅਜਾ ਵਾਲਾ ਦੁਖ ਤੇਰਾ ਨਾਸ ਹੋਇ ਜਾਈਏ।
ਮੰਨਦੇ ਹੁਕਮ ਪਾਠ ਜਪੁ ਦੇ ਕਮਾਂਵਦੇ ਹੈਂ, ਥੋੜ੍ਹੇ ਦਿਨਾਂ ਵਿਚ ਅਜਾ ਸਰਬ ਹੀ ਸਮਾਈਏ ॥੧੭॥
ਮੇਲਾ ਗੁਜਰਾਤ ਵਿਚ ਲਗਿਆ ਦੁਸਹਿਰੇ ਸੰਦਾ, ਆਗਿਆ ਪਿਤਾ ਦੀ ਪਾਇ ਭਏ ਸੋ ਤਿਆਰ ਹੈ।
ਮਾਤਾ ਨੂੰ ਨਮਾਮਿ ਕਰ ਭੈਣ ਤੋਂ ਅਸੀਸ ਲੇਇ, ਪੱਲੇ ਖਾਨ ਪੀਨ ਬੰਨ੍ਹ ਚਾਲੇ ਸੁਖ ਕਾਰ ਹੈ।
ਆਇ ਗੁਜਰਾਤ ਬੀਚ ਆਯੂ ਤੇਰ੍ਹਾਂ ਸਾਲ ਦੀ ਸੋ, ਗਾਡੀ ਕੇ ਸਵਾਰ ਹੋਇ ਆਏ ਦਰਬਾਰ ਹੈ।
ਸੁਧਾਸਰ ਯਾਤਰਾ ਕੋ ਕੀਨ ਨਾਨ੍ਹ ਦਾਨ ਕਰ, ਤਰਨ ਤਾਰਨ ਆਏ ਪਰਸੇ ਦੀਦਾਰ ਹੈ ॥੧੮॥
ਸ੍ਰੀ ਸੁਧਾ ਸਰ ਜੀ ਤੋਂ ਗਏ ਗੰਗਾ ਆਦਿ ਥਾਨ, ਪ੍ਰਾਗ ਅਤੇ ਕਾਂਸ਼ੀ ਜੀ ਕੇ ਸੈਰ ਕੋ ਕਰਤ ਹੈ।
ਬਦਰੀ ਨਰੈਣ ਬਹੁ ਦੇਖ ਕੇ ਸਥਾਨ ਆਏ, ਡੇਹਰਾਦੂਨ ਆਦਿ ਜਗ੍ਹਾ ਦੇਖੀਆਂ ਮਹਤ ਹੈ।
ਤ੍ਰਿਮੁਕ ਰਾਮੇਸ਼੍ਵਰ ਸੇ ਤੀਰਥ ਅਨੰਤ ਕਰ, ਮਥਰਾ ਅਯੁਧਿਆ ਕੋ ਦੇਖਿਆ ਸੁਮਤ ਹੈ।
ਸ੍ਰੀ ਨਨਕਾਣਾ ਬਾਬਾ ਡੇਹਰਾ ਕਰਤਾਰ ਪੁਰ, ਕੀਰਤ ਪੁਰੀ ਆਨੰਦ ਯਾਤਰਾ ਸੁਗਤ ਹੈ ॥੧੯॥

ਦੋਹਿਰਾ–ਸਰਬ ਯਾਤਰਾ ਕੋ ਕੀਓ, ਹਰੀ ਕ੍ਰਿਸ਼ਨ ਭਗਵਾਨ।
ਆਏ ਅੰਮ੍ਰਿਤਸਰ ਤਬੈ, ਕੀਤੇ ਦਰਸ਼ਨ ਨਾਨੁ ॥੨੦॥
ਸੰਗਤ ਕੀ ਸੇਵਾ ਕਰਤ, ਆਯੂ ਸਾਲ ਇਕੀਸ।
ਰੀਝਤ ਭਏ ਗੁਰਸਿੱਖ ਤਬ, ਅੰਮ੍ਰਿਤ ਦੇਇ ਅਸੀਸ ॥੨੧॥
ਹਾਥ ਜੋਰ ਇਨਹੂੰ ਕਹਾ, ਦੀਜੈ ਅੰਮ੍ਰਿਤ ਦਾਨ।
ਅਭਿਲਾਖਾ ਮੇਰੀ ਬਹੁਤ, ਸੁਨਹੋ ਸਿੰਘ ਸੁਜਾਨ ॥੨੨॥

ਕਬਿੱਤ–

ਪਿਖ ਕਰ ਚਾਹਵਾਨ ਅੰਮ੍ਰਿਤ ਦੀਨ ਦਾਨ, ਪੰਚ ਪਿਆਰੇ ਨਾਮ ਸਭ ਸੁਨੋਂ ਮੈ ਬਖਾਨੀਐ।
ਬਾਬਾ ਹਰਨਾਮ ਸਿੰਘ ਸਾਧੂ ਮ੍ਰਿਗਿੰਦ ਲਖ, ਤਾਰਾ ਸਿੰਘ ਗੁਰਮੁਖ ਨਾਮ ਲਿਵ ਵਾਨੀਐ।
ਸੰਤ ਜੀ ਅਮੀਰ ਸਿੰਘ ਮੁਰਾਲੇ ਕੇ ਅਬਾਦ ਕਰੀ, ਗਿਆਨੀ ਬਖਸ਼ੀਸ ਸਿੰਘ ਪਿਆਰੇ ਇਹ ਮਾਨੀਐ।
ਗ੍ਰੰਥੀ ਸੰਪੂਰਨ ਹਰਿ ਤਖਤ ਅਕਾਲ ਵਿਖੇ, ਅੰਮ੍ਰਿਤ ਬਾਟਾ ਕੀਤਾ ਇਨ੍ਹਾਂ ਪ੍ਰਦਾਨੀਐ ॥੨੩॥
ਅੰਮ੍ਰਿਤ ਕੀ ਰਹਿਤ ਰਖੀ ਬਿਸ਼ਨ ਸਿੰਘ ਸੰਤ ਜੀ ਨੇ, ਭਏ ਤਿਆਰ ਬਰ ਤਿਆਰ ਪਾਂਚੋਂ ਹੀ ਕਕਾਰ ਹੈ।
ਬਾਣੀਆਂ ਦੇ ਨਿਯਮੀ ਤੇ ਹੋਰ ਸਭ ਰਹਿਤਾਂ ਮੇ, ਪਕੇ ਖੂਬ ਵਰਤਦੇ ਸੋ ਸਿਖੀ ਮੇ ਪਿਆਰ ਹੈ।
ਨਾਮ ਅਭਿਆਸੀ ਭਏ ਗੁਰਮੰਤਰ ਜਾਪ ਕਏ, ਸ਼ੁਭ ਗੁਣ ਰਿਦੇ ਮਾਹਿ ਟਿਕਦੇ ਅਪਾਰ ਹੈ।
ਸ਼ਬਦ ਸੁਰਤ ਵਿਖੇ ਰਹੈ ਲਿਵਲੀਨ ਸਦਾ, ਸੁੱਧ ਨ ਸਰੀਰ ਕੀ ਸੁ ਰੱਖਦੇ ਦਿਆਰ ਹੈ ॥੨੪॥
ਪੰਡਤ ਜੀ ਤਾਰਾ ਸਿੰਘ ਪੰਡਤ ਜੋ ਸਾਧੂ ਸਿੰਘ, ਹੋਇ ਕੇ ਦਿਆਲ ਹਰੀ ਮਾਧਵ ਬੁਲਾਇਆ।
ਵਿਦਯਾ ਕੋ ਪੜ੍ਹ ਕਰ ਫੇਰ ਅਭਿਆਸ ਧਰੀ, ਐਸੇ ਨ ਗੁਜ਼ਾਰ *ਬੈਸ ਆਗਿਆ ਮਨਾਇਆ।
ਸਤਿ ਸਤਿ ਪੰਡਿਤ ਜੀ ਆਪ ਜੋਊ ਭਾਖਦੇ ਹੋ, ਤਤਪਰ ਹੋਇ ਤਬ ਵਿਦਿਆ ਪੜ੍ਹਾਇਆ।
ਯੋਗ ਮਤ ਬੇਦਨ ਸਿਧਾਂਤ ਖਟ ਤੰਤਰ ਜੋ, ਪੁਰਾਣ ਕਾਬ ਸਿਮਰਤੀ ਅਰਥ ਸਿਖਾਇਆ ॥੨੫॥

ਦੋਹਿਰਾ–ਨੌ ਸਾਲ ਵਿਦਿਆ ਪੜ੍ਹੀ, ਕੀਤੀ ਸੇਵ ਮਹਾਨ॥
ਵਯਾਕਰਣ ਆਦਿਕ ਪੜ੍ਹੇ, ਪਾਇਓ ਸ਼ਾਸਤ੍ਰ ਗਿਆਨ ॥੨੬॥
ਦੋਇਨ ਗੁਰੂ ਗ੍ਰੰਥ ਕੀ, ਪਾਸ ਸਿੰਘ ਹਰਿ ਨਾਮੁ॥
ਅਰਥਾਂ ਸੇ ਸੰਥਾ ਪੜ੍ਹੀ, ਪ੍ਰੇਮ ਨਾਮ ਅਭਿਰਾਮ ॥੨੭॥
ਗੁਰ ਪ੍ਰਤਾਪ ਸੂਰਜ ਪੜ੍ਹੇ, ਔਰ ਗੁਰੂ ਇਤਿਹਾਸ।
ਵਿਦਯਾ ਨਿਪੁਨੰ ਜਬ ਭਏ, ਲਾਗੇ ਫਿਰ ਅਭਿਆਸ ॥੨੮॥
ਸੰਤਾਂ ਤੇ ਆਗਿਆ ਲਈ, ਸੇਵਾ ਕਰੀ ਰਿਝਾਇ।
ਤੀਰਥ ਰਟਨ ਫੁਰਨਾਂ ਭਇਓ, ਸ੍ਰੀ ਅੰਮ੍ਰਿਤਸਰ ਨ੍ਹਾਇ ॥੨੯॥
ਗੰਗਾ ਮੇਂ ਆਏ ਜਬੈ, ਗੁਰੂ ਅਮਰ ਅਸਥਾਨ।
ਗੁਰਦਵਾਰਾ ਬਣਤਾ ਤਬੈ, ਕੀਤੀ ਸੇਵ ਮਹਾਨ ॥੩੦॥
ਸ੍ਰੀ ਸਤਿਗੁਰ ਪ੍ਰਭੁ ਅਮਰ ਜੀ, ਗਏ ਜਬ ਹੀ ਹਰਿਦਵਾਰ।
ਪੰਡਨ ਕੋ ਸਿਖਯਾ ਦਈ, ਸੋਈ ਥਾਨ ਬਿਚਾਰ ॥੩੧॥

*ਉਮਰ।

ਸਵੈਯਾ–ਭਜਨ ਵਿਖੇ ਸਦ ਮਸਤ ਗੁਜਾਰਤ, ਆਤਮ ਅਨੰਦ ਮਹਾਨ ਚੜ੍ਹਾਇਓ।
ਆਵਤ ਜੇ ਕੋਊ ਪ੍ਰਸ਼ਨ ਬੂਝਤ, ਉਤਰ ਤਾਹਿ ਕੋ ਦੇਤ ਜਨਾਇਓ।
ਵਾਹਿਗੁਰੂ ਪ੍ਰੀਤ ਅਖੰਡ ਅਨੰਦ ਮੈ, ਗਿਆਨ ਸਰੂਪ ਮੇ ਬ੍ਰਿਤ ਟਿਕਾਇਓ।
ਰੂਪ ਨ ਰੰਗ ਨ ਰੇਖ ਨ ਭੇਖ ਨ, ਸਤਿ ਸਰੂਪ ਸੁ ਨੇਹੁ ਬਢਾਇਓ ॥੩੨॥

ਦੋਹਿਰਾ–ਸ਼ਾਂਤਿ ਸਰੂਪੰ ਰਤਿ ਭਏ, ਆਗਿਆ ਸੰਤਨ ਮਾਨ।
ਆਪ ਅਚਾਰਜ ਹੋਤ ਭੇ, ਹਰ ਮਾਧਵ ਵਿਦਵਾਨ ॥੩੩॥
ਗੁਰ ਨਾਨਕ ਦਸਮੇਸ਼ ਕੇ, ਪੰਥੀ ਸੰਤ ਪਛਾਨ।
ਆਦਿ ਜੁਗਾਦੀ ਵਾਹਿਗੁਰੂ, ਰਿਦੇ ਸੁ ਮੰਤਰ ਮਾਨ ॥੩੪॥

ਸਵੈਯਾ–ਇਕ ਮਾਹਿ ਬਸੇ ਤਬ ਗੰਗ ਕੇ ਊਪਰ, ਹੋਇ ਉਦਾਸ ਕਰੀ ਅਰਦਾਸਾ।
ਬੰਦਨ ਕੀਨ ਗੁਰੂ ਅਸਥਾਨ ਕੋ, ਆਵਤ ਭੇ ਗੁਜਰਾਤ ਕੇ ਪਾਸਾ।
ਆਵਤ ਸਹਜ ਚੁਪਾਲਾ ਗਰਾਮ ਹੈ, ਬਾਹਰ ਤਾਂਹਿ ਕੇ ਆਨ ਪ੍ਰਕਾਸਾ।
ਚਲੇ ਪ੍ਰਵਾਹਿ ਝਨ੍ਹਾਇ ਕੋ ਸੁੰਦਰ, ਤਾਹਿ ਕੇ ਤੀਰ ਟਿਕੇ ਗੁਣ ਰਾਸਾ ॥੩੫॥

ਦੋਹਿਰਾ–ਇਕ ਚਿਤ ਹ੍ਵੈ ਇਸਥਿਤ ਭਏ, ਏਕੰਕਾਰ ਸੋ ਚਾਹਿ।
ਵਾਹਿਗੁਰੂ ਗੁਰ ਮੰਤ ਕੋ, ਕੀਨ ਕਮਾਵਨ ਤਾਹਿ ॥੩੬॥
ਕੁਝਕੁ ਦਿਨਾਂ ਬੀਤੇ ਜਬੈ, ਸੁੰਦਰ ਥਲ ਕੇ ਮਾਹਿ।
ਨਗਰ ਕੇ ਨਰ ਨਾਰ ਜੇ, ਆਵਤ ਰਿਦੇ ਉਮਾਹਿ ॥੩੭॥
ਸੰਗਤਿ ਮਿਲ ਤਿਸ ਗਾਮ ਕੀ, ਬਿਨੈ ਕਰੀ ਅਰਦਾਸ।
ਗੁਰੂਦੁਆਰ ਬਿਰਾਜੀਐ, ਬਾਨੀ ਕਰ ਪ੍ਰਕਾਸ ॥੩੮॥

ਦੀਰਘ ਤ੍ਰਿਭੰਗੀ ਛੰਦ–

ਆਏ ਤਬ ਡੇਰੇ ਰਹਤ ਸਦੇਰੇ, ਕਥਾ ਕਰੇਰੇ ਪਰਮ ਹਿਤੂ।
ਇਕ ਰਸ ਬਿਰਤੀ ਕਰਤੇ ਕਿਰਤੀ, ਬਾੜੀ ਖਿਰਤੀ ਬ੍ਰਹਮ ਬਿਤੂ।
ਭਗਤ ਜੋ ਲੋਗਾ ਸੇਵਤ ਜੋਗਾ, ਵਿਦਜਾ ਚੋਗਾ ਜਨਵਰ ਕੇ।
ਚਾਹਤ ਦੁਧੰ ਬਾਂਛਤ ਸੁਧੰ, ਦੇਵਤ ਬੁਧੰ ਮਨੁ ਹਰਿ ਕੇ ॥੩੯॥
ਆਵਤ ਨਾਰੀ ਨਰ ਬਲਕਾਰੀ, ਮੋਹ ਤਜਾਰੀ ਸੁਖ ਦਾਨੀ।
ਸੰਤ ਅਡੋਲੰ ਰਹਤ ਅਬੋਲੰ, ਕਰਤੇ ਟੋਲੰ ਦੁਖ ਹਾਨੀ।
ਮਨੁ ਬੈਰਾਗਾ ਭਜਨ ਸੋ ਜਾਗਾ, ਕਾਮ ਸੋ ਭਾਗਾ ਕ੍ਰੋਧ ਹਰੀ।
ਨਹ ਮਨੁ ਲੋਭਾ ਮੋਹ ਨ ਖੋਭਾ, ਸੰਤ ਨਿਰੋਧਾ ਅਨਦ ਧਰੀ ॥੪੦॥

ਸਵੈਯਾ–ਇਕ ਸੇਠ ਚੁਪਾਲੇ ਕੇ ਬੀਚ ਬਿਰਾਜਤ, ਸੰਤਨ ਕੀ ਅਤਿ ਊਪ ਸੁਨਾਈ।
ਕਰਨ ਪ੍ਰੀਛਾ ਕੋ ਚੀਤ ਚਿਤਾਰਤ ਆਧੀ ਰਾਤ ਜਬੈ ਪਿਖ ਆਈ।
ਸੁਤ ਭਾਰਜਾ ਕੋ ਤਬ ਸੰਗ ਲੀਓ, ਤਹ ਦੂਧ ਕੋ ਬਾਸਨ ਹਾਥ ਉਚਾਈ।
ਆਪ ਖਲੋਇ ਕੇ ਬਾਰ ਕੇ ਭੀਤਰ, ਨੰਹਿ ਕੋ ਸੰਤ ਕੇ ਪਾਸ ਪਠਾਈ ॥੪੧॥

ਸੰਤ ਬਿਰਾਜਤ ਊਚ ਮਕਾਨ ਮੇ, ਤਾਹਿੰ ਕੁਨਾਰਿ ਗਈ ਰਸ ਭੀਨੇ।
ਹਾਰ ਸਿੰਗਾਰ ਬਨੇ ਅਤਿਸੈ ਕਰ, ਚੰਦਨ ਲੇਪ ਸਰੀਰ ਪੈ ਕੀਨੇ।
ਲਸਤ ਕਪੋਲ ਸੁ *ਨੀਰਜ ਸੇ, ਜਿਵ ਆਪ †ਅਜੇ ਸੁਠ ਰਾਚ ਨਵੀਨੇ।
ਨੈਨ ਕੀ ਕੋਰ ਸੇ ਚੀਤ ਡੁਲਾਤ ਹੈ, ਮੁਨਵਰ ਧੀਰਜ ਤਿਆਗਤ ਪੀਨੇ ॥੪੨॥
ਬੰਦ ਬਾਰ ਕਰੇ ਤਬ ਸੋਏ ਹੈ ਸੰਤ ਜੀ, ਕੋਕਲ ਸੀ ਧੁਨਿ ਬੋਲਤਿ ਨਾਰੀ।
ਦੂਧ ਪੀਓ ਮੋਹਿ ਸਫਲ ਕਰੋ ਤਨ, ਅੰਗ ਕੇ ਸਾਥ ਲਗਾਇ ਕੇ ਵਾਰੀ।
ਸੰਤ ਜੀ ਬੋਲਤ ਭਏ ਤੁਮ ਕੌਨ ਹੋ, ਦਾਸੀ ਹਾਂ ਸੰਤਨਿ ਕੀ ਮੈਂ ਬਿਚਾਰੀ।
ਦੂਧ ‡ਬਿਆਜ ਮੇ ਨਾਸ ਕਰੈਂ ਕੁਲ, ਜਾਹੁ ਚਲੀ ਕਿਆ ਲਾਗ ਹਮਾਰੀ ॥੪੩॥
ਹਮ ਚਾਹੇਂ ਨਾਹਿ ਤੁ ਅੰਗ ਕੋ ਦੇਖਨ, ਖਾਇ ਕੇ ਜੂਤ ਨ ਜਾਹਿ ਨਿਕਾਰੀ।
ਜਾਹੁ ਚਲੀ ਜੇ ਲੋੜਤ ਸੁਖ ਕੋ, ਹੋਇ ਖਰੀ ਕਤ ਆਨ ਕੇ ਬਾਰੀ।
ਖੜਕਾ ਕੀਨ ਖੜਾਉਂ ਕੋ ਸੰਤਨ, ਭਾਗ ਚਲੀ ਬਿਨ ਹੋਇ ਸੰਭਾਰੀ।
ਦੂਧ ਕੋ ਡੋਲ੍ਹ ਕੇ ਹੋਇ ਅਬੋਲ ਕੇ, ਆਵਤ ਭਈ ਸਸੁਰੈ ਪੈ ਹਾਰੀ ॥੪੪॥
ਨਾਹਿ ਛੁਹਾਵਤ ਸੰਤ ਸੁ ਅੰਗਨਿ, ਲਾਇ ਕੇ ਜੋਰ ਹਮੇਂ ਥਕ ਆਈ।
ਹਾਵ ਸੁਭਾਵ ਮੈ ਕੀਨ ਸੌ ਬਾਰੀ ਮੇ, ਆਂਖਨ ਕੀ ਕਰ ਚੰਚਲ ਤਾਈ।
ਵਹ ਨਾਹਿੰ ਰਿਝੇ ਮੋਹਿ ਰੂਪ ਭੀ ਦੇਖਕੇ,ਅਰ ਬਾਕਨਿ ਤੇ ਮੈ ਰਹੀ ਉਰਝਾਈ।
ਮੋਹਿ ਕੂਟਨ ਕੋ ਜਬ ਤਿਆਰ ਭਏ, ਤਤਕਾਲ ਡਰਾਕੁਲ ਮੈ ਚਲ ਆਈ ॥੪੫॥
ਅਚਰਜ ਹੋਇ ਟਿਕੇ ਘਰ ਆਣਕੇ, ਸੰਤਿ ਜੀ ਜਾਇ ਝਨਾਇ ਬਿਰਾਜੇ।
ਸੂਰ ਉਦੇ ਤਬ ਢੂੰਢਤ ਸੰਗਤਿ, ਆਨ ਮਿਲੇ ਜਹ ਸੰਤ ਜੀ ਰਾਜੇ।
ਬੰਦਨ ਕੀਨ ਸੁ ਲੋਗਨਿ ਪ੍ਰੀਤ ਸੇ, ਸੰਤ ਜੀ ਬਾਤ ਕਰੀ ਭਈ ਆਜੇ।
ਨਾਹਿੰ ਰਹੈ ਹਮ ਗ੍ਰਾਮ ਤੁਹਾਰ ਮੇ, ਇਜ਼ਤ ਲਾਹਿਤ ਸੇਠ ਕੁਲਾਜੇ ॥੪੬॥
ਲੋਕਨ ਕੀਨ ਬਿਨੈ ਸੁਨ ਕੈ, ਮਿਲ ਮੂਰਖ ਸੇਠ ਕਰੀ ਇਵ ਬਾਤਾ।
ਹੈ ਅਨੁਸਾਰ ਤੁਮ੍ਹਾਰ ਹਮੂੰ ਸਭ, ਮਿਹਰ ਕਰੋ ਚਲਹੋ ਸੁਖ ਦਾਤਾ।
ਸੁਣ ਸੰਤ ਭਏ ਕ੍ਰਿਪਾਲ ਮਹਾਂ, ਪਰ ਚੀਤ ਉਦਾਸ ਅਹੈ ਬਿਖਿਆਤਾ।
ਰਾਜਤ ਹੈ ਗੁਰਦੁਵਾਰੇ ਕੇ ਭੀਤਰ, ਬਾਣੀ ਕਥਾ ਕਰਤੇ ਦੁਖ ਘਾਤਾ ॥੪੭॥
ਦੋਹਿਰਾ–ਸੇਠ ਆਇ ਬਿਨਤੀ ਕਰੀ, ਬਖਸੋ ਭੂਲ ਜੋ ਮੋਹਿ।
ਚਹੀ ਪਰੀਛਾ ਲੇਵਨੀ, ਕੀਤਾ ਮੈ ਬਡ ਦ੍ਰੋਹਿ ॥੪੮॥
ਸੰਤ ਤਬੈ ਕ੍ਰਿਪਾਲ ਹੋਇ, ਸੰਗਤ ਪੇਸ਼ ਕਰਾਇ।
ਸੰਗਤ ਨੇ ਮਿਲ ਸੇਠ ਕੋ, ਇਹ ਤਨਖਾਹ ਲਵਾਇ ॥੪੯॥
ਗੁਰਦਵਾਰੇ ਖੂਹੀ ਨਹੀਂ, ਤੁਮ ਦੇਵੋ ਲਗਵਾਇ।
ਸੁਣ ਮਾਨੀ ਸੰਗਤ ਕਹੀ, ਦੀਆ ਖੂਹ ਬਣਾਇ ॥੫੦॥
ਨਾਲ ਟੂਟੀਆਂ ਕਰ ਭਲੇ, ਹਲਟ ਸੁ ਦੀਨਾ ਲਾਇ।
ਅੰਮ੍ਰਿਤ ਕੋ ਬਿਨਤੀ ਕਰੀ, ਦੇਵੋ ਹਮੈ ਛਕਾਇ ॥੫੧॥

*ਕਮਲ। †ਬ੍ਰਹਮਾ। ‡ਬਹਾਨੇ।

ਕਛੁ ਦਿਨ ਰਹਤ ਰਖਾਇ ਕੇ, ਮਿਲ ਕੇ ਸਭ ਪ੍ਰਵਾਰ।
ਫਿਰ ਅੰਮ੍ਰਿਤ ਕੇ ਦਾਨ ਦੇਇ, ਪੰਜ ਪਿਆਰੇ ਸਾਰ ॥੫੨॥
ਕੁਛਕੁ ਦਿਨੇ ਬੀਤਤ ਭਏ, ਇਉਂ ਕਰਤੇ ਬਿਸ੍ਰਾਮ।
ਕਥਾ ਕਰਤ ਸ੍ਰੀ ਗੁਰੂ ਕੀ, ਰਿਦੇ ਗਿਆਨ ਅਭਿਰਾਮ ॥੫੩॥
ਏਕ ਦਿਵਸ ਮਨੁ ਪ੍ਰੇਮ ਮੇ, ਲਾਗੋ ਬਹੁਤ ਦੀਵਾਨ।
ਸੰਤਨ ਅਸ ਤਵ ਭਾਖਿਓ, ਸੁਨਹੋ ਸਭੀ ਸੁਜਾਨ ॥੫੪॥
ਏਕ ਪਾਠ ਸਪਤਾਹ ਕਾ, ਦੇਵੋ ਕਰੇ ਸਲਾਹ।
ਧੰਨ ਭਾਗ ਅਸ ਕਾਜ ਹੁਵੈ, ਸੰਗਤ ਕਹਾ ਉਮਾਹ ॥੫੫॥

ਕਬਿੱਤ–ਕੀਨੋ ਸਪਤਾਹਿ ਪਾਠ ਥੀਓ ਜੱਗ ਲੋਕ ਖਾਤ,ਪਾਠੀਆਂ ਨੂੰ ਪੂਜਾ ਦਾਤ ਕੀਤੀ ਸੁਖ ਰਾਸ ਨੇ।
ਧੰਨ ਧੰਨ ਭਾਖੈ ਨਰ ਸੰਤਨ ਕੀ ਉਪ ਬਰ, ਕਰਨ ਸੇ ਦਾਨੀ ਹਰਿ ਕੀਓ ਪ੍ਰਕਾਸ ਨੇ।
ਭੂਖੇ ਹੂੰ ਕੇ ਭੋਜਨ ਦੇ ਨਾਂਗੇ ਹੂੰ ਕੋ †ਛਾਦਨ ਦੇ, ਚੋਰ ਕੋ ਨ ਖੋਸਨ ਦੇ ਕਾਰਜ ਕੇ ਰਾਸ ਨੇ।
ਕੀਰਤ ਬਖਾਨੇ ਲੋਗ ਛਾਡੇ ਬਿਖ ਜਾਨੇ ਭੋਗ, ਬ੍ਰਿਤੀ ਸੁ ਰਾਜ ਜੋਗ ਬਾਸਨਾ ਬਿਨਾਸ ਨੇ ॥੫੬॥

ਚੌਪਈ–ਸੰਤ ਅਮੀਰ ਸਿੰਘ ਜੀ ਜੋਈ। ਰੈਹਤ ਰਖੇ ਮਨੁ ਪ੍ਰੇਮ ਸੰਜੋਈ।
ਨਿਹੰਗ ਸਿੰਘ ਹੈ ਬਾਨਾ ਇਨਕਾ। ਨਾਮੁ ਜਪੈ ਭ੍ਰਮ ਮੇਟੈ ਮਨ ਕਾ ॥੫੭॥
ਮੁਰਾਲੇ ਬੀਚ ਅਹੈ ਗੁਰਦੁਵਾਰਾ। ਤਾਂ ਮੇ ਜਥੇਦਾਰ ਗੁਰ ਪਿਆਰਾ।
ਆਨ ਚੌਪਾਲੇ ਮਿਲੇ ਇਨ੍ਹੇ ਕੋ। ਫਤਹ ਬੁਲਾਈ ਪ੍ਰੇਮ ਤਿਨ੍ਹੇ ਕੋ ॥੫੮॥
ਪੈਰੀ ਬਿਸ਼ਨ ਸਿੰਘ ਸੰਤ ਪਰਿਓ। ਅਮੀਰ ਸਿੰਘ ਜੀ ਆਂਖ ਨਿਹਰਿਓ।
ਕੰਠ ਲਗਾਇ ਪ੍ਰੀਤ ਅਧਿਕਾਈ। ਬੈਠੇ ਪਲੰਘ ਉਪਰ ਮੁਦ ਪਾਈ ॥੫੯॥
ਬਿਸ਼ਨ ਸਿੰਘ ਬਹੁ ਸੇਵਾ ਕਰੀ। ਅੰਮ੍ਰਿਤ ਦਾਤੇ ਪਿਆਰੇ ਹਰੀ।
ਏਕ ਮਹੀਨਾ ਰਹੇ ਅਨੰਦਾ। ਸਿਖਿਆ ਦੇਤ ਭਲੇ ਸੁਖ ਕੰਦਾ ॥੬੦॥
ਸੰਤ ਬਿਸ਼ਨ ਸਿੰਘ ਕੋ ਲੈ ਸੰਗਾ। ਆਇ ਮੁਰਾਲੇ ਟਿਕੇ ਅਭੰਗਾ।
ਸੰਤ ਮੰਡਲੀ ਪੜ੍ਹਨੇ ਵਾਲੀ। ਪੜ੍ਹੇ ਬਿਸ਼ਨ ਸਿੰਘ ਕੇ ਨਾਲੀ ॥੬੧॥
ਲੰਗਰ ਚਲਾਵੈ ਨਾਮ ਧਿਆਵੈ। ਜੀਤ ਵਿਕਾਰ ਅਨੰਦ ਸਮਾਵੈ।
ਮਾਤੇ ਆਨੰਦ ਰਾਤ ਦਿਨ ਜਾਈ। ਜਗਤ ਮੋਹ ਤਜ ਹਰਿ ਕੋ ਧਿਆਈ ॥੬੨॥
ਇਕ ਸਾਲ ਰਹਿ ਸੇਵਾ ਕੀਤੀ। ਮਨ ਤਨ ਬਾਨੀ ਸੰਤਨ ਪ੍ਰੀਤੀ।
ਸੰਤ ਅਮੀਰ ਸਿੰਘ ਕੀ ਆਗਿਆ। ਸੰਤ ਬਿਸ਼ਨ ਸਿੰਘ ਪ੍ਰੇਮ ਸੋ ਜਾਗਿਆ ।੬੩॥
ਸ੍ਰੀ ਹਜ਼ੂਰ ਸਾਹਿਬ ਕੋ ਚਾਲੇ। ਪੰਥ ਬਿਸਾਲ ਸੰਗਤਾਂ ਨਾਲੇ।
ਬਾਰ੍ਹਾਂ ਕੋਸ ਤੇ ਡੇਰਾ ਕਰਹੀ। ਬਹੁਤ ਸਮਾਂ ਚਲਤੇ ਸੋ ਗੁਜਰ ਹੀ ॥੬੪॥
ਸੰਥਾ ਨਾਲ ਹੋਤ ਤਬ ਸਾਰੀ। ਕੀਰਤਨ ਰਾਗੀ ਕਰੈਂ ਸੰਗਾਰੀ।
ਹਰ ਦਿਨ ਹੋਤ ਕਥਾ ਗੁਰਬਾਨੀ। ਹੋਰ ਪੁਸਤਕ ਭੀ ਪੜ੍ਹੇ ਪੁਰਾਨੀ ॥੬੫॥
ਕਈ ਮਹੀਨੇ ਲਾਗੇ ਰਸਤੇ। ਪਹੁੰਚੇ ਵਕਤ ਦੁਸਹਿਰੇ ਜਸ ਤੇ।
ਸੱਚ ਖੰਡ ਕੋ ਦਰਸ਼ਨ ਪਾਇਆ। ਪਾਠ ਅਖੰਡ ਸੁ ਇਕ ਕਰਾਇਆ ॥੬੬॥

†ਬਸਤ੍ਰ।

ਪੂਜਾ ਪਾਠੀਆਂ ਕੋ ਤਬ ਦੀਨੀ। ਬਸਤਰ ਅਨਗਨ ਭੇਟਾ ਕੀਨੀ।
ਪੰਝੀ ਰੁਪਏ ਕੋ ਪਰਸ਼ਾਦੰ। ਦੀਓ ਬਾਂਟ ਕਰ ਕੈ ਅਹਲਾਦੰ ॥੬੭॥
ਪੰਜ ਸੌ ਕਾ ਲੰਗਰ ਕਰਵਾਇਆ। ਕਤਕ ਸੁਦੀ ਪੰਚਵੀਂ ਪੁਰਬਾਇਆ।
ਸ੍ਰੀ ਗੁਰੂ ਗੋਬਿੰਦ ਸਿੰਘ ਸੁਵਾਮੀ। ਸਮਾਏ ਜੋਤ ਮੇ ਅੰਤਰਜਾਮੀ ॥੬੮॥
ਕਰ ਗੁਰਪੁਰਬ ਅਨੰਦ ਮਹਾਨਾ। ਰਹੇ ਮਹੀਨੇ ਕਈ ਗੁਰ ਥਾਨਾ।
ਗੁਰੂ ਗ੍ਰੰਥ ਕੀ ਕਥਾ ਉਚਾਰੇ। ਪਾਇਓ ਭੋਗ ਪੁੰਨਿਆਂ ਗੁਰਦਵਾਰੇ ॥੬੯॥
ਗੁਰਪੁਰਬ ਪਹਿਲੇ ਅਵਤਾਰਾ। ਕਥਾ ਭੋਗ ਨਿਰਵਿਘਨ ਉਚਾਰਾ।
ਪਾਠ ਅਖੰਡ ਕਰ ਪ੍ਰੇਮ ਸਮੇਤਾ। ਕਥਾ ਅਰੰਭ ਕਰੀ ਸੁਖ ਸੇਤਾ ॥੭੦॥
ਆਦਿ ਤੇ ਸੰਥਾ ਕਰਤ ਸਦਾਈ। ਭਲ ਮਿਰਯਾਦਿ ਸਦਾ ਨਿਰਭਾਈ।
ਕਰਤ ਬਿਲਾਸ ਸੰਗਤਾਂ ਤਾਰੈ। ਸ੍ਰੀ ਪਟਨੇ ਕੇ ਕਰੇ ਦੀਦਾਰੈ ॥੭੧॥
ਆਏ ਚੁਪਾਲੇ ਨਗਰ ਸੁਖਾਰੈ। ਸੰਗਤ ਮਿਲੀ ਭਾਉ ਕੋ ਧਾਰੈ।
ਰਹਿ ਕੇਤਕ ਦਿਨ ਭਜਨ ਸਿਖਾਰੈ। ਅੰਮ੍ਰਿਤ ਕੀ ਅਭਿਲਾਖ ਉਚਾਰੈ ॥੭੨॥
ਪੰਜ ਪਿਆਰੇ ਮੇਲ ਤਦਾਈ। ਅੰਮ੍ਰਿਤ ਤਿਆਰ ਕਰੇ ਹਿਤ ਲਾਈ।
ਸਹਿ ਪ੍ਰਵਾਰ ਪੰਜ ਸੌ ਪ੍ਰੇਮੀ। ਅੰਮ੍ਰਿਤ ਛਕ ਹੋਏ ਨਿਤ ਨੇਮੀ ॥੭੩॥
ਇਉਂ ਬਹੁ ਅੰਮ੍ਰਿਤ ਹੋਤ ਤਿਆਰਾ। ਨਵੇਂ ਲੋਗ ਸਿੰਘ ਬਣੇ ਹਜ਼ਾਰਾ।
ਗੁਰਮਤ ਕੋ ਪ੍ਰਚਾਰ ਸੁ ਕਰਹੀ। ਵਾਹਿਗੁਰੂ ਲਿਵ ਲਾਇ ਉਚਰ ਹੀ ॥੭੪॥

ਦੋਹਿਰਾ–ਬਾਬਾ ਸਿੰਘ ਅਮੀਰ ਜੀ, ਬੀਚ ਮੁਰਾਲੇ ਬਾਸ।
ਜੋਗੀ ਪੁਰਖ ਨਿਹੰਗ ਸਿੰਘ, ਜਪੈ ਨਾਮ ਸੁਖ ਰਾਸ ॥੭੫॥

ਚੌਪਈ–ਆਤਮ ਰਸੀਏ ਰਾਜੇ ਜੋਗੀ। ਪ੍ਰਾਣਾਯਾਮ ਕਰਿਓ ਤਜ ਸੋਗੀ।
ਸੰਤ ਪੁਰੇ ਮੇਂ ਜਾਇ ਬਿਰਾਜੇ। ਨਾਮ ਅਕਾਲ ਰੰਗ ਮੇ ਰਾਜੇ ॥੭੬॥
ਬਿਰਤ ਸੰਕੋਚ ਬ੍ਰਹਮ ਮੇ ਜੋੜੀ। ਬ੍ਰਹਮਰੰਧਰ ਸਹਿਜੇ ਤਨ ਫੋੜੀ।
ਮਿਲੇ ਗੁਰੂ ਅਕਾਲ ਕੀ ਜੋਤਾ। ਜਿਉਂ ਜਲ ਮੇਂ ਜਲ ਓਤੋ ਪੋਤਾ ॥੭੭॥
ਤਨ ਤਜ ਗੇ ਪ੍ਰਲੋਕ ਮਝਾਰੀ। ਕੀਓ ਸਸਕਾਰ ਸਿੰਘ ਮਿਲ ਭਾਰੀ।
ਨਾਮ ਜਪਿਓ ਕਰ ਦੇਗ ਵਰਤਾਰੀ। ਬਹੁਤ ਵੈਰਾਗ ਸੰਗਤ ਸੁਖ ਕਾਰੀ ॥੭੮॥
ਸੰਤ ਪੁਰੇ ਹੀ ਤਾਹਿੰ ਸਥਾਨਾ। ਬਨਿਓ ਯਾਦਗਾਰ ਜਗ ਜਾਨਾ।
ਗੁਰਦੁਵਾਰਾ ਗੁਰੂ ਗ੍ਰੰਥ ਪ੍ਰਕਾਸੰ। ਲੰਗਰ ਚਲੈ ਸਦਾ ਤਹ ਖਾਸੰ ॥੭੯॥

ਕਬਿੱਤ–

ਸੁਨਿਆਂ ਮੁਰਾਲੇ ਵਿਚ ਸੰਤ ਜੀ ਅਮੀਰ ਸਿੰਘ, ਤਿਆਗ ਕੇ ਸਰੀਰ ਤਾਈਂ ਗਏ ਸਚਖੰਡ ਮੈ।
ਸੰਗਤਿ ਮੁਰਾਲੇ ਵਾਲੀ ਧੀਰਤਾ ਤਿਆਗ ਚਾਲੀ, ਆ ਗਏ ਚੁਪਾਲੇ ਕੀਤੀ ਬੇਨਤੀ ਅਖੰਡ ਮੈ।
ਕਰ ਗਏ ਚਲਾਣਾ ਸੰਤ ਆਸਰਾ ਦਿਸੰਤ ਨਾਹੀਂ, ਚਲੋ ਆਪ ਮਹਾਰਾਜ ਜੋਤੀ ਹੋ ਅਡੰਡ ਮੈ।
ਸੁਣ ਕੇ ਬੈਰਾਗ ਭਇਓ ਪਿਆਰੇ ਕਾ ਵਿਯੋਗ ਲਇਓ, ਸਾਧੂ ਸਭ ਸੰਗ ਕੀਏ ਚਾਲੇ ਜਗ ਮੰਡ ਮੈ।੮੦।

ਦੋਹਿਰਾ–ਸੰਤ ਪੁਰੇ ਤਬ ਆਇ ਕੇ, ਸੰਤਨਿ ਰਾਖ ਸੰਭਾਰ।
ਬੀਚ ਮੁਰਾਲੇ ਆਇ ਗੇ, ਗੁੰਬਜ ਦੀਆ ਉਸਾਰ ॥੮੧॥

ਸੰਗਤਿ ਕੋ ਮਿਲ ਕਰ ਤਬੈ, ਦਸ ਦਿਨ ਆਸਾ ਵਾਰ।
ਕੀਰਤਨ ਕਰ ਗਾਥਾ ਕਰੀ, ਸਹਿਸਕ੍ਰਿਤ ਦੁਖ ਟਾਰ ॥੮੨॥

ਕਬਿੱਤ—

ਸੰਤ ਜੀ ਅਮੀਰ ਸਿੰਘ ਤਿਨਹੂੰ ਨਮਿੱਤ ਪਾਠ, ਕੀਤਾ ਗੁਰੂ ਗ੍ਰੰਥ ਜੀ ਕਾ ਸ਼ਾਂਤਿ ਸੁਖ ਦਾਤ ਹੀ।
ਲਾਇਆ ਦੀਵਾਨ ਆਇ ਰਾਗੀ ਪ੍ਰਚਾਰਕ ਭੀ, ਹੋ ਗਿਆ ਅਕੱਠ ਬਿਨ ਗੇਨਤੀ ਗਨਾਤ ਹੀ।
ਕੀਤਾ ਸੀ ਭੰਡਾਰਾ ਬਹੁ ਆਏ ਸਿਖ ਸਾਧ ਤਹਿ, ਧੰਨ ਧੰਨ ਭਈ ਜਗ ਹੋਇਓ ਵਖਿਆਤ ਹੀ।
ਸੰਗਤਿ ਸੰਭਾਲਾ ਗੁਰਦੁਵਾਰਾ ਇੰਤਜ਼ਾਮ ਕਰੈ, ਪ੍ਰੇਮ ਮੇ ਅਤੀਤ ਚੀਤ ਰਹੇ ਹੈਂ ਇਕਾਂਤ ਹੀ ॥੮੩॥

ਦੋਹਿਰਾ—ਏਕ ਸਾਧ ਗੁਸੇ ਭਇਓ, ਪੂਜਾ ਕਰੋ ਹਮਾਰ।
ਦੱਖਣਾ ਜੱਗ ਕੀ ਦੀਜੀਏ, ਤਾਂ ਮੈਂ ਖੁਸ਼ੀ ਅਪਾਰ ॥੮੪॥
ਫਿੱਕਾ ਸਾਧ ਸੁਭਾਉ ਪਿਖ, ਬੋਲੇ ਨਾਹੀਂ ਸੰਤ।
ਦੀਨੇ ਦਮੜੇ ਥਾਨ ਪੰਚ, ਹੋਇਓ ਖੁਸ਼ੀ ਅਨੰਤ ॥੮੫॥
ਬੜੀ ਉਸਤਤੀ ਕਰਤ ਭਾ, ਗਇਓ ਆਪਨੇ ਧਾਮ।
ਜੋੜ ਮੇਲ ਭਲ ਬਿਧ ਕੀਓ, ਹੋਏ ਬਿਦਾ ਤਮਾਮ ॥੮੬॥

ਸਵੈਯਾ—ਆਵਤ ਸੰਗਤ ਪ੍ਰੇਮ ਬਢਾਇ ਕੇ, ਲਾਇ ਦੀਵਾਨ ਕੋ ਕੀਰਤ ਗਾਵੈ।
ਲੰਗਰ ਰਸਦ ਲਿਆਵਤ ਅਨਗਨ, ਪੂਰੀ ਕੜ੍ਹਾਹ ਤੇ ਖੀਰ ਛਕਾਵੈ।
ਸੰਤ ਸਮੂਹ ਆਨੰਦ ਰਹੈ ਨਿਤ, ਭਜਨ ਕਰੈ ਮਨੁ ਬਾਂਛਤ ਪਾਵੈ।
ਭਾਜੀ ਭਾਂਤਨ ਭਾਂਤ ਅਚਾਵਤ, ਸੰਗਤ ਪ੍ਰੇਮ ਬਿਖੈ ਲਪਟਾਵੈ ॥੮੭॥

ਦੀਰਘ ਤ੍ਰਿਭੰਗੀ ਛੰਦ—

ਧਿਆਨ ਲਗਾਵੈ ਬਿਰਤ ਟਿਕਾਵੈ, ਗੁਣ ਪ੍ਰਭੁ ਗਾਵੈ ਹੇਤ ਸੁਵਾਮੀ।
ਇਕ ਰਸ ਬਿਰਤੀ ਬ੍ਰਹਮ ਮੈਂ ਖਿਰਤੀ, ਤਿਆਗੀ ਕਿਰਤੀ ਜਗ ਸਾਮੀ।
ਤੇਜ ਸਰੂਪਾ ਸੰਭੁ ਅਨੂਪਾ, ਮੁਨ ਰਿਖ ਊਪਾ ਹਰਿ ਗਾਮੀ।
ਨਾਮ ਅਲਾਈ ਸੰਤ ਸਦਾਈ, ਪ੍ਰੇਮ ਸਮਾਈ ਸੁਖ ਧਾਮੀ ॥੮੮॥

ਦੋਹਿਰਾ—ਨਾਮੁ ਜਪਾਵ ਸਭਹੁੰ ਤੇ, ਆਪ ਅਰਾਧੈ ਨਾਮੁ।
ਲੰਗਰ ਚਾਲੈ ਰਾਤ ਦਿਨ, ਕੀਰਤ ਸੁਬਹਾ ਸ਼ਾਮ ॥੮੯॥
ਪੂਰਤ ਪ੍ਰੇਮ ਉਮੰਗ ਬਹੁ, ਜੱਸਾ ਸਿੰਘ ਨਿਹੰਗ।
ਰਹਤ ਹਜ਼ੂਰੀ ਸੰਤ ਕੀ, ਅਤਿ ਅਤੀਤ ਨਿਰਸੰਗ ॥੯੦॥
ਜੇਕਰ ਗੁਸੇ ਹੋਇ ਕਬ, ਬਾਹੋਂ ਪਕੜਤ ਸੰਤ।
ਕਰੈ ਸ਼ਾਂਤ ‡ਕਰ ਲਾਇ ਕੇ, ਬੇਗਹਿ ਕ੍ਰੋਧ ਨਿਸੰਤ ॥੯੧॥
ਸੰਤ ਭਾਗ ਸਿੰਘ ਆਇਗੇ, ਸ਼ਰਨੀ ਸ਼ਾਂਤੀ ਹੇਰ।
ਬਡ ਤਪੀਏ ਤਿਆਗੀ ਭਲੇ, ਨਾਮੁ ਰੰਗ ਮਨੁ ਘੇਰ ॥੯੨॥
ਬਹੁਤੇ ਹੋਰ ਮਹਾਤਮਾਂ, ਰਹਤੇ ਸੰਗਤ ਬੀਚ।
ਕੋ ਬਿਦਜਾ ਕੋ ਪੜ੍ਹਤ ਹੈ, ਸੇਵੈ ਕੋ ਡਰ ()ਮੀਚ ॥੯੩॥

‡ਹਥ। ()ਮੌਤ ਤੋਂ।

ਸਾਧੂ ਸਿੱਖ ਪਚਾਸ ਤਬ, ਰਹੈ ਇਨ੍ਹਾਂ ਕੇ ਪਾਸ।
ਨਗਰ ਪਾਸ ਕੇ ਪ੍ਰੇਮ ਤੇ, ਸੇਵਾ ਕਰਹੈ ਖਾਸ ॥੯੪॥
ਬੂੜੀਆਂ ਤੇ ਪ੍ਰੇਮ ਸਿੰਘ, ਸੰਤ ਪੁਰੇ ਕੇ ਸੇਠ।
ਦਿੱਲੋ ਜੰਡਾਂ ਵਾਲਿਆ, *ਬਾਹਰਵਾਲੀ ‡ਏਠ ॥੯੫॥
ਕਈ ਬਾਰ ਹੀ ਲੈ ਗਏ, ਬਾਹਰ ਬਾਲੀ ਸੰਤ।
ਸੇਵਾ ਪੂਜਨ ਕਰ ਭਲੇ, ਜਾਨੈ ਸਮ ਭਗਵੰਤ ॥੯੬॥
ਗੁਰਦਵਾਰਾ ਤਹਿ ਰਚਾ ਹੈ, ਤਿਨ ਸੋ ਅੰਮ੍ਰਿਤ ਪਾਨ।
ਪ੍ਰੇਮੀ ਸਿੰਘ ਹੋਏ ਬਹੁਤ, ਕਰੈ ਸੇਵਾ ਹਿਤ ਠਾਨ ॥੯੭॥
ਬੀਚ ਮੁਰਾਲੇ ਸੰਤ ਜੀ, ਗੁਰੂ ਦੁਵਾਰਾ ਸਾਜ।
ਭੋਰਾ ਇਕ ਬਣਵਾਇਆ, ਕੁਟੀਆ ਬਹੁਤ ਸਮਾਜ ॥੯੮॥

ਸਵੈਯਾ—ਸੀਸ ਸਜੀ ਦਸਤਾਰ ਸੁਹਾਵਤ, ਗਜ ਡੇਢਕ ਖੱਦਰ ਸੇਤ ਮਹਾਨਾ।
ਤੇੜ ਕਛੈਹਰਾ ਅਨੂਪ ਸਰੂਪ ਹੈ, ਜਤ ਸਤ ਵਾਨ ਹਰੀ ਭਗਵਾਨਾ।
ਤਨ ਊਪਰ ਕੰਬਰ ਕਾਲੀ ਸਜਾਵਤ, ਪੰਜ ਕਕਾਰ ਧਰੈ ਦੁਤਵਾਨਾ।
ਮੁਖ ਭਗਤੀ ਤਨ ਵਰਤ ਵਿਰਾਗ ਕੋ, ਰਿਦੇ ਦ੍ਰਿੜ੍ਹ ਗਿਆਨ ਅਪ੍ਰੋਖ ਸੁਹਾਨਾ ॥੯੯॥
ਮਸਤਕ ਲਾਲ ਉਦਾਰ ਦੀਦਾਰ ਸੁ, ਗੁਰੂ ਦੁਵਾਰ ਕੀ ਸੇਵ ਕਰਾਈ।
ਨੀਵ ਰਖਾਇ ਕੇ ਕੋਟ ਰਚਾਇਕੇ, ਗੁਰੂ ਦੁਵਾਰ ਕੀ [ ]ਸੀਵ ਬਣਾਈ।
ਸੰਗਤ ਰਹਤ ਹਮੇਸ਼ ਅਪਾਰ ਹੈ, ਗੁਰੂ ਗ੍ਰੰਥ ਕੀ ਗਾਥ ਸੁਣਾਈ।
ਬੀਚ ਮੁਰਾਲੇ ( )ਮਰਾਲਨ ਪੰਗਤ, ਸੰਤ ਬਿਰਾਜਤ ਸੋਭ ਸਬਾਈ ॥੧੦੦॥
ਆਵਤ ਸੰਗਤ ਹੋਤ ਦੀਵਾਨ ਸੁ, ਖਾਵਤ ਲੰਗਰ ਪੂਰ ਭੰਡਾਰਾ।
ਪੱਬੀ ਨਾਮ ਪਹਾੜੀ ਮੇਂ ਜਾਇਕੇ, ਦਿਨ ਬਿਤਾਇ ਨਾਮੁ ਅਧਾਰਾ।
ਅੰਮ੍ਰਿਤ ਵੇਲੇ ਨਿੱਤ ਤਿਹਾਵਲ, ਕੀਰਤਨ ਕਰ ਛਕਹੈ ਨਰ ਨਾਰਾ।
ਗੁਰੂ ਗ੍ਰੰਥ ਕੀ ਕਥਾ ਸੁਨਾਵਤ, ਰਾਤ ਕੋ ਜਾਗ ਕੈ ਬਾਨੀ ਸੰਭਾਰਾ ॥੧੦੧॥
ਬੀਚ ਮੁਰਾਲੇ ਕੇ ਚੌਧਰੀ ਏਕ ਸੋ, ਖੂਹ ਲਗਾਵਤ ਮੋਹ ਬਧਾਈ।
ਚੂਨਾ ਗਇਓ ਥੁੜ ਖੂਹ ਕੇ ਹੇਤ ਸੋ,ਲੈ ਗਇਓ ਗੁਰੂ ਦੁਵਾਰ ਤੇ ਆਈ।
ਦੇਨ ਕਰਾਰ ਕੀਓ ਸੰਗ ਸੰਤਨ, ਮਾਂਗਿਓ ਜਬੀ ਤਬ ਨਾਹਿ ਅਲਾਈ।
ਸਹਜ ਸੁਭਾਵਕ ਸੰਤ ਤਹੀ ਛਿਨ, ਬੋਲਤ ਭਏ ਇਉਂ ਵਾਕ ਸੁਨਾਈ ॥੧੦੨॥

ਦੋਹਿਰਾ—ਚੂਨਾ ਗੁਰ ਘਰ ਤੇ ਲੀਓ, ਦੇਵਤ ਨਾਂਹੀ ਮੀਤ।
ਗੁਰ ਘਰ ਕੀ ਸ਼ਰਧਾ ਤਜੀ, ਖੁਦੀ ਵਸਾਈ ਚੀਤ ॥੧੦੩॥
ਪਾਣੀ ਖੂਹ ਨ ਦੇਇਗੋ, ਕਰੀਏ ਜਤਨ ਬਿਸਾਲ।
ਵਾਕ ਗਰੀਬਨ ਕਾ ਭਇਓ, ਹਟੇ ਨ ਕਿਤਹੂ ਹਾਲ ॥੧੦੪॥
ਫਟਿਓ ਮਹਲ ਐਸੇ ਭਇਓ, ਪਾਣੀ ਨਾਹਿੰ ਰਹਾਇ।
ਪਾਸ ਖੋਟਿਓ ਨਵੋਂ ਖੂਹ, ਤਬ ਪਾਣੀ ਹਥ ਆਇ ॥੧੦੫॥

*ਪਿੰਡ ਦਾ ਨਾਮ ਹੈ। ‡ਹੇ ਪਿਆਰੇ। [ ]ਹੱਦ ਬੰਦੀ ( )ਹੰਸਾਂ ਦੀ।

ਕਬਿੱਤ—

ਸੁਤੇ ਸਿਧ ਵਾਕ ਜੋਊ ਸੰਤਨ ਕਾ ਹੋਇ ਜਾਇ, ਪਲਟੇ ਨ ਫੇਰ ਲੱਖ ਜਤਨ ਕਰਾਈਐ।
ਸ਼ਾਹ ਇਕ ਵੱਸਦਾ ਮੁਰਾਲੇ ਵਿਚ ਬਹੁ ਮਾਨੀ, ਪਸੂਆਂ ਦੇ ਤਾਂਈਂ ਛੋਡ ਖੇਤੀ ਉਜੜਾਈਐ।
ਦੇਖ ਲੋਗ ਦੁਖੀ ਸਮਝਾਇਆ ਸੰਤ ਸ਼ਾਹ ਤਦੋਂ, ਕਹੈ ਹੰਕਾਰੀ ਕਰੂੰ ਜੈਸੇ ਮਨੁ ਭਾਈਐ।
ਨਹੀ ਬਾਤ ਮਾਨੀ ਭਲੀ ਕਹੀ ਤੇਰੇ ਹਿਤ ਵਾਲੀ, ਪੁੱਤਰ ਪ੍ਰਵਾਰ ਧਨ ਛਿਨਕ ਨਸਾਈਐ ॥੧੦੬॥

ਹੋਇਆ ਅਸ ਹਾਲ ਸ਼ਾਹ ਪੁਤਰ ਨ ਪੋਤਰਾ ਕੋ, ਮਝੀਆਂ ਤੇ ਘੋੜੀਆਂ ਦੀ ਮੌਤ ਛਿਨ ਭਈ ਹੈ।
ਢੋਈ ਕੋਇ ਦੇਇ ਨਾਹੀਂ ਭਾਈ ਸਨਬੰਧ ਨਸੇ, ਹੋਇ ਕੇ ਕੰਗਾਲ ਦਿਨ ਕੀਤੇ ਗੁਜਰਈ ਹੈ।
ਸੰਤ ਪੇਖ ਵਾਕ ਪੂਰੇ ਮਨ ਮੇ ਵਿਚਾਰ ਕੀਆ, ਭਾਣੇ ਤੋਂ ਉਲਟ ਨਹੀਂ ਬੋਲ ਰਿਦੇ ਠਈ ਹੈ।
ਨਾਮੁ ਲਿਵਲੀਨ ਸਦਾ ਅਗਮ ਵਿਚਾਰ ਕਹਾ,ਸੰਤ ਪਿਆਰੇ ਜੀ ਕੀ ਇਹ ਉਪਮਾਂ ਸੋ ਨਈ ਹੈ ।੧੦੭।

ਸੋਰਠਾ—ਨਾਮ ਪ੍ਰੇਮੀ ਆਇ, ਰਹਤ ਭਏ ਗੁਰਸਿੱਖ ਬਹੁ।
ਹੀਏ ਅਤਿ ਹੁਲਸਾਇ, ਭਗਤਿ ਕਮਾਵਤ ਗੁਰੂ ਕੀ ॥੧੦੮॥

ਦੋਹਿਰਾ—ਸੰਗਤਿ ਮੇਲੈ ਨਿਸਦਿਨੰ, ਸਦ ਹੀ ਹੋਇ ਪ੍ਰਮੋਦ ॥
ਨਾਮ ਜਪਤੁ ਸ੍ਰੀ ਵਾਹਿਗੁਰੂ, ਖੇਲਤ ਸਤਿਗੁਰ ਗੋਦ ॥੧੦੯॥
ਨਾਮ ਪ੍ਰਾਹੁਣਾ ਸਿੰਘ ਹੈ, ਆਇਆ ਸੰਤਨਿ ਪਾਸ।
ਰਹਤ ਆਨੰਦ ਬਢਾਇ ਕੈ, ਜੈ ਜੈ ਕਰੈ ਪ੍ਰਗਾਸ ॥੧੧੦॥
ਜੈ ਸਿੰਘ ਜੰਡਾਂ ਵਾਲੀਆ, ਲੰਗਰ ਕਰਦਾ ਸੇਵ।
ਬਿਸ਼ਨ ਦੇਈ ਮਾਤਾ ਬਡੀ, ਰੰਗੀ ਨਾਮ ਸੁ ਦੇਵ ॥੧੧੧॥

ਸਵੈਯਾ—ਸਿਖ ਤੇ ਮਾਈਆਂ ਹੋਇ ਅਨੰਦਤਿ, ਸੇਵ ਕਮਾਵਤ ਸੰਗਤ ਜੀ ਕੀ।
ਸੰਤ ਉਚਾਰਤ ਗਾਥ ਅਕਾਲ ਕੀ, ਸੁਨੈ ਕਮਾਵਤ ਹੋ ਗਤ ਨੀਕੀ।
ਪਿਖ ਸੰਗਤਿ ਸੋਭ ਅਪਾਰ ਚਹੁੰ ਦਿਸ,ਸੁਰਗ ਕੀ ਸੋਭ ਤੇ ਲਾਗਤ ਫੀਕੀ।
ਸਤਿਗੁਰ ਨਾਨਕ ਕੀ ਸਤਿ ਸੰਗਤਿ, ਖਾਸ ਬੈਕੁੰਠ ਸਦਾ ਰਮਨੀਕੀ ॥੧੧੨॥

ਦੋਹਿਰਾ—ਨਾਮੁ ਜਪਤ ਗੁਰ ਦੇਵ ਕਾ, ਸੰਥਾ ਦੇਤ ਕਰਾਇ।
ਮੁੰਗੀ ਦਾਲ ਫੁਲਕਾ ਛਕੈ, ਆਠ ਪਹਰ ਲਿਵ ਲਾਇ ॥੧੧੩॥
ਦੂਧ ਘਿਰਤ ਨਹ ਕਬ ਛਕੈ, ਸੰਗਤਿ ਹਿਤ ਵਰਤਾਇ।
ਸੰਜਮ ਮਨ ਤਨ ਸਾਧਿਆ, ਸਹਜ ਸਮਾਧ ਰਹਾਇ ॥੧੧੪॥
ਪੰਜ ਸੌ ਤਬ ਪਾਨ ਕੀਏ, ਅੰਮ੍ਰਿਤ ਸਿੰਘ ਸਜਾਇ।
ਨਾਲੇ ਮਾਈਆਂ ਨੇ ਛਕਿਓ, ਜੈ ਜੈ ਕੀ ਧੁਨ ਗਾਇ ॥੧੧੫॥

ਸਵੈਯਾ—ਸੰਤ ਪ੍ਰਭੂ ਕੋ ਨਾਮੁ ਉਚਾਰਤ, ਹੋਤ ਪ੍ਰੇਮ ਸੁਨੇ ਜੋਊ ਧਾਰੇ।
ਸਿੰਘ ਸਜੈ ਜਬ ਹੀ ਉਪਦੇਸ਼ ਹ੍ਵੈ, ਵਾਹਿਗੁਰੂ ਰਿਦ ਬੀਚ ਚਿਤਾਰੇ।
ਬਹੁ ਗੁਜਰਾਤੀਏ ਸਿੰਘ ਭਏ ਤਬ, ਬਾਨੀ ਕੰਠ ਕਰੈ ਬਲ ਹਾਰੇ।
ਰਾਗੀ ਔ ਪ੍ਰੇਮੀ ਬਾਨੀ ਕੇ ਨੇਮੀ ਭੇ,ਕ੍ਰਿਪਾ ਕਟਾਖ ਜਿਨਹੋਂ ਤੇ ਨਿਹਾਰੇ ॥੧੧੬॥

ਸੰਤ ਗੁਜਾਰਤ ਆਯੁ ਇਸੀ ਬਿਧ, ਬ੍ਰਹਮ ਕੇ ਰੰਗ ਬਿਖੇ ਸਦ ਮਾਤੇ।
ਦੂਜੀ ਦ੍ਵੈਤ ਕੀ ਕਾਲਖ ਲਾਹਿ ਕੇ, ਏਕ ਅਦ੍ਵੈਤ ਸਦਾ ਲਿਵ ਲਾਤੇ।
ਬ੍ਰਹਮ ਸਰੂਪ ਅਖੰਡ ਅਡੰਡ ਜੋ, ਤਾਸ ਆਨੰਦ ਮਹਾਂ ਬਿਗਸਾਤੇ।
ਜੀਵ ਤੇ ਈਸ ਕੇ ਭੇਦ ਉਲੰਘਕੇ, ਇਕ ਰਸ ਚੇਤਨ ਦ੍ਰਿਸ਼ਟ ਲਗਾਤੇ ॥੧੧੭॥
ਸੋਹੈ ਕਛੈਹਰਾ ਕਸਾ ਕਟ ਮੇ, ਅਰ ਸੇਤ ਦਸਤਾਰ ਕੋ ਸੀਸ ਸਜਾਇਓ।
ਭੂਰੀ ਹੈ ਊਪਰ ਕਾਲੀ ਸੁਹਾਵਤ, ਵਾਹਿਗੁਰੂ ਗੁਰ ਮੰਤ੍ਰ ਧਿਆਇਓ।
ਪੰਚ ਕਕਾਰ ਕੀ ਰਹਤ ਰਖਾਵਤ, ਮਨ ਨਿਵਿਰਤ ਬਿਖੈ ਠਹਰਾਇਓ।
ਕਾਮ ਕ੍ਰੋਧ ਜਲਾਇ ਕੇ ਨਾਮੁ ਸੇ, ਸ਼ਾਂਤਿ ਬਿਚਾਰ ਪ੍ਰੇਮ ਟਿਕਾਇਓ ॥੧੧੮॥
ਹਾੜ ਕੀ ਰੁੱਤ ਮੇ ਤਾਪ ਕੋ ਤਾਪਤ, ਰੇਤ ਹੈ ਗਰਮ ਦੁਪਹਿਰ ਬਿਰਾਜੈ।
ਸਾਵਣ ਬਰਖਾ ਨੀਰ ਸਹਾਰਤਿ, ਪੋਹਿ ਮੇ ਸੀਤ ਜਲੰ ਮਧ ਰਾਜੈ।
ਆਠੋ ਪਹਿਰ ਮੇ ਨਾਮੁ ਧਿਆਵਤ, ਸੂਖਮ ਨੀਂਦ ਸੁ ਅਲਪ ਹੀ ਖਾਜੈ।
ਬਾਨੀ ਕੋ ਅਰਥ ਪੜ੍ਹਾਵਤਿ ਸਿੰਘਨਿ, ਨਾਮੁ ਗਿਆਨ ਬਿਖੈ ਮਨ ਛਾਜੈ ॥੧੧੯॥

ਸੋਰਠਾ–ਸੰਤ ਸਦੀਵ ਧਿਆਇ, ਆਤਮ ਸੁਧ ਆਨੰਦ ਮੇ।
ਜਾਤੇ *ਕਲਮਲ ਜਾਇ, ਗੁਰ ਨਾਨਕ ਸਿੱਖੀ ਧਰੀ ॥੧੨੦॥
ਦੂਧ ਦਹੀਂ ਵਰਤਾਇ, ਘਿਰਤ ਛਕਾਵੈ ਆਪ ਬਹੁ।
ਸੰਗਤਿ ਮਿਲ ਮਿਲ ਖਾਇ, ਆਪ ਸੰਜਮੀਂ ਖਾਨ ਤੇ ॥੧੨੧॥

ਦੋਹਿਰਾ–ਬੂੜੀਆਂ ਤੇ ਸੰਗਤਿ ਸਭੈ, ਕੀਰਤਨ ਕਰਤੇ ਆਇ।
ਆਗੇ ਲੇਵਨ ਆਪ ਤਬ, ਪੜ੍ਹਤੇ ਸ਼ਬਦ ਸਿਧਾਇ ॥੧੨੨॥
ਲਿਆਇ ਸੰਗਤਿ ਬਿਠਾਲ ਕੇ, ਦੇਵੈ ਚਾਹਿ ਪਿਲਾਇ।
ਘਿਉ ਖੁੱਲ੍ਹਾ ਵਰਤਾਇ ਕੇ, ਆਸਾ ਵਾਰ ਲਗਾਇ ॥੧੨੩॥
ਫੇਰ ਕਥਾ ਕੋ ਕਰਤ ਹੈ, ਪੜ੍ਹਤੇ ਸਿੰਘ ਬ੍ਰਿੰਦ।
ਭੋਗ ਪਏ ਬਾਹਰ ਚਲੈ, ਪੱਬੀ ਤਪੈ ਕਰਿੰਦ ॥੧੨੪॥
ਦਿਵਸ ਬਿਤਾਵੈ ਤਹਾਂ ਹੀ, ਰਾਤ ਪਰੀ ਫਿਰ ਆਇ।
ਵਾਹਿਗੁਰੂ ਧੁਨਿ ਸੁਨਤ ਹੀ, ਮਨ ਮੇ ਅਨਦ ਉਪਾਇ ॥੧੨੫॥
ਥੋੜ੍ਹੀ ਮੂੰਗੀ ਦਾਲ ਕੋ, ਪਤਲੀ ਸੀ ਕਰ ਪਾਨ।
ਮਾਲਸ਼ ਘ੍ਰਿਤ ਕੀ ਤਨੁ ਕਰੈ, ਨੌ ਵਜੇ ਰਾਤੀ ਜਾਨ ॥੧੨੬॥
ਜੋ ਪ੍ਰਸ਼ਨ ਸੰਗਤਿ ਕਰੈ, ਉੱਤਰ ਤਾਂ ਕੋ ਦੇਤ।
ਰਾਤੀ ਨਾਹੀ ਸੋਵਤੇ, ਭਜਨ ਵਿਖੇ ਮਨ ਹੇਤ ॥੧੨੭॥
ਰਾਤ੍ਰੀਂ ਇਕ ਜਬ ਬਜਤ ਹੈ, ਪਾਨੀ ਕਢਤੇ ਆਪ।
ਗਾਗਰ ਸੇ ਟੂਟੀ ਭਰੈ, ਸੰਗਤਿ ਨ੍ਹਾਵਨ ਜਾਪ ॥੧੨੮॥
ਐਸੀ ਬਹੁਤੀ ਘਾਲਣਾ, ਕਰਤੇ ਸੰਤ ਸੁਜਾਨ।
ਨੌ ਸਾਲ ਮੁਰਾਲੇ ਰਹੇ, ਇਕ ਰਸ ਬਿਰਤ ਮਹਾਨ ॥੧੨੯॥

---
*ਪਾਪ।

ਸੰਤ ਸੁੰਦਰ ਸਿੰਘ ਆਪ ਤੁਮ, ਆਏ ਸ਼ਰਨ ਅਪਾਰ ।
ਸੇਵਾ ਸੰਤਨ ਕਰ ਭਲੇ, ਦਸ ਗੁਰ ਜੋਤ ਦੀਦਾਰ ॥੧੩੦॥

ਕਬਿੱਤ–ਬਾਬਾ ਜੀ ਖਜ਼ਾਨ ਸਿੰਘ ਸੰਤ ਕੇਸ਼ੋ ਦਾਸ ਤਬ, ਆਪ ਕੇ ਸਮੇਤ ਰਹੇ ਪਾਇ ਕੇ ਉਮਾਹਿ ਕੋ ।
ਆਏ ਸੰਤਾਂ ਪਾਸ ਸੇਵਾ ਕਰਤੇ ਅਨੰਤ ਬਹੁ, ਬਾਬਾ ਜੀ ਭੀ ਕਥਾ ਸੁਨੇ ਮਨ ਕਰ ਚਾਹਿ ਕੋ ।
ਕੇਸ਼ੋ ਦਾਸ ਕਰਿਆ ਕੁਠਾਰੀ ਸੇਵਾ ਦੇਖ ਕਰ, ਜੈ ਸਿੰਘ ਸਾਂਭੇ ਸਭ ਲੰਗਰ ਪਕਾਹਿ ਕੋ ।
ਮੈ ਜੈਸੀ ਸੇਵਾ ਹੋਵੈ ਕਰਤਾ ਗਰੀਬ ਰਿਹਾ, ਸੰਤਨ ਕੀ ਮੇਹਰ ਤੇ ਨਾਮੁ ਲੀਆ ਲਾਹਿ ਕੋ ॥੧੩੧॥
ਸੰਤ ਪ੍ਰੇਮ ਸਿੰਘ ਜੀ ਸੁ ਆਏ ਤਬ ਬਾਲ ਬੈਸ, ਪੜ੍ਹਤੇ ਗੁਰੂ ਕੀ ਬਾਨੀ ਮਨ ਕਰ ਨੀਵ ਕੋ ।
ਸੰਤ ਭਾਗ ਸਿੰਘ ਜੀ ਤਤਿਖਿਆ ਬਹੁਤ ਕਰੈ, ਸੰਤ ਆਪ ਕਰੈ ਪ੍ਰੇਮ ਨਾਮੁ ਲਾਇ ਲੀਵ ਕੋ ।
ਬਾਨੀ ਨਿਸ ਦਿਨ ਪੜ੍ਹੈ ਦਸਮ ਤੇ ਆਦਿ ਸਭ, ਐਸੇ ਉਪਕਾਰ ਕਰੇ ਜੀਅ ਦਾਨ ਦੀਵ ਕੋ ।
ਆਤਮ ਆਨੰਦ ਪ੍ਰੇਮ ਬਾਨੀ ਰਸ ਨਿਤ ਨੇਮ, ਸੁਰਤ ਸ਼ਬਦ ਅਨਹਦ ਮਨ ਥੀਵ ਕੋ ॥੧੩੨॥

ਚੌਪਈ–ਕਈ ਸਾਲ ਇਸ ਰੀਤ ਗੁਜ਼ਾਰੇ । ਚੱਕੀ ਪੀਸਤ ਸੰਝ ਸਕਾਰੇ ।
ਸੰਤ ਭਾਗ ਸਿੰਘ ਕੋ ਤਬ ਦਾਤੀ । ਵ੍ਰਿਕਤੀ ਦੀਨੀ ਅਧਕ ਸੁਹਾਤੀ ॥੧੩੩॥
ਖੋਹੜੀ ਪਿੰਡ ਲੁਬਾਣੇ ਕੌਮਾਂ । ਪ੍ਰੇਮ ਸਿੰਘ ਜੀ ਅਤਿਸੈ ਸੋਮਾਂ ।
ਤਾਂਕੋ ਮੁਰਾਲੇ ਮਹੰਤੀ ਦੀਨੀ । ਤੇਜ ਪ੍ਰਤਾਪ ਸਹਿਤ ਤਿਨ ਲੀਨੀ ॥੧੩੪॥
ਸਭ ਕੋ ਰਿਧ ਸਿਧ ਸੇਵਾ ਜਾਨੀ । ਦਾਤ ਅਖੁਟ ਕਰਤ ਬਡ ਦਾਨੀ ।
ਫਿਰ ਹਜ਼ੂਰ ਸਾਹਿਬ ਜਬ ਆਏ । ਗੁਰੂ ਦ੍ਵਾਰ ਕੇ ਦਰਸ਼ਨ ਪਾਏ ॥੧੩੫॥
ਰਹੇ ਇਕਾਂਤ ਨਾਮੁ ਸਿਉਂ ਹੇਤਾ । ਅੰਮ੍ਰਿਤ ਦਾਨ ਦੀਓ ਬਨ ਸੇਤਾ ।
ਸੁੰਦਰ ਸਿੰਘ ਜੀ ਆਪ ਸੁਜਾਨਾ । ਲਖੇ ਹੋਏ ਵਿਦਵਾਨ ਮਹਾਨਾ ॥੧੩੬ ।
ਨਾਮ ਪ੍ਰੀਤ ਔ ਦ੍ਰਿੜ੍ਹ ਵੈਰਾਗਾ । ਪੇਖ ਦੀਓ ਗੁਰ ਭਗਤ ਸੁਭਾਗਾ ।
ਸਭ ਦੀਵਾਨ ਮੇਂ ਦੀਨ ਬਡਾਈ । ਸਭ ਵਡਿਆਈ ਤੁਮ ਨੇ ਪਾਈ ॥੧੩੭॥
ਬਾਨੀ ਅਰਥ ਕਰਾਵਨ ਦੇਗਾ । ਫਤਹ ਗੁਰੂ ਕੀ ਨਾਮੁ ਔ ਲੇਗਾ ।
ਗੁਰ ਦਰਸ਼ਨ ਕੀਨੇ ਹਿਤ ਧਾਰੀ । ਐਸੇ ਆਪ ਭਏ ਉਪਕਾਰੀ ॥੧੩੮॥

ਕਬਿੱਤ–ਰਘੂ ਰਾਜ ਜੈਸਾ ਮਿਲੇ ਦਾਨੀ ਦੁਰਲੱਭ ਜੱਗ,ਹੋਏ ਗਿਆਨ ਦਾਨੀ ਦੇਗ ਚੱਲਦੀ ਮਹਾਨ ਹੈ।
ਬਿਸ਼ਨ ਜੀ ਸ਼ਾਂਤੀ ਇਕ ਬਿਸ਼ਨ ਉਤਾਰੀ ਵਿਚ, ਐਸੇ ਸ਼ਾਂਤ ਧਾਰੀ ਹਰੀ ਬਿਸ੍ਰ ਭਗਵਾਨ ਹੈ ।
ਸ਼ਿਵ ਜੀ ਤਪਸਿਆ ਇਕ ਮਹਾਂ ਦੇਵ ਵਿਚ ਐਹੇ, ਬਡੇ ਤਪ ਧਾਰੀ ਹਰੀ ਮਾਧਵ ਸੁਜਾਨ ਹੈ ।
ਬਡੇ ਬੇਦ ਗਿਆਨੀ ਇਕ ਬ੍ਰਹਮਾਂ ਹੀ ਗਾਈਅਤ,ਆਤਮ ਗਿਆਨੀ ਸੰਤ ਲਖੇ ਜੀਅ ਦਾਨ ਹੈ।੧੩੯।

ਦੋਹਿਰਾ–ਗੁਰੂ ਗ੍ਰੰਥ ਕੀ ਸੇਵ ਬਹੁ, ਕਰਤੇ ਸੰਤ ਸੁਜਾਨ । ਸੋਹਣੇ ਰੁਮਾਲੇ ਚਉਰ ਲੈ, ਧੂਪ ਧੁਖਾਵੇ ਆਨ ॥੧੪੦॥ ਪਲੰਘ ਸਿਰ੍ਹਾਣੇ ਪ੍ਰੇਮ ਸੇ, ਬਹੁਤ ਬਨਾਏ ਸੰਤ । ਸ਼ੇਵਾ ਕਰਤੇ ਪ੍ਰੀਤ ਸੇ, ਨਾਮ ਅਦਬ ਭਗਵੰਤ ॥੧੪੧॥ ਪਾਠ ਅਖੰਡ ਬਹੁ ਹੋਵਤੇ, ਸਪਤਾਹਕ ਭੀ ਹੋਇ । ਨਾਮੁ ਪ੍ਰੇਮ ਪ੍ਰਵਾਹ ਬਹਿ, ਆਠੋ ਪਹਰ ਅਲੋਇ ॥੧੪੨॥ ਅੰਤ ਦੇਹ ਲਖ ਕੇ ਭਲੇ, ਆਸਨ ਮੈਂ ਆਸੀਨ । ਪਦਮਾਸਨ ਕੋ ਸਾਧ ਕੈ, ਬੈਠੇ ਪਰਮ ਪ੍ਰਬੀਨ॥੧੪੩॥ ਸਭ ਸੰਗਤਿ ਬੁਲਵਾਇ ਕੇ, ਡਾਕਟਰ ਹਾਥ ਦਿਖਾਇ । ਤੰਦਰੁਸਤ ਹੋ ਆਪ ਜੀ, ਡਾਕਟਰ ਮੁਖੋਂ ਅਲਾਇ ॥੧੪੪॥

ਸੰਤ ਹਸੇ ਕਹਿ ਇਸ ਲੀਏ, ਸਿਮਰਨ ਭਗਤ ਕਰੰਤ। ਕਾਲ ਪੋਹਿ ਨਹਿ ਸਕਤ ਹੈ, ਜਪੇ ਵਾਹਿਗੁਰੂ ਮੰਤ ॥੧੪੫॥ ਪਾਠ ਅਖੰਡ ਰਖਾਇਓ, ਤੀਜੇ ਦਿਨ ਭੋਗ ਪਾਇ। ਫਤਹ ਵਾਹਿਗੁਰੂ ਬੋਲ ਕੇ, ਜੋਤੀ ਜੋਤ ਸਮਾਇ ॥੧੪੬॥ ਦੇਵ ਰਿਖੀ ਮੁਨਿ ਆਇਗੇ, ਭਗਤ ਸੰਤ ਉਤਸ਼ਾਹਿ। ਦਰਸ਼ਨ ਕਰ ਸ੍ਰੀ ਸੰਤ ਕਾ, ਕਰੈ ਬੇਨਤੀ ਗਾਇ ॥੧੪੭॥ ਸੱਚ ਖੰਡ ਕੋ ਚਾਲੀਐ, ਚੜ੍ਹ ਬਿਬਾਨ ਮਹਾਰਾਜ। ਪਰ ਉਪਕਾਰੀ ਧੰਨ ਧੰਨ, ਜਪਿਓ ਨਾਮ ਸੁਖ ਸਾਜ ॥੧੪੮॥ ਵਾਹਿਗੁਰੂ ਜਪੁ ਕੋ ਕਰੋ, ਇਉਂ ਕਹਿ ਸੰਤ ਸੁਜਾਨ। ਚੜ੍ਹ ਬਿਬਾਨ ਸਚ ਖੰਡ ਕੋ, ਤਡ ਉਤਸ਼ਾਹ ਪਿਆਨ ॥੧੪੯॥ ਗੁਰ ਨਾਨਕ ਦਸਮੇਸ਼ ਕੇ, ਚਰਨੀ ਸੀਸ ਝੁਕਾਇ। ਬੈਠਾਏ ਗੁਰ ਭਾਉ ਕਰ, ਧੰਨ ਧੰਨ ਮੁਖ ਗਾਇ ॥੧੫੦॥ ਪਰ ਉਪਕਾਰੀ ਸੰਤ ਜੀ, ਆਵਨ ਤਾਂ ਕੋ ਧੰਨ। ਆਪ ਤਰੇ ਤਾਰੈ ਅਵਰ, ਨਾਮੁ ਵਾਹਿਗੁਰੂ ਮੰਨ ॥੧੫੧॥ ਜੋਤੀ ਜੋਤ ਸਮਾਇ ਗੇ, ਜਲ ਮੇਂ ਜਲ ਮਿਲ ਜਾਇ। ਚੇਤਨ ਮਿਲ ਚੇਤਨ ਭਏ, ਅਬਿਨਾਸ਼ੀ ਪਦ ਪਾਇ ॥੧੫੨॥ ਏਕੰਕਾਰ ਕੀ ਧੁਨ ਕਰੇ, ਵਾਹਿਗੁਰੂ ਮੁਖ ਗਾਇ। ਸ਼ਾਂਤ ਸਰੀਰ ਭਇਓ ਤਬੈ, ਲਾਲੀ ਮੁਖ ਬਿਗਸਾਇ ॥੧੫੩॥ ਬੁਧਵਾਰ ਦਿਨ ਤਿੰਨ ਵਜੇ, ਤਨ ਕੋ ਕਰ ਇਸ਼ਨਾਨ। ਪੰਜ ਕਕਾਰ ਸਜਾਇ ਕੇ, ਸੋਹਣਾ ਸਜੇ ਬਿਬਾਨ ॥੧੫੪॥ ਬਹੁਤ ਸੁਗੰਧੀ ਮੇਲ ਕੇ, ਚੰਦਨ ਚਿਖਾ ਸਵਾਰ। ਘ੍ਰਿਤ ਆਦਿ ਬਹੁਤੇ ਮਿਲੇ, ਕੀਰਤਨ ਹੋਤ ਅਪਾਰ ॥੧੫੫॥ ਗੁਰਦਵਾਰੇ ਕੀ ਕੋਨ ਮੇਂ, ਧ੍ਰੂ ਕੀ ਤਰਫ ਪਛਾਨ। ਕਰ ਅਰਦਾਸ ਪ੍ਰਸ਼ਾਦਿ ਕੀ, ਦਾਹਿਓ ਤਨ ਦੁਤਵਾਨ ॥੧੫੬॥ ਕੀਰਤਨ ਸੋਹਿਲਾ ਪੜ੍ਹ ਭਲੇ, ਸਤਿਗੁਰ ਧਿਆਨ ਲਗਾਇ। ਪਾਠ ਅਖੰਡ ਰਖਾਇਓ, ਬਹੁ ਪ੍ਰਸ਼ਾਦਿ ਵਰਤਾਇ ॥੧੫੭॥ ਕੀਨ ਦੁਸਹਿਰਾ ਰਾਗੀਆਂ, ਭੋਗ ਅਖੰਡ ਕੋ ਪਾਇ। ਬਹੁਤ ਭੰਡਾਰਾ ਵਰਤਿਓ, ਜੱਗ ਕਰਿਓ ਹਿਤ ਲਾਇ ॥੧੫੮॥ ਗਿਆਰ੍ਹਾਂ ਸੋ ਕਰਜਾ ਲਹਿਓ, ਹੋਇਓ ਚਾਰ ਹਜ਼ਾਰ। ਦੋ ਸੈ ਅੰਮ੍ਰਿਤਸਰ ਦੀਆ, ਬਾਕੀ ਦੀਆ ਆਹਾਰ ॥੧੫੯॥ ਉਨੀ ਸੋ ਬਾਹਟ ਵਿਖੇ, ਪੰਦਰਾਂ ਮਾਘ ਪਛਾਨ। ਤਨ ਤਜ ਜੋਤਿ ਸਮਾਇਗੇ, ਸੰਤ ਬਿਸ਼ਨ ਸਿੰਘ ਜਾਨ ॥੧੬੦॥ ਤ੍ਰਿਵੰਜਾ ਬਰਸ ਕੀ ਆਯੂ ਮੇਂ, ਕੀਏ ਬਹੁ ਉਪਕਾਰ। ਧੰਨ ਧੰਨ ਹੈ ਮਾਤ ਪਿਤ, ਜਨਮੇ ਜਿਨ੍ਹਾਂ ਅਗਾਰ ॥੧੬੧॥ ਜੈ ਸਿੰਘ ਸਰਬ ਸੁਣਾਇਓ, ਸੰਤਨ ਕੋ ਪ੍ਰਸੰਗ। ਸੰਤ ਬਿਸ਼ਨ ਸਿੰਘ ਕੀ ਕਥਾ, ਪ੍ਰੇਮ ਸਹਿਤ ਸਰਬੰਗ ॥੧੬੨॥ ਵੈਰਾਗ ਅਥਾਹ ਸੁ ਸੰਗਤਾਂ; ਸੰਤ ਸੁੰਦਰ ਸਿੰਘ ਪ੍ਰੀਤ। ਲਗੀ ਸਮਾਧ ਅਖੰਡ ਮੇ, ਆਠ ਪਹਰ ਗੇ ਬੀਤ ॥੧੬੩॥ ਗੁਰ ਨਾਨਕ ਦਸਮੇਸ਼ ਪਦ, ਬੰਦਨ ਦੋਇ ਕਰ ਜੋਰ। ਮਨ ਬਿਛੁੜਾ ਮਮ ਮੇਲੀਏ, ਏਹੋ ਬਾਂਛਾ ਮੋਰ ॥੧੬੪॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਬ੍ਰਹਮ ਗਿਆਨੀ ਸੰਤ ਬਿਸ਼ਨ ਸਿਘ ਜੀ ਮਹਾਰਾਜ ਮੁਰਾਲਾ ਨਿਵਾਸੀ ਕਾ ਜੀਵਨ ਬ੍ਰਿਤਾਂਤ ਪ੍ਰਸੰਗ ਬਰਨਨੰ ਉਨ੍ਹੀਵਾਂ ਧਿਆਇ ਸੰਪੂਰਨੰ ॥੧੯॥

—o—

# ਸੰਤ ਸੁੰਦਰ ਸਿੰਘ ਜੀ ਨੇ ਅੰਮ੍ਰਿਤ ਪਾਨ ਕਰਨਾ ਅਤੇ ਪਹਿਲੀ ਕਥਾ ਕਰਨੀ

ਦੋਹਿਰਾ-ਵਾਹਿਗੁਰੂ ਨਾਨਕ ਪਿਤਾ, ਗੁਰ ਗੋਬਿੰਦ ਮ੍ਰਿਗੇਸ਼।
ਚੀਤ ਚਿਤਾਰਾਂ ਪ੍ਰੇਮ ਸੇ, ਦਰਸ਼ਨ ਦੇਹੁ ਹਮੇਸ਼ ॥੧॥

ਚੌਪਈ-

ਸੰਤ ਬਿਸ਼ਨ ਸਿੰਘ ਜਬੈ ਸਮਾਏ। ਪ੍ਰੇਮ ਬਿਰਾਗ ਸੰਗਤਾਂ ਛਾਏ।
ਕਾਰ ਵਿਹਾਰ ਸਰਬ ਕੇ ਭੂਲੇ। ਧਿਆਨ ਮਗਨ ਹੋ ਆਨੰਦ ਝੂਲੇ ॥੨॥
ਅਬਿਨਾਸੀ ਪਦ ਸੰਤ ਸਮਾਏ। ਆਵਣ ਜਾਣ ਰਹਤ ਸੁਖ ਪਾਏ।
ਪ੍ਰੇਮੀਆਂ ਕੋ ਦਰਸ਼ਨ ਨਿਤ ਹੋਵੇ। ਬਿਆਪਕ ਰੂਪ ਸਰਬ ਥਾਂ ਜੋਵੇ ॥੩॥
ਸੰਤ ਪ੍ਰੇਮ ਸਿੰਘ ਭਏ ਮਹੰਤਾ। ਜਤੀ ਤਿਆਗੀ ਜੋ ਬੁਧ ਵੰਤਾ।
ਟਾਂਡੇ ਜਿਨ੍ਹਾਂ ਸਕੂਲ ਬਣਾਇਓ। ਲੰਗਰ ਮੁਰਾਲੇ ਬਹੁਤ ਚਲਾਇਓ ॥੪॥
ਗੁਰੂ ਦੁਆਰਾ ਨਵਾਂ ਬਣਾਇਆ। ਸੰਗ ਮਰਮਰ ਸੋਹੈ ਲਾਇਆ।
ਨਿਤ ਪ੍ਰਸ਼ਾਦਿ ਵਰਤੈ ਗੁਰਦੁਵਾਰੇ। ਆਸਾ ਵਾਰ ਲਗੈ ਨਿਰਧਾਰੈ ॥੫॥
ਗੁਣੀ ਗਿਆਨੀ ਆਦਰ ਪਾਵੈ। ਕਥਾ ਕੀਰਤਨ ਨਿਸ ਦਿਨ ਗਾਵੈ।
ਸਾਧੂ ਸਿੱਖ ਰਹੈ ਗੁਰਦੁਵਾਰੈ। ਤਾਂ ਕੀ ਸੇਵਾ ਕਰੈ ਪਿਆਰੈ ॥੬॥
ਬਹੁਤ ਖਰੀਦ ਜ਼ਮੀਨ ਲਵਾਈ। ਲੰਗਰ ਕੀ ਅਤਿਸੈ ਵਡਿਆਈ।
ਮਾਇਆ ਕਈ ਲਾਖ ਧਨ ਪਾਯੋ। ਬਣ ਉਦਾਰ ਗੁਰੂ ਕਾਜ ਚਲਾਯੋ ॥੭॥
ਬੇ ਮੁਹਤਾਜ ਅਕਲ ਕੇ ਧਨੀ। ਰੋੜੇ ਲੁਬਾਣੇ ਸੇਵੈ ਘਨੀ।
ਰਾਖਤ ਸ਼ਸਤ੍ਰ ਨਿਸ ਦਿਨ ਪਾਸਾ। ਦੁਸਟਨ ਤੇ ਨਹ ਜਾ ਕੋ ਤ੍ਰਾਸਾ ॥੮॥
ਸਭ ਕੋ ਬੀਰ ਰਸ ਸਿਖਲਾਵੈ। ਰਾਮ ਜੰਗੇ ਤਾਮੰਚੇ ਪਾਵੈ।
ਨਾਮੁ ਜਾਪ ਕੋ ਗੁਪਤੀ ਸੇਵੈ। ਆਵੈ ਸ਼ਰਨ ਤਾਹਿੰ ਸੁਖ ਦੇਵੈ ॥੯॥
ਐਸਾ ਸੁਭਾਉ ਜਿਨ੍ਹ ਕਾ ਅਹੀਏ। ਪਰ ਉਪਕਾਰ ਹੇਤ ਚਿਤ ਚਹੀਏ।
ਬਹੁਤੇ ਸਾਕ ਕਰਾਵੈ ਸਦ ਹੀ। ਬਿਆਹੇ ਸੈਂਕੜੇ ਸੇਵਕ ਤਦ ਹੀ ॥੧੦॥
ਗੁਰਦੁਵਾਰੇ ਪ੍ਰਬੰਧ ਚਲਾਵੈ। ਸਭ ਸੰਗਤ ਕੋ ਮੇਲ ਰਖਾਵੈ।
ਸੰਤ ਭਾਗ ਸਿੰਘ ਬ੍ਰਿਤ ਸੰਕੋਚੀ। ਆਤਮ ਆਨੰਦ ਮੇ ਸੁਰਤ ਪਹੋਚੀ ॥੧੧॥
ਸੰਤ ਸੁੰਦਰ ਸਿੰਘ ਪਰਮ ਵੈਰਾਗਾ। ਚਿਤ ਨਹ ਪਰਚੈ ਕਾਜ ਨ ਲਾਗਾ।
ਪ੍ਰੇਮ ਨੀਰ ਨਿਸ ਦਿਨ ਹੀ ਢਰੈ। ਗੁਰਬਾਨੀ ਸੁਣੀਏ ਇਛ ਧਰੈ ॥੧੨॥
ਸੰਤ ਪ੍ਰੇਮ ਸਿੰਘ ਇਨ ਦਿਸ ਪੇਖੀ। ਚੀਤ ਲਗਾਵਨ ਹਿਤ ਬਿਧ ਲੇਖੀ।
ਬਾਬਾ ਹਰਨਾਮ ਸਿੰਘ ਜੀ ਗਿਆਨੀ। ਗੁਰਬਾਨੀ ਕੇ ਖੋਜਿ ਮਹਾਨੀ ॥੧੩॥
ਅਰਥ ਗੁਰੂ ਮਤ ਕੇ ਜਿਨ੍ਹ ਕੀਨੇ। ਗੁਰੂ ਗ੍ਰੰਥ ਸਾਹਿਬ ਰਸ ਭੀਨੇ।
ਬਿਰਧ ਬੈਸ ਮੇ ਪਰਉਪਕਾਰੀ। ਵਿਦਯਾ ਗਯਾਤ ਜਿਨ੍ਹੋਂ ਮੇ ਭਾਰੀ ॥੧੪॥

ਸ੍ਰੀ ਅੰਮ੍ਰਿਤਸ਼ਰ ਮੇ ਨਿਤ ਬਾਸੈ। ਸੰਤ ਸੁੰਦਰ ਸਿੰਘ ਹੇਤ ਹੁਲਾਸੈ।
ਬੀਚ ਮੁਰਾਲੇ ਕੇ ਸਦਵਾਏ। ਬਾਬਾ ਹਰਨਾਮ ਸਿੰਘ ਬੇਦੀ ਆਏ ॥੧੫॥
ਗੁਰੂ ਗ੍ਰੰਥ ਕੀ ਕਥਾ ਤੁਰਾਈ। ਸੁੰਦਰ ਸਿੰਘ ਸੁਣੇ ਮੁਦ ਪਾਈ।
ਤੇਈ ਬਰਸ ਉਮਰ ਤਬ ਦੇਖੀ। ਪੜ੍ਹੇ ਪ੍ਰੇਮ ਸੇ ਅਰਥ ਬਿਸੇਖੀ ॥੧੬॥
ਆਦਿ ਸਰਬ ਹੀ ਗੁਰ ਕੀ ਬਾਨੀ। ਸਾਰੀ ਪੜ੍ਹੀ ਕਥਾ ਰਸ ਮਾਨੀ।
ਆਦਿ ਮਹਾਰਾਜ ਭੋਗ ਕੋ ਪਾਏ। ਦਸਮ ਗੁਰੂ ਗ੍ਰੰਥ ਕੇ ਅਰਥ ਪੜ੍ਹਾਏ ॥੧੭॥
ਬਾਬਾ ਹਰਨਾਮ ਸਿੰਘ ਜੀ ਉਪਕਾਰੇ। ਅਰਥ ਪੜ੍ਹਾਏ ਪ੍ਰੇਮ ਨਿਹਾਰੇ।
ਦੁਇ ਵਾਰ ਪੜ੍ਹੇ ਬਿਚਾਰੀ ਬਾਨੀ। ਦੋਵੇਂ ਗੁਰੂ ਗ੍ਰੰਥ ਸੁਖ ਦਾਨੀ ॥੧੮॥
ਭੋਗ ਪਾਇ ਮਨ ਟਿਕਾ ਗਿਆਨੰ। ਧੀਰਜ ਧਰੀ ਮਨ ਪਦ ਨਿਰਬਾਨੰ।
ਨਿਜ ਸਰੂਪ ਮੇਂ ਬਿਰਤ ਟਿਕਾਈ। ਅਬਿਚਲ ਆਨੰਦ ਅਖੰਡ ਸਮਾਈ ॥੧੯॥
ਭੋਗ ਸੁਣਿਓ ਸੰਗਤਿ ਬਹੁ ਆਈ। ਕਰ ਅਰਦਾਸ ਪ੍ਰਸ਼ਾਦਿ ਵਰਤਾਈ।
ਬਾਬਾ ਹਰਨਾਮ ਸਿੰਘ ਪ੍ਰਸੰਨੇ। ਬਸਤਰ ਮਾਇਆ ਦਈ ਬਹੁ ਮੰਨੇ ॥੨੦॥
ਅੰਮ੍ਰਿਤਸਰ ਬਾਬਾ ਜੀ ਆਏ। ਗੁਰਬਾਨੀ ਕੀ ਪ੍ਰੀਤ ਸਮਾਏ।
ਇਉਂ ਕੇਤਕ ਦਿਨ ਬਸੇ ਮੁਰਾਲੇ। ਨਾਮ ਪ੍ਰੀਤ ਤੇ ਰਹੈ ਸੁਖਾਲੇ ॥੨੧॥
ਅਵਰ ਪੜ੍ਹਨ ਕੀ ਇਛਾ ਨਾਸੀ। ਚਿਤ ਲਾਇਓ ਪੂਰਨ ਅਬਿਨਾਸੀ।
ਧਿਆਨ ਗੁਰੂ ਨਾਨਕ ਕੋ ਜੋੜਾ। ਆਨ ਕਾਜ ਕੋ ਛਿਨ ਮੇ ਛੋੜਾ ॥੨੨॥
ਤਬ ਹੀ ਅੰਮ੍ਰਿਤ ਕੀ ਰੁਚ ਜਾਗੀ। ਛਕੀਏ ਅੰਮ੍ਰਿਤ ਰਹਿ ਲਿਵ ਲਾਗੀ।
ਸੰਤ ਪ੍ਰੇਮ ਸਿੰਘ ਕੋ ਕਰ ਬੰਦਨ। ਆਗਿਆ ਲੀਨੀ ਬਿਘਨ ਨਿਕੰਦਨ ॥੨੩॥
ਭਾਗ ਸਿੰਘ ਜੀ ਕੋ ਮਿਲ ਆਏ। ਸੰਤ ਸੁੰਦਰ ਸਿੰਘ ਤਬੇ ਸਿਧਾਏ।
ਅਨੰਦਪੁਰੀ ਕੇ ਦਰਸ਼ਨ ਪਾਏ। ਹੋਲੇ ਮਹਲੇ ਪੁੰਨਿਆਂ ਧਾਏ ॥੨੪॥
ਮਿਲ ਸੰਗਤ ਕੋ ਦਰਸ਼ਨ ਪਾਏ। ਗੁਰੂ ਧਾਮ ਕੋ ਪਿਖ ਬਲ ਜਾਏ।
ਆਨੰਦ ਗੜ੍ਹ ਤੇ ਭੋਰਾ ਗੁਰ ਕਾ। ਸੀਸ ਗੰਜ ਪਰਸੇ ਪ੍ਰਿਮ ਉਰ ਕਾ ॥੨੫॥
ਸਭ ਹੀ ਪਰਸੇ ਗੁਰ ਦਰਬਾਰਾ। ਸਤਲੁਜ ਨ੍ਹਾਏ ਸਹਿ ਕੇਸ ਉਦਾਰਾ।
ਸ਼ਹੀਦ ਬਾਗ ਕੇ ਦਰਸ਼ਨ ਕੀਨੇ। ਕੇਸ ਗੜ੍ਹ ਤਖਤ ਦੇਖ ਰਸ ਭੀਨੇ ॥੨੬॥
ਏਕ ਮਹੀਨਾ ਰਹੇ ਗੁਰ ਥਾਨਾ। ਸੇਵਾ ਕਰੈ ਲੰਗਰ ਹਿਤ ਠਾਨਾ।
ਝਾੜੂ ਦੇ ਨਿਤ ਕੀਰਤਨ ਸੁਣੈ। ਆਪਾ ਖੋਇ ਨਾਮੁ ਮੁਖ ਭਣੈ ॥੨੭॥
ਬੈਸਾਖੀ ਕੋ ਦਿਨ ਜਬ ਆਇਓ। ਪੰਡੀ ਕੋ ਪ੍ਰਸ਼ਾਦਿ ਕਰਾਇਓ।
ਬੀਚ ਖਰੇ ਹੋਇ ਗੁਰੂ ਦੀਵਾਨਾ। ਹਾਥ ਜੋਰ ਕੈ ਵਾਕ ਬਖਾਨਾ ॥੨੮॥
ਸਤਿਗੁਰ ਨਾਨਕ ਸ੍ਰੀ ਦਸਮੇਸ਼ਾ। ਗੁਰੂ ਗ੍ਰੰਥ ਜੀ ਕੋ ਮਨ ਦੇਸਾ।
ਪੰਥ ਖਾਲਸਾ ਗੁਰੂ ਪਿਆਰਾ। ਸੁਣੋ ਅਰਜ਼ ਮੈ ਕਰਤ ਉਚਾਰਾ ॥੨੯॥
ਅੰਮ੍ਰਿਤ ਦੇਵੋ ਮੋਹਿ ਛਕਾਇਆ। ਪਰਮੰ ਪਦ ਪਾਵੋ ਤੁਮ ਦਾਇਆ।
ਸੁਣੀ ਖ਼ਾਲਸੇ ਭਰੇ ਦੀਵਾਨਾ। ਦੇਵੈਂ ਛਕਾਇ ਕਹੈ ਸਨਮਾਨਾ ॥੩੦॥

ਧੀਰਜ ਧਰ ਬੈਠੇ ਮਨ ਪਾਵਨ। ਅੰਮ੍ਰਿਤ ਪੀ ਕੇ ਮਿਟ ਹੈ ਧਾਵਨ।
ਸਰਬ ਦੀਵਾਨ ਸੇ ਚੁਣੇ ਪਿਆਰੇ। ਸਰਬ ਸੰਮਤੀ ਤੇ ਤਬ ਭਾਰੇ ॥੩੧॥
ਨਾਮੁ ਤਿਨਹੋਂ ਕੇ ਸੁਨਹੋਂ ਭਾਈ। ਸਾਧੂ ਸਿੰਘ ਨਿਹੰਗ ਸੁਣਾਈ।
ਨਾਮੁ ਸੰਗ ਜਿਨ ਮਨ ਲਪਟਾਨਾ। ਸੂਰਬੀਰ ਸ਼ਾਂਤੀ ਬਲਵਾਨਾ ॥੩੨॥
ਮੰਗਲ ਸਿੰਘ ਗੁਰਮੁਖ ਹਿਤ ਬਾਨੀ। ਗੁਰ ਮਰਯਾਦਾ ਜਾਂ ਕੋ ਭਾਨੀ।
ਅਮਰ ਸਿੰਘ ਜਹਿ ਪ੍ਰੇਮ ਅਪਾਰਾ। ਸੇਵਾ ਗੁਰੂ ਸਦਾ ਹਿਤ ਧਾਰਾ ॥੩੩॥
ਰਾਮ ਸਿੰਘ ਅਭਿਆਸੀ ਪੂਰਾ। ਕਾਮ ਕ੍ਰੋਧ ਜਿਨ ਕੀਤੇ ਚੂਰਾ।
ਗੁਰਮੁਖ ਸਿੰਘ ਰਹਿਤ ਜਿਨੁ ਪਿਆਰੀ। ਭਗਤੀ ਗੁਰ ਨਾਨਕ ਕੀ ਧਾਰੀ ॥੩੪॥
ਗ੍ਰੰਥੀ ਹਰੀ ਸਿੰਘ ਜੀ ਗਯਾਨੀ। ਸਰਬ ਰੂਪ ਹਰਿ ਏਕ ਧਿਆਨੀ।
ਪੰਚ ਪਿਆਰੇ ਮਿਲੇ ਇਕਾਂਤੀ। ਗੁਰੂ ਗ੍ਰੰਥ ਕੀ ਸਾਮ ਸੁਹਾਤੀ ॥੩੫॥
ਕੇਸ ਗੜ੍ਹ ਤਖਤ ਸੈਸਾਖੀ ਦਿਨਵੈ। ਅੰਮ੍ਰਿਤ ਛਕਨੇ ਲਾਗੇ ਬਿਨਵੈ।
ਸੁੰਦਰ ਸਿੰਘ ਧਰ ਪੰਚ ਕਕਾਰਾ। ਗਾਤਰੇ ਬਡ ਕ੍ਰਿਪਾਨ ਸੋ ਧਾਰਾ ॥੩੬॥
ਆਛੀ ਕਾਛ ਸਜਤ ਜਤ ਅੰਗਾ। ਕੜਾ ਸਰਬ ਲੋਹ ਪਾਇਆ ਚੰਗਾ।
ਜਨਮ ਤੇ ਕੇਸ ਸੁਹਾਵੈ ਆਦੀ। ਕੰਘਾ ਚੰਦਨ ਮਹਿਕ ਅਜ਼ਾਦੀ ॥੩੭॥
ਸੀਸ ਸਜੀ ਦਸਤਾਰ ਸਵੇਤਾ। ਗਲ ਚੋਲਾ ਸੋਹਤ ਉਜਲੇਤਾ।
ਕਮਰ ਕਸਾ ਕਰਕੇ ਤਬ ਆਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸਾਏ ॥੩੮॥
ਬੰਦਨ ਕਰ ਜੋਰੇ ਹੋਇ ਖਰੇ। ਪੰਜ ਪਿਆਰੇ ਦ੍ਰਿਸ਼ਟੀ ਕਰੇ।
ਸਿੰਘਨ ਬੂਝਿਓ ਕਿਸ ਹਿਤ ਆਏ। ਅੰਮ੍ਰਿਤ ਛਕਣਾ ਕਹਿ ਮਨ ਭਾਏ ॥੩੯॥
ਆਗੇ ਅੰਮ੍ਰਿਤ ਪਾਨ ਨ ਕੀਆ। ਜੇ ਕੀਆ ਤਾਂ ਕਹੁ ਪ੍ਰਗਟੀਆ।
ਹਰਿ ਸੁੰਦਰ ਕਰ ਜੋਰ ਉਚਾਰਾ। ਅੰਮ੍ਰਿਤ ਸੰਸਕਾਰ ਮੁਖ ਡਾਰਾ ॥੪੦॥
ਜਬ ਜਨਮੇਂ ਤਬ ਗੁੜ੍ਹਤੀ ਦੀਨੀ। ਸਿਖੀ ਰੀਤ ਜੋ ਗੁਰਮਤਿ ਚੀਨੀ।
ਪਹਿਲੇ ਹੀ ਰੁਚ ਮੋਕੋ ਜਾਗੀ। ਅੰਮ੍ਰਿਤ ਦੇਵੋ ਲਖ ਅਨੁਰਾਗੀ ॥੪੧॥
ਸੁਣ ਪ੍ਰਸੰਨ ਹੋਇ ਕਰ ਅਰਦਾਸਾ। ਅੰਮ੍ਰਿਤ ਤਿਆਰ ਕੀਓ ਸੁਖਰਾਸਾ।
ਜਪੁ, ਜਾਪ, ਸਵਯੇ, ਬਿਨਤੀ ਸਾਰੀ। ਚੌਪਈ, ਅਨੰਦ ਸਾਰਾ ਪਠਵਾਰੀ ॥੪੨॥
ਪੰਚਨ ਮਿਲ ਅਰਦਾਸ ਉਚਾਰੀ। ਖੰਡੇ ਅੰਮ੍ਰਿਤ ਕੀਤੋ ਤਿਆਰੀ।
ਰਹਿਤ ਮਰਯਾਦਾ ਸਭੈ ਬਤਾਈ। ਕੁਰਹਿਤਾਂ ਨਹੀਂ ਕਬ ਕਰੋ ਖੁਟਾਈ ॥੪੩॥
ਪੰਜ ਕਕਾਰ ਰਹਿਤ ਕਰ ਪਿਆਰੀ। ਅੰਮ੍ਰਿਤ ਕੀ ਬਾਣੀ ਪੜ੍ਹ ਸਾਰੀ।
ਜੋ ਸ਼ਿਖੀ ਅਸੂਲ ਬਤਾਏ। ਭੂਲ ਨ ਤਿਆਗੋ ਕਹ ਸਮਝਾਏ ॥੪੪॥
ਪੰਜ ਪਿਆਰੇ ਮਿਲ ਅੰਮ੍ਰਿਤ ਲੀਨਾ। ਪੰਚ ਚੁਲੇ ਛਕ ਆਨੰਦ ਭੀਨਾ।
ਵਾਹਿਗੁਰੂ ਕੀ ਫਤਹਿ ਬੁਲਾਈ। ਪੰਚ ਨੇਤਰਾਂ ਮੇ ਚੁਲੇ ਸਿੰਚਾਈ ॥੪੫॥
ਪੰਚ ਕੇਸਾਂ ਮੇ ਪਾਇ ਚੁਲੈ ਕੋ। ਵਾਹਿਗੁਰੂ ਕੀ ਫਤਹ ਬੁਲੈ ਕੋ।
ਬਾਕੀ ਰੱਜ ਅੰਮ੍ਰਿਤ ਪੀਆਯਾ। ਸਿਖਿਆ ਗੁਰਮਤਿ ਸਰਬ ਸਿਖਾਯਾ ॥੪੬॥

ਗੁਰੂ ਗ੍ਰੰਥ ਜੀ ਦਸ ਗੁਰ ਜੋਤਾ । ਜਾਣੋ ਸਤਿਗੁਰ ਆਪਣੇ ਹੋਤਾ ।
ਗੁਰੂ ਗ੍ਰੰਥ ਜੀ ਕੋ ਗੁਰ ਮਾਨੋ । ਦੇਹਧਾਰੀ ਨਹ ਗੁਰੂ ਪਛਾਨੋ ॥੪੭॥
ਭੇਖੀ ਦੰਭੀ ਤਿਆਗ ਜਹਾਨੋ । ਸਤਿ ਬਚਨ ਕਹਿ ਸਭ ਹੀ ਜਾਨੋ ।
ਗੁਰ ਦਸਮੇਂ ਕੋ ਰੂਪ ਸੁ ਪੰਥਾ । ਖਾਲਸਾ ਪ੍ਰੀਤ ਪਕਾਵੇ ਸੰਥਾ ॥੪੮॥
ਪੰਜ ਪਿਆਰੇ ਸਤਿਗੁਰ ਰੂਪਾ । ਧਰ ਸ਼ਰਧਾ ਸੇਵੈ ਸੁ ਅਨੂਪਾ ।
ਵਾਹਿਗੁਰੂ ਗੁਰ ਮੰਤ੍ਰ ਜਾਨੋ । ਇਕ ਰਸ ਚਿਤ ਸੇ ਉਚਰਨ ਠਾਨੋ ॥੪੯॥
ਰੋਮ ਰੋਮ ਮੇਂ ਅਨਹਦ ਧੁਨੀ । ਸੁਣੋ ਵਾਹਿਗੁਰੂ ਜੋਤਿ ਸੁ ਗੁਨੀ ।
ਮੂਲ ਮੰਤ੍ਰ ਕੋ ਪ੍ਰੇਮ ਰਸਾਵੇ । ਜਨਮ ਮਰਨ ਮੇ ਮੂਲ ਨ ਆਵੇ ॥੫੦॥
ਪੰਜ ਵਾਰ ਮੂਲ ਮੰਤਰ ਗਾਇਆ । ਵਾਹਿਗੁਰੂ ਪੰਚ ਵਾਰ ਦ੍ਰਿੜ੍ਹਾਇਆ ।
ਰਹਿਤ ਮਰਯਾਦਾ ਸਰਬ ਸੁਣਾਈ । ਰਹਿਤਨਾਮਿਆਂ ਮੇ ਲਿਖ ਪਾਈ ॥੫੧॥
ਕਰ ਅਰਦਾਸ ਪ੍ਰਸ਼ਾਦਿ ਛਕਾਇਆ । ਸ੍ਰੀ ਗੁਰੂ ਗ੍ਰੰਥ ਤਨੁ ਮਨੁ ਅਰਪਾਇਆ ।
ਅੰਮ੍ਰਿਤ ਪਾਨ ਕੀਓ ਮੁਖ ਜਬ ਹੀ । ਆਤਮ ਗਿਆਨੀ ਭਏ ਹੈ ਤਬ ਹੀ ॥੫੨॥
ਲਾਗੀ ਲਿਵ ਮਨੁ ਪ੍ਰੇਮ ਸੁ ਜਾਗੀ । ਨਿਰਾਕਾਰ ਪਦੁ ਪਾਇਓ ਭਾਗੀ ।
ਸਰਗੁਣ ਨਿਰਗੁਣ ਏਕੋ ਜਾਤਾ । ਅੰਤਰ ਬਾਹਰ ਬਿਆਪਕ ਰਾਤਾ ॥੫੩॥
ਸਰਬ ਘਟਾਂ ਅੰਤਰ ਹੈ ਏਕੋ । ਬਾਹਰ ਰੂਪ ਧਰੇ ਹੈ ਅਨੇਕੋ ।
ਦਸ ਗੁਰ ਕੇ ਦਰਸ਼ਨ ਪ੍ਰਤੱਛਾ । ਗੁਰੂ ਗ੍ਰੰਥ ਮੇਂ ਦ੍ਰਿਸ਼ਟੀ ਇੱਛਾ ॥੫੪॥
ਬਿਰਤੀ ਗਾੜ੍ਹੀ ਟਿਕੀ ਅਚੰਚਲ । ਅਹੰ ਬਿਨਾਸੀ ਸ਼ਾਂਤਿ ਹਿਮੰਚਲ ।
ਵਾਹਿਗੁਰੂ ਗੁਰ ਮੰਤ੍ਰ ਧਿਆਇਓ । ਇਕ ਓਅੰਕਾਰ ਸਰਬ ਦਾ ਗਾਇਓ ॥੫੫॥
ਸਤਿਨਾਮੁ ਕਰਤਾ ਪ੍ਰਮਾਤਮ । ਪੁਰਖ ਨਿਰਭਉ ਹੈ ਸਰਬਾਤਮ ।
ਨਿਰਵੈਰੁ ਬਿਆਪਕ ਆਪੇ ਆਪਾ । ਅਕਾਲ ਮੂਰਤਿ ਮੇਟਤ ਹੈ ਪਾਪਾ ॥੫੬॥
ਅਜੂਨੀ ਸੈਭੰ ਗੁਰਪ੍ਰਸਾਦਿ । ਵਾਹਿਗੁਰੂ ਹੈ ਆਦਿ ਜੁਗਾਦਿ ।
ਛੱਤੀ ਅਖਰ ਜਾਪਤ ਨੇਮਾ । ਗੁਰੂ ਮੰਤਰ ਕੋ ਬਢਿਓ ਪ੍ਰੇਮਾ ॥੫੭॥
ਏਕ ਅਖੰਡ ਪ੍ਰਕਾਸ਼ਕ ਜੋਈ । ਨਾਸ ਰਹਿਤ ਪ੍ਰਸਿੱਧ ਸਦੋਈ ।
ਰਚਤਾ ਪੂਰਨ ਡਰ ਬਿਨ ਸੋਈ । ਨਹ ਬਿਰੋਧ ਕਬਹੂੰ ਜਿਸ ਹੋਈ ॥੫੮॥
ਕਾਲ ਰਹਿਤ ਹੈ ਜਾਹਿ ਸਰੂਪਾ । ਆਪ ਅਜਨਮਾ ਅਤੀ ਅਨੂਪਾ ।
ਹੈ ਪ੍ਰਕਾਸ਼ ਸੁਤੇ ਜਿਸ ਕੇਰਾ । ਚੇਤਨ ਰੂਪ ਅਨੰਦ ਬਡੇਰਾ ॥੫੯॥
ਅਚਰਜ ਏਕ ਅਖੰਡ ਅਪਾਰਾ । ਅੰਧਕਾਰ ਹਰਿ ਗਿਆਨ ਉਜਾਰਾ ।
ਅਸ ਗੁਰ ਮੰਤ੍ਰ ਬਸਾਇਓ ਹੀਏ । ਸਹਿਜ ਸਮਾਧ ਲਗੀ ਰਸ ਪੀਏ ॥੬੦॥
ਪ੍ਰਗਟੇ ਗੁਰ ਨਾਨਕ ਨਿਰੰਕਾਰੀ । ਗੁਰ ਅੰਗਦ ਜੀ ਮੇਹਰ ਸੁ ਧਾਰੀ ।
ਸ੍ਰੀ ਗੁਰੂ ਅਮਰਦਾਸ ਪ੍ਰਗਟਾਏ । ਰਾਮ ਦਾਸ ਗੁਰ ਭਏ ਸਹਾਏ ॥੬੧॥
ਗੁਰ ਅਰਜਨ ਜੀ ਅਰਜੀ ਮਾਨੀ । ਹਰਿ ਗੋਬਿੰਦ ਗੁਰ ਕਰੁਣਾ ਠਾਨੀ ।
ਸਤਿਗੁਰ ਸ੍ਰੀ ਹਰਿ ਰਾਇ ਦਿਆਲਾ । ਗੁਰ ਹਰਿ ਕ੍ਰਿਸ਼ਨ ਸਦਾ ਕ੍ਰਿਪਾਲਾ ॥੬੨॥

ਤੇਗ ਬਹਾਦਰ ਸਤਿਗੁਰ ਆਏ। ਸ੍ਰੀ ਸਤਿਗੁਰ ਗੋਬਿੰਦ ਸਿੰਘ ਪਾਏ।
ਗੁਰੂ ਗ੍ਰੰਥ ਸਾਹਿਬ ਸੁਖ ਦਾਇਆ। ਪ੍ਰਗਟ ਦਰਸ਼ਨ ਸਤਿਗੁਰ ਪਾਇਆ॥੬੩॥
ਸਤਿਗੁਰ ਹੋ ਪ੍ਰਸੰਨ ਵਰ ਦੀਆ। ਅਮਰ ਭਏ ਤੁਮ ਅੰਮ੍ਰਿਤ ਪੀਆ।
ਨਾਮੁ ਨ ਵਿਸਰੈ ਕਬਹੀ ਤੋ ਕੋ। ਅੰਗ ਸੰਗ ਸਦ ਰਹੈ ਬਿਲੋਕੋ॥੬੪॥

ਸੰਤ ਸੁੰਦਰ ਸਿੰਘ ਭੇ ਮਸਤਾਨੇ। ਸਤਿਗੁਰ ਧਿਆਨ ਵਿਖੇ ਗਲਤਾਨੇ।
ਦਰਸ਼ਨ ਪ੍ਰਤੱਖ ਪਾਇਓ ਗੁਰਦੇਵਾ। ਮਿਟ ਗਈ ਭਾਲ ਜਬ ਪਾਇਓ ਭੇਵਾ॥੬੫॥
ਲਖਾਂ ਵਾਰ ਬੰਦਨਾ ਕਰਹੀ। ਗੁਰ ਉਸਤਤਿ ਰੋਮ ਰੋਮ ਉਚਰਹੀ।
ਅੰਤਰ ਧਿਆਨ ਭਏ ਗੁਰ ਪੂਰੇ। ਕੇਸ ਗੜ੍ਹ ਤਖਤ ਦਰਸੇ ਗੁਰ ਸੂਰੇ॥੬੬॥

ਹੋਇ ਬਿਦੇਹ ਸੰਤ ਜੀ ਗਏ। ਭਏ ਅਚਿੰਤ ਗੁਰੂ ਦਰਸਏ।
ਸਭ ਜਗ ਮੇਂ ਇਕ ਦਿਸੈ ਅਕਾਲਾ। ਦੇਹਿ ਅਭਿਮਾਨ ਤੇ ਭਏ ਨਿਰਾਲਾ॥੬੭॥
ਗੁਰਮੰਤਰ ਵਸਿਓ ਜੀਅ ਮਾਹੀਂ। ਆਠ ਪਹਿਰ ਕਬ ਬਿਸਰੈ ਨਾਹੀਂ।
ਨਾਮੁ ਅੰਮ੍ਰਿਤ ਪੀ ਖੀਵੇ ਹੋਏ। ਜਨਮ ਮਰਨ ਕੇ ਸੰਸੇ ਖੋਏ॥੬੮॥

ਪੰਜ ਪਿਆਰਨਿ ਸੇਵਤ ਭਾਏ। ਦੋਇ ਮਹੀਨੇ ਰਹਿਤ ਬਿਤਾਏ।
ਹੋਇ ਪ੍ਰਸੰਨ ਵਰ ਦੀਨੋ ਏਹੀ। ਗੁਰ ਸਿਖੀ ਤੁਝ ਤੇ ਬਹੁ ਲੇਹੀ॥੬੯॥
ਆਗਿਆ ਦੀਨ ਦੇਖ ਮਨੁ ਸ਼ਾਂਤੀ। ਸੇਵਾ ਆਪ ਨ ਕਰੋ ਸੁਹਾਤੀ।
ਹਮ ਕੋ ਨਹੀਂ ਕਰਾਵਨ ਚਾਹਾ। ਤੁਮ ਕੋ ਭਾਵਤ ਹੈ ਗੁਰ ਲਾਹਾ॥੭੦॥

ਆਪ ਕਮਾਈ ਦੀਰਘ ਕਰਤੇ। ਸਤਿਗੁਰ ਕੀ ਸਿੱਖੀ ਮੇ ਬਰਤੇ।
ਭੈ ਆਵਤ ਸੇਵਾ ਕਰਵਾਏ। ਗੁਰ ਕੇ ਪਿਆਰੇ ਰਹੁ ਲਿਵਲਾਏ॥੭੧॥
ਜਾਵੋ ਅਪਨੇ ਥਾਨ ਮਝਾਰੀ। ਤੇਜ ਤੁਮ੍ਹਾਰਾ ਦਿਪਤੈ ਭਾਰੀ।
ਬਾਬਾ ਸਾਧੂ ਸਿੰਘ ਨਿਹੰਗੀ। ਨਾਮੁ ਅੰਮ੍ਰਿਤ ਮੈ ਮਸਤ ਅਭੰਗੀ॥੭੨॥

ਦੇਗ ਚਲਾਵੈ ਨਾਮੁ ਜਪਾਵੈ। ਸ਼ਹੀਦੀ ਬਾਗ ਮੇ ਬੁੰਗੇ ਲਾਵੈ।
ਮੰਗਲ ਸਿੰਘ ਰਹਿਤ ਮੇ ਪੂਰੇ। ਗੁਰਬਾਣੀ ਰਸ ਰਹੈ ਹਜੂਰੇ॥੭੩॥
ਅਮਰ ਸਿੰਘ ਜੀ ਪ੍ਰੇਮ ਅਖੰਡਾ। ਰਾਮ ਸਿੰਘ ਮਨੁ ਤਨੁ ਦੁਖ ਖੰਡਾ।
ਗੁਰਮੁਖ ਸਿੰਘ ਸ਼ਾਂਤ ਰਸ ਰਾਤੇ। ਹਰੀ ਸਿੰਘ ਗ੍ਰੰਥੀ ਹਰਿ ਗਾਤੇ॥੭੪॥
ਪੰਚ ਪਿਆਰਿਆਂ ਕੀ ਜੋ ਆਗਿਆ। ਸਿਰ ਧਰ ਮਾਨੀ ਪ੍ਰੇਮ ਸੁ ਲਾਗਿਆ।
ਕਰ ਅਰਦਾਸ ਬੰਦਨਾਂ ਕੀਨੀ। ਫਤਹ ਬੁਲਾਈ ਰਸ ਮੇ ਭੀਨੀ॥੭੫॥

ਸਰਬ ਗੁਰੂ ਕੇ ਥਾਨ ਪੁਜਾਏ। ਚਲ ਕੇ ਪੁਰ ਅਨੰਦ ਤੇ ਆਏ।
ਭਿੰਡਰੀ ਮਿਲੇ ਆਨ ਪਿਤ ਪਾਸਾ। ਪੂਛੀ ਸੁਖ ਸਾਂਦ ਸੁਖ ਰਾਸਾ॥੭੬॥
ਰਹਿ ਕੇਤਕ ਦਿਨ ਭਿੰਡਰਾਂ ਮਾਹੀ। ਆਏ ਫੇਰ ਮੁਰਾਲੇ ਚਾਹੀ।
ਸਭ ਕੋ ਮਿਲਕੇ ਬੰਦਨ ਕੀਨੀ। ਫਤਹ ਵਾਹਿਗੁਰੂ ਕਰ ਪ੍ਰਗਟੀਨੀ॥੭੭॥
ਕੇਤਕ ਦਿਨ ਜਬ ਰਹੇ ਮੁਰਾਲੈ। ਸੰਗਤ ਪ੍ਰੇਮ ਕਰੈ ਰਿਦ ਨਾਲੈ।
ਸੰਤ ਪੂਰੇ ਕੀ ਸੰਗਤ ਆਈ। ਕਥਾ ਕਰਾਵੈ ਬਿਨਤੀ ਗਾਈ॥੭੮॥

ਮਹੰਤ ਪ੍ਰੇਮ ਸਿੰਘ ਕੋ ਮਿਲਕੇ। ਸੰਤ ਭਾਗ ਸਿੰਘ ਪ੍ਰੇਮ ਮੇ ਢਲਕੇ।
ਗਏ ਤਬੇ ਹਰਿ ਸੁੰਦਰ ਜਾਨੀ। ਨਾਮੁ ਰਸ ਮੈ ਮਤ ਲਪਟਾਨੀ ॥੭੯॥
ਬਾਹਰ ਇਕਾਂਤ ਰਹੈ ਸੁਖ ਪਾਈ। ਜੱਸਾ ਸਿੰਘ ਨਿਹੰਗ ਸੰਗਾਈ।
ਗੁਰਦੁਵਾਰੇ ਆਨੇ ਤਬ ਸੰਤਾ। ਬਿਨੈ ਸਰਬ ਤਬ ਕਰੀ ਬਿਅੰਤਾ ॥੮੦॥
ਗੁਰ ਨਾਨਕ ਕੇ ਸੰਤ ਪਿਆਰੇ। ਗੁਰਮੁਖ ਪਦਵੀ ਮੇ ਥਿਤ ਭਾਰੇ।
ਸਭ ਜਨ ਕੀ ਅਰਦਾਸ ਮਨੀਜੈ। ਕਥਾ ਸਰਬ ਗੁਰੂ ਗ੍ਰੰਥ ਜੀ ਕੀਜੈ ॥੮੧॥
ਇਹ ਬਿਨਤੀ ਨਹ ਮੋੜਨਿ ਕਰੀਐ। ਸੰਗਤ ਕਹਿਣਾ ਰਿਦ ਮੈ ਧਰੀਐ।
ਸੁਣ ਸੰਗਤ ਕੋ ਬਾਕ ਗਹੀਰਾ। ਮਾਨਿਓ ਸੰਤ ਪ੍ਰੇਮ ਲਖ ਹੀਰਾ ॥੮੨॥
ਭਗਤ ਸਰਦਾਰਾ ਸਿੰਘ ਮਿਲਾਏ। ਪ੍ਰੇਮ ਸਿੰਘ ਬੂੜੀਆਂ ਕਾ ਆਏ।
ਜੈ ਸਿੰਘ ਸੰਤ ਪੁਰੇ ਕੋ ਵਾਸੀ। ਹਮੀਰ ਸਿੰਘ ਇਕ ਸਾਧੂ ਰਾਸੀ ॥੮੩॥
ਅੰਮ੍ਰਿਤਸਰ ਮੈ ਰਹਿਤੋ ਮੋਟਾ। ਜਾਂਕੋ ਭਇਓ ਲਾਭ ਨਹ ਤੋਟਾ।
ਰਾਮ ਸਿੰਘ ਜੰਡਾਂ ਕੇ ਵਾਲੀ। ਵਰਯਾਮ ਸਿੰਘ ਹੈ ਬਾਹਰ ਆਲੀ ॥੮੪॥
ਇਤ ਆਦਿਕ ਵਿਦਯਾ ਕੇ ਹੇਤਾ। ਮਿਲੇ ਪ੍ਰੇਮ ਮੇ ਪੜ੍ਹਨੇ ਚੇਤਾ।
ਚੌਬੀ ਬਰਸ ਉਮਰ ਤਬ ਭਈ। ਕੱਤਕ ਪੂਰਨ ਮਾਸ਼ੀ ਠਈ ॥੮੫॥
ਐਤਵਾਰ ਦਿਨ ਅੰਮ੍ਰਿਤ ਵੇਲੇ। ਪਾਠ ਅਖੰਡ ਕਰਾਇ ਸਕੇਲੇ।
ਕਰ ਅਰਦਾਸਿ ਕਥਾ ਆਰੰਭੀ। ਪਾਠਕ ਸਰੋਤੇ ਦੇਖ ਅਚੰਭੀ ॥੮੬॥
ਚਾਲ੍ਹੀ ਦਿਨ ਮੇ ਜਪੁਜੀ ਅਰਥਾ। ਸੁਣ ਸਰੋਤੇ ਪਾਠੀ ਸੁਖ *ਭਰਥਾ।
ਰਹਿਰਾਸਿ ਤੇ ਸੋਹਿਲਾ ਹੋਇਓ। ਸ੍ਰੀ ਰਾਗ ਆਰੰਭ ਅਲੋਇਓ ॥੮੭॥
ਸਨੇ ਸਨੇ ਸਭ ਰਾਗ ਪੜ੍ਹਾਵਤ। ਸੁਣ ਸੁਣ ਸ਼ਾਂਤ ਲੋਕ ਗਨ ਪਾਵਤ।
ਆਠ ਪਹਿਰ ਇਉ ਨਿਯਮ ਰਹਾਇਓ। ਏਕ ਵਜੇ ਰਾਤੀ ਉਠ ਨ੍ਹਾਇਓ ॥੮੮॥
ਚਾਰ ਵਜੇ ਤਕ ਨਾਮੁ ਅਲਾਵੈ। ਵਾਹਿਗੁਰੂ ਸੰਤਨਿ ਮਨੁ ਭਾਵੈ।
ਕੀਰਤਨ ਆਸਾ ਵਾਰ ਮਿਲ ਗਾਵੈ। ਸਤ ਵਜੇ ਪੂਰੀ ਹੋ ਜਾਵੈ ॥੮੯॥
ਕਥਾ ਸ਼ੁਰੂ ਕਰਹੈ ਵਰ ਸੰਥਾ। ਸਾਢੇ ਅੱਠ ਤਕ ਭੋਗ ਪਵੰਥਾ।
ਪੰਜ ਗ੍ਰੰਥੀ ਪਾਠ ਨਿਤ ਨੇਮਾ। ਪੰਜ ਬਾਣੀਆਂ ਮਿਲੈ ਪ੍ਰੇਮਾ ॥੯੦॥
ਬਿਚਰੈ ਬਾਨੀ ਪੜ੍ਹਤ ਰਹਾਵੈ। ਦਿਨ ਕੇ ਸਾਢੇ ਦਸ ਫਿਰ ਆਵੈ।
ਸੰਤ ਬਿਰੈ ਕੁਟੀਆ ਮੇ ਆਈ। ਮੂਲ ਮੰਤਰ ਸੇਵੈ ਹਿਤ ਲਾਈ ॥੯੧।
ਸੰਗਤਿ ਵਿਚਾਰਨ ਸੰਥਾ ਕਰਹੀ। ਸ਼ੁਧ ਪਾਠ ਕੋ ਦੇਖ ਉਚਰਹੀ।
ਬਾਰਾਂ ਵਜੇ ਪ੍ਰਸ਼ਾਦਾ ਛਕਹੀ। ਫੇਰ ਬਿਰਾਜ਼ ਅਨੰਦ ਕੋ ਤਕਹੀ ॥੯੨॥
ਦੋ ਬਜੇ ਦਿਨੇ ਕਰੈ ਇਸ਼ਨਾਨੰ। ਸਿਮਰੈ ਨਾਮੁ ਪ੍ਰੇਮ ਉਰ ਠਾਨੰ।
ਚਾਰ ਵਜੈ ਫਿਰ ਲਾਇ ਦੀਵਾਨੰ। ਕੀਰਤਨ ਹੋਵੈ ਕਥਾ ਸੁਨਾਨੰ ॥੯੩॥
ਰਹਿਰਾਸ ਕੋ ਪਾਠ ਕਰਾਈ। ਹੋਇ ਅਰਦਾਸ ਅਪਨ ਥਾਂ ਜਾਈ।
ਬਿਚਰੈ ਹੋਇ ਇਕਾਂਤ ਇਕ ਘੰਟਾ। ਦ੍ਵੈਤ ਖੰਡ ਸਭ ਮੇਟੈ ਟੰਟਾ ॥੯੪॥

*ਰਿਦਾ ਰੂਪੀ ਥਾਂ ਸੁਖ ਨਾਲ ਭਰ ਲੀਤਾ।

ਲੰਗਰ ਵਰਤੈ ਸਭ ਮਿਲ ਪਾਵੈ। ਭਾਂਤ ਭਾਂਤ ਕਰ ਸਭ ਤ੍ਰਿਪਤਾਵੈ।
ਪੰਗਤ ਬੈਠ ਭੋਜਨ ਕੋ ਖਾਹੀ । ਆਤਮ ਰਸ ਮੈ ਮਗਨ ਸਦਾਈ ॥੯੫॥
ਅਠ ਵਜੇ ਤੋਂ ਨੌ ਤਕ ਭਾਈ। ਪ੍ਰਸ਼ਨ ਉਤਰ ਸਿੰਘ ਕਰੈ ਬਨਾਈ।
ਸ਼ੰਕਾ ਕਰੈ ਉਤਰ ਸੰਤ ਦੇਈ। ਨੌ ਵਜੇ ਇਕਾਂਤ ਰਸ ਲੇਈ ॥੯੬॥
ਕੀਰਤਨ ਸੋਹਿਲਾ ਪੜ੍ਹ ਬਿਸਰਾਮੈ। ਨਾਮੁ ਅੰਮ੍ਰਿਤ ਮੈ ਬਿਰਤੀ ਲਾਮੈ।
ਬਿਰਤੀ ਕੋ ਲੈ ਸਤਿ ਗੁਣ ਕਰਹੀ। ਸਹਿਜ ਸਮਾਧ ਵਿਖੇ ਨਿਤ ਬਿਰਹੀ ॥੯੭॥
ਮਨੁ ਸੰਕਲਪ ਨ ਰਹਿਣੇ ਦੀਨਾ। ਹੋਇ ਅਵਿਰਤ ਮਹਾਂ ਰਸ ਭੀਨਾ।
ਦਸ ਵਜੇ ਤਬ ਜਾਇ ਬਿਰਾਜੈ। ਸੁਖ ਸੁ ਬ੍ਰਿਤੀ ਸਿਮਰਨ ਰਾਜੈ ॥੯੮॥
ਏਕ ਵਜੇ ਰਾਤੀਂ ਇਸ਼ਨਾਨੈ। ਵਾਹਿਗੁਰੂ ਕੋ ਧਿਆਨ ਸੁ ਠਾਨੈ ॥
ਐਸੇ ਨਿਤਨੇਮ ਅਠ ਜਾਮਾ । ਨਿਰਹੰਕਾਰ ਰਹੈ ਪ੍ਰਮ ਧਾਮਾ ॥੯੯॥
ਨਿਤ ਗੁਰੂ ਕੀ ਕਥਾ ਸੁਣਾਵੈ। ਸੁਣ ਸਰੋਤੇ ਮਨੁ ਆਨੰਦ ਪਾਵੈ।
ਰਹਿਤ ਗੁਰੂ ਕੀ ਰਾਖੈ ਸਾਰੀ । ਗਾਤਰੇ ਹੈ ਕ੍ਰਿਪਾਨ ਸੋ ਧਾਰੀ ॥੧੦੦॥
ਆਪ ਜਪੈ ਨਾਮੁ ਸਭਨ ਜਪਾਵੈ। ਰਿਦੇ ਨਿਰਮਾਨ ਗਿਆਨ ਦ੍ਰਿੜਾਵੈ।
ਮੁਖਭਗਤੀ ਤਨੁ ਮੈ ਬੈਰਾਗਾ। ਬ੍ਰਹਮਗਿਆਨੀ ਇਸ ਰਹਿਤ ਮੇ ਪਾਗਾ ॥੧੦੧॥
ਜੀਵਨ ਮੁਕਤੀ ਕੋ ਰਸ ਮਾਨੈ। ਸੰਤ ਸੁੰਦਰ ਸਿੰਘ ਕੇ ਕੁਰਬਾਨੈ।
ਸ੍ਰੀਰਾਗ ਤੇ ਮਾਝ ਸੋ ਹੋਏ । ਗਉੜੀ, ਆਸਾ, ਗੂਜਰੀ ਜੋਏ ॥੧੦੨॥
ਦੇਵਗੰਧਾਰੀ, ਬਿਹਾਗੜਾ ਜਾਨੋ । ਵਡਹੰਸ, ਸੋਰਠਿ ਪਹਿਚਾਨੋ।
ਧਨਾਸਰੀ ਤੇ ਜੈਤਸਰੀ ਹੈ। ਟੋਡੀ, ਬੈਰਾੜੀ ਸੁਖ ਭਰੀ ਹੈ ॥੧੦੩॥
ਤਿਲੰਗ ਜੋ ਸੂਹੀ, ਰਾਗ ਬਿਲਾਵਲ। ਗੌਂਡ, ਰਾਮਕਲੀ ਭਈ ਉਤਾਵਲ।
ਨਟ ਨਾਰਾਇਨ, ਮਾਲੀ ਗਉੜਾ। ਮਾਰੂ, ਤੁਖਾਰੀ, ਕੇਦਾਰਾ ਦਉੜਾ ॥੧੦੪॥
ਭੈਰਉਂ, ਬਸੰਤ, ਸਾਰਿੰਗ ਗਾਨਾ। ਮਲਾਰ, ਕਾਨੜਾ ਹੈ ਕਲਿਆਨਾ।
ਪ੍ਰਭਾਤੀ ਤੇ ਜੈਜਾਵੰਤੀ । ਆਗੇ ਆਏ ਸਲੋਕ ਸਹਿਸਕ੍ਰਿਤੀ ॥੧੦੫॥
ਗਾਥਾ, ਫੁਨਹੇਂ ਭਏ ਸਮਾਪਤ । ਚਉਬੋਲੇ ਭੀ ਨਾਲ ਅਲਾਪਤ।
ਕਬੀਰ ਫਰੀਦ ਸਲੋਕ ਭਏ ਹੈ । ਸ੍ਰੀ ਮੁਖ ਵਾਕ ਸਵੈਜੇ ਜੇ ਹੈ ॥੧੦੬॥
ਇਕ ਸੌ ਤਰਤਾਲੀ ਸਭੀ ਸਵੱਯੇ। ਪੂਰਨ ਕਰੇ ਮਨ ਆਨੰਦ ਕੱਯੇ।
ਵਾਰਾਂ ਵਧੀਕ ਸਰਬ ਗੁਰ ਕੇਰੇ। ਕਥਾ ਕਰੀ ਇਕ ਰਸ ਬਿਨ ਦੇਰੇ ॥੧੦੭॥
ਨਾਵੇਂ ਮਹਲ ਸਲੋਕ ਸੁਨਾਇਓ। ਮੁੰਦਾਵਣੀ ਰਾਗਮਾਲਾ ਕੋ ਗਾਇਓ।
ਜਪੁਜੀ ਪੜ੍ਹੇ ਅਰਦਾਸ ਕਰਾਈ। ਸੌਣ ਸੰਗਰਾਂਦ ਭੋਗ ਕੋ ਪਾਈ ॥੧੦੮॥
ਬਹੁ ਪ੍ਰਸ਼ਾਦਿ ਵਰਤਿਓ ਤਿਸ ਵੇਲੇ। ਜਿਨ ਲੀਓ ਤ੍ਰਿਪਤੇ ਛਕ ਮੇਲੇ।
ਪੰਜ ਸੌ ਰੁਪਯਾ ਭੇਟਾ ਹੋਇਓ । ਸੰਤਾਂ ਆਗੇ ਸੰਗਤ ਢੋਇਓ ॥੧੦੯॥
ਲੀਆ ਸੰਤਾਂ ਨਾਹੀ ਤਬ ਹੀ। ਗੁਰਦੁਵਾਰੇ ਕੀ ਭੇਟ ਸੁ ਸਭ ਹੀ।
ਸੰਗਤ ਨੇ ਦੇ ਦੀਆ ਮੁਰਾਲੇ। ਪੰਜ ਸੌ ਦਾ ਲੰਗਰ ਬਹੁ ਚਾਲੇ ॥੧੧੦॥

ਸੰਤ ਬਿਰਾਗ ਬਿਖੈ ਨਿਤ ਰਹੈ। ਨਾਮੁ ਪ੍ਰੀਤੀ ਜੋਗ ਸੁ ਲਹੈ।
ਪਹਿਲੀ ਕਥਾ ਸੰਪੂਰਨ ਹੋਈ। ਸੰਤ ਪੁਰੇ ਰਹਿ ਆਨੰਦ ਸੋਈ॥੧੧੧॥
ਨਾਮੁ ਵਾਹਿਗੂਰੂ ਮੇ ਮਸਤਾਨੇ। ਇਕ ਰਸ ਬਿਰਤੀ ਮੇ ਕੁਰਬਾਨੇ।
ਗਾਵਤ ਕੀਰਤਨ ਸੰਝ ਸਵੇਰੇ। ਅੰਤਰਯਾਮੀ ਨਿਕਟ ਸੁ ਹੇਰੇ॥੧੧੨॥
ਦੋਹਿਰਾ-ਗੁਰ ਨਾਨਕ ਦਸਮੇਸ਼ ਜੀ, ਦਰਸ਼ਨ ਦੇ ਬਲਿਹਾਰ।
ਅੰਗ ਸੰਗ ਬਸਹੋ ਸਦਾ, ਕੋਟ ਵਾਰ ਨਮਸ਼ਕਾਰ॥੧੧੩॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੰਤ ਸੁੰਦਰ ਸਿੰਘ ਜੀ ਅੰਮ੍ਰਿਤ ਪਾਨ ਕੀਤਾ, ਸਤਿਗੁਰ ਦਰਸ਼ਨ ਪਾਏ ਅਤੇ ਪਹਿਲੀ ਕਥਾ ਸੰਤ ਪੁਰੇ ਕੀਤੀ, ਪ੍ਰਸੰਗ ਬਰਨਨੰ ਵੀਹਵਾਂ ਧਿਆਇ ਸੰਪੂਰਨੰ॥੨੦॥

—o—

## ਇਕ ਸੋਢੀ ਜੋਗ ਕਮਾਵਨ ਤੇ ਸੰਤਾਂ ਦਾ ਸ੍ਰੀ ਹਜ਼ੂਰ ਸਾਹਿਬ ਜੀ ਜਾਵਣਾ ਸਤਿਗੁਰ ਦਰਸ਼ਨ ਹੋਣੇ

ਦੋਹਿਰਾ-ਸਤਿ ਸ੍ਰੀ ਅਕਾਲ ਜੀ, ਗੁਰ ਨਾਨਕ ਦਸਮੇਸ਼।
ਮਨੁ *ਮਲਿੰਦ ਕਰ ਚਰਨ ਮੇ, ਅੰਗ ਸੰਗ ਰਹੋ ਹਮੇਸ਼॥੧॥
ਚੌਪਈ-ਸੰਤ ਸੁੰਦਰ ਸਿੰਘ ਬ੍ਰਹਮ ਗਿਆਨੀ। ਰਹਿ ਇਕਾਂਤ ਸਿਮਰੈ ਮਨੁ ਬਾਨੀ।
ਸੰਤ ਪੁਰੇ ਮੇ ਕਰ ਪ੍ਰਚਾਰਾ। ਗੁਰਮਤਿ ਦ੍ਰਿੜ੍ਹਾਈ ਹਿਤ ਧਾਰਾ॥੨॥
ਇਕ ਸੌ ਸਿੰਘ ਸਜਿਓ ਤਬ ਆਈ। ਅੰਮ੍ਰਿਤ ਪਾਨ ਕਰਿਓ ਸੁਖ ਪਾਈ।
ਪੰਜ ਪਿਆਰੇ ਅੰਮ੍ਰਿਤ ਦੀਆ। ਪੰਜ ਕਕਾਰ ਕੀ ਰਹਿਤ ਰਖੀਆ॥੩॥
ਗਾਤਰੇ ਕ੍ਰਿਪਾਨ ਰਖੋ ਸੰਤ ਭਾਖੇ। ਦੇਇ ਪਹਿਨਾਇ ਸਭ ਕੋ ਅਭਿਲਾਖੇ।
ਰਹਿਤ ਸੰਗ ਬਹੁ ਪ੍ਰੀਤ ਰਖੰਤੇ। ਗੁਰਬਾਣੀ ਨਿਸ ਦਿਨ ਉਚਰੰਤੇ॥੪॥
ਉਤਮ ਸਿੰਘ ਸੋਢੀ ਇਕ ਚੰਗਾ। ਡਿੰਗੇ ਕੋ ਵਾਸੀ ਹਿਤ ਸੰਗਾ।
ਸੋ ਚਲ ਆਇਓ ਸੰਤਾਂ ਪਾਸੀ। ਸੰਤ ਪੁਰੇ ਜਹਿੰ ਬਸੈ ਅਨਾਸੀ॥੫॥
ਨਮਸ਼ਕਾਰ ਕਰ ਬੈਠਿਓ ਪਾਸਾ। ਬਚਨ ਬਿਲਾਸ ਕਰੇ ਹਿਤ ਰਾਸਾ।
ਪ੍ਰਾਣਾਯਾਮ ਕਰਤ ਇਹ ਖਾਸਾ। ਆਪਣੀ ਯੋਗ ਕਲਾ ਪ੍ਰਕਾਸਾ॥੬॥
ਆਸਨ ਭੇਦ ਪ੍ਰਿਥਮੈ ਭਾਖਾ। ਨਿਉਲੀ ਕਰਮ ਕਰੈ ਅਭਿਲਾਖਾ।
ਧੋਤੀ ਬਜਤੀ ਨੇਤੀ ਗਾਈ। ਜਿਵ ਆਸਨ ਦੀਨੇ ਤਿਨ ਭਾਈ॥੭॥
ਤਬ ਸੰਤਨ ਮਿਲ ਤਾਂ ਕੇ ਸੰਗਾ। ਯੋਗ ਸਾਧਨਾ ਲਖੀ ਅਭੰਗਾ।
ਸਾਸ ਉਤਾਰਨ ਫੇਰ ਚੜ੍ਹਾਵਨ। ਕੁੰਭਕ ਮੇ ਨੀਕੇ ਠਹਰਾਵਨ॥੮॥
ਸੁਖਮਨਾ ਸੇ ਦਸਮੇਂ ਦੁਆਰਾ। ਤ੍ਰਿਕੁਟੀ ਭੇਦ ਅਨਹਦ ਝੁਨਕਾਰਾ।
ਤਤ ਤੰਤੀ ਬਿਤ ਚਰਮਕਾ ਜਾਨਾ। ਘਨ ਕਾਂਸੀ ਕਾ ਸ਼ਬਦ ਪਛਾਨਾ॥੯॥

---
*ਭੌਰਾ।

ਨਾਦ ਸ਼ਬਦ ਘਟ ਕੋ ਪਹਿਚਾਨਾ। ਸਾਸ ਸੁਖਰ ਪੰਚ ਨਾਦ ਬਖਾਨਾ।
ਇਕ ਰਸ ਸ਼ਬਦ ਪੰਚ ਦਸ ਬੋਲੈ। ਜੋਤ ਨਿਰੰਜਨ ਚਮਕ ਅਡੋਲੈ ॥੧੦॥
ਅਨਿਕ ਰੂਪ ਘਰ ਰੰਗ ਅਪਾਰਾ। ਸੂਖਮ ਮੂਰਤਿ ਓਅੰਕਾਰਾ।
ਪੇਖ ਸਰਬ ਜਗ ਅੰਤਰ ਲੋਕਾ। ਜੋਗਾਨੰਦ ਮਿਟਾਵੈ ਸ਼ੋਕਾ ॥੧੧॥
ਪੰਚ ਤੱਤ ਕੋ ਧਿਆਨ ਨਿਹਾਰਾ। ਸਿਆਮ ਸੇਤ ਪੀਤ ਰੰਗ ਅਪਾਰਾ।
ਲਾਲ ਹਰਾ ਮਿਲ ਰੂਪ ਅਨੰਤਾ। ਖੰਡ ਬ੍ਰਹਮੰਡ ਦੀਪ ਬੇਅੰਤਾ ॥੧੨॥
ਤਾਰੇ ਚੰਦ ਸੂਰ ਆਨੰਤਾ। ਰਿਖ ਅਵਤਾਰ ਸ਼ਿਧ ਆਗੰਤਾ।
ਰਿਧ ਸਿਧ ਨਿਧ ਮੈ ਪਰਚੈ ਚਿੱਤਾ। ਦਸਮ ਦੁਵਾਰ ਹੈ ਅਦਭੁਤ ਮਿੱਤਾ ॥੧੩॥
ਇਉਂ ਬਹੁ ਦਿਨ ਹੈ ਦਸਮੇਂ ਦੁਵਾਰੇ। ਬੀਚ ਸਮਾਧੀ ਰਹੇ ਸੁਖਾਰੇ।
ਸੋਢੀ ਤਬ ਸੰਤਾਂ ਕੋ ਉਚਾਰੇ। ਇਸ ਤੋਂ ਪਰੇ ਨ ਆਨੰਦ ਭਾਰੇ ॥੧੪॥
ਜੋਗਾਨੰਦ ਹੈ ਸਭ ਤੇ ਊਚਾ। ਇਸ ਕੇ ਸਮ ਨਹਿ ਕੋਊ ਪਹੂਚਾ।
ਸੁਣ ਕਰ ਸੰਤ ਤਬੈ ਮੁਸਕਾਏ। ਸੋਢੀ ਸਾਹਿਬ ਸੁਣੋ ਚਿਤ ਲਾਏ ॥੧੫॥
ਜੇ ਮੈ ਨਾਹਿੰ ਜੋਗ ਰਸ ਲੇਤਾ। ਤਾਂ ਤੁਮਰੋ ਬਚ ਮਾਨਤ ਏਤਾ।
ਜੋਗ ਤੇ ਭਗਤਿ ਬਡੀ ਲਖ ਚੀਤਾ। ਜਿਸਨੇ ਪ੍ਰੇਮ ਪਿਆਲਾ ਪੀਤਾ ॥੧੬॥
ਤਾਂਕੋ ਜੋ ਆਨੰਦ ਹੈ ਆਇਓ। ਸੋ ਜੋਗੀ ਕੋ ਨਹੀ ਥਿਆਇਓ।
ਮੈ ਪਹਿਲੇ ਰਸ ਲੇਤਾ ਓਹੀ। ਅਬ ਤੁਮਰਾ ਪਿਖ ਜੋਗ ਲਯੋਹੀ ॥੧੭॥
ਪ੍ਰੇਮ ਸਮਾਨ ਜੋਗ ਰਸ ਕਾਹੀ। ਨਾਮੁ ਸਦਰਸ਼ ਧਿਆਨ ਕਛੁ ਨਾਹੀ।
ਗਿਆਨ ਸਦਰਸ਼ ਨ ਜੋਗ ਪ੍ਰਕਾਸ਼ਾ। ਦਿਬ ਦ੍ਰਿਸ਼ਟੀ ਸਮ ਨਹੀ ਹੁਲਾਸਾ ॥੧੮॥
ਤੁਮਰਾ ਜੋਗ ਮੈ ਦੇਖਨ ਕੀਆ। ਨਸ਼ਟ ਸਰੀਰ ਸੰਗ ਹੀ ਲਹੀਆ!
ਗੁਰਮਤਿ ਮੇ ਜੋ ਜੋਗ ਕਮਾਈ। ਸੋ ਸੁਣੀਐ ਸ੍ਰੀ ਗੁਰੂ ਅਲਾਈ ॥੧੯॥
ਸਰੀਰ ਅੰਤ ਸੇ ਨਹੀਂ ਹੈ ਨਾਸਾ। ਜਨਮੈ ਜਨਮਿਓ ਨਾਹੀ ਭਾਸਾ।
ਬਢਤੇ ਬਢਤ ਨਹੀਂ ਸੋ ਜਾਈ। ਘਟਤੈ ਘਟੈ ਨਹੀਂ ਸੁਣ ਭਾਈ ॥੨੦॥
ਇਕ ਰਸ ਆਨੰਦ ਨਿਰ ਉਪਾਧਾ। ਸਦਾ ਰਹੈ ਨਹ ਹੋਵਤ ਬਾਧਾ।
ਰੋਮ ਰੋਮ ਮੇ ਸਰਬ ਬਿਆਪਾ। ਅੰਤਰ ਬਾਹਰ ਇਕ ਰਸ ਆਪਾ ॥੨੧॥
ਜੋਗ ਨਹੀ ਤਹਿ ਕੋਇ ਅਨੰਦਾ। ਮਿਲਿਓ ਜਾਂਕੋ ਮਨੁ ਭਾਵੰਦਾ।
ਸਾਧਨ ਇਹ ਲਖੋ ਸੁਣ ਜੋਗੀ। ਇਸ ਮੇ ਦੇਹ ਪ੍ਰੀਤ ਹੈ ਸੋਗੀ ॥੨੨॥
ਤਾਂ ਮੇ ਸਰਬ ਜਗਤ ਲੈ ਹੋਵੈ। ਇਸ਼ ਮੇ ਰਾਗ ਰੰਗ ਭਲ ਜੋਵੈ।
ਖੇਚਰੀ ਭੂਚਰੀ ਚਰਚਰੀ ਮੁੰਦ੍ਰਾ। ਅਗੋਚਰੀ ਉਨਮਨੀ ਲਾਗਤ ਸੁੰਦਰਾ ॥੨੩॥
ਤਾਂ ਮੈ ਪੰਚ ਤਤ ਤਨ ਨਾਹੀ। ਏਕੋ ਆਪ ਸਦਾ ਸੁਖ ਪਾਹੀ।
ਰਿੱਧ ਸਿੱਧ ਦਰ ਗੋਲੀ ਵਾਕੇ। ਜੋਗੀ ਰਿੱਧ ਸਿੱਧ ਕੋ ਤਾਕੇ ॥੨੪॥
ਅਸ਼ਟ ਅੰਗ ਭਗਤੀ ਕੇ ਸੁਣੀਏ। ਜਮ ਪਹਿਲੇ ਮਨੁ ਨੀਵਾਂ ਗੁਣੀਏ।
ਅਪਨੇ ਗੁਣ ਤੇ ਰਹੈ ਅਮਾਨਾ। ਸੀਸ ਚਰਨ ਤਲ ਜਗ ਕੇ ਜਾਨਾ ॥੨੫॥

ਨੇਮ ਏਹੁ ਸਤਿ ਸੰਗਤ ਕਰੈ। ਕਥਾ ਕੀਰਤਨ ਸੁਣ ਮਨੁ ਧਰੈ।
ਜੇ ਪੜ੍ਹ ਸਕੈ ਪੜ੍ਹੇ ਹਿਤ ਲਾਈ। ਅਥਵਾ ਸੁਣੈ ਇਕਾਗਰ ਤਾਈ ॥੨੬॥
ਦੇਸ ਇਕੰਤ ਤੀਸਰਾ ਏਹੀ। ਸਰਬ ਬਿਆਪਿਓ ਆਪ ਸਨੇਹੀ।
ਹੋਰ ਦੂਸਰਾ ਲਖਿਐ ਨਾਹੀ। ਪੂਰਨ ਏਕੋ ਘਟ ਘਟ ਮਾਹੀ ॥੨੭॥
ਆਸਨ ਏਹੀ ਸਮਝੋ ਚਿੱਤਾ। ਬਿਰਤ ਅਕਾਲ ਬਿਖੈ ਕਰ ਥਿੱਤਾ।
ਪ੍ਰਾਣਾਯਾਮ ਤੀਨ ਪ੍ਰਕਾਰਾ। ਪੂਰਕੁ ਕੁੰਭਕ ਰੇਚਕ ਵਾਰਾ ॥੨੮॥
ਪੂਰਕੁ ਗੁਰ ਕੇ ਬਚਨ ਸੁਣੇ ਹੈ। ਤਾਂਤੇ ਸਮਝੀ ਵਸਤ ਜੋ ਲੈ ਹੈ।
ਖੈਂਚ ਕਰ ਸਰਬ ਓਰ ਤੇ ਤਾਹੀ। ਰਿਦੇ ਟਿਕਾਵੈ ਗੁਰ ਬਚ ਮਾਹੀ ॥੨੯॥
ਕਰ ਚਿੰਤਨ ਕੋ ਨਹੀਂ ਤਿਆਗੈ। ਕੁੰਭਕੁ ਮਨੁ ਸਤਿ ਮੇ ਥਿਰ ਲਾਗੈ।
ਰੇਚਕ ਜੋ ਗੁਰ ਤਿਆਗ ਨ ਭਾਖਾ। ਹੰਗਤਾ ਆਦਿ ਤਿਆਗ ਸੁਖ ਲਾਖਾ ।੩੦।
ਧਿਆਨ ਇਹ ਜੋ ਪੜ੍ਹਨੇ ਲਾਗੈ। ਜੇ ਸੁਨਤੋ ਗੁਰ ਬਾਨੀ ਜਾਗੈ।
ਸ਼ਬਦ ਅਰਥ ਮੇ ਬ੍ਰਿਤ ਟਿਕਾਵੈ। ਸੰਕਲਪ ਨ ਫੁਰੈ ਨ ਦ੍ਵੈਤ ਬੰਧਾਵੈ ॥੩੧॥
ਧਾਰਨਾ ਇਹੁ ਸੁਣੋ ਮਨੁ ਪਿਆਰੇ। ਜੇ ਫੁਰਨਾ ਕੋ ਮਨੁ ਮੇ ਧਾਰੇ।
ਰੋਕ ਸ਼ਬਦ ਮੇ ਮਨੁ ਕੋ ਲਾਵੈ। ਗੁਰਮਤਿ ਜੋਗ ਭਲੇ ਹਿਤ ਭਾਵੈ ॥੩੨॥
ਨਾਮ ਸਮਾਧਿ ਸੁਨੋ ਬੁਧਵਾਨਾ। ਜਬ ਮਨੁ ਟਿਕਿਓ ਕਛੁ ਚਿਰ ਜਾਨਾ।
ਸ਼ਬਦ ਬਿਖੈ ਲਗ ਜਾਇ ਸਮਾਧ। ਆਠ ਪਹਿਰ ਮਨ ਤਨ ਕਰ ਸਾਧ ॥੩੩॥
ਆਠ ਪਹਿਰ ਜਬ ਬਿਸਰੈ ਨਾਹੀ। ਪੂਰਨ ਹੋਇ ਸਮਾਧ ਸੋ ਤਾਹੀ।
ਮਿਲੈ ਸਹਿਜ ਪਦ ਤਾਂਹਿ ਬਿਲ੍ਹਾਸਾ। ਸੋਵਤ ਬੈਠਤ ਨਾਹੀਂ ਨਾਸਾ ॥੩੪॥
ਬੋਲਤ ਚਲਤ ਨ ਖਾਵਤ ਨਾਸੈ। ਕਾਰਜ ਕਰਤ ਨ ਅਨਦ ਬਿਨਾਸੈ।
ਇਕ ਰਸ ਸਭ ਮੇ ਏਹੀ ਜੋਗਾ। ਹਮ ਨੇ ਸਾਧਿਓ ਗੁਰਮਤਿ ਲੋਗਾ ॥੩੫॥
ਗੁਰ ਨਾਨਕ ਕਿਰਪਾ ਇਹ ਦਾਤੀ। ਭਈ ਪ੍ਰਾਪਤ ਅਧਿਕ ਸੁਹਾਤੀ।
ਹਰਿ ਰਸ ਸਮ ਜੋਗਾ ਰਸ ਨਾਹੀ। ਮੈ ਜਾਤਾ ਗੁਰਮਤਿ ਜਬ ਪਾਹੀ ॥੩੬॥
ਸੁਣ ਸੋਢੀ ਬਿਨਤੀ ਬਚ ਬੋਲਾ। ਧੰਨ ਜਿਨ੍ਹੇ ਰਸ ਏਕੋ ਟੋਲਾ।
ਮੋਕੋ ਦੇਵੋ ਬ੍ਰਹਮਾਨੰਦਾ। ਤੁਮ ਗੁਰ ਕੇ ਸਿੱਖ ਅਹੋ ਬਿਲੰਦਾ ॥੩੭॥
ਯੋਗ ਸੰਗ ਮੇ ਆਯੂ ਵਿਹਾਈ। ਸ਼ਾਂਤ ਪ੍ਰੇਮ ਕੀ ਕਣੀ ਨ ਪਾਈ।
ਤਬ ਸੰਤਾਂ ਗੁਰ ਮੰਤ੍ਰ ਭਾਖਾ। ਵਾਹਿਗੁਰੂ ਜਪ ਪੂਰ ਭਿਲਾਖਾ ॥੩੮॥
ਪੰਜ ਪਿਆਰੇ ਮੋਕੋ ਦੀਆ। ਤਾਂ ਮੈ ਧਾਰਨ ਰਿਦ ਮੇ ਕੀਆ।
ਤੋ ਕੋ ਜੇ ਭਾਵਤ ਗੁਰ ਜਾਪੂ। ਅਜਪਾ ਜਾਪ ਸੇਵੋ ਦੁਖ ਖਾਪੂ ॥੩੯॥
ਸੁਣ ਸੋਢੀ ਨੇ ਅੰਮ੍ਰਿਤ ਪੀਆ। ਪੰਜ ਪਿਆਰੇ ਮੰਤਰ ਦੀਆ।
ਜਪੁ ਨਿਸ ਦਿਨ ਮਨੁ ਭਰਮ ਨਸਾਵਾ। ਤਤ ਵੇਤਾ ਹੋਇ ਦਰਸ਼ਨ ਪਾਵਾ ।੪੦।
ਨਾਮੁ ਸੰਗ ਤਿਨ ਪ੍ਰੀਤ ਲਗਾਈ। ਵਾਹਿਗੁਰੂ ਸਤਿਨਾਮੁ ਕਮਾਈ।
ਤਾਂਕੀ ਪਤਨੀ ਸੋਢਨਿ ਆਈ। ਅੰਮ੍ਰਿਤ ਪਾਨ ਕਰਿਓ ਹਰਖਾਈ ॥੪੧॥

ਸੰਤ ਪੂਰੇ ਇਤ੍ਰੈਂ ਰਹਿ ਬਹੁ ਕਾਲਾ। ਆਏ ਗੁਰੂ ਦੁਵਾਰ ਮੁਰਾਲਾ।
ਪੰਦਰਾਂ ਭਾਦਰੋਂ ਮੇਲਾ ਭਇਓ। ਅੰਮ੍ਰਿਤ ਕਾ ਪ੍ਰਚਾਰ ਸੁ ਕਹਿਓ ॥੪੨॥
ਪੰਜ ਪਿਆਰੇ ਮਿਲ ਸੰਤ ਛਕਾਈ। ਇਕ ਸੌ ਬੀਸ ਅੰਮ੍ਰਿਤ ਛਕ ਭਾਈ।
ਸੰਤਾਂ ਕੀ ਮਹਿਮਾ ਰਹਿ ਛਾਈ। ਸਭ ਸੰਗਤਿ ਮਿਲਿ ਦੇਤ ਬਧਾਈ ॥੪੩॥
ਊਜਲ ਚੰਦ ਸਮਾਨ ਦਿਸੰਤੀ। ਘਰ ਘਰ ਭੂਲੀ ਮਰਾਲਨਿ ਪੰਤੀ।
ਸੇਸ ਸਾਰਦਾ ਥਕਤੇ ਜਨੀਏ। ਕਿਆ ਕਿਆ ਗੁਣ ਸੰਤਾਂ ਕੇ ਭਨੀਏ ॥੪੪॥
ਵਾਹਿਗੁਰੂ ਕੇ ਸੰਤ ਪਿਆਰੇ। ਆਪ ਤਰੇ ਸੰਗਤਿ ਕੁਲ ਤਾਰੇ।
ਬੀਚ ਮੁਰਾਲੇ ਸੇਵ ਕਮਾਈ। ਬ੍ਰਹਮ ਵਿਦਿਆ ਜਗਤ ਫਲਾਈ ॥੪੫॥
ਜੋੜ ਮੇਲ ਜੋ ਭਇਓ ਸਮਾਪਤ। ਬਹੁ ਸਾਧੂ ਰਹੇ ਪ੍ਰੀਤੀ ਪ੍ਰਾਪਤ।
ਅੰਮ੍ਰਿਤ ਨਾਮੁ ਕੋ ਜਪੈ ਜਪਾਵੈ। ਮਾਨ ਸਰੋਵਰ ਹੰਸ ਰਹਾਵੈ ॥੪੬॥

ਕਬਿੱਤ–

ਸੰਤ ਭਾਗ ਸਿੰਘ ਪਿਆਰੇ ਗਿਆਨ ਕੇ ਸਮੁੰਦ ਵਾਰੇ, ਲਾਇ ਰਹੇਂ ਧਿਆਨ ਭਾਰੇ ਗੁਰੂ ਨਿਰਾਕਾਰ ਮੇ।
ਸੇਵਾ ਕੋ ਕਮਾਂਵਦੇ ਹੈਂ ਭਗਤ ਅਲਾਵਦੇ ਹੈਂ ਪ੍ਰੇਮ ਲਿਵ ਲਾਂਵਦੇ ਹੈਂ ਏਕੋ ਨਿਰਾ ਧਾਰ ਮੇ।
ਧਾਰ ਰਿਧ ਸਿਧ ਰੂਪ ਦ੍ਵਾਰੇ ਹੈ ਖੜੀ ਅਨੂਪ, ਪਾਠੁ ਜੋ ਅਖੰਡ ਊਪ ਕਰੈ ਇਕ ਸਾਰ ਮੇ।
ਲੰਗਰ ਅਤੁਟ ਦੇਵੈਂ ਤਪ ਜੋ ਸ਼ਬਦ ਸੇਵੈਂ, ਰਾਤ ਦਿਨ ਨਹੀਂ ਸੋਵੈਂ ਲੀਆ ਹਰਿ ਭਾਰ ਮੇ ॥੪੭॥

ਚੌਪਈ–ਭਾਗ ਸਿੰਘ ਪੂਰਨ ਗਿਆਨੀ। ਬਡ ਤਪਸੀ ਨਿਸ ਦਿਨੰ ਧਿਆਨੀ।
ਵਾਹਿਗੁਰੂ ਮੰਤਰ ਕੋ ਸੇਵੈ। ਆਨ ਕਾਜ ਕੋ ਨਾਮੁ ਨ ਲੇਵੈ ॥੪੮॥
ਪਾਲਾ ਗਰਮੀ ਸਮ ਕਰ ਜਾਨੈ। ਪ੍ਰੇਮ ਪ੍ਰਭੂ ਕਾ ਨਿਸ ਦਿਨ ਠਾਨੈ।
ਬਹੁਤ ਅਖੰਡ ਪਾਠੁ ਕਰਵਾਏ। ਚੌਪਾਲੇ ਗੁਰਦਵਾਰਾ ਪਾਏ ॥੪੯॥
ਸ੍ਰੀ ਅੰਮ੍ਰਿਤਸਰ ਗੁਰ ਕੇ ਲੰਗਰ। ਖੁੱਲਾ ਰਾਹ ਕਰਾਇਓ ਅੰਦਰ।
ਸੰਗਿ ਮਰਮਰ ਬਹੁਤ ਲਗਾਯੋ। ਸੇਵਾ ਗੁਰ ਕੀ ਨਿਸ ਦਿਨ ਭਾਯੋ ॥੫੦॥
ਰਾਤੀ ਜਾਗੈ ਨਾਮੁ ਧਿਆਵੈ। ਆਲਸ ਤਿਆਗ ਉਦਮ ਚਿਤ ਲਾਵੈ।
ਪੋਠੋ ਹਾਰੀ ਬਹੁਤ ਪ੍ਰੇਮਾਂ। ਮਾਇਆ ਦੇਇ ਚਾਹੈ ਨਿਤ ਖੇਮਾਂ ॥੫੧॥
ਪਰ ਉਪਕਾਰ ਹੇਤ ਸੰਤ ਲਾਵੈ। ਲੰਗਰ ਭਜਨ ਬਿਨਾ ਨ ਸੁਖਾਵੈ।
ਪਰ ਉਪਕਾਰੀ ਅਜਪਾ ਜਾਪੀ। ਸੰਤ ਭਾਗ ਸਿੰਘ ਸੇਵ ਕਰਾਪੀ ॥੫੨॥
ਸੰਤ ਸੁੰਦਰ ਸਿੰਘ ਕਰੈ ਪਰੇਮਾਂ। ਬੈਠੋ ਇਨ ਸੋਂ ਮਿਲ ਨਿਧ ਛੇਮਾਂ।
ਕਬ ਇਕਾਂਤ ਮੇ ਜਾਇ ਟਿਕੰਤੇ। ਪਬੀ ਬੈਠ ਭਜਨ ਕਰਵੰਤੇ ॥੫੩॥
ਮਨੁ ਬੈਰਾਗ ਲਗਾ ਨਿਸ ਦਿਨਾਂ। ਨਾਮੁ ਬਿਨਾਂ ਨਹ ਰਹੈ ਇਕ ਖਿਨਾਂ।
ਮੁਰਾਲੈ ਕੇਤਕ ਦਿਨ ਇਉਂ ਬੀਤੇ। ਮਿਲ ਸੰਗਤ ਕੋ ਚਲੇ ਅਭੀਤੇ ॥੫੪॥
ਭਿੰਡਰੀ ਆਇ ਦਿਖੇ ਪਿਤ ਪਿਆਰੇ। ਫਤਹ ਗੁਰੂ ਕੀ ਮਿਲੇ ਉਚਾਰੇ।
ਦੇਖ ਪਿਤਾ ਪ੍ਰਸੰਨ ਸੁ ਹੋਵਾ। ਸਦਾ ਰੀਤ ਜਪੁ ਪਾਠ ਕਰੇਵਾ ॥੫੫॥
ਰਹਿ ਕੇਤਕ ਦਿਨ ਸੇਵਾ ਕੀਨੀ। ਪਿਤ ਤੇ ਆਗਿਆ ਮਾਂਗ ਸੋ ਲੀਨੀ।
ਚਾਰ ਸੌ ਰੁਪਯਾ ਘਰ ਤੇ ਲੀਆ। ਤੀਰਥ ਦੇਖਣ ਇੱਛਾ ਕੀਆ ॥੫੬॥

ਭਿੰਡਰਾਂ ਤੇ ਚਾਲੇ ਤਬ ਪਾਏ । ਕੁਰਛੇਤਰ ਮੇ ਆਣ ਸੁਹਾਏ ।
ਗੁਰਦਵਾਰਾ ਛੇਵੇਂ ਗੁਰ ਕੇਰਾ । ਗੁਰ ਤੇਗ ਬਹਾਦਰ ਥਾਨ ਭਲੇਰਾ ॥੫੭॥
ਅਸ਼ਟਮ ਗੁਰ ਕੋ ਸੋਹੈ ਥਾਨਾਂ । ਦਸਮ ਗੁਰੂ ਜੀ ਚਰਨ ਟਿਕਾਨਾਂ ।
ਗੁਰ ਨਾਨਕ ਚਰਚਾ ਕੋ ਥਾਈ । ਦਰਸ਼ਨ ਕਰ ਕਛੁ ਭੇਟ ਚੜ੍ਹਾਈ ॥੫੮॥
ਕਰ ਸ਼ਨਾਨ ਕੋ ਦੀਨੋ ਦਾਨਾ । ਲੰਗਰ ਗੁਰ ਕੋ ਕੀਨੋ ਖਾਨਾ ।
ਸੰਤ ਸੁੰਦਰ ਸਿੰਘ ਆਗੇ ਚਾਲੇ । ਗਾਡੀ ਹੋਇ ਸਵਾਰ ਸੁਖਾਲੇ ॥੫੯॥
ਦਿੱਲੀ ਗੁਰੂ ਦੁਵਾਰੇ ਸਾਰੇ । ਰਹਿ ਦੇਖੇ ਗੁਰੂ ਕਥਾ ਉਚਾਰੇ ।
ਦਿੱਲੀ ਸੰਗਤਿ ਪ੍ਰੇਮ ਕਰੰਤੀ । ਤੇਰਾਂ ਦਿਨ ਰਾਖੇ ਹਿਤ ਵੰਤੀ ॥੬੦॥
ਸਤਿ ਸੰਗਤਿ ਪ੍ਰਵਾਹ ਚਲਾਇਓ । ਕਥਾ ਕੀਰਤਨ ਕੋ ਨਦ ਬਹਾਇਓ ।
ਦੇਗ ਕਰਾਇ ਪਰਸ ਗੁਰਦੁਵਾਰੇ । ਬਿਦਾ ਹੋਇ ਮਨ ਆਨੰਦ ਧਾਰੇ ॥੬੧॥
ਮਥਰਾ ਗਏ ਬਿੰਦਰਾਬਨ ਭਾਈ । ਕਥਾ ਗੁਰੂ ਨਾਨਕ ਕੀ ਗਾਈ ।
ਸੁਣ ਪੰਡਤ ਭਏ ਬਹੁ ਪ੍ਰਸੰਨਾ । ਗੁਰ ਨਾਨਕ ਕੇ ਸਿਖ ਹੈ ਧੰਨਾ ॥੬੨॥
ਆਗੇ ਗਵਾਲੀਏਰ ਕੋ ਹੇਰਾ । ਬੰਦੀ ਛੋੜ ਥੜਾ ਹੈ ਬਡੇਰਾ ।
ਫਿਰ ਗੱਡੀ ਸਵਾਰ ਹੋਇ ਗਏ । ਨਾਦੇੜ ਦੱਖਣ ਜਾਵਤ ਭਏ ॥੬੩॥
ਸ੍ਰੀ ਸੱਚ ਖੰਡ ਹਜ਼ੂਰ ਸੋ ਜਾਈ । ਰਹਿ ਦਰਸ਼ਨ ਕਰ ਭੇਟ ਚੜ੍ਹਾਈ ।
ਗੁਰੂ ਗ੍ਰੰਥ ਸਾਹਿਬ ਕੀ ਗਾਥਾ । ਤਖਤ ਸਾਹਿਬ ਕਰਤੇ ਮਨੁ ਹਾਥਾ ॥੬੪॥
ਅਬਿਚਲ ਨਗਰ ਵਸਾਇਓ ਜਿਸਨੇ । ਗੁਣ ਬੇਅੰਤ ਬਰਨੇ ਕਹੁ ਕਿਸਨੇ ।
ਪੰਦਰਾਂ ਦਿਨ ਰਹਿ ਦਰਸ਼ਨ ਕੀਆ । ਆਇਓ ਦੁਸਹਿਰਾ ਮਹੱਲਾ ਥੀਆ ॥੬੫॥
ਦੀਪ ਮਾਲ ਤਕ ਰਹੇ ਤਿਥਾਈ । ਗੋਦਾਵਰੀ ਇਸ਼ਨਾਨ ਕਰਾਈ ।
ਰਾਤੀ ਰਹੈ ਗੋਦਾਵਰਿ ਤੀਰਾ । ਜਾਗਤ ਭਜਹੈ ਗੁਣੀ ਗਹੀਰਾ ॥੬੬॥
ਕਤਕ ਸੁਦੀ ਪੰਚਮੀ ਮਾਹੀ । ਪ੍ਰੇਮ ਰੰਗ ਮੇ ਮਸਤ ਇਲਾਹੀ ।
ਸੰਤ ਸੁੰਦਰ ਸਿੰਘ ਜਲ਼ ਮੇ ਧੀਰਾ । ਕੰਠ ਪ੍ਰਮਾਨ ਖੜੇ ਮਨੁ ਹੀਰਾ ॥੬੭॥
ਸੱਚ ਖੰਡ ਮੁਖ ਕੀਨੋ ਜਾਹੀ । ਨੇਤਰ ਖੁੱਲੇ ਨਿਰਖਤ ਵਾਹੀ ।
ਵਾਹਿਗੁਰੂ ਸਿਮਰਨ ਪ੍ਰਚੰਤਾ । ਸੁਧ ਦੇਹ ਕੀ ਭੂਲੀ ਸੰਤਾ ॥੬੮॥
ਪ੍ਰੇਮ ਖੈਂਚ ਬਡ ਭਈ ਸੁ ਜਬਹੀ । ਸਤਿਗੁਰ ਦਸਮੇਂ ਪ੍ਰਗਟੇ ਤਬਹੀ ।
ਨੀਲਾ ਤੁਰੰਗ ਸੁਹਾਵਤ ਫਬ ਹੀ । ਕਲਗੀ ਦਮਕੈ ਹੀਰਨ ਛਬ ਹੀ ॥੬੯॥
ਚੇਹਰਾ ਸ਼ਾਂਤ ਸੁੰਦਰ ਰਸ ਵਾਰਾ । ਚੰਦਰਮਾਂ ਤੇ ਬਡ ਚਮਕਾਰਾ ।
ਸੰਤ ਸੁੰਦਰ ਸਿੰਘ ਦੌੜ ਸੋ ਆਏ । ਚਰਨੀ ਸੀਸ ਤੁਰਤ ਹੀ ਲਾਏ ॥੭੦॥
ਸਤਿਗੁਰ ਤਬ ਹੋਇਕੈ ਪ੍ਰਸੰਨਾ । ਜਾਚੋ ਵਰ ਇਉਂ ਵਾਕ ਕਰੰਨਾ ।
ਸੰਤ ਸੁੰਦਰ ਸਿੰਘ ਆਨੰਦ ਪਾਏ । ਆਠ ਪਹਿਰ ਸਦ ਦਰਸ਼ਨ ਭਾਏ ॥੭੧॥
ਕਬਹੂੰ ਨ ਬਿਸਰੋ ਪਲ ਖਿਨ ਮਾਹੀ । ਇਹੀ ਚਾਹ ਨਹਿ ਹੋਰ ਰਹਾਈ ।
ਸੁਣ ਪ੍ਰਭੁ ਕੰਠ ਸੰਤ ਤਬ ਲਾਇਓ । ਸਿਰ ਕਰ ਫੇਰਤ ਵਾਕ ਅਲਾਇਓ ॥੭੨॥

ਸ੍ਰੀ ਗੁਰੂ ਗ੍ਰੰਥ ਸਾਹਿਬ ਮੇ ਹੋਇਓ। ਦਰਸ਼ਨ ਕਰੋ ਤ੍ਰਿਪਤ ਸਦ ਜੋਇਓ।
ਸਭ ਸੰਗਤਿ ਕੋ ਆਗਿਆ ਏਹੀ। ਗੁਰਬਾਣੀ ਪੜ੍ਹ ਪ੍ਰੀਤ ਸਨੇਹੀ ॥੭੩॥
ਸ਼ਰਧਾ ਧਰ ਦਰਸੈ ਜੋ ਕੋਈ। ਮੋ ਦਰਸ਼ਨ ਫਲ ਪ੍ਰਾਪਤ ਹੋਈ।
ਸ਼ਬਦ ਰੂਪ ਮਨੁ ਮਾਹਿ ਬਸਾਵੇ। ਨਾਮੁ ਪ੍ਰੀਤ ਸਦ ਆਪ ਕਮਾਵੇ ॥੭੪॥
ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਰੂਪਾ। ਪੂਰਨ ਦਰਸ਼ਨ ਮੋਹਿ ਅਨੂਪਾ।
ਪਲ ਖਿਨ ਨਾਮੁ ਨ ਬਿਸਰੈ ਤੋਹੀ। ਵਰ ਲੇਹੁ ਪਾਇ ਤੈ ਜਾਚਿਓ ਮੋਹੀ ॥੭੫॥
ਸਰਗੁਣ ਰੂਪ ਖਾਲਸਾ ਮੋਹੀ। ਨਿਰਗੁਣ ਰੂਪ ਸ਼ਬਦ ਲਖ ਸੋਹੀ।
ਗੁਰੂ ਗ੍ਰੰਥ ਕੇ ਦਰਸ਼ਨ ਕਰੀਏ। ਸ਼ਬਦ ਅਰਥ ਕੋ ਮਨੁ ਮੇ ਧਰੀਏ ॥੭੬॥
ਪ੍ਰਗਟੋਂ ਤਬ ਜਬ ਮੋਹਿ ਅਰਾਧੋ। ਗੁਰਬਾਣੀ ਤੇ ਸਭ ਸੁਖ ਲਾਧੋ।
ਇਉ ਪ੍ਰਭੁ ਸ੍ਰੀ ਗੁਰੂ ਗੋਬਿੰਦ ਸਿੰਘ। ਬਚਨ ਸੁਨਾਵਤ ਜਗਤੇ ਲੰਘ ॥੭੭॥
ਕਰ ਪ੍ਰਚਾਰ ਸੰਗਤਾਂ ਤਾਰੋ। ਗੁਰੂ ਗ੍ਰੰਥ ਕੀ ਸ਼ਰਨੀ ਡਾਰੋ।
ਬਿਆਪਕ ਹੈ ਸਾਤਗੁਰ ਕੋ ਰੂਪਾ। ਏਕ ਸਥਾਨ ਨਹੀਂ ਲਖ ਭੂਪਾ ॥੭੮॥
ਕਥਾ ਕੀਰਤਨ ਦੋਇ ਚਲਾਵੋ। ਬਹੁ ਪ੍ਰਵਾਹ ਪ੍ਰੇਮ ਉਪਜਾਵੋ।
ਅੰਮ੍ਰਿਤ ਪਾਨ ਕਰਾਵੋ ਲੋਕਾ। ਗੁਰਮਤਿ ਦੇਵਹੁ ਮਨਮਤਿ ਰੋਕਾ ॥੭੯॥
ਗੁਰਦੁਵਾਰੇ ਬਹੁ ਥਾਨ ਬਨਾਵੋ। ਗੁਰ ਸਿਖੀ ਕੋ ਆਨੰਦ ਪਾਵੋ।
ਸਤਿਗੁਰ ਕੇ ਚਰਨੀ ਲਪਟਾਇਓ। ਸੰਤ ਸੁੰਦਰ ਸਿੰਘ ਪ੍ਰੇਮ ਸਮਾਇਓ ॥੮੦॥
ਅੰਤਰ ਧਿਆਨ ਭਏ ਗੁਰ ਪੂਰੇ। ਅਚਰਜ ਭਏ ਪਿਖ ਗੁਰੂ ਹਜ਼ੂਰੇ।
ਮਿਹਰ ਆਪਣੀ ਕਰੀ ਦਿਆਲਾ। ਦਰਸ਼ਨ ਦੇ ਕੇ ਕੀਨ ਨਿਹਾਲਾ ॥੮੧॥
ਮਨੁ ਮਸਤਾਨਾ ਭਇਓ ਤਦਾਈ। ਖਾਨ ਪਾਨ ਕੀ ਸੁਧ ਬਿਸਰਾਈ।
ਆਠ ਦਿਵਸ ਤੇ ਆਠੋਂ ਰਾਤੀ। ਬੈਠੇ ਬੀਤੀ ਸੰਤ ਸੁਹਾਤੀ ॥੮੨॥
ਨੌਵੇਂ ਦਿਨ ਕੇ ਅੰਮ੍ਰਿਤ ਵੇਲੇ। ਛੁਟੀ ਸਮਾਧਿ ਮਨੁ ਸਹਿਜ ਸੁਹੇਲੇ।
ਕਰ ਇਸ਼ਨਾਨ ਸਚ ਖੰਡ ਮੇ ਆਏ। ਦਰਸ਼ਨ ਕਰ ਗੁਰ ਕਥਾ ਕਰਾਏ ॥੮੩॥
ਸ੍ਰੀ ਹਜ਼ੂਰ ਪ੍ਰਸ਼ਾਦਿ ਕਰਾਇਓ। ਕਰ ਅਰਦਾਸਿ ਸਰਬ ਵਰਤਾਇਓ।
ਪ੍ਰਕਰਮਾ ਕਰ ਧੂੜੀ ਲਾਈ। ਸੰਗਤਿ ਕੋ ਮਿਲ ਫਤਹਿ ਬੁਲਾਈ ॥੮੪॥
ਯਾਤਰਾ ਕਰ ਚਾਲੇ ਤਬ ਆਗੇ। *ਤ੍ਰਿਮੁਕ ਨਾਸਕ ਪੇਖਨ ਲਾਗੇ।
ਪੰਡਿਆਂ ਕੋ ਕਰ ਪ੍ਰੇਮ ਸਿਖਾਰਾ। ਲਾਲਚ ਤਿਆਗੋ ਸੰਜਮ ਧਾਰਾ ॥੮੫॥
ਨਾਮੁ ਜਪੋ ਤ੍ਰਿਪਤੀ ਹੋ ਜਾਈ। ਕੇਸ ਸੀਸ ਪਰ ਕਹਿ ਰਖਵਾਈ।
ਬਾਕ ਰਸੀਲੇ ਸੁਣ ਹਰਖਾਏ। ਜਾਨ ਨ ਦੇਤ ਰਖੇ ਅਟਕਾਏ ॥੮੬॥
ਅੰਮ੍ਰਿਤ ਵੇਲੇ ਸੰਤ ਸਿਧਾਰੇ। ਰਾਮੇਸ੍ਵਰ ਸਾਮੁੰਦਰ ਕਿਨਾਰੇ।
ਮੰਦਰ ਸੋਹਿਤ ਬਨਿਓ ਊਚਾ। ਸ਼ਿਵ ਕੀ ਪੂਜਾ ਲੋਕਨਿ ਰੂਚਾ ॥੮੭॥
ਗੁਰ ਨਾਨਕ ਕੋ ਥਾਨ ਨਿਹਾਰਾ। ਬੰਦਨ ਕਰ ਬੈਠੇ ਮੁਦ ਧਾਰਾ।
ਪੰਡੇ ਮਿਲ ਆਏ ਇਕ ਵਾਰੀ। ਬੈਠ ਨਿਕਟ ਇਉਂ ਬਾਤ ਉਚਾਰੀ ॥੮੮॥

*ਮੰਦਰ ਦਾ ਨਾਮ ਹੈ।

ਅਪਨਾ ਨਾਮੁ ਤੁਝ ਦਿਹੁ ਬਤਾਈ। ਸੁੰਦਰ ਸਿੰਘ ਨਾਮੁ ਕਹਿ ਭਾਈ।
ਪੱਚੀ ਬਰਸ ਉਮਰ ਤਬ ਬੀਤੇ। ਬਿਚਰਤ ਜਬ ਤੀਰਥ ਸਭ ਕੀਤੇ ॥੮੯॥
ਗੁਰ ਨਾਨਕ ਕੀ ਉਸਤਤਿ ਕਹੀ। ਸੁਣ ਪੰਡੇ ਦੁਇ ਗੁਰਮਤਿ ਲਹੀ।
ਰਾਮ ਕ੍ਰਿਸ਼ਨ ਤੇ ਪਰਸਾ ਰਾਮ। ਵਾਹਿਗੁਰੂ ਜਪਤੇ ਅਭਿਰਾਮ ॥੯੦॥
ਜਪੁਜੀ ਕੰਠ ਕਰੀ ਤਿਨ੍ਹ ਦੋਨਾਂ। ਰਾਖੇ ਕੇਸ ਬਨੇ ਨਹਿ ਘੋਨਾਂ।
ਸ੍ਰੀ ਗੁਰੂ ਨਾਨਕ ਅਪਨਾ ਮਾਨਿਓ। ਪਥਰ ਮੂਰਤਿ ਤਿਆਗ ਕਰਾਨਿਓ ॥੯੧॥
ਥੋੜ੍ਹੇ ਦਿਨ ਮੇ ਰਸ ਹਰਿ ਆਵਾ। ਬਿਸਰੈ ਨਾਮੁ ਨ ਕਬ ਹੀ ਭਾਵਾ।
ਜਨਮ ਸਫਲ ਤਿਨ ਕੀਓ ਅਪਨਾ। ਸਤਿਨਾਮੁ ਕਰ ਨਿਸ ਦਿਨ ਜਪਨਾ ॥੯੨॥
ਬਰਤ ਤਪੁ ਜਪੁ ਦਾਨ ਜੋ ਸਾਰੇ। ਨਾਮੁ ਸਿਰੋਮਨਿ ਅੰਗੀਕਾਰੇ।
ਹਰਿ ਕੀਰਤ ਕਰਮਨ ਸਿਰ ਕਰਮਾਂ। ਸਾਧ ਸੰਗਤਿ ਨਾਮੁ ਬਡ ਧਰਮਾਂ ॥੯੩॥
ਕਰਮਨ ਤੇ ਹਉਮੈ ਬਹੁ ਹੋਈ। ਨਾਮੁ ਜਪੇ ਸਭ ਹਉਮੈ ਖੋਈ।
ਗ੍ਰਿਸਤਿ ਧਰਮ ਸਭ ਤੇ ਹੈ ਊਚਾ। ਰਹੇ ਨਿਰਲੇਪ ਸਿਖੀ ਮੇਂ ਸੂਚਾ ॥੯੪॥
ਹੋਰ ਮਤ ਗੁਰਮਤਿ ਤੋਂ ਨੀਵੇ। ਤਜਾਵੇ ਗ੍ਰਿਸਤਿ ਫਿਰ ਮੰਗਤ ਥੀਵੇ।
ਮਨੁ ਹੀ ਮਾਹਿੰ ਰਹੈ ਉਦਾਸਾ। ਨੀਂਦ ਅਵਿਦਜਾ ਜਾਵੈ ਨਾਸਾ ॥੯੫॥
ਗੁਰ ਕੇ ਸ਼ਬਦ ਮਨੁ ਜੀਤੈ ਜੋਈ। ਘਰ ਮੇ ਪਾਵੈ ਮੁਕਤੀ ਸੋਈ।
ਜਿਉਂ ਜਲ ਮੇ ਰਹਿ ਕਮਲ ਨਿਰਾਲਾ। ਮੁਰਗਾਈ ਜਿਉ ਪੰਖ ਸੰਭਾਲਾ ॥੯੬॥
ਸੁਰਤਿ ਸ਼ਬਦ ਤਿਉਂ ਨਾਮੁ ਬਖਾਨੈ। ਰਹੈ ਇਕਾਤ ਏਕੋ ਮਨੁ ਆਨੈ।
ਆਸਾ ਮਾਹਿੰ ਨਿਰਾਸਾ ਰਹੈ। ਅਗਮ ਅਗੋਚਰ ਦੇਖ ਸੁ ਲਹੈ ॥੯੭॥
ਘਰ ਬਾਹਰ ਏਕੋ ਕਰ ਜਾਨੈ। ਅਵਿਦਜਾ ਨੀਂਦ ਨ ਆਇ ਸੁਜਾਨੈ।
ਪਰ ਘਰ ਚੀਤ ਨ ਡੋਲ ਡੁਲਾਈ। ਨਾਮੁ ਬਿਨਾ ਨਹ ਟੇਕ ਟਿਕਾਈ ॥੯੮॥
ਸਹਿਜੇ ਸਚ ਵਾਪਾਰ ਕਰਾਵੈ। ਥੋੜ੍ਹੀ ਨਿੰਦ੍ਰਾ ਅਲਪ ਹੀ ਖਾਵੈ।
ਤਤ ਬੀਚਾਰੇ ਭੂਖ ਤਾ ਜਾਈ। ਹਾਟ ਪਟਣ ਘਰ ਗੁਰੂ ਦਿਖਾਈ ॥੯੯॥
ਮਨਮੁਖ ਬਣੇ ਜੋਈ ਘਰ ਤਿਆਗੈ। ਅਵਰਾਂ ਕੇ ਘਰ ਹੇਰਨ ਲਾਗੈ।
ਗ੍ਰਿਹਿ ਧਰਮ ਗਵਾਏ ਘੂਮਨ ਘੇਰੈ। ਦੁਰਮਤੀਆ ਗੁਰਮਤਿ ਨਹੀਂ ਹੇਰੈ ॥੧੦੦॥
ਸਾਤ ਦਿਨ ਰਹੇ ਸੰਤ ਸੁਜਾਨਾ। ਸਮੁੰਦਰ ਤੀਰ ਸੋਹੈ ਥਲ ਜਾਨਾ।
ਪੰਡੇ ਸ੍ਰੀ ਹਜ਼ੂਰ ਚਲ ਆਏ। ਸਿੰਘਨਿ ਮਿਲ ਅੰਮ੍ਰਿਤ ਛਕ ਜਾਏ ॥੧੦੧॥
ਚਾਲੇ ਸੰਤ ਕਰਤੇ ਬਹੁ ਸੈਲਾ। ਚੰਦਨ ਬਨ ਦੇਖੈ ਬਹੁ ‡ਗੈਲਾ।
ਬਹੁਤ ਸੁਗੰਧ ਮਹਿਕਤੀ ਜਾਹੀ। ਬਿਚਰਤ ਸੰਤ ਬਗੀਚੇ ਮਾਹੀ ॥੧੦੨॥
ਲਗੀ ਅਡੋਲ ਸਮਾਧੀ ਐਸੇ। ਬਹੁ ਬਰਖਨ ਜਿਵ ਜੋਗੀ ਬੈਸੇ।
ਕਈ ਦਿਨ ਇਸ ਭਾਂਤ ਗੁਜਾਰੇ। ਫਲ ਖਾਵੈ ਤ੍ਰਿਪਤ ਰਸ ਵਾਰੇ ॥੧੦੩॥
ਏਕਲ ਬਿਚਰੈ ਸਦ ਹੀ ਪਿਆਰੇ। ਬੰਬਈ ਮੇ ਆਨ ਥਿਰੇ ਹਿਤ ਧਾਰੇ।
ਸਿੰਘ ਸੁਜਾਨ ਕੇ ਰਹੇ ਚੁਬਾਰੇ। ਭੋਜਨ ਛਕਾਇਓ ਅਨਿਕ ਪ੍ਰਕਾਰੇ ॥੧੦੪॥

‡ਰਾਹ ਵਿਚ।

ਦਸ ਦਿਨ ਰਹੇ ਸਮਾਧਿ ਮਝਾਰਾ। ਗਏ ਨ ਕਿਤਹੂੰ ਨ ਸ਼ਹਿਰ ਨਿਹਾਰਾ।
ਇਕ ਬਲਵੰਤ ਸਿੰਘ ਸਰਦਾਰਾ। ਮਿਲਿਓ ਆਨ ਭਾਵਨੀ ਧਾਰਾ ॥੧੦੫॥
ਮਨੁ ਬੈਰਾਗ ਲਗਾ ਤਿਸ ਆਈ। ਘਰ ਰਹਿਣਾ ਨਹ ਮੂਲ ਸੁ ਭਾਈ।
ਸੰਤਾਂ ਸਿਖਿਆ ਦੇਇ ਸਮਝਾਯਾ। ਮਨੁ ਉਦਾਸ ਰਹੁ ਗ੍ਰਿਸਤ ਸਦਾਯਾ ॥੧੦੬।
ਮਰਨਾ ਚੀਤ ਰਖੋ ਸਭ ਵੇਲੇ। ਵਾਹਿਗੁਰੂ ਜਪੁ ਹੋਹੁ ਸੁਹੇਲੇ।
ਇਕ ਹਜ਼ਾਰ ਤਿਨੁ ਦੀਨ ਸੁ ਮਾਯਾ। ਲੇਂ ਨਹਿ ਸੰਤ ਕਾਜ ਕਿਆ ਆਯਾ ॥੧੦੭॥
ਪੁਨ ਸੰਤਨ ਤਿਸ ਕਹਿਓ ਸੁਨਾਈ। ਕਿਸੇ ਗੁਰੂਦਵਾਰੇ ਇਸ ਲਾਈ।
ਸੁਣ ਕਰ ਚਾਰੇ ਤਖਤ ਪੁਚਾਈ। ਕੜਾਹ ਪ੍ਰਸ਼ਾਦਿ ਲੰਗਰ ਮੇਂ ਪਾਈ ॥੧੦੮॥
ਗੁਰਬਾਣੀ ਕੀ ਕਥਾ ਕਰੰਤੇ। ਸੁਣ ਕਰ ਸਭ ਹੀ ਅਨਦ ਭਨੰਤੇ।
ਇਕ ਸੌ ਸਿੰਘ ਸਜਿਓ ਤਹਿ ਆਈ। ਪੰਜ ਪਿਆਰੇ ਮਿਲ ਸੁਧਾ ਪਿਲਾਈ ॥੧੦੯॥
ਪੰਡਰ ਪੁਰ ਮੈਂ ਆਇ ਗਏ ਹੈ। ਮੂਰਤਿ ਪੂਜਨ ਖੰਡਨ ਕੇ ਹੈ।
ਨਾਮੁ ਅਸਲ ਮੂਰਤਿ ਹੈ ਨਕਲੀ। ਪਰਖ ਵੇਖੀਏ ਪੰਡਿਤ ਅਕਲੀ ॥੧੧੦॥
ਸੁਣ ਪੰਡਿਤ ਬਿਸਮਾਦ ਸੁ ਹੋਏ। ਅਪਨੇ ਕਰਮ ਨ ਤਿਆਗ ਸਕੋਏ।
ਕੋਸ਼ਸ਼ ਕਰੈ ਬਿਨਤੀ ਇਮ ਭਾਖੀ। ਸਾਚ ਉਚਾਰਤ ਸਚ ਤੁਮ ਸਾਖੀ ॥੧੧੧॥
ਸੰਤ ਆਇ ਤਬ ਚਾਲੇ ਪਾਈ। ਓਂਡੇ ਸ਼ਹਿਰ ਪਹੂਚੇ ਆਈ।
ਨਾਮਦੇਵ ਜੀ ਦੇਹੁਰਾ ਫੇਰਾ। ਭਗਤਿ ਹੇਤ ਪ੍ਰਭੁ ਕਰੀ ਨ ਦੇਰਾ ॥੧੧੨॥
ਦਰਸ਼ਨ ਕਰ ਇਉਂ ਬਚਨ ਉਚਾਰਾ। ਧੰਨ ਭਗਤ ਜਿਸ ਪ੍ਰੇਮ ਉਦਾਰਾ।
ਪ੍ਰਭੂ ਆਣ ਜਿਸ ਭਏ ਸਹਾਈ। ਜਾਤ ਜੋਰ ਨਹਿ ਕਿਸੈ ਰਹਾਈ ॥੧੧੩॥
ਨਾਮਦੇਵ ਬ੍ਰਹਮ ਗਿਆਨੀ ਤਾਈ। ਮੁਖ ਲਾਇ ਨਿਜ ਪੈਜ ਰਖਾਈ।
ਪੰਡਿਅਨਿ ਕੋ ਦਿਹੁਰਾ ਪਿਛਵਾਰੇ। ਜਾਤ ਮਾਨ ਮੈਂ ਡੂਬੇ ਸਾਰੇ ॥੧੧੪॥
ਪ੍ਰੇਮ ਕੀਓ ਨਾਮੇ ਪ੍ਰਭ ਪਾਇਆ। ਨੀਵੇਂ ਤੇ ਉਚੋ ਪਦ ਆਇਆ।
ਸਭ ਮੈਂ ਏਕ ਨੂਰ ਪਹਿਚਾਨਾ। ਬੁਰਾ ਭਲਾ ਨਹਿ ਕੋਇ ਬਖਾਨਾ ॥੧੧੫॥
ਪੰਡੇ ਭੇ ਪ੍ਰਸੰਨ ਕਰ ਦਰਸ਼ਨ। ਚਰਨੀ ਪਰੇ ਸੰਤ ਕਰ ਹਰਸਨ।
ਸੰਤ ਤਹਾਂ ਤੇ ਚਲੇ ਅਗਾਰੀ। ਆਏ ਜਗਨ ਨਾਥ ਹਿਤ ਧਾਰੀ ॥੧੧੬॥
ਗੁਰ ਨਾਨਕ ਬਾਵਲੀ ਮੇਂ ਨ੍ਹਾਏ। ਬੈਠ ਇਕਾਂਤ ਅਕਾਲ ਧਿਆਏ।
ਵਾਹਿਗੁਰੂ ਕੇ ਸਿਮਰਨ ਰਾਚੇ। ਰਹੇ ਬੈਠ ਦਿਨ ਰਾਤ †ਅਵਾਚੇ ॥੧੧੭॥
ਪੱਚੀ ਦਿਨ ਇਸ ਰੀਤ ਗੁਜ਼ਾਰੇ। ਬੋਲੇ ਕਿਸੇ ਨ ਰੂਪ ਮੁਰਾਰੇ।
ਪ੍ਰੇਮ ਰੰਗ ਮੇਂ ਮਸਤ ਰਹਾਏ। ਸਹਿਜ ਸਮਾਧ ਮੇ ਥਿਰ ਤਬ ਪਾਏ ॥੧੧੮॥
ਆਗੇ ਚਲੇ ਪ੍ਰੇਮ ਰਸ ਲੀਨਾ। ਬਾਰ ਬਾਰ ਜਪੁ ਅੰਮ੍ਰਿਤ ਪੀਨਾ।
ਆਤਮ ਰੰਗ ਸਦਾ ਮਸਤਾਨੇ। ਵਾਹਿਗੁਰੂ ਬਿਨ ਅਵਰ ਨ ਜਾਨੇ ॥੧੧੯॥

---
†ਅਬੋਲ।

ਦੋਹਰਾ–ਬਾਵਨ ਚੰਦਨ ਸਤਿਗੁਰੂ, ਮਨ ਅਰਿੰਡ ਹੈ ਮੋਰ।
ਦਰਸ਼ਨ ਦੇਇ ਸੁਗੰਧ ਮੇ, ਬਿਨਤਿ ਕਰੋ ਕਰ ਜੋਰ ॥੧੨੦॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੋਢੀ ਯੋਗ ਦਸਣ, ਹਜ਼ੂਰ ਸਾਹਿਬ ਦਰਸ਼ਨ ਸਤਿਗੁਰ ਅਤੇ ਬਿਚਰਨ ਪ੍ਰਸੰਗ ਬਰਨਨੰ ਇਕੀਹਵਾਂ ਧਿਆਇ ਸੰਪੂਰਨੰ ॥੨੧॥

–o–

## ਤੀਰਥ ਯਾਤ੍ਰਾ ਪ੍ਰਚਾਰ ਗੁਰਮਤਿ ਕਰਨਾ ਭਿੰਡਰੀ ਤੇ ਮੁਰਾਲੇ ਕਥਾ ਕਰਨੀ ਅਤੇ ਬਧਨੀ ਕਥਾ

ਦੋਹਿਰਾ–ਹਰਿ ਹੀਰਾ ਹਰਿ ਜਨ ਰਿਦੈ, ਹਰਿ ਦਿਨ ਪ੍ਰਗਟ ਹੋਇ।
ਹਰਿ ਬਿਨੁ ਜੀਵਨ ਹੋਤ ਨਹਿ, ਗੁਰਮੁਖ ਮਤਿ ਲੈ ਜੋਇ ॥ ੧ ॥

ਚੌਪਈ–ਸੰਤ ਸੁੰਦਰ ਸਿੰਘ ਬਿਚਰਤ ਆਏ। ਕਲਕੱਤਾ ਦੇਖਣ ਮਨੁ ਭਾਏ।
ਵੱਡੀ ਸੰਗਤਿ ਉਤਰੇ ਆਈ। ਵਾਹਿਗੁਰੂ ਸਿਮਰੈ ਚਿਤ ਲਾਈ ॥ ੨ ॥
ਕਥਾ ਕਰੀ ਸੰਗਤਿ ਹਿਤ ਜਾਨੀ। ਜੁੜੀ ਆਨ ਗੁਰਮਤਿ ਕੀ ਸਿਆਨੀ।
ਕਥਾ ਸੁਣਾਇ ਨਿਰਮਲ ਮਨੁ ਕੀਏ। ਬਹੁਤ ਪ੍ਰੇਮ ਮੇ ਸੰਗਤਿ ਥੀਏ ॥ ੩ ॥
ਸਭ ਕੋ ਸਿਖਿਆ ਗੁਰ ਕੀ ਕਹੀ। ਜਗਤ ਜੂਠ ਇਹ ਪੀਵੋ ਨਹੀ।
ਪੀਵੈ ਤੰਬਾਕੂ ਜੋਈ ਲੋਕਾ। ਨਰਕ ਪਵੈ ਨਹ ਚੂਕੈ ਸੋਕਾ ॥ ੪ ॥

ਸਲੋਕ–ਧੂਮਰ ਪਾਨੰ ਰਤੰ ਬਿਪਰੰ, ਦਾਨੰ ਦਦੰਤੀ ਜੇ ਨਰਾ।
ਦਾਤਾ ਰੌਰਵੇ ਜਾਤਿਅੰ, ਬ੍ਰਾਹਮਣੰ ਗ੍ਰਾਮ ਸੂਕ੍ਰਹ ॥੧॥‡

ਚੌਪਈ–ਪੀਤ ਤੰਬਾਕੂ ਜੋਈ ਬਿਪ੍ਰਾ। ਤਾਂਕੋ ਦਾਨ ਜੋ ਮਿਤ੍ਰਾ।
ਦਾਤਾ ਰੌਰਵ ਨਰਕ ਸਿਧਾਈ। ਬ੍ਰਾਹਮਣ ਸੂਰ ਬਣ ਬਿਸ਼ਟਾ ਖਾਈ ॥੫॥

ਦੋਹਿਰਾ–ਜੋਇ ਤੰਬਾਕੂ ਪੀਵਤੇ, ਲਗੇ ਹਾਥ ਨਹ ਦਾਨ॥
ਪਾਨੀ ਦੇ ਮਦ੍ਰਾ ਜਿਵੈ, ਪਿਤ੍ਰ ਭਰਿਸ਼ਟ ਤਹ ਜਾਨ ॥ ੬ ॥

ਚੌਪਈ–ਸੌ ਕੁਲ ਨਰਕ ਤਾਸ ਕੀ ਜਾਵੈ। ਨਸਵਾਰ ਲਏ ਜੋ ਚੁਰਟ ਪਿਆਵੈ।
ਗਧਹਾ ਬਣ ਭੋਗੈ ਦੁਖ ਭਾਰੀ। ਵਾਰ ਵਾਰ ਇਹ ਜੂਨੀ ਧਾਰੀ ॥ ੭ ॥

ਸਲੋਕ–ਧੂਮਰ ਪਾਨੰ ਗੰਧਤੀ ਨਾਸਵਾਰੰ, ਗਾਡਰ ਜਨਮ ਮ੍ਰਿਤੂ ਧ੍ਰੂਵਾ।
ਪੀਤੰਤੀ ਭਖਿਅੰਤੀ ਧੂਮਰਾ, ਵਿਸ਼ਟਾ ਕੀਟ ਜਨਮਤੀ ਪੁਨਹ ਪੁਨੰਹ ॥ ੧ ॥

ਚੌਪਈ–ਤੰਬਾਕੂ ਨਸਵਾਰ ਜੋ ਲੇਈ। ਭੇਡ ਜਨਮ ਕੋ ਪਾਵੈ ਸੋਈ।
ਬਾਰ ਬਾਰ ਬਿਸ਼ਟਾ ਕੋ ਖਾਵੈ। ਇਹ ਫਲ ਨਸਵਾਰੀ ਕੋ ਪਾਵੈ ॥ ੮ ॥
ਪੀਤ ਤੰਬਾਕੂ ਖਾਤ ਖੁਵਾਰੀ। ਵਿਸ਼ਟਾ ਕੀਟ ਜਨਮ ਪੁਨ ਧਾਰੀ।
ਨਰਕ ਪਰੇ ਨਹ ਨਿਕਸੇ ਕਬਹੀ। ਤਿਆਗੋ ਜਗਤ ਜੂਠ ਕੋ ਸਬ ਹੀ ॥ ੯ ॥

‡ਸਿਕੰਧ ਪੁਰਾਣ ਧਿਆਇ ੫੨ ਸਲੋਕ ੫੨।

ਪੀਓ ਸ਼ਰਾਬ ਨਹੀਂ ਸੁਣ ਪਿਆਰੇ । ਸਜ਼ਾ ਮਿਲੇ ਦਰਗਹ ਕੂੜਿਆਰੇ ।
ਵਾਰ ਵਾਰ ਜਮ ਦੰਡ ਲਗਾਵੈ । ਸਾਤ ਕੁਲ ਗਲੈ ਸ਼ਰਾਬ ਮੁਖ ਲਾਵੈ ॥੧੦॥

ਵਾਰ ਬਿਹਾਗੜਾ ਸਲੋਕ ਮ: ੩ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥

ਚੌਪਈ—ਸੁਣ ਸਭ ਸੁੰਦਰ ਬਚਨ ਰਸੀਲੇ । ਭਾਏ ਜਾਂ ਕੋ ਅੰਮ੍ਰਿਤ ਪੀ ਲੇ ।
ਅੰਮ੍ਰਿਤ ਤਿਆਰ ਕੀਆ ਪੰਜ ਪਿਆਰੇ । ਕਲਕੱਤੇ ਕੇ ਵਡ ਗੁਰਦੁਵਾਰੇ ॥੧੧॥
ਅੱਸੀ ਸਿੰਘ ਸਜੇ ਰਸ ਭੀਨੇ । ਤੀਸ ਮਾਈਆਂ ਅੰਮ੍ਰਿਤ ਪੀਨੇ ।
ਇਹ ਪ੍ਰਚਾਰ ਸੰਤਨ ਮਨੁ ਭਾਇਓ । ਚੌਦਾਂ ਦਿਨ ਰਹਿ ਹਰਿ ਗੁਣ ਗਾਇਓ ॥੧੨॥
ਪਟਨੇ ਸਾਹਿਬ ਚਲੇ ਸੁਖ ਪਾਏ । ਬੇਗਮ ਪੁਰਾ ਸਟੇਸ਼ਨ ਆਏ ।
ਗੁਰਦੁਵਾਰੇ ਆਇ ਦਰਸ਼ਨ ਕਰੇ । ਮਨੁ ਨਿਰਮਲ ਲੈ ਧੂੜੀ ਧਰੇ ॥੧੩॥
ਜਨਮ ਸਥਾਨ ਗੁਰੂ ਦਸਮੇਸੰ । ਕਰ ਅਰਦਾਸ ਮਸਤਕ ਨਿਵਏਸੰ ।
ਪੰਜ ਰੁਪਯੇ ਕੀਨ ਤਿਹਾਵਲ । ਦਰਸ਼ਨ ਕਰੇ ਮਨੁ ਭਇਓ ‡ਬਿਲਾਵਲ ॥੧੪॥
ਗੁਰੂ ਪੁਰਬ ਗੁਰ ਦਸਮ ਮਹਾਨਾ । ਏਥੇ ਰਹਿ ਮਨਾਵਨ ਠਾਨਾ ।
ਕਰਿਓ ਪ੍ਰਚਾਰ ਪ੍ਰੇਮ ਰਸ ਆਏ । ਪੁਜਾਰੀਆਂ ਕੋ ਕਹਿ ਸਮਝਾਏ ॥੧੫॥
ਗੁਰੂ ਦੁਵਾਰੇ ਲਾਲਚ ਤਿਆਗੋ । ਰਹਿਤ ਮਰਯਾਦਾ ਰਾਖਨ ਲਾਗੋ ।
ਪਰ ਤ੍ਰਿਆ ਤੇ ਕਰੋ ਸੰਕੋਚਾ । ਨਰਕ ਪੈਣ ਜੇ ਨਾਹੀ ਲੋਚਾ ॥੧੬॥
ਰੋਮ ਬੇਅਦਬੀ ਕਿਉਂ ਤੁਮ ਕਰਤੇ । ਲਾਜ ਸੰਗ ਕਿਉਂ ਮਨੁ ਨਹੀ ਮਰਤੇ ।
ਸੁਣ ਕੇ ਨੀਵੀਂ ਸਭਨਾ ਪਾਈ । ਸੰਗਤਿ ਮੇ ਤਿਨ ਲੱਜਿਆ ਆਈ ॥੧੭॥
ਸਭ ਸੰਗਤਿ ਕੋ ਆਨੰਦ ਛਾਇਓ । ਸੱਤਰ ਸਜੇ ਸਿੰਘ ਤਬ ਆਇਓ ।
ਬੀਸ ਮਾਈਆਂ ਅੰਮ੍ਰਿਤ ਛਕਿਓ । ਗੁਰਮੰਤਰ ਲੇ ਭਰਮ ਕੋ ਚਕਿਓ ॥੧੮॥
ਪੰਜ ਪਿਆਰੇ ਅੰਮ੍ਰਿਤ ਦੇਵੈ । ਛਕ ਜੋ ਲੇਇ ਅਮਰ ਪਦ ਲੇਵੈ ।
ਪਟਨੇ ਸਾਹਿਬ ਸਭ ਯਾਤਰਾ ਕੀਨੀ । ਗੁਰ ਉਪਕਾਰ ਮੇ ਬ੍ਰਿਤੀ ਭੀਨੀ ॥੧੯॥
ਹਰੀ ਹਰ ਛੇਤਰ ਜਾਇ ਨਿਹਾਰਾ । ਗਜ ਗ੍ਰਾਹ ਜਹ ਬੰਧਨ ਟਾਰਾ ।
ਹਰਿ ਜੀ ਭਏ ਸਹਾਈ ਆਏ । ਹਾਥੀ ਕੇ ਪ੍ਰਭੁ ਪ੍ਰਾਨ ਬਚਾਏ ॥੨੦॥
ਦਰਸ਼ਨ ਕਰ ਮਨੁ ਆਨੰਦ ਪਾਇਓ । ਗਇਆ ਜੀ ਆਨ ਟਿਕੇ ਮੁਦਛਾਇਓ ।
ਪਿੰਡ ਭਰਾਵੋ ਪੰਡਿਆਂ ਆਖਾ । ਸੰਤਾਂ ਕਹਾ ਨ ਰਹੀ ਅਭਿਲਾਖਾ ॥੨੧॥
ਜੇ ਤੁਮ ਜਾਚਕ ਲੇਵੋ ਦਾਨਾ । ਸੁਣ ਬਿਪਰਨ ਅਸੀਸ ਬਖਾਨਾ ।
ਤਬ ਸੰਤਾਂ ਦੁਕਾਨ ਪਰ ਜਾਏ । ਵੀਹ ਸੇਰ ਘਿਓ ਖੰਡ ਮੈਦਾ ਭਾਏ ॥੨੨॥

‡ਅਨੰਦ ।

ਦੀਨ ਦਵਾਇ ਪੰਡਤਾਂ ਤਾਂਈ। ਅੰਮ੍ਰਿਤ ਧਾਰੀ ਸਿੰਘ ਹਮ ਗਾਈ।
ਗੁਰ ਗੋਬਿੰਦ ਸਿੰਘ ਪੂਜਨ ਠਾਨੈ। ਔਰ ਕਿਸੀ ਕੋ ਕਛੂ ਨ ਜਾਨੈ ॥੨੩॥
ਵਹਿਮ ਪਖੰਡ ਮੂਲ ਨਹ ਕਰ ਹੀ। ਸਤਿਗੁਰ ਨਾਮੁ ਸਿਮਰ ਰਿਦ ਧਰ ਹੀ।
ਫਿਰ ਅਯੁਧਿਆ ਚਲ ਕਰ ਆਏ। ਰਾਮ ਥਾਨ ਪਿਖ ਸੈਲ ਕਹਾਏ ॥੨੪॥
ਗੁਰ ਨਾਨਕ ਕੋ ਥਾਨ ਨਿਹਾਰਾ। ਬੰਦਨ ਕਰ ਬੈਠੇ ਸੁਖ ਧਾਰਾ।
ਏਕ ਉਦਾਸੀ ਰਹਿਤੋ ਤਾਹੀ। ਪੇਖ ਸਿੰਘ ਤਹ ਤਰਕ ਉਠਾਈ ॥੨੫॥
ਕਿਉ ਬੈਠੇ ਇਸ ਜਗਹ ਮਝਾਰੀ। ਠਾਕਰ ਕੋ ਨਹ ਬੰਦਨ ਧਾਰੀ।
ਸੰਤਨ ਕਹਾ ਨ ਪਾਹਨਿ ਮਾਨੈ। ਜਿਸ ਕੋ ਠਾਕੁਰ ਤੂ ਕਹ ਜਾਨੈ ॥੨੬॥
ਗੁਰ ਨਾਨਕ ਕੇ ਸਿਖ ਸਦਾਈ। ਮਾਨੈ ਗੁਰਬਾਣੀ ਸੁਣ ਭਾਈ।
ਉਦਾਸੀ ਖਿਝ ਕੈ ਬੋਲਣ ਲਾਗਾ। ਸਰਜੂ ਨਦੀ ਬਹਿਤ ਹੈ ਲਾਗਾ ॥੨੭॥
ਏਕ ਕਪੀਸਰ ਚਲ ਕਰ ਆਇਓ। ਗੁਥਲੀ ਠਾਕੁਰ ਗੁੜ ਥਾ ਪਾਇਓ।
ਸਣੇ ਠਾਕੁਰ ਲੀਨ ਉਠਾਈ। ਗੁੜ ਖਾਇ ਬਾਂਦਰ ਬਹੁ ਮੁਸਕਾਈ ॥੨੮॥
ਉਦਾਸੀ ਨਠਾ ਮਗਰ ਫਿਰ ਆਈ। ਬਾਂਦਰ ਠਾਕਰ ਦੇਵਤ ਮਾਂਈ।
ਲੇ ਠਾਕਰ ਤਾਂ ਕੇ ਨਦਿ ਮਾਹੀ। ਰੋੜ੍ਹ ਦੀਏ ਕਪ ਗਇਓ ਧਾਹੀ ॥੨੯॥
ਸਿਖਿਆ ਹੇਤ ਸੰਤ ਤਬ ਬੋਲੇ। ਜੋ ਡੂਬੇ ਸੋ ਪਾਹਨ ਭੋਲੇ।
ਠਾਕੁਰ ਤਾਂ ਡੂਬਤ ਕੋ ਤਾਰੈ। ਜੋ ਡੂਬੇ ਤੁਝ ਕਾ ਕਿਆ ਸਾਰੈ ॥੩੦॥
ਸੁਣ ਪੰਡੇ ਉਦਾਸੀ ਸਾਰੇ। ਸਤਿ ਬਚਨ ਤੁਮ ਕਹਿਤ ਪਿਆਰੇ।
ਭੇਡਾ ਚਾਲ ਹਮੈ ਕੋ ਪਰੀ। ਛੂਟਤ ਨਾਹੀ ਜਤਨ ਬਹੁ ਕਰੀ ॥੩੧॥
ਇਉਂ ਕਹ ਅਪਨੇ ਥਾਨ ਸਿਧਾਰੇ। ਉਦਾਸੀ ਚਰਨੀ ਪੜਾ ਬਿਚਾਰੇ।
ਸੰਤਾਂ ਕੋਮਲ ਬਚਨ ਉਚਾਰੇ। ਗੁਰ ਨਾਨਕ ਸੁਤ ਕੇ ਪੰਥ ਵਾਰੇ ॥੩੨॥
ਪਾਹਨ ਪੂਜਨ ਬਣੇ ਨ ਤੋਹੀ। ਬਾਣੀ ਪੜ੍ਹੋ ਜੋ ਦੁਰਮਤ ਖੋਹੀ।
ਸੇਵਾ ਗੁਰਦੁਵਾਰੇ ਕੀ ਲਾਇਓ। ਗੁਰ ਨਾਨਕ ਕੋ ਥਾਨ ਪੁਜਾਇਓ ॥੩੩॥
ਬੀਸ ਰੁਪਯੇ ਦੀਨੇ ਤਾਂਹੀ। ਸ਼ੋਕ ਮੇਟ ਕੇ ਹਰਿ ਗੁਣ ਗਾਹੀ।
ਪਾਹਨ ਕੀ ਆਸਾ ਤਿਨ ਤਿਆਗੀ। ਜਪੁਜੀ ਕੰਠ ਕਰੀ ਅਨੁਰਾਗੀ ॥੩੪॥
ਤਹ ਤੇ ਫਿਰ ਕੇ ਕਾਂਸੀ ਆਏ। ਗੁਰਦਵਾਰੇ ਕੇ ਦਰਸ਼ਨ ਪਾਏ।
ਗੁਰ ਤੇਗ ਬਹਾਦੁਰ ਸ਼ਸਤਰ ਦੇਖੇ। ਜੋੜਾ ਚੋਲਾ ਖੂਹੀ ਪੇਖੇ ॥੩੫॥
ਪਾਂਚ ਰੁਪਯੇ ਦੇਗ ਕਰਾਈ। ਸਤਿਗੁਰ ਜੀ ਕੇ ਥਾ ਵਰਤਾਈ।
ਸ੍ਰੀ ਕਬੀਰ ਕੋ ਥਾਨ ਨਿਹਾਰਾ। ਬਾਣੀ ਕਬੀਰ ਕੀ ਪੜ੍ਹ ਪਿਖ ਸਾਰਾ ॥੩੬॥
ਗੰਗਾ ਅੰਮ੍ਰਿਤ ਵੇਲੇ ਨ੍ਹਾਇਓ। ਦਾਨ ਦੀਆ ਜੋ ਜਾਚਕ ਆਇਓ।
ਗੁਰ ਨਾਨਕ ਦਸਮੇਸ਼ *ਗੁਰਬਾਰੀ। ਚੇਤਨ ਮਟ ਗੁਰ ਦਾਸ ਸੰਭਾਰੀ ॥੩੭॥
ਸਭ ਟਕਸਾਲਾਂ ਵਿਦਯਾ ਕੇਰੀ। ਨਿਰਮਲ ਪੜ੍ਹਾਵਤ ਪੰਡਿਤ ਹੇਰੀ।
ਦਰਸ਼ਨ ਕਰ ਮਿਲ ਸੰਤਨ ਤਾਂਈਂ। ਹਰਿ ਚਰਚਾ ਸੇ ਦਿਵਸ ਬਿਤਾਈ ॥੩੮॥

---

*ਗੁਰੂ ਕੇ ਬਾਗ ਵਾਲੀ ਜਗ੍ਹਾ।

ਆਗੇ ਤਬ ਪਰਾਗ ਕੋ ਆਏ । ਤਿਰਬੇਣੀ ਇਸ਼ਨਾਨ ਕਰਾਏ ।
ਗੁਰ ਤੇਗ ਬਹਾਦੁਰ ਕੇ ਅਸਥਾਨਾ । ਰਹੇ ਪੂਜਤੇ ਸੰਤ ਸੁਜਾਨਾ ॥੩੯॥
ਬਹੁਤ ਸੰਗਤਾਂ ਆਈ ਪੇਖੀ । ਕਥਾ ਕਰੀ ਗੁਰ ਕੀ ਰਸ ਲੇਖੀ ।
'ਰੇ ਮਨ ਓਟ ਲੇਹੁ' ਗੁਰ ਵਾਕਾ । ਅਰਥ ਕਰੇ ਮਨ ਮੋਹਿਨ ਝਾਕਾ ॥੪੦॥
ਦੇਗ ਅਢਾਈ ਰੁਪਯੇ ਕੀਨੀ । ਸੰਗਤਿ ਕੋ ਵਰਤਾਇ ਸੁ ਦੀਨੀ ।
ਬੇਣੀ ਮਾਧੋ ਥਾਨ ਨਿਹਾਰਾ । ਕਿਲ੍ਹਾ ਦੇਖਿਓ ਫਿਰ ਕੇ ਸਾਰਾ ॥੪੧॥
ਅਖੈਵਟ ਆਦਿ ਜਗਹ ਅਵਲੋਕੀ । ਗਾਡੀ ਭੇ ਸਵਾਰ ਬਿਨ ਰੋਕੀ ।
ਮੁਰਾਦਾ ਬਾਦ ਆਦਿਕ ਅਸਥਾਨਾ । ਦੇਖੇ ਸੰਭਲ ਪੁਰ ਬਿਧ ਨਾਨਾ ॥੪੨॥
ਪੀਲੀ ਭੀਤ ਰੀਠਾ ਗੁਰ ਮੀਠਾ । ਕੀਤਾ ਤਾ ਕਾ ਦਰਸ਼ਨ *ਈਠਾ ।
ਫਲ ਛਕ ਮਨੁ ਆਨੰਦ ਕੋ ਪਾਏ । ਨਾਨਕ ਮਤੇ ਦਰਸ ਕੋ ਆਏ ॥੪੩॥
ਡੇਹਰਾਦੂਨ ਗਏ ਰੁਚ ਠਾਨੀ । ਸੈਲ ਕਰੀ ਜੇਤਕ ਮਨ ਭਾਨੀ ।
ਚੜ੍ਹੇ ਪਹਾੜੀ ਬਦਰੀ ਨਾਥਾ । ਆਣ ਦੇਖਿ ਤਿ ਮਨੁ ਗਹਿ ‡ਹਾਥਾ ॥੪੪॥
ਰਹਿ ਕੇਤਿਕ ਦਿਨ ਹਰਿ ਗੁਣ ਗਾਏ । ਹੇਮ ਕੂੰਟ ਦੇਖਿਓ ਚਿਤ ਲਾਏ ।
ਬੈਠ ਸਮਾਧਿ ਲਗੀ ਇਕ ਰੂਪਾ । ਭੂਲੇ ਤਨ ਕੀ ਸੁਧ ਗੁਣ ਭੂਪਾ ॥੪੫॥
ਛੁਟੀ ਸਮਾਧਿ ਅਸ਼ਟਮੇਂ [ ]ਜਾਮਾ । ਬਿਚਰ ਦੇਖਿਓ ਥਲ ਅਭਿਰਾਮਾ ।
ਗੁਰ ਦਸ਼ਮੇਸ਼ ਜੀ ਤਪ ਅਸਥਾਨਾ । ਬੰਦਨ ਕਰੀ ਮਨ ਬਚ ਕ੍ਰਮ ਜਾਨਾ ॥੪੬॥
ਮੁੜ ਆਏ ਰਿਖੀ ਕੇਸ਼ ਮਝਾਰੀ । ਜਹਾਂ ਸੰਤ ਬੈਠੇ ਉਪਕਾਰੀ ।
ਸੰਤ ਤਪੱਸੀ ਆਤਮ ਗਿਆਨੀ । ਨਿਰਮਲ ਮਤ ਕੇ ਜੋ ਗੁਣ ਖਾਨੀ ॥੪੭॥
ਹੀਰਾ ਲਾਲ ਹਰੀ ਕੇ ਪਿਆਰੇ । ਸੰਤ ਈਸ਼ਰ ਸਿੰਘ ਵਿਰੱਕਤ ਅਪਾਰੇ ।
ਹੋਰ ਬਹੁਤ ਸਾਧੂ ਤੱਤ ਵੇਤੇ । ਬ੍ਰਹਮ ਗਿਆਨ ਮੇ ਜੋ ਇਸ ਥੇਤੇ ॥੪੮॥
ਸਭ ਕੋ ਸ੍ਰੀ ਸੰਤ ਜੀਉ ਆਏ । ਬੰਦਨ ਕਰੀ ਭਾਉ ਚਿਤ ਲਾਏ ।
ਵਾਹਿਗੁਰੂ ਕੀ ਫਤਹਿ ਬੁਲਾਈ । ਸਭ ਸੰਤਨ ਮਾਨੀ ਹਿਤ ਲਾਈ ॥੪੯॥
ਆਦਰ ਕਰ ਸੰਤਾਂ ਕਾ ਸਭਨੇ । ਬੀਚ ਬਿਠਾਏ ਪ੍ਰੇਮ ਕਰ ਤਵਨੇ ।
ਸੁੰਦਰ ਸਿੰਘ ਜੀ ਵਡ ਅਭਿਆਸੀ । ਪ੍ਰੇਮ ਗਿਆਨ ਨਿਸਦਿਨ ਮੇ ਵਾਸੀ ॥੫੦॥
ਬ੍ਰਹਮ ਆਤਮਾ ਬੋਲਤ ਚਰਚਾ । ਜਿਨਕਾ ਮਨ ਹਰਿ ਰਸ ਮੇ ਪਰਚਾ ।
ਗੁਰ ਘਰ ਸਭ ਤੇ ਸਦ ਹੀ ਊਚਾ । ਨਾਮ ਜਪਨ ਤੇ ਹੋਵੈ ਸੂਚਾ ॥੫੧॥
ਸੰਤ ਪ੍ਰੇਮ ਸਿੰਘ ਪੰਡਿਤ ਸੁਵਾਮੀ । ਸੰਤਾਂ ਨਾਲ ਬਤਨ ਸੁਖ ਧਾਮੀ ।
ਪੰਥ ਖਾਲਸੇ ਕਰ ਉਪਕਾਰਾ । ਗੁਰਮਤਿ ਦ੍ਰਿੜ੍ਹਾਵੇ ਬਲਿਹਾਰਾ ॥੫੨॥
ਪੂਰਨ ਵਿਦਵਾਨ ਤੁਮ ਹੋਏ । ਨਾਮੁ ਕਮਾਈ ਕਰੀ ਦੂਈ ਖੋਏ ।
ਹਸਤਾਮਲ ਵਤ ਰੂਪ ਗਿਆਨਾ । ਸੰਤ ਸੁੰਦਰ ਸਿੰਘ ਜੀ ਇਕ ਜਾਨਾ ॥੫੩॥
ਹੀਰਾ ਲਾਲ ਹਰੀ ਕਹਿ ਪਿਆਰੇ । ਇਨ ਊਪਰ ਜਾਈਐ ਬਲਿਹਾਰੇ ।
ਅਪਨੇ ਰੰਗ ਮਸਤ ਰਹਿ ਨੀਤਾ । ਵਾਹਿਗੁਰੂ ਕੋ ਸਿਮਰੈ ਚੀਤਾ ॥੫੪॥

*ਪਿਆਰਾ । ‡ਮਨ ਨੂੰ ਕਾਬੂ ਕੀਤਾ ਸੀ । [ ]ਪਹਿਰ ।

ਸਭ ਕੋ ਮਿਲ ਕੇ ਪਿਆਰ ਸਮੇਤਾ। ਆਏ ਸੂਰਜ ਕੁੰਡ ਦਿਖ ਹੇਤਾ।
ਹਰਿਦੁਵਾਰ ਕੋ ਆਇ ਨਿਹਾਰਾ। ਕਰ ਇਸ਼ਨਾਨ ਗੰਗਾ ਕੀ ਧਾਰਾ ॥੫੫॥
ਸਨੇ ਸਨੇ ਚਲ ਆਇ ਅੰਬਾਲੇ। ਦਰਸ਼ਨ ਗੁਰਦੁਵਾਰੇ ਕਰ ਚਾਲੇ।
ਸ੍ਰੀ ਪੰਜੋਖਰੇ ਪਹੁੰਚੇ ਆਈ। ਸ੍ਰੀ ਹਰਿ ਕ੍ਰਿਸ਼ਨ ਗੁਰਦਵਾਰੇ ਥਾਈ ॥੫੬॥
ਗੂੰਗੇ ਤੋਂ ਜਹਿ ਅਰਥ ਕਰਾਏ। ਗੀਤਾ ਸੁਣ ਦਿਜ ਮਾਨ ਗਵਾਏ।
ਕਰ ਬੰਦਨ ਕੋ ਸਿਖ ਗੁਰ ਭਯਿਓ। ਸੋ ਥਾਨ ਸੰਤ ਦਰਸ਼ਨ ਕਯਿਓ ॥੫੭॥
ਭਿੰਡਰੀ ਆਏ ਯਾਤਰਾ ਕੀਏ। ਬਾਬਾ ਜੀ ਕੇ ਭਾਵਤ ਹੀਏ।
ਬਾਬਾ ਜੀ ਕੋ ਫਤਹਿ ਬੁਲਾਈ। ਭੋਜਨ ਪਾਇ ਬਿਸਰਾਮ ਕਰਾਈ ॥੫੮॥
ਮਿਲੇ ਸਖਾ ਸਭ ਆਨੰਦ ਪਾਏ। ਰਹਿ ਕਰ ਨਾਮੁ ਸੰਗ ਲਿਵ ਲਾਏ।
ਯਾਤਰਾ ਸਭ ਪਿਤ ਜੀ ਜੋ ਪੂਛੀ। ਕਹੀ ਵਾਰਤਾ ਹੋਈ ਸੂਛੀ ॥੫੯॥
ਛੱਬੀ ਸਾਲ ਉਮਰ ਤਬ ਗਾਈ। ਤੀਰਥ ਯਾਤਰਾ ਕਰਤ ਬਿਤਾਈ।
ਆਤਮ ਆਨੰਦ ਬਿਖੈ ਅਤੀਤੇ। ਮਨੁ ਕਾ ਫੁਰਨਾ ਸੰਤ ਜੀ ਜੀਤੇ ॥੬੦॥

ਦੋਹਿਰਾ–ਬਾਬਾ ਜੀ ਕੇ ਕਹੇ ਤੇ, ਦੂਜੀ ਕਥਾ ਅਰੰਭ ॥
ਰਹਿ ਭਿੰਡਰੀਂ ਸੰਥਾ ਕਰੀ, ਸੰਗਤਿ ਸੁਣੇ ਅਚੰਭ ॥੬੧॥

ਚੌਪਈ–ਉਨੀਂ ਸੌ ਪੈਂਹਠ ਮੇ ਜਾਨੋ। ਭਿੰਡਰੀਂ ਕਥਾ ਆਰੰਭ ਪਛਾਨੋ।
ਭਾਈ ਲਾਲ ਸਿੰਘ ਕੇ ਡੇਰੇ। ਕਥਾ ਚਲਾਈ ਹੋਤ ਸਵੇਰੇ ॥੬੨॥
ਸਾਰਾ ਨਗਰ ਸੁਣੈ ਚਿਤ ਲਾਈ। ਵਿਦਯਾਰਥੀ ਰਸ ਮਾਨੈ ਆਈ।
ਸੰਤ ਸਿੰਘ ਤੇ ਸੰਪੂਰਨ ਹਰੀ। ਹਰੀ ਸਿੰਘ ਹਰਿ ਨਾਮੁ ਉਚਰੀ ॥੬੩॥
ਰਾਗੀ ਕੀਰੰਤਨ ਕਰੈ ਬਨਾਈ। ਸੰਤ ਕਥਾ ਫਿਰ ਕਰਹੈ ਆਈ।
ਰਹਿ ਇਕਾਂਤ ਸੇਵੈ ਸਤਿਨਾਮਾ। ਵਾਹਿਗੁਰੂ ਮਨੁ ਵਸ ਅਭਿਰਾਮਾ ॥੬੪॥
ਇਕ ਸਾਲ ਇਉਂ ਭਿੰਡਰੀਂ ਰਹੇ। ਅੰਮ੍ਰਿਤ ਛਕਾਇਓ ਗੁਰਮਤਿ ਲਹੇ।
ਪੰਜ ਪਿਆਰੇ ਅੰਮ੍ਰਿਤ ਤਿਆਰਾ। ਕਰ ਛਕਾਇ ਪੰਜ ਸੋ ਹਿਤ ਧਾਰਾ ॥੬੫॥
ਕਥਾ ਸੰਪੂਰਨ ਦੂਜੀ ਹੋਈ। ਭਿੰਡਰ ਕਲਾਂ ਪ੍ਰੇਮ ਰਸ ਲੋਈ।
ਸਭ ਸੰਗਤਿ ਜੈਕਾਰ ਉਚਾਰਾ। ਲੰਗਰ ਵਰਤਿਓ ਅਨਿਕ ਪ੍ਰਕਾਰਾ ॥੬੬॥
ਭਏ ਪ੍ਰਸੰਨ ਸਭ ਹੀ ਨਰ ਨਾਰੀ। ਪਹਿਲਾਂ ਭਿੰਡਰੀਂ ਕਰ ਉਪਕਾਰੀ।
ਨਾਮ ਰਸ ਮੇ ਰਹਿ ਗਲਤਾਨੇ। ਬਾਬਾ ਜੀ ਕੇ ਬਚਨ ਸੁ ਮਾਨੇ ॥੬੭॥

ਦੋਹਿਰਾ–ਕੁਸੰਗਤਿ ਮੇਟੀ ਨਗਰ ਤੇ, ਸਤਿਸੰਗੀ ਭੇ ਲੋਕ।
ਗੁਰ ਸਿਖੀ ਧਾਰਨ ਕਰੀ, ਮਿਟ ਗੇ ਸਭ ਕੇ ਸ਼ੋਕ ॥੬੮॥

ਚੌਪਈ–ਉੱਨੀ ਸੌ ਛਿਆਹਟ ਮਾਹੀ। ਸਤਾਈ ਸਾਲ ਉਮਰ ਸੰਤ ਗਾਹੀ।
ਬੀਚ ਮੁਰਾਲੇ ਚਲ ਕਰ ਆਏ। ਸੰਤ ਬਿਸ਼ਨ ਸਿੰਘ ਜਹਾਂ ਸਮਾਏ ॥੬੯॥
ਤੀਜੀ ਕਥਾ ਗੁਰੂ ਗ੍ਰੰਥ ਜੀ ਨੀਕੀ। ਕਰੀ ਆਰੰਭ ਭਾਵਤੀ ਜੀ ਕੀ।
ਪੋਠੋਹਾਰੀਏ ਸੁਣੈ ਸਭੁ ਆਈ। ਅੰਮ੍ਰਿਤ ਵੇਲੈ ਕਥਾ ਕਰਾਈ ॥੭੦॥

ਹਜ਼ਾਰਾ ਸਿੰਘ ਲੱਖਾ ਸਿੰਘ ਭਾਈ। ਜੈ ਸਿੰਘ ਪ੍ਰੇਮ ਸਿੰਘ ਹਿਤ ਲਾਈ।
ਇਤਿਆਦਿਕ ਵਿਦਯਾਰਥੀ ਜਾਨੋ । ਪੜ੍ਹੇ ਪ੍ਰੇਮ ਗੁਰਬਾਣੀ ਆਨੋ ।।੭੧।।
ਹੋਤ ਵਿਰਾਗ ਸੁਣੈ ਜੋ ਆਈ । ਪਾਵੈ ਗਿਆਨ ਸੰਤ ਸ਼ਰਨਾਈ।
ਅੰਮ੍ਰਿਤ ਵੇਲੇ ਚਿਤ ਟਿਕਾਏ । ਸੁਣੈ ਪ੍ਰੇਮ ਕਰ ਪ੍ਰੇਮੀ ਆਏ ।।੭੨।।
ਗਾਵੈ ਵਾਹਿਗੁਰੂ ਕੀ ਬਾਨੀ। ਤੀਜੈ ਪਹਿਰ ਮਿਲੈ ਹਿਤ ਠਾਨੀ।
ਗੁਰ ਪ੍ਰਤਾਪ ਸੂਰਜ ਗ੍ਰੰਥ ਜੋਈ। ਸ੍ਰੀ ਨਾਨਕ ਪ੍ਰਕਾਸ਼ ਸੰਗੋਈ ।।੭੩।।
ਕਥਾ ਪੜ੍ਹਾਵੈ ਇਨਕੀ ਸੰਗਾ। ਸੰਗਤਿ ਕੋ ਬਹੁ ਪ੍ਰੇਮ ਉਮੰਗਾ।
ਬਹੁ ਦੀਵਾਨ ਲਗੈ ਤਬ ਆਈ । ਅਰੋੜੇ ਲੁਬਾਣੇ ਪ੍ਰੇਮ ਉਪਾਈ ।।੭੪।।
ਅੰਮ੍ਰਿਤ ਛਕ ਭੇ ਸਿੰਘ ਹਜ਼ਾਰਾ। ਸੰਤਾਂ ਕਾ ਆਦਰ ਹੋਇ ਭਾਰਾ।
ਜਬ ਹੀ ਕਥਾ ਆਰੰਭ ਕਰੰਤੇ। ਏਕ ਅਖੰਡ ਪਾਠੁ ਉਚਰੰਤੇ ।।੭੫।।
ਦੂਜਾ ਮਧ ਮੇ ਪਾਠ ਕਰਾਈ । ਤੀਜਾ ਭੋਗ ਪਵੈ ਜਬ ਆਈ।
ਹਰ ਸਾਲ ਇਹ ਨਿਯਮ ਕਰੰਤੇ । ਮਨੁ ਨੀਵਾਂ ਮਤਿ ਊਚ ਧਰੰਤੇ ।।੭੬।।
ਭਾਦਰੋਂ ਪੰਦਰਾਂ ਲਗਤ ਦੀਵਾਨਾ । ਸੰਤ ਸਦਾ ਆਵੈ ਹਿਤ ਠਾਨਾ।
ਸੰਤ ਪ੍ਰੇਮ ਸਿੰਘ ਪ੍ਰੇਮ ਕਰੰਤੇ। ਸੰਤ ਭਾਗ ਸਿੰਘ ਨਿੰਮਰਤਾ ਵੰਤੇ ।।੭੭।।
ਸਾਲਾਨਾ ਦੀਵਾਨ ਸਜਾਵੈ। ਰਾਗੀ ਜੱਥੇ ਬਹੁਤ ਤਬ ਆਵੈ ।
ਸਭ ਕੋ ਜਥਾ ਜੋਗ ਦੇਇ ਆਦਰ। ਸੇਵੈ ਮਨੁ ਬਾਨੀ ਕਰ ਸਾਦਰ ।।੭੮।।
ਪ੍ਰਸ਼ਾਦਿ ਖੀਰ ਪੂਰੀ ਬਹੁ ਭਾਜੀ। ਸੋਹਣਾ ਲੰਗਰ ਚਲੈ ਅਗਾਜੀ।
ਕਈ ਹਜ਼ਾਰ ਸੰਗਤਾਂ ਆਵੈ । ਕਥਾ ਕੀਰਤਨ ਸੁਣ ਸੁਖ ਪਾਵੈ ।।੭੯।।
ਵਿਚ ਗੁਜਰਾਤ ਬਹੁ ਸਿੰਘ ਸਜੇ ਹੈਂ। ਵਾਹਿਗੁਰੂ ਕੋ ਨਾਮੁ ਭਜੇ ਹੈਂ।
ਤੀਜੀ ਕਥਾ ਭੋਗ ਕੋ ਪਾਏ । ਸਭ ਸੰਗਤਿ ਕੋ ਪ੍ਰੇਮ ਵਧਾਏ ।।੮੦।।
ਪੱਬੀ ਵਿਖੈ ਸੰਤ ਚਲ ਜਾਵੈ । ਦਿਨੇ ਬੈਠ ਕੇ ਨਾਮੁ ਧਿਆਵੈ।
ਮੁਰਾਲੇ ਗੁਰੂ ਪ੍ਰੇਮ ਅਖੰਡਾ। ਰਹੇ ਸੰਤ ਮਨੁ ਮੇਟ ਪਖੰਡਾ ।।੮੧।।
ਸੰਗਤਿ ਕੋ ਆਨੰਦ ਬਹੁ ਹੋਇਆ। ਸੰਤ ਬਿਸ਼ਨ ਸਿੰਘ ਰੂਪ ਅਲਇਆ।
ਸੂਰਜ ਪ੍ਰਤਾਪ ਕਥਾ ਕਰ ਪੂਰੀ। ਆਤਮ ਰੰਗ ਚੜ੍ਹਿਓ ਮਨੁ ਭੂਰੀ ।।੮੨।।
ਸੰਤ *ਮਰਾਲ ਮੁਰਾਲੇ ਵਾਸੀ। ਮਾਨ ਸਰੋਵਰ ਗੁਰ ਅਬਿਨਾਸੀ।
ਮੋਤੀ ਮਾਣਕ ਨਾਮੁ ਪਿਆਰਾ। ਚੁਗੈ ਚੋਗ ਜਿਨ ਹਿਰਦੈ ਧਾਰਾ ।।੮੩।।

ਦੋਹਿਰਾ-ਸੰਤ ਸੁੰਦਰ ਸਿੰਘ ਪ੍ਰੇਮ ਮੇ, ਆਗਿਆ ਗੁਰਮੁਖ ਪਾਇ।
ਆਏ ਭਿੰਡਰੀਂ ਆਨੰਦ ਸੋਂ, ਮਿਲੇ ਪਿਤਾ ਸੋ ਭਾਇ ।।੮੪।।

ਚੌਪਈ-ਸੰਤ ਰਹੈ ਭਿੰਡਰ ਅਸਥਾਨਾ। ਜਿਹ ਉਪਕਾਰ ਸੰਗਤਾਂ ਜਾਨਾ।
ਬਧਨੀ ਪਿੰਡ ਵਡੇ ਜੋ ਬਿਆਹੀ। ਤਾਏ ਧੀ ਰਾਜ ਕੌਰ ਸੋ ਆਹੀ ।।੮੫।।
ਸਭ ਸੰਗਤਿ ਬਧਨੀ ਕੀ ਮਿਲੀ। ਕਰ ਸਲਾਹ ਮਨ ਮੇ ਅਸ ਭਲੀ।
ਸੰਤ ਗਿਆਨੀ ਸਿੰਘ ਲਿਆਈਏ। ਨਾਮੁ ਪ੍ਰੀਤ ਸੁਣ ਕਥਾ ਲਗਾਈਏ ।।੮੬।।

---
*ਹੰਸ ।

ਭਿੰਡਰੀਂ ਪੰਜ ਸਿੰਘ ਮਿਲ ਆਏ। ਵਰਯਾਮ ਸਿੰਘ ਆਦਿਕ ਸੁਖ ਪਾਏ।
ਬਾਬਾ ਜੀ ਕੋ ਪ੍ਰਿਥਮੇ ਮਿਲ ਕੇ। ਸੁੰਦਰ ਸਿੰਘ ਸੰਤ ਪੂਛੇ ਦਿਲ ਕੇ ॥੮੭॥
ਬੈਠੇ ਇਕ ਥਲ ਬਾਣੀ ਪੜ੍ਹਤੇ। ਸੁਖਮਨੀ ਸਾਹਿਬ ਮਨੁ ਫੜਤੇ।
ਆਏ ਪਾਸ ਬੈਠ ਤਬ ਗਏ। ਬੰਦਨ ਕਰ ਗੁਰ ਫਤਹਿ ਬੁਲਾਏ ॥੮੮॥
ਸੰਤ ਸੁਖਮਨੀ ਪਾਇਓ ਭੋਗੰ। ਮਿਲੇ ਤਿਨ੍ਹਾ ਸੰਗ ਗੁਰਮੁਖ ਜੋਗੰ।
ਬਾਤ ਬਖਾਨੀ ਸਿੰਘਨ ਤਬਹੀ। ਆਪ ਬਧਨੀ ਚਾਲੋ ਅਬਹੀ ॥੮੯॥
ਸਾਰੀ ਗੁਰੂ ਗ੍ਰੰਥ ਜੀ ਕੀ ਗਾਥਾ। ਸੁਣਾਓ ਨਗਰ ਸੰਗਤਾਂ ਸਾਥਾ।
ਪਰਉਪਕਾਰੀ ਆਪ ਮਹਾਨਾ। ਸ਼ਾਂਤਿ ਹੋਵੇ ਕਥਾ ਸੁਣਤੇ ਕਾਨਾ ॥੯੦॥
ਸੁਣਕੇ ਸੰਤਨ ਲੀਆ ਮਾਨੀ। ਭਏ ਤਿਆਰ ਕਹਿ ਅੰਮ੍ਰਿਤ ਬਾਨੀ।
ਅੰਮ੍ਰਿਤ ਵੇਲੇ ਚਲੇ ਪਿਆਰੇ। ਬਾਬਾ ਜੀ ਕੋ ਪੂਛ ਸਿਧਾਰੇ ॥੯੧॥
ਸੁਣ ਪ੍ਰਸੰਨ ਭੇ ਸਿੰਘ ਸੁਜਾਨਾ। ਭੈਣ ਮਿਲੀ ਆਕੇ ਹਿਤ ਠਾਨਾ।
ਬਾਬਾ ਜੀ ਕਹਿ ਭਲਾ ਹੈ ਕਾਜੂ। ਕਰੋ *ਬਿਲਮ ਨਹਿ ਜੋਰ †ਸਮਾਜੂ ॥੯੨॥
ਸੁਣ ਰਜਾਇ ਅਨੁਸਾਰੀ ਭਏ। ਸੋਹਿਲਾ ਪੜ੍ਹ ਨਿੰਦਰਾ ਕੋ ਲਏ।
ਸਵਾ ਪਹਿਰ ਰਾਤੀ ਰਹਿ ਜਾਗੇ। ਸੌਚ ਇਸ਼ਨਾਨ ਕਰੇ ਸੁਖ ਪਾਗੇ ॥੯੩॥
ਟਿਕੇ ਸਮਾਧ ਵਿਖੇ ਮਨ ਜੋਰਾ। ਵਾਹਿਗੁਰੂ ਸਰਬੱਤਰ ‡ਟੋਰਾ।
ਪਹੁ ਫੁਟੀ ਪੰਜ ਬਾਣੀ ()ਪਠਕੇ। ਪੰਜ ਗ੍ਰੰਥੀ ਕੰਠੋਂ ਠਠਕੇ ॥੯੪॥
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸਾ। ਭਾਈ ਲਾਲ ਸਿੰਘ ਡੇਰੇ ਵਾਸਾ।
ਦਰਸ਼ਨ ਕਰਕੇ ਬਿਨੈ ਉਚਾਰੀ। ਬਾਬਾ ਜੀ ਭੀ ਭਏ ਤਿਆਰੀ ॥੯੫॥
ਕਥਾ ਸੁਣੈ ਮਨੁ ਮੋਦ ਉਪਾਏ। ਘੋੜੇ ਚੜ੍ਹ ਤਬ ਸੰਤ ਸਿਧਾਏ।
ਰਥ ਸਵਾਰ ਬਾਬਾ ਜੀ ਭਏ। ਸੰਗਤਿ ਸੰਗ ਬਧਨੀ ਗਏ ॥੯੬॥
ਪਹੁੰਚੇ ਗੁਰੂ ਦੁਵਾਰੇ ਜਾਈ। ਮਿਲੇ ਲੋਗ ਆਦਰ ਕੇ ਤਾਂਈ।
ਸਭ ਨੇ ਮਨ ਆਨੰਦ ਕੋ ਪਾਇਓ। ਪਿਖ ਸੰਗਤਾਂ ਕੋ ਸੀਸ ਨਿਵਾਇਓ ।੯੭।
ਸਭ ਕੋ ਸੰਤਾਂ ਆਦਰ ਕੀਆ। ਮਿਲੇ ਪਰਸਪਰ ਸੁਖ ਕੋ ਲੀਆ।
ਮੰਗਲ ਸਿੰਘ ਮਹੰਤ ਸਥਾਨਾ। ਮਿਲਿਓ ਪ੍ਰੇਮ ਤੇ ਬੈਦਕ ਜਾਨਾ ॥੯੮॥
ਯਥਾ ਸ਼ਕਤਿ ਸਭ ਕੋ ਸੁਖ ਦੀਆ। ਜਲ ਦੂਧ ਤੇ ਤ੍ਰਿਪਤਿ ਸੋ ਕੀਆ।
ਭੋਜਨ ਅਚਾਇ ਬਿਰਾਜਨ ਥਾਨਾ। ਕੁਟੀਆ ਦੋਇ ਹੁਤੀ ਮਨੁ ਭਾਨਾ ॥੯੯॥
ਇਕ ਕੁਟੀਆ ਬਾਬਾ ਜੀ ਰਾਜੇ। ਦੁਤੀਆ ਬੈਠੇ ਸੰਤ ਜੀ ਛਾਜੇ।
ਵਿਦਯਾਰਥੀਆਂ ਕੋ ਔਰ ਮਕਾਨਾ। ਕੁਟੀ ਸਮੇਤ ਦੀਏ ਸੁਖ ਜਾਨਾ ॥੧੦੦॥
ਦਸ ਪਾਠੀ ਤਤ੍ਰ ਸੰਗ ਸੁਹਾਏ। ਧਿਆਨ ਸਿੰਘ ਆਦਿਕ ਸਮੁਦਾਏ।
ਰਾਮ ਸਿੰਘ ਕੋਕਲ ਜਿਉਂ ਬਾਨੀ। ਸ਼ਬਦ ਪੜ੍ਹੇ ਸੰਗ ਸੰਤ ਮਹਾਨੀ ॥੧੦੧॥
ਵਿਰਕਤ ਏਕ ਸਾਧੂ ਰਹਿ ਪਾਸਾ। ਤੇਜ ਸੁਭਾਉ ਜਿਸਕਾ ਹੈ ਖਾਸਾ।
ਵਤਨ ਸਿੰਘ ਮਾਝੇ ਕੋ ਬੀਰਾ। ਪ੍ਰੇਮ ਸਿੰਘ ਬੂੜੀਆ ਕੋ ਧੀਰਾ ॥੧੦੨॥

*ਦੇਰ। †ਸਮਾਜ ਕਠਾ ਕਰਕੇ। ‡ਖੋਜਿਆ। () ਪੜ੍ਹ ਕੇ।

ਗਿਆਨ ਸਿੰਘ ਤੇ ਕੇਸ਼ੋ ਦਾਸੰ। ਰਹੈ ਨਾਲ ਮਨੁ ਚਾਹਿ ਪ੍ਰਕਾਸੰ।
ਮਘਰ ਮਹੀਨਾ ਪੂਰਨਮਾਸ਼ੀ। ਐਤਵਾਰ ਦਿਨ ਥਾ ਸੁਖ ਰਾਸੀ ॥੧੦੩॥
ਅਖੰਡਪਾਠ ਪ੍ਰਿਥਮ ਕਰਵਾਇਓ। ਸ੍ਰੀ ਗੁਰੂ ਗ੍ਰੰਥ ਸਾਹਿਬ ਸੁਖ ਦਾਇਓ।
ਚੌਥੀ ਕਥਾ ਆਰੰਭ ਸੁਖ ਸੇਤੀ। ਸੁਣੈ ਬਧਨੀ ਸੰਗਤਿ ਜੇਤੀ ॥੧੦੪॥
ਅੰਮ੍ਰਿਤ ਵੇਲੇ ਕਥਾ ਕਰੰਤੇ। ਦਿਨ ਕੋ ਬਾਹਰ ਬਾਗ ਰਹੰਤੇ।
ਰਾਤ ਚੌਬਾਰੇ ਮਧ ਬਿਰਾਜੈ। ਨਾਮੁ ਰੰਗ ਜਿਨਕੇ ਮਨੁ ਗਾਜੈ ॥੧੦੫॥
ਆਸਾ ਵਾਰ ਹੋਤ ਧੁਨਿ ਭਾਰੀ। ਕੀਰਤ ਸਿੰਘ ਕਰੈ ਹਿਤ ਧਾਰੀ।
ਫਿਰ ਗੁਰਬਾਣੀ ਕਥਾ ਕਰੰਤੇ। ਸੁਣ ਸੰਗਤਿ ਮਨੁ ਮੋਦ ਧਰੰਤੇ ॥੧੦੬॥
ਨੇੜੇ ਦੇ ਪਿੰਡਾਂ ਤੋਂ ਸੰਗਤਿ। ਚਲ ਆਵੈ ਸੇਵੈ ਬਣ ਪੰਗਤਿ।
ਲੰਗਰ ਅਤੁਟ ਚਲੈ ਦੋਇ ਕਾਲਾ। ਸਿਮਰਨ ਕੀਰਤਨ* ਮਾਖਿਓ ਨਾਲਾ ॥੧੦੭॥
ਜਪੁ, ਸ੍ਰੀਰਾਗ ਆਦਿ ਸਭੁ ਬਾਨੀ। ਹੋਵਤ ਕਥਾ ਪ੍ਰੇਮ ਕੁਰਬਾਨੀ।
ਅੰਮ੍ਰਿਤ ਪਾਨ ਬਹੁਤ ਸਿੰਘ ਕਰਤੇ। ਮਾਈਆਂ ਭੀ ਸੰਗ ਬੇੜੇ ਚੜ੍ਹਤੇ ॥੧੦੮॥
ਇਕ ਸੌ ਤਿਰਤਾਲੀ ਸਭ ਸਜਗੇ। ਜੈ ਜੈ ਕੇ ਧੌਂਸੇ ਬਡ ਬਜਗੇ।
†ਮਧ ਸੰਬਿਆ ਪਹੁੰਚੀ ਆਈ। ਚੇਤਰ ਆਠ ਭਲੀ ਦਿਨ ਗਾਈ ॥੧੦੯॥
ਉਨੀ ਸੌ ਸਤਾਹਟ ਮਾਹੀ। ਅਠਾਈ ਸਾਲ ਕੀ ਉਮਰ ਸੁਹਾਈ।
ਸਾਰਾ ਨਗਰ ਹੁਤੋ ਅਨੁਮਤੀਆ। ਵਹਿਮ ਭਰਮ ਮੇ ਡੂਬਾ ਅਤੀਆ ॥੧੧੦॥
ਬਹੁਤ ਲੋਗ ਬਿਰੋਧ ਕੋ ਕਰਹੀ। ਗੁਰਸਿਖੀ ਸੰਗ ਈਰਖਾ ਧਰਹੀ।
ਪੁਲਸ ਵਿਚ ਜਾਕੇ ਦੀਨ ਰਪੋਟਾਂ। ਸ੍ਰਕਾਰ ਵਿਰੁਧ ਪ੍ਰਚਾਰ ਕਹੈਂ ਖੋਟਾ ॥੧੧੧॥
ਪੁਲਸ ਵਾਲੇ ਬਹੁ ਵਾਰੀ ਆਏ। ਕਥਾ ਕੀਰਤਨ ਸੁਣ ਮਨੁ ਬਿਸਮਾਏ।
ਚੁਗਲਾਂ ਕੋ ਝਾੜਾਂ ਬਹੁ ਪਾਈਆਂ। ਬਣੇ ਸ਼ਰਧਾਲੂ ਮਿਲਤਿਸ ਥਾਈਆਂ ॥੧੧੨॥
ਠਾਣੇਦਾਰ ਸੁਣੀ ਜਬ ਬਾਨੀ। ਪ੍ਰੇਮ ਰੰਗ ਮੇਂ ਸੁਰਤ ਟਿਕਾਨੀ।
ਅੰਮ੍ਰਿਤ ਛਕ ਪਾਇਆ ਸੁਖ ਭਾਰੀ। ਵੱਢੀ ਲੈਣੀ ਤਜੀ ਵਿਚਾਰੀ ॥੧੧੩॥
ਬਹੁਤ ਨਰਨ ਕਾ ਭਇਓ ਸੁਧਾਰਾ। ਜਾਗੇ ਭਾਗ ਪਇ ਦੀਦਾਰਾ।
ਸੰਤ ਬਾਗ ਕੇ ਬੀਚ ਬਿਰਾਜੈ। ਕਥਾ ਗੁਰਦੁਆਰੇ ਆਨ ਸੁਨਾਜੈ ॥੧੧੪॥
ਕਬ ਬਨ ਮੇ ਬਿਚਰੇ ਸੁਖ ਪਾਈ। ਖੁੰਡਾ ਡੇਰਾ ਨਾਮੁ ਜਗ ਗਾਈ।
ਬਹੁਤ ਨਾਮੁ ਅਭਿਆਸ ਕਮਾਵੈ। ਸਾਰਾ ਦਿਨ ਇਕਾਂਤ ਸੁਖ ਪਾਵੈ ॥੧੧੫॥
ਬਿਰੋਧੀ ਜਾਨਵਰ ਆਵੈ ਪਾਸੀ। ਵੈਰ ਤਿਆਗ ਰਹੈ ਦ੍ਰਿੜ੍ਹ ਆਸੀ।
ਨਿਰਭੈ ਸੰਤ ਨਾਮੁ ਮਸਤਾਨੇ। ਬਘਿਆੜ ਸਰਪ ਕੋ ਭੈ ਨਹਿ ਮਾਨੈ ॥੧੧੬॥
ਪ੍ਰੇਮ ਸਹਿਤ ਸਭ ਕੀ ਦਿਸ ਪੇਖੈ। ਗੁੱਸਾ ਮਨੁ ਨਹਿ ਆਇ ਬਿਸੇਖੈ।
ਗੁਰ ਨਾਨਕ ਸਿਖੀ ਰਸ ਮਾਤੇ। ਸਿਮਰੈ ਵਾਹਿਗੁਰੂ ਦਿਨ ਰਾਤੇ ॥੧੧੭॥
ਪਰਉਪਕਾਰ ਕਰਤ ਹਿਤ ਧਾਰੀ। ਦਮਦਮੇ ਜਾਵਣ ਕੀ ਇਛ ਧਾਰੀ।
ਵੈਸਾਖੀ ਗੁਰਪੁਰਬ ਮਨਾਵਨ। ਸਤ ਸੌ ਸਿੰਘ ਨਾਲ ਮਨੁ ਪਾਵਨ ॥੧੧੮॥

*ਸ਼ਹਿਦ ਦੀ ਨਦੀ। †ਅੱਧ ਵਿਚ।

ਗਏ ਪ੍ਰੇਮ ਸੰਗ ਗੁਰ ਕੀ ਕਾਂਸੀ। ਕੀਰਤਨ ਕਰੇ ਸੰਗਤਿ ਮਿਲ ਖਾਸੀ।
ਗੁਰੂ ਤਖਤ ਕਰ ਸੰਤ ਦੀਦਾਰੇ। ਖੰਡਾ ਦਸਤਾਰ ਗੁਰ ਦਸਮ ਨਿਹਾਰੇ ॥੧੧੯॥
ਪ੍ਰਸ਼ਾਦਿ ਕਰਾਇ ਭਲੇ ਵਰਤਾਇਓ। ਸਰੋਵਰ ਮੇ ਇਸ਼ਨਾਨ ਕਰ ਭਾਇਓ।
ਕੀਰਤਨ ਕਰ ਦੀਵਾਨ ਸਜਾਇਓ। ਪ੍ਰਚਾਰ ਗੁਰੂ ਉਪਕਾਰ ਸੁਨਾਇਓ ॥੧੨੦॥
ਸਤ ਸੌ ਸਿੰਘ ਨਾਲ ਤਬ ਰਹਿਈ। ਯਾਤਰਾ ਕਰੈ ਆਨੰਦ ਰਸ ਲਹਿਈ।
ਲੰਗਰ ਚਲਾਵੈ ਇਕ ਰਸ ਤਬ ਹੀ। ਦੇਖ ਪ੍ਰਤਾਪ ਮਿਲੈ ਲੋਗ ਸਭ ਹੀ ॥੧੨੧॥
ਬਹੁਤ ਦਿਨ ਰਹਿ ਕਰ ਪ੍ਰਚਾਰਾ। ਸਤਾਰਾਂ ਸੌ ਕੋ ਅੰਮ੍ਰਿਤ ਪਿਵਾਰਾ।
ਬਧਨੀ ਸੰਨਿਆਸੀ ਇਕ ਜਾਨੋ। ਕਾਂਸੀ ਪੁਰੀ ਨਾਮ ਤਿਸ ਮਾਨੋ ॥੧੨੨॥
ਇਕ ਬਾਣੀਆਂ ਸ਼ਾਹੂਕਾਰਾ। ਇਕ ਬਾਹਮਣ ਭਗਵਤ ਕੋ ਉਚਾਰਾ।
ਇਕ ਬੇਸਮਝ ਪੈਂਚ ਇਨ ਚੇਲਾ। ਈਰਖਾ ਸੰਤਾਂ ਸੇ ਚਉ ਮੇਲਾ ॥੧੨੩॥
ਗੁਰੂ ਗ੍ਰੰਥ ਕੀ ਕਥਾ ਜੋ ਹੋਤੀ। ਸੁਨਨਾ ਚਾਹੇ ਨ ਨਿੰਦ ਉਦੋਤੀ।
ਭਾਗਵਤ ਕਥਾ ਬੰਦ ਇਨ ਭਈ। ਜ਼ਿਮੀਦਾਰ ਨਹ ਕੋਇ ਸੁਨਈ ॥੧੨੪॥
ਪੂਜਾ ਇਨਕੀ ਹੋਇ ਨ ਕੋਈ । ਸੜੇ ਈਰਖਾ ਕਰਤੇ ਸੋਈ।
ਪੈਂਚ ਕੋ ਇਨ ਦੁਸ਼ਟਾਂ ਸਿਖਲਾਇਆ। ਅਰਜ਼ੀ ਸੰਤਾਂ ਉਪਰ ਪਾਇਆ ।੧੨੫॥
ਸੁਣ ਪੈਂਚ ਇਉਂ ਗਿਆ ਸੋ ਠਾਣੇ। ਅਯੋਗ ਬਚਨ ਕਹਿ ਕੇ ਲਿਖਵਾਣੇ।
ਮੇਰੀ ਪਤਨੀ ਮਮ ਘਰ ਮਾਹੀ । ਹਮਰੇ ਹੋਤੇ ਬਾਰ ਬੰਦਾਹੀ ॥੧੨੬॥
ਸੰਤ ਸੂਖਮ ਰੂਪ ਧਰ ਪਾਸੀ। ਆਂਦਰਾਂ ਨਿਕਾਸੈ ਡਰਾਵੈ ਖਾਸੀ।
ਹਾਕਮ ਸੁਣ ਹੋਏ ਹੈਰਾਨਾ। ਪ੍ਰੀਖਿਆ ਹਿਤ ਬਧਨੀ ਆਇਓ ਠਾਨਾ ॥੧੨੭॥
ਸਰਬ ਪਿੰਡ ਨੇ ਭਲੇ ਬੁਝਾਇਓ। ਸੰਤ ਬਿਕਾਰ ਰਹਿਤ ਦਰਸਾਇਓ।
ਈਰਖਾ ਚਾਰੇ ਕਰਤੇ ਏਹੀ । ਹਾਨੀ ਸੰਤ ਚਹੈ ਇਹੁ ਕੇਹੀ ॥੧੨੮॥
ਤਸੀਲਦਾਰ ਬਹੁਤਾ ਇਕ ਸਿਆਨਾ। ਚੌਹਾਂ ਕੋ ਕੀਆ ਪਾਸ ਬੁਲਾਨਾ।
ਝੂਠੇ ਜਾਣ ਹਵਾਲਾਤ ਪੁਚਾਈ। ਅਠ ਦਿਨ ਰਹੇ ਦੂਖ ਕੋ ਪਾਈ ॥੧੨੯॥
ਅਠ ਦਿਨ ਬਾਦ ਰਿਹਾਈ ਪਾਏ। ਬਹੁਤ ਸ਼ਰਮਿੰਦੇ ਕੋ ਮੁਖ ਨਹੀ ਲਾਏ।
ਸੰਤ ਦਮਦਮੇ ਤੇ ਚਲ ਆਏ। ਸਤ ਸੌ ਸਿੰਘ ਵਿਦਜਾ ਕੋ ਪਾਏ ॥੧੩੦॥
ਕਥਾ ਕਰੈ ਸਭ ਪ੍ਰੇਮ ਕਰਾਏ। ਚਾਰੇ ਆਣ ਪਏ ਸਰਨਾਏ।
ਮਾਫੀ ਮੰਗੀ ਝੂਠ ਜੋ ਗਾਈ। ਸੰਤ ਸਮਤਾ ਮੇ ਰਹੈ ਸਦਾਈ ॥੧੩੧॥
ਲੋਕਾਂ ਨੇ ਤਬ ਇਨਕੋ ਮੇਲਾ। ਬਿਛੜੇ ਮਿਲੇ ਭਏ ਸੁਹੇਲਾ।
ਭਾਰੀ ਸਜੈ ਦੀਵਾਨ ਸੋ ਆਈ। ਕਥਾ ਕੀਰਤਨ ਸੁਨੈ ਲੋਕਾਈ ॥੧੩੨॥
ਬਹੁਤ ਸਾਧੂ ਆ ਦਰਸ਼ਨ ਪਾਵੈ। ਸੁਣੈ ਕਥਾ ਮਨ ਸੁਖ ਉਪਜਾਵੈ।
ਸਰਬ ਰਾਗ ਤਬ ਪੂਰੇ ਭਏ । ਸਲੋਕ ਸਵੱਯੇ ਸਭ ਹੋਇ ਗਏ ॥੧੩੩॥
ਪੰਦਰਾਂ ਮਾਘ ਆਣ ਜਬ ਗਾਇਓ। ਆਖੰਡ ਪਾਠ ਤਬੈ ਕਰਾਇਓ।
ਸਭ ਸੰਗਤਿ ਨੇ ਬਾਂਛਤ ਆਨਾ। ਜੋ ਹਿੰਮਤ ਭੇਟਾ ਕਰ ਦਾਨਾ ॥੧੩੪॥

ਬਹੁਤ ਰੁਮਾਲ ਪੁਸ਼ਾਕ ਬਣਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਰਪਾਈ।
ਤੇਰ੍ਹਾਂ ਸੈ ਰੁਪਈਆ ਭੇਟਾ। ਮਹਾਂ ਆਨੰਦ ਸ਼ੋਕ ਕੋ ਮੇਟਾ॥੧੩੫॥
ਭੋਗ ਪਇਓ ਤਬ ਕਥਾ ਕਰਾਈ। ਸਭ ਸੰਗਤਿ ਗੁਰ ਕੀ ਸੁਖ ਪਾਈ।
ਅਰਥਾਂ ਸਹਿਤ ਸਮਾਪਤ ਪੂਰਾ। ਸਭ ਸੰਗਤਿ ਗੁਰ ਕੀ ਸੁਖ ਮੂਰਾ॥੧੩੬॥

ਕਰ ਅਰਦਾਸ ਪ੍ਰਸ਼ਾਦਿ ਵਰਤਾਇਓ। ਲੇ ਸਭ ਨੇ ਮਨੁ ਆਨੰਦ ਪਾਇਓ।
ਚੌਥੀ ਕਥਾ ਸੰਗਤਾਂ ਕੋ ਗਾਈ। ਸੁਣੈ ਪੜ੍ਹੈ ਮਨੁ ਪ੍ਰੇਮ ਬਸਾਈ॥੧੩੭॥
ਤੇਰ੍ਹਾਂ ਸੈ ਸੰਗਤਿ ਜੋ ਦੀਆ। ਲੇ ਸੰਤਾਂ ਇਉਂ ਬਾਂਟ ਸੋ ਦੀਆ।
ਇਕ ਹਜ਼ਾਰ ਲੰਗਰ ਕਰਵਾਇਓ। ਪੂਪ ਪੂਰਕਾ *ਮੋਦਕ ਭਾਇਓ।੧੩੮॥

ਬਹੁ ਸਾਧੂ ਸਿੱਖਨ ਕੀ ਪੰਗਤਿ। ਬੈਠਾਰੀ ਬਹੁ ਭਾਰੀ ਸੰਗਤਿ।
ਸਭ ਕੋ ਦੇਇ ਭੋਜਨ ਤ੍ਰਿਪਤਾਇਓ। ਬਸਤ੍ਰ ਦੋ ਸੈ ਚਾਦਰ ਆਇਓ॥੧੩੯॥
ਸੋ ਭੀ ਬਾਂਟ ਸੰਗ ਅਰਪੇਈ। ਕਛੈਹਰੇ ਕੁੜਤੇ ਬਹੁਤੇ ਦੇਈ।
ਸਭ ਸੰਗਤਿ ਕੋ ਅਤੀ ਅਨੰਦਾ। ਸੰਤ ਸੁੰਦਰ ਸਿੰਘ ਦਾਨੀ †ਚੰਦਾ॥੧੪੦॥

ਇਕ ਸੈ ਗੁਰੂ ਗ੍ਰੰਥ ਕੇ ਹੇਤਾ। ਤਖਤ ਸੁਹਾਵਾ ਵਿਛਾਈ ਸੇਤਾ।
ਚੌਥੀ ਕਥਾ ਇਉਂ ਭਈ ਹੈ ਪੂਰੀ। ਗੁਰ ਨਾਨਕ ਮਨ ਰਹੇ ਹਜ਼ੂਰੀ॥੧੪੧॥

ਦੋਹਿਰਾ–ਗੁਰ ਨਾਨਕ ਪਦ ਪਦਮ ਕੋ, ਹਿਰਦੈ ਨੀਤ ਬਸਾਇ।
ਮਨੁ ਚੰਚਲ ਕੋ ਜੀਤੀਐ, ਨਾਮੁ ਗੁਰਾਂ ਤੇ ਪਾਇ॥੧੪੨॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਤੀਰਥ ਯਾਤਰਾ ਗੁਰਮਤਿ ਪ੍ਰਚਾਰ ਭਿੰਡਰੀਂ, ਮੁਰਾਲੇ ਤੇ ਬਧਨੀ ਕਥਾ ਕਰਨੀ ਪ੍ਰਸੰਗ ਬਰਨਨੰ ਬਾਈਸਵਾਂ ਧਿਆਇ ਸੰਪੂਰਨੰ॥੨੨॥

—o—

## ਪਿੰਡ ਪਧੌੜ ਕਥਾ ਤੇ ਹਜ਼ੂਰੀ ਯਾਤਰਾ ਗੁਰ ਤੀਰਥ ਦਰਸ਼ਨ ਬਿਚਰਕੇ ਪ੍ਰਚਾਰ

ਦੋਹਿਰਾ–ਸਤਿਗੁਰ ਨਾਨਕ ਸਿਮਰ ਮਨੁ, ਸੂਕਾ ਹਰਿਆ ਹੋਇ।
ਕੋਟਿ ਜਨਮ ਕਾ ਵਿਛੁੜਿਆ, ਮੇਲਾ ਸਦ ਪ੍ਰਭ ਸੋਇ॥੧॥

ਚੌਪਈ- ਅੰਤਰਯਾਮੀ ਸਤਿਗੁਰ ਨਾਨਕ। ਆਪ ਅਕਾਲ ਪੁਰਖ ਸੁਖ ਮਾਨਕ।
ਚਰਨ ਕਮਲ ਕੀ ਸ਼ਰਨ ਸਦਾਈ। ਵਾਹਿਗੁਰੂ ਸਿਮਰੋਂ ਮਨੁ ਲਾਈ॥੨॥
ਬਡੀ ਬਧਨੀ ਭੋਗ ਜਬ ਪਾਇਆ। ਸੰਗਤਿ ਭਾਉ ਕਰਤ ਅਧਿਕਾਇਆ।
ਸਭ ਸੇ ਮਿਲ ਕਰ ਆਗਿਆ ਲੀਨੀ। ਮੋਗੇ ਸ਼ਹਿਰ ਪਹੁਚੇ ਭੀਨੀ॥੩॥
ਸਭ ਸੰਗਤਿ ਯੁਤ ਸੰਤ ਪਿਆਰੇ। ਸਿੰਘ ਸਭਾ ਕੇ ਥਾਨ ਵਿਚਾਰੇ।
ਲੰਗਰ ਕਰ ਸੰਗਤਿ ਤ੍ਰਿਪਤਾਈ। ਬੈਠੇ ਸੰਤ ਮਨੁ ਆਨੰਦ ਪਾਈ॥੪॥

---

*ਲੱਡੂ। †ਚੰਦ੍ਰਮਾ ਸਮ ਸ਼ਾਂਤਮਈ।

ਪਧੌੜ ਕਸਬਾ ਵਿਚ ਪਟਿਆਲੇ । ਰਈਸ ਸਰਦਾਰ ਵਸੈ ਸਿੰਘ ਪਾਲੇ ।
ਤਿਨ ਮੇ ਮੁਖੀ ਏਕ ਸਰਦਾਰਾ । ਨਾਨਕ ਸਿੰਘ ਰਈਸ ਪਿਆਰਾ ॥੫॥
ਗੁਰਬਾਣੀ ਨਿਤਨੇਮੀ ਪ੍ਰੇਮੀ । ਅੰਮ੍ਰਿਤ ਧਾਰੀ ਰਹਿਤ ਸੋ ਨੇਮੀ ।
ਗੁਰਬਾਣੀ ਕੋ ਨਿਤ ਅਭਿਆਸੀ । ਸਿਮਰੈ ਸਤਿਗੁਰ ਪ੍ਰਭੁ ਅਬਿਨਾਸੀ ॥੬॥
ਮੋਗੇ ਆਣ ਸੰਗਤਿ ਲੈ ਸਾਥਾ । ਮਿਲਿਓ ਦਰਸ ਬਹੁ ਭਾਉ ਸਨਾਥਾ ।
ਫਤਹਿ ਬੁਲਾਇ ਚਰਨ ਗਹਿ ਹੇਤਾ । ਬੋਲਿਓ ਬੇਨਤੀ ਨਿਮਰਤ ਸੇਤਾ ॥੭॥
ਪਰਉਪਕਾਰ ਹੇਤ ਆਪ ਤਨ ਧਾਰਾ । ਮਾਨੋਂ ਬਿਨਤੀ ਕਰੋਂ ਉਚਾਰਾ ।
ਬੀਚ ਪਧੌੜ ਹੈ ਦਾਸ ਕੇ *ਧਾਮਾ । ਸਾਰੀ ਕਥਾ ਸੁਨਾਵੋ ਰਾਮਾ ॥੮॥
ਚਲੀਏ ਧਾਮ ਪਵਿੱਤ ਕਰੀਜੈ । ਸਭ ਸੰਗਤਿ ਮਿਲ ਦਰਸ਼ਨ ਦੀਜੈ ।
ਸੰਤਾਂ ਪ੍ਰੇਮ ਦੇਖ ਕੇ ਮਾਨੀ । ਚੜ੍ਹ ਸਵਾਰੀ ਗਮਨੇ ਗੁਣ ਖਾਨੀ ॥੯॥
ਪਧੌੜ ਪਹੁਚੇ ਸੰਗਤਿ ਸਾਥਾ । ਕਰ ਬਿਸਰਾਮ ਰਹੇ ਜਗਨਾਥਾ ।
ਸੇਵਾ ਭੋਜਨ ਸਭ ਪ੍ਰਕਾਰਾ । ਕਰਾਈ ਨਾਨਕ ਸਿੰਘ ਸਰਦਾਰਾ ॥੧੦॥
ਚੇਤ ਸੰਗਰਾਂਦ ਬੁਧ ਦਿਨ ਮਾਹੀ । ਪਾਠ ਅਖੰਡ ਕਰਿਓ ਸੁਖ ਪਾਹੀ ।
ਉੱਨੀ ਸੌ ਅਠਾਹਟ ਜਾਵੈ । ਉਨੱਤੀ ਸਾਲ ਕੀ ਉਮਰ ਸੁਹਾਵੈ ॥੧੧॥
ਅਰਥ ਸੁਣਨ ਕੀ ਜਿਨ ਰੁਚ †ਸਾਂਠੀ । ਬਲਵੰਤ ਸਿੰਘ ਆਦਿਕ ਬਹੁ ਪਾਠੀ ।
ਅਮਰ ਸਿੰਘ ਤੇ ਹਿੰਮਤ ਹਰੀ । ਗੁਜਰ ਸਿੰਘ ਅਰਜਨ ਹਰਿ ਸਰੀ ॥੧੨॥
ਨਾਮੁ ਅਭਿਆਸੀ ਬਹੁ ਵੇਦਾਂਤੀ । ਜੋਗ ਸ਼ਾਸਤਰ ਜਿਨ੍ਹ ਮਤਿ ਰਾਤੀ ।
ਸ਼ਾਸਤ੍ਰਗਿ ਵਿਦਯਾਰਥੀ ਅਹੇ । ਸੰਸਕ੍ਰਿਤ ਕੋ ਪੜ੍ਹੇ ਇਨ ਮਹੇ ॥੧੩॥
ਸਭ ਪੜ੍ਹਨੇ ਕੋ ਸ਼ਾਮਲ ਹੋਏ । ਕਰ ਅਰਦਾਸਿ ਅਰੰਭਤ ਸੋਏ ।
ਸੰਤ ਅਰਥ ਕਰਨੇ ਕੋ ਲਾਗੇ । ਪੰਜਵੀਂ ਕਥਾ ਅਰੰਭਤਿ ਪਾਗੇ ॥੧੪॥
ਕਰ ਅਰਦਾਸਿ ਪ੍ਰਸ਼ਾਦਿ ਵਰਤਾਇਓ । ਸਰਬ ਸੰਗਤਿ ਸੁਣੇ ਭਾਉ ਲਗਾਇਓ ।
ਮਾਈ ਭਾਈ ਬਹੁਤੇ ਆਵੈ । ਸੁਣ ਕੇ ਸ਼ਾਂਤਿ ਮਨੁ ਵਿਸ਼ੇ ਨਸਾਵੈ ॥੧੫॥
ਦੋਇ ਵਜੇ ਰਾਤੀਂ ਸਭ ਜਾਗੇ । ਨ੍ਹਾਇ ਧਿਆਨ ਗੁਰ ਨਾਨਕ ਪਾਗੇ ।
ਪੰਜ ਗ੍ਰੰਥੀ ਪਾਠ ਉਚਾਰੈ । ਪੰਜ ਬਾਣੀਆਂ ਕੰਠ ਸਵਾਰੈ ॥੧੬॥
ਅਰਥ ਸੁਣੇ ਗੁਰਬਾਣੀ ਬ੍ਰਿੰਦਾ । ਰਿਦ ਪ੍ਰਕਾਸ਼ੇ ਸਮਤਾ ‡ਇੰਦਾ ।
ਸਰਦਾਰੀ ਕੋ ਮਾਨ ਗਵਾਏ । ਸੇਵੈ ਮਾਈ ਭਾਈ ਚਿਤ ਲਾਏ ॥੧੭॥
ਅੰਮ੍ਰਿਤ ਵੇਲੇ ਸਭ ਹੀ ਜਾਗੈ । ਕਰ ਇਸ਼ਨਾਨ ਗੁਰਬਾਣੀ ਲਾਗੈ ।
ਮੰਦ ਕਰਮ ਸ਼ਰਾਬ ਤੇ ਆਦੀ । ਤਿਆਗੇ ਸਭਨੇ ਬਾਦ ਬਿਬਾਦੀ ॥੧੮॥
ਬਾਹਰ ਬੀੜ ਦੂਰ ਬਹੁ ਭਾਰੀ । ਸਾਰਾ ਦਿਨ ਤਹਿ ਸੰਤ ਗੁਜਾਰੀ ।
ਸਿਮਰੈ ਵਾਹਿਗੁਰੂ ਰਸ ਭੀਨੇ । ਹੋ ਅਲਮਸਤ ਅਨੰਦ ਪ੍ਰਬੀਨੇ ॥੧੯॥
ਦੋ ਘੰਟੇ ਗੁਰਦੁਵਾਰੇ ਆਵੈ । ਸੰਥਾ ਕਰਾਇ ਬਨ ਮੇ ਫਿਰ ਜਾਵੈ ।
ਤਹਾਂ ਬੈਠ ਹਰਿ ਭਗਤਿ ਕਮਾਵੈ । ਅਜਰ ਜਰੈ ਨਹਿ ਕਿਸੇ ਲਖਾਵੈ ॥੨੦॥

*ਘਰ । †ਜੁੜੀ ਹੋਈ । ‡ਚੰਦ੍ਰਮਾ ਸਮਾਨ ਪ੍ਰਕਾਸ਼ ਮਈ ।

ਦਰਸਨ ਨਾਮ ਪ੍ਰੀਤ ਇਕ ਸਦਹੀ। ਆਣ ਬਿਸਾਰੀ ਚਿਤੈ ਨ ਕਦਹੀ।
ਨੇਤਰ ਗੁਰੂ ਦਰਸ਼ਨ ਹਿਤ ਖੋਲੈ। ਹੋਰ ਕਿਸੀ ਦਿਸ ਨਿਮਖ ਨ ਡੋਲੈ ॥੨੧॥
ਨਗਰ ਪਧੌੜ ਮਸ਼ਹੂਰੀ ਭਈ। ਨੇਤਰਹੀਨ ਕਹੈ ਲੋਕ ਲੁਕਾਈ।
ਕਦੇ ਕਿਸੀ ਵਲ ਵੇਖੈ ਨਾਹੀਂ। ਇੰਦਰੇ ਮਨੁ ਸੰਗ ਸਦਾਹੀ ॥੨੨॥
ਪਹਿਲੇ ਕੀਰਤਨ ਜੱਥਾ ਕਰਹੀ। ਆਸਾ ਵਾਰ ਰਾਗੀ ਮਿਲ ਰਰਹੀ।
ਫੇਰ ਕਥਾ ਹੋਵੈ ਪ੍ਰਭਾਤੀ। ਸੁਣੈ ਸੰਗਤਾਂ ਪ੍ਰੇਮ ਸੰਗਾਤੀ ॥੨੩॥
ਐਸੇ ਜਬ ਖਟ ਮਾਹ ਬਿਤਾਏ। ਕੱਤਕ ਪੂਰਨ ਮਾਸ਼ੀ ਆਏ।
ਮਧ ਕਥਾ ਤਬ ਹੋਵਤ ਭਈ। ਭਾਂਤ ਭਾਂਤ ਕੇ ਮੰਗਲ ਜਈ ॥੨੪॥
ਗੁਰ ਨਾਨਕ ਕੋ ਪੁਰਬ ਮਨਾਇਓ। ਪਾਠ ਅਖੰਡ ਸਭਨ ਕੋ ਭਇਓ।
ਪਾਰਬ੍ਰਹਮ ਕੀ ਕਥਾ ਸੁਨਾਵੇ। ਸੁਣ ਕੇ ਮਨੁ ਸਭ ਮੋਹਿਆ ਜਾਵੇ ॥੨੫॥
ਆਰੀਆ ਸਮਾਜ ਕੇ ਜੋ ਪਖ ਵਾਲੇ। ਅੰਮ੍ਰਿਤ ਛਕ ਭੇ ਸਿੰਘ ਬਲ ਵਾਲੇ।
ਇਕਤਾਲੀ ਗਿਣਤੀ ਕੇ ਹੋਏ। ਰਹਿਤ ਗੁਰਬਾਣੀ ਮਨੁ ਪੋਏ ॥੨੬॥
ਅੰਮ੍ਰਿਤ ਪ੍ਰਚਾਰ ਹੋਤ ਬਹੁ ਭਾਈ। ਪੀਵੈ ਸੁਧਾ ਸ਼ਾਂਤ ਮਨ ਪਾਈ।
ਸਿੰਘ ਆਨੰਦ ਹੋ ਫਤਹ ਬੁਲਾਵੈ। ਖਾਲਸਾ ਰੂਪ ਮਿਲ ਕੀਰਤ ਗਾਵੈ ॥੨੭॥
ਸਮਾਜ ਕੇ ਲੋਗ ਬਹੁਤ ਜੋ ਆਨਾ। ਤਰਕਤ ਦੁਖੀ ਹੋਇ ਹੈ ਨਾਨਾ।
ਪ੍ਰਭੁ ਛੇਵੇਂ ਸਤਿਗੁਰ ਪ੍ਰਤਾਪੀ। ਤਾਂਕੀ ਨਿੰਦਜਾ ਮੂੜ੍ਹ ਅਲਾਪੀ ॥੨੮॥
ਨਿਯੋਗ ਆਪਣਾ ਸਿਧ ਕਰੰਤੇ। ਜਿਨ੍ਹਕੇ ਜਨਮ ਵੇਸੁਵਾ ਜੰਤੇ।
ਸੰਤ ਸੁਣਤ ਮਨੁ ਅਣਖ ਘਨੇਰੇ। ਖੰਡਨ ਕੀਨ ਸਮਾਜ ਅਛੇਰੇ ॥੨੯॥
ਦਇਆ ਨੰਦ ਜਿਨ ਰਾਰ ਉਠਾਈ। ਕਿਆ ਕਰਤੂਤ ਕਰੀ ਤਿਨੁ ਆਈ।
ਆਪਣੇ ਛਿੱਦ੍ਰ ਲੁਕਾਵਨ ਹੇਤਾ। ਬੇਮੁਖ ਕ੍ਰਿਆ ਲਿਖ ਰਾਖਿਓ ਭੇਤਾ ॥੩੦॥
ਨਾਨਕ ਸਿੰਘ ਰਈਸ ਅਲਾਈ। ਮਹਾਰਾਜਾ ਹੀਰਾ ਸਿੰਘ ਥਾਈਂ।
ਆਰੀਯਾ ਇਕ ਥਾ ਬਡਾ ਇਨ੍ਹੋਂ ਕਾ। ਛੇ ਮਾਹ ਕੀ ਕੈਦ ਕੀਨੋ ਕਾ ॥੩੧॥
ਕਿਤਾਬ ਜ਼ਬਤ ਤਬ ਤੇ ਕਰਵਾਈ। ਕੋ ਨ ਪੜ੍ਹੈ ਨਿਯੋਗ ਕਦਾਈ।
ਗੁਰ ਨਿੰਦਾ ਕੋ ਬੋਲਤ ਜੋਈ। ਤਾਂਕੋ ਸਜ਼ਾ ਮਿਲੀ ਅਵਿਲੋਈ ॥੩੨॥
ਬਾਕੀ ਦਬ ਗਏ ਕੋਈ ਨ ਬੋਲਾ। ਐਸਾ ਜ਼ੋਰ ਦਬਿਓ ਇਨ ਟੋਲਾ।
ਸਭ ਡਰ ਗਏ ਨ ਨਿੰਦ ਉਚਾਰੀ। ਸੰਤ ਕਰਿਓ ਇਹ ਪਰਉਪਕਾਰੀ ॥੩੩॥
ਹੋਇ ਅਨਿਕ ਹੀ ਪਰਉਪਕਾਰਾ। ਰਹਿਤ ਬੀੜ ਮੇ ਦਿਨ ਤਬ ਸਾਰਾ।
ਰਾਤੀਂ ਕੁਟੀਆ ਇਕਾਂਤ ਮਝਾਹੀ। ਆਇ ਬਿਰਾਜੈ ਸੰਤ ਅਪਾਰੀ ॥੩੪॥
ਸੰਤ ਕੀ ਮਹਿਮਾਂ ਕਵਨ ਬਖਾਨੋ। ਬੇਦ ਭੇਦ ਨਹਿ ਲਖਤ ਪਛਾਨੋ।
ਆਤਮ ਮਨੁ ਇੰਦਰੇ ਜਿਨ ਲਾਏ । ਵਿਸ਼ੇ ਵਾਸ਼ਨਾ ਸਰਬ ਮਿਟਾਏ ॥੩੫॥
ਬਹੁਤੇ ਸਿੰਘ ਸਜੇ ਨਰ ਆਈ। ਫੀਮ ਸ਼ਰਾਬ ਭੰਗ ਛਡਵਾਈ।
ਵੱਢੀ ਲੈਣੀ ਕੂੜ ਉਗਾਹੀ। ਪੋਸਤ ਵੇਸੁਵਾ ਤਿਆਗੋ ‡ਛਾਹੀ ॥੩੬॥

‡ਕਾਲਖ ਰੂਪ।

ਪਰਤ੍ਰਿਯਾ ਕੀ ਪ੍ਰੀਤ ਹਟਾਵੇ। ਨਿਹੁ ਨ ਭੂਲ ‡ਬਾਲ ਕੇ ਲਾਵੇ।
ਮੰਦ ਕਰਮ ਸਭੁ ਮੀਤ ਬਿਸਾਰੇ। ਐਸੇ ਸਿਖਿਆ ਦੇਤ ਹਜ਼ਾਰੇ ॥੩੭॥
ਪੀਰ ਪ੍ਰਸਨ ਖਾਂ ਏਕ ਰਹਾਈ। ਬੀਚ ਪਧੌੜੇ ਮਿਲਿਓ ਆਈ।
ਬੈਠ ਸੀਸ ਕੋ ਦੀਆ ਨਿਵਾਈ। ਸ਼ੰਕਾ ਕਰੀ ਐਸੀ ਤਿਸ ਭਾਈ ॥੩੮॥
ਸਿੰਘ ਨਿਆਰੇ ਕਿਵ ਹੈ ਸਭ ਤੇ। ਸ੍ਰੀ ਪਰਮੇਸਵਰ ਕੈਸੇ ਲਭਤੇ।
ਮੋਮਨ ਕੋ ਚੰਗਾ ਭਵ ਮਾਹੀ। ਹਿੰਦੂ ਭਲੇ ਕਿਸ ਬਿਧ ਕਹੁ ਤਾਹੀ ॥੩੯॥
ਸੁਣ ਸ਼ੰਕਾ ਉਤਰ ਹੈ ਦੇਤੇ। ਸਿੰਘ ਨਿਆਰੇ ਨਾਮੁ ਕੋ ਚੇਤੇ।
ਏਕ ਅਕਾਲ ਨਾਮੁ ਮੇ ਜਾਗੇ। ਬੀਰ ਰਸ ਤੇ ਰੱਛਿਆ ਲਾਗੇ ॥੪੦॥
ਅੰਮ੍ਰਿਤ ਪਾਨ ਰਹਿਤ ਹੈ ਰਹਿਣੀ। ਜਾਨਤ ਦੁਰਮਤਿ ਜੈਸੇ ਦਹਿਣੀ।
ਧਾਰ ਵੈਰਾਗ ਨਿਆਰੇ ਹੋਏ। ਰਹਿਣਾ ਬਣ ਮੁਸਾਫਰ ਜੋਏ ॥੪੧॥
ਬਿਰਤ ਨਿਰਾਸ ਕਰੀ ਸਭ ਹੀ ਤੇ। ਏਕ ਅਕਾਲ ਪ੍ਰੇਮ ਰਸ ਲੀਤੇ।
ਪ੍ਰਮੇਸਵਰ ਇਸ ਭਾਂਤ ਪ੍ਰਾਪਤ। ਇਕ ਮਨੁ ਹੋ ਗੁਰ ਜਾਪੁ ਕੋ ਜਾਪਤ ॥੪੨॥
ਭਾਣਾ ਮੰਨੇ ਨਾਮੁ ਮੇ ਪ੍ਰੀਤੀ। ਹਉਮੈ ਸਗਲੀ ਤਿਆਗ ਸੋ ਦੀਤੀ।
ਖਾਲਸ ਪਦ ਕੋ ਜਾਇ ਪਹੂਚੇ। ਮਿਲੇ ਹੈ ਸਭ ਮੇ ਸਭ ਤੇ ਊਚੇ ॥੪੩॥
ਮੁਸਲਮਾਨ ਇਵ ਚੰਗਾ ਹੋਈ। ਅੱਲਾ ਨੂਰ ਸਭ ਕੋ ਅਵਿਲੋਈ।
ਦਿਲ ਕੋ ਨਰਮ ਕਰੈ ਦਿਖ ਦੁਖੀ। ਜਹਿ ਤਕ ਸਰੈ ਚਹੈ ਪਰ ਸੁਖੀ ॥੪੪॥
ਬੰਦਗੀ ਦਰਸ਼ਨ ਕਾਰਨ ਕਰੈ। ਬਿਨਾ ਖੁਦਾਇ ਨ ਮਨੁ ਕਹਿ ਧਰੈ।
ਸਭ ਖੁਦਾਇ ਕੀ ਖਲਕਤ ਜਾਨੈ। ਜੋਰ ਜ਼ੁਲਮ ਨਹਿ ਹਿੰਦਨ ਠਾਨੈ ॥੪੫॥
ਹਿੰਦੂ ਭਲੇ ਬਿਕਾਰ ਤਿਆਗੈ। ਪਾਹਨ ਪੂਜਾ ਨਹਿ ਅਨੁਰਾਗੈ।
ਤੰਬਾਕੂ ਪੀਏ ਨਾਹਿ ਜੇ ਏਹੀ। ਸਿਰ ਮੁੰਡੇ ਨਹਿ ਮੰਦ ਕਰੇਹੀ ॥੪੬॥
ਪਰ ਧਨ ਮੂਲ ਨ ਗਹੈ ਖੁਟਾਈ। ਭਗਤਿ ਹਰੀ ਕੀ ਕਰ ਸੁਖ ਪਾਈ।
ਸੁਣੈ ਪੀਰ ਪ੍ਰਸੰਨ ਸੋ ਹੋਵਾ। ਗੁਰ ਸਿਖੀ ਕੇ ਮੁਰੀਦ ਮਨੁ ਜੋਵਾ ॥੪੭॥
ਇਉਂ ਬਹੁ ਚਰਚਾ ਕਰੈ ਸੁ ਆਈ। ਸੰਤ ਉਤਰ ਦੇ ਸੰਗ ਨਿਰਮਾਈ।
ਸਭ ਕੋ ਸ਼ਾਂਤਿ ਰਸ ਸੁਧਾ ਪਿਆਈ। ਸੇਵੈ ਨਾਮੁ ਆਪ ਲਿਵ ਲਾਈ ॥੪੮॥
ਸਰਦਾਰਾਂ ਸਭ ਅੰਮ੍ਰਿਤ ਪੀਓ। ਪਤਨੀ ਪੁਤਰ ਸੁਤ ਸੰਗ ਲੀਓ।
ਕਥਾ ਸਮਾਪਤ ਕੀਨੀ ਸਾਰੀ। ਇਕ ਸਾਲ ਰਹਿ ਪਰਉਪਕਾਰੀ ॥੪੯॥
ਪੰਜਵੀਂ ਕਥਾ ਸੰਪੂਰਨ ਹੋਈ। ਭੇਟਾ ਚੜ੍ਹੀ ਬਹੁਤ ਨਰ ਜੋਈ।
ਕਰ ਅਰਦਾਸ ਪ੍ਰਸ਼ਾਦਿ ਦਿਵਾਯੋ। ਲੇ ਆਨੰਦ ਹੋਇ ਸਭ ਨੇ ਖਾਯੋ ॥੫੦॥
ਫੱਗਣ ਚਾਰ ਭੋਗ ਕੋ ਪਾਯੋ। ਬੁਧਵਾਰ ਦਿਨ ਅਧਿਕ ਸੁਹਾਯੋ।
ਮਾਇਆ ਦੇਤ ਸਰਦਾਰ ਹਜ਼ਾਰਾਂ। ਲੇਤ ਨਹੀਂ ਸ੍ਰੀ ਸੰਤ ਦਿਆਰਾ ॥੫੧॥
ਪੰਜ ਸੈ ਜੁੱਤਾ ਲੀਨ ਸਮਾਈ। ਸੌ ਕੀ ਪੁਸ਼ਾਕ ਬਣੀ ਸੁਖਦਾਈ।
ਤਿਨ ਸੌ ਕਛੈਹਰਾ ਕਹਿ ਬਨਵਾਯੋ। ਨਾਨਕ ਸਿੰਘ ਰਈਸ ਚੁਕਾਯੋ ॥੫੨॥

‡ਬਚਾ ਵਾ ਇਸਤ੍ਰੀ।

ਜਥੇ ਸਮੇਤ ਕਰੇ ਉਤਸ਼ਾਹਾ। ਯਾਤਰਾ ਸਚ ਖੰਡ ਲੈ ਲਾਹਾ।
ਸ੍ਰੀ ਹਜ਼ੂਰ ਸਾਹਿਬ ਕੋ ਚਾਲੇ। ਗਾਡੀ ਹੋਇ ਸਵਾਰ ਸੁਖਾਲੇ ॥੫੩॥
ਪਾਂਚ ਦਿਵਸ ਮੇ ਆ ਗਏ ਮੀਤਾ। ਬੁੰਗੇ ਪੁਜਾਰੀ ਆਸਣ ਕੀਤਾ।
ਕਥਾ ਸੁਣਾਈ ਸੰਗਤਿ ਮਾਹੀ। ਗੁਰਦੁਵਾਰੇ ਬਹੁ ਭੇਟ ਚੜ੍ਹਾਈ ॥੫੪॥
ਕਰ ਪ੍ਰਸ਼ਾਦਿ ਅਰਦਾਸ ਕਰਾਈ। ਪਰਕਰਮਾਂ ਕਰ ਸੀਸ ਝੁਕਾਈ।
ਸੰਤਾਂ ਕੋ ਪ੍ਰਬੰਧਕ ਬੋਲੇ। ਰਹੋ ਈਹਾਂ ਸਭ ਸੁਖਦ ਅਮੋਲੇ ॥੫੫॥
ਸਾਰੀ ਸੁਨਾਵੋ ਕਥਾ ਇਥਾਈਂ। ਤਖਤ ਪਰ ਸੋਹਿਤ ਪ੍ਰੇਮ ਰੰਗਾਈ।
ਸੁਣ ਸ੍ਰੀ ਸੰਤ ਜੀ ਵਾਕ ਬਖਾਨੇ। ਕਰਹੈ ਕਥਾ ਪ੍ਰੇਮ ਰੰਗ ਸਾਨੇ ॥੫੬॥
ਜਿਤਨਾ ਰਹੈਂ ਤਿਤੈ ਚਿਰ ਕਰੈਂ। ਜਬ ਜਾਵੈਂ ਤਬ ਨਾਲ ਹੀ *ਸਰੈਂ।
ਪੂਰੀ ਨਹੀਂ ਕਰੈਂ ਰਹਿ ਈਹਾਂ। ਜਾਵੈਂ ਜਬ ਹਮਰੀ ਹੋਇ †ਪ੍ਰੀਹਾਂ ॥੫੭॥
ਅਰੰਭ ਕਰਤ ਹੈ ਗੁਰ ਅਸਥਾਨੰ। ਵਿਦਜਾਰਥੀ ਸੰਗ ਪੜ੍ਹੈ ਸੁਹਾਨੰ।
ਹਾੜ ਸੰਗ੍ਰਾਂਦ ਕੋ ਛੇਵੀਂ ਗਾਥਾ। ਗੁਰੂ ਗ੍ਰੰਥ ਜੀ ਸਭ ਜਗ ਨਾਥਾ ॥੫੮॥
ਕਰ ਅਰਦਾਸਿ ਕਥਾ ਹੈ ਚਲਾਈ। ਵਿਦਜਾਰਥੀ ਇਹ ਸੰਗ ਸੁਹਾਈ।
ਤਾਰਾ ਸਿੰਘ ਸੰਪੂਰਨ ਹਰੀ। ਦਰਸ਼ਨ ਸਿੰਘ ਸਰਵਨ ਸਿੰਘ ਕਰੀ ॥੫੯॥
ਸਜਨ ਸਿੰਘ ਹਰੀ ਸਿੰਘ ਭਾਈ। ਹੀਰਾ ਸਿੰਘ ਪੜ੍ਹੈ ਚਿਤ ਲਾਈ।
ਸਹਿਜੇ ਸਹਿਜ ਕਥਾ ਨਿਤ ਹੋਈ। ਗੁਰ ਗੋਬਿੰਦ ਸਿੰਘ ਤਖਤ ‡ਸੰਜੋਈ ॥੬੦॥
ਗੁਰ ਕੇ ਬਾਗ ਦਿਨੇ ਸੰਤ ਛਾਜੈ। ਅੰਮ੍ਰਿਤ ਵੇਲੇ ਕਥਾ ()ਅਗਾਜੈ।
ਕਥਾ ਸੁਨਾਵੈ ਸੰਗਤ ਮਾਹੀ। ਹਰ ਰੋਜ਼ ਹੋਇ ਸਚ ਖੰਡ ਜਾਹੀ। ੬੧॥
ਸੁਣਕੇ ਬਿਸਮੇਂ ਸਭ ਹੀ ਸੰਗਤਿ। ਧੰਨ ਧੰਨ ਆਖੈ ਬਨ ਪੰਗਤਿ।
ਕਥਾ ਤੋਂ ਹਟਕੇ ਸ਼ਬਦ ਸੋ ਗਾਵੈ। ਕੋਕਲ ਸਮ ਤਿਖੀ ਧੁਨਿ ਭਾਵੈ ॥੬੨॥
ਰਾਗੀ ਏਕ ਪੰਜਾਬੀ ਭਾਈ। ਨਾਮ ਪੰਜਾਬ ਸਿੰਘ ਤਹਿ ਗਾਈ।
ਸੰਤਨ ਕੋ ਤਿਨ ਬਾਤ ਸੁਨਾਈ। ਜੇ ਵਾਜਾ ਤੁਮ ਚਹੋਂ ਸਿਖਾਈ ॥੬੩॥
ਸੁੰਦਰ ਬੋਲਤ ਪ੍ਰੇਮ ਸੁਭਾਈ। ਤੋ ਮੈ ਅਪਨਾ ਵਾਜਾ ਲਿਆਈ।
ਦੇਉ ਸਿਖਾਇ ਕੀਰਤ ਤੁਮ ਗਾਈ। ਲਿਵ ਲਾਵੋ ਜੋ ਸੁਣ ਹੈ ਆਈ ॥੬੪॥
ਸੁਣ ਸੰਤ ਜੀ ਭਏ ਪ੍ਰਸੰਨਾ। ਵਾਜਾ ਲਾਗੇ ਸਿਖਣ ਮੰਨਾ।
ਅੰਮ੍ਰਿਤ ਵੇਲੇ ਕਥਾ ਉਚਾਰੈ। ਦਿਨੇ ਵਾਜੇ ਕੋ ਸਿਖਵਾਰੈ ॥੬੫॥
ਪੰਜ ਮਹੀਨੇ ਰਹਿ ਸ੍ਰੀ ਸੰਤਾ। ਵਾਜਾ ਸਿਖਿਆ ਰਾਗ []ਭਵੰਤਾ।
ਦੁਸਹਿਰਾ ਦੀਪ ਮਾਲਾ ਕਰ ਲੀਨੀ। ਪੰਚਮੀ ਕੱਤਕ ਸ਼ੁਦੀ ਜਬ ਚੀਨੀ ॥੬੬॥
ਮਧ ਕਥਾ ਆਈ ਗੁਰਬਾਣੀ। ਗੁਰ ਦਸਮੇਸ਼ ਪੁਰਬ ਰਸ ਮਾਣੀ।
ਵਾਜਾ ਰਾਗ ਚੰਗਾ ਸ਼ਿਖ ਲੀਆ। ਪੰਜਾਬ ਸਿੰਘ ਕੇ ਪ੍ਰੇਮ ਤੇ ਥੀਆ ॥੬੭॥
ਸਚ ਖੰਡ ਪ੍ਰਕਰਮਾ ਕੀਨੀ। ਏਕ ਅਖੰਡ ਪਾਠ ਕਰ ਚੀਨੀ।
ਸਰਬ ਗੁਰੂ ਦੁਵਾਰੇ ਦੇਖੇ। ਨਗੀਨਾ ਘਾਟ ਸੰਗਤਿ ਸਹਿ ਪੇਖੇ ॥੬੮॥

---

*ਨਾਲ ਹੀ ਸਰੇਗੀ। †ਇੱਛਾ। ‡ਮਿਲਕੇ ਭਾਵ ਬੈਠਕੇ। ()ਪ੍ਰਗਟ। []ਮਨ ਭਾਂਵਦਾ।

ਮਾਲ ਟੀਕਰੀ ਹੀਰਾ ਘਾਟੰ । ਮਾਤਾ ਸਾਹਿਬ ਦੇਵਿ ਸੁਖ ਠਾਟੰ ।
ਸ਼ਿਕਾਰ ਘਾਟ ਬੰਦੇ ਕੋ ਥਾਨਾ । ਗੁਰ ਗੋਬਿੰਦ ਸਿੰਘ ਬਾਗ ਪੁਜਾਨਾ ।੬੯।।
ਲੰਗਰ ਸੰਗਤਿ ਕੋ ਕਰਵਾਯੋ । ਛਕਣੇ ਕੋ ਸੱਦਾ ਫਿਰਵਾਯੋ ।
ਆਵਣ ਸੰਗਤਿ ਜਬ ਹੀ ਲਾਗੀ । ਚਰਨ ਧੋਣ ਕੀ ਸੇਵਾ ਮਾਂਗੀ ।।੭੦।।
ਚਰਨ ਸਰਬ ਕੈ ਸੰਤ ਧੁਵਾਈ । ਪੰਗਤਿ ਮੇ ਤਬ ਸਿੰਘ ਬੈਠਾਈ ।
ਭੋਜਨ ਅਨਿਕ ਭਾਂਤ ਵਰਤਾਯੋ । ਸਭ ਸੰਗਤਿ ਰਜ ਰਜ ਕੈ ਖਾਯੋ ।।੭੧।।
ਚੁਲਾ ਕਰਾਇ ਕਰੀ ਅਰਦਾਸਾ । ਲੰਗਰ ਸੰਤਾਂ ਕੀਨੋ ਖਾਸਾ ।
ਸਭ ਸੰਗਤਿ ਕੋ ਭਲੇ ਰੀਝਾਯੋ । ਬਸਤਰ ਕਛੈਹਰੇ ਸਭ ਅਰਪਾਯੋ ।।੭੨।।
ਜੁਤਾ ਪੈਰੀਂ ਆਪ ਤਬ ਪਾਵੈ । ਬਿਹੰਗਮਾਂ ਕੇ ਚਰਨੀ ਹਥ ਲਾਵੈ ।
ਪੰਜ ਸੌ ਜੁਤਾ ਦੀਨ ਪਵਾਏ । ਕੁੜਤੇ ਕਛੈਹਰੇ ਸਭ ਪਹਿਨਾਏ ।।੭੩।।
ਭਏ ਬਿਹੰਗਮ ਅਨਦ ਉਦਾਰਾ । ਕਿਰਯਾ ਬਨਾਈ ਪਰ ਉਪਕਾਰਾ ।
ਸਰਬ ਜਥੇ ਮਿਲ ਸੇਵਾ ਕੀਨੀ । ਮਾਯਾ ਸਾਰੀ ਲਾਇ ਸੁ ਦੀਨੀ ।।੭੪।।
ਸਭ ਸੰਗਤਿ ਤੋਂ ਖੁਸ਼ੀਆਂ ਪਾਈ । ‡ਵਿਦਿਆ ਭਏ ਗੁਰ ਚਰਨ ਮਨਾਈ ।
ਸਰਬ ਸੰਗਤਾਂ ਚੇਤੇ ਰਾਖੈ । ਅਕਰਖਣ ਸ਼ਕਤੀ ਮਨੁ ਸਭ ਲਾਖੈ ।।੭੫।।
ਦੂਜੀ ਯਾਤਰਾ ਸਚ ਖੰਡ ਕੀਨੀ । ਨਾਮੁ ਰੰਗ ਜਾਂ ਕੀ ਮਤ ਭੀਨੀ ।
ਆਇ ਪਟਨੇ ਸ਼ਹਿਰ ਪਿਆਰੇ । ਤਖਤ ਸਾਹਿਬ ਕੇ ਕਰੇ ਦੀਦਾਰੇ ।।੭੬।।
ਕਰ ਪ੍ਰਸ਼ਾਦਿ ਸੰਗਤਿ ਵਰਤਾਇਓ । ਹਰੀ ਹਰ ਛੇਤਰ ਸੈਲ ਕਰਾਇਓ ।
ਆਗੇ ਦਿਲੀ ਦਰਸ਼ਨ ਪਾਯੋ । ਪੌਂਟੇ ਸਾਹਿਬ ਕੇ ਥਾਨ ਪੁਜਾਯੋ ।।੭੭।।
ਸੰਥਾ ਨਾਲ ਹਮੇਸ਼ਾਂ ਹੋਤੀ । ਵਿਦਯਾਰਥੀ ਪੜ੍ਹੈ ਚੁਣ ਮੋਤੀ ।
ਭੰਗਾਣੀ ਕੋ ਗੁਰੂ ਦੁਵਾਰਾ । ਦੇਖਿਓ ਮਨੁ ਮੇ ਆਨੰਦ ਧਾਰਾ ।।੭੮।।
ਸੰਥਾ ਅੰਮ੍ਰਿਤ ਵੇਲੇ ਕਰਤੇ । ਫੇਰ ਤੁਰਨ ਕੋ ਉਦਮ ਧਰਤੇ ।
ਪੌਂਟੇ ਸਾਹਿਬ ਮਹੀਨਾ ਰਹੇ । ਜਮਨਾ ਕਿਨਾਰੇ ਨਾਮੁ ਰਸ ਲਹੇ ।।੭੯।।
ਬਿਲਾਸਪੁਰ ਕੀ ਰਿਆਸਤ ਆਇ । ਨਾਮੁ ਪ੍ਰੀਤੀ ਮਗਨ ਸਿਧਾਏ ।
ਆਏ ਮੰਡੀ ਰਿਆਸਤ ਫੇਰਾ । ਪਾਹਨ ਖੰਡਨ ਕੀਨ ਵਡੇਰਾ ।।੮੦।।
ਜਾਤ ਮਾਨ ਖੋਵਨ ਪ੍ਰਚਾਰਾ । ਕਰਿਤਿ ਨਾਮੁ ਪ੍ਰਤਾਪ ਉਚਾਰਾ ।
ਜਾਤ ਪਾਤ ਕਾ ਮੇਟੋ ਝਗਰਾ । ਸਿਮਰੋ ਨਾਮੁ ਹੋਇ ਸੁਖ ਸਗਰਾ ।।੮੧।।
ਸਤਾਸੀ ਸਿੰਘ ਸਜਾਏ ਤਬ ਹੀ । ਅੰਮ੍ਰਿਤ ਪਾਨ ਕਰਾਇਓ ਜਬ ਹੀ ।
ਫਿਰ ਰੁਵਾਲਸਰ ਬੈਠੇ ਆਈ । ਸੋਹਣੀ ਭੂਮੀ ਦ੍ਰਿਸ਼ਟੀ ਭਾਈ ।।੮੨।।
ਤਹਿ ਕੇ ਪੰਡੇ ਬਾਣੀ ਸੁਨਤੇ । ਗੁਰ ਨਾਨਕ ਕੋ ਜਸ ਮਨੁ ਗੁਨਤੇ ।
ਦੋਇ ਮਹੀਨੇ ਰਹੇ ਗਿਆਨੀ । ਏਕ ਪਾਠੁ ਅਖੰਡ ਕਰਵਾਨੀ ।।
ਛੇਵੀਂ ਕਥਾ ਸਮਾਪਤ ਭਈ । ਚੇਤ ਚੌਦਸੀ ਸੁੰਦਰ ਅਈ ।
ਕਰ ਪ੍ਰਸ਼ਾਦਿ ਦਸਮ ਗੁਰਬਾਣੀ । ਕਥਾ ਆਰੰਭੀ ਗਨ ਗੁਣ ਖਾਣੀ ।।੮੪।।

‡ਅੱਗੇ ਚਾਲੇ ਪਏ ।

ਜਾਪ ਕਰਾਇਓ ਉਸਤਤ ਅਕਾਲੰ। ਦੱਸ ਗ੍ਰੰਥੀ ਅਰਥਾਂ ਨਾਲੰ।
ਚੌਬੀ ਅਵਤਾਰ ਚਲੇ ਲਖ ਸੋਈ। ਬ੍ਰਹਮਾ ਰੁਦ੍ਰ ਸੰਪੂਰਨ ਹੋਈ ॥੮੫॥
ਸ਼ਸਤਰ ਮਾਲਾ ਪੁਰਾਨ ਉਚਾਰਾ। ਚਲੇ ਚਲਿਤ੍ਰ ਨੀਤ ਸੰਗਾਰਾ।
ਬਿਆਸ ਕੁੰਡ ਕੋ ਜਾਇ ਨਿਹਾਰਾ। ਵਾਪਸ ਆਏ ਮੁੜ ਨਿਰਾਧਾਰਾ ॥੮੬॥
ਊਨੇ ਸਾਹਿਬ ਦਰਸ ਕੋ ਕੀਨਾ। ਪੁਰ ਆਨੰਦ ਕੋ ਮਾਰਗ ਲੀਨਾ।
ਦਰਸ਼ਨ ਕਰ ਮਨੁ ਆਨੰਦ ਪਾਏ। ਕੀਰਤ ਪੁਰੀ ਸਭ ਥਾਨ ਪੁਜਾਏ ॥੮੭॥
ਰੋਪੜ ਸੰਗਤਿ ਲਾਇ ਦੀਵਾਨੰ। ਭਠੇ ਸਾਹਿਬ ਕੋ ਪਿਖ ਅਸਥਾਨੰ।
ਸ੍ਰੀ ਚਮਕੌਰ ਪਰਸੀ ਆਇ ਧੂਰੀ। ਦੇਗ ਕਰਾਈ ਕਥਾ ਸੋ *ਰੂਰੀ ॥੮੮॥
ਝਾੜ ਸਾਹਿਬ ਤੇ ਮਾਛੀ ਵਾਰੇ। ਦਰਸ਼ਨ ਕੀਤੇ ਤਨੁ ਮਨੁ ਵਾਰੇ।
ਰਾਮਪੁਰ ਰੇਰੂ ਸਾਹਿਬ ਆਏ। ਦਰਸ਼ਨ ਗੁਰੂ ਦੁਵਾਰੇ ਪਾਏ ॥੮੯॥
ਸਤਲੁਜ ਲੰਘੇ ਗਏ ਦੁਵਾਬੇ। ਸ਼ੰਕਰ ਗੜ੍ਹ ਆਏ ਫਿਰ ਆਬੇ।
ਚਲਿਤਰ ਪੂਰੇ ਹੋਏ ਆਈ। ਸੌ ਸਿੰਘ ਕੋ ਅੰਮ੍ਰਿਤ ਪੀਆਈ ॥੯੦॥
ਕਰ ਪ੍ਰਚਾਰ ਪ੍ਰੇਮ ਉਪਜਾਯੋ। ਜਲੰਧਰ ਮੇਂ ਬਿਚਰਤ ਆਯੋ।
ਹਕੈਤਾਂ ਅਰਥ ਕਰੇ ਸਭ ਪੂਰੇ। ਭੋਗ ਪਾਯੋ ਸੁਖ ਭਰ ਪੂਰੇ ॥੯੧॥
ਦਸਮ ਗੁਰ ਗ੍ਰੰਥ ਕੀ ਕਥਾ ਪੜ੍ਹਾਈ। ਹੋਈ ਪੂਰੀ ਏਥੇ ਆਈ।
ਪੰਝੀ ਦਮੜੇ ਪ੍ਰਸ਼ਾਦਿ ਕਰਾਯੋ। ਅਠ ਭਾਦਰੋਂ ਕੋ ਦਿਨ ਜਬ ਆਯੋ ॥੯੨॥
ਉੱਨੀ ਸੌ ਉਨੱਤਰ ਬੀਤਾ। ਤੀਸ ਸਾਲ ਕੀ ਉਮਰ ਦਿਖੀਤਾ।
ਪ੍ਰੇਮੀ ਸਿਖੀ ਕੋ ਅਧਿਕ ਜਨਾਯੋ। ਡੇਢ ਸੌ ਸਿੰਘ ਸਜੇ ਹਿਤ ਲਾਯੋ ॥੯੩॥
ਪੰਜ ਪਿਆਰੇ ਅੰਮ੍ਰਿਤ ਦੀਆ। ਰਹਿਤ ਰਾਖ ਸਭ ਛਕ ਸੁਖ ਲੀਆ।
ਫਿਰ ਗਾਡੀ ਹੋ ਕੇ ਅਸਵਾਰਾ। ਭਿੰਡਰੀਂ ਮਿਲੇ ਪਿਤਾ ਹਿਤ ਧਾਰਾ ॥੯੪॥
ਰਹੇ ਨਾਮੁ ਸਦਾ ਲਿਵ ਲਾਈ। ਪਰ ਉਪਕਾਰੀ ਸੰਤ ਸਦਾਈ।
ਭਿੰਡਰੀਂ ਤਪ ਕਰਨੇ ਕੋ ਲਾਗੇ। ਖੇਤ ਮੇ ਭੋਰਾ ਬਣਾ ਜੋ ਆਗੇ ॥੯੫॥
ਚਾਲ੍ਹੀ ਦਿਨ ਇਕ ਰਸ ਥਿਰ ਬੈਸੇ। ਮੂਲ ਮੰਤ੍ਰ ਕੋ ਜਪਯੋ ਐਸੇ।
ਸਵਾ ਲੱਖ ਕਰ ਪਾਠੁ ਅਪਾਰਾ। ਮਨੁ ਤਨੁ ਗੁਰ ਨਾਨਕ ਕੋ ਵਾਰਾ ॥੯੬॥
ਸੰਪੁਟ ਪਾਠ ਏਕ ਤਬ ਕੀਆ। ਮੂਲ ਮੰਤ੍ਰ ਕੋ ਸੰਪਟ ਦੀਆ।
ਰਹੇ ਇਕਾਂਤ ਸਿਮਰੈ ਅਬਿਨਾਸੀ। ਬੋਲੈ ਥੋੜ੍ਹਾ ਜਪੈ ਅਨਾਸੀ ॥੯੭॥
†ਰਰਤੇ ਨਾਮੁ ਅਕਾਲ ਪਿਆਰਾ। ਲਾਵੈ ਧਿਆਨ ‡ਨਾਦ ਨਿਰੰਕਾਰਾ।
ਸੇਵੈ ਪਿਤ ਕੋ ਸਹਿਤ ਪ੍ਰੇਮੰ। ਸ਼ਨਾਨ ਕਰਾਵਨ ਆਦਿ ਸੁ ਨੇਮੰ ॥੯੮॥
ਭੋਜਨ ਆਦਿ ਬਨਾਇ ਛਕਾਵੈ। ਸ਼ਰਦਾਈ ਭੀ ਕਹੈ ਬਨਾਵੈ।
ਬਸਤ੍ਰ ਧੋਵਨ ਸੇਵਾ ਠਾਨੈ। ਪਿਤ ਕੀ ਆਗਜ਼ਾ ਸਤਿ ਕਰਿ ਮਾਨੈ ॥੯੯॥
ਭਿੰਡਰੀਂ ਏਕ ਗੁਫਾ ਸੋ ਬਣਾਈ। ਰਹਿ ਕੇਤਿਕ ਦਿਨ ਪ੍ਰਭੁ ਲਿਵਲਾਈ।
ਵਿਦਯਾਰਥੀ ਅਧਿਕ ਚਲ ਆਏ। ਤੇਜਾ ਸਿੰਘ ਹਰੀ ਕਿਸ਼ਨ ਸੁਹਾਏ ॥੧੦੦॥

*ਸੁੰਦਰ। †ਉਚਾਰਦੇ। ‡ਸ਼ਬਦ।

ਸੇਵਾ ਸਿੰਘ ਹਰੀ ਸਿੰਘ ਸੁਜਾਨਾ। ਹਰਿਨਾਮ ਸਿੰਘ ਪ੍ਰਭੁ ਸਿੰਘ ਬਖਾਨਾ।
ਆਏ ਪੋਠੋਹਾਰ ਜੋ ਏਹੀ। ਪੜ੍ਹਨ ਪ੍ਰੇਮ ਸੇ ਪਾਸ ਟਿਕੇਹੀ ॥੧੦੧॥
ਹੋਰ ਸਿੰਘ ਭੀ ਬਹੁਤ ਰਹੰਤੇ। ਕੇਸ਼ੋ ਦਾਸ ਆਦਿ ਬੁਧ ਵੰਤੇ।
ਪ੍ਰਤਾਪ ਸਿੰਘ ਚੂਹੜ ਕਾਣਾ ਮਾਨੋ। ਪ੍ਰੇਮ ਸਿੰਘ ਮਾਝੇ ਕਾ ਜਾਨੋ ॥੧੦੨॥
ਹਰੀ ਸਿੰਘ ਕਸ਼ਮੀਰੀ ਭਾਇਆ। ਪਾਰਬ੍ਰਹਮ ਸਿੰਘ ਨਾਲ ਮਿਲਾਇਆ।
ਭਾਈ ਨਿਧਾਨ ਸਿੰਘ ਜੀ ਏਕਾ। ਭਗਵਾਨ ਸਿੰਘ ਕੋ ਕਰਿਓ ਬਿਬੇਕਾ ॥੧੦੩॥
ਲਹਿਰਾ ਬਾਹੀਏ ਵਿਚ ਬਿਸਾਲਾ। ਏਹ ਸਿੰਘ ਤਹਿ ਤੇ ਆਏ ਭਾਲਾ।
ਰਾਮ ਸਿੰਘ ਦਮਦਮਾ ਪਿਆਰਾ। ਰਾਮ ਸਿੰਘ ਬਧਨੀ ਅਨੁਸਾਰਾ ॥੧੦੪॥
ਛੋਟੇ ਭ੍ਰਾਤ ਸੰਤ ਕੇ ਸਿਆਨੇ। ਸੰਤ ਇੰਦਰ ਸਿੰਘ ਪ੍ਰੇਮ ਰੰਗਾਨੇ।
ਪਾਠੀ ਭਏ ਭਜਨ ਚਿਤ ਮਾਨੇ। ਹੋਰ ਪੁਸਤਕ ਭੀ ਪੜ੍ਹੇ ਸੁਜਾਨੇ ॥੧੦੫॥
ਸੰਤਾਂ ਕੀ ਕ੍ਰਿਪਾ ਬਹੁ ਹੋਈ। ਆਗਿਆ ਕਾਰੀ ਤਨ ਕਰ ਜੋਈ।
ਸੇਵਾ ਟਹਿਲ ਬਾਬੇ ਕੀ ਕਰਈ। ਮਨੁ ਵਿਦਯਾ ਮੈ ਚਾਤ੍ਰ ਬਿਰਈ ॥੧੦੬॥
ਸਭਨਾਂ ਮਿਲ ਕਰ ਬਿਨਤੀ ਭਾਖੀ। ਕਥਾ ਚਲਾਵੋ ਲਖ ਅਭਿਲਾਖੀ।
ਸੁਣ ਸੰਤਾਂ ਨੇ ਬਿਨਤੀ ਮਾਨੀ। ਪੜ੍ਹਾਵੈਂ ਕਥਾ ਭਾਖੀ ਮੁਖ ਬਾਨੀ ॥੧੦੭॥
ਚਾਲ੍ਹੀ ਦਿਨ ਸਭ ਸਿੰਘ ਪਿਆਰੇ। ਮੂਲ ਮੰਤ੍ਰ ਸਵਾ ਲਖ ਉਚਾਰੇ।
ਫੇਰ ਕਥਾ ਸਭ ਕੋ ਸੁਣਵਾਵੈ। ਲਿਵ ਲਾਗੀ ਤੁਮਰੀ ਜਬ ਪਾਵੈ ॥੧੦੮॥
ਸਭ ਸਿੰਘ ਮਿਲ ਕਰ ਜਾਪੁ ਕਰੰਤੇ। ਭਿੰਡਰੀਂ ਬਾਹਰ ਗੁਫਾ ਰਹੰਤੇ।
ਇਕ ਇਕ੍ਰ ਨੇ ਸਵਾ ਲਖ ਉਚਾਰਾ। ਮੂਲ ਮੰਤ੍ਰ ਜੋ ਇਕ ਓਅੰਕਾਰਾ ॥੧੦੯॥
ਚਾਲ੍ਹੀ ਦਿਨ ਜਬ ਮਨੁ ਲਾਇ ਕੀਆ। ਮਨੁ ਨਿਰਮਲ ਸਭ ਕੋ ਲਖ ਲੀਆ।
ਆਪ ਅਨੰਦ ਰੂਪ ਥਿਰ ਹੋਏ। ਵਾਹਿਗੁਰੂ ਜਪੈ ਨਿਸਦਿਨ ਸੋਏ ॥੧੧੦॥
ਭੋਗ ਪਇਓ ਸਭ ਹੀ ਨਿਤ ਨੇਮਾ। ਸਿੰਘ ਨਿਹਾਲ ਭਏ ਚਹਿ ਖੇਮਾ।
ਸੰਤ ਸੁੰਦਰ ਸਿੰਘ ਮੁਕਤ ਪਿਆਰੇ। ਆਪ ਤਰੇ ਜਗ ਤਾਰਨ ਹਾਰੇ ॥੧੧੧॥

ਦੋਹਿਰਾ—ਨਾਮੁ ਲਗੀ ਲਿਵ ਸੰਤ ਕੀ, ਕਰਤੇ ਪਰ ਉਪਕਾਰ।
ਜੀਅ ਨਾਲ ਗੁਰਦੇਵ ਹੈ, ਰਸਨਾ ਮੇ ਨਿਰੰਕਾਰ ॥੧੧੨॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਪਿੰਡ ਪਧੌੜ ਕਥਾ ਤੇ ਹਜ਼ੂਰੀ ਯਾਤਰਾ ਗੁਰ ਤੀਰਥ ਦਰਸ਼ਨ ਬਿਚਰਕੇ ਪ੍ਰਚਾਰ ਭਿੰਡਰੀਂ ਟਿਕੇ ਪ੍ਰਸੰਗ ਬਰਨਨੰ ਤੇਈਵਾਂ ਧਿਆਇ ਸੰਪੂਰਨੰ ॥੨੩॥

—o—

# ਮਾਲਵੇ ਵਿਚ ਜਥੇ ਸਮੇਤ ਵਿਚਰਕੇ ਗੁਰਮਤਿ ਦਾ ਪ੍ਰਚਾਰ ਕਰਨਾ ਤੇ ਕਥਾ ਪੜ੍ਹਾਵਨੀ

ਦੋਹਿਰਾ–ਸ੍ਰੀ ਗੁਰੂ ਅੰਗਦ ਨਾਮੁ ਜਪੁ, ਰੇ ਮਨ ਬਾਰੰ ਬਾਰ ॥
ਪਾਰ ਕਰੈ ਸੰਸਾਰ ਤੇ, ਬੰਧਨ ਕਾਟ ਬਿਕਾਰ ।.੧॥
ਸਾਲ ਬਿਕ੍ਰਮੀ ਸੱਤਰ ਭਇਓ । ਇਕੱਤੀ ਬਰਸ ਉਮਰ ਤਬ ਥਇਓ ।
ਭਿੰਡਰੀਂ ਸਭ ਸੰਗਤਿ ਮਿਲ ਭਾਈ । ਪਾਠੁ ਅਖੰਡ ਕਰਿਓ ਹਿਤ ਲਾਈ ॥੨॥
ਅਸੂ ਦੀ ਸੰਗ੍ਰਾਂਦਿ ਮੰਝਾਰਾ । ਸਤਵੀਂ ਕਥਾ ਆਰੰਭ ਮੁਦ ਧਾਰਾ ।
ਸੰਤ ਦੂਰ ਤੰਬੂ ਲਗਵਾਯਾ । ਤਹਿ ਥਾਂ ਬੈਠੇ ਦਿਵਸ ਬ੍ਰਿਤਾਯਾ ॥੩॥
ਲਾਇ ਸਮਾਧ ਥਿਰੇ ਰਹਿ ਆਪੇ । ਇਕ ਰਸ ਬਿਰਤ ਨਾਮੁ ਲਿਵ ਜਾਪੇ ।
ਵਰਤਿਓ ਪ੍ਰਸ਼ਾਦਿ ਸੁਹਾਵੀ ਘੜੀ । ਸਭ ਵਿਦਯਾਰਥੀ ਸੁਰਤੀ ਜੜੀ ॥੪॥
ਸ੍ਰੀ ਜਪੁ ਸਾਹਿਬ ਕੇ ਅਰਥ ਸੁਣਾਏ । ਸੋਦਰ ਸੋਹਿਲਾ ਭੀ ਕਰਵਾਏ ।
ਜਬ ਸ੍ਰੀਰਾਗੁ ਸ਼ੁਰੂ ਸੋ ਕੀਆ । ਜਨੇਤ ਪੁਰੇ ਕੀ ਸੰਗਤਿ ਥੀਆ ॥੫॥
ਮਿਲ ਕਰ ਸਭ ਸੰਤਾਂ ਪਹਿ ਆਏ । ਦਰਸ਼ਨ ਨਗਰ ਮਹੀਨਾ ਜਾਏ ।
ਕਰੋ ਸਫਲ ਇਹ ਅਰਜ਼ ਸੁਨਾਈ । ਸੁਣ ਕਰ ਸੰਤ ਚਲੇ ਹਰਖਾਈ ॥੬॥

ਕਬਿੱਤ–

ਆਏ ਸੇ ਜਨੇਤ ਪੁਰ ਰਹਿ ਕਰ ਸੁਖ ਭਰ, ਕਥਾ ਜੋ ਸੁਨਾਈ ਵਰ ਸੰਗਤਿ ਸਮੇਤ ਹੈ ।
ਅੰਮ੍ਰਿਤ ਵੇਲੇ ਗੁਰੂ ਗ੍ਰੰਥ ਜੀ ਕੀ ਕਥਾ ਕਰੈ, ਸ਼ਾਮ ਕੋ ਨਾਨਕ ਪ੍ਰਕਾਸ਼ ਪੜ੍ਹੇ ਕੇਤ ਹੈ ।
ਇਕ ਮਹੀਨੇ ਵਿਚ ਸਿੰਘ ਤਿਨ ਸੌ ਸਜਾਇ ਦੀਏ, ਇਕ ਸੌ ਮਾਈ ਸੰਗ ਅੰਮ੍ਰਿਤ ਲੇਤ ਹੈ ।
ਬਹੁਤੇ ਲੋਗ ਹੋਰ ਪਿੰਡਾਂ ਵਿਚੋਂ ਚਲ ਆਵੇ ਤਬ, ਅੰਮ੍ਰਿਤ ਕਥਾ ਕੀਰਤਨ ਮਨ ਦੇਤ ਹੈ ॥ ੭ ॥
ਇਕ ਮਹੀਨਾ ਕਰ ਪੂਰਾ ਤਲਵੰਡੀ ਰਹੇ ਆਇ, ਪੰਦ੍ਰਾਂ ਦਿਵਸ ਪ੍ਰਚਾਰ ਹੈ ਕਰਾਇਆ ।
ਇਕ ਸੌ ਸਤ ਸਿੰਘ ਚਾਲ੍ਹੀ ਨਾਲ ਮਾਈਆਂ ਸੀ, ਅੰਮ੍ਰਿਤ ਛਕ ਹੋਏ ਸਿੰਘ ਸਮੁਦਾਇਆ ।
ਕਿਲੀ ਪਿੰਡ ਪ੍ਰੇਮ ਦੇਖ ਆਏ ਸੰਗ ਜਥਾ ਰਹੇ, ਕੀਰਤਨ ਕਥਾ ਪ੍ਰਵਾਹ ਹੈ ਚਲਾਇਆ ।
ਮੋਗੇ ਆਏ ਸਿੰਘ ਸਭਾ ਵਿਚ ਅਸਥਾਨ ਰਹੇ, ਸਤ ਦਿਨ ਕੀਰਤਨ ਮੇਘ ਵਰਸਾਇਆ ॥੮॥

ਚੌਪਈ–ਮੋਗਾ ਸ਼ਹਿਰ ਪ੍ਰੇਮ ਬਹੁ ਕਰਹੀ । ਪੰਜ ਸੌ ਸਿੰਘ ਸਜੇ ਮਨੁ ਹਰਿਹੀ ।
ਸਤਾਰ੍ਹਾਂ ਦਿਨ ਰਹੇ ਦੇਇ ਉਪਦੇਸਾ । ਕੋਟ ਕਪੂਰਾ ਆਏ ਦੇਸਾ ॥ ੯ ॥
ਚੌਦਾਂ ਦਿਨ ਕੀਤਾ ਪ੍ਰਚਾਰਾ । ਕਥਾ ਕੀਰਤਨ ਕੋ ਉਪਕਾਰਾ ।
ਦੋ ਸੌ ਬਿਆਸੀ ਨਰ ਤੇ ਨਾਰੀ । ਅੰਮ੍ਰਿਤ ਛਕ ਰਹਿਤ ਜਿਨ ਧਾਰੀ ॥੧੦॥
ਨਾਗੇ ਦੀ ਸਰਾਇ ਚਲ ਆਏ । ਗੁਰ ਨਾਨਕ ਅਸਥਾਨ ਪੁਜਾਏ ।
ਸ੍ਰੀ ਗੁਰ ਅੰਗਦਿ ਧਰ ਅਵਤਾਰਾ । ਏਕ ਮੰਦਰ ਗੁਰ ਕੋ ਤਹਿ ਧਾਰਾ ॥੧੧॥
ਕੜਾਹ ਪ੍ਰਸ਼ਾਦਿ ਬਹੁਤ ਵਰਤਾਇਓ । ਪ੍ਰਕਰਮਾ ਕਰ ਸੀਸ ਨਿਵਾਇਓ ।
ਦੂਜੇ ਸਤਿਗੁਰ ਕੋ ਅਸਥਾਨਾ । ਝਾੜੂ ਦੇਇ ਸੋ ਥਾਨ ਮਹਾਨਾ ॥੧੨॥

ਨੰਬਰ ਦਾਰ ਤਹਿ ਪੁਰ ਕਾ ਜੋਈ। ਹੈ ਇਖਤਿਆਰ ਤਿਸੇ ਕੇ ਸੋਈ।
ਤਾਂ ਕੋ ਪ੍ਰੇਮ ਸਾਥ ਸਮਝਾਇਓ। ਸੇਵਾ ਕਰੋ ਪ੍ਰਲੋਕ ਸਹਾਇਓ ॥੧੩॥
ਸੁਣ ਕਰ ਸੇਵਾ ਗੁਰੂ ਦੁਵਾਰੇ। ਲਾਗਿਓ ਪ੍ਰੇਮ ਕਰਨ ਕੋ ਧਾਰੇ।
ਕਥਾ ਕੀਰਤਨ ਕਰ ਚਲੇ ਅਗੇਰੇ। ਸ੍ਰੀ ਮੁਕਤਸਰ ਮਾਘੀ ਹੇਰੇ ॥੧੪॥
ਨਾਨਕ ਪ੍ਰਕਾਸ਼ ਭੋਗ ਕੋ ਪਾਇਓ। ਦਮਦਮੀਆਂ ਬੁੰਗੇ ਸੰਤ ਰਹਾਇਓ।
ਪ੍ਰਕਰਮਾ ਤੇ ਲੋਗਨ ਰੋਕਾ। ਜੂਤਾ ਨਹਿ ਲੇ ਜਾਹੁ ਅਰੋਕਾ ॥੧੫॥
ਸੁੰਵਰ ਅਦਬ ਰਾਖਨੇ ਜੇਤਾ। ਪਹਿਰੇ ਸਿੰਘ ਦੇ ਝਾੜੂ ਹੇਤਾ।
ਜਹ ਚਾਲ੍ਹੀ ਮੁਕਤੇ ਸਸਕਾਰੇ। ਤਖਤ ਆਦਿ ਅਸਥਾਨ ਨਿਹਾਰੇ ॥੧੬॥
ਟਿਬੀ ਸਾਹਿਬ ਦਰਸ਼ਨ ਕੀਤਾ। ਸਰ ਸ਼ਨਾਨ ਕਰਕੇ ਮੁਦ ਚੀਤਾ।
ਪਾਂਚ ਰਜਤਪਣ ਕੋ ਪ੍ਰਸਾਦਾ। ਦੀਓ ਕਰਾਇ ਧਾਰ ਅਹਿਲਾਦਾ ॥੧੭॥
ਲੰਗਰ ਛਕ ਪ੍ਰਸੰਨ ਬਹੁ ਭਏ। ਵਾਰਾਂ ਭਾਈ ਗੁਰਦਾਸ ਕੀ ਲਏ।
ਸੰਥਾ ਤੋਰੀ ਸਿੰਘਨਿ ਮਿਲਕੇ। ਨਾਮੁ ਪ੍ਰੀਤਿ ਮਿਲ ਸੀਤੇ ਦਿਲ ਕੇ ॥੧੮॥
ਸ਼ਾਮ ਵਕਤ ਦੀਵਾਨ ਲਗਾਇਓ। ਤੀਨ ਹਜ਼ਾਰ ਅਕੱਠ ਕਰਾਇਓ।
ਖੜੇ ਮੇਜ਼ ਪਰ ਵਾਜਾ ਲੀਏ। ਵਜੇ ਢੋਲਕੀ ਆਨੰਦ ਹੀਏ ॥੧੯॥
ਛੈਣੇ ਛਣਕੇ ਤਾਲ ਮਿਲਾਏ। ਕੀਰਤ ਕਰੈ ਸਿੰਘ ਸਮੁਦਾਏ।
ਵਾਰਾਂ ਕੀ ਸੰਥਾ ਭੀ ਹੋਈ। ਪਹਿਲੀ ਵਾਰ ਸਮਾਪਤ ਜੋਈ ॥੨੦॥
ਗੁਰੂ ਗ੍ਰੰਥ ਕੀ ਕਥਾ ਨਿਤ ਹੋਵੈ। ਪੜ੍ਹੈ ਵਿਦਯਾਰਥੀ ਸੰਸੇ ਖੋਵੈ।
ਮੋਖ ਪੰਥ ਕਈ ਸਾਧੂ ਪੜ੍ਹਹੀ। ਬਿਚਾਰ ਸਾਗਰ ਕਈ ਪ੍ਰੇਮੀ ਰੜਹੀ ॥੨੧॥
ਬ੍ਰਿਤੀ ਪ੍ਰਭਾਕਰ ਲੈ ਰਸ ਭਾਰੇ। ਪੰਚ ਦਸੀ ਕੋ ਗੀਤਾ *ਚਾਰੇ।
ਇਤਆਦਿਕ ਵੇਦਾਂਤ ਗ੍ਰੰਥਾ। ਹਰ ਰੋਜ਼ ਹੀ ਹੋਵੈ ਸੰਥਾ ॥੨੨॥
ਸੰਤ ਦਿਆਲ ਆਨੰਦ ਸਦਾਈ। ਜੋ ਪੂਛੈ ਸੋ ਦੇਤ ਪੜ੍ਹਾਈ।
ਸੰਸਕ੍ਰਿਤ ਕੇ ਗ੍ਰੰਥ ਕੋ ਪੜ੍ਹ ਹੈ। ਜੋਗ ਕਲਪਕੇ ਤਰੂ †ਅਪੜ ਹੈ ॥੨੩॥
ਜੋ ਚਾਹੇ ਸੋ ਹੋਤ ਪੜ੍ਹਾਈ। ਸਦਾ ਵਰਤ ਵਿਦਯਾ ਕੋ ਲਾਈ।
ਸਦਾ ਇਹ ਗ੍ਰੰਥ ਸੰਤ ਜੀ ਪੜ੍ਹਾਵੈ। ਛੇ ਸ਼ਾਸਤ੍ਰ ਚੌ ਵੇਦ ਗਿਨਾਵੈ ॥੨੪॥
ਅਠਾਰ੍ਹਾਂ ਪੁਰਾਨ ਸਿਮ੍ਰਿਤਿ ਜੋ ਪੂਛੈ। ਸਭ ਕੋ ਉੱਤਰ ਦੇਵਤ ‡ਸੂਛੈ।
ਕੁਰਾਨ ਅਰਬੀ ਫਾਰਸੀ ਜੋਈ। ਸਭ ਕੋ ਤਤ ਸੰਤ ਕਢ ਸੋਈ ॥੨੫॥
ਨਾਮੁ ਜਪਾਵੈ ਪੰਜ ਪਿਆਰੇ। ਅੰਮ੍ਰਿਤ ਦੇਇ ਛਕਾਇ ਸੁਖ ਭਾਰੇ।
ਬਾਬਾ ਪੁਰ ਕਰਤਾਰ ਸੇ ਆਇਆ। ਭੇਖ ਉਦਾਸੀ ਸਭ ਉਤਰਾਇਆ ॥੨੬॥
ਚਿਟੇ ਬਸਤ੍ਰ ਪਹਿਰੇ ਸਾਰੇ। ਇਸ ਪਉੜੀ ਕੋ ਅਰਥ ਉਚਾਰੇ।
ਦਿਨ ਤੀਨੋ ਹੀ ਇਸ ਤੁਕ ਊਪਰ। ਕਥਾ ਪ੍ਰਚਾਰ ਕਰਤ ਭੇ ਭੂਪਰ ॥੨੭॥
ਬਹੁ ਮੇਲਾ ਮਾਘੀ ਕੋ ਆਇਓ। ਦਿਨ ਤੀਨੋ ਦੀਵਾਨ ਸਜਾਇਓ।
ਸੱਤ ਸੌ ਸਿੰਘ ਕੋ ਸੁਧਾ ਪਿਵਾਯੋ। ਪੰਜ ਪਿਆਰਿਆਂ ਨਾਮੁ ਜਪਾਯੋ ॥੨੮॥

*ਸੁੰਦਰ। †ਪਹੁੰਚਦੇ ਹਨ ਭਾਵ ਪੜ੍ਹਦੇ ਹਨ। ‡ਪਵਿੱਤ੍ਰ।

ਸਰੋਵਰ ਮੇ ਸ਼ਨਾਨ ਸਭ ਕਰਹੀ । ਸੰਤ ਵਾਹਿਗੁਰੂ ਨਿਸ ਦਿਨ ਰਰਹੀ ।
ਰਹਿ ਮੇਲਾ ਤੇ ਮਹੱਲਾ ਦੇਖਾ । ਮਸਤ ਸੁਭਾਉ ਬਨਾਇਓ ਪੇਖਾ ॥੨੯॥
ਪੰਦਰਾਂ ਦਮੜੇ ਕੋ ਪ੍ਰਸਾਦੰ । ਭੇਟ ਗੁਰੂ ਕੀ ਕਰ ਅਹਿਲਾਦੰ ।
ਸਰੋਵਰ ਸ਼ਨਾਨ ਪ੍ਰਕਰਮਾਂ ਕਰੀ । ਬੰਦਨ ਕਰ ਚਾਲੇ ਪੁਰ *ਹਰੀ ॥੩੦॥
ਸੰਗਤਿ ਮਿਲੀ ਹਰੀ ਪੁਰ ਕੇਰੀ । ਬਹੁਤ ਭਾਉ ਕਰ ਰਾਖੇ ਫੇਰੀ ।
ਇਕਾਦਸ ਦਿਨ ਰਹਿ ਗਏ ਪਿਆਰੇ । ਕਥਾ ਕੀਰਤਨ ਆਨੰਦ ਧਾਰੇ ॥੩੧॥
ਆਸਾ ਰਾਗ ਤਬੈ ਥਾ ਚਾਲਾ । ਅਸ਼ਟਪਦੀਆਂ ਆਜਾ ਕੀ ਭਾਲਾ ।
ਉਤਰ ਅਵਘਟ ਸ਼ਬਦ ਸੋ ਆਇਓ । ਤਿੰਨ ਦਿਨ ਸੋ ਬਖਿਆਨ ਸੁਨਾਇਓ ॥੩੨॥
ਚਕ ਭਾਈ ਕੇ ਐਸੇ ਹੋਇਓ । ਰਹਿ ਸੰਗਤਿ ਕੇ ਨਾਮੁ †ਭਿਗੋਇਓ ।
ਸੰਗਤਿ ਅਧਿਕ ਭਈ ਪ੍ਰਸੰਨਾ । ਜਨਮ ਸਿੰਘ ਜੀ ਤੇਰੋ ਧੰਨਾ ॥੩੩॥
ਲੈਹਰੇ ਸੰਗਤਿ 'ਪ੍ਰੇਮ' ਬਿਚਾਰਾ । ਮੁਹਬਤ ਕਾ ਜੋ ਗੁਰਦਵਾਰਾ ।
ਆਸਾ ਵਾਰ ਕੀ ਸੰਥਾ ਹੋਈ । ਸੁਣ ਲੋਕੀ ਮਨੁ ਮੋਹਤ ਜੋਈ ॥੩੪॥
ਦੋ ਸੌ ਸਠ ਸਜੇ ਤਬ ਸਿੰਘਾ । ਤਿਆਗਿਓ ਮਨ ਮਤਿ ਕੋ ਜਿਨ ਬਿੰਘਾ ।
ਫਿਰ ਭਾਈ ਕੇ ਚਕ ਪ੍ਰੇਮੰ । ਕਰ ਲੇ ਗਏ ਸਿੰਘ ਹਿਤ ਖੇਮੰ ॥੩੫॥
ਵਸਾਵਾ ਸਿੰਘ ਮਹੰਤ ਪਿਆਰਾ । ਸਿੰਘਨ ਕੋ ਦੇ ਬਸਤ੍ਰ ‡ਚਾਰਾ ।
ਦਰਜੀ ਤੇ ਸਵਾਇ ਪਵਾਏ । ਜੂਤੇ ਸਿੰਘਨ ਦੀਏ ਸਮਾਏ ॥੩੬॥
ਸਰਬ ਜਥੇ ਕੀ ਸੇਵਾ ਕਰੀ । ਬੀਸ ਸਿੰਘ ਥੇ ਸੰਗ ਤਿਂਹ ਘਰੀ ।
ਸੰਤਨ ਕੋ ਗਾਤੀ ਪਹਿਨਾਈ । ਕਫਨੀ ਦਈ ਸਮਾਇ ਸੁਹਾਈ ॥੩੭॥
ਬਹੁਤ ਸੰਗਤਾਂ ਪ੍ਰੇਮ ਸੋ ਕਰਹੀ । ਕਛੈਹਰੇ ਗਾਤਰੇ ਸਮਾਇ ਦੇ ()ਵਰ ਹੀ ।
ਪ੍ਰੇਮ ਸਹਿਤ ਭੋਜਨ ਅਚਵਾਵੈ । ਸੋਹਣੇ ਥਾਨੰ ਆਸਨ ਲਾਵੈ ॥੩੮॥
ਸੰਤ ਕਰੈ ਉਪਕਾਰ ਬਿਸਾਲਾ । ਦੋਵੇਂ ਵਕਤ ਦੀਵਾਨ ਰਸਾਲਾ ।
ਕੀਰਤਨ ਆਸਾ ਵਾਰ ਸਵੇਰੇ । ਸ਼ਾਮ ਪ੍ਰਚਾਰ ਹੋਤ ਬਹੁਤੇਰੇ ॥੩੯॥
ਕਾਹਨ ਸਿੰਘ ਵਾਲੇ ਫਿਰ ਆਏ । ਪੰਡਤ ਨਰੈਣ ਦਾਸ ਦ੍ਰਿਸ਼ਟਾਏ ।
ਚੰਗੇ ਗਿਆਨਵਾਨ ਇਹ ਪਿਆਰੇ । ਮਹਾਂ ਪੁਰਸ਼ ਕੇ ਲੱਛਣ ਸਾਰੇ ॥੪੦॥
ਬ੍ਰਹਮ ਚਰਚਾ ਬਹੁ ਹੋਈ ਤਹਾਂ । ਬਰਨ ਸਕੈ ਕੋ ਅਗਮ ਹੈ ਮਹਾਂ ।
ਭਰਮ ਭਇਓ ਕਬ ਬਚਨ ਭਏ ਹੈਂ । ਜੀਵ ਬ੍ਰਹਮ ਤੇ ਕਿਉਂ []ਵਿਥਏ ਹੈਂ ॥੪੧॥
ਆਸਾ ਰਾਗ ਪਟੀ ਲਿਖ ਰਾਖੀ । ਤਿਸ ਕੋ ਅਰਥ ਸੁਨਾਵਤ ਭਾਖੀ ।
ਸੁਨਤ ਸੰਤ ਜੀ ਕੇ ਬਚ ਜੋਈ । ਆਪ ਅਲਿਪਤ ਰਹਿਤ ਭੇ ਸੋਈ ॥੪੨॥

ਆਸਾ ਮ: ੧ ॥ ਪਟੀ ਲਿਖੀ

ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦ ਗਰਬੁ ਭਇਆ ॥
ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਨਿ ਵਾਹੈ ਤਈ ਕੀਆ ॥੮॥

*ਨਗਰ ਦਾ ਨਾਮ ਹੈ ਹਰੀ ਪੁਰ । †ਮਿਲਾਇਆ । ‡ਸੁੰਦਰ । ()ਸ੍ਰੇਸ਼ਟ । []ਵਿਛੜੇ ਹਨ ।

ਚੌਪਈ–ਸਤਿਗੁਰ ਨਾਨਕ ਕੀਨ ਉਚਾਰੀ। ਗੁਰਬਾਣੀ ਜਿਨ੍ਹ ਗਾਇ ਸਵਾਰੀ।
ਛਾਡ ਅਵਿਦਯਾ ਗੁਰ ਬਚ ਮੰਨੇ। ਪ੍ਰਾਪਤ ਗੋਬਿੰਦ ਜਿਵ ਭਾ ਧੰਨੇ ॥੪੩॥
ਸਹਿਤ ਧਾਰਨਾ ਹੋਇਆ ਜੋਈ। ਸਗੱਰਭਤ ਗਲੀਂ ਲਖੀਏ ਸੋਈ।
ਸ੍ਰਵਨ ਮੰਨਨ ਕੇ ਘੜ ਭਾਂਡੇ। ਬ੍ਰਹਮ ਵਿਦਿਆ ਆਵੀ ਮਾਂਡੇ ॥੪੪॥
ਤੀਨ ਗੁਣਾਂ ਤੇ ਉਚੀ ਬਿਰਤੀ। ਚਾੜ੍ਹੀ ਜਿਨ੍ਹ ਤਿਨਕੀ ਜਗ ਕਿਰਤੀ।
ਪ੍ਰੇਰਕ ਆਪੇ ਅਚਰਜ ਰੂਪਾ। ਅਨੁਭਵ ਤਿਸਨੇ ਕੀਨ ਅਨੂਪਾ ॥੪੫॥
ਐਸੇ ਅਨੁਭਵ ਕੇ ਜੋ ਅਰਥਾ। ਪੰਡਤ ਗਾਇ ਪ੍ਰੇਮ ਕੇ *ਸਰਥਾ।
ਜੀਵ ਬ੍ਰਹਮ ਕੀ ਬਿਥ ਹੈ ਭਰਮਾਂ। ਭਰਮ ਹੋਇਓ ਜਬ ਤਨ ਭਇਓ †ਚਰਮਾਂ॥੪੬॥
ਆਤਮਾਂ ਪ੍ਰਮਾਤਮਾਂ ਮੈਂ ਭੇਦ ਨ ਕੋਈ। ਦੇਹ ਹਉਮੈ ਕਰ ਭਾਸੈ ਸੋਈ।
ਹਉਮੈ ਜਾਇ ਜੀਵਤ ਭਾਇ ਮਰੀਐ। ਆਤਮਾਂ ਪ੍ਰਮਾਤਮਾਂ ਏਕ ਨਿਹਰੀਐ ॥੪੭॥
ਸੰਤ ਅਨੰਦੀ ਕਰ ਸਨਮਾਨਾ। ਰਹੇ ਮਸਤ ਨਹਿ ਕਛੂ ਬਖਾਨਾ।
ਲਾਇ ਦੀਵਾਨ ਸਿੰਘ ਸਜਵਾਏ। ਇਕ ਸੌ ਅੰਮ੍ਰਿਤ ਪਾਨ ਕਰਵਾਏ ॥੪੮॥
ਖੰਡੇ ਅੰਮ੍ਰਿਤ ਪੰਜ ਪਿਆਰੇ। ਦੀਆ ਜਿਨਕੋ ਬਿਕਾਰ ਤਿਨ ਮਾਰੇ।
ਐਸੀ ਮਿਠਾਸ ਸੰਤ ਕੀ ਰਸਨਾ। ਸੁਨੇ ਕਾਨ ਮਨੁ ਹੋਵੈ ਬਸਨਾ ॥੪੯॥
ਲਹਿਰੇ ਆਇ ਰਹੇ ਸੁਖ ਪਾਈ। ਗੰਡਾ ਸਿੰਘ ਮਿਲਿਓ ਹਿਤ ਲਾਈ।
ਸੇਵਾ ਕਰੀ ਭਲੇ ਹਿਤ ਕਰਕੇ। ਚਲਨ ਚਹਿਓ ਰਹਿ ਸੰਤ ‡ਉਚਰਕੇ ॥੫੦॥
ਅਗੇ ਭੁਚੋ ਪਹੁੰਚੇ ਜਾਈ। ਬਹੁਤ ਤਪੀਸਰ ਸੰਤ ਬਸਾਈ।
ਘੜੇ ਭਰ ਰਾਖੈ ਕੈ ਖਾਲੀ। ਜਾਤ ਗੋਤ ਪੂਛੈ ਸਭ ਨਾਲੀ ॥੫੧॥
ਜਾਇ ਸੰਤ ਗੁਰ ਫਤਹ ਬੁਲਾਈ। ਸੁਣ ਕੇ ਤਪੀਆ ਸੰਤ ਅਲਾਈ।
ਕੌਣ ਜਾਤ ਕੋ ਨਾਮ ਤੁਮ੍ਹਾਰਾ। ਕਵਨ ਪਿਤਾ ਮਾਤਾ ਪ੍ਰਤਿਪਾਰਾ ॥੫੨॥
ਕਵਨ ਦੇਸ ਕੋ ਨਾਮ ਬਤਾਵੋ। ਸਾਰੇ ਜੁਦਾ ਜੁਦਾ ਸਮਝਾਵੋ।
ਸੰਤ ਅਖੰਡ ਰੂਪ ਮੇ ਰਾਤੇ। ਲਾਗੇ ਉੱਤਰ ਦੇਣ ਸੁਹਾਤੇ ॥੫੩॥
ਨਾਮ ਜਾਤ ਹੈ ਚਾਕਰ ()ਨਾਮੂ। ਨਾਮ ਪਿਤਾ ਮਾਤਾ ਅਭਿਰਾਮੂ।
ਨਾਮ ਦੇਸ ਅਰ ਪਿੰਡ ਬਤਾਯੋ। ਸਭ ਕਾ ਏਕੋ []ਮਹਿਲ ਸੁਨਾਯੋ ॥੫੪॥
ਸੁਣ ਪ੍ਰਸੰਨ ਹੋਇ ਬਾਤ ਕਰੰਤਾ। ਧੰਨ ਜਨਮ ਤੁਮ੍ਹਰਾ ਬੁਧਵੰਤਾ।
ਮੈ ਸ਼ਰਨਾਈ ਪਰਾ ਤੁਮ੍ਹਾਰੀ। ਰੂਮੀ ‡‡ਵਾਲਾ ਸੰਤ ਉਚਾਰੀ ॥੫੫॥
ਜਾਚਕ ਲਖਕੇ ਲੇਹੁ ਉਬਾਰੀ। ਤਪੀਆ ਬਿਨਤੀ ਇਉ ਕਰੇ ਭਾਰੀ।
ਸੰਤਨ ਕਹਾ ਸ਼ਰਨ ਗੁਰ ਲੀਜੈ। ਛਾਡ ਦਿਖਾਵਾ ਲੋਕਾਂ ਦੀਜੈ ॥੫੬॥
ਭੂਤ ਪ੍ਰੇਮ ਜਖਣੀ ਕੀ ਸੇਵਾ। ਤਿਆਗੋ ਸਭਹੀ ਦੇਵੀ ਦੇਵਾ।
ਅਗਨ ਤੇ ਡਰ ਨਹਿ ਕਬਹੂ ਠਾਨੋ। ਦੀਵਾ ਬਾਲੋ ਗਿਆਨ ਪ੍ਰਮਾਨੋ ॥੫੭॥

*ਰਿਦਾ ਰੂਪੀ ਥਾਂ ਪ੍ਰੇਮ ਦਾ ਸਰੋਵਰ ਹੋ ਗਿਆ। †ਚੰਮ ਆਦਿਕ ਸਰੀਰ ਪੈਦਾ ਹੋ ਗਿਆ।
‡ਸੰਤਾਂ ਦੇ ਕਹਿਣੇ ਕਰਕੇ ਰਹਿ ਪਏ। ()ਅਸੀਂ ਨਾਮ ਦੇ ਚਾਕਰ ਹਾਂ।
[]ਸਰੂਪ। ‡‡ਸੰਤਾਂ ਦਾ ਨਾਮ ਸੀ

ਪਾਨੀ ਪੇਖ ਨ ਕਰ ਡਰ ਕਬਹੀ । ਨਾਮੁ ਦਾਨ ਇਸ਼ਨਾਨੋ ਸਬਹੀ ।
ਇਉਂ ਕਹਿ ਸੁਣ ਟਿਕਕੇ ਕਛੁ ਸੋਏ । ਪਿਛਲੇ ਪਹਿਰ ਦੀਵਾਨ ਲਗੋਏ ॥੫੮॥
ਸੰਗਤਿ ਸੁਣਕੇ ਗੁਰਮਤਿ ਪਾਈ । ਦੂਜੇ ਦਿਨ ਚਲ ਤਹਿ ਤੇ ਜਾਈ ।
ਕਾਹਨ ਸਿੰਘ ਵਾਲੇ ਰਾਤ ਗੁਜਾਰੀ । ਚਕ ਭਾਈ ਕੇ ਪ੍ਰੇਮ ਸੋ ਧਾਰੀ ॥੫੯॥
ਲੇ ਗਏ ਸੰਗਤਿ ਸੇਵਾ ਕਰਹੀ । ਕਥਾ ਸੁਨਤ ਸਭ ਲਾਭ ਨਿਹਰਹੀ ।
ਅੰਮ੍ਰਿਤ ਛਕਿਓ ਢਾਈ ਸੌ ਨੇ । ਮਾਈ ਭਾਈ ਮਿਲਕੇ *ਦੌ ਨੇ ॥੬੦॥
ਡੇਢ ਮਹੀਨਾ ਕਰ ਬਹੁ ਪ੍ਰੇਮਾਂ । ਰਾਖੇ ਦੇਤ ਸੰਗਤਾਂ †ਖੇਮਾਂ ।
ਬਹੁਤ ਪ੍ਰੇਮ ਤੇ ਜਾਨ ਨ ਦੇਤੇ । ਤੌ ਭੀ ਸੰਤ ਚਲੇ ਸੁਖ ਹੇਤੇ ॥੬੧॥
ਸੰਗਤਿ ਚੱਕ ਬੋਹੜ ਕੀ ਆਈ । ਬਿਨੇ ਕਹਤ ਲੇ ਚਲੇ ਅਗਾਈ ।
ਸੋਹਣਾ ਦੇ ਸੰਗਤਿ ਬਿਸ੍ਰਾਮਾਂ । ਦੂਧ ਛਕਾਇ ਕਰਾਇ ਅਰਾਮਾਂ ॥੬੨॥
ਲੰਗਰ ਭਇਓ ਤਿਆਰ ਤਦਾਈ । ਲੇ ਛਕ ਜਬ ਆਗਜਾ ਥੀ ਪਾਈ ।
ਸੰਤ ਪੰਗਤੀ ਬੈਠ ਸੋ ਛਕਤੇ । ਜੋ ਵਰਤੇ ਸੰਗਤਿ ਸੋ ਅਚਤੇ ॥੬੩॥
ਕਰ ਟਿਕਾਇ ਦਿਨ ਪਹਿਰ ਰਹਾਵਾ । ਸੌਚ ਸ਼ਨਾਨ ਕਰੇ ਉਤਲਾਵਾ ।
ਲਗੇ ਦੀਵਾਨ ਸੰਗਤਾਂ ਆਈ । ਕੀਰਤਨ ਕਰੈ ਮਿਲੇ ਸਮਦਾਈ ॥੬੪॥
ਮਹਾਰਾਜ ਪ੍ਰਕਾਸ਼ ਕਰਾਵਾ । ਸੰਤਨ ਹਰਿ ਜਸ ਆਨ ਸੁਨਾਵਾ ।
ਗੁਰੂ ਗ੍ਰੰਥ ਕੀ ਮਹਿਮਾਂ ਭਾਖੀ । ਸੰਗਤਿ ਸੁਣ ਆਨੰਦ ਮਨ ਚਾਖੀ ॥੬੫॥
ਸੋਦਰ ਪਾਠੁ ਕਰਿਓ ਤਬ ਸੋਈ । ਸਭ ਚੌਪਈ ਦੋਹਿਰੇ ਹੈ ਜੋਈ ।
ਪੰਜ ਗ੍ਰੰਥੀ ਕੇ ਅਨੁਸਾਰਾ । ਰਹਿਰਾਸ ਕਾ ਪਾਠੁ ਉਚਾਰਾ ॥੬੬॥
ਭਾਈ ਮਨੀ ਸਿੰਘ ਜੀ ਕੀ ਭਾਖੀ । ਗੁਰ ਦਸਮੇ ਤੇ ਸੁਣ ਲਿਖ ਰਾਖੀ ।
ਇਕ ਰਸ ਮਰਯਾਦਾ ਮੇ ਪ੍ਰੇਮਾਂ । ਭਾਖੈ ਸੰਤ ਗੁਰੂ ਮਤ ‡ਖੇਮਾਂ ॥੬੭॥
ਕਰ ਅਰਦਾਸ ਬੰਦਨਾ ਕੀਨੀ । ਫਤਹ ਜੈਕਾਰਾ ਪ੍ਰਗਟ ਚੀਨੀ ।
ਭੋਜਨ ਛਕ ਕੇ ਹੋਇ ਇਕੰਤਾ । ਲਿਵ ਲਾਈ ਸ੍ਰੀ ਗੁਰ ਭਗਵੰਤਾ ॥੬੮॥
ਪੇਖ ਸੰਗਤਾਂ ਬਲ ਬਲ ਜਾਵੈ । ਸਿਖੀ ਗੁਰ ਕੀ ਧਾਰਨ ਆਵੈ ।
ਕਾਂਸੀ ਪੜ੍ਹਤ ਹੁਤੇ ਇਕ ਪ੍ਰੇਮੀ । ਬਣੇ ਪੰਡਤ ਵਿਦਯਾ ਨੇਮੀ ॥੬੯॥
ਨਰੈਣ ਸਿੰਘ ਸੋ ਗੁਜਰ ਗਇਓ ਹੈ । ਸਭ ਸੰਗਤਿ ਬੈਰਾਗ ਭਇਓ ਹੈ ।
ਬੈਰਾਗ ਸਹਿਤ ਸੰਤ ਗਾਥ ਅਲਾਈ । ਸੁਣ ਸਭ ਕੇ ਦਿਲ ਭਰੇ ਤਿਥਾਈ ॥੭੦॥
ਸ਼ਾਹ ਹਵੇਲੀ ਏਕ ਪਵਾਈ । ਬਣੀ ਸਰਬ ਜਬ ਸੁੰਦਰ ਜਾਈ ।
ਤੀਜੀ ਛਤ ਪੌੜੀਆਂ ਚੜ੍ਹਹੀ । ਗਿਰਿਓ ਤਹ ਤੇ ਮਿਰਤ ਅਪੜਹੀ ॥੭੧॥
ਆਸਾ ਪੂਰੀ ਨ ਦੇਖਿਓ ਮੰਦਰ । ਗਿਰ ਗਿਓ ਛੇਤੀ ਵਾਸ਼ਨਾ ਅੰਦਰ ।
ਤੈਸੇ ਵਿਦਯਾ ਪੰਡਤ ਘੋਖੀ । ਰਾਗ ਵਿਦਯਾ ਭੀ ਲੀਨੀ ()ਚੋਖੀ ॥੭੨॥
ਮਹੰਤ ਗੱਜਾ ਸਿੰਘ ਉਦਮ []ਕੀਚਾ । ਫੁਲ ਖਿੜਨ ਤੇ ਪਹਿਲੇ‡‡ ਮੀਚਾ ।
ਝੂਠੀ ਆਸ ਜਗਤ ਕੀ ਸਾਰੀ । ਹੋਇ ਨਿਰਾਸੇ ਸੁਖ ਲੈ ਭਾਰੀ ॥੭੩॥

*ਦੋਹਾਂ ਨੇ । †ਸੁਖ । ‡ਕਲਿਆਨ ਦਾਇਕ । ()ਬਹੁਤੀ । []ਕੀਤਾ ਸੀ । ‡‡ਬੰਦ ਹੋ ਗਿਆ ।

ਆਸਾ ਜਬ ਫਾਸੀ ਜਮ ਤਾਹੀ । ਭਏ ਨਿਰਾਸਾ ਬਿਪਤਾ ਨਾਹੀ ।
ਬਹੁਤ ਬਚਨ ਇਉਂ ਸੰਤ ਸੁਨਾਏ । ਭੋਗ ਪਏ ਅਰਦਾਸ ਕਰਾਏ ॥੭੪॥
ਪਚਾਸ ਸਿੰਘ ਕਰ ਅੰਮ੍ਰਿਤ ਪਾਨਾ । ਭਏ ਤਿਆਰ ਬਰ ਤਿਆਰ ਸੁਜਾਨਾ ।
ਵਾਹਿਗੁਰੂ ਕੀ ਮਿਹਰ ਅਪਾਰਾ । ਕਰ ਉਪਕਾਰ ਬਿਚਰ ਸੰਸਾਰਾ ॥੭੫॥
ਆਗੇ ਗੋਬਿੰਦ ਪੁਰਾ ਸੋ ਆਇਓ । ਸੰਗਤਿ ਪ੍ਰੇਮ ਕਰੇ ਠਹਿਰਾਇਓ ।
ਕੀਰਤਨ ਕਰ ਸੰਗਤਿ *ਮੁਦ ਕੀਨੀ । ਰਾਤ ਨਿਵਾਸ ਕਰੇ ਮਨ ਚੀਨੀ ॥੭੬॥
ਅਮਰ ਗੜ੍ਹ ਆਏ ਫਿਰ ਪਿਆਰੇ । ਅੰਮ੍ਰਿਤ ਵੇਲੇ ਕਥਾ ਉਚਾਰੇ ।
ਸੰਗਤਿ ਮਿਲ ਸੇਵਾ ਬਹੁ ਕਰੀ । ਕੀਰਤ ਕੀ ਲਾਗੀ ਬਹੁ ਝਰੀ ॥੭੭॥
ਝਰਤ ਨਾਮੁ ਕਾ ਇਕ ਰਸ ਝਰਨਾ । ਭੂਲੇ ਘਰ ਗੁਰ ਸੰਗਤਿ ਸਰਨਾ ।
†ਫੂਲ ਗਏ ਮਿਲ ਸੰਗਤਿ ਭਾਰੀ । ਆਏ ਮਰਾਝ ਮਨੁ ਆਨੰਦ ਧਾਰੀ ॥੭੮॥
ਦਿਆਲ ਪੁਰੇ ਆਏ ਰਸ ਭੀਨੇ । ਸੰਗਤਿ ਨੇ ਬਹੁ ਪ੍ਰੇਮ ਸੋ ਕੀਨੇ ।
ਸਾਤ ਦਿਵਸ ਰਾਖੇ ਕਰ ਸੇਵਾ । ਅੰਮ੍ਰਿਤ ਪਾਨ ਕਰਾਇਓ ਏਵਾ ॥੭੯॥
ਇਕ ਸੌ ਬਾਈ ਸਿਘ ਸਜਾਏ । ਦਸਮ ਗੁਰੂ ਅਸਥਾਨ ਪੁਜਾਏ ।
ਕਾਂਗੜ ਕੀ ਸੰਗਤਿ ਧਰ ਭਾਉ । ਲੇ ਗਏ ਅਪਨੇ ਨਗਰ ਅਗਾਊ ॥੮੦॥
ਪੰਜ ਦਿਵਸ ਰਹਿ ਲਾਏ ਦੀਵਾਨਾ । ਗੁਰਮਤ ਸਿਖਲਾਈ ਹਿਤ ਠਾਨਾ ।
ਤਿਰਾਸੀ ਮਾਈ ਭਾਈ ਸਜਗੇ । ਅੰਮ੍ਰਿਤ ਕੇ ਜੈਕਾਰੇ ਗਜਗੇ ॥੮੧॥
ਦੀਨਾ ਲੋਹਗੜ੍ਹ ਗੁਰ ਦਸਮੇਸੰ । ਆਏ ਕਾਟਤ ਜਗਤ ਕਲੇਸੰ ।
ਤਹ ਦਰਸ਼ਨ ਕਰ ਦੇਗ ਕਰਾਈ । ਪ੍ਰਕਰਮਾਂ ਬੰਦਨ ਬਿਰ ਤਾਈ ॥੮੨॥
ਸ਼ਾਮ ਵਕਤ ਦੀਵਾਨ ਲਗਾਇਓ । ਸੁਣ ਸੰਗਤਿ ਆਈ ਸੁਖ ਪਇਓ ।
ਆਦਮ ਪੁਰੇ ਤੇ ਆਦਿ ਬਰਿੰਦਾ । ਆਏ ਦਰਸ਼ਨ ਕੀਰਤਨ ਹੁੰਦਾ ॥੮੩॥
ਪੂਰਬ ਜਨਮ ਕਰਮ ਜਿਸ ਜਾਗੇ । ਆਦਮ ਪੁਰ ਮੇ ਰਹਿ ਬਡਭਾਗੇ ।
ਭਾਈ ਗੁਰਦਿਆਲ ਸਿੰਘ ਜਿਸ ਨਾਮ । ਉਰਦੂ ਅੰਗਰੇਜ਼ੀ ਪੜ੍ਹੇ ਤਮਾਮ ॥੮੪॥
ਮਹਾਰਾਜੇ ਰਿਪੁਦਮਨ ਸਿੰਘ ਸਾਥਾ । ਗਇਓ ਵਲਾਇਤ ਆਨੰਦ ਗਾਥਾ ।
ਧਾਰ ਵੈਰਾਗ ਮੁੜ ਆਇਆ ਨਗਰੀ । ਜਾਗੇ ਭਾਗ ਟੇਕ ਗੁਰ ਪਗਰੀ ॥੮੫॥
ਰਾਤੀ ਸੋਇਓ ਜਪੁ ਸਤਿ ਨਾਮੁ । ਲਿਵ ਲਾਗੀ ਰਹਿ ਹਰਿ ਅਭਿਰਾਮੁ ।
ਅੰਮ੍ਰਿਤ ਵੇਲਾ ਭਇਓ ਜਬ ਆਈ । ਨੀਂਦ ਨ ਹਟੀ ਨ ਤਨੁ ਸੁਧ ਪਾਈ ॥੮੬॥
ਸੁਪਨੇ ਬੀਚ ਸੰਤ ਦ੍ਰਿਸਟਾਏ । ਪਹਿਲਾਂ ਮੇਲ ਨ ਭਇਓ ਕਦਾਏ ।
ਜਾਗ ਆਈ ਜਬ ਫਿਰਤੇ ‡ਆਂਗਨ । ਪੇਖੇ ਸੰਤ ਸੁੰਦਰ ਸਿੰਘ ਜਾਗਨ ॥੮੭॥
ਸੁਪਨੇ ਮਧ ਅਵਾਜ ਸੋ ਮਾਰੀ । ਕਿਉਂ ਸੋਇਓ ਜਾਗੋ ਇਹ ਵਾਰੀ ।
ਸੋਵਨ ਬਹੁਤ ਜਨਮ ਤਹਿ ਕੀਨੋ । ਜਾਗੇ ਭਾਗ ਗੁਰੂ ਸਿੰਘ ਚੀਨੋ ॥੮੮॥
ਸੁਣ ਚਰ੍ਰਿਤ ਹੋ ਦੇਖਣ ਜਾਗਿਓ । ਪਿਖੇ ਖੜੇ ਸੋ ਪ੍ਰੇਮ ਮਨੁ ਲਾਗਿਓ ।
ਦੇਖਤ ਦੇਖਤ ਤੁਰਗੇ ਤਬਹੀ । ਉਠਣਾ ਚਾਹਿਓ ਮਿਲਨੇ ਜਬਹੀ ॥੮੯॥

*ਪ੍ਰਸੰਨ। †ਪਿੰਡ ਦਾ ਨਾਮ ਹੈ । ‡ਵੇਹੜੇ ਵਿਚ ।

ਹੋ ਵਿਸਮਾਦ ਸਨਾਨੰ ਕੀਆ। ਬਾਣੀ ਕੋ ਜਪੁ ਰਿਦ ਮੇ ਲੀਆ।
ਦਿਨ ਚੜ੍ਹਿਓ ਮਨੁ ਸਹਿੰਸਾ ਹੂਆ। ਕਿਆ ਕੌਤਕ ਮੁਝ ਕੋ ਦ੍ਰਿਸ਼ਟੂਆ ॥੯੦॥
ਅਜੀਤ ਸਿੰਘ ਇਕ ਦੇਵ ਸਮਾਜੀ। ਸੋ ਭੀ ਇਸ ਕਾ ਮੀਤ ਭਲਾ ਜੀ।
ਸ਼ਾਮ ਦੀਵਾਨ ਲਗਾ ਜਬ ਦੀਨੇ। ਆਏ ਦੇਖਨ ਕੋ ਸੁਖ ਚੀਨੇ ॥੯੧॥
ਭਾਈ ਗੁਰਦਿਆਲ ਸਿੰਘ ਕਿਆ ਦੇਖੇ। ਸੁਪਨੇ ਵਾਲੇ ਸੰਤ ਪਰੇਖੇ।
ਬਹੁਤ ਆਨੰਦ ਭਇਓ ਪਿਖ ਸੰਤਾਂ। ਜਗਾਇਓ ਜਿਸ ਪੇਖੇ ਦੁਖ ਹੰਤਾ ॥੯੨॥
ਪਿਖ ਦੀਵਾਨ ਸੁਣ ਸਤਿਗੁਰ ਬਾਨੀ। ਪਰਿਓ ਭੋਗ ਸੰਤ ਏਕਾਂਤ ਜਾਨੀ।
ਬੰਦਨ ਕਰ ਬੈਠਿਓ ਕਹਿ ਬੈਨਾ। ਬਚਨ ਆਪਕੇ ਸਭ ਸੁਖ ਦੈਨਾ ॥੯੩॥
ਆਦਮ ਪੁਰ ਦਰਸ਼ਨ ਅਬ ਦੀਜੈ। ਅੰਮ੍ਰਿਤ ਪਾਨ ਕਰਾਵੋ *ਜੀਜੈ।
ਸੰਤਾਂ ਕਹਾ ਮੁੜ ਆਵੈ ਫੇਰਾ। ਨਾਮਧਾਰੀਆਂ ਕਾ ਹੋਲਾ ਹੇਰਾ ॥੯੪॥
†ਖੋਟੇ ਨਗਰ ਆਏ ਸੁਖਦਾਈ। ਵਖਰਾ ਦੀਵਾਨ ਸੰਤ ਜੀ ਲਾਈ।
ਮਹਾਰਾਜ ਪ੍ਰਕਾਸ਼ ਕਰਾਏ। ਗੁਰੂ ਗ੍ਰੰਥ ਕੀ ਸਿਫਤ ਸੁਣਾਏ ॥੯੫॥
ਸੁਣ ਸੁਣ ਸੰਗਤਿ ਸਗਰੀ ਆਈ। ਭਰਿਓ ਦੀਵਾਨ ਤਹਾਂ ਸਮੁਦਾਈ।
ਸਭ ਗੁਰੂ ਗ੍ਰੰਥ ਸ਼ਰਨ ਚਲ ਆਏ। ਲੰਗਰ ਸਿੰਘਨ ਜੁਦਾ ਚਲਾਏ ॥੯੬॥
ਸੰਤ ਕੀਰਤਨ ਕਥਾ ਉਚਾਰੀ। ਤਤ ਨਿਰੂਪਨਿ ਅਗਮ ਅਪਾਰੀ।
ਬਾਣੀ ਗੁਰੂ ਜਗਤ ਕਾ ਜਾਨੋ। ਸ਼ਬਦ ਕਮਾਵੋ ਪ੍ਰੀਤੀ ਠਾਨੋ ॥੯੭॥
ਸਤਿ ਸੰਗਤਿ ਗੁਰਮੁਖ ਉਪਕਾਰੀ। ਕੀਜੈ ਖਾਲਸਾ ਮਨੁ ਤਨੁ ਵਾਰੀ।
ਭੇਖੀ ਦੇਹਧਾਰੀ ਗੁਰ ਬਨਤੇ। ਆਪਨਾ ਜੀਵਨ ਹਾਰ ਸੋ ‡ਜਨਤੇ। ੯੮॥
ਆਪ ਡੁਬੈ ਦੇਹ ਹਉਮੈ ਬੀਚੂ। ਕਿਸ ਕੋ ਤਾਰੈ ਡੂਬੇ ()ਕੀਚੂ।
ਆਤਮ ਰਸ ਨਹਿ ਤਾਨੂ ਮਾਣਾ। ਦੇਹ ਅਭਿਮਾਨ ਫਸੇ ਅਨਜਾਣਾ ॥੯੯॥
ਆਪ ਨਰਕ ਚੇਲਨ ਕੋ ਨਰਕਾ। ਆਵੈ ਜਾਇ ਭਰਮ ਮਨੁ ਤਰਕਾ।
ਗੁਰ ਨਾਨਕ ਦਸਮੇਸ਼ ਇਕ ਰੂਪਾ। ਗੁਰੂ ਗ੍ਰੰਥ ਸੂਰਜ ਜਗ ਭੂਪਾ ॥੧੦੦॥
ਗਿਆਨ ਕਿਰਨ ਤਮ ਮੇਟ ਅਗਿਆਨਾ। ਭਰਮ ਅੰਧੇਰ ਕੋ ਕਰਤੀ ਹਾਨਾ।
ਦੰਭ ਉਲੂਕ ਅੰਧ ਹੋ ਜਾਈ। ਮਾਇਆ ਮੋਹ []ਸਸ ਫੀਕਾ ਭਾਈ ॥੧੦੧।
ਦਵੈਤ ਮਤ ਤਾਰੇ ਜਿਵ ਛਪੈ। ਗੁਰੂ ਸ਼ਬਦ ਅਸ ਸੂਰਜ ਤਪੈ।
ਸੰਤ ਸਿਖ ਕਵਲਨ ਕੀ ਵਾਰੀ। ਖਿੜੇ ਸੁਗੰਧੀ ਕੀਰਤ ਚਾਰੀ ॥੧੦੨॥
ਸਤਿਸੰਗੀ ਸਮ ਭਉਰ ਸੁਹਾਏ। ਅਨੁਭਵ ਰਸ ਲੇਵੈ ਹਰਖਾਏ।
ਜਪੈ ਨਾਮੁ ਪ੍ਰਕਾਸ਼ ਅਨੰਦਾ। ਗੁਰੂ ਗ੍ਰੰਥ ਸੂਰਜ ਭਾਵੰਦਾ ॥੧੦੩॥
ਇਉਂ ਪ੍ਰਚਾਰ ਸੰਤ ਜੀ ਕੀਆ। ਮੇਲਾ ਪੂਰਨ ਹੋਇ ਸੋ ਥੀਆ।
ਗੁਰਮਤਿ ਸੰਗਤਿ ਕੋ ਦ੍ਰਿੜ੍ਹਾਈ। ਗੁਰ ਨਾਨਕ ਕੀ ਸਿਖੀ ਭਾਈ ॥੧੦੪॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਮਾਲਵੇ ਵਿਚ ਜਥੇ ਸਮੇਤ ਵਿਚਰਕੇ ਗੁਰਮਤਿ ਦਾ ਪ੍ਰਚਾਰ ਕੀਤਾ
ਕਥਾ ਪੜ੍ਹਾਈ ਪ੍ਰਸੰਗ ਬਰਨਨੰ ਚੌਬੀਸਵਾਂ ਧਿਆਇ ਸੰਪੂਰਨੰ ॥੨੪॥

---

*ਜੀਉਂਦੇ ਹੋਈਏ। †ਪਿੰਡ ਦਾ ਨਾਮ ਹੈ। ‡ਜਨਮ ਕੇ। ()ਹਉਮੈ ਦੇ ਚਿਕੜ ਤੋਂ। []ਚੰਦ੍ਰਮਾ।

# ਗਿਆਨ ਕਥਾ, ਸੈਨ ਚੜ੍ਹਾਈ, ਗੁਜਰਾਤ ਮੇਂ ਅੰਮ੍ਰਿਤ ਪ੍ਰਚਾਰ, ਬੇਦੀ ਕਥਾ

ਦੋਹਿਰਾ–ਸਤਿਗੁਰ ਅਮਰ ਦਿਆਲ ਜੀ, ਮਾਣਿ ਨਿਮਾਣੇ ਦੇਤਿ।
ਪਾਪੀ ਅਨਿਕ ਉਧਾਰਤੇ, ਕਰੁਣਾ ਕਰੇ ਸੋ ਹੇਤਿ ॥੧॥

ਚੌਪਈ–ਸੰਤ ਵਧਣੀ ਆਏ ਚਿਰ ਰਹੇ। ਅਗਨਤ ਪਾਪ ਲੋਕਨਿ ਕੇ ਦਹੇ।
ਗੁਰਬਾਣੀ ਕੀ ਬਰਖਾ ਕਰੀ। ਮਨਮਤਿ ਖੁਸ਼ਕੀ ਸਗਲੀ ਹਰੀ ॥੨॥
ਗੁਰਦਵਾਰੇ ਕੋ ਥਾਨ ਸੁਹਾਵਾ। ਦੀਆ ਅਰਦਾਸ ਕਰਾਇ ਸੁਨਾਵਾ।
ਸਮਾ ਪਾਇ ਗੁਰਦੁਆਰਾ ਬਣਹੈ। ਇਉਂ ਕਹਿ ਤਹਿ ਚਲਣਾਂ ਭਣਹੈ ॥੩॥
ਪੰਡਿਤ ਧੂੜ ਕੋਟ ਮਹਿ ਬਾਸੇ। ਧਿਆਨ ਸਿੰਘ ਜਿਸ ਨਾਮੁ ਹੁਲਾਸੇ।
ਪ੍ਰੀਤ ਸੰਤ ਕੀ ਬਹੁਤ ਕਰੰਤਾ। ਮਿਲੈ ਬਾਗ ਮੇ ਆਨਿ ਅਨੰਤਾ ॥੪॥
ਆਗੇ ਖੜਾ ਹੋਇ ਕਰਿ ਬੰਦਨ। ਮਿਲਿਓ ਸਰਧਾ ਸਹਿਤ *ਅਨਿੰਦਨ।
ਸੁਭ ਆਸਨਿ ਮੇ ਕੀਏ ਬਿਠਾਵਨਿ। ਭੋਜਨ ਦੂਧ ਕੀਏ ਹੈ ਛਕਾਵਨਿ ॥੫॥
ਸਾਧ ਸੰਗਿ ਕੀ ਚਰਚਾ ਹੋਈ। ਮਨ ਮਤਿ ਤੋੜ ਗੁਰੂ ਮਤਿ ਲੋਈ।
ਮਨ ਸਾਧੇ ਹਰਿ ਕੋ ਸਿਧ ਕਰੈ। ਸੋ ਸਾਧੂ ਅਮਰਾ ਪਦ ਧਰੈ ॥੬॥
ਏਕ ਦਿਵਸ ਦੀਵਾਨ ਸੋ ਕੀਆ। ਸੁਨਾਯੋ ਗਿਆਨ ਜੋ ਰਿਦ ਮੇ ਥੀਆ।
ਸੁਣੀਏ ਸੰਤ ਸਭੈ ਚਿਤ ਲਾਈ। ਬਰਨਿਤ ਸੰਤ ਗਿਆਨ ਸੁਖ ਦਾਈ ॥੭॥

ਦੋਹਿਰਾ–ਗੁਰੂ ਮੰਤ੍ਰ ਰਿਦ ਮਹਿ ਧਰੈ, ਇੰਦਰੇ ਜੀਤ ਬਿਕਾਰ।
ਹੰਗਤਾ ਮਮਤਾ ਨਾਸ ਕਰ, ਅਨਭਉ ਜਾਗੈ ਸਾਰ ॥੮॥
ਧਾਰਿ ਗਰੀਬੀ ਕੋ ਸਦਾ, ਦੇਹਿ ਵਾਸ਼ਨਾ ਨਾਸ ॥
ਗੁਰ ਨਾਨਕ ਦਸਮੇਸ਼ ਕੋ, ਸ਼ਬਦ ਕਰੈ ਮਨ ਬਾਸ ॥੯॥
ਪ੍ਰੇਮੁ ਪ੍ਰਵਾਹਿ ਮੇਂ ਥਿਰ ਸਦਾ, ਬ੍ਰਿਤੀ ਸਮਝ †ਬਿਲੀਨ।
ਈਸ ਜੀਵ ਕੋ ਭੇਦ ‡ਖੈ, ਏਕੰਕਾਰ ਸੁ ਚੀਨ ॥੧੦॥

ਚੌਪਈ–ਗਿਆਨ ਕਥਾ ਜਬ ਮਨ ਮਹਿ ਫੂਲੈ। ਆਵਨ ਜਾਵਨ ਵਾਦ ਸੋ ਭੂਲੈ।
ਪਾਪ ਪੁੰਨਿ ਕੀ ਰੀਤ ਨ ਮਾਨੈ। ਤਿਆਗਨਿ ਗ੍ਰਹਣ ਨਹੀ ਕਛੁ ਠਾਨੈ ॥੧੧॥
ਹੰਗਤਾ ਮਮਤਾ ਸੇ ਤਬ ਜਾਗੈ। ਰਜ ਤਮ ਸਤਿ ਗੁਣ ਨੀਂਦ ਤਿਆਗੈ।
ਮਨ ਕੋ ਚੇਤਨਿ ਲੀਨ ਵਿਰੋਲੈ। ਵਾਹਿਗੁਰੂ ਸਤਿਨਾਮੁ ਸੋ ਬੋਲੈ ॥੧੨॥
ਵਾਹਿਗੁਰੂ ਧੁਨਿ ਆਸਨਿ ਕਰੇ। ਮਨ ਕੋ ਅੰਮ੍ਰਿਤ ਨਾਮੁ ਸੇ ਭਰੇ।
ਅਨੁਭਵ ਏਕ ਜੋਤਿ ਪ੍ਰਕਾਸੀ। ਬ੍ਰਿਤ ਗਿਆਨਿ ਤੇ ਪਰੇ ਬਿਲਾਸੀ ॥੧੩॥
ਭੂਤ ਭਵਿੱਖਤ ਵਰਿਤ ਬਿਹਾਵੈ। ਏਕ ਅਕਾਲ ਪੇਖ ਸੁਖ ਪਾਵੈ।
ਦੁਬਿਧਾ ਦੁਤੀਆ ਭਾਉ ਨ ਜਾਨੈ। ਅਦ੍ਵੈ ਅਕਰਤਾ ਅਜੂਨੀ ਭਾਨੈ ॥੧੪॥

---

*ਉਸਤਤ ਕਰਨੇ ਜੋਗ। †ਵਿਸ਼ੇਸ ਕਰਕੇ ਲੀਨ। ‡ਨਾਸ।

ਨਿਰਾਕਾਰ ਮੇਂ ਸਹਿਜ ਸਮਾਵੈ। ਪੰਚ ਤੱਤ ਤਨਿ ਸਹਿਤ ਭੁਲਾਵੈ।
ਸਭ ਮਹਿ ਏਕ ਏਕ ਸਭਿ ਪੇਖੈ। ਸੂਰਣ ਬਿਨਾ ਗਹਿਣਾ ਨਹਿ ਦੇਖੈ ॥੧੫॥
ਭੇਦ ਛੇਦ ਅਭੇਦ ਟਿਕਾਨੋ। ਆਪੇ ਆਪ ਵਾਹਿਗੁਰੂ ਮਾਨੋ।
ਅਚੁਤ ਅਨੰਦ ਰਤਨ ਬਡ ਲਹੇ। ਹਮ ਤੁਮ ਖੋਇ ਏਕ ਗੁਰ ਰਹੇ ॥੧੬॥
ਗੁਰ ਪ੍ਰਸਾਦਿ ਅਨੁਭਵ ਪਦੁ ਪਾਵੈ। ਨਿਹਚਲ ਰਹੇ ਚਪਲਤਾ ਜਾਵੈ।
ਅਕਲਪਤ ਬਿਗਿਆਨੀ ਸੁਖ ਪਾਈ। ਏਕ ਰੂਪ ਹੋ ਦੂਖ ਨਸਾਈ ॥੧੭॥
ਉਜਲ ਠਾਂਢਿ ਨਾਮਿ ਲਿਵ ਰਹੇ। ਤ੍ਰਿਗੁਣ ਰਹਿਤ ਨ ਬਾਨੀ ਕਹੇ।
ਹੋਇਆ ਅਨਿ ਹੋਯਾ ਜਗ ਜਾਨੈ। ਦ੍ਵੈਤ ਹਾਨਿ ਕਰਿ ਏਕੋ ਮਾਨੈ ॥੧੮॥
ਦ੍ਰਿਸ਼ਟੀ ਕੀਆ ਨਹਿ ਕਛੁ ਪੇਖੈ। ਲੈਨਿ ਦੇਨਿ ਤਿਸ ਮੇ ਨਾ ਰੇਖੈ।
ਬਿਨ ਦੇਖੀ ਵਸਤੂ ਜਿਮ ਜਾਨੈ। ਦੀਸਤ ਜੋ ਅਕਾਰ ਮਹਾਨੈ ॥੧੯॥
ਕੋਊ ਊਨ ਨ ਪੂਰਾ ਆਪੈ। ਰਾਜ ਰੰਕ ਮੇ ਸਮਤਾ ਵਿਆਪੈ।
ਏਕੰਕਾਰ ਗੁਰੂ ਸਦਿ ਸਾਚਾ। ਨਾਨਾ ਰੂਪ ਧਰੇ ਵਿਚ ਰਾਚਾ ॥੨੦॥
ਹਿੰਦੂ ਤੁਰਕ ਕੋ ਵਾਦਿ ਦਿਖਾਵੈ। ਸਾਧ ਗ੍ਰਿਹਸਤੀ ਬਨਿਤ ਜਤਾਵੈ।
ਕਿਸ ਤੇ ਸਮਝੈ ਕਹਿ ਸਮਝਾਵੈ। ਕਿਸ ਤੇ ਪਰਚੈਂ ਕਹਿ ਪ੍ਰਚਾਵੈ ॥੨੧॥
ਏਕ *ਮਹਿਲ ਮਹਿ ਆਪੇ ਮਾਨੈ। ਏਕ ਮਹਿਲ ਮਹਿ ਆਪ ਨ ਜਾਨੈ।
ਕਹੇ ਸਰਬ ਕੋ ਹਮ ਹੈ ਪਾਹੀ। ਕਹਾਂ ਕਹੈ ਮੈ ਨਾਰੀ ਨਾਹੀ ॥੨੨॥
ਏਕੋ ਉਤਾਰੀ ਬਿਵਹਾਰੀ। ਘਟ ਘਟ ਵਿਖੈ ਸਰਬ ਤੇ ਨਿਆਰੀ।
ਇਕ ਕਾਰਣ ਕਾ ਸਰਬ ਪਸਾਰਾ। ਇਹੀ ਸਰਬ ਮੇ ਸਭ ਤੇ ਨਿਆਰਾ ॥੨੩॥
ਏਕੋ ਸਾਹਿਬ ਸਿਰ ਪਾਤਸ਼ਾਹਾ। ਭਾਣੈ ਤਾਰਾ ਚੰਦ ਉਪਾਹਾ।
ਗ੍ਰਹਿਜੁ ਹੋਆ ਕਿਤੇ ਤਿਆਗੀ। ਬਨੈ ਤਿਆਗੀ ਪਾਛੈ ਲਾਗੀ ॥੨੪॥
ਪ੍ਰੇਮੀ ਬੈਰਾਗੀ †ਬਪੁ ਸਾਰੈ। ਧਰਮ ਧਰਨ ਬਿਨ ਆਨ ਨ ‡ਸਾਰੈ।
ਰਾਮ ਰੁਦ੍ਰ ਕਹਿ ਕਾਨੁ ਉਪਾਵੈ। ਬਿਸ਼ਨ ਬ੍ਰਹਮਾ ਇੰਦਰ ਧਾਵੈ ॥੨੫॥
ਘਰਿ ਬਾਰੀ ਸੰਨਿਆਸੀ ਕੋਈ। ਮੂੰਡਿ ਮੁਡਾਇ ਉਦਾਸੀ ਹੋਈ।
ਸਭੈ ਬਿਨਾਸੀ ਬਿਨ ਅਬਿਨਾਸੀ। ਏਕੋ ਆਪ ਅਕਾਲ ਸਦਾਸੀ ॥੨੬॥
ਸੁਪਨਿ ਸਮਾਨਿ ਰੂਪ ਏਹੁ ਪਾਏ। ਜਗ ਬਿਨਾਸ ਮੈਂ ਸਰਬ ਨਸਾਏ।
ਦ੍ਰਿਸ਼ਟਮਾਨ ਨਾਸੀ ਸਭ ਪਈਆ। ਅਦ੍ਰਿਸ਼ਟ ਅਗੋਚਰ ਕੈ ਬਲਿ ਜਈਆ ॥੨੭॥
ਮਨ ਅਗੋਚਰਾ ਸੋ ਘਟਿ ਘਟਿ ਹੈ। ਦ੍ਰਿਸ਼ਟ ਬੁਧਿ ਤੇ ਪਰਿ ਪ੍ਰਗਟ ਹੈ।
ਦੀਨ ਦੁਨੀ ਤਾਂ ਬਿਨੁ ਕਛੁ ਨਾਹੀ। ਮਰਦ ਏਕ ਸਭ ਜਗ ਪਰ ()ਛਾਹੀ ॥੨੮॥
ਪੂਰਨ ਅਖੰਡ ਅਕਾਲ ਅਰੂਪਾ। ਹਾਜਰ ਹਜੂਰਿ ਸਰਬ ਹੀ ਰੂਪਾ।
ਅਕ੍ਰੈ ਅਜ ਪੂਰਕ ਅਬਿਨਾਸੀ। ਪੰਚ ਤੱਤ ਤੇ ਪਾਰ ਅਨਾਸੀ ॥੨੯॥
ਜਗਤ ਸੋ ਕੁਦਰਤ ਮਾਹਿ ਬਖਾਨਾਂ। ਕਾਦਰ ਮਾਲਕ ਕੁਦਰਤਿ ਵਾਨਾ।
ਆਪ ਸਰਬ ਮਹਿ ਬਿਆਪਕ ਸੋਈ। ਕਲਪਜੋ ਜੀਵ ਈਸ ਲਖ ਜੋਈ ॥੩੦॥

*ਦੇਹ। †ਸਰੀਰ। ‡ਖਬਰ। ()ਪ੍ਰਛਾਵਾਂ।

ਬਟਕ ਬੀਜ ਕੀ ਜੁਗਤਿ ਬਤਾਈ। ਸੋ ਗਤਿ ਸਰਬ ਜਗਤਿ ਕੀ ਭਾਈ।
ਕਾਠ ਵੀਚ ਜਿਉ ਅਗਨੀ ਰਹੈ। ਉਦੇ ਹੋਇ ਜਬ ਤਾਕਉ *ਦਹੈ ॥੩੧॥
ਹੈ ਸਭ ਮਹਿ ਤਿਸ ਬਿਨ ਨਹਿ ਏਕੈ। ਬੀਜ ਏਕ ਕੇ ਭੇਖ ਅਨੇਕੈ।
ਮੂਲ ਪਤਰੇ ਫੂਲ ਫਲਦਈਆ। ਏਕ ਕਾਰਣ ਤੇ ਜੋ ਇਹੁ ਭਈਆ ॥੩੨॥
ਸਬਦੁ ਬਿਨਾ ਕਛੁ ਦੀਸੈ ਨਾਹੀ। ਬਿਨਾ ਗਿਆਨ ਸਭ ਭ੍ਰਮ ਭੁਲਾਹੀ।
ਜਬ ਵੈਰਾਗ ਜਗਤ ਉਪਜਾਵੈ। ਮਨ ਮੇ ਆਤਮਾ ਕੋ ਲਖ ਪਾਵੈ ॥੩੩॥
ਆਤਮਾ ਤੇ ਪ੍ਰਮਾਤਮ ਜਾਨੈ । ਬੰਧਨਿ ਮੁਕਤਿ ਰਹਿਤ ਪਹਿਚਾਨੈ।
ਭ੍ਰਮੁ ਦ੍ਵੈਤ ਰਹਿਤੀ ਤਹਿ ਨਾਹੀ। ਵਾਹਿਗੁਰੂ ਸਹਿਜੇ ਬੋਲਾਹੀ ॥੩੪॥
ਜਨਮ ਮ੍ਰਿਤੁ ਨਹਿ ਪੇਖੈ ਕੋਈ। ਪਾਰਵਾਰ ਬਿਨ ਪ੍ਰਗਟ ਸੋਈ।
ਤਬੈ ਦੇਹਿ ਬਿਖ ਇੰਦਰੇ ਭੂਲੈ । ਨਿਰਭਉ ਚੇਤਨਿ ਮਿਲ ਕੇ †ਝੂਲੈ ॥੩੫॥
ਚਿੰਤ ਚਿਤਵਨੀ ਦੇਵੈ ਤਿਆਗਾ । ਵਾਲਿ ਵਾਲਿ ਹੋਵੈ ਬੈਰਾਗਾ।
ਚਿਤ ਮੇ ਇੱਛਾ ਰਹੈ ਨ ਕੋਈ । ਹਰਖ ਸੋਗ ਸਭ ਦੇਵੈ ਖੋਈ ॥੩੬॥
ਰਸਦਾਇਕ ਧੁਨਿ ਆਤਮਾ ਨੰਦਾ। ਬ੍ਰਹਮਾਕਾਰ ਬ੍ਰਿਤ ਦਰਸੰਦਾ।
ਅਚੁਤ ਸਮਾਧਿ ਤਹਾ ਥਿਰੁ ਲਹੈ। ਬਿਅੰਤ ਗਤੀ ਕੋ ਵਿਰਲਾ ਚਹੈ ॥੩੭॥
ਜੋ ਢੂਢੈ ਸੋਈ ਪਦੁ ਪਾਵੈ । ਖੋਜਨਹਾਰਿ ਫੇਰਿ ਨਾ ਆਵੈ।
ਤਿਲ ਮੇ ਤੇਲ ਨ ‡ਆਲਿਸ ਪਾਵੈ। ਮਖਣ ਦੂਧ ਕੇ ਮਧ ਰਹਾਵੈ ॥੩੮॥
ਕਾਸਟ ਮਹਿ ਅਗਨੀ ਕੋ ਵਾਸਾ। ਫੂਲ ਬੀਚ ਸੁਗੰਧੀ ਭਾਸਾ।
ਪਰ ਉਦਮ ਬਿਨ ਹਾਥ ਨ ਆਵੈ। ਗੁਰ ਪ੍ਰਸਾਦਿ ਸਰਬੈ ਸੁਖ ਪਾਵੈ ॥੩੯॥
ਦੂਧ ਜੀਉ ਸਮ ਲੇਹੁ ਨਿਹਾਰੀ। ਘ੍ਰਿਤ ਸਮਾਨਿ ਸਰੂਪ ਵਿਚਾਰੀ।
ਮਥੇ ਦੂਧ ਤਬ ਘੀਉ ਸੋ ਪਾਵੈ। ਉਲਟੇ ਬ੍ਰਿਤ ਬ੍ਰਹਮ ਦ੍ਰਿਸਟਾਵੈ ॥੪੦॥
ਪੰਚ ਤੱਤ ਕੀ ਦੇਹ ਜੋ ਆਹੀ। ਇਸ ਮੇ ਪੂਰਨ ਪ੍ਰਗਟ ਬਤਾਈ।
ਸਭ ਘਰ ਮੇਂ ਘਰ ਵਾਲਾ ਆਪੈ। ਨਿਰਮਲ ਅਤਿ ਉਜਲ ਪ੍ਰਤਾਪੈ ॥੪੧॥
ਗੁਰੂ ਸ਼ਬਦ ਤੇ ਬੁਧਿ ਬਿਬੇਕਾ। ਜਾਤੇ ਹੋਵਤ ਘਟਿ ਘਟਿ ()ਟੇਕਾ।
ਬੋਲਤਾ ਪੁਰਖ ਸਰਬ ਮੇ ਸੋਈ। ਬਿਅੰਤ ਅੰਤ ਨਹਿ ਜਾਨੈ ਕੋਈ ॥੪੨॥
ਘਟ ਮੇ ਸਾਖੀ ਬਿਨ ਕਛੁ ਨਾਹੀ। ਜੋ ਦੀਸੈ ਤਿਸ ਕੀ ਪ੍ਰਛਾਹੀ।
ਜੋਤੀ ਰੂਪ ਆਪ ਕੋ ਪਾਵੈ। ਜਨਮ ਮਰਨ ਮਹਿ ਫਿਰ ਨਹੀ ਆਵੈ ॥੪੩॥
ਜਬ ਇੱਛਾ ਤਿਆਗੀ ਤਨ ਮਾਹੀ। ਤੁਰੀਆ ਮੰਦਰਿ ਅਨੰਦ ਭੁਗਾਹੀ।
ਜਬ ਏਹੁ ਉਲਟ ਅਹੰ ਕਉ ਨਾਸੈ। ਪਰਮ ਪੁਰਾਤਨਿ ਸੋਈ ਭਾਸੈ ॥੪੪॥
ਜਾਕੋ ਖੋਜਤਿ ਭਿੰਨ ਸਰੂਪਾ । ਸੋਈ ਪਾਯੋ ਆਪ ਅਨੂਪਾ।
ਸੋਈ ਫਿਰ ਆਪੇ ਇਹੁ ਭਇਓ । ਜਾਕੋ ਅਵਰ ਬਤਾਵਤ ਰਹਿਓ ॥੪੫॥
ਐਸੇ ਜਾਗ ਆਇ ਤਬ ਗਈ। ਨਾ ਕਛੁ ਗਯੋ ਨ ਪ੍ਰਾਪਤ ਭਈ।
ਅਪਨਾ ਆਪ ਜਥਾਰਥ ਜਾਨਾ। ਪਰਮ ਲਾਭ ਕੋ ਕਹਿਸ ਬਖਾਨਾ ॥੪੬॥

---

*ਸਾੜਨਾ। †ਮਸਤ। ‡ਆਲਸੀ ਪੁਰਸ਼। ()ਜੋ ਸਭ ਦੀ ਓਟ ਹੈ।

ਨਾ ਕਛੁ ਗਯੋ ਨ ਆਯੋ ਕੋਈ । ਦੁੰਦ ਵਾਦ ਕੀ ਜੜ੍ਹ ਜੋ ਖੋਈ ।
ਨਾ ਮੈ ਦੇਹੀ *ਦੇਵ ਸਰੂਪਾ । ਨਾ ਮੈ ਰੰਕ ਨ ਰਾਜ ਅਨੂਪਾ ॥੪੭॥
ਨਾ ਮੈ ਬ੍ਰਾਹਮਣ ਛਤ੍ਰੀ ਕੋਈ । ਨਾ ਜੋਗੀ ਨਾ ਭੋਗੀ ਹੋਈ ।
ਨਾ ਮੈ ਪੂਜਾ ਨਾਹੀ ਦੂਜਾ । ਆਤਮ ਏਕ ਅਖੰਡ ਸੋ †ਕੂਜਾ ॥੪੮॥
ਨਾ ਮੈ ਮੂਰਤਿ ਬਿਨਾ ਅਕਾਰਾ । ਜਿਉ ਕਾ ਤਿਉ ਪ੍ਰਗਟ ਕਰਤਾਰਾ ।
ਨਾ ਕੋ ਸੂਖਮ ਨਾ ਅਸਥੂਲਾ । ਅਵਿਦਯਾ ਮਾਯਾ ਨਾ ਮੈ ਤੂਲਾ ॥੪੯॥
ਨਾ ਕਛੁ ਲੇਵਹਿ ਨਾ ਕਛੁ ਤਿਆਗੈ । ਨਾ ਕੋ ਸੋਵਤ ਨਾ ਕੋ ਜਾਗੈ ।
ਆਪੇ ਅੰਦਰਿ ਆਪੇ ਬਾਹਿਰ । ਆਪੇ ਗੁਪਤਾ ਆਪੇ ਜਾਹਿਰ ॥੫੦॥
ਨਾ ਕੋ ਮਨੁ ਨਾਹੀ ਮੈ ਬੁਧ । ਵਾਹਿਗੁਰੂ ਇਕ ਆਪੇ ਸੁਧ ।
ਏਕ ਅਨੇਕ ਭਿੰਨ ਅਭਿੰਨਾ । ਯੇ ਕਛੁ ਨਾਹੀ ਸਾਕ ਸੋ ਸਿੰਨਾ ॥੫੧॥
ਏਹੁ ਪਦ ਕਹਿਣੇ ਮੇ ਨਹੀ ਆਵੈ । ਜੋ ਪੇਖੈਂ ਮਿਲ ਕੈ ਪਤੀਆਵੈ ।
ਜ਼ਾਹਿਰ ਚਿਦਾ ਕਾਸ ਅਬਿਨਾਸੀ । ਤਾਂ ਮੇਂ ਨਿਰਭਉ ਪਦ ਕੋ ਵਾਸੀ ॥੫੨॥
ਮੈ ਨਾਹੀ ਸਤਿਗੁਰ ਪ੍ਰਭੁ ਆਪੇ । ਮੈਂ ਤੂੰ ਭੀ ਨਾਸੈ ਗੁਰ ਜਾਪੇ ।
ਗੁਰੁ ਸਿਖ ਮਿਲ ਕੇ ਏਕੋ ਹੋਏ । ਜੀਵ ਈਸ ਕੋ ਭੇਦ ਨ ਜੋਏ ॥੫੩॥
ਉਪਾਸ਼ ਉਪਾਸ਼ਨਾ ਉਪਾਸ਼ਾ ਨਾਹੀ । ਏਕੋ ਵਾਹਿਗੁਰੂ ਸਦ ਆਹੀ ।
ਮਾਯਾ ਅਵਿਦਯਾ ਦੋਵੈ ਨਾਸੀ । ਪ੍ਰਗਟਿਓ ਆਤਮ ਤੱਤ ਅਨਾਸੀ ॥੫੪॥
ਸਰਬ ਬਿਆਪਿਕ ਸਹਿਜ ਅਨੰਦਾ । ਪ੍ਰਕਾਸ਼ਿਕ ਖਟ ਜੋਤਿ ਸੁਖ ਕੰਦਾ ।
ਜੋ ਅਪਾਰ ਮਹਿ ਸੋ ਸਭ ਸਾਰ । ਪਾਰਬ੍ਰਹਮ ਕੋ ਪਰਮ ਬਿਚਾਰ ॥੫੫॥
ਸੂਖਮ ਤੇ ਅਤਿ ਸੂਖਮ ਰੂਪਾ । ਮਤਿ ਪਹੁੰਚੈ ਨਹਿ ਗਿਆਨ ਅਨੂਪਾ ।
ਅਸਥੂਲ ਅਕਾਰ ਸੇ ਬ੍ਰਿਧ ਹੈ ਸੋਈ । ਦੇਸ ਕਾਲ ਤੇ ਰਹਿਤਾ ਜੋਈ ॥੫੬॥
ਗੁਣਾਤੀਤ ਪੂਰਨ ਸਭ ਥਾਹੀ । ਜਲ ਪ੍ਰਿਥਵੀ ਨਭ ਵਾਯੂ ਭਾਹੀ ।
ਨਿਰ ਉਪਾਧਿ ਨਿਰ ਰੂਪ ਬਿਗਾਸੀ । ਨਿਰਾਲੰਭ ਅਕਲੇਦਿ ਸਭਾਸੀ ॥੫੭॥
ਅਚਲ ਅਨਾਹਦ ਅਲਖ ਅਭੇਦਾ । ਅਮਨ ਹੋਇ ਮਨ ਰਹੈ ਨ ਖੇਦਾ ।
ਚਿਦਾ ਕਾਸ ਮੇ ਹੋਵੈ ਬਾਸਾ । ਅਸ਼ਬਦ ਅਵਸਥਾ ਪਾਵੈ ਰਾਸਾ ॥੫੮॥
ਤਾਤਪਰਜ ਹੈ ਬਹੁਤ ਸੁਨਾਯੋ । ਜੋ ਗੁਰਮੁਖ ਤਾਕੇ ਮਨ ਭਾਯੋ ।
ਕੇਵਲ ਸੁਣੇ ਨ ਸਮਝੈ ਆਵੈ । ਮਹਾ ਦੁਖੀ ਜਿਮ ਰੋਗੀ ਜਾਵੈ ॥੫੯॥
ਔਖਧਿ ਕੀ ਬਾਤੀ ਸਮਝਾਵੈ । ਬਾਤ ਸੁਣੇ ਦੁਖ ਕੈਸੇ ਜਾਵੈ ।
ਜਬ ਲਗ ਔਖਧਿ ਨਾਹੀ ਖਾਵੈ । ਤਬ ਲਗ ਰੋਗ ਨਹੀਂ ਬਿਨਸਾਵੈ ॥੬੦॥
ਗੁਰ ਸ਼ਰਣੀ ਪੜ੍ਹ ਅਨੁਭਵ ਪਾਈਏ । ਤਬ ਇਹੁ ਭੇਦ ਗਿਆਨ ਸੁਖ ਦਾਈਏ ।
ਵਾਹਿਗੁਰੂ ਜਿਨੁ ਦੀਪਕ ਜਾਰਾ । ਸਰਬ ਅਕਾਲ ਹੋਇ ਉਜੀਆਰਾ ॥੬੧॥

ਦੋਹਿਰਾ—ਗਿਆਨ ਕਥਾ ਭਾਖੀ ਬਹੁਤ, ਸੂਖਮ ਲਿਖੀ ਬਿਚਾਰ ।
ਸੁਣ ਸੰਗਤਿ ਆਨੰਦ ਹੋ, ਜੈ ਜੈ ਕਰੀ ਉਚਾਰ ॥੬੨॥

---

*ਦੇਵਤਾ । †ਪ੍ਰਿਥਵੀ ਆਦਿਕ ਤੱਤਾਂ ਨੂੰ ਪੈਦਾ ਕਰਨ ਵਾਲਾ ।

ਚੌਪਈ—ਪੰਚ ਪਿਆਰੇ ਸੰਗ ਰਹੰਤੇ । ਅੱਜੀ ਸ਼ਿੰਘ ਤਬ ਅਰਜ਼ ਸੁਣੰਤੇ ।
ਸੁਣ ਬਿਨਤੀ ਅੰਮ੍ਰਿਤ ਕਰ ਤਿਆਰੀ । ਦੀਓ ਛਕਾਇ ਬੀਸ ਸੰਗ ਨਾਰੀ ॥੬੩॥
ਸੋ ਪੂਰਾ ਅੰਮ੍ਰਿਤ ਜਿਨੁ ਪੀਆ । ਸ੍ਰੀ ਗੁਰ ਮੰਤ੍ਰ ਵਾਹਿਗੁਰੂ ਲੀਆ ।
ਸਿੱਖਨਿ ਅਰਜ਼ ਕਰੀ ਜੋ ਸਾਥਾ । ਸੂਰਜ ਪ੍ਰਤਾਪੁ ਗੁਰੂ ਕੀ ਕਾਥਾ ॥੬੪॥
ਸੋ ਪੰਚ ਮਹੀਨੇ ਬੀਚ ਕਰਾਵੋ । ਸੋਖ ਪੰਥ ਤੇ ਬਿਰਤੀ ਗਾਵੇ ।
ਜੋਗ ਬੇਦਾਂਤ ਸੰਸਕ੍ਰਿਤ ਕੋਈ । ਜੋ ਚਾਹੈਂ ਪੜ੍ਹਾਵੈਂ ਸੋਈ ॥੬੫॥
ਬਹੁਤ ਸ਼ਾਸਤ੍ਰੀ ਪੰਡਿਤ ਰਹਿਹੀ । ਬੇਦ ਵਿਦਯਾ ਨਿਪੁਨ ਜੋ ਅਹਿਹੀ ।
ਕਥਾ ਸੁਣਨਿ ਤੇ ਸ਼ਾਂਤੀ ਪਾਵੈ । ਇਸ ਤੇ ਵਿਦਮਾਨੁ ਰਹਿ ਭਾਵੈ ॥੬੬॥
ਸੂਰਜ ਪ੍ਰਤਾਪ ਆਰੰਭ ਸੋ ਕੀਆ । ਗੁਰ ਕੀ ਕਥਾ ਸੁਣੈ ਰਸ ਲੀਆ ।
ਨਾਨਕ ਪ੍ਰਕਾਸ਼ ਪ੍ਰਥਮ ਕਰ ਪੂਰਾ । ਸੂਰਜ ਪ੍ਰਤਾਪ ਕੀਓ ਬਿਧ *ਰੂਰਾ ॥੬੭॥
ਨਿਸਦਿਨ ਗੁਰ ਕੀ ਕਥਾ ਹੋਵੰਤੀ । ਲੇਵਹਿ ਰਸ ਸੰਗਤਿ ਸੁਣਿ ਵੰਤੀ ।
ਚਲ ਆਏ ਭਿੰਡਰਾਂ ਕੋ ਤਬਹੀ । ਪਿਤਾ ਖਜਾਨ ਸਿੰਘ ਸੰਗ ਸਬਹੀ ॥੬੮॥
ਸਾਤ ਦਿਵਸ ਰਹਿ ਸੰਗਤਿ ਮਾਹੀ । ਪ੍ਰੇਮ ਕਰਤ ਸੇਵਾ ਉਤਸ਼ਾਹੀ ।
ਬਾਬਾ ਖਜਾਨ ਸਿੰਘ ਜੀ ਸੰਗਾ । ਇੰਦਰ ਸਿੰਘ ਭਾਈ ਮਨ ਚੰਗਾ ॥੬੯॥
ਬੀਸ ਸਿੰਘ ਸੰਗ ਹੋਰ ਪੜੰਤੇ । ਮਹੰਤ ਪਤ੍ਰਕਾ ਤਬੇ ਭਿਜੰਤੇ ।
ਬੀਚ ਮੁਰਾਲੇ ਪਹੁੰਚਹੁ ਆਈ । ਪ੍ਰੇਮ ਸਿੰਘ ਜੀ ਲਿਖੀ ਬਿਨਾਈ ॥੭੦॥
ਸੁਨਿ ਮਸਲਤਿ ਕਰਿ ਅੰਮ੍ਰਿਤ ਵੇਲੇ । ਪੱਚਾਂ ਸੌਣ ਕੋ ਚਲੇ ਸੁਹੇਲੇ ।
ਗਾਡੀ ਹੋ ਸਵਾਰ ਤਹਿ ਆਏ । ਜਹਾਂ ਗੁਰੂ ਦੁਆਰ ਬਨਾਏ ॥੭੧॥
ਮੁਰਾਲੇ ਨਗਰ ਖਬਰ ਜਬ ਹੋਈ । ਆਗੇ ਆਨਿ ਮਿਲੇ ਸਭ ਲੋਈ ।
ਮਹੰਤ ਪ੍ਰੇਮ ਸਿੰਘ ਆਇ ਅਗਾਰੀ । ਕਰ ਬੰਦਨ ਮਿਲ ਦੁਹਦਿਸ ਪਿਆਰੀ ॥੭੨॥
ਸੁਭ ਅਸਥਾਨ ਕਰਾਇਓ ਡੇਰਾ । ਦੇ ਭੇਟ ਮਿਲ ਲੋਕ ਚੁਫੇਰਾ ।
ਕਰਿ ਕੈ ਖਾਨ ਪਾਨ ਬਿਸਰਾਮੇ । ਉਠੇ ਪਹਿਰ ਦਿਨ ਰਹਿਤ ਅਰਾਮੇ ॥੭੩॥
ਕਰ ਸ਼ਨਾਨ ਬਸਤ੍ਰ ਕੋ ਪਹਿਰੇ । ਲਾਗਿਓ ਅਧਕ ਦੀਵਾਨ ਸੋ †ਤਿਹਿਰੇ ।
ਆਇ ਬੰਦਨਾ ਕਰਿ ਕੈ ਬੈਸੇ । ਕੀਰਤਨਿ ਸੁਨੈ ਪ੍ਰਸੰਨ ਮੁਖੈਸੇ ॥੭੪॥
ਸਮਾਧੀ ਏਕ ਅਖੰਡ ਲਗਾਈ । ਸਤਿਗੁਰ ਸਬਦ ਸੁਣੈ ਹਿਤ ਲਾਈ ।
ਸ਼ਬਦ ਭੋਗ ਸੋਦਰ ਪਠਿ ਲੀਆ । ਸੁਣੇ ਵਾਕ ਅਰਦਾਸਾ ਕੀਆ ॥੭੫॥
ਕਰਿ ਬੰਦਨ ਗੁਰ ਫਤਹ ਬੁਲਾਈ । ਪ੍ਰਕਰਮਾ ਗੁਰ ਦੁਆਰੇ ਪਾਈ ।
ਕੀਰਤ ਸੋਹਿਲਾ ਪੜ੍ਹ ਅਰਦਾਸ । ਸੀਸ ਝੁਕਾਇ ਜੈਕਾਰਾ ਰਾਸ ॥੭੬॥
ਫਿਰ ਪੰਗਤ ਲੰਗਰ ਕੀ ਲਾਈ । ਬੈਠੇ ਮਿਲ ਸੰਗਤ ਮੇਂ ਆਈ ।
ਇਕ ਸਮ ਬਰਤਿਓ ਭੋਜਨ ਬ੍ਰਿੰਦਾ । ਲੇ ਛਕ ਲੀਨੋ ਜਪੁ ਗੋਬਿੰਦਾ ॥੭੭॥
ਚੁਲੇ ਕਰ ਸਲੋਕ ਕੋ ਪੜਤੇ । ਭਗਵਾਨ ਸਿੰਘ ਜਿਹ ‡ਚਚਾ ਉਚਰਤੇ ।
ਅਪਨੇ ਥਾਨ ਸਰਬ ਬਿਸਰਾਮੇ । ਸੰਤ ਭਾਗ ਸਿੰਘ ਕੋ ਮਿਲ ਸ਼ਾਮੇ ॥੭੮॥

---

*ਸੁੰਦਰ ਬਿਧੀ ਸੇ । †ਤਿਸ ਜਗ੍ਹਾ । ‡ਚਾਚਾ ਕਹਿੰਦੇ ਸਨ ।

ਬਹੁ ਬਿਧ ਮਿਲੇ ਪ੍ਰੇਮ ਉਪਜਾਯੋ । ਨਾਮ ਪ੍ਰੀਤ ਜਿਨ ਮੇ ਅਧਿਕਾਯੋ ।
ਸੰਤ ਇੰਦ੍ਰ ਸਿੰਘ ਜੋ ਲਘੁ ਭਾਈ । ਤਿਨ ਭੀ ਗ੍ਰੀਵ ਆਨ ਧਰਲਾਈ ॥੭੯॥
ਬਾਬਾ ਖਜਾਨ ਸਿੰਘ ਬਹੁ ਪ੍ਰੇਮਾ । ਮਿਲੇ ਆਪ ਮੇ ਅਦਬ ਰਖੇਮਾ ।
ਸੰਤ ਸੁੰਦਰ ਸਿੰਘ ਬਹੁਰ ਉਚਾਰਾ । ਆਪ ਰਹੇ ਕਹਿ ਗਏ ਉਦਾਰਾ ॥੮੦॥
ਈਹਾਂ ਮੈ ਤੁਝ ਚਰਨ ਮਝਾਰੀ । ਰਹਿਓ ਭਾਗ ਸਿੰਘ ਜੀ ਉਚਾਰੀ ।
ਗੁਰ ਚਰਨਾਂ ਮੇ ਰਹੇ ਸੋ ਆਪੇ । ਧੰਨ ਗਰੀਬੀ ਕਹਿ ਪ੍ਰਤਾਪੇ ॥੮੧॥
ਇਉ ਆਪਸ ਮੇ ਰਹੇ ਬਿਸਰਾਮੇ । ਸੰਤ ਸੁੰਦਰ ਸਿੰਘ ਜਾਗੇ ਜਾਮੇ ।
ਕਰ ਸ਼ਨਾਨ ਜਪੁ ਪਾਠ ਉਚਾਰਾ । ਥਿਰੇ ਧਿਆਨ ਮੇ ਕਸ਼ਟ ਨਿਵਾਰਾ ॥੮੨॥
ਪੰਜ ਬਾਣੀ ਪੰਜ ਗ੍ਰੰਥੀ ਪਾਠਾ । ਆਏ ਦੀਵਾਨ ਵਿਖੇ ਪਿਖ ‡ਕਾਠਾ ।
ਆਸਾਵਾਰ ਭੋਗ ਜਬ ਭਇਓ । ਕਥਾ ਕਰਤ ਭੇ ਪ੍ਰੇਮ ਸਮਯੋ ॥੮੩॥
ਅਬਿਨਾਸੀ ਜੀਅਨ ਕੋ ਦਾਤਾ । ਸੋਰਠਿ ਮੇ ਪੰਚਮ ਗੁਰ ਜਾਤਾ ।
ਏਸ ਸ਼ਬਦ ਕੀ ਕਥਾ ਸੁਣਾਈ । ਸੁੰਦਰ ਸਿੰਘ ਗੁਰਮੁਖ ਵਡਿਆਈ ॥੮੪॥
ਹੋਇ ਪੰਚਾਮ੍ਰਿਤ ਕੀ ਅਰਦਾਸਾ । ਵਰਤਿਓ ਬਹੁਤਾ ਤ੍ਰਿਪਤੇ ਰਾਸਾ ।
ਵਿਚਰਤ ਆਏ ਸੰਥਾ ਦੀਨੀ । ਭੋਜਨ ਤਿਆਰ ਛਕੇ ਰਸ ਲੀਨੀ ॥੮੫॥
ਕਛੁ ਪਲਘੇ ਪਰ ਕੈ ਬਿਸਰਾਮੇ । ਜਾਗੇ ਡੇਢ ਪਹਿਰ ਦਿਨ ਥਾਮੇ ।
ਸੌਚ ਸ਼ਨਾਨ ਕਰੇ ਭਲ ਭਾਂਤੀ । ਕੰਘਾ ਕਰ ਦਸਤਾਰ ਸਜਾਤੀ ॥੮੬॥
ਸਰਦਾਈ ਛਕ ਲਾਇ ਦੀਵਾਨਾ । ਕਥਾ ਕੀਰਤਨ ਕਰਤੇ ਜਾਨਾ ।
ਇਉ ਨਿਸਦਿਨ ਰਹਿ ਕਰਿ ਪਰਚਾਰਾ । ਸੋਭਾ ਫੈਲੀ ਪੋਠੋ ਹਾਰਾ ॥੮੭॥
ਭਾਦਰੋਂ ਤੇਰਾਂ ਚੌਦਾਂ ਆਈ । ਲੰਗਰ ਚਲਿਓ ਅਤੁਟ ਤਿਥਾਈ ।
ਬਹੁ ਮੇਲਾ ਤਬ ਭਰ ਹੀ ਗਯੋ । ਸਾਧ ਸਿੱਖ ਆ ਦਰਸ਼ਨ ਲਯੋ ॥੮੮॥
ਅਨਿਕ ਪ੍ਰਕਾਰ ਫਰਸ਼ ਡਸਵਾਏ । ਸੁੰਦਰ ਚਾਂਦਨੀ ਊਪਰ ਛਾਏ ।
ਤਖਤ ਬਿਛਾਇ ਸੇਤ ਵਿਛਵਾਈ । ਚੰਦੋਆ ਝਾਲਰ ਕੀ ਛਬ ਪਾਈ ॥੮੯॥
ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ੇ । ਸੰਗਤ ਕੀਰਤ ਕਰਤ ਹੁਲਾਸੇ ।
ਸੰਤ ਕਰਤ ਪ੍ਰਚਾਰ ਬਹੁਤੇਰਾ । ਸਭ ਸੰਗਤ ਲਹਿ ਮੋਦ ਘਨੇਰਾ ॥੯੦॥
ਅਨਿਕ ਪ੍ਰਕਾਰ ਲੰਗਰ ਹੋ ਤਿਆਰਾ । ਇਕ ਸਮ ਬਰਤੈ ਅਤੁਲ ਭੰਡਾਰਾ ।
ਕੜਾਹ ਪ੍ਰਸ਼ਾਦ ਅਧਿਕ ਬਰਤਾਵੈ । ਪੰਦਰਾਂ ਭਾਦ੍ਰੋਂ ਇਉਂ ਬਿਤ ਜਾਵੈ ॥੯੧॥
ਦੋਹਿਰਾ–ਐਸੇ ਅਨਿਕ ਉਧਾਰ ਕਰ, ਅੰਮ੍ਰਿਤ ਕੋ ਛਕਵਾਇ ।
ਦੋ ਹਜ਼ਾਰ ਅੰਮ੍ਰਿਤ ਪੀਓ, ਭਏ ਅਮਰ ਸੁਖ ਪਾਇ ॥੯੨॥
ਹਰ ਸਾਲ ਇਉਂ ਆਵਤੇ, ਬੀਚ ਮੁਰਾਲੇ ਮੀਤ ।
ਕਰ ਪ੍ਰਚਾਰ ਬਹੁ ਸੰਗਤਾਂ, ਤਾਰਤ ਸਦ ਹੀ ਨੀਤ ॥੯੩॥
ਸੰਤ ਭਾਗ ਸਿੰਘ ਨਾਲ ਹੈ, ਸੰਤ ਪ੍ਰੇਮ ਹਰਿ ਆਪ ।
ਜ਼ਿਲੇ ਗੁਜਰਾਤ ਮੇ ਬਿਚਰ ਕੇ, ਕਰਿ ਪ੍ਰਚਾਰ ਹਤਿ ਪਾਪ ॥੯੪॥

‡ਇਕੱਠ ।

ਚੌਪਈ–ਸੰਤ ਸੁੰਦਰ ਸਿੰਘ ਸਹਿਤ ਪ੍ਰੇਮਾ। ਚਲੇ ਸਾਜ ਦਲ ਸਿੰਘ ਸੋ ਨੇਮਾ।
ਕਰ ਪ੍ਰਚਾਰ ਸੰਗਤਾਂ ਤਾਰੇ। ਐਸੇ ਠਟਿ ਮਨ ਪੰਥ ਪਧਾਰੇ ॥੯੫॥
ਜੈਸੇ ਕੀਨਿ ਚੜ੍ਹਾਈ ਸੰਤਾਂ। ਸਾਕਤ ਦੰਭੀ ਜੀਤਨਿ ਜੰਤਾਂ।
ਸੁਣੀਏ ਸਿੰਘ ਸੰਤ ਸਮੁਦਾਈ। ਬਰਨਤਿ ਕਥਾ ਸ਼ੇਵ ਜਿਵ ਪਾਈ ॥੯੬॥

ਕਬਿੱਤ–

ਸਮ ਦਮ ਸਤਿ ਸੰਤੋਖ ਤੇ ਵਿਚਾਰ ਲਹੋ, ਧਰਮ ਸ਼ਰਮ ਸ਼ਾਂਤੀ ਧੀਰਜ ਬਖਾਨੀਏ।
ਪ੍ਰੇਮ ਸੈਨਾ ਪਤਿ ਏਕ ਤੁਰੰਗ ਚੜ੍ਹੇ ਸ੍ਰਵਨਿ ਜੋ, ਫੌਜ ਜਗਿਆਸੂ ਸਾਥ ਲੀਏ ਝਟ ਜਾਨੀਏ।
ਰਥ ਅਸਵਾਰ ਸਭ ਭਗਤ ਜੋ ਮੰਨ ਚਾਲੇ, ਸੈਨਾਪਤਿ ਆਪ ਭਗਵੰਤ ਬਣੇ ਆਨੀਏ।
ਹਾਥੀ ਅਸਵਾਰ ਜੋਈ ਆਤਮ ਗਿਆਨੀ ਭਲੇ, ਕਰਦੇ ਕਮਾਈ ਜੀਵਨ ਮੁਕਤਿ ਸੈਨਾਨੀਏ ॥੯੭॥

ਪੈਦਲ ਨਿਹਕਾਮੀ ਸੇਵਾ ਸਰਧਾ ਤੇ ਕਰਤੇ ਹੈਂ, ਗੁਰੂ ਸੈਨਾਪਤਿ ਭਏ ਰੱਖਕ ਦੁਲੋਕ ਕੇ।
ਖਿਮਾ ਜਤ ਜੋਗ ਜੱਗ ਪੂਜਾ ਪ੍ਰਮੇਸ਼ਰ ਕੀ, ਦਯਾ ਪਰਤੀਤ ਸਚੁ ਨਿਹਚਾ *ਅਲੋਕ ਕੇ।
ਕਰੁਣਾ ਦੁਖੀ ਤੇ ਕਰ ਮੁਦਤਾ ਸੁਖੀ ਤੇ ਧਰ, ਮੈਤ੍ਰੀ ਪੁਨੀਤ ਸੰਗ ਪੁੰਨੀਐ ਬਿਲੋਕ ਕੇ।
ਅਪੇਖਿਆ ਪਾਪੀ ਕੇ ਸਾਥ ਦਾਤੀ ਕਰੈ ਆਜਜ਼ ਕੋ, ਗਰਬੀ ਕੋ ਮਾਨ ਹਾਨਿ ਬੀਰ ਰਸ †ਓਕ ਕੇ ॥੯੮॥

ਕਾਮ ਕੋ ਸਤਿਸੰਗ ਮੇਲ ਵਸਤੂ ਵਿਚਾਰੁ ਹਤੇ, ਕ੍ਰੋਧ ਖਿਮਾ ਬੀਰ ਰਸ ਸ਼ਸਤਰ ਪਾਨ ਤੇ।
ਮੋਹੁ ਉਪਦੇਸ਼ ਗੁਰ ਪ੍ਰੀਤੀ ਹਰਿ ਚਰਨਾਂ ਮੇ, ਕਰਕੇ ਵਿਚਾਰ ਇਹੁ ਨਸੈ ਦੁਖਵਾਨ ਤੇ।
ਲੋਭ ਸਤਿਨਾਮੁ ਲਾਭ ਧਾਰੇ ਸੰਤੋਖ ਮਨ, ਹੰਗਤਾ ਗਰੀਬੀ ਧਰੇ ਨਾਸੈ ਤਮ ਭਾਨ ਤੇ।
ਈਰਖਾ ਸਭਨ ਘਟਿ ਆਪੇ ਜਾਨ ਕਰ ਮਰੈ, ਨਿੰਦਾ ਹਟੇ ਨੀਵਾਂ ਮਨ ਫੌਜ ਇਹੁ ਜਾਨਤੇ ॥੯੯॥
ਨਾਮੁ ਪ੍ਰਤਾਪੁ ਇਹੁ ਝੂਲਤ ਨਿਸ਼ਾਨ ਸੰਗ, ਕੀਰਤ ਕਾ ਘਨਘੋਰ ਧੌਂਸਾ ਬਡ ਬਾਜ ਹੈ।
ਬ੍ਰਿਤੀ ਸ਼ਬਦ ਸੰਗੁ ਚੰਗੀ ਤਲਵਾਰ ਸੋਹੇ, ਸਤਿਗੁਰ ਓਟ ਭਾਰੀ ਢਾਲ ਏ ਬਿਰਾਜ ਹੈ।
ਸਤਿਸੰਗ ਮੇਲਿ ਦ੍ਰਿੜ੍ਹ ਤੋਪ ਹੈ ਸੁਰਤ ਜੁੜੀ, ਗਿਆਨ ਕੋ ਬਰੂਦ ਗੋਲਾ ਤਤਕਾਲ ਸਾਜ ਹੈ।
ਪਲੀਤਾ ਅਭਿਆਸ ਸਦ ਭਰਮ ਕੋ ਕਿਲ੍ਹਾ ਢਾਹਿ, ਕਾਮ ਆਦਿ ਫੌਜ ਹਤਿ ਲੇਤਿ ਰਾਜ ਕਾਜ ਹੈ।੧੦੦

ਦੰਭੀ ਤੇ ਪਖੰਡੀ ਪਰਤ੍ਰਿਆ ਕੇ ਗਾਮੀ ਜੋਇ, ਚੁਗਲ ਤੇ ਸੂਮ ਜੂਏ ਬਾਜ ਸਭ ਹਾਰ ਹੈ।
ਮਾਸ ਕੁਠੇ ਖਾਵੈ ਪਾਪੀ ਤਮਾਕੂ ਜਗ ਜੂਠ ਪੀਏ, ਭਏ ਜੋ ਸ਼ਰਾਬੀ ਗੰਦੇ ਗਾਵਣੇ ਗਵਾਰ ਹੈ।
ਸਿਰ ਮੂੰਹ ਮੂੰਡ ਕੁਲ ਬੰਸ ਹੂੰ ਕੀ ਲਾਜ ਖੋਇ, ਭੇਖ ਧਰੇ ਲੂਟੇ ਜਗੁ ਕਲਫੁ ਕੋ ਧਾਰ ਹੈ।
ਸਭ ਦੱਬ ਗਏ ਤਬ ਸੀਸ ਉਕਸਾਵੈ ਨਹਿ, ਐਸੋ ਤੇਜ ਖਾਲਸੇ ਕੋ ਕੀਓ ਸੰਸਾਰ ਹੈ ॥੧੦੧॥
ਐਸੀ ਸੈਨ ਸਾਥ ਸੈਨਾਪਤਿ ਸੰਗ ਮੇਲ ਕਰੇ, ਮਹਾਰਾਜਾ ਵਾਹਿਗੁਰੂ ਨਾਮੁ ਕੋ ਪਛਾਨੀਐ।
ਸੰਤ ਸੁੰਦਰ ਸਿੰਘ ਗੁਰ ਦਸਮੇ ਕੇ ਪੁੱਤਰ ਜੋ, ਜੀਤਬੇ ਕੋ ਚਲੇ ਸੰਗੁ ਸ਼ਾਹਿਜ਼ਾਦੇ ‡ਸ਼ਾਨੀਐ।
ਗਿਆਨ ਕੇ ਅਸ੍ਵ ਚੜ੍ਹੇ ਧਾਰਨਾ ਕੀ ਬਾਗ ਗਹਿ, ਜੀਨ ਜਗ ਤਿਆਗੁ ਭਲੇ ਸੁਇਨੇ ()ਸੁਭਾਨੀਐ।
ਚਿਦਾ ਕਾਸ ਦੌੜ ਕਰੇ ਕਰਮ ਕਾਂਡ ਔਕੜ ਨਾ, ਭੇਦ ਵਾਦੀ ਜੀਤ ਅਦ੍ਵੈਤ ਟਿਕੇ ਆਨੀਐ ॥੧੦੨॥

ਦੋਹਿਰਾ–ਵਾਹਿਗੁਰੂ ਕੇ ਸੁਤ ਭਲੇ, ਗੁਰ ਸੰਗਤਿ ਕੇ ਸੰਗ।
ਮੋਹ ਫੌਜ ਕੋ ਜੀਤ ਕੇ, ਅਚੁਤ ਰਾਜ []ਉਤੰਗ ॥੧੦੩॥

---

*ਦੇਖਕੇ। †ਘਰ। ‡ਗੁਰੂ ਕੇ ਲਾਲਾਂ ਸਮ। ()ਸੋ ਕਹੀਦੀ ਹੈ। []ਉਚਾ ਸ੍ਰੋਮਨੀ।

ਵਿਚਰੈ ਆਤਮ ਸੁਖ ਵਿਖੇ, ਅਗਿਆਨਹਿ ਕਰ ਨਾਸ਼।
ਸਭ ਮੇ ਸ੍ਰੀ ਅਕਾਲ ਕੋ, ਪੇਖੈਂ ਇਕ ਪ੍ਰਕਾਸ਼ ॥੧੦੪॥

ਚੌਪਈ–ਸ਼ਹਿਰ ਗੁਜਰਾਤ ਸੋ ਆਣ ਬਿਰਾਜੇ। ਧਰਮਸਾਲ ਮੇ ਬੈਠਤ ਗਾਜੇ।
ਆਨ ਸੰਗਤਾਂ ਸੇਵਾ ਕੀਨੀ। ਹਿਤ ਬਿਸਰਾਮ ਜਗ੍ਹਾ ਸੁਭ ਦੀਨੀ ॥੧੦੫॥
ਲਗਿਓ ਦੀਵਾਨ ਸ਼ਹਿਰ ਸਭ ਆਯੋ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਹਾਯੋ।
ਕੀਰਤਨ ਸੰਤ ਖੜੇ ਹੋਇ ਕੀਨਾ। ਸੰਗਤਿ ਨੇ ਮੇਜ਼ ਧਰ ਦੀਨਾ ॥੧੦੬॥
ਊਪਰ ਵਾਜਾ ਹਰਮੂਨਿ ਰਾਖਾ। ਢੋਲਕ ਤਾਲ ਕੈਸੀਆਂ ਲਾਖਾ।
ਮੇਲ ਸਾਜ ਘਨਘੋਰ ਉਠਾਈ। ਕੀਰਤਨ ਕੀ ਧੁਨਿ ਵਰਖਾ ਲਾਈ ॥੧੦੭॥
ਸ਼ਬਦ ਪੜ੍ਹਤਿ ਸ੍ਰੀ ਗੁਰ ਕੀ ਬਾਨੀ। ਮੋਹਤ ਵਾਕ ਸੁਣੈ ਗਤਿ ਦਾਨੀ।
ਜਹਾਂ ਦ੍ਰਿਸ਼ਟ ਤੇ ਬੋਲ ਸੁਨਾਵੈ। ਮਸਤ ਹੋਤ ਸਭ ਸਰਧਾ ਪਾਵੈ ॥੧੦੮॥
ਸਭ ਕੀ ਬ੍ਰਿਤ ਖੈਂਚ ਕਰ ਆਛੇ। ਰਾਖੈ ਪ੍ਰੇਮ ਵਿਖੈ ਮਨ ਬਾਂਛੇ।
ਸਭਿ ਕੋ ਪਾਛੈ ਸ਼ਬਦ ਬੁਲਾਵੈ। ਪਹਿਲ ਆਪ ਕੋਕਿਲ ਜਿਵ ਗਾਵੈ ॥੧੦੯॥

ਰਾਮਕਲੀ ਮਹਲਾ ੫ ॥

ਗਾਵਹੁ ਰਾਮ ਕੇ ਗੁਣ ਗੀਤ ॥
ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ॥
ਗੁਣ ਗਾਵਤ ਹੋਵਤ ਪਰਗਾਸੁ ॥ ਚਰਨ ਕਮਲ ਮਹਿ ਹੋਇ ਨਿਵਾਸੁ ॥
ਸੰਤਸੰਗਤਿ ਮਹਿ ਹੋਇ ਉਧਾਰੁ ॥ ਨਾਨਕ ਭਵਜਲੁ ਉਤਰਸਿ ਪਾਰਿ ॥੨॥੧ ॥੫੭॥

ਚੌਪਈ–ਐਸੇ ਬਹੁਤ ਸ਼ਬਦ ਹਿਤ ਧਾਰੈ। ਪੜ੍ਹ ਕੇ ਕਰਿ ਵਖਿਆਨ ਪਿਆਰੈ।
ਸੁਣ ਸਭ ਖੈਂਚ ਪਰਹਿ ਅਧਿਕਾਈ। ਵਿਸ਼ਿਅਨ ਤੇ ਵਿਰਾਗੁ ਉਪਜਾਈ ॥੧੧੦॥
ਹਾਥ ਜੋਰ ਬਿਨਤੀ ਮੁਖ ਭਾਖੈ। ਦੇਵਹੁ ਅੰਮ੍ਰਿਤ ਦਾਨ ਸੰ ( )ਕਾਖੈ।
ਸਿਖੀ ਖੰਡੇ ਧਾਰ ਹੈ ਤਿੱਖੀ। ਮੁਕਤ ਨ ਹੋਵੈ ਬਿਨ ਲੇ ਸਿੱਖੀ ॥੧੧੧॥
ਕਾਚੇ ਗੁਰ ਨਹਿ ਮੁਕਤ ਸੋ ਕਰਹੀ। ਜੋ ਭੇਖੀ ਹਉਮੈ ਸੰਗ ਫਿਰਹੀ।
ਸਾਚਾ ਗੁਰੂ ਗੁਰੂ ਕਾ ਪੰਥਾ। ਸ੍ਰੀ ਗੁਰੂ ਗ੍ਰੰਥ ਸਾਹਿਬ ਰਿਦ [ ]ਮੰਥਾ ॥੧੧੨॥
ਸਤਿਗੁਰ ਅੰਮ੍ਰਿਤ ਪਾਨ ਸੋ ਕਰਹੀ। ਰਹਿਤ ਰਾਖੁ ਗੁਰਬਾਨੀ ਰਰਹੀ।
ਨਾਮੁ ਜਪੈ ਹਉਮੈ ਕੋ ਤਿਆਗੈ। ਮੁਕਤਿ ਹੋਇ ਭਵ ਬੰਧਨ ਭਾਗੈ ॥੧੧੩॥
ਸਰਧਾ ਸਹਿਤ ਸੁਣੀ ਜਬ ਬਾਣੀ। ਪੰਚ ਪਿਆਰੇ ਮਿਲੇ ਸੁਜਾਣੀ।
ਅੰਮ੍ਰਿਤ ਤਿਆਰ ਬਿਧੀ ਸੰਗ ਕਰਿਓ ਸਭ ਕੇ ਪੰਜ ਕਕਾਰ ਨਿਹਰਿਓ ॥੧੧੪॥
ਇਕ ਸੌ ਤੇਤੀ ਸਿੰਘ ਛਕਾਯੋ। ਨੱਵੇ ਮਾਈਆਂ ਅੰਮ੍ਰਿਤ ਪਾਯੋ।
ਪਾਂਚ ਦਿਵਸ ਇਮ ਰਹਿਤ ਬਿਤਾਏ। ਸੇਵਾ ਸੰਗਤਿ ਕੀ ਹਿਤ ਲਾਏ ॥੧੧੫॥
ਇਕ ਸੌ ਰੁਪਯਾ ਭੇਟਾ ਕੀਨਾ। ਸ੍ਰੀ ਗੁਰ ਹਰਿ ਗੋਬਿੰਦ ਬਲਿ ਪੀਨਾ।
ਆਏ ਜਿਹ ਸਥਾਨ ਗੁਰਦੁਆਰਾ। ਜਾਇ ਤਹਾਂ ਕੋ ਦਰਸ ਨਿਹਾਰਾ ॥੧੧੬॥

( )ਇੱਛਾ। [ ]ਵਿਚਾਰਿਆ।

ਪੰਚ ਰੁਪਯੇ ਕੋ ਪ੍ਰਸਾਦੰ । ਦੀਓ ਕਰਾਇ ਭਲੇ ਵਰਤਾਦੰ ।
ਬੰਦਨ ਤੇ ਪ੍ਰਕਰਮਾ ਕਰਿ ਕੈ । ਚਲੇ ਘੋੜਿਆਂ ਊਪਰ ਚਰਿ ਕੈ ॥੧੧੭॥
ਸਰਬ ਸਿੰਘ ਸੰਗ ਭੇ ਅਸਵਾਰਾ । ਮਹੰਤ ਸੰਤ ਸੰਗ ਚੜ੍ਹੇ ਪਿਆਰਾ ।
ਦੌੜਤ ਅਸ੍ਵ ਸੁਖ ਦੇ ਭਾਰਾ । ਪੈਰ ਨ ਧਰਤ ਜਾਤ ਇਮ *ਕਾਰਾ ॥੧੧੮॥
ਚੌਪਾਲੇ ਆ ਕੀਨ ਟਿਕਾਨਾ । ਝਨਾਇ ਬਹਿਤ ਮਨ ਮੇ ਬਹੁ ਭਾਨਾ ।
ਪਾਸ ਨਜ਼ੀਕ ਗੁਰੂ ਕਾ ਦੁਆਰਾ । ਰਹਿਤ ਸੰਤ ਸੰਗ ਕਰ ਬਿਸਥਾਰਾ ॥੧੧੯॥
ਅੰਮ੍ਰਿਤ ਨਰਿਨ ਤਬੈ ਛਕਵਾਯੋ । ਦੋ ਸੌ ਬੇੜੇ ਚਾੜ੍ਹੇ ਆਯੋ ।
ਕਈ ਦਿਵਸ ਪ੍ਰਚਾਰ ਸੋ ਕੀਨਾ । ਸਤਿ ਸੰਗਤ ਸੇਵਾ ਹਿਤ ਦੀਨਾ ॥੧੨੦॥
ਪੰਜ ਸੌ ਰੁਪਯਾ ਦੇ ਹਿਤ ਸੇਵਾ । ਬਹੁ ਮਿਠਿਆਈ ਫਲ ਹੈ ਮੇਵਾ ।
ਬਸਤਰ ਸਿੰਘਨ ਕੇ ਬਣਵਾਏ । ਭੋਜਨ ਬਹੁ ਸ੍ਵਾਦਲ ਅਚਵਾਏ ॥੧੨੧॥
ਵਿਦਾ ਕਰਨ ਕੋ ਸੰਗ ਗਏ ਹੈਂ । ਟਾਂਡੇ ਆਣ ਨਿਵਾਸ ਕਏ ਹੈਂ ।
ਸੰਗਤਿ ਸੇਵਤ ਮੋਦ ਬਧਾਈ । ਕੀਰਤ ਕਥਾ ਕਰੈਂ ਹਿਤ ਲਾਈ ॥੧੨੨॥
ਸਾਤ ਦਿਵਸ ਰਹਿ ਤਹਾਂ ਬਿਤਾਏ । ਆਪ ਜਪੈ ਸਭ ਨਾਮੁ ਜਪਾਏ ।
ਦਸ ਹਜ਼ਾਰ ਜਨ ਸਿੰਘ ਸਜੇ ਹੈਂ । ਲੁਬਾਣੇ ਕੌਮ ਕੇ ਭਾਗ ਜਗੇ ਹੈਂ ॥੧੨੩॥
ਗੁਰ ਸਿੱਖੀ ਪਾਇ ਮਾਈ ਭਾਈ । ਰਹਿਤ ਰਖੀ ਗੁਰਬਾਣੀ ਗਾਈ ।
ਜ਼ਿਲਾ ਸ਼ਿਆਲ ਕੋਟ ਮੇਂ ਆਏ । ਬੇਗੋਵਾਲ ਨਗਰ ਸੁਖ ਪਾਏ ॥੧੨੪॥
ਇਕ ਬੇਦੀ ਬਸਤੋ ਤਿਹ ਥਾਈ । ਲਗੋ ਦੀਵਾਨ ਪੇਖ ਕੇ ਆਈ ।
ਸੰਤ ਕਥਾ ਕਰਤੇ ਹਿਤ ਸਾਥਾ । ਸੰਤ ਭਾਗ ਸਿੰਘ ਸੰਗ ਸਨਾਥਾ ॥੧੨੫॥
ਮਹੰਤ ਪ੍ਰੇਮ ਸਿੰਘ ਭੀ ਬੈਠੇ । ਕੀਰਤਿ ਸੁਣਾਇਓ ਜਿਨ †ਜੇਠੇ ।
ਵਿਦਿਆਰਥੀ ਸੰਗ ਸਮੁਦਾਯਾ । ਨਗਰ ਕੇ ਲੋਕ ਬੈਠੇ ਹਿਤ ਲਾਯਾ ॥੧੨੬॥
ਕਥਾ ਸੰਪੂਰਣ ਜਬਹੀ ਭਈ । ਬੋਲਿਓ ਬੇਦੀ ਉਠ ਕੇ ਚਈ ।
ਗੁਰੂ ਬਣਨ ਕੇ ਬੇਦੀ ਯੋਗਾ । ਤੁਮ ਹਮਰੇ ਸਿਖ ਸਭ ਹੀ ਲੋਗਾ ॥੧੨੭॥
ਗੁਰ ਕੀ ਬੰਸ ਗੁਰੂ ਹੀ ਬਣ ਹੈ । ਗੁਰੂ ਗੁੰਥ ਮਾਨੋ ਕਿਉਂ ਭਣ ਹੈ ।
ਸੁਣੀ ਬਾਤ ਸੰਤਨ ਜਬ ਐਸੀ । ਬੋਲੇ ਪ੍ਰੇਮ ਸਹਿਤ ਬਿਧ ਤੈਸੀ ॥੧੨੮॥
ਗੁਰ ਨਾਨਕ ਸਮ ਜੇ ਕੋ ਹੋਵੈ । ਤਬੀ ਬੰਸ ਮੇਂ ਬਣ ਕੇ ਜੋਵੈ ।
ਗੁਰ ਨਾਨਕ ਸਮ ਨਾ ਕੋ ਹੋਆ । ਬੇਦੀ ਲਾਖਹੁ ਮਿਲ ਮਿਲ ਜੋਆ ॥੧੨੯॥
ਜਸ ਛਤ੍ਰੀਆਂ ਮੇ ਰਾਮ ਭਏ ਹੈਂ । ਤੈਸੋ ਰਾਮ ਨ ਦੂਤੀ ਜਏ ਹੈਂ ।
ਕਿਸ਼ਨ ਜਾਦਵਾਂ ਬੰਸ ਮਝਾਰੀ । ਦੂਤੀਆ ਹੋਯੋ ਨਹੀ ਮੁਰਾਰੀ ॥੧੩੦॥
ਜੇ ਕੋ ਰਾਮ ਚੰਦ ਸਮ ਹੋਤੇ । ਤਬ ਰਾਮ ਸਮ ਮਾਨਤ ‡ਓਤੇ ।
ਕ੍ਰਿਸ਼ਨ ਸਮਾਨ ਹੋਤ ਜੇ ਔਰੀ । ਮਾਨਤ ਲੋਕ ਮਿਲੇ ਸਭ ਠੌਰੀ ॥੧੩੧॥
ਕਿਤਨੇ ਛਤ੍ਰੀ ਜਾਦੋ ਭਏ । ਰਾਮ ਕਾਨ੍ਹ ਸਮ ਨਹਿ ਪੂਜਏ ।
ਤਿਮ ਬਹੁ ਬੇਦੀ ਬੰਸ ਬਨੀ ਹੈ । ਗੁਰ ਨਾਨਕ ਸਮ ਗੁਣ ਨ ਗਨੀ ਹੈ ॥੧੩੨॥

---

*ਕਾਹਲਾ ਜਾਂਦਾ ਹੈ । †ਜਿਨ੍ਹਾਂ ਵਡਿਆਂ ਨੇ । ‡ਓਸਨੂੰ ।

ਕਿਮ ਮਾਨੈ ਹਿਮ ਬੇਦੀ ਬੰਸਾ। ਗੁਰ ਨਾਨਕ ਸੂਰਜ *ਅਵਤੰਸਾ।
ਬੰਸ ਤਿਨੋ ਸੰਗ ਉਜਲ ਭਈ। ਗੁਰ ਸਮ ਨਹਿ ਹਮ ਪੂਜਹਿ ਜਈ ॥੧੩੩॥
ਅਜ ਬੇਦੀ ਬਣ ਗੁਰੂ ਉਚਾਰੇ। ਤੂੰ ਹਿਣ ਭੱਲੇ ਸੋਢੀ ਸਾਰੇ।
ਜੋ ਗੁਰ ਨਾਨਕ ਸ੍ਰੀ ਦਸਮੇਸ਼। ਥਾਪੇ ਗੁਰੂ ਗ੍ਰੰਥ ਭਲਿ ਵੇਸ਼ ॥੧੩੪॥
ਤਾਕੋ ਹਮ ਮਾਨੈ ਗੁਰ ਪੂਰਾ। ਆਪੋਂ ਬਣੇ ਸਭੀ ਹੈ †ਕੂਰਾ।
ਸੁਨਿ ਬੇਦੀ ਕਹਿ ਹਮਰੀ ਸਿੱਖੀ। ਤੁਮ ਅੰਮ੍ਰਿਤ ਦੇ ਕਿਉਂ ਕਰ ਤਿੱਖੀ ॥੧੩੫॥
ਸੰਤਨ ਕਹਾ ਨ ਕੋ ਸਿਖ ਤੇਰਾ। ਅੰਮ੍ਰਿਤ ਛਕੇ ਗੁਰੂ ਸਿੰਘ ਹੇਰਾ।
ਪੈਰ ਧੋਇ ਤੁਮ ਬੇਦੀ ਦੇਵੋਂ। ਅੰਮ੍ਰਿਤ ਖੰਡੇ ਕੋ ਨਹਿ ਸੇਵੋਂ ॥੧੩੬॥
ਲੂਟ ਪਦਾਰਥ ਸਭ ਤੇ ਲੇਈ। ਕਾਰ ਭੇਟ ਕੋ ਸਿਖ ਕਰੇਈ।
ਮਾਯਾ ਅਰਥ ਸਿਖ ਨਿਜ ਕਰਤੇ। ਨਾਮੁ ਜਪਾਵਨ ਅੰਮ੍ਰਿਤ ਤੇ ਡਰਤੇ ॥੧੩੭॥
ਆਪ ਤਰੇ ਨਹਿ ਤਾਰੋ ਕੈਸੇ। ਜੋ ਤੁਮਰੀ ਸਿਖਯਾ ਮੇਂ ਬੈਸੇ।
ਤਬ ਬੇਦੀ ਨੇ ਵਾਕ ਉਚਾਰਾ। ਗੁਰਬਾਣੀ ਕੋ ਸ਼ਬਦ ਨ ਭਾਰਾ ॥੧੩੮॥

ਬੇਦੀ ਵਾਚ ॥ ਦੋਹਿਰਾ ॥

ਗੁਰ ਗੋਬਿੰਦ ਦੋਨੋ ਖੜੇ, ਕਿਸ ਕੇ ਲਾਗੋਂ ਪਾਇ।
ਬਲਿਹਾਰੀ ਗੁਰ ਆਪਣੇ, ਜਿਨ ਗੋਬਿੰਦ ਦੀਆ ਮਿਲਾਇ ॥੧॥

ਚੌਪਈ-ਗੁਰਬਾਣੀ ਕਹਿਤਾ ਬੇਦੀ। ਸੁਨਿ ਕਰ ਬੋਲੇ ਸੰਤ ਜੋ ਭੇਦੀ।
ਗੁਰਬਾਣੀ ਨਹਿ ਦੋਹਾ ਏਈ। ਸਾਖੀ ਪ੍ਰਮਾਣ ਬੀਚ ਕੈ ਹੇਈ ॥੧੩੯॥
ਸੁਣ ਹਠ ਕਰ ਬੇਦੀ ਕਹਿ ਬਾਣੀ ਸੰਤਨ ਕਹਾ ਭਰਮਹੁ ਨਹਿ ਜਾਣੀ।
ਗੁਰਬਾਣੀ ਏ ਨਾਹੀ ਬੀਚਾ। ਦੇਖਹੁ ਪੜ ਬਾਣੀ ਜੇ ‡ਲੀਚਾ ॥੧੪੦॥
ਸੁਣ ਸ਼ਰਮਿੰਦਾ ਤਬ ਹੀ ਭਯੋ। ਆਖੈ ਤੁਮ ਵਿਰਕਤ ਸੋ ਕਯੋ।
ਮੁਰਾਲੈ ਕਿਉਂ ਜਗਾ ਬਨਾਈ। ਸੁਣੈ ਸੰਤ ਤਬ ਬੈਨ ਅਲਾਈ ॥੧੪੧॥
ਸਾਂਭੋ ਤੁਸੀ ਮੁਰਾਲਾ ਜਾਈ। ਤੀਨੋ ਨਹਿ ਹਮ ਜਾਵਹਿ ਤਾਈ।
ਜੇ ਓਦੂੰ ਵਧ ਠਾਠਿ ਬਣ ਗਯਾ। ਤਬ ਅਕਾਲ ਕੀ ਹੋਵੇ ਮਯਾ ॥੧੪੨॥
ਫਿਰ ਹਮ ਕਿਸ ਕੋ ਦੇਹ ਬਿਠਾਈ। ਰਹੈ ਵਿਰਕਤ ਜੇ ਸੁਨਿ ਰੇ ਭਾਈ।
ਅਸੀ ਮੁਰਾਲੇ ਨਾਹੀ ਜਾਤੇ। ਜੇ ਤੁਮਰੀ ਮਰਜ਼ੀ ਸਾਂਭਾਤੇ ॥੧੪੩॥
ਰਹਿਣਾ ਫਿਰਨਾ ਗੁਰੂ ਰਜਾਇ। ਹਮਰੇ ਵਸ ਨਹਿ ਲਖਹੁ ਸਦਾਇ।
ਜਹਿ ਜਾਈਐ ਤਹਿ ਪ੍ਰੇਮ ਕਰੰਤੇ। ਗੁਰ ਅਸਥਾਨ ਬਹੁਤ ਬਣਵੰਤੇ ॥੧੪੪॥
ਹਮਰੇ ਵਸ ਨਹਿ ਗੁਰੂ ਅਧੀਨਾ। ਜਹਿ ਰਾਖੈ ਰਹਿ ਤਹਿ ਲਿਵ ਲੀਨਾ।
ਸੁਨਿ ਬੇਦੀ ਕਰ ਜੋਰਿ ਉਚਾਰੀ। ਬਖਸ਼ਹੁ ਖਤਾ ਕਰੀ ਮੈਂ ਭਾਰੀ ॥੧੪੫॥
ਅੰਮ੍ਰਿਤ ਦਾਨ ਦੇਹੁ ਮੁਝ ਤਾਈ। ਸਣ ਪਰਵਾਰ ਸਿੰਘ ਬਣ ਜਾਈ।
ਅੰਮ੍ਰਿਤ ਕੀ ਤਿਆਰੀ ਕਰਵਾਈ। ਸਣ ਬੇਦੀ ਪਰਵਾਰ ਛਕਾਈ ॥੧੪੬॥

---

*ਸ਼ੂਮਣੀ। †ਝੂਠੇ। ‡ਜੇ ਲਭ ਪਏ।

ਤਿਹਤ੍ਰ ਸਿੰਘ ਸਜੇ ਤਬ ਹੋਰਾ। ਮਾਈ ਭਾਈ ਮਿਲ ਤਿਸ ਠਉਰਾ।
ਬੇਦੀ ਪੈਰ ਪੁਜੌਣੋ ਹਟਿਗਾ। ਗੁਰ ਸਿਖੀ ਮੇਂ ਮਨ ਤਿਸ ਰਸਿਗਾ ॥੧੪੭॥
ਜਬ ਲਗ ਆਯੂ ਸਿਮਰਨ ਕੀਆ। ਅੰਤ ਮੁਕਤਿ ਪਦ *ਤਾਨੇ ਲੀਆ।
ਦੀਪ ਮਾਲ ਕੋ ਮੇਲਾ ਆਯੋ। ਸ੍ਰੀ ਅੰਮ੍ਰਿਤਸਰ ਆਏ ਧਾਯੋ ॥੧੪੮॥
ਸ਼ਨਾਨ ਦਰਸ਼ਨ ਕਰ ਬਿਧ ਨੀਕੀ। ਪ੍ਰਸ਼ਾਦਿ ਭੇਟ ਕਰਕੇ ਰਸ †ਪੀਕੀ।
ਬੀਚ ਲਾਹੌਰ ਟਿਕੇ ਤਬ ਆਈ। ਗੁਰੂ ਦੁਆਰਿਆਂ ਦਰਸ਼ਨ ਪਾਈ ॥੧੪੯॥
ਕਥਾ ਕੀਰਤਨ ਕਰ ਰਸ ਦੇਤੇ। ਭਾਗਵਾਨ ਆ ਹਰਿ ਰਸ ਲੇਤੇ।
ਸ੍ਰੀ ਨਾਨਕਆਣੇ ਕੋ ਤਬ ਆਏ। ਗੁਰ ਸਥਾਨ ਕੇ ਦਰਸ਼ਨ ਪਾਏ ॥੧੫੦॥
ਮੇਲਾ ਗੁਰੂ ਪੁਰਬ ਕੋ ਹੋਯਾ। ਮਿਲਕੇ ਸੰਗਤਿ ਕੀਰਤ ਲੋਯਾ।
ਬਹੁ ਪ੍ਰਸ਼ਾਦਿ ਕਰਿ ਕੈ ਬਰਤਾਯਾ। ਜੋ ਪੁਸਤਕ ਥੇ ਚਲੇ ਸਬਾਯਾ ॥੧੫੧॥
ਸੂਰਜ ਪ੍ਰਕਾਸ਼ ਆਦਿ ਸਭ ਪੂਰੇ। ਭੋਗ ਪਰਿਓ ਬੇਦਾਂਤ ਜੋ ‡ਰੂਰੇ।
ਸਭ ਹੂੰ ਮਿਲ ਜੈਕਾਰ ਅਲਾਯਾ। ਗੁਰ ਨਾਨਕ ਕੀ ਭਈ ਸੋ ਦਾਯਾ ॥੧੫੨॥
ਲੁਬਾਣੇ ਬੁੰਗੇ ਨਿਵਾਸ ਸਥਾਨੀ। ਰਹਿ ਕੇਤਕ ਦਿਨ ਕਥਾ ਵਖਾਨੀ।
ਕੀਰਤ ਅਧਿਕ ਕਰਿਓ ਹਿਤ ਲਾਈ। ਧੰਨ ਸੰਤ ਜਿਨ ਪ੍ਰਭੁ ਕੋ ਪਾਈ ॥੧੫੩॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਗਿਆਨ ਕਥਾ ਸੈਨਾ ਸੰਗ ਚੜ੍ਹਾਈ ਗੁਜਰਾਤ ਮੇ ਅੰਮ੍ਰਿਤ ਪ੍ਰਚਾਰ ਦਸ ਹਜ਼ਾਰ ਲੁਬਾਣੇ ਸਿੰਘ ਸਜਾਏ ਬੇਦੀ ਪ੍ਰਸੰਗ ਬਰਨਨੰ ਪਚੀਸਵਾਂ ਧਿਆਇ ਸੰਪੂਰਨੰ ॥੨੫॥

—o—

## ਬਾਰ ਦੇਸ ਪ੍ਰਚਾਰ, ਰੰਗਾ ਦਾ ਕੁੰਭ ਸ੍ਰੀ ਹਰਿ ਸਿੰਘ ਜੀ ਦਰਸ਼ਨ

ਦੋਹਿਰਾ—ਰਾਮਦਾਸ ਸ੍ਰੀ ਸਤਿਗੁਰੂ, ਦਾਸਨ ਦੇ ਕਲਯਾਨ।
ਅੰਮ੍ਰਿਤਸਰ ਤੀਰਥ ਕਰਿਓ, ਮਨ ਬਾਂਛਤ ਦੇ ਦਾਨ ॥੧॥

ਚੌਪਈ—ਸ੍ਰੀ ਨਾਨਕਆਣੇ ਰਹਿ ਭਾਈ। ਗੁਰਬਾਣੀ ਪ੍ਰਚਾਰ ਕਰਾਈ।
ਉਨੀਂ ਸੌ ਇਕੱਹਤ੍ਰ ਜਾਨੋ। ਬੱਤੀ ਸਾਲ ਮੇਂ ਆਯੂ ਮਾਨੋ ॥੨॥
ਪੂਰਨ ਮਾਸੀ ਮੇਲਾ ਪੂਰਾ। ਭਯੋ ਸਮਾਪਤ ਜਬਹੀ ()ਰੂਰਾ।
ਸਾਧੂ ਸਿੰਘ ਗਿਆਨੀ ਸੰਗਾ। ਬਿਨਤੀ ਕਰੀ ਚਲੋ ਸਰਬੰਗਾ ॥੩॥
ਚਾਲੀ ਚੱਕ ਦਰਸ਼ਨ ਪ੍ਰਭੁ ਦੀਜੈ। ਏਹੁ ਇਲਾਕਾ ਸਫਲ ਕੀਜੈ।
ਸਭ ਸੰਗਤਿ ਕੀ ਇੱਛਾ ਹੇਰੀ। ਚਲੇ ਸੰਤ ਤਬ ਪ੍ਰੀਤ ਘਨੇਰੀ ॥੪॥
ਸੰਤ ਭਾਗ ਸਿੰਘ ਜੀ ਕਹਿ ਬੈਨਾ। ਅਸੀਂ ਮੁਰਾਲੇ ਚਾਹਿਤ ਜੈਨਾ।
ਮਹੰਤ ਪ੍ਰੇਮ ਸਿੰਘ ਜੀ ਭੀ ਤਿਆਰਾ। ਪੇਖ ਸੁੰਦਰ ਸਿੰਘ ਬਚਨ ਉਚਾਰਾ ॥੫॥
ਰਹੋ ਸੰਗ ਨਿਜ ਦਰਸ਼ਨ ਦੀਜੈ। ਮੋਕੋ ਸਫਲਾ ਕਰਤ ਰਹੀਜੈ।
ਖਿੱਚ ਪੇਖਤ ਤਬ ਬਿਨੈ ਉਚਾਰੀ। ਬਸਤਰ ਚੰਗੇ ਭੇਟ ਅਗਾਰੀ ॥੬॥

*ਤਿਸ ਨੇ। †ਰਸ ਨੂੰ ਪੀਤਾ। ‡ਸੁੰਦਰ। ()ਸੁੰਦਰ।

ਦੋ ਸੌ ਦਮੜੇ ਦੀਨੀ ਭੇਟਾ । ਅੰਗੀਕਾਰੁ ਕਰਹੁ ਨਹਿ ਮੇਟਾ ।
ਲੀਨ ਸੰਭਾਰ ਬਿਨੈ ਸੁਣ ਕਾਨੀ । ਵਿਦਾ ਕਰਨ ਚਾਲੇ ਅਗਵਾਨੀ ॥੭॥
ਏਕ ਏਕ ਸੰਗ ਮਿਲੇ ਪਿਆਰੇ । ਗਾਡੀ ਕਰ ਸਵਾਰ ਮੁੜਿਆਰੇ ।
ਗਏ ਮੁਰਾਲੇ ਅਨੰਦ ਸਮੇਤਾ । ਸਿਮਰਤ ਨਾਮੁ ਸਰਬ ਸੁਖ ਹੇਤਾ ॥੮॥
ਸੰਤ ਭਾਗ ਸਿੰਘ ਰਹੇ ਚੁਪਾਲੇ । ਮਹੰਤ ਪ੍ਰੇਮ ਸਿੰਘ ਟਿਕੇ ਮੁਰਾਲੇ ।
ਸੰਤ ਸੁੰਦਰ ਸਿੰਘ ਚੱਕ ਜੋ ਚਾਲੀ । ਸਾਧੂ ਸਿੰਘ ਲੈ ਗਏ ਤਤਕਾਲੀ ॥੯॥
ਮਿਲੀ ਸੰਗਤਾਂ ਆਗੇ ਆਈ । ਕੀਰਤ ਕਰ ਉਤਸ਼ਾਹ ਬਢਾਈ ।
ਸੁਣ ਧੁਨ ਸਤਿਗੁਰ ਕੀ ਹੈ ਬਾਣੀ । ਨੰਗੇ ਚਰਨ ਚਲੇ ਹਿਤ ਠਾਣੀ ॥੧੦॥
ਝੂਲਤ ਸੰਗ ਨਿਸ਼ਾਨ ਉਚੇਰੇ । ਮਿਲ ਸਾਜਨ ਸੋ ਗਾਇ ਭਲੇਰੇ ।
ਸੰਤ ਜਥੇ ਸੰਗ ਸ਼ਬਦ ਸੋ ਗਾਵੈ । ਬ੍ਰਿਛਨ ਤੇ ਰਸ ਨਿਚੁਰੈ ਭਾਵੈ ॥੧੧॥
ਪੰਛੀ ਪੰਖ ਪਸਾਰ ਨਿਹਾਰੇ । ਉਡਤ ਠਹਿਰੈ ਧੁਨ ਕਰ ਪਿਆਰੇ ।
ਚਲਤੋ ਪੰਖੀ ਕੀਰਤ ਸੁਨ ਹੈ । ਨਗਰੀ ਨਰ ਨਾਰੀ ਜਸ ਧੁਨ ਹੈ ॥੧੨॥
ਸਬਦ ਭੋਗ ਪਰਿਓ ਦੁਹਿ ਪਾਸੇ । ਜੈਕਾਰਾ ਬੋਲੇ ਰਲ ਖਾਸੇ ।
ਵਾਹਿਗੁਰੂ ਕੀ ਫਤੇ ਬੁਲਾਈ । ਬੰਦਨ ਸੀਸ ਨਿਵਾਇ ਕਰਾਈ ॥੧੩॥
ਕੀਰਤ ਕਰਤ ਚਲੇ ਤਬ ਆਗੇ । ਜਹਿ ਬਿਸਰਾਮ ਹਿਤ ਥਾਨ *ਸੁਜਾਗੇ ।
ਤਹਿ ਥਾਂ ਆਣ ਭੋਗ ਦੇ ਪਾਈ । ਮਿਲ ਹਿਤ ਸੋ ਸੇਵਾ ਲਗ ਜਾਈ ॥੧੪॥
ਥਾਨ ਇਕਾਂਤ ਕਰਾਯੋ ਡੇਰਾ । ਸਾਜੇ ਪਲੰਘ ਨਿਵਾਰ ਬਡੇਰਾ ।
ਖਾਨ ਪਾਨ ਸਭ ਕੋ ਕਰਵਾਯੋ । ਸੰਤ ਸਮੇਤ ਜਥੇ ਸੁਖ ਪਾਯੋ ॥੧੫॥
ਰਾਤ ਬਿਸਰਾਮ ਸਰਬ ਹੀ ਕੀਆ । ਸੰਤ ਨਾਮੁ ਰਸੁ ਪਰਚੈ ਲੀਆ ।
ਪ੍ਰੇਮ ਰੰਗ ਨਿਸ ਸਾਰੀ ਜਾਗੇ । ਅੰਮ੍ਰਿਤ ਵੇਲੈ ਰਸ ਲਿਵ ਲਾਗੇ ॥੧੬॥
ਕਰ ਸ਼ਨਾਨ ਨਿਸ ਪਹਿਰ ਰਹੰਤੀ । ਗੁਰ ਨਾਨਕ ਮੈ ਬ੍ਰਿਤ ਟਿਕੰਤੀ ।
ਸੰਤ ਆਪਣਾ ਤਨ ਸੋ ਭੂਲੇ । ਗੁਰੂ ਸ਼ਬਦ ਮੇਂ ਮਗਨੰ ਝੂਲੇ ॥੧੭॥
ਸੰਗਤ ਕਰ ਸ਼ਨਾਨ ਤਬ ਸਾਰੀ । ਆਸਾਵਾਰ ਆਰੰਭੀ ਭਾਰੀ ।
ਮਿਲੇ ਸਾਜ ਗੁਰਦੁਆਰੇ ਮਾਹੀ । ਸ੍ਰੀ ਗੁਰੂ ਗ੍ਰੰਥ ਸੁਹਾਵਤ ਤਾਹੀ ॥੧੮॥
ਸੰਤ ਸਮਾਧ ਖੁਲੀ ਤਬ ਆਏ । ਗੁਰ ਸੰਗਤਿ ਕੋ ਸੀਸ ਨਿਵਾਏ ।
ਬੈਠੇ ਗ੍ਰੰਥੀ ਤਾਬਿਆ ਆਈ । ਸੁਣਤੈ ਕੀਰਤ ਮਨ ਸੁਖ ਪਾਈ ॥੧੯॥
ਬਹੁ ਸੰਗਤ ਜੁੜਿ ਰਹੀ ਸੁਨੰਤੀ । ਗੁਰਬਾਣੀ ਜੋ ਹੈ ਦੁਤਿਵੰਤੀ ।
ਸੂਰਜ ਕਿਰਣ ਨਿਕਲਣੇ ਵੇਲਾ । ਆਸਾਵਾਰ ਭੋਗ ਤਬ †ਮਿਲਾ ॥੨੦॥
ਪ੍ਰਸਾਦਿ ਬਹੁ ਆਣ ਟਿਕਾਯੋ । ਕੀਰਤ ਭੋਗੁ ਸੰਗਤਾਂ ਪਾਯੋ ।
ਸਾਧੂ ਸਿੰਘ ਅਰਜ਼ ਤਬ ਕਰੀ । ਕਥਾ ਆਰੰਭ ਕਰੋ ਹਿਤ ਧਰੀ ॥੨੧॥
ਸੁਣ ਸੰਗਤਿ ਸਭ ਬਿਨੈ ਬਖਾਨੀ । ਕਰੋ ਆਰੰਭ ਕਥਾ ਗੁਨ ਖਾਨੀ ।
ਸੰਤ ਜੀ ਵਿਦਿਆਰਥੀ ਨਿਹਾਰੇ । ਚਾਹਤ ਚਲੈ ਕਥਾ ਹੀ ਸਾਰੇ ॥੨੨॥

---

*ਜਿਥੇ ਜਗਾ ਹੈ । †ਪਾਯਾ ।

ਤਬ ਅਖੰਡ ਗੁਰ ਪਾਠ ਰਖਾਵਾ। ਕਰ ਅਰਦਾਸ ਭੋਗ ਬਰਤਾਵਾ।
ਤੀਜੇ ਦਿਨ ਜਬ ਭੋਗ ਸੋ ਪਰਿਓ। ਕਥਾ ਆਰੰਭ ਕੀ ਬਿਨੈ ਉਚਰਿਓ ॥੨੩॥
ਮਘਰ ਸੰਗ੍ਰਾਂਤ ਬੁਧ ਹੈ ਵਾਰਾ। ਸਤਵੀਂ ਕਥਾ ਆਰੰਭੀ ਸਾਰਾ।
ਆਦਿ ਸ੍ਰੀ ਗੁਰੂ ਗ੍ਰੰਥ ਚਲਾਈ। ਕੀਰਤ ਕਰ ਪ੍ਰਸ਼ਾਦਿ ਵਰਤਾਈ ॥੨੪॥
ਦਸਮ ਗ੍ਰੰਥ ਕੀ ਭੀ ਹੈ ਗਾਥਾ। ਸ਼ਾਮ ਵਕਤ ਤੋਰੀ ਹਿਤ ਸਾਥਾ।
ਦੋਵੇਂ ਗੁਰੂ ਗ੍ਰੰਥ ਜੀ ਸੰਥਾ। ਹਰ ਦਿਨ ਹੋਤ ਸਿੰਘ ਤਹੁ *ਮੰਥਾ ॥੨੫॥
ਵਿਦਿਆਰਥੀ ਸੰਗ ਏਹ ਜਾਨੋ। ਭਾਈ ਇੰਦਰ ਸਿੰਘ ਜੀ ਮਾਨੋ।
ਗਿਆਨੀ ਸਾਧੂ ਸਿੰਘ ਸੁਜਾਨਾ। ਸੰਤ ਅਮੀਰ ਸਿੰਘ ਬੁਧ ਵਾਨਾ ॥੨੬॥
ਭਾਈ ਪ੍ਰੇਮ ਸਿੰਘ ਮਾਣ੍ਹੇਲਾ। ਗੁਰਦਿਆਲ ਸਿੰਘ ਭੀ ਤਬ †ਗੈਲਾ।
ਰਣਜੀਤ ਸਿੰਘ ਭੀ ਸੰਗ ਮਿਲਾਯੋ। ਭਾਈ ਤੋ ਹਰੀ ਸਿੰਘ ਜੀ ਭਾਯੋ ॥੨੭॥
ਭਾਗ ਸਿੰਘ ਵੱਡਾ ਤਤ ਸੰਗਾ। ਗੰਡਾ ਸਿੰਘ ਭਾਗ ਸਿੰਘ ‡ਅੰਗਾ ॥
ਜੱਸਾ ਸਿੰਘ ਨਿਹੰਗ ਰਹਿ ਪਾਸਾ। ਪੜ੍ਹਤੇ ਸੰਤ ਸੁਇ ਪ੍ਰਕਾਸ਼ਾ ॥੨੮॥
ਕਰਤਾਰ ਸਿੰਘ ਭੁਜੰਗੀ ਸਾਥਾ। ਪ੍ਰਤਾਪ ਸਿੰਘ ਜਪਤੇ ਜਗਨਾਥਾ।
ਹੋਰ ਸਿੰਘ ਭੀ ਪੜ੍ਹਨੇ ਵਾਲੇ। ਰਹਿਤੇ ਸੰਗ ਪ੍ਰੇਮ ਮਤਵਾਲੇ ॥੨੯॥
ਤੀਸ ਸਿੰਘ ਥੇ ਗਿਣਤੀ ਮਾਹੀ। ਜੋ ਗੁਰਬਾਣੀ ਪੜ੍ਹਤੇ ਚਾਹੀ।
ਰਹਿ ਕੇਤਕ ਦਿਨ ਕਰ ਪ੍ਰਚਾਰਾ। ਪਚਵਿੰਜਾ ਸਿੰਘ ਸਜੇ ਨਿਹਾਰਾ ॥੩੦॥
ਤੀਸ ਮਾਈਆਂ ਅੰਮ੍ਰਿਤ ਪਾਯੋ। ਰਹਿਤ ਰਖੇ ਗੁਰਮੰਤ ਕਮਾਯੋ।
ਸੈਂਤੀ ਚੱਕ ਪ੍ਰੇਮ ਕੋ ਕਰਕੇ। ਲੈ ਗਏ ਪ੍ਰੀਤੀਵਾਨ ਉਚਰ ਕੇ ॥੩੧॥
ਪੰਜ ਅਖੰਡ ਪਾਠ ਕਰਵਾਏ। ਅੱਸੀ ਨਰ ਨਾਰੀ ਹਿਤ ਲਾਏ।
ਅੰਮ੍ਰਿਤ ਪਾਨ ਕਰ ਸੁਣ ਉਪਦੇਸਾ। ਕਥਾ ਕੀਰਤਨ ਤੇ ਰੰਗੁ ਏਸਾ ॥੩੨॥
ਪੋਹ ਸੱਤਮੀ ਨੇੜੇ ਆਈ। ਪੂਛਿਓ ਸੰਤਾਂ ਨੇ ਹਿਤ ਲਾਈ।
ਚੰਗਾ ਸੋਹਣਾ ਗੁਰੂ ਦੁਆਰਾ। ਸੰਗਤ ਦੇਹੁ ਬਤਾਇ ਸੁਖ ਸਾਰਾ ॥੩੩॥
ਗੁਰੂ ਪੁਰਬ ਮਨਾਵੈ ਤਾਹੀ। ਜਹਿ ਰਹਿ ਕਰ ਉਤਸਵ ਉਮਗਾਹੀ।
ਸੰਗਤ ਨੇ ਤਬ ਬਿਨੈ ਬਖਾਨੀ। ਅਠਾਸੀ ਤਿੰਨ ਸੌ ਚੱਕ ਮਹਾਨੀ ॥੩੪॥
ਤਹਿ ਗੁਰ ਕੋ ਦੁਆਰਾ ਬਡ ਅਹੀਏ। ਗੁਰੂ ਪੁਰਬ ਜੇ ਮਨਾਵਨ ਚਹੀਏ।
ਸੁਣੇ ਵਾਕ ਸੰਤਾਂ ਕਰ ਤਿਆਰੀ। ਅੰਮ੍ਰਿਤ ਵੇਲੇ ਮਿਲ ਸਭ ਵਾਰੀ ॥੩੫॥
ਬਾਬਾ ਖਜਾਨ ਸਿੰਘ ਜੀ ਸੰਗਾ। ਜਪੁ ਕੋ ਪਾਠ ਕਰਤ ਨਿਜ ਰੰਗਾ।
ਪੰਜ ਦਿਵਸ ਪਹਿਲੇ ਪਾ ਚਾਲੇ। ਤਿੰਨ ਸੌ ਅਠਾਸੀ ਪਹੁਚ ਉਤਾਲੇ ॥੩੬॥
ਆਗੇ ਸਿੰਘ ਨ ਕੋਈ ਜਾਨੈ। ਪਹਿਲੀ ਵਾਰ ਪਹੁਚੇ ਥਾਨੈ।
ਕਿਹਸੋਂ ਸਿਆਣ ਨ ਆਪੋਂ ਪਾਈ। ਕਥਾ ਕੀਰਤਨ ਬਾਹਰ ਭਾਈ ॥੩੭॥
ਨਗਰੀ ਲੋਕ ਨ ਆਨ ਮਿਲੇ ਹੈ। ਪੂਛਤੋ ਨਾਹੀ ਅੰਨ ਭਲੇ ਹੈ।
ਰਹਿਣ ਸਥਾਨ ਨ ਕਾਹੂ ਦੀਆ। ਭੂਖੇ ਸੰਗ ਸਿੰਘ ਬਹੁ ਥੀਆ ॥੩੮॥

---

*ਵਿਚਾਰਦੇ ਹਨ। †ਨਾਲ। ‡ਪ੍ਰੇਮੀ।

ਆਖਰ ਮੰਗਣਗੇ ਪ੍ਰਸਾਦੇ । ਸੋ ਭੀ ਥੋੜ੍ਹੇ ਮਿਲਕੇ ਖਾਦੇ ।
ਭੁਖੇ ਦੋਇ ਦਿਨ ਤੀਨ ਗੁਜਾਰੇ । ਮਹਿਮਾ ਸੰਤਨ ਲੋਕ ਨਿਹਾਰੇ ॥੩੯॥
ਆਪ ਆਏ ਫਿਰ ਮਿਲਕੇ ਸਾਰੇ । ਅਪਨੀ ਭੂਲ ਸੋ ਕਰੈ ਉਚਾਰੇ ।
ਜਬ ਮਹਿਮਾ ਤੁਮ੍ਹਰੀ ਹਮ ਦੇਖੀ । ਗੁਰਬਾਣੀ ਕੀ ਸਮਝ ਬਿਸੇਖੀ ॥੪੦॥
ਤਬ ਤੁਮ੍ਹਰੀ ਸਰਣਾਈ ਆਏ । ਚਾਲਹੁ ਨਗਰ ਪੁਨੀਤ ਕਰਾਏ ।
ਸੁਣੇ ਸੰਤ ਜੀ ਕਛੁ ਮੁਸਕਾਏ । ਜਥੇ ਸੰਗ ਗੁਰਦੁਆਰੇ ਆਏ ॥੪੧॥
ਦੂਧ ਛਕਾਯੋ ਸਭ ਕੋ ਤਬ ਹੀ । ਦੀਨੇ ਪਲੰਘ ਨਵਾਰੀ ਸਭ ਹੀ ।
ਰਜਾਈ ਤੁਲਾਈ ਸਿਰ੍ਹਾਨੇ ਨਾਲੇ । ਸੰਤਾਂ ਸਮੇਤ ਮਿਲੇ ਹਿਤ ਪਾਲੇ ॥੪੨॥
ਸੋਹਣੇ ਥਾਂਉ ਡੇਰਾ ਕਰਵਾਯੋ । ਖੀਰ ਖੰਡ ਘ੍ਰਿਤ ਊਪਰ ਪਾਯੋ ।
ਸਭ ਹੀ ਸੰਗ ਬਿਨੈ ਤਬ ਭਾਖੀ । ਭੋਜਨ ਛਕਹੁ ਸੰਤ ਜੀ ਆਖੀ ॥੪੩॥
ਪੰਗਤ ਲਾਇ ਪਰੋਸੇ ਥਾਰਾ । ਖੀਰ ਆਦਿ ਪਹਿਲੇ ਛਕ ਸਾਰਾ ।
ਨਾਨਾ ਬਿਧ ਕੀ ਭਾਜੀ ਦਾਲਾ । ਫੁਲਕੇ ਸੰਗ ਛਕੇ ਰੁਚ ਨਾਲਾ ॥੪੪॥
ਸੰਤ ਸਮੇਤ ਤ੍ਰਿਪਤ ਸਭ ਹੋਏ । ਵਿਰਾਜੇ ਮੁਦ ਪਾਇ ਕੇ ਸੋਏ ।
ਸਵਾ ਪਹਿਰ ਰਾਤੀਂ ਰਹਿ ਜਾਗੇ । ਠੰਢੇ ਜਲ ਸ਼ਨਾਨ ਅਨੁਰਾਗੇ ॥੪੫॥
ਸੰਤ ਸ਼ਨਾਨ ਕਰੇ ਨਿਜ ਆਸਨ । ਬੈਠੇ ਵਾਹਿਗੁਰੂ ਰਿਦ ਬਾਸਨ ।
ਸਿੰਘ ਸਭੀ ਇਸ਼ਨਾਨ ਕਰਾਈ । ਬਾਨੀ ਪੜ੍ਹੇ ਧਿਆਨ ਕੋ ਲਾਈ ॥੪੬॥
ਚਾਰ ਘੜੀ ਸਵੇਰੇ ਮਿਲ ਕੇ । ਆਸਾਵਾਰ ਲਾਈ ਹਿਤ ਭਲ ਕੇ ।
ਸਭ ਕੀ ਧੁਨਿ ਊਚੀ ਮਿਲ ਸਾਜਾ । ਸਾਰਾ ਨਗਰ ਸੁਣੈ ਤਬ *ਰਾਜਾ ॥੪੭॥
ਭੋਗ ਵਾਰ ਕੇ ਮਗਰੋਂ ਭਾਈ । ਸੰਥਾ ਗੁਰੂ ਗ੍ਰੰਥ ਸੁਖਦਾਈ ।
ਸੁਣ ਦਲ ਗੇ ਸੰਤਾਂ ਕੀ ਬਾਨੀ । ਕਥਾ ਸੰਥਾ ਭੀ ਮਨ ਭਾਣੀ ॥੪੮॥
ਗੁਰ ਦਸਮੇ ਅਵਤਾਰ ਜੋ ਧਾਰਾ । ਪੋਹ ਸੱਤਮੀ ਪੁਰਬ ਉਦਾਰਾ ।
ਮਿਲੋ ਸੰਗਤਾਂ ਪੁਰਬ ਮਨਾਵਹੁ । ਸਤਿਗੁਰ ਕੇ ਉਪਕਾਰ ਧਿਆਵਹੁ ॥੪੯॥
ਸੁਣ ਨਗਰ ਕੇ ਨਰ ਤੇ ਨਾਰੀ । ਭਏ ਤਿਆਰ ਸੇਵਾ ਕੋ ਭਾਰੀ ।
ਪਾਠ ਅਖੰਡ ਚਲਾਇਓ ਤਬ ਹੀ । ਬਹੁ ਪ੍ਰਸਾਦਿ ਵਰਤਿਓ ਲੈ ਸਬ ਹੀ ॥੫੦॥
ਤੀਜੇ ਦਿਨ ਗੁਰਪੁਰਬ ਮਨਾਯੋ । ਅੰਮ੍ਰਿਤ ਵੇਲੇ ਭੋਗ ਸੋ ਪਾਯੋ ।
ਗੁਰ ਦਸਮੇ ਉਪਕਾਰ ਸੁਣਾਏ । ਹਿੰਦੂ ਤੁਰਕ ਏਕ ਦ੍ਰਿਸ਼ਟਾਏ ॥੫੧॥
ਪੰਥ ਖਾਲਸਾ ਬੀਰ ਬਹਾਦਰ । ਸ੍ਰੀ ਅਕਾਲ ਕੋ ਪੂਜੈ ਹਾਦਰ ।
ਨਾਮੁ ਜਪੈ ਪੂਜੈ ਗੁਰ ਦੇਵਾ । ਕੀਰਤ ਕਰੈ ਲਖ ਅਲਖ ਅਭੇਵਾ ॥੫੨॥
ਇਤਿ ਆਦਿਕ ਪ੍ਰਸੰਗ ਸੁਣਾਏ । ਸੁਣ ਸੰਗਤ ਮਨ ਮੇ ਮੁਦ ਪਾਏ ।
ਅੰਮ੍ਰਿਤ ਪ੍ਰਚਾਰ ਕਰਿਓ ਮਿਲ ਪੰਚਾ । ਪੰਜਾਹ ਸਿੰਘ ਸਜਗੇ ਮੁਖ †ਸੰਚਾ ॥੫੩॥
ਸੁੰਦਰ ਸਿੰਘ ਹਕੀਮ ਇਕ ਤਾਹੂ । ‡ਗਹਿਰ ਗੰਭੀਰੀਆ ਪੱਕਾ ਆਹੂ ।
ਸਿਖ ਧਰਮ ਕੇ ਉਲਟਸ ਪੂਰਾ । ਸਭ ਪਰਵਾਰ ਜਬ ਅੰਮ੍ਰਿਤ ()ਨੂਰਾ ॥੫੪॥

*ਬਿਰਾਜਕੇ । †ਪਾਇਆ । ‡ਇਕ ਨਵਾਂ ਭੇਖ ਚਲਾਯਾ ਸੀ । ()ਪ੍ਰਕਾਸ਼ ।

ਘਰ ਤੇ ਭਾਜ ਬਾਹਰ ਲੁਕ ਗਯੋ । ਮਿਲੇ ਭਰਾਉ ਖੋਜ ਤਿਨ੍ਹ ਲਯੋ ।
ਫੜਕੇ ਗੁਰੂਦੁਆਰੇ ਆਨਾ । ਦੇਵਹੁ ਅੰਮ੍ਰਿਤ ਸਿੰਘ ਸੁਜਾਨਾ ॥੫੫॥
ਸੰਤਾਂ ਨੇ ਪਿਖ ਕੈ ਪ੍ਰਬੋਧਾ । ਗਹਿਰ ਗੰਭੀਰ ਆਪ ਤੁਮ *ਸੋਧਾ ।
ਨਿਰਹੱਲ ਤੇ ਗੁਣ ਮੇਂ ਡੂੰਘਾ । ਤੁਮ ਨੇ ਦੇਖਿਓ ਕੈ ਨਹਿ †ਚੂੰਘਾ ॥੫੬॥
ਖੰਡੇ ਧਾਰਹੁ ਤਿੱਖੀ ਜਾਨੋ । ਸਿੱਖੀ ਗੁਰ ਕੀ ਕਠਨ ਮਹਾਨੋ ।
ਸੁਣਕੇ ਢਲਿਓ ਚਿੱਤ ਹਕੀਮਾ । ਦੇਵਹੁ ਅੰਮ੍ਰਿਤ ਕਹਿ ਮਨੁ ਨੀਮਾ ॥੫੭॥
ਪਿਤਾ ਗੁਰੂ ਕੀ ਪ੍ਰੀਤ ਘਨੇਰੀ । ਮਾਤਾ ਜਿਨ੍ਹ ਕੀ ਸਰਧਾ ਹੇਰੀ ।
ਪਿਖੇ ਮਾਤ ਪਿਤ ਦੀਨ ਘਨੇਰੇ । ਪੰਚ ਪਿਆਰੇ ਮਿਲ ਤਿਸ ਬੇਰੇ ॥੫੮॥
ਹਕੀਮ ਕੋ ਅੰਮ੍ਰਿਤ ਪਾਨ ਕਰਾਯਾ । ਗਹਿਰ ਗੰਭੀਰੀ ਭੇਖ ਛਡਾਯਾ ।
ਸੁੰਦਰ ਸਿੰਘ ਨਾਮ ਜਿਸ ਕੇਰਾ । ਜਾਗੀ ਸੁਰਤ ਰਿਦੇ ਸੁਖ ਹੇਰਾ ॥੫੯॥
ਵਿਦਿਆਰਥੀ ਬਨਿਓ ਸੁਣ ਬਾਣੀ । ਰਹਿਓ ਸੰਗ ਸੇਵਾ ਤਿਹ ਭਾਣੀ ।
ਇਕ ਮਹੀਨਾ ਰਹਿ ਕੇ ਨਗਰੀ । ਸਿੱਖੀ ਰੀਤ ਧਰੀ ਸੁਣ ਸਗਰੀ ॥੬੦॥
ਤਿੰਨ ਸੌ ਸਤਾਸੀ ਪਿਖ ਨਰ ਪ੍ਰੇਮੰ । ਆਏ ਸੰਤ ਦੇਤ ਜੋ ਖੇਮੰ ।
ਪਾਠ ਅਖੰਡ ਕਰਿਓ ਇਸ ਨਗਰੀ । ਛਕੀਏ ਅੰਮ੍ਰਿਤ ਲਗਨ ਸੁ ਲਗਰੀ ॥੬੧॥
ਹੁੱਕਾ ਪੀਵਤ ਜੋ ਥੇ ਲੋਕੀ । ਸੋ ਭੀ ਬਾਣੀ ਕੇ ਹੋ ਸ਼ੌਕੀ ।
ਤਿਆਗ ਤਮਾਕੂ ਸਿੰਘ ਸੋ ਬਣਤੇ । ਪੂਰਨ ਸਿਖ ਭਏ ਤਨ ਮਨ ਤੇ ॥੬੨॥
ਮਿੰਟ ਨ ਜੋ ਛਾਡਤ ਥੇ ‡ਬਿਖਿਆ । ਨਹੀ ਪੀਓ ਗੁਰ ਕੀ ਧਰ ਸਿਖਿਯਾ ।
ਲਹਿਰ ਅਕਾਲੀ ਵਿਚ ਮਿਲ ਸੋਈ । ਸੇਵਾ ਕਰੀ ਭਲੇ ਤਿੰਨ ਲੋਈ ॥੬੩॥
ਪੂਰਨ ਹਿੱਸਾ ਲੈ ਕਰ ਸੇਵਾ । ਜੇਹਲ ਰਹੇ ਜੁਰਮਾਨੇ ਦੇਵਾ ।
ਸਿਖੀ ਨਹੀ ਤਿਆਗਨ ਕਰੀ । ਡਰ ਕੇ ਮਾਫੀ ਨਹਿ ਤਿਨ ਸਰੀ ॥੬੪॥
ਢੇਰ ਸਜੇ ਸਿੰਘ ਗਿਨੇ ਇਕਾਸੀ । ਆਏ ਸੰਤ ਫੇਰ ਤਬ ਠਾਸੀ ।
ਪਾਂਚ ਦਿਵਸ ਰਹਿ ਕਰ ਕਰ ਪ੍ਰੇਮੰ । ਪੰਦ੍ਰਾਂ ਮਾਘ ਗਯੋ ਜਬ ਏਮੰ ॥੬੫॥
ਰੁਸਤਮ ਸਿੰਘ ਰਸਾਲ ਜੋ ਦਾਰਾ । ਦੋ ਸੌ ਦੋ ਚੱਕ ਗੋਗੇਰਾ ਵਾਰਾ ।
ਬਰਾਂਛ ਵਾਲੇ ਥੇ ਸਰਦਾਰਾਂ । ਲੇ ਗਏ ਅਪਨੇ ਚੱਕ ਮਝਾਰਾ ॥੬੬॥
ਵਿਦਿਆਰਥੀ ਸੰਗ ਹੈ ਭਾਈ । ਖਜ਼ਾਨ ਸਿੰਘ ਜੀ ਹੈ ਪਿਤ ਆਈ ।
ਮਿਲ ਸਰਦਾਰਾਂ ਸੇਵਾ ਕਰੀ । ਕਥਾ ਸੁਣੀ ਮਨ ਪ੍ਰੀਤੀ ਧਰੀ ॥੬੭॥
ਕੀਰਤਨ ਹੋਤ ਸ੍ਰੀ ਗੁਰਬਾਨੀ । ਵਰਖੈ ਅੰਮ੍ਰਿਤ ਧਾਰ ਮਹਾਨੀ ।
ਭਜਨ ਰਾਤ ਦਿਨ ਸਾਰੇ ਕਰਤੇ । ਸੰਤ ਸਮੇਤ ਨਾਮੁ ਰਸ ਢਰਤੇ ॥੬੮॥
ਖਜਾਨ ਸਿੰਘ ਜੀ ਥੇ ਜੋ ਕਰਤੇ । ਸਵਾ ਲਾਖ ਜਪੁ ਅਰੰਭਾ ਘਰਤੇ ।
ਬੀਸ ਮਾਘ ਕੋ ਪੂਰਨ ਕੀਆ । ਜੋ ਸੱਤ ਵਰਖਹੁ ਤੇ ਤੋਰੀਆ ॥੬੯॥
ਉਤਸ਼ਾਹਿਤ ਅਖੰਡ ਸੋ ਪਾਠਾ । ਕਰਵਾਯੋ ਲੰਗਰ ਬ੍ਰਿਹੁ ਠਾਠਾ ।
ਜੋੜ ਮੇਲ ਭਾਰੀ ਕਰਵਾਯੋ । ਭੋਜਨ ਨਾਨਾ ਭਾਂਤਿ ਛਕਾਯੋ ॥੭੦॥

*ਖੋਜ ਕੀਤੀ ਹੈ । †ਰਸ ਲਿਆ ਹੈ । ‡ਤਮਾਕੂ ।

ਬਾਬਾ ਧੰਨ ਏਕਲੇ ਆਪੇ । ਸਵਾ ਲਾਖ ਜਪੁ ਸਾਹਿਬ ਜਾਪੇ ।
ਭਰਮ ਖੋਇ ਲੰਘ ਵਰੇ ਸਰਾਪੇ । ਮਨ ਕੀ ਮਤਿ ਜਿਨ ਦੀਨੀ *ਖਾਪੇ ॥੭੧॥
ਸੱਤਿ ਸਰੂਪ ਭਯੋ ਸਖਜਾਤਾ । ਭੇਦ ਖੋਇ ਏਕੋ ਪ੍ਰਭੁ ਜਾਤਾ ।
ਆਵਣ ਜਾਣ ਮੇਟ ਜਿਨ ਲੀਆ । ਧੰਨ ਧੰਨ ਧੰਨ ਉਦਮ ਕੀਆ ॥੭੨॥
ਆਵਣ ਸਫਲਾ ਐਸੇ ਜਨ ਕਾ । ਤਿਆਗਿਓ ਜਿਨ ਅਭਿਮਾਨ ਸੋ ਤਨਕਾ ।
ਜੋਤੀ ਰੂਪ ਮੇ ਗਏ ਸਮਾਈ । ਜੀਵਨ ਮੁਕਤ ਬੰਦਨਾ ਗਾਈ ॥੭੩॥
ਅੰਮ੍ਰਿਤ ਪ੍ਰਚਾਰ ਕੀਆ ਤਹਿ ਥਾਈ । ਦੋ ਸੌ ਸਿੰਘਨ ਛਕ ਸੁਖ ਪਾਈ ।
ਔਰ ਚੱਕਾਂ ਤੇ ਮਿਲ ਇੱਕ ਥਾਈ । ਦੋ ਸੌ ਹੋਆ ਰਹਿਤ ਰਖਾਈ ॥੭੪॥
ਰੁਸਤਮ ਸਿੰਘ ਕਾ ਪ੍ਰੇਮ ਘਨੇਰਾ । ਬਹੁ ਦਿਨ ਰਹਿ ਚਾਲੇ ਬਿਨ ਦੇਰਾ ।
ਦੋ ਸੌ ਚੱਕ ਮੇ ਭਿੰਡਰ ਨਗਰਾ । ਕਾਨ੍ਹ ਸਿੰਘ ਤਹਿ ਬਸੈ ਉਜਾਗਰਾ ॥੭੫॥
ਪਿਨਸ਼ਨੀਆ ਥੋ ਹਿਤ ਬਹੁ ਕਰਤਾ । ਰਾਖੇ ਸੰਤ ਭਾਉ ਸੰਗ ਬਰਤਾ ।
ਪਾਠ ਅਖੰਡ ਤੀਨ ਕਰਵਾਏ । ਸੰਗਤਿ ਕਥਾ ਕੀਰਤ ਸੁਖ ਪਾਏ ॥੭੬॥
ਮਿਲ ਆਪਸ ਮੇ ਬੈਠ †ਬ੍ਰਿੰਦਾ । ਸੁਨਹਿ ਦੀਵਾਨ ਨਰ ਨਾਰ ਸੁਛੰਦਾ ।
ਸੰਤਾਂ ਨੇ ਹੋ ਖੜੇ ਦੀਵਾਨੀ । ਸੰਗਤ ਕੋ ਪ੍ਰੇਰਣਾ ਠਾਨੀ ॥੭੭॥
ਗੁਰਦੁਆਰੇ ਕੀ ਨੀਉ ਰਖਾਈ । ਨਹਿ ਆਗੇ ਥਾ ਜਹਾਂ ਸੋ ਭਾਈ ।
ਮਾਯਾ ਕੱਠੀ ਦਈ ਕਰਾਇ । ਤੀਨ ਹਜ਼ਾਰ ਭਯੋ ਤਹਿ ਥਾਇ ॥੭੮॥
ਕਰ ਪ੍ਰਸ਼ਾਦਿ ਅਰਦਾਸਾ ਕੀਆ । ਟੱਕ ਲਗਾਇ ਮੰਦਰ ਬਨਵੀਆ ।
ਲੇ ਖਾਯੋ ਸਭ ਨੇ ਮਨ ਭਾਯੋ । ਸੰਗਤ ਸਭ ਸੇਵਾ ਮੇਂ ਲਾਯੋ ॥੭੯॥
ਰਾਜ ਉਸਾਰੀ ਚੰਗੀ ਕਰਤੇ । ਈਂਟ ਚੂਨ ਦੇ ਖੁੱਲ੍ਹਾ ਬਰਤੇ ।
ਤਿਆਰ ਭਯੋ ਮੰਦਰ ਸੁਖ ਦਾਈ । ਗੁਰੂ ਗ੍ਰੰਥ ਪ੍ਰਕਾਸ਼ ਕਰਾਈ ॥੮੦॥
ਅੰਮ੍ਰਿਤ ਪਾਨ ਕਰਾਯੋ ਤਬ ਹੀ । ਸੱਤਰ ਸਿੰਘ ਸਜੇ ਨਰ ਸਭ ਹੀ ।
ਪੰਦਰ੍ਹਾਂ ਦਿਨ ਰਹਿਕੇ ਤਬ ਚਾਲੇ । ਪ੍ਰੇਮ ਸੰਗਤਾਂ ਕਰ ਹੈ ‡ਜਾਲੇ ॥੮੧॥
ਬਹੁ ਨਰ ਕੋ ਕਰਤੇ ਕਲਿਆਨਾ । ਭਾਵਤ ਜਾ ਕੋ ਗੁਰੁ ਕਾ ਭਾਨਾ ।
ਧੰਨਵਾਦ ਮਿਲ ਨਰ ਗਣ ਕਰਤੇ । ਗੁਰਦੁਆਰਾ ਬਣਵਾਇ ਸੋ ਰਰਤੇ ॥੮੨॥
ਕਥਾ ਕੀਰਤਨੁ ਕੋ ਪ੍ਰਵਾਹਾ । ਨਿਸ ਦਿਨ ਲਾਯੋ ਸੰਤ ਉਛਾਹਾ ।
ਲੰਗਰ ਚਲਾਵਹੁ ਸਿਖਯਾ ਦੀਨੀ । ਪ੍ਰੇਮ ਕਰੇ ਭੋਜਨ ਦੇਹੁ ਚੀਨੀ ॥੮੩॥
ਬਸਤਰ ਨਗਨ ਹੇਰ ਕਰ ਦੇਵਹੁ । ਵਾਹਿਗੁਰੂ ਸਿਮਰਹੁ ਸੁਖ ਲੇਵਹੁ ।
ਧਾਰ ਗਰੀਬੀ ਰਿਦੇ ਬਸੀਜੈ । ਪਰਾਈ ਵਸਤੁ ਨ ਜਬਰੀ ਲੀਜੈ ॥੮੪॥
ਇਸ ਤੇ ਹੋਵਹੁ ਜਗ ਮੇ ()ਕੇਲਾ । ਮਨ ਪ੍ਰਸੰਨ ਹੋ ਜਨਮ ਸੁਹੇਲਾ ।
ਐਸੇ ਬਹੁ ਉਪਦੇਸਹਿ ਸੰਤਾ । ਪ੍ਰੇਮ ਲਾਵਤੇ ਗੁਰ ਭਗਵੰਤਾ ॥੮੫॥
ਚਾਰ ਸੌ ਸਤਰ ਮੇਂ ਚਲਿ ਆਏ । ਮਿਲੀ ਸੰਗਤਾਂ ਪ੍ਰੇਮ ਉਪਾਏ ।
ਦੋ ਫੱਗਣ ਥਾ ਤਬ ਹੀ ਬੀਤਾ । ਕਥਾ ਕੀਰਤਨ ਭਲਿ ਬਿਧ ਕੀਤਾ ॥੮੬॥

*ਨਾਸ । †ਬਹੁਤੇ । ‡ਸਾਰੇ । ()ਅਨੰਦ ।

ਅੰਮ੍ਰਿਤ ਪਾਨ ਕਰਾਯੋ ਤਾਹੀ । ਪਚਵਿੰਜਾ ਮਾਈ ਸਿੰਘ ਆਹੀ ।
ਚਾਰ ਸੌ ਇਕੱਤ੍ਰ ਚੱਕ ਮੇ ਚਾਲੇ । ਸ਼ੰਗਤ ਕਰ ਹੈ ਪ੍ਰੇਮ ਬਿਸਾਲੇ ॥੮੭॥
ਚਾਲੀ ਸਿੰਘਨ ਅੰਮ੍ਰਿਤ ਪੀਆ । ਨਾਮੁ ਜਾਪੁ ਤੇ ਲਾਭ ਸੋ ਲੀਆ ।
ਐਸੇ ਅਨਿਕ ਚੱਕ ਮੇਂ ਜਾਹੀ । ਸਿਮਰਨ ਕੀ ਸਰਿਤਾ ਪਰਵਾਰੀ ॥੮੮॥

ਵਿਚਰਤ ਤੇਤੀ ਚੱਕ ਮੇਂ ਆਏ । ਗੁਰਬਾਣੀ ਪ੍ਰਚਾਰ ਸੁਣਾਏ ।
ਲਗਿਓ ਭਾਰੀ ਜਬ ਦੀਵਾਨੰ । ਏਕ ਉਦਾਸੀ ਮਿਲਿਓ ਆਨੰ ॥੮੯॥
ਤਿਸਨੇ ਸ਼ੰਕ੍ਰਾ ਐਸ ਅਲਾਈ । ਸੋਹੰ ਜਾਪ ਜਪੈ ਨਹਿ ਕਾਈ ।
ਤੇ ਸਭ ਨੀਚ ਜੋਨ ਮੇਂ ਜਾਵੈ । ਮੁਕਤ ਏਸ ਬਿਨ ਮੂਲ ਨ ਪਾਵੈ ॥੯੦॥

ਸੰਤਾਂ ਨੇ ਸੁਣ ਕੈ ਤਿਸ ਬਾਨੀ । ਬੋਲੇ ਸਿੱਖ੍ਯਾ ਹੇਤੁ ਸੁਹਾਨੀ ।
ਸੋਹੰ ਵਾਕ ਤਬ ਜਪਨੇ ਜੋਗਾ । ਜੀਵ ਈਸ ਮੇਂ ਭੇਦ ਜੋ ਹੋਗਾ ॥੯੧॥
ਦੁੰਦ ਵਾਦ ਮੇਂ ਮੰਤ੍ਰ ਦੇਹੀ । ਜਪ ਹੈ ਜੋਗੀ ਭੇਦ ਰਖੇਹੀ ।
ਜਿਸਕੋ ਭੇਦ ਵਾਦਿ ਸਭ ਨਾਸਾ । ਹੂੰ ਸ਼ਬਦ ਕੋ ਕੈਸੇ ਭਾਸਾ ॥੯੨॥

ਸੋ ਈਸ਼ਰ ਹੰ ਜੀਵ ਸੇ ਭਯੋ । ਦ੍ਵੈਤ ਨਾਸ਼ ਕਰ ਕਿਉਂ ਨਾ ਲਯੋ ।
ਏਕ ਬ੍ਰਹਮ ਇਕ ਤੂੰ ਬਣ ਰਹਿਆ । ਸੋਹੰ ਜਾਪ ਫਲੰ ਕੇ ਲਹਿਆ ॥੯੩॥
ਹੰਗਤਾ ਨਾਸੀ ਨਾਹੀ ਤੇਰੀ । ਕਿਆ ਜਪਿਓ ਸੋ ਏਕ ਨ ਹੇਰੀ ।
ਹਉਮੈ ਨਾਸ ਜਾਹਿ ਤੇ ਹੋਵੈ । ਨੀਚ ਜੋਨ ਨਹਿ ਕਬਹੀ ਜੋਵੈ ॥੯੪॥

ਸੋ ਏਕੋ ਮੰਤ੍ਰ ਸਤਿਨਾਮਾ । ਵਾਹਿਗੁਰੂ ਸਿਮਰੈ ਅਭਿਰਾਮਾ ।
ਹਉਮੈ ਬੰਧਨ ਦੇਹਿ ਮਿਟਾਈ । ਮੁਕਤ ਪ੍ਰਾਪਤਿ ਗੁਰਮਤਿ ਪਾਈ ॥੯੫॥
ਵਾਹਿਗੁਰੂ ਦੇ ਪ੍ਰੀਤ ਉਪਾਈ । ਵਾਹਿਗੁਰੂ ਸੰਤਨ ਸੁਖਦਾਈ ।
ਵਾਹਿਗੁਰੂ ਬਿਨ ਜਪ ਤਪ ਨਾਹੀ । ਵਾਹਿਗੁਰੂ ਬਿਨ ਅਬਗਤਿ ਜਾਹੀ ॥੯੬॥

ਹਉਮੈ ਗੁਰਮੰਤ੍ਰ ਤੇ ਨਾਸੈ । ਆਤਮ ਰਾਮੁ ਏਕ ਪ੍ਰਕਾਸੈ ।
ਗੁਰਮੰਤ੍ਰ ਬਿਨ ਜਨਮੈ ਮਰੈ । ਗੁਰਮੰਤ੍ਰ ਸੋ ਭਵਜਲ ਤਰੈ ॥੯੭॥
ਜੀਵ ਈਸ ਕੀ ਦ੍ਵੈਤ ਬ੍ਰਿਹੀਨਾ । ਅਚਰਜ ਚੇਤਨ ਆਪੇ ਚੀਨਾ ।
ਅਚਰਜ ਅਪਨਾ ਆਪ ਸਰੂਪਾ । ਤਿਸਕੋ ਜਾਪਹੁ ਰਿਦੇ ਅਨੂਪਾ ॥੯੮॥

ਸੁਣ ਕੇ ਬਾਵਾ ਚਰਨੀ ਪਰਿਓ । ਮਹਾ ਪੁਰਖ ਲਖ ਸੀਸ ਸੋ ਧਰਿਓ ।
ਅੰਮ੍ਰਿਤ ਪ੍ਰਚਾਰ ਹੂਆ ਜਬ ਆਈ । ਇਕੱਤ੍ਰ ਸਿੰਘਨ ਗੁਰਮਤਿ ਪਾਈ ॥੯੯॥
ਉਦਾਸੀ ਭੀ ਅੰਮ੍ਰਿਤ ਕੋ ਪੀਆ । ਨਾਮੁ ਨਿਧਾਨ ਸਿੰਘ ਧਰ ਦੀਆ ।
ਗੁਰਦੁਆਰੇ ਕੀ ਸੇਵ ਲਗਾਯੋ । ਜੀਵਤ ਜਬ ਲੌ ਨਾਮੁ ਧਿਆਯੋ ॥੧੦੦॥
ਗੁਰ ਕੀ ਰਹਿਤ ਰਖਾਈ ਪੂਰੀ । ਹੋਯੋ ਮੁਕਤ ਲਗੀ ਲਿਵ ਰੂਰੀ ।
ਵਾਹਿਗੁਰੂ ਮੰਤ੍ਰ ਅਭਿਆਸਾ । ਗਿਆਨ ਤਾਂਹਿ ਤੇ ਪਾਯੋ ਰਾਸਾ ॥੧੦੧॥
ਇਹ ਬਿਧ ਤਾਰੇ ਜੀਵ ਅਨੇਕਾ । ਧੰਨ ਸੰਤ ਜੋ ਦੇਤ ਬਿਬੇਕਾ ।
ਪਾਰਸ ਕਰਤ ਲੋਹ ਕੇ ਤਾਈ । ਧੰਨ ਸੰਤ ਜਿਨ ਗੁਰਮਤਿ ਪਾਈ ॥੧੦੨॥

ਇਉ ਮੇਲਾ ਸੰਗ ਇਨਕੇ ਹੋਵਾ। ਗੁਰਮਤ ਧਾਰੀ ਆਤਮੁ ਜੋਵਾ।
ਤਹਿਤੇ ਬਿਚਰਤ ਸ਼ਾਂਤ ਸਰੂਪਾ। ਤਿੰਨ ਸੌ ਅਠਾਸੀ ਕੇ ਸਿੰਘ *ਨੂਪਾ ॥੧੦੩॥
ਕਰ ਬਿਨਤੀ ਲੈ ਗੇ ਪੁਰਿ ਮਾਹੀ। ਟਹਿਲ ਕਰਤ ਨਿਤ ਸੰਤ ਮਨਾਹੀ।
ਜੱਥੇ ਸਮੇਤ ਕਰ ਪ੍ਰੇਮ ਘਨੇਰਾ। ਸੇਵਹਿ ਦਿਨ ਰਾਤੀਂ ਬਹਿ ਨੇਰਾ ॥੧੦੪॥
ਗੁਰਸਿਖੀ ਮਗੁ ਕੋ ਬਿਸਥਾਰੀ। ਗੁਰ ਨਾਨਕ ਕੀ ਪ੍ਰੀਤੀ ਭਾਰੀ।
ਕਈ ਸੈਂਕੜੇ ਸਿਮਰਹਿ ਨਾਮੁ। ਰਹਿਤ ਰਾਖਤੇ ਗੁਨ ਕੀ ਧਾਮੂ ॥੧੦੫॥
ਬਾਣੀ ਅਰਥ ਸਹਿਤ ਕਰਵਾਵੈ। ਜਾਂਤੇ ਸੁਗਮਿ ਗੁਰੂ ਮਤਿ ਪਾਵੈ।
ਜੱਥੇ ਮੇ ਬਹੁਤੇ ਰਸ ਭੀਨੇ। ਸਿਮਰਹਿ ਨਾਮੁ ਰਾਤ ਦਿਨ ਚੀਨੇ ॥੧੦੬॥
ਇਉ ਸਭ ਦਿਸ ਤੇ ਕੀਰਤ ਹੋਤੀ। ਆਪ ਜਪੈ ਅਵਰਾ ਸੋ ਜੋਤੀ।
ਬਾਰ ਦੇਸ ਮੇਂ ਜਸ਼ ਬਿਸਥਾਰਾ। ਗੰਗ ਤਰੰਗ ਕੀ ਉਜਲ ਧਾਰਾ ॥੧੦੭॥
ਪੰਦਰਾਂ ਫੱਗਣ ਕੋ ਕਰ ਤਿਆਰੀ । ਸੰਥਾ ਅੰਮ੍ਰਿਤ ਵੇਲੇ ਉਚਾਰੀ।
ਸੰਗਤ ਨਗਰਾਂ ਕੀ ਉਤਸ਼ਾਹਾ। ਜਾਵਣ ਸੁਣ ਕੇ ਦਿਲ ਕੋ ਢਾਹਾ ॥੧੦੮॥
ਫਿਰ ਬਹੁ ਬਾਰੀਂ ਆਵਹਿ ਦੇਸਾ। ਕਰਹੈ ਗੁਰਬਾਣੀ ਉਪਦੇਸਾ।
ਨਹਿ ਉਦਾਸਤਾ ਰਿਦ ਮੇ ਧਾਰਹੁ। ਸਿਮਰ ਨਾਮੁ ਸਭ ਕਾਜ ਸਵਾਰਹੁ ।੧੦੯॥
ਦੇ ਧੀਰਜ ਕਰ ਕੇ ਅਰਦਾਸਾ । ਗਾਡੀ ਭੇ ਸਵਾਰ ਸੁਖ ਰਾਸਾ।
ਪੀਛੇ ਮੋੜ ਸੰਗਤਾਂ ‡ਬ੍ਰਿੰਦਾ । ਜਥੇ ਸਹਿਤ ਸਵਾਰ ਕਰਿੰਦਾ ॥੧੧੦॥
ਬੀਚ ਲਾਹੌਰ ਪਹੁਚੇ ਆਈ । ਡੇਹਰੇ ਸਾਹਿਬ ਸੀਸ ਕਰਿ ਨ੍ਹਾਈ।
ਰਹੇ ਰਾਤ ਬਿਸਰਾਮ ਸੋ ਲੀਆ। ਅੰਮ੍ਰਿਤ ਵੇਲੇ ਜਾਗਨ ਕੀਆ ॥੧੧੧॥
ਕਰ ਸ਼ਨਾਨ ਗੁਰਮੰਤ੍ਰ ਸਾਧਾ। ਇਕ ਮਨ ਹੋ ਪ੍ਰਭੁ ਅਗਮ ਅਗਾਧਾ।
ਕਥਾ ਸੰਥਜਾ ਠੀਕ ਕਰਾਈ । ਚਾਲ ਮੋਗੇ-ਆ ਉਤਰਾਈ ॥੧੧੨॥
ਮੱਲ ਸਿੰਘ ਦੇ ਡੇਰੇ ਆਏ। ਗੁਰਬਾਣੀ ਸੰਥਾ ਕਰਵਾਏ।
ਵਧਨੀ ਆਇ ਕਰੇ ਬਿਸਰਾਮਾ। ਸੰਗਤ ਭਾਉ ਸੇਵ ਕਰ ਧਾਮਾ ॥੧੧੩॥
ਰਾਜ ਕੌਰ ਭੈਣ ਮਿਲੀ ਹਿਤ ਸੰਗਾ। ਸ਼ੀਘਰ ਚਲੇ ਖਾਈ ਪਿੰਡ ਚੰਗਾ।
ਸੰਗਤ ਕੋ ਦੇ ਧੀਰ ਬਡੇਰੀ। ਸੰਥਾ ਕਥਾ ਕਰੀ ਬਿਨ ਡੇਰੀ ॥੧੧੪॥
ਭੋਜਨ ਛਕਕੇ ਕਛੁ ਬਿਸਰਾਮੇ। ਭਦੌੜ ਪਿੰਡ ਆਏ ਅਭਿਰਾਮੇ।
ਨਾਨਕ ਸਿੰਘ ਰਈਸ ਪਿਆਰਾ। ਮਿਲਿਓ ਆਣ ਸੇਵਾ ਕਰ ਵਾਰਾ ॥੧੧੫॥
ਤੀਨ ਦਿਵਸ ਰਹਿ ਕਰ ਪ੍ਰਚਾਰਾ। ਸੈਹਣੇ ਆਏ ਸੰਤ ਉਦਾਰਾ।
ਹੀਰਾ ਸਿੰਘ ਪੁਜਾਰੀ ਆਯਾ। ਸ੍ਰੀ ਹਜ਼ੂਰ ਜਿਨ ਸੇਵ ਕਮਾਯਾ ॥੧੧੬॥
ਰਹਿਓ ਸੰਗ ਸੰਥਾ ਸੁਣ ਪ੍ਰੇਮਾ । ਸੁੰਦਰ ਸਿੰਘ ਥੋ ਤਹਿਤੇ ਖੇਮਾ।
ਸੋ ਭੀ ਸੁਣਹੈ ਕਥਾ ਮਹਾਨਾ। ਰਹਿਤੋ ਸੰਗ ਪ੍ਰੇਮ ਕਰ ਭਾਨਾ ॥੧੧੭॥
ਬਰਨਾਲੇ ਗਾਡੀ ਬਹਿ ਚਾਲੇ। ਪਹੁਚੇ ਹਰਿਦੁਆਰ ਉਤਾਲੇ।
ਗੰਗਾ ਕਉ ਥਾ ਕੁੰਭ ਭਲੇਰਾ । ਆਏ ਗੰਗਾ ਕੀਨੋ ਡੇਰਾ ॥੧੧੮॥

*ਉਪਮਾ ਤੇ ਰਹਿਤ। ‡ਬਹੁਤ।

ਗੁਰ ਨਾਨਕ ਜੀ ਆਏ ਥਾਨਾ । ਪੂਜਨ ਕੀਨ ਪ੍ਰੇਮ ਕੋ ਠਾਨਾ ।
ਕਰ ਪ੍ਰਸ਼ਾਦਿ ਬਹੁਤਾ ਬਰਤਾਯੋ । ਗੁਰੂ ਗ੍ਰੰਥ ਜੀ ਦਰਸ਼ਨ ਪਾਯੋ ॥੧੧੯॥
ਪੁਨਿ ਤੀਜੇ ਗੁਰ ਥਾਨ ਪਧਾਰੇ । ਦਰਸ਼ਨ ਕਰ ਆਨੰਦ ਕੋ ਧਾਰੇ ।
ਮਹਿਮਾ ਗੁਰ ਕੀ ਅਗਮ ਅਪਾਰਾ । ਗੰਗਾ ਕੋ ਦੇ ਧੁਰ ਮੁਰਾਰਾ ॥੧੨੦॥
ਗੰਗਾ ਗੁਰ ਪੁਨੀਤ ਹੈ ਕੀਨੀ । *ਪਤਿਤ ਲੋਕ ਤੇ ਬਿਆਕੁਲ ਚੀਨੀ ।
ਤੀਰਥ ਕਰੇ †ਪੁਨੀਤ ਅਨੇਕਾ । ਜਿਨਕੀ ਮਹਿਮਾ ਜਲਧ ਬਿਬੇਕਾ ॥੧੨੧॥
ਧੰਨ ਸਤਿਗੁਰੂ ਉਸਤਿਤ ਕੀਨੀ । ਭੇਟ ਪ੍ਰਸਾਦਿ ਫੂਲ ਬਹੁ ਦੀਨੀ ।
ਏਕੋ ਸਿਮਰਨ ਜੀ ਸੁਖ ਜਾਤਾ । ਜੋ ਸਤਿਗੁਰ ਸਭ ਜਗੁ ਕ ਦਾਤਾ ॥੧੨੨॥
ਦੇਖਤ ਭੇ ਸਾਧਨ ਅਸਥਾਨਾ । ਨਿਰਮਲ ਉਦਾਸੀ ਭੇਖ ਜੋ ਨਾਨਾ ।
ਬੈਰਾਗੀ ਸੰਨਿਆਸੀ ਕੇਤੇ । ਧਰੇ ਵਾਦਿ ‡ਖੁਣਸੈਂ ਮਿਲ ਜੇਤੇ ॥੧੨੩॥
ਕਨਖਲ ਭੀ ਗੋਡਾ ਸਭ ਥਾਈ । ਦੇਖੇ ਸਾਧ ਪੰਡਿਤ ਘਬਰਾਈ ।
ਗਰੀਬੀ ਦਾਸੀਏ ਕਹਾਂ ਟਿਕਾਨੇ । ਰੋਡੇ ਮੋਟੇ ਸਾਧ ਮਹਾਨੇ ॥੧੨੪॥
ਕਤਹੂੰ ਭਲੇ ਸੰਤ ਨਿਰਪੱਖਾ । ਬ੍ਰਹਮ ਵਾਦ ਕੇ ਕਥਤੇ ਲੱਖਾ ।
ਕੋ ਗੀਤਾ ਕੋ ਪਾਠ ਬਖਾਨੈ । ਕੋਊ ਰਾਮ ਨਾਮ ਮਨ ਭਾਨੈ ॥੧੨੫॥
ਹਰੀ ਮੁਰਾਰੀ ਓਅੰ ਬੋਲੈ । ਸੋਹੰ ਮੇ ਕੋ ਪ੍ਰਾਨ ()ਝਕੋਲੈ ।
ਦੱਤ ਨਾਮੁ ਕੋ ਕਹੈ ਬਣਾਈ । ਨਾਨਾ ਮਤਿ ਕੋ ਅੰਤਿ ਨਾ ਪਾਈ ॥੧੨੬॥
ਸਮਤਾ ਤੇ ਸਭ ਕੋ ਤਬ ਹੇਰਾ । ਵਿਚਰੈ ਸੰਤ ਮਿਲਾਪ ਘਨੇਰਾ ।
ਰਾਗ ਦ੍ਵੈਸ਼ ਨਹਿ ਕਾਹੂ ਕਰਹੀ । ਖੇਲ ਏਕ ਕੀ ਰਿਦੈ ਬਿਚਰਹੀ ॥੧੨੭॥
ਗੁਰ ਨਾਨਕ ਦਸਮੇਸ਼ ਪਿਆਰਾ । ਪੰਥ ਖਾਲਸਾ ਸੰਤ ਵਿਚਾਰਾ ।
ਸੰਥਾ ਗੁਰੂ ਗ੍ਰੰਥ ਕਰਵਾਈ । ਭੋਜਨ ਅਚਿਓ ਅਪਨੋ ਬਣਵਾਈ ॥੧੨੮॥
ਸਾਧੂ ਏਕ ਮਿਲਿਓ ਤਬ ਸੰਤਾਂ । ਹਰਿ ਸਿੰਘ ਨਾਮੁ ਪ੍ਰੀਤ ਭਗਵੰਤਾ ।
ਆ ਚਰਨੀ ਸੰਤਨ ਕੇ ਪਰਿਓ । ਬਿਨੈ ਬਖਾਨੀ ਦਰਸ ਨਿਹਰਿਓ ॥੧੨੯॥
ਪੇਖ ਸੰਤ ਤਬ ਨਿਮ੍ਰੀ ਹੋਏ । ਬੰਦਨ ਕੀਨੀ ਪ੍ਰੀਤ ਕਰੋਏ ।
ਬੈਠੇ ਆਸਨ ਦੋਵੇਂ ਮਿਲਕੇ । ਬ੍ਰਿਧ ਸਰੂਪ ਪੇਖ ਕਹਿ [ ]ਝਿਲਕੇ ॥੧੩੦॥
ਹਰਿ ਸਿੰਘ ਬਾਬਾ ਜੀ ਇਕ ਬਿਨੀਆ । ਕਿਤਨੀ ਉਮਰ ਸੰਤ ਜੀ ਭਨੀਆ ।
ਪਾਟਾ ਤੇੜ ਕਛਹਿਰਾ ਪਾਯੋ । ਕਫਨੀ ਫਟੀ ਸੀਸ ਨਹਿ ਛਾਯੋ ॥੧੩੧॥
ਸੰਤੋ ਹਰਿ ਸਿੰਘ ਜੀ ਤਬ ਬੋਲੇ । ਦੋ ਸੌ ਤ੍ਰਿਤਾਲੀ ਅਬ ਤੋ ਲੇ ।
ਗੁਰ ਦਸਮੇ ਸੰਗ ਰਹਿਓ ਮੈ ਹੂੰ । ਸਚਖੰਡ ਜਬ ਗੇ ਹੈ ਤੈ ਹੂੰ ॥੧੩੨॥
ਪ੍ਰਭੁ ਗੁਰ ਭਯੋ ਵਿਛੋੜਾ ਮੋਹੀ । ਲੀਓ ਧਿਆਨ ਸਾਧ ਹਮ ਓਹੀ ।
ਗੁਰ ਦਸਮੇ ਮਮ ਰਿਦੈ ਬਸੇਰਾ । ਦਰਸ਼ਨ ਕਰਤੋ ਨਾਮੁ ਜਪੇਰਾ ॥੧੩੩॥
ਅਬ ਮੇਰੀ ਆਯੂ ਹੋ ਪੂਰੀ । ਦੋਇ ਮਹੀਨੇ ਰਹਿਤੀ ਰੂਰੀ ।
ਸੰਤ ਸੁੰਦਰ ਸਿੰਘ ਜੀ ਸੁਣ ਰੀਤੀ । ਪ੍ਰੇਮ ਪ੍ਰਵਾਹ ਸਮਾਧੀ ਕੀਤੀ ॥੧੩੪॥

*ਪਾਪੀਆਂ । †ਪਵਿਤਰ । ‡ਗੁਸਾ । ()ਮਿਲੰਦਾ ਹੈ । [ ]ਪ੍ਰਕਾਸ਼ਦਾਸੀ ।

ਤੀਨ ਪਹਿਰ ਸੁਧ ਰਹੀ ਨ ਤਨ ਕੀ। ਹਰਿ ਸਿੰਘ ਜਾਨ ਜਗਾਯੋ ਮਨ ਕੀ।
ਨੇਤਰ ਸੰਤ ਜਬੈ ਰਸ ਖੋਲੇ। ਹਰਿ ਸਿੰਘ ਧੰਨ ਧੰਨ ਮੁਖ ਬੋਲੇ ॥੧੩੫॥
ਗੁਰ ਸੰਗ ਰਹਿ ਸੇਵਾ ਦਰਸੰਨਾ। ਦੇਖਿਓ ਸਰੂਪ ਲੋਕ ਤ੍ਰੈ ਮੰਨਾ।
ਆਪ ਸਮਾਨ ਕੌਣ ਕੋ ਕਹੀਏ। ਜਿਨ ਦੇਖੇ ਗੁਰਮਤਿ ਕੋ ਲਹੀਏ ॥੧੩੬॥
ਸਤਿਗੁਰ ਕੀ ਰੀਤੀ ਜੋ ਦੇਖੀ। ਕਰਿ ਪ੍ਰਗਟ ਸਮਝਾਇ ਬਿਸੇਖੀ।
ਸੁਣ ਕਰ ਪ੍ਰੇਮ ਰੰਗ ਮਸਤਾਨਾ। ਬ੍ਰਿਧ ਸਰੂਪ ਬਚਨ ਮੁਖ ਭਾਨਾ ॥੧੩੭॥
ਗੁਰ ਨਾਨਕ ਰੀਤੀ ਜੋ ਤੇਰੀ। ਸੋਈ ਗੁਰ ਦਸਮੇ ਕੀ ਹੇਰੀ।
ਜਬ ਅੰਮ੍ਰਿਤ ਗੁਰ ਸਿੰਘਨ ਦੀਆ। ਸੀਸ ਕਾਟ ਤਿਨ ਕਰਿ ਮੇ ਲੀਆ ॥੧੩੮॥
ਨਵੇਂ ਸੀਸ ਤਬ ਪੈਦਾ ਕੀਏ। ਜੀਵਤ ਮਾਰ ਜਿੰਦੇ ਫਿਰ ਕੀਏ।
ਗੁਰ ਕੀ ਚਮਕ ਤੇਜ ਕਿਵ ਭਾਖੇ। ਜੋ ਦੇਖੈ ਸੁਧ ਭੂਲੈ ਆਖੇ ॥੧੩੯॥
ਨਾਮੁ ਪ੍ਰੇਮ ਭਿੰਨੇ ਗੁਰ ਲੋਚਨਿ। ਤੇਜ ਚਾਲ ਸਭ ਦੁਖ ਕੇ *ਮੋਚਨਿ।
ਰੰਗ ਅਜੈਬ ਨ ਸਿਆਮ ਨ †ਕਾਚਾ। ਪਾਕਾ ਨਹੀ ਨ ਜਾਇ ਉਬਾਚਾ ॥੧੪੦॥
ਗੁਰ ਜਬ ਜੰਗ ਕਰੈ ਬਿਧ ਸੇਤੀ। ਕਈ ਹਜ਼ਾਰ ਸੰਘਾਰੈ ਛੇਤੀ।
ਪੁਰੀ ਅਨੰਦ ਜੀਤ ਜਬ ਪਾਈ। ਬਾਈ ਧਾਰ ਹਾਰ ਕੈ ਜਾਈ ॥੧੪੧॥
ਗਯੋ ਵਜੀਦਾ ਹਾਰੇ ਜਬ ਹੀ। ਬੋਲੇ ਸਿੰਘ ਜੈਕਾਰੇ ਤਬ ਹੀ।
ਫਿਰ ਚਮਕੌਰ ਬੀਚ ਬਡ ਜੰਗਾ। ਦੋਵੇਂ ਸਾਹਿਬਜ਼ਾਦੇ ਚੰਗਾ ॥੧੪੨॥
ਰਾਤੀਂ ਉਤਰ ਜਬ ਗੁਰ ਜੀ ਆਏ। ਜੰਗ ਥਾਨ ਬਹੁ ਤੀਰ ਚਲਾਏ।
ਫਉਜ ਆਪਸ ਮੇਂ ਕਟਨੇ ਲਾਗੀ। ਭਾਜਿ ਵਜੀਦਾ ਗਯੋ ‡ਤਾਦਾਗੀ ॥੧੪੩॥
ਤੀਨ ਕੋਸ ਪਰ ਨੀਵੇਂ ਥਲ ਮੇਂ। ਡਰ ਕੇ ਰਾਤ ਗੁਜਾਰੀ ਦਲ ਮੇਂ।
ਆਮ ਕਤਲ ਹੋਏ ਜਬ ਤੁਰਕਾ। ਦੇਖੈ ਸਤਿਗੁਰ ਹੁਕਮ ਸੋ ਧੁਰ ਕਾ ॥੧੪੪॥
ਬਹੁਤੇ ਕਤਲ ਭਏ ਜਬ ਜਾਨੇ। ਸੂਬੇ ਦਲ ਲੈ ਕੇ ਭਜਵਾਨੇ।
ਕਾਯਰ ਹੋਏ ਮੁਖ ਨ ਦਿਖਾਯੋ। ਲਲਕਾਰੇ ਗੁਰ ਕੋਇ ਨ ਆਯੋ ॥੧੪੫॥
ਜੰਗ ਥਾਨ ਖਾਲੀ ਜਬ ਕੀਆ। ਪੰਚ ਸਿੰਘ ਕੋ ਸਿਰੋਪਾ ਦੀਆ।
ਸੰਤ ਸਿੰਘ ਸੰਗਤ ਸਿੰਘ ਭਾਈ। ਧਰਮ ਸਿੰਘ ਮਾਨੁ ਸੁਹਾਈ ॥੧੪੬॥
ਦਯਾ ਸਿੰਘ ਮਿਲਕੇ ਗੁਰ ਸਾਥੀ। ਖਾਲਸਾ ਗੁਰੂ ਰੂਪ ਬਖਸ਼ਾਥੀ।
ਮਾਛੀਵਾੜੇ ਉਚੇ ਪੀਰ। ਪੂਜਾ ਲੀਨੀ ਗੁਰੂ ਗਹੀਰ ॥੧੪੭॥
ਮੁਕਤਸਰ ਤੇ ਤੁਰਕ ਸੋ ਭਾਗੇ। ਚਾਲੀ ਮੁਕਤੇ ਲੜੇ ਜੋ ਆਗੇ।
ਗੁਰੂ ਤੀਰ ਜਬ ਆਤ ਨਿਹਾਰੇ। ਭਜਿਓ ਵਜੀਦਾ ਹਾਰ ਵਿਚਾਰੇ ॥੧੪੮॥
ਫਿਰ ਨ ਜੰਗ ਗੁਰੂ ਸੰਗ ਕੀਆ। ਔਰੰਗਾ ਪਛਤਾਵਤ ਹੀ ਮੂਆ।
ਦਮਦਮੇ ਗੁਰੂ ਗ੍ਰੰਥ ਜੀ ਉਚਾਰਾ। ਕਥਾ ਅਰਥ ਪੜ੍ਹਵਾਏ ਪਿਆਰਾ ॥੧੪੯॥
ਮੈਂ ਗੁਰ ਤੇ ਸਭ ਅਰਥ ਸੁਣੇ ਹੈ। ਸੁੰਦਰ ਸਿੰਘ ਜੋ ਤੁਮਕੋ ਐ ਹੈ।
ਏ ਸਭ ਗੁਰ ਕੇ ਮੁਖ ਤੇ ਸੁਣੇ। ਸੰਪ੍ਰਦਾਈ ਅਰਥ ਜੋ ਭਣੇ ॥੧੫੦॥

---

*ਨਾਸ ਕਰਤਾ। †ਪਿੱਲਾ। ‡ਤਦੋਂ ਅਗੇ ਨੂੰ ਭਜ ਗਿਆ।

ਬਹੁ ਕਾਰਜ ਕਰ ਗੁਰ ਪ੍ਰਬੀਨੇ । ਜਾਇ ਨਦੇੜ ਬਿਰਾਜੇ ਚੀਨੇ ।
ਗੁਰੂ ਗ੍ਰੰਥ ਕੋ ਗੁਰਤਾ ਦੀਨੀ । ਪੰਚ ਪਿਆਰੇ ਸੰਗਤ ਕੀਨੀ ॥੧੫੧॥
ਫਿਰ ਸਤਿਗੁਰ ਦੇ ਧੀਰ ਬਿਅੰਤਾ । ਬੜ ਕਨਾਤ ਅਲੋਪ ਹੋਵੰਤਾ ।
ਵੀਚ ਅਕਾਸ਼ ਪ੍ਰਕਾਸ਼ ਬਿਲੋਵਾ । ਜੈ ਜੈ ਸ਼ਬਦ ਦੇਵ ਤਿਨ੍ਹ ਜੋਵਾ ॥੧੫੨॥
ਨਿਜ ਸਰੂਪ ਸਤਿ ਰੂਪ ਅਨਾਸੀ । ਗਏ ਸਮਾਇ ਅਜੈ ਅਬਿਨਾਸੀ ।
ਸਦਾ ਸੰਗ ਪ੍ਰਭ ਸਭਨੀਂ ਥਾਈ । ਲੰਗਰ ਬਹੁ ਤਿਆਰ ਤਬ ਭਾਈ ॥੧੫੩॥
ਸੰਗਤ ਨੇ ਨਿਸਦਿਨ ਵਰਤਾਯੋ । ਨਾਨਾ ਬਿਧ ਸਿੱਖਨ ਤ੍ਰਿਪਤਾਯੋ ।
ਜੈ ਜੈ ਗੁਰ ਕੀ ਸੰਗਤ ਕਰਹੀ । ਪ੍ਰੇਮ ਪ੍ਰਵਾਹ ਨੀਰ ਦ੍ਰਿਗ ਢਰਹੀ ॥੧੫੪॥
ਗੁਰੂ ਗ੍ਰੰਥ ਸਭ ਨੇ ਗੁਰ ਮਾਨਾ । ਨਮਸ਼ਕਾਰ ਗੁਰ ਆਪ ਕਰਾਨਾ ।
ਪੈਸੇ ਪਾਂਚ ਨਲੇਰ ਚੜ੍ਹਾਯੋ । ਸਭ ਸੰਗਤ ਕੋ ਗੁਰੂ ਬਣਾਯੋ ॥੧੫੫॥
ਮੈਂ ਤਬ ਗੁਰ ਕੇ ਜੋਤਿ ਮਿਲਾਏ । ਟਿਕਿਓ ਬਨ ਉਤਰਾ ਖੰਡ ਆਏ ।
ਧਿਆਨ ਸਤਿਗੁਰੂ ਸ਼ਬਦ ਕਮਾਯੋ । ਨਿਸਦਿਨ ਬਿਆਪਕ ਆਤਮ ਪਾਯੋ ॥੧੫੬॥
ਏਕ ਅਖੰਡ ਰੂਪ ਸਦ ਪਾਵਾ । ਜਨਮ ਮਰਨ ਕੋ ਤ੍ਰਾਸ ਮਿਟਾਵਾ ।
ਮੈਂ ਤੂੰ ਦੋਵੇਂ ਕਰਿਓ ਨਾਸਾ । ਐਸੇ ਪ੍ਰਗਟਿਓ ਪਦ ਅਬਿਨਾਸਾ ॥੧੫੭॥
ਗਿਆਨ ਬਿਰਾਗ ਭਗਤ ਜੋ ਜੋਗਾ । ਬਹੁਤੇ ਬਚਨ ਭਏ ਸੁਖ ਲੋਗਾ ।
ਸੰਤ ਸੁੰਦਰ ਸਿੰਘ ਬੰਦਨ ਕੀਨੀ । ਗੁਰ ਦਸਮੇ ਕੋ ਪ੍ਰੀਤਮ ਚੀਨੀ ॥੧੫੮॥
ਹਰਿ ਸਿੰਘ ਇਕ ਫਲ ਦੀਆ ਕੋਈ । ਆਪ ਛਕੋ ਸੰਤਨ ਕਹਿ ਸੋਈ ।
ਲੇ ਸੰਤਨ ਮੁਖ ਮੇ ਤਬ ਪਾਯੋ । ਸੁਆਦ ਅਧਿਕ ਰਸ ਅਚਰਜ ਛਾਯੋ ॥੧੫੯॥
ਆਠ ਦਿਵਸ ਨਹਿ ਭੁਖ ਸੋ ਲਾਗੀ । ਐਸ ਅਧਾਰ ਫਲ ਕੇ ਬਡਭਾਗੀ ।
ਕਿਆ ਏਹੁ ਫਲ ਜਬ ਬੂਝਿਓ ਤਾਹੀ । ਨਹੀ ਬਤਾਯੋ ਚੁਪ ਰਹਾਹੀ ॥੧੬੦॥
ਦੋਇ ਕਛੈਹਰੇ ਇਕ ਦਸਤਾਰ । ਚਾਦਰ ਪਰਨਾ ਕਫਣੀ ਧਾਰ ।
ਏ ਬਸਤਰ ਪਹਿਨਾਏ ਤਾਕੋ । ਪਾਂਚ ਰੁਪਯੇ ਭੇਟਾ ਵਾਂਕੋ ॥੧੬੧॥
ਪਹਿਰੇ ਬਸਤਰ ਅਨੰਦ ਉਪਾਏ । ਪਾਂਚ ਰੁਪਯੇ ਗੰਗ ਵਗਾਏ ।
ਚਲਨੇ ਕੋ ਹੋ ਤਿਆਰ ਭਯੋ ਹੈ । ਸੰਤ ਕਹੈ ਰਹਿ ਨਾਹਿ ਚਹਿਯੋ ਹੈ ॥੧੬੨॥
ਪੀਛੇ ਚਾਲੇ ਬੀਸ ਕੁ ਕਦਮਾਂ । ਭਯੋ ਅਲੋਪ ਨ ਦਿਸਜੋ *ਤਦਮਾ ।
ਵਾਹਿਗੁਰੂ ਕੀ ਫਤੇ ਬੁਲਾਈ । ਦ੍ਰਿਸ਼ਟ ਨ ਪਰਿਓ ਧੁਨ ਸੁਣ ਪਾਈ ॥੧੬੩॥
ਸੰਤ ਗਿਆਤ ਤੇ ਜਾਨਿਓ ਤਬ ਹੀ । ਸ਼ਹੀਦ ਹਰਿ ਸਿੰਘ ਆਯੋ ਅਬ ਹੀ ।
ਦੇ ਦਰਸ਼ਨ ਨਿਜ ਤਪ ਥਲਿ ਗਯੋ । ਦੋਇ ਮਾਹ ਕੋ ਤਨੁ ਤਜ ਦਯੋ ॥੧੬੪॥
ਬਸਿਓ ਗੁਰ ਪੁਰੀ ਮੱਧ ਸੋ ਜਾਈ । ਪ੍ਰੇਮ ਰੰਗ ਮੇ ਆਯੂ ਬਿਹਾਈ ।
ਹਰਿ ਸਿੰਘ ਨਾਮੁ ਜਪਿਓ ਨਿਤ ਪ੍ਰੀਤੀ । ਵਾਹਿਗੁਰੂ ਕੀ ਜੋਤਿ †ਅਭੀਤੀ ॥੧੬੫॥
ਨਿਰਮਲ ਛੌਣੀ ਦੇਖ ਸੋ ਲੀਨੀ । ਸੇਖਵਿ ਡੇਰੇ ਰਹਿ ਰਸ ਭੀਨੀ ।
ਸ਼ਾਹੀਆਂ ਚੇਤ ਬਸੰਤ ਨਿਕਾਲੀ । ਸੰਨਿਆਸੀ ਬੈਰਾਗੀ ਨਾਲੀ ॥੧੬੬॥

*ਤਿਸ ਸਮੇਂ । †ਨਿਰਭੈਤਾ ਵਾਲੀ ।

ਉਦਾਸੀ ਆਦਿ ਭੇਖ ਸਮੁਦਾਏ। ਸ਼ਾਹੀ ਅਪਨੀ ਨਗਨ ਚਲਾਏ।
ਨਿਰਮਲ ਪੰਥ ਚਲੇ ਸੰਗ ਕੀਏ। ਗੁਰੂ ਗ੍ਰੰਥ ਪੂਜਤ ਰਸ ਲੀਏ॥੧੬੭॥
ਦੂਜੇ ਦਿਨ ਦੀਵਾਨ ਲਗਾਯੋ। ਸੰਥਾ ਕਥਾ ਸੰਤ ਹਿਤ ਲਾਯੋ।
ਕੀਰਤਨ ਕਰਿਓ ਪ੍ਰੇਮ ਸਮੇਤਾ। ਆਏ ਪੰਡਿਤ ਸੁਣੈ ਸੋ ਹੇਤਾ॥੧੬੮॥
ਪੇਖ ਵਿਦੁੱਤਾ* ਸੰਤਨ ਕੇਰੀ। ਭਾਉ ਭਗਤ ਰਸ ਲੇਵਤ ਹੇਰੀ।
ਤੱਤੁ ਗਿਆਨੁ ਸੁਨਾਯੋ ਜਬ ਹੀ। ਪੰਡਿਤੁ ਝੁਕੇ ਭਾਵ ਕਰ ਤਬ ਹੀ॥੧੬੯॥
ਸ਼ਾਂਤ ਭਈ ਗੁਰ ਕੀ ਸੁਣ ਬਾਨੀ। ਬ੍ਰਹਮ ਸਰੋਤ੍ਰੀ ਨਿਸ਼ਟੀ ਜਾਨੀ।
ਸੰਤਾਂ ਕੀ ਬਡ ਉਸਤਤਿ ਗਾਈ। ਹੀਰਾ ਲਾਲ ਮਿਲੇ ਹਿਤ ਲਾਈ॥੧੭੦॥
ਬਾਬਾ ਪ੍ਰੇਮ ਸਿੰਘ ਜੀ ਪਿਆਰੇ। ਮਿਲੇ ਧੀਰ ਸੋ ਰਸ ਹਰਿ ਵਾਰੇ।
ਸੰਤਾਂ ਤੋਂ ਕਹਿ ਸ਼ਬਦ ਧੜ੍ਹਾਯੋ। ਵਾਜੇ ਨਾਲ ਤਾਨ ਵਸ ਆਯੋ॥੧੭੧॥
ਤਿੱਖੀ ਸੁਰ ਮੀਠੀ ਰਸ ਦਾਈ। ਆਸਾ ਰਾਗੁ ਸ਼ਬਦ ਮਨ ਭਾਈ।
ਸੰਤ ਕੀ ਰਹਿਤ ਸੁਣਾਈ ਬਾਨੀ। ਸੁਣ ਬਿਸਮੇ ਸਰੋਤੇ ਮਨ ਜਾਨੀ॥੧੭੨॥
ਭਰਮ ਬਿਨਾਸਕ ਬਚਨਾਂ ਹੂਏ। ਮੇਲਾ ਝੁਕ ਆਯਾ ਸੁਣ †ਕੂਏ।
ਚਕ ਕਨਾਤ ਕੋ ਸਭ ਨੇ ਪੇਖਾ। ਧੰਨ ਧੰਨ ਸੰਤਨ ਸਚੌਂ ਦੇਖਾ॥੧੭੩॥
ਹੀਰਾ ਲਾਲ ਸਿੰਘ ਜੀ ਬੋਲੇ। ਸੰਤ ਸੁੰਦਰ ਸਿੰਘ ਆਪ ਅਮੋਲੇ।
ਗੁਰ ਨਾਨਕ ਰਸਨਾ ਮਹਿ ਵਾਸਾ। ਪ੍ਰੀਤ ਆਪਕੀ ਤੇ ਪ੍ਰਕਾਸ਼ਾ॥੧੭੪॥
ਗੁਰਸਿਖੀ ਪੂਰਨ ਤੁਮ ਧਾਰੀ। ਆਵਨੁ ਸਫਲਾ ਪਰਉਪਕਾਰੀ।
ਸਾਰੀ ਆਯੂ ਮਹਿ ਇਕ ਦੇਖੇ। ਗਿਆਨ ਪ੍ਰੇਮ ਰਸ ਸ਼ਿੱਖੀ ਲੇਖੇ॥੧੭੫॥
ਇਉ ਮਿਲਕੇ ਬਹੁ ਪ੍ਰੇਮ ਉਪੰਨਾ। ਬੰਦਨ ਆਪ ਸੁ ਕਰ ਪ੍ਰਸੰਨਾ।
ਸਰਬ ਜਥੇ ਸੰਗ ਮਿਲਕੇ ਪਿਆਰੇ। ਰਿਖੀ ਕੇਸ਼ ਜਾਇ ਥਾਨਿ ਨਿਹਾਰੇ॥੧੭੬॥
ਪਾਂਚ ਦਿਵਸ ਰਹਿ ਕਰ ਪ੍ਰਚਾਰਾ। ਕਥਾ ਕੀਰਤਨ ਤੇ ਜਗ ਤਾਰਾ।
ਨ੍ਹਾਏ ਅੰਮ੍ਰਿਤ ਵੇਲੇ ਜਾਗੇ। ਆਸਾਵਾਰ ਲਾਇ ਹਿਤ ਪਾਗੇ॥੧੭੭॥
ਅੰਮ੍ਰਿਤ ਕੇ ਅਭਿਲਾਖੀ ਆਏ। ਸਤਵਿੰਜਾ ਤਬ ਸਿੰਘ ਸਜਾਏ।
ਲਛਮਨ ਝੂਲਾ ਆਦਿ ਨਿਹਾਰੇ। ਨਾਮ ਦਾਨੁ ਇਸ਼ਨਾਨੁ ਸੁਧਾਰੇ॥੧੭੮॥
ਪੱਖਵਾਦੀ ਦੋ ਸਾਧ ਮਹਾਨਾ। ਤਾਂਕੋ ਭੀ ਜੀਤਿਓ ਤਿਹੁ ਥਾਨਾ।
ਦੋਵੇਂ ਪਏ ਸਾਧਿ ਸਰਣਾਈ। ਗੰਗਾ ਹਰਿਦੁਆਰ ਤਬ ਆਈ॥੧੭੯॥
ਸੇਖਵਿ ਡੇਰੇ ਮਿਲਕੇ ਬ੍ਰਿੰਦਾ। ਸੰਤ ਜਥੇ ਸੰਗ ਸੋਹਤ ਚੰਦਾ।
ਇਕ ਸੌ ਪੰਜ ਮਿਲੇ ਕਹਿ ਬੈਨਾ। ਅੰਮ੍ਰਿਤ ਸੁਭ ਨਾਰੀ ਸਭ ਲੈਨਾ॥੧੮੦॥
ਸੁਣ ਪਿਆਰੇ ਮਿਲਕੇ ਲੈ ਸੇਵਾ। ਦੀਨੋ ਅੰਮ੍ਰਿਤ ਤਬ ਹੀ ਏਵਾ।
ਦੋਇ ਸਾਧ ਭੀ ਭਏ ਸੰਗਾਰੀ। ਇਕ ਸੌ ਸੱਤ ਸਜੇ ਨਰ ਨਾਰੀ॥੧੮੧॥
ਸੇਵਾ ਸਿੰਘ ਮੇਵਾ ਸਿੰਘ ਨਾਮਾ। ਰਾਖੇ ਸੰਤ ਗੁਰੂ ਕੀ ‡ਸਾਮਾ।
ਪਰਉਪਕਾਰ ਕਰੇ ਬਹੁ ਗੰਗਾ। ਖੰਡੇ ਸਾਧ ਜੋ ਫਿਰਤੇ ਨੰਗਾ॥੧੮੨॥

---

*ਵਿਦਵਤਾ। †ਬੋਲੇ। ‡ਸ਼ਰਨ।

ਕਿਉ ਏਹੁ ਨੰਗੇ ਮੂਰਖ ਫਿਰਹੀ । ਮਾਤ ਭੈਣ ਕੀ ਸ਼ਰਮ ਨ ਧਰਹੀ ।
ਪੰਜ ਰੁਪਯੇ ਲੈ ਹੋਇ ਨੰਗੇ । ਐਸੇ ਮੂੜ੍ਹ ਕੁਭਾਗ ਕੁਢੰਗੇ ॥੧੮੩॥
ਸਿਆਣੇ ਸਾਧ ਸਿੱਖ ਸੁਣ ਬਾਤੀ । ਆਖੇ ਸੰਤ ਆਪ ਬਖਿਆਤੀ ।
*ਪਰਿ ਕਾਮੀ ਦੁਸ਼ਟਾਈ ਭੇਖੀ । ਏਹ ਨਹਿ ਸਮਝੈ ਬਿਨ ਹੱਥ ਦੇਖੀ ॥੧੮੪॥
ਸੰਤਨ ਤਬ ਮਨ ਕਰ ਬੈਰਾਗਾ । ਪ੍ਰੇਮ ਰੰਗ ਗੁਰ ਸ਼ਬਦ †ਸੁਰਾਗਾ ।
ਪੜ੍ਹ ਕੇ ਸ਼ਬਦ ਭੋਗ ਦੇ ਪਾਈ । ਦੇਸ ਆਵਨ ਕੀ ਮਨ ਮੇਂ ਭਾਈ ॥੧੮੫॥
ਸਭ ਜੱਥੇ ਸੰਗ ਕਰੀ ਤਿਆਰੀ । ਭੋਜਨ ਅਚ ਕੇ ਵਸਤੁ ਸੰਭਾਰੀ ।
ਸੰਥਾ ਅੰਮ੍ਰਿਤ ਵੇਲੇ ਕਰਿ ਕੈ । ਨ੍ਹਾਇ ਧੋਇ ਗਾਡੀ ਮੇਂ ਚਰਿ ਕੈ ॥੧੮੬॥

ਦੋਹਿਰਾ–ਚਾਲੇ ਗੰਗ ਸ਼ਨਾਨ ਕੈ, ਗੁਰਮਤਿ ਕਰ ਪ੍ਰਚਾਰ ।
ਅੰਮ੍ਰਿਤ ਦੀਆ ਛਕਾਇ ਤ੍ਰਹੁ, ਏਹ ਬਿਸਮਤਾ ਧਾਰ ॥੧੮੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਬਾਰ ਦੇਸ ਪ੍ਰਚਾਰ, ਗੰਗਾ ਦੇ ਕੁੰਭ ਤੇ ਸ੍ਰੀ ਹਰਿ ਸਿੰਘ ਜੀ ਪ੍ਰਸੰਗ ਬਰਨਨੰ ਛਬੀਸਵਾਂ ਧਿਆਇ ਸੰਪੂਰਨੰ ॥੨੬॥

—o—

## ਰਿਆਸਤੀ ਪ੍ਰਚਾਰ, ਪੁਲਸ ਸ਼ੱਕ, ਡਿਪਟੀ ਮਿਲਨ, ਪੰਜਾ ਸਾਹਿਬ ਯਾਤ੍ਰਾ ਪ੍ਰਚਾਰ

ਦੋਹਿਰਾ–ਗੁਰ ਅਰਜਨ ਹਰਿ ਆਪ ਹੈ, ਗੁਰੂ ਗ੍ਰੰਥ ਰਚ ਚੀਨ ।
ਹਰਿ ਮੰਦਰ ਗੁਰ ਜਾਪੁ ਕੋ, ਪ੍ਰਗਟਾਵਨ ਪ੍ਰਭੁ ਕੀਨ ॥੧॥
ਚੌਪਈ–ਗਾਡੀ ਆਇ ਪਟਿਆਲੇ ਗਏ । ਪ੍ਰੇਮ ਦੇਖ ਸੰਗਤ ਉਤਰਏ ।
ਗੁਰਦੁਆਰੇ ਨਾਂਵੇ ਗੁਰ ਕੇਰੇ । ਮੋਤੀ ਬਾਗ ਆਨ ਕੇ ਹੇਰੇ ॥੨॥
ਸ੍ਰੋਵਰ ਕਰ ਸ਼ਨਾਨ ਸਹਿ ਪ੍ਰੇਮਾ । ਪ੍ਰਸ਼ਾਦਿ ਭੇਟ ਗੁਰਦੁਆਰੇ ਦੇਮਾ ।
ਪ੍ਰਕਰਮਾ ਕਰ ਕੈ ਬਿਧ ਨੀਕੀ । ਬਾਣੀ ਸੁਣੀ ਗ੍ਰੰਥ ਗੁਰ ਜੀ ਕੀ ॥੩॥
ਕਛੁ ਚਿਰ ਥਿਰੁ ਸੰਥਾ ਕਰਵਾਈ । ਸਰਦਾਈ ਛਕੇ ਥਿੱਤ ਕੋ ਪਾਈ ।
ਲੰਗਰ ਤਿਆਰ ਭਯੋ ਜਬ ਆਈ । ਬਿਨੈ ਭਾਖ ਸਿੰਘਨ ਅਚਵਾਈ ॥੪॥
ਤਬ ਕੋ ਨਿਰਮਲ ਸ੍ਰੀ ਮਹੰਤਾ । ਆਨ ਪਿਖੇ ਸੁੰਦਰ ਸਿੰਘ ਸੰਤਾ ।
ਬਿਨੈ ਕਰੀ ਚਾਲੋ ਅਸਥਾਨਾ । ਧਰਮ ਧੁਜਾ ਗੁਰ ਗਾਥ ਬਖਾਨਾ ॥੫॥
ਸੁਣੇ ਸੰਤ ਕੇ ਬਚਨ ਬਿਨੰਤਾ । ਚਲੇ ਖਾਲਸਾ ਸਿੰਘ ਸੁਹੰਤਾ ।
ਧਰਮ ਧੁਜਾ ਮੇਂ ਆਨ ਬਿਰਾਜੇ । ਸੇਵਾ ਬਹੁ ਬਿਧ ਹੋਵਤ ਸਾਜੇ ॥੬॥
ਸਭ ਕੋ ਭਿੰਨ ਭਿੰਨ ਕਰ ਆਸਨ । ਸੰਤ ਇਕਾਂਤ ਰਹੈ ਸੁਖ ਬਾਸਨ ।
ਭੋਜਨ ਸ੍ਵਾਦ ਸਹਿਤ ਬਹੁ ਦੇਵੈ । ਰਾਤ ਦਿਵਸ ਇਉ ਸਰਧਾ ਸੇਵੈ ॥੭॥

*ਪਰਾਏ ਘਰਾਂ ਦੇ ਕਾਮੀ । †ਸੋ ਰੰਗਿਆ ਗਿਆ ।

ਅੰਮ੍ਰਿਤ ਵੇਲੇ ਕੀਰਤ ਹੋਤਾ। ਸੰਥਾ ਹੋਇ ਸੂਰ ਉਦਿਓਤਾ।
ਸ਼ਹਿਰ ਸਰਬ ਸੁਨਣੇ ਹਿਤ ਆਵੈ। ਸ਼ਾਂਤ ਚਿੱਤ ਮਨ ਨਾਮੁ ਵਸਾਵੈ ॥੮॥
ਰਾਜੇ ਸੁਣੀ ਭੁਪੇਂਦਰ ਸਿੰਘਾ। ਦੀਵਾਨ ਖਾਨੇ ਬੈਠੇ ਬ੍ਰਿੰਦਾ।
ਸੰਤ ਏਕ ਆਏ ਬਹੁ ਪਿਆਰੇ। ਗੁਰਬਾਣੀ ਰੰਗੇ ਹਿਤ ਧਾਰੇ ॥੯॥
ਦਰਸ਼ਨ ਲਾਲਸ ਰਾਜੇ ਕੀਨੀ। ਦੇਵਹੁ ਸੰਤ ਦਰਸ ਮੁਦ ਭੀਨੀ।
ਵੀਚ ਦੀਵਾਨ ਖਾਨੇ ਮੰਗਵਾਏ। ਜਾਇ ਵਜ਼ੀਰ ਬਿਨਤੀ ਮੁਖ ਗਾਏ ॥੧੦॥
ਸੁਣ ਸੰਤਾਂ ਨੇ ਕਹਿਓ ਬਨਾਈ। ਮਹਾਰਾਜੇ ਸੰਗ ਤਹਿ ਮਿਲ ਭਾਈ।
ਹਮਰਾ ਕਾਜ ਨ ਕੋ ਤਿਸ ਸਾਥਾ। ਕ੍ਰਿਤੋਂ ਬੁਲਵਾਵਤ ਅਹੇ ਅਕਾਥਾ ॥੧੧॥
ਬਿਨਤੀ ਬਹੁ ਵਜ਼ੀਰ ਨੇ ਭਾਖੀ। ਦਰਸ਼ਨ ਕਥਾ ਸੁਣਨ ਅਭਿਲਾਖੀ।
ਚਲੇ ਸੰਤ ਮੋਟਰ ਮੇ ਤਬ ਹੀ। ਦੀਵਾਨ ਖਾਨੇ ਪਹੁਚੇ ਝਬ ਹੀ ॥੧੨॥
ਰਾਜਾ ਬਾਹਰ ਮਿਲਿਓ ਮੁਦ ਆਈ। ਸੋਭਾ ਸਰਬ ਬਿਸਮੀ ਪਿਖ ਸਾਂਈ।
ਗੁਰੂ ਗ੍ਰੰਥ ਪ੍ਰਕਾਸ਼ ਕਰਾਯੋ। ਬੈਠਿਓ ਮਹਾਰਾਜਾ ਤਬ ਆਯੋ ॥੧੩॥
ਕਈ ਹਜ਼ਾਰ ਮਿਲੇ ਤਬ ਆਈ। ਜੱਥੇ ਕੀਰਤ ਕਰਯੋ ਭਾਈ।
ਮਹਾਰਾਜੇ ਕਰ ਜੋਰ ਉਚਾਰੀ। ਕਥਾ ਸੁਨਾਵਹੁ ਮੈ ਬਲਿਹਾਰੀ ॥੧੪॥
ਸੁਣ ਕੈ ਸੰਤ ਲੀਓ ਮਹਾਵਾਕੰ। ਧਨਾਸਰੀ ਰਾਗੁ ਵਿਖੈ ਲੈ ਤਾਕੰ।
"ਵਡੇ ਵਡੇ ਰਾਜਨ ਅਰੁ ਭੂਮਾ"। ਤ੍ਰਿਸ਼ਨਾ ਬੁਝੇ ਨ ਨਾਮੁ ਬਿਹੂਨਾ ॥੧੫॥
ਕਥਾ ਸੁਣਾਈ ਧਰੇ ਵਿਰਾਗਾ। ਰਾਜੇ ਕੋ ਮਨ ਭੈ ਮਹਿ *ਪਾਗਾ।
ਸਭ ਸ੍ਰਦਾਰ ਭਲੇ ਮਨ ਵੇਖਾ। ਜੋ ਆਖਿਓ ਸੰਤਾਂ ਸਚੁ ਲੇਖਾ ॥੧੬॥
ਤੇਰਾਂ ਸੌ ਭੇਟਾ ਮਹਾਰਾਜਾ। ਦੇ ਬਸਤਰ ਬਹੁ ਫਲ ਫੁਲ ਆਜਾ।
ਸੰਤਾਂ ਸੋ ਗਰੀਬਨ ਕੋ ਦੀਆ। ਤੇਰਾਂ ਸੌ ਮੇਂ ਇਕ ਨ ਰਖੀਆ ॥੧੭॥
ਰਾਜੇ ਪਿਖ ਬਿਸਮਤਾ ਬਾਢੀ। ਬਸਤਰ ਨੰਗੇ ਪਿਖ ਦੇ †ਗਾਢੀ।
ਭੋਜਨ ਨਹਿ ਮਾਨੇ ਤਿਸ ਖਾਵਨ। ਰਾਜੇ ਪੇਖ ਲੰਪਟੀ ਭਾਵਨ ॥੧੮॥
ਬਿਨ ਭਾਖੇ ਤਬ ਆਏ ਡੇਰੇ। ਰਾਜਾ ਪਛਤਾਯੋ ਬਿਨ ਹੇਰੇ।
ਫਿਰ ਵਲੈਤ ਕੋ ਰਾਜਾ ਗਯੋ। ਸ਼ਘਰ ਕਾਜ ਕੋਇ ਤਿਸ ਪਯੋ ॥੧੯॥
ਸੰਤ ਰਹੇ ਪਟਿਆਲੇ ਤਬ ਹੀ। ਸੋਹਣ ਦਾਸ ਮਿਲ ਚਰਚਾ ਲਗਹੀ।
ਭਰਮ ਭਯੋ ਕਬ ਬੂਝਿਓ ਤਾਹੀ। ਉਤਰ ਤਬ ਐਸੇ ਮੁਖ ਪ੍ਰਾਹੀ ॥੨੦॥
ਕਾਹੂ ਨਰ ਕੋ ਐਸੇ ਭਯੋ। ਝੋਲੀ ਸਰਪ ਤਾਹਿ ਡਿਗ ਪਯੋ।
ਸੋ ਤਿਸਨੇ ਝੱਟ ਬਾਹਰ ਗਿਰਾਯੋ। ਡੰਗਯੋ ਨਹਿ ਬਚ ਗਿਓ ਪ੍ਰਭ ਦਾਯੋ ॥੨੧॥
ਦੂਜੇ ਕੀ ਝੋਲੀ ਮੇ ਔਰਾ। ਫਨੀਅਰ ਗਿਰਿਓ ਜ਼ਹਿਰ ਨਹਿ ਥੋਰਾ।
ਸੋਚਨ ਲਾਗਿਓ ਕਹ ਤੇ ਆਯੋ। ਵੀਚ ਅਕਾਸ਼ ਨ ਥਾਨ ਕੋ ਪਾਯੋ ॥੨੨॥
ਸੋਚਤ ਕੋ ਡੰਗਿਓ ਤਬ ਸਰਪਾ। ਨਿਕਲੇ ਪ੍ਰਾਨ ਸਮਾਂ ਲਗ ਅਲਪਾ।
ਤੈਸੇ ਭਰਮ ਕਹਾਂ ਤੇ ਆਯੋ। ਸੋਚਤ ਅਪਨਾ ਜਨਮ ਬਿਤਾਯੋ ॥੨੩॥

*ਤਦਾਕਾਰ; †ਤਕੜੇ।

ਅੰਤ ਕਾਲ ਕੇ ਮੁਖ ਮੈ ਪਰਿਓ । ਭਰਮੰ ਓਪਤਿ ਖੋਜਤ ਮਰਿਓ ।
ਉਤਮ ਜਬ ਜਾਨਿਓ ਮਮ ਭਰਮਾ । ਦੀਓ ਨਿਕਾਸ ਬ੍ਰਹਮ ਲਖ *ਮਰਮਾ ।।੨੪।।
ਬਚਿਓ ਕਾਲ ਤੇ ਮੁਕਤੀ ਪਾਈ । ਏਕ ਨਾਮੁ ਕੀ ਸ਼ਰਣ ਤਕਾਈ ।
ਆਦਿ ਭਰਮ ਕੀ ਕੌਨ ਬਤਾਵੈ । ਨਾਸ ਗਿਆਨ ਤੇ ਕਰ ਸੁਖ ਪਾਵੈ ।।੨੫।।
ਬਹੁਤੇ ਬਚਨ ਬਿਲਾਸ ਕਰੰਤੇ । ਸੋਹਣ ਦਾਸ ਕੁਰਬਾਨ ਹੁਵੰਤੇ ।
ਹਰਿਚਰਨ ਸਿੰਘ ਜੱਜ ਜੇਜੀ ਏਕਾ । ਸੇਵਾ ਸੰਤ ਕੀ ਕਰੇ ਬਿਬੇਕਾ ।।੨੬।।
ਸਣ ਜੱਥੇ ਭੋਜਨ ਅਚਵਾਯੋ । ਰਾਤ ਦਿਨੇ ਸੇਵਾ ਚਿਤ ਲਾਯੋ ।
ਸਭ ਪ੍ਰਵਾਰ ਸਿਉਂ ਪ੍ਰੇਮ ਘਨੇਰਾ । ਨਾਮੁ ਜਾਪੁ ਕੋ ਲਾਗ ਭਲੇਰਾ ।।੨੭।।
ਸਰਦਾਰ ਹਰਿਨਾਮ ਸਿੰਘ ਬਹੁ ਪ੍ਰੇਮੀ । ਗੁਰਬਾਣੀ ਕੋ ਨਿਸ ਦਿਨ ਨੇਮੀ ।
ਗੁਰ ਪ੍ਰਤਾਪ ਸੂਰਜ ਕੇ ਕਰਤਾ । ਭਾਈ ਸੰਤੋਖ ਸਿੰਘ ਗੁਰ ਭਗਤਾ ।।੨੮।।
ਤਾਂ ਕੇ ਖਾਨਦਾਨ ਮੇਂ ਏਹੀ । ਹਰਨਾਮ ਸਿੰਘ ਗੁਰਮੁਖ ਹੈ ਗ੍ਰੇਹੀ ।
ਸਿੰਘਨ ਕੋ ਬਸਤਰ ਪਹਿਨਾਏ । ਨਾਨਾ ਬਿਧ ਭੋਜਨ ਛਕਵਾਏ ।।੨੯।।
ਨਾਮ ਜਾਪੁ ਨਿਸ ਦਿਨ ਮੇ ਰਰਤਾ । ਸੰਤਾਂ ਤੋਂ ਪੂਛਤ ਦੁਤਵੰਤਾ ।
ਭਾਗ ਵਡੇ ਇਨ ਗੁਰਮਤ ਪਾਈ । ਸਤਿਗੁਰ ਕੀ ਸਿਖੀ ਹੈ ਭਾਈ ।।੩੦।।
ਗੁਰਨਾਮ ਸਿੰਘ ਜੀ ਕੋਠੀ ਲਿਆਏ । ਪਾਠ ਅਖੰਡ ਕਰਾਇਓ ਭਾਏ ।
ਸੇਵਾ ਅਨਿਕ ਭਾਂਤ ਕਰਵਾਈ । ਸੰਗਤ ਜਸ ਕੋ ਕਰਤ ਸਿਧਾਈ ।।੩੧।।
ਲਾਲ ਸਿੰਘ ਪ੍ਰੇਮੀ ਬਹੁ ਤੇਰਾ । ਆਪ ਪਕਾਇ ਛਕਾਇ ਭਲੇਰਾ ।
ਨਾਨਾ ਬਿਧ ਭੋਜਨ ਅਰਪਾਯੋ । ਸੰਤਾਂ ਸੰਗਤ ਸਿਉ ਤ੍ਰਿਪਤਾਯੋ ।।੩੨।।
ਗੁਰਮੁਖ ਸਿੰਘ ਗੁਰੂ ਕਾ ਪਿਆਰਾ । ਕੋਸ਼ ਤਾਰਾ ਸਿੰਘ †ਦਸ ਦੇਵਾਰਾ ।
ਸੁਧਾਕਰ ਪ੍ਰਭਾਕਰ ‡ਗੁਰਮਤੀਏ । ਭੇਟਾ ਦੀਏ ਮਨੁ ਨਿਵ ਕੀਏ ।।੩੩।।
ਮਿਲੇ ਸੈਂਕੜੇ ਸਿੰਘ ਸੋ ਆਈ । ਕੀਰਤ ਕਥਾ ਸੁਨੈ ਹਿਤ ਲਾਈ ।
ਇਕ ਸੌ ਸੱਤਰ ਸਿੰਘ ਸਜਾਏ । ਨੱਬੇ ਮਾਈਆਂ ਅੰਮ੍ਰਿਤ ਪਾਏ ।।੩੪।।
ਦੋ ਸੌ ਸੱਠ ਸਰਬ ਸਜ ਗਏ । ਪਟਿਆਲੇ ਉਪਕਾਰ ਕਮਏ ।
ਪ੍ਰੇਮ ਭਾਵਨਾ ਸੰਗਤ ਕੇਰੀ । ਦਿਵਾਨਾ ਖਾਨਾ ਆਦਿਕ ਥਲਿ ਹੇਰੀ ।।੩੫।।
ਨਾਭੇ ਤੇ ਸੰਤਾ ਸਿੰਘ ਆਯੋ । ਸੰਗਤ ਕੀ ਬਿਨਤੀ ਕੋ ਗਾਯੋ ।
ਦੇਵਹੁ ਦਰਸ਼ਨ ਕਿਰਪਾ ਧਾਰੀ । ਗੁਰੂ ਵਾਸਤੇ ਚਾਹਤ ਭਾਰੀ ।।੩੬।।
ਸੁਣ ਕਰ ਸੰਗਤ ਆਗਿਆ ਪਾਈ । ਪ੍ਰੇਮ ਸਿਰੋਪਾ ਭੇਟ ਚੜ੍ਹਾਈ ।
ਵਿਦਿਆ ਹੋਇ ਚਲੇ ਗੁਰ ਪਿਆਰੇ । ਨਾਭੇ ਸ਼ਹਿਰ ਆਇਗੇ ਭਾਰੇ ।।੩੭।।
ਸਿੰਘ ਸਭਾ ਅਸਥਾਨ ਮਝਾਰਾ । ਆਗੇ ਆਇ ਮਿਲ ਲੋਕ ਹਜ਼ਾਰਾ ।
ਕੀਰਤ ਕਰ ਲੈ ਗੇ ਤਹਿ ਥਾਨਾ । ਦੂਧ ਫਲ ਮੇਵੇ ਅਚਵਾਨਾ ।।੩੮।।
ਸ਼ੁਭ ਸਥਾਨ ਡੇਰਾ ਕਰਵਾਯੋ । ਅੰਮ੍ਰਿਤ ਵੇਲਿ ਦੀਵਾਨ ਲਗਾਯੋ ।
ਕੀਰਤਨ ਕਥਾ ਸੰਗਤਾਂ ਸੁਨਤੇ । ਧੰਨ ਭਾਗ ਗੁਰ ਕੇ ਗੁਣ ਗੁਨਤੇ ।।੩੯।।

*ਭੇਦ । †ਦਸ ਦਿਤੇ ਕੋਸ਼ । ‡ਗੁਰਮਤ ਦੇ ਪੁਸਤਕ ।

ਰਾਜਾ ਬੀਚ ਦੀਵਾਨ ਕੇ ਆਯੋ। ਰਿਪੁਦਮਨ ਸਿੰਘ ਨਾਮੁ ਚਿਤਾਯੋ।
ਸੁਣੀ ਕਥਾ ਬਹੁ ਪ੍ਰੇਮ ਕਰੰਤਾ। ਸੰਤਾਂ ਕੇ ਸੰਗ ਜੱਥੇ ਲੈ ਜੰਤਾ ॥੪੦॥
ਮਹਿਲੀ ਕਰ ਭੋਜਨ ਅਚਵਾਯੋ। ਦੋਇ ਹਜ਼ਾਰ ਭੇਟ ਅਰਪਾਯੋ।
ਰਾਣੀ ਨੇ ਆਇ ਮਸਤਕ ਟੇਕਾ। ਦੋਇ ਸੈਂਕੜੇ ਸਹਿਤ ਬਿਬੇਕਾ ॥੪੧॥
ਨਾਨਾ ਬਿਧ ਬਸਤਰ ਅਰਪਾਏ। ਜੱਥੇ ਸਹਿਤ ਸੰਤ ਪਹਿਨਾਏ।
ਗਿਆਨ ਗੋਸ਼ਟਿ ਕਛੁ ਭਈ ਬਹੋਰੀ। ਜੀਵ ਈਸ ਕੇ ਭੇਦ *ਲਖੋਰੀ ॥੪੨॥
ਰਹਿਤ ਗੁਰੂ ਮਤਿ ਭਗਤੀ ਟੇਕਾ। ਭਾਣਾ ਮੰਨੇ ਲਹੇ ਬਿਬੇਕਾ।
ਮਾਨ ਤਿਆਗ ਕੇ ਸਿੱਖਨ ਦੇਵੈ। ਸਤਿਨਾਮੁ ਕੋ ਨਿਸ ਦਿਨ ਸੇਵੈ ॥੪੩॥
ਪ੍ਰੀਤ ਗੁਰੂ ਸੰਗ ਕੈਸੇ ਲਾਗੈ। ਮਨ ਸੋਯਾ ਕਿਸ ਬਿਧ ਪ੍ਰਭੁ ਜਾਗੈ।
ਇਤਿਆਦਿਕ ਚਰਚਾ ਤਬ ਹੋਈ। ਰਾਣੀ ਬਰਤਨਿ ਆਪ ਮੰਜੋਈ ॥੪੪॥
ਰਾਜੇ ਆਪ ਪ੍ਰੋਸਨ ਕੀਆ। ਐਸੇ ਸੇਵਾ ਮੇ ਹਿਤ ਦੀਆ।
ਮੋਟਰ ਸੇ ਬਿਸਰਾਮ ਸਥਾਨੀ। ਪਹੁੰਚਾਏ ਧਰਿ ਭਾਉ ਮਹਾਨੀ ॥੪੫॥
ਚਰਨੀ ਸੀਸ ਰਾਖ ਮਹਾਰਾਜਾ। ਗਮਨਿਓ ਗੁਣ ਗਾਵਤ ਨਿਜ ਕਾਜਾ।
ਸੰਗਤਿ ਅੰਮ੍ਰਿਤ ਪਾਨ ਕਰਾਯੋ। ਨਰ ਨਾਰੀ ਢਾਈ ਸੈ ਪਾਯੋ ॥੪੬॥
ਨਾਮ ਪ੍ਰੀਤ ਮੇਂ ਰੰਕ ਕੈ ਰਾਜਾ। ਰੰਗੇ ਸੰਤ ਗੁਰਬਾਣੀ ਕਾਜਾ।
ਰਿਆਸਤ ਸਿਖੀ ਗੁਰ ਬਿਸਥਾਰੀ। ਜੈ ਜੈ ਮਿਲ ਭਾਖੈ ਨਰ ਨਾਰੀ ॥੪੭॥
ਤੀਜੇ ਦਿਨ ਧੂਰੀ ਮੇਂ ਆਏ। ਲਾਇ ਦੀਵਾਨ ਸੰਗਤਿ ਕੋ ਭਾਏ।
ਗੁਰਬਾਣੀ ਮਹਿਮਾਂ ਮੁਖ ਭਾਖੀ। ਸੁਣੈ ਸਰਬ ਰਸੁ ਕੇ ਅਭਿਲਾਖੀ ॥੪੮॥
ਦੂਜੇ ਦਿਨ ਚਾਲੇ ਤਿਸ ਥਾਂਈ। ਨਿਹਾਲ ਸਿੰਘ ਕੋਠੀ ਬਣਵਾਈ।
ਬਹੁ ਚਿਰਤੇ ਉਡੀਕੈ ਤਿਨ ਨੇਮਾ। ਖੈਂਚੇ ਪ੍ਰੇਮ ਗਏ ਦੈ ਖੇਮਾ ॥੪੯॥
ਦੀਵਾਨ ਨਾਭੇ ਕੋ ਇਹੁ ਪਿਆਰਾ। ਬਸਤੋ ਕੋਠੀ ਪਾਇ ਉਦਾਰਾ।
ਦੋ ਦਿਨ ਰਹਿ ਕਰ ਪ੍ਰੇਮ ਸੋ ਪੂਰਾ। ਨਾਮੁ ਪ੍ਰੀਤ ਰੰਗਿਓ ਮਨੁ ਰੂਰਾ ॥੫੦॥
ਬਹਾਦਰ ਸਿੰਘ ਸਰਦਾਰ ਬਿਸਾਲਾ। ਤਿਸ ਕੋਠੀ ਮੇਂ ਗਏ ਉਤਾਲਾ।
ਦਰਸ਼ਨ ਦੇ ਕ੍ਰਿਤਾਰਥ ਕੀਆ। ਚਾਹਿਤ ਜਾਕਾ ਨਿਸਦਿਨ ਹੀਆ ॥੫੧॥
ਬਹੁਤ ਪ੍ਰੇਮੀ ਕਰੇ ਉਧਾਰਨੁ। ਨਾਮਦਾਨ ਇਸ਼ਨਾਨੁ ਉਚਾਰਨੁ।
ਸੰਗਰੂਰ ਰਿਆਸਤ ਮੇਂ ਚਲ ਆਏ। ਅਕੋਈ ਸਾਹਿਬ ਦਰਸ ਕੋ ਪਾਏ ॥੫੨॥
ਪਾਂਚ ਦਿਵਸ ਰਹਿ ਕਥਾ ਉਚਾਰੀ। ਅੰਮ੍ਰਿਤ ਛਕ ਪੰਜੀ ਨਰ ਨਾਰੀ।
ਰਹਿਤ ਰਾਖ ਭਿ ਗੁਰ ਅਨੁਸਾਰੀ। ਨਾਨਕਆਣੇ ਆਏ †ਤਾਰੀ ॥੫੩॥
ਸਰਬ ਲੋਹ ਗੁਰ ਪੁਸਤਕ ਦੇਖਾ। ਜੰਗ ਅਨਿਕ ਵਿਧ ਮਹਿਮਾ ਲੇਖਾ।
ਸਾਤਿ ਦਿਵਸ ਗੁਰ ਕਥਾ ਸੁਣਾਈ। ਗੁਰ ਨਾਨਕ ਅਸਥਾਨ ਪੁਜਾਈ ॥੫੪॥
ਸ਼ਹਿਰ ਸੰਗਰੂਰ ਬਿਰਾਜੈ ਰਾਜਾ। ਲੈ ਗਯੋ ਪ੍ਰੇਮ ਉਪਾਵਨੁ ਕਾਜਾ।
ਸਭ ਸਿੰਘਨਿ ਭੋਜਨ ਅਚਵਾਵਾ। ਪੰਜ ਸੈ ਤਬ ਭੇਟ ਚੜਾਵਾ ॥੫੫॥

*ਹਿਰਦੇ ਵਿਚ ਲਿਖੇ। †ਤਾਰਨ ਵਾਲੇ।

ਬਸਤ੍ਰ ਥਾਨ ਬਵਿੰਜਾ ਦੀਏ । ਸੰਤਾਂ ਕੋ ਇਕ ਪਲੰਘ ਸੋ ਦੀਏ ।
ਕੀਰਤਿ ਰਣਵਾਸ ਮੇ ਹੋਯੋ । ਰਾਣੀਆਂ ਧਨੁ ਇਕ ਸੌ ਇਕ ਜੋਯੋ ॥੫੬॥
ਅੰਮ੍ਰਿਤ ਪਾਨ ਕਰਾਯੋ ਸਭ ਕੋ । ਪੰਜ ਸੈ ਸਜੇ ਨਾਰਿ ਨਰ ਤਬ ਕੋ ।
ਸੰਗਰੂਰਾਂ ਮੇ ਗੁਰਮਤ ਦਾਨੀ । ਸਿਮਰਨ ਮੇਂ ਬਿਰਤੀ ਦੇਇ ਭੀਨੀ ॥੫੭॥
ਸਿਵੀਆਂ ਸਰਦਾਰਾਂ ਬਹੁ ਪ੍ਰੇਮਾਂ । ਲੈ ਗਏ ਸੰਤਾਂ ਕੋ ਸੁਖਲੇਮਾ ।
ਦੋਏ ਮਹੀਨੇ ਰਹੇ ਤਿਥਾਈ । ਕਥਾ ਕੀਰਤ ਕੀ ਛਬ ਛਾਈ ॥੫੮॥
ਦੋ ਸੌ ਸਿਘ ਸਜੇ ਮਨੁ ਹੀਤਾ । ਅੱਸੀ ਮਾਈਆਂ ਅੰਮ੍ਰਿਤ ਪੀਤਾ ।
ਪ੍ਰੇਮ ਬਹੁਤ ਸਰਦਾਰ ਕਰੰਤੇ । ਨਿਤਨੇਮ ਆਇ ਕਥਾ ਸੁਨੰਤੇ ॥੫੯॥
ਅੰਮ੍ਰਿਤ ਵੇਲੇ ਨਿੱਤ ਸ਼ਨਾਨੈ । ਗੁਰਮੰਤ੍ਰ ਬਾਣੀ ਮੁਖ ਆਨੈ ।
ਸ਼ਰਾਬ ਮਾਸ ਕੋ ਤਿਆਗਨਿ ਕੀਆ । ਬੱਚੀ ਲਏ ਨਾਹਿ ਅਸ ਥੀਆ ॥੬੦॥
ਸੰਤਾਂ ਕੀ ਸੰਗਤਿ ਤੇ ਜਾਗੇ । ਗਰੀਬ ਦੇਖ ਸੁਖ ਦੇਵਨਿ ਲਾਗੇ ।
ਗੁਰਬਾਣੀ ਮਨੁ ਵਸ ਗਈ ਤਾਂਕੇ । ਧੁਰ ਤੇ ਲਿਖੇ ਲੇਖ ਹੈ ਜਾਂਕੇ ॥੬੧॥
ਨਿੱਤ ਕੀਰਤ ਦੋ ਵੇਲੇ ਹੋਵੈ । ਸੁਣੈ ਸੰਗਤਾਂ ਮਨ ਸੁਖ ਜੋਵੈ ।
ਭਏ ਨਿਹਾਲ ਰਾਵ ਕੈ ਰੰਕਾ । ਪਾਯੋ ਦਰਸ਼ਨ ਮਿਟ ਗਈ ਸ਼ੰਕਾ ॥੬੨॥
ਸੰਤ ਅਤਰ ਸਿੰਘ ਮਸਤੂਆਣਾ । ਭੇਜ ਸਿੰਘ ਸੰਤਾਂ ਬੁਲਵਾਣਾ ।
ਆਯੋ ਸਿੰਘ ਹਰੀ ਸਿੰਘ ਨਾਮੂ । ਗਿਆਨੀ ਸਿੰਘ ਪਹਿ ਬਿਨੈ ਸੁਨਾਮੂ ॥੬੩॥
ਸੰਤ ਸੁੰਦਰ ਸਿੰਘ ਪ੍ਰੇਮ ਸਮੇਤਾ । ਜਥੇ ਸਮੇਤ ਗਏ ਮਨੁ ਜੇਤਾ ।
ਗੁਰ ਮੰਦਰ ਗੁਰ ਗ੍ਰੰਥ ਬਿਰਾਜੈ । ਗੁਰ ਸਾਗਰ ਕਾਲਜ ਭਲ ਛਾਜੈ ॥੬੪॥
ਸੰਤ ਅਤਰ ਸਿੰਘ ਕੋਠੀ ਮਾਹੀ । ਮਿਲੇ ਜਾਇ ਗੁਰ ਫਤੇ ਬੁਲਾਹੀ ।
ਆਪਸ ਮਹਿ ਬਹੁ ਪ੍ਰੇਮ ਉਪਾਈ । ਬੰਦਨਾ ਕਰ ਬੈਠੇ ਸੁਖ ਪਾਈ ॥੬੫॥
ਸਰਦਾਈ ਆਦਿਕ ਛਕਵਾਯੋ । ਆਸਨ ਜੱਥੇ ਸਹਿਤ ਕਰਾਯੋ ।
ਲੰਗਰ ਵਕਤ ਸੋ ਭੋਜਨ ਪਾਈ । ਸੰਥਾ ਪੜੇ ਗੁਰੂ ਗੁਣ ਗਾਈ ॥੬੬॥
ਸੰਤ ਮਿਲੇਂ ਧਰ ਪ੍ਰੇਮ ਘਨੇਰਾ । ਚਰਚਾ ਹੋਵਤ ਸੰਝ ਸਵੇਰਾ ।
ਬ੍ਰਹਮ ਗਿਆਨ ਕੇ ਭੇਦ ਉਚਾਰੈ । ਆਪਸ ਮਹਿ ਦੋਇ ਭਗਤਿ ਸਵਾਰੈ ॥੬੭॥
ਬਹੁਤ ਚਿਰ ਬੀਤਿਓ ਇਸ ਭਾਂਤੀ । ਗੁਰੂ ਗ੍ਰੰਥ ਕੀ ਕਥਾ ਸੁਹਾਤੀ ।
ਪਹਿਲੇ ਸੰਤ ਕੀਰਤ ਮੁਖ ਗਾਵੈਂ । ਗਿਆਨੀ ਸਿੰਘ ਫਿਰ ਕਥਾ ਪੜਾਵੈਂ ॥੬੮॥
ਵਿਦਿਆਰਥੀ ਲਾਭ ਬਹੁ ਲੇਤੇ । ਸਤਿਗੁਰ ਬਾਣੀ ਸਮਝ ਸੁਨੇਤੇ ।
ਇਕ ਰਸ ਸੰਥਾ ਕੀਰਤਨ ਹੋਈ । ਅੰਮ੍ਰਿਤ ਨਾਮੁ ਪੀਵੈ ਸਭ ਲੋਈ ॥੬੯॥
ਸੰਤ ਅਤਰ ਸਿੰਘ ਜੀ ਮਹਾਰਾਜਾ । ਬੋਲੇ ਪ੍ਰੇਮ ਸੰਗ ਮਨ ਛਾਜਾ ।
ਸੰਤ ਸੁੰਦਰ ਸਿੰਘ ਜੀ ਗੁਰ ਪਿਆਰੇ । ਜਬ ਮਨ ਰੋਕਹਿ ਪ੍ਰਭੂ ਮਝਾਰੇ ॥੭੦॥
ਸ਼ਬਦ ਆਸਰੇ ਹਮ ਤੋਂ ਰੋਕਹਿ । ਚਿੰਤ ਰਹਿਤ ਅਚਿੰਤ ਬਿਲੋਕਹਿ ।
ਸਰਬ ਵਾਸ਼ਨਾ ਜਬ ਹੀ ਨਾਸੈ । ਨਾਮੁ ਪ੍ਰੇਮ ਤੇ ਹਰਿ ਪ੍ਰਕਾਸੈ ॥੭੧॥

ਆਪ ਗਿਆਨ ਤੇ ਰੋਕਨਿ ਕਰਿਤੇ । ਕੈ ਗੁਰ ਸ਼ਬਦ ਸਾਬ ਹੀ ਬਿਰਤੇ ।
ਸੁਣ ਕੇ ਪ੍ਰੀਤ ਰੀਤ ਕੇ ਵਾਕਾ । ਬੋਲੇ 'ਗੁਰੂ ਪਿਆਰੇ ਤਾਂਕਾ ॥੭੨॥
ਨਾਮੁ ਸੰਗ ਬਿਰਤੀ ਜਬ ਜਾਗੈ । ਕਲਪਨਾ ਕੋ ਮਨ ਤੇ ਤਿਆਗੈ ।
ਪੂਰਨ ਪ੍ਰੇਮ ਆਇ ਤਕ ਜਾਵੈ । ਮੈਂ ਮੇਰੀ ਜਿਸ ਤੇ ਬਿਨਸਾਵੈ ॥੭੩॥
ਰਿਦਾ ਸ਼ਾਂਤਿ ਰਸ ਮੇ ਤਬ ਹੋਵੈ । ਫੁਰੇ ਕਾਮਨਾ ਕੋਇ ਨ ਜੋਵੈ ।
ਗਿਆਨ ਜਗੈ ਤਬ ਆਨ ਅਨਾਸੀ । ਜਾਂਤੇ ਪਰਮ ਤੱਤ ਪ੍ਰਕਾਸੀ ॥੭੪॥
ਹੋਇ ਅਫੁਰ ਪਰੁ ਚੇਤਨਿ ਸੋਈ । ਜੜ ਨਹਿ ਸੱਤਾ ਜਾਕੀ ਲੋਈ ।
ਜੜ ਚੇਤਨ ਮਾਯਾ ਤੇ ਭਾਸੈ । ਸੋ ਨਿਰਕਲਪ ਸੁਤੇ ਪ੍ਰਕਾਸ਼ੈ ॥੭੫॥
ਨਾਮੁ ਸਿਮਰ ਤੇ ਪ੍ਰੇਮ ਉਪਾਵੈ । ਪ੍ਰੇਮ ਗਿਆਨ ਕੋ ਫਿਰ ਨਿਪਜਾਵੈ ।
ਗਿਆਨ ਦੀਪਕ ਤੇ ਪਾਇ ਸਰੂਪਾ । ਅਗਿਆਨ ਤਮ ਨਾਸੈ ਦੁਖ ਕੂਪਾ ॥੭੬॥
ਸੁਇ ਅਨੁਭਵ ਪ੍ਰਕਾਸ਼ ਸ਼ਰੂਪਾ । ਵਾਹਿਗੁਰੂ ਪ੍ਰਗਟਾਇ ਅਨੂਪਾ ।
ਗੁਰੂਮੰਤ੍ਰ ਤੇ ਸਭ ਫਲ ਪਾਇ । ਸਹਿਤ ਗਰੀਬੀ ਜਿਨਹੁ ਕਮਾਇ ॥੭੭॥
ਸੁਣ ਮਹਾਰਾਜ ਸੰਤ ਤਕ ਬਾਨੀ । ਧੰਨ ਸੁੰਦਰ ਸਿੰਘ ਤੈਂ ਰਸ ਮਾਨੀ ।
ਦ੍ਵੈਤ ਖੋਹਿ ਆਤਮ ਰਸ ਪਾਵਾ । ਨਮਸ਼ਕਾਰ ਮੇਰੀ ਸਿਰ ਨਾਵਾ ॥੭੮॥
ਪਰਸਪਰ ਚਰਨੀ ਲਪਟਾਇ । ਏਕ ਭਏ ਤਨ ਦੋ ਦ੍ਰਿਸਟਾਇ ।
ਰਹੇ ਅਬੋਲ ਕਛੂ ਤਹਿ ਬੈਸੇ । ਇਕ ਰਸ ਥਿਰੇ ਨ ਡੋਲਤਿ ਕੈਸੇ ॥੭੯॥
ਐਸੇ ਪ੍ਰੇਮ ਰੰਗ ਮਹਿ ਢਰਿਤੇ । ਜਾਕੇ ਪਾਰਾਵਾਰ ਨ *ਚਰਿਤੇ ।
ਸੁਧ ਸਰੂਪ ਏਕ ਪ੍ਰਭ ਭਾਲਾ । ਜੀਵ ਈਸ ਕੋ ਭੇਦ ਨਿਕਾਲਾ ॥੮੦॥
ਤੀਨ ਸੌ ਸਿੰਘ ਦੋਇ ਸੌ ਮਾਈ । ਅੰਮ੍ਰਿਤ ਪਾਨਿ ਕਰਿਓ ਤਹਿ ਆਈ ।
ਪੰਚ ਪਿਆਰੇ ਅੰਮ੍ਰਿਤ ਦੀਆ । ਗਿਆਨੀ ਸਿੰਘ ਜੱਥੇ ਸੇਵੀਆ ॥੮੧॥
ਸੰਤ ਬਿਸ਼ਨ ਸਿੰਘ ਕਾਂਝਲੇ ਮਾਹੀ । ਲੈ ਜਾਵਨਿ ਬਿਨਤੀ ਤਬ ਗਾਹੀ ।
ਸੰਤ ਅਤਰ ਸਿੰਘ ਗੇ ਪਟਿਆਲੇ । ਗਿਆਨੀ ਸਿੰਘ ਕਾਂਝਲੇ ਚਾਲੇ ॥੮੨॥
ਸੁਭ ਥਾਂ ਆਨਿ ਕਰਾਯੋ ਡੇਰਾ । ਜੱਥੇ ਸਹਿਤ ਰਹੇ ਭਲੁ ਹੇਰਾ ।
ਬਿਸ਼ਨ ਸਿੰਘ ਬਹੁ ਸੇਵ ਕਰਾਵੈ । ਨਾਮੁ ਪ੍ਰੇਮੀ ਗੁਰਮਤਿ ਭਾਵੈ ॥੮੩॥
ਕਥਾ ਕੀਰਤਨਿ ਦੋਵੈਂ ਵੇਲੇ । ਹੋਵੈ ਗੁਰੂ ਦੁਆਰੇ †ਮਿਲੇ ।
ਖੇਤੀ ਕੀ ਸੇਵਾ ਸਭ ਕਰਤੇ । ਪ੍ਰੇਮ ਗੁਰੂ ਲੰਗਰ ਹਿਤ ਵਰਤੇ ॥੮੪॥
ਹਾੜ ਮਹੀਨਾ ਪੂਰਾ ਕੀਆ । ਸੂਧਾ ਮਨ ਤਨ ਵੇਸ ਜੋ ਲੀਆ ।
ਸੂਧੀ ਸੀ ਦਸਤਾਰ ਬਧਾਈ । ਨਾਹਿ ਸ਼ੁਕੀਨੀ ਕਦੇ ਲਗਾਈ ॥੮੫॥
ਬਹੁਤ ਬਿਰਾਗ ਵਿਖੈ ਮਨ ਰਹੈਂ । ਪ੍ਰੇਮ ਪ੍ਰਵਾਹੁ ਗੁਰੂ ਪ੍ਰਭੁ ਲਹੈਂ ।
ਸੰਤ ਸੁੰਦਰ ਸਿੰਘ ਧੰਨ ਪਿਆਰਾ । ਗਿਆਨ ਪਾਇ ਨਹਿ ਪ੍ਰੇਮ ਬਿਸਾਰਾ ॥੮੬॥
ਨਿਸ ਦਿਨ ਨਾਮੁ ਅਰਾਧਨਿ ਕਰਹੀ । ‡ਬਿਸਰੈ ਮਰਨਾ ਅਪਨਿ ਨਿਹਰਹੀ ।
ਬਾਣੀ ਸਦਾ ਗੁਰੂ ਰਸ ਵਾਰੀ । ਪੜੈ ਆਪ ਸੰਗਤਿ ਹਿਤ ਕਾਰੀ ॥੮੭॥

*ਚਲਿਤ੍ਰ । †ਮਿਲਕੇ । ‡ਵਿਸਰੇ ਤੋਂ ਆਪਣਾ ਮਰਨਾ ਦਿਸਦਾ ਹੈ ।

ਦਸਮ ਸ੍ਰੀ ਗ੍ਰੰਥ ਹੋਯੋ ਪੂਰਾ । ਸਮਝੈ ਪੜਣੇਹਾਰਿ ਜਰੂਰਾ ।
ਬਹੁ ਪ੍ਰਸ਼ਾਦਿ ਕਰ ਸੰਗਤਿ ਦੀਆ। ਲੰਗਰ ਨਾਨਾ ਬਿਧ ਕੋ ਕੀਆ ॥੮੮॥
ਪੰਜ ਸੌਣ ਕੋ ਭੋਗ ਪਰਿਓ ਹੈ। ਭੇਟਾ ਰੁਮਾਲ ਪ੍ਰਸ਼ਾਦ ਧਰਿਓ ਹੈ।
ਰਹਿ ਕੇਤਕ ਦਿਨ ਦਰਸ਼ਨ ਲੀਆ। ਕਥਾ ਕੀਰਤਨ ਕੋ ਰਸ ਦੀਆ ॥੮੯॥
ਬਾਬਾ ਖਜਾਨ ਸਿੰਘ ਜੀ ਪਿਆਰੇ। ਸੰਤ ਇੰਦ੍ਰ ਸਿੰਘ ਜੀ ਸੁਖ ਵਾਰੇ।
ਭਾਈ ਪ੍ਰੇਮ ਸਿੰਘ ਹਿਤ ‡ਗਾਥੀ। ਗੁਰ ਦਿਆਲ ਸਿੰਘ ਭੀ ਸਗੇ ਸਾਥੀ ॥੯੦॥
ਸੰਤਾਂ ਕੀ ਆਗਿਆ ਕੋ ਪਾਏ। ਭਿੰਡਰੀਂ ਆਨ ਰਹੇ ਸੁਖ ਥਾਏ।
ਪੂਰਬ ਪੜ੍ਹੀ ਵਿਚਾਰ ਕਰੰਤੇ । ਦਸਮ ਕਥਾ ਮੇਂ ਬਹੁ ਹਿਤਵੰਤੇ ॥੯੧॥
ਸੰਤਾਂ ਸੰਗ ਬਹੁਤ ਹੈ ਪਿਆਰੇ । ਪੜ ਹੈ ਵਿਦਯਾ ਸੰਝ ਸਕਾਰੇ।
ਸੰਤ ਬਿਸ਼ਨ ਸਿੰਘ ਜੀ ਕੋ ਮਿਲਕੇ। ਚਲੇ ਬਰਨਾਲੇ ਪ੍ਰੇਮ ਨਿਹੱਲਕੇ ॥੯੨॥
ਤੀਨ ਦਿਵਸ ਰਹਿ ਕਰ ਪਰਚਾਰਾ। ਅੰਮ੍ਰਿਤ ਪਾਨ ਕਰਾਵੈ ਭਾਰਾ।
ਇਕਾਸੀ ਸਿੰਘ ਸਜੇ ਧਰਿ ਹੇਤਾ । ਬਰਨਾਲੇ ਖਤਰੀ ਬਹੁ ਜੇਤਾ ॥੯੩॥
ਨਿਰਮਲ ਡੇਰਾ ਪ੍ਰੇਮ ਕਰੰਤੇ । ਰਹਿ ਰਾਤੀਂ ਆਗੇ ਚਲਵੰਤੇ।
ਸੰਤ ਅਤਰ ਸਿੰਘ ਜਨਮ ਸਥਾਨੰ। ਚੀਮੀ ਲੈ ਗਏ ਸਿੰਘ ਸੁਜਾਨੰ ॥੯੪॥
ਪਾਂਚ ਦਿਵਸ ਰਾਖੇ ਧਰ ਭਾਊ। ਸਤਾਸੀ ਅੰਮ੍ਰਿਤ ਪਾਨ ਕਰਾਊ।
ਕਥਾ ਸ੍ਰੀ ਗੁਰੂ ਗ੍ਰੰਥ ਸੁਨਾਈ । ਸ੍ਰੀ ਰਾਗ ਜੋ ਰਹੀ ਚਲਾਈ ॥੯੫॥
ਪਿਛੇ ਆਦਿ ਗੁਰੂ ਕੀ †ਜੇਰੀ । ਸੋ ਕਰਤੇ ਦੋਵੇਂ ਹਿਤ ਵੇਰੀ ।
ਚਾਲੇ ਸੈਹਿਣੇ ਵਿਚ ਸੋ ਆਏ। ਇਕ ਦਿਨ ਰਹਿ ਦੀਵਾਨ ਲਗਾਏ ॥੯੬॥
ਅੰਮ੍ਰਿਤ ਪਾਨ ਕਰਾਯੋ ਤਾਂਹੀਂ। ਤੇਤੀ ਸਿੰਘ ਨਰ ਨਾਰਿ ਸਜਾਹੀ।
ਹੀਰਾ ਸਿੰਘ ਤਕ ਆਗਜਾ ਪਾਈ। ਸ੍ਰੀ ਹਜ਼ੂਰ ਸਾਹਿਬ ਕੋ ਜਾਈ ॥੯੭॥
ਸੁੰਦਰ ਸਿੰਘ ਸੈਹਿਣੇ ਵਾਲਾ। ਰਹਿਓ ਆਪਣੇ ਪਿੰਡ ਸੁਖਾਲਾ।
ਆਏ ਸੰਤ ਪਧੌੜ ਮਝਾਰੀ । ਨਾਨਕ ਸਿੰਘ ਸੇਵਾ ਕਰ ਭਾਰੀ ॥੯੮॥
ਸਾਤ ਦਿਵਸ ਰਾਖੇ ਧਰ ਪ੍ਰੀਤੀ। ਰਾਤ ਦਿਵਸ ਸੇਵਾ ਬਹੁ ਕੀਤੀ।
ਪਿਖ ਇਕਾਂਤ ਸੰਤਾਂ ਪਹਿ ਆਯੋ । ਮੋਕੋ ਗੁਰ ਉਪਦੇਸ਼ ਸੁਨਾਯੋ ॥੯੯॥
ਸੁਪਨੇ ਮਹਿ ਮ੍ਰਿਤੂ ਮੈਂ ਦੇਖੀ । ਕਹੋ ਸੰਤ ਜੀ ਸਾਚ ਪਰੇਖੀ।
ਸੁਣਕੇ ਸੰਤ ਤਬੈ ਮੁਸਕਾਏ। ਨਾਨਕ ਸਿੰਘ ਤਾਈਂ ਇਵ ਗਾਏ ॥੧੦੦॥
ਇਕੀ ਦਿਨ ਕੋ ਗੁਰਪੁਰ ਮਾਹੀ। ਪਹੁੰਚਹੁ ਪਤਿ ਕੇ ਸਾਥ ਸਿਧਾਹੀ।
ਨਾਮੁ ਪ੍ਰੇਮ ਤੇ ਸੁਭ ਗਤਿ ਪਾਵੈ। ਜਨਮ ਮਰਨ ਕੋ ਤ੍ਰਾਸ ਨਸਾਵੈ ॥੧੦੧॥
ਗੁਰ ਉਪਦੇਸ਼ ਨਾਮ ਸੰਗ ਤਰਨਾ। ਜਪਤੇ ਪ੍ਰੇਮ ਗਰੀਬੀ ਧਰਨਾ।
ਸਤਿ ਸੰਗਤ ਕੀ ਨਿਸ ਦਿਨ ਸੇਵਾ। ਪਾਵੈ ਅਟਲ ਮੁਰਾਤਬ ਏਵਾ ॥੧੦੨॥
ਧਰ ਬਿਰਾਗੁ ਕੋ ਸਿਮਰਨ ਲਾਗਾ। ਜਾਂਕਾ ਪੂਰਬ ਕਰਮ ਸੋ ਜਾਗਾ।
‡ਮੁਲਕ ਮੇਂ ਜੋ ਰੌਲਾ ਪਰਿਓ। ਅਮ੍ਰੀਕਨ ਆਇ ਜਹਾਜੀ ਫਰਿਓ ॥੧੦੩॥

*ਕਥਾ। †ਜੇਹੜੀ। ‡ਈ: ੧੯੧੩।

ਬਹੁਤ ਫਿਰਤ ਥੀ ਪੁਲਸ ਭਖਾਈ। ਡਾਕੂ ਕਹਿ ਫੜਤੇ ਸਭ ਤਾਂਈ।
ਭਧੌੜ ਭੀ ਸੰਤ ਜੱਥਾ ਆ ਘੇਰਾ। ਗ੍ਰਿਫਤਾਰ ਕਰਨੇ ਕੋ ‡ਟੇਰਾ ॥੧੦੪॥
ਨਾਨਕ ਸਿਘ ਰਈਸ ਸਿਆਣਾ। ਹਾਕਮ ਨਿਆਇ ਕਰਤ ਜਗ ਜਾਣਾ।
ਪੁਲਸ ਕਪਤਾਨ ਕੋ ਕਹਿ ਸਮਝਾਯੋ। ਇਨ ਮੇਂ ਡਾਕੂ ਕੋਇ ਨ ਆਯ ॥੧੦੫॥
ਸੰਤ ਸੁੰਦਰ ਸਿੰਘ ਸ਼ਾਂਤ ਬਿਹਾਰਾ। ਗੁਰਬਾਣੀ ਕੇ ਕਰ ਪ੍ਰਚਾਰਾ।
ਏ ਸਭ ਬਾਨੀ ਪੜਤੇ ਸੰਗਾ। ਕਿਉਂ ਚਾਹਤ ਪਕੜੇ ਨਹਿ ਸੰਗਾ ॥੧੦੬॥
ਸੁਣ ਤੁਸਨ ਹੋ ਪੁਲਸ ਸਿਧਾਈ। ਮੁਸ਼ਕਲ ਪੈਂਡਾ ਲੇ ਛੁਡਵਾਈ।
ਸੰਤ ਹਸੇ ਕਹਿ ਸੰਗ ਰਹੀਸਾ। ਈਹਾਂ ਸਿੰਘ ਛੁਡਾਏ ਬੀਸਾ ॥੧੦੭॥
ਸਾਨੂੰ ਭੀ ਕਛੁ ਦੇਣਾ ਬਣ ਹੈ। ਪਤ ਸਿਉਂ ਪ੍ਰਭੂ ਲੋਕ ਪਹੁੰਚਣ ਹੈ।
ਸੁਣਕੇ ਦੀਨ ਹੋਇ ਘਿਘਿਆਯੋ। ਸਹਾਇ ਪ੍ਰਲੋਕ ਸਾਧ ਸੰਗੁ ਭਾਯੋ ॥੧੦੮॥
ਸਤ ਮਿਸ਼ਟ ਬਾਨੀ ਤਬ ਬੋਲੇ। ਗੁਰ ਨਾਨਕ ਸਹਾਇ ਅਡੋਲੇ।
ਰਾਤ ਬਿਤਾਇ ਵਿਦਾ ਕੋ ਪਾਈ। ਦੇ ਧੀਰਜ ਚਾਲੇ ਸੁਖ ਦਾਈ ॥੧੦੯॥
ਸਨੇ ਸਨੇ ਆਇ ਮਨ ਧੀਰਾ। ਫਤੇ ਗੜ ਜੋ ਭਿੰਡਰਾਂ ਤੀਰਾ।
ਕਰ ਬਿਸਰਾਮ ਬੀਸ ਸਿੰਘ ਸਾਥਾ। ਭੈਣ ਭਾਗ ਕੌਰ ਮਿਲੀ ਸਨਾਥਾ ॥੧੧੦॥
ਪ੍ਰੀਤੀ ਤੇ ਭੋਜਨ ਛਕਵਾਯੋ। ਬਹੁ ਬਿਛੁਰੇ ਦਰਸ਼ਨ ਅਬ ਪਾਯੋ।
ਗੁਰੂ ਮਿਲਾਵੇ ਤਬ ਹੋਇ ਮੇਲਾ। ਐਸੇ ਬਚਨ ਬਿਲਾਸ ਸੁਹੇਲਾ ॥੧੧੧॥
ਗਏ ਬਿਰਾਜ ਪਲੰਘ ਬਡ ਉਚੇ। ਅੰਮ੍ਰਿਤ ਵੇਲੇ ਜਾਗਤ ਰੂਚੇ।
ਕਰ ਸ਼ਨਾਨ ਗੁਰ ਧਿਆਨ ਲਗਾਯੋ। ਜਪੁ ਜਾਪੁ ਗੁਰਬਾਣੀ ਗਾਯੋ ॥੧੧੨॥
ਲਗੇ ਦੀਵਾਨਹਿ ਕੀਰਤਨ ਹੋਈ। ਆਇ ਸੰਤ ਬੈਠ ਗੇ ਸੋਈ।
ਭੋਗ ਵਾਰ ਤੇ ਕਥਾ ਸੁਨਾਈ। ਸੰਗਤ ਜੁੜੀ ਨਗਰ ਸਮੁਦਾਈ ॥੧੧੩॥
ਰਸ ਮੇ ਭਿੰਨੇ ਗੁਰਮਤ ਪਾਈ। ਹੋਇ ਬਿਰਾਗ ਸਭਨ ਤਿਸ ਬਾਈ।
ਗੁਰਬਾਣੀ ਕੋ ਅਰਥ ਸੁਨੰਤੇ। ਰਿਦਾ ਟਿਕਾਇ ਬਿਚਾਰ ਕਰੰਤੇ ॥੧੧੪॥
ਭੋਗ ਪੈ ਗਿਆ ਕਥਾ ਕੋ ਜਬ ਹੀ। ਉਠੇ ਲੋਕ ਨਮੋ ਕਰ ਸਬ ਹੀ।
ਗੁਰਦੁਆਰੇ ਤੇ ਬਾਹਰ ਆਏ। ਪੇਖੀ ਪੁਲਸ ਜੁੜੀ ਸਮੁਦਾਏ ॥੧੧੫॥
ਪਿਛਾ ਕਰਿਓ ਸ਼ੱਕ ਤਿਨ ਰਹੀਆ। ਇਨ ਮੇਂ ਕੋਈ ਡਾਕੂ ਅਹੀਆ।
ਲੋਕਨ ਪੂਛਾ ਕਿਉਂ ਤੁਮ ਆਏ। ਪੁਲਸੀਏ ਸਭ ਦੀਸਤ ਬਾਏ ॥੧੧੬॥
ਸੁਣ ਕੇ ਪੁਲਸ ਨੇ ਸ਼ੱਕ ਸੁਨਾਈ। ਸੰਤਾਂ ਉਪਰ ਹੈ ਸਭ ਆਈ।
ਮਿਲਕੇ ਫਤੇਗੜ ਸਭ ਕਹਿਓ। ਜੇ ਸੰਤ ਡਾਕੂ ਤਾਂ ਹਮ ਭੀ ਅਹਿਓ ॥੧੧੭॥
ਹਮ ਕੋ ਨਾਲ ਪਕੜ ਅਬ ਲੀਜੈ। ਡਾਕਾ ਜੋ ਮਾਰਿਓ ਪਿਖ ਦੀਜੈ।
ਨੇਕ ਸੰਤ ਸਦ ਭਲਾ ਕਰੰਤੇ। ਹੋਇ ਹੋਇ ਮੂੜ੍ਹ ਤੁਮ ਮਗਰ ਲਗੰਤੇ ॥੧੧੮॥
ਸੁਨਿ ਪਛਤਾਵਤ ਪੁਲਸ ਘਨੇਰਾ। ਭਿੰਡਰਾਂ ਮੇਂ ਪੜਤਾਲ ਕੈ ਹੇਰਾ।
ਸਭ ਹੀ ਸੰਤ ਭਲਾਈ ਭਾਖੈ। ਨਾ ਬੁਰਿਆਈ ਇਨ ਮੇ ਲਾਖੈ ॥੧੧੯॥

‡ਕਿਹਾ।

ਰਾਤੀ ਲਗੋ ਦੀਵਾਨ ਬਿਸਾਲਾ। ਪੁਲਸ ਪੇਖ ਦੰਗ ਰਹਿਗੀ *ਜਾਲਾ।
ਫਤੇਗੜ ਤੇ ਗਏ ਹੈ ਰਾਤੀ। ਲਗੋ ਦੀਵਾਨ ਦਾਹਿਤੋ‡ ਛਾਤੀ ॥੧੨੦॥
ਰਾਖਾ ਸੰਤਾਂ ਕਾ ਗੁਰੁ ਜੋਆ। ਪੁਲਸ ਤੇ ਵਾਲ ਨ ਵਿੰਗਾ ਹੋਆ।
ਮਹਾਂ ਪੁਰਖ ਜਾਨੇ ਸਭ ਰੀਤੀ। ਸੁਣੇ ਸ਼ਬਦ ਮਨ ਤਨ ਤੇ ਪ੍ਰੀਤੀ ॥੧੨੧॥
ਫੇਰ ਨ ਪੁਲਸ ਕਦੇ ਚਲ ਆਈ। ਸੰਤਾਂ ਕੀ ਜਾਨੀ ਵਡਿਆਈ।
ਭਈ ਤਸਲੀ ਚਾਲ ਭਲੇਰੀ। ਆਪ ਤਰੇ ਸੰਗ ਤਾਰ ਘਨੇਰੀ ॥੧੨੨॥
ਡਿਪਟੀ ਫੀਰੋਜ਼ਪੁਰ ਤੇ ਆਯੋ। ਦਰਸ਼ਨ ਫਤੇਗੜ੍ਹ ਆਇ ਪਾਯੋ।
ਭਯੋ ਪ੍ਰਸਨ ਪਿਆਰੇ ਹੇਰੇ। ਕਰੀ ਬੰਦਨਾਂ ਝੁਕਿਓ ਅਗੇਰੇ ॥੧੨੩॥
ਮਨ ਕੀ ਪ੍ਰੀਤ ਪ੍ਰਭੂ ਸਿਉ ਭਾਖੀ। ਸੁਨੀ ਸੰਤ ਜੀ ਪ੍ਰੇਮੁ ਭਿਲਾਖੀ।
ਵਾਹਿਗੁਰੂ ਕੇ ਸਿਮਰਨ ਲਾਯੋ। ਸ਼ਬਦ ਗਿਆਨ ਰਿਦੇ ਹੋ ਆਯੋ ॥੧੨੪॥
ਡਿਪਟੀ ਭਯੋ ਪ੍ਰਸੰਨ ਭਲੇਰਾ। ਸਾਧ ਸੰਗੁ ਕੋ ਦਰਸ਼ਨ ਹੇਰਾ।
ਮਨ ਕੀ ਬ੍ਰਿਤ ਰੁਕੀ ਗੁਰ ਮਾਹੀ। ਪਾਯੋ ਸੁਖ ਨਹਿ ਬਰਨ ਸਕਾਹੀ ॥੧੨੫॥
ਪੈਨਸ਼ਨ ਹੋਈ ਥੀ ਤਬ ਤਾਂਕੀ। ਗਯੋ ਵਲੈਤ ਲਗੀ ਲਿਵ ਜਾਂਕੀ।
ਜਾਇ ਤਹਾਂ ਬਹੁ ਸਿਮਰਨ ਲਾਏ। ਪੰਜਾਬ ਇਲਾਕਾ ਧੰਨ ਅਲਾਏ ॥੧੨੬॥
ਇਕ ਸੌ ਪੱਚੀ ਸਿਮਰਨ ਵਾਰੇ। ਹੋਇ ਵਲੈਤ ਲਗੀ ਲਿਵ ਸਾਰੇ।
ਸਭ ਦਿਸ ਸਿਮਰਨ ਕੋ ਕਰਵਾਯੋ। ਇਉ ਅੰਗਰੇਜ਼ ਡਿਪਟੀ ਸੁਖ ਪਾਯੋ ॥੧੨੭॥
ਜਬ ਲਗ ਜੀਵਿਓ ਨਾਮ ਬਖਾਨਾ। ਅੰਤ ਸੁਭ ਗਤੀ ਪਾਇ ਮਹਾਨਾ।
ਇਉਂ ਵਲੈਤ ਪ੍ਰਚਾਰ ਕਰਾਯੋ। ਸੰਤ ਮਹਾਤਮ ਬਹੁ ਪ੍ਰਗਟਾਯੋ ॥੧੨੮॥
ਗੁਰ ਨਾਨਕ ਸਿਖੀ ਪ੍ਰਗਟਾਈ। ਸਭ ਕੋ ਨਾਮ ਪ੍ਰੀਤ ਲਗਾਈ।
ਐਸੇ ਅਨਿਕ ਪਿਆਰੇ ਕੀਨੇ। ਜੋ ਗੁਰ ਕੋ ਮਗੁ ਸੁਖ ਲੇ ਚੀਨੇ ॥੧੨੯॥
ਸੰਤ ਪ੍ਰੇਮ ਸਿਘ ਸਿਖ ਪਠਾਯੋ। ਗਿਆਨੀ ਸਿਘ ਜੀ ਦਰਸ ਦਿਖਾਯੋ।
ਚਲੇ ਸੰਤ ਜਬ ਨਰ ਸੋ ਆਯੋ। ਜੱਥੇ ਸਮੇਤ ਸਭੈ ਹਰਿਖਾਯੋ ॥੧੩੦॥
ਆਨ ਮੁਰਾਲੇ ਕੀਨੋ ਡੇਰਾ। ਮਿਲੇ ਮਹੰਤ ਪ੍ਰੇਮੁ ਘਨੇਰਾ।
ਸੁਭ ਥਾਂ ਸਭ ਨੇ ਕਰ ਬਿਸਰਾਮਾ। ਦੂਧ ਪ੍ਰਸ਼ਾਦਿ ਛਕੇ ਗੁਰ ਧਾਮਾ ॥੧੩੧॥
ਸੰਤ ਭਾਗ ਸਿੰਘ ਜੀ ਭੀ ਆਏ। ਮਿਲੇ ਅਨੰਦ ਹੋਇ ਸਮੁਦਾਏ।
ਰਹਿਕੇ ਕੀਰਤਿ ਕਥਾ ਕਰੰਤੇ। ਮਨ ਗੁਰ ਚਰਨਨ ਮੇਂ ਅਰਪੰਤੇ ॥੧੩੨॥
ਬਹੁਤ ਸੰਗਤਾਂ ਲਾਭ ਉਠਾਵੈ। ਗੁਰਬਾਨੀ ਸੁਣ ਸ਼ਾਂਤੀ ਪਾਵੈ।
ਭਾਦਰੋਂ ਪੰਦਰਾਂ ਆਈ ਤਬ ਹੀ। ਲਗਿਓ ਦੀਵਾਨ ਸੁਣੇ ਸਿੰਘ ਸਬਹੀ ॥੧੩੩॥
ਲੰਗਰ ਅਤੁਟ ਪ੍ਰਸ਼ਾਦ ਤੇ ਪੂਰੀ। ਭਾਜੀਆਂ ਬਹੁਤ ਭਾਂਤ ਕੀ ਰੂਰੀ।
ਸਭ ਮੇਲਾ ਤ੍ਰਿਪਤੇ ਲੈ ਖਾਏ। ਤੋਟ ਨ ਆਵੈ ਬਹੁ ਵਰਤਾਏ ॥੧੩੪॥
ਪਹਿਲੀ ਭਾਦਰੋਂ ਚਲ ਕੈ ਆਏ। ਬੀਸ ਭਾਦਰੋਂ ਤਕ ਰਹੇ ਟਿਕਾਏ।
ਪ੍ਰੇਮ ਲੋਕ ਬਹੁ ਕਰਤੇ ਰਹੈ। ਮੁਰਾਲੇ ਨਾਮ ਜਾਪ ਸੁਖ ਲਹੈ ॥੧੩੫॥

*ਸਾਰੀ। ‡ਨਿੰਦਕਾਂ ਦੀ।

ਸੰਥਾ ਨਿੱਤ ਸ੍ਰੀ ਗੁਰੂ ਹੋਵੈ । ਦਾਸਨ ਕੇ ਜੋ ਪਾਪਨ ਖੋਵੈ ।
ਪੱਬੀ ਖਾਰੀਆਂ ਊਚੇ ਥਾਈ । ਲਗੇ ਤਲਾਵ ਜਲ ਹੋ ਇਕ ਠਾਈ ॥੧੩੬॥
ਸੰਤ ਬਿਸ਼ਨ ਸਿੰਘ ਤਪ ਜਹਿ ਕੀਆ । ਤਨ ਮਨ ਤੇ ਗੁਰ ਜਪੇ ਸਚੀਆ ।
ਤਹਿ ਸਥਾਨ ਸੰਘਨੇ ਬ੍ਰਿਛ ਸੋਹੈ । ਨਿਰਜਨ ਥਾਉ ਮਨ ਸੁਤੇ ਟਿਕੋਹੈ ॥੧੩੭॥
ਤਹਿ ਦਰਸ਼ਨ ਕੋ ਸੰਤ ਪਹੂਚੇ । ਬੈਠੇ ਜਾਇ ਇਕਾਂਤ ਥਲ ਊਚੇ ।
ਵਾਹਿਗੁਰੂ ਨਿਜ ਰੂਪ ਮਝਾਰੀ । ਲਗੀ ਬ੍ਰਿਤ ਮਨ ਸੁੱਧ ਅਪਾਰੀ ॥੧੩੮॥
ਜੋਗੀ ਕੋ ਦੁਰਲੱਭ ਜੋ ਰਰੀ । ਇਕ ਚੇਤਨ ਮੇ ਬ੍ਰਿਤੀ ਧਰੀ ।
ਜਿਸ ਕੋ ਸੁਰ ਨਰ ਚਾਹਤ ਪਾਯੋ । ਸੋ ਪ੍ਰਮਾਤਮ ਪਦੁ ਰਸ ਆਯੋ ॥੧੩੯॥
ਜਿਹ ਕੋ ਮਨ ਬੁਧ ਜਾਨੈ ਨਾਹੀ । ਜਿਸ ਤੇ ਮਨ ਬੁਧ ਜਾਣੇ ਜਾਹੀ ।
ਸੋ ਅਪਾਰ ਨਿਜ ਰੂਪ ਮਹਾਨਾ । ਬ੍ਰਿਤ ਨ ਰਹੀ ਅਖੰਡ ਸਥਾਨਾ ॥੧੪੦॥
ਆਪੇ ਆਪ ਰਹਿਓ ਸਦ ਏਕਾ । ਏਹੁ ਬਿਨਾਸਿਓ ਭਯੋ ਅਨੇਕਾ ।
ਦ੍ਵੈਤ ਉਪਾਧਿ ਦੇਹ ਜਗਿ ਭਯੋ । ਨਾਸਿਓ ਨਿਰਬਿਕਲਪ ਜਬ ਥਯੋ ॥੧੪੧॥
ਇੰਦਰ ਆਦਿ ਤੇ ਜੋ ਦੁਰਲੱਭਾ । ਤਿਹ ਪਦ ਟਿਕੀ ਬ੍ਰਿਤ ਸੁਖ ਲੱਭਾ ।
ਮਹਾਂ ਅਨੰਦ ਸ੍ਵੈ ਜੋਤੀ ਮਾਹੀ । ਇਕ ਰਸ ਬ੍ਰਹਮਾਕਾਰ ਧਿਆਹੀ ॥੧੪੨॥
ਦੇਹ ਜਗਤ ਲੈ ਭਏ ਸੋ ਤਾਹੀ । ਬ੍ਰਹਮਾ ਨੰਦ ਪਾਇਓ ਸਦ ਲਾਹੀ ।
ਫਿਰ ਸਮਾਧ ਤੇ ਉਠੇ ਪਿਆਰੇ । ਅੰਤਰ ਬਾਹਰ ਏਕ ਨਿਹਾਰੇ ॥੧੪੩॥
ਬੀਚ ਅਨੰਦ ਜੋ ਪਾਇ ਸਮਾਧੀ । ਵੈਸਾ ਜਗ ਮੇ ਵਾਹਿਜੁ ਲਾਧੀ ।
ਬਿਨ ਸਮਾਧੀ ਭੀ ਤੁਟੈ ਨ ਰੰਗਾ । ਫਿਰ ਨਾ ਬੈਠਨ ਇਕ ਰਸ ਚੰਗਾ ॥੧੪੪॥
ਬੋਲਨ ਮੋਨਿ ਸਹਿਜ ਰਸ ਮਾਹੀ । ਦ੍ਵੰਦ ਵਾਦਿ ਨਾਸਿਓ ਸਦ ਆਹੀ ॥
ਇਕ ਮੇ ਲੈ ਜਗ ਭਯੋ ਹੈ ਜਾਂਹੀ । ਤਾਂਕੇ ਮਨ ਕੋ ਭਰਮੁ ਨਸਾਹੀ ॥੧੪੫॥
ਸੰਤ ਗੁਰੂ ਦਸਮੇਸ਼ ਪਿਆਰੇ । ਆਏ ਸ਼ਾਮ ਕੋ ਚਲ ਗੁਰਦੁਆਰੇ ।
ਖਾਨ ਪਾਨ ਭੋਜਨ ਜਲ ਕੀਓ । ਨਿਸ ਬਿਸਰਾਮ ਕਰੇ ਸੁਖ ਲੀਓ ॥੧੪੬॥
ਸੰਗਤਿ ਸਹਿਤ ਮਿਲ ਕਰ ਹਿਤ ਸਾਥਾ । ਆਏ ਚਲ ਜੇਹਲਮ ਜਗ ਨਾਥਾ ।
ਗੁਰ ਨਾਨਕ ਅਸਥਾਨ ਨਿਹਾਰਾ । ਬਾਲ ਗੁੰਦਾਈ ਟਿੱਲਾ ਭਾਰਾ ॥੧੪੭॥
ਸਮਾ ਪਾਇ ਅਸਥਾਨ ਸੁਹਾਵੇ । ਸਿੰਘ ਗੁਰੂ ਕੋ ਥਾਨ ਬਨਾਵੇ ।
ਐਸੇ ਬਚਨ ਭਾਖਿ ਤੇ ਆਗੇ । ਪੰਜੇ ਸਾਹਿਬ ਦਰਸੇ ਹਿਤ ਜਾਗੇ ॥੧੪੮॥
ਸਰੋਵਰ ਕਰ ਸ਼ਨਾਨ ਸ੍ਰੀ ਪੰਜੇ । ਜਲ ਅਰਪਿਓ ਮੁਖ ਪਾਇ ‡ਭਨੰ ਜੇ ।
ਕਰ ਪ੍ਰਸ਼ਾਦਿ ਸਭਨ ਵਰਤਾਯੋ । ਮਿਲਕੇ ਜੱਥੇ ਗੁਰੂ ਜਸ ਗਾਯੋ ॥੧੪੯॥
ਵਲੀ ਕੰਧਾਰੀ ਥਾਉ ਨਿਹਾਰਾ । ਆਏ ਰਾਵਲਪਿੰਡੀ ਵਾਰਾ ।
ਗੁਰ ਕੀ ਕਥਾ ਕਰੈਂ ਹਿਤ ਲਾਈ । ਸੁਣੈ ਲੋਕ ਲੈ ਗੁਰਮਤਿ ਪਾਈ ॥੧੫੦॥
ਇਕ ਸੌ ਪੈਂਤੀ ਸਿੰਘ ਸਜਾਏ । ਨਰ ਨਾਰੀ ਅੰਮ੍ਰਿਤ ਜਿਨ ਪਾਏ ।
ਸਾਤ ਦਿਵਸ ਤੱਕ ਰਹੇ ਦਿਆਲਾ । ਚਾਲੇ ਵਜੀਰਾ ਵਾਦ ਨਿਹਾਲਾ ॥੧੫੧॥

---

‡ਬੁਕ ਭਰਕੇ ।

ਤੀਨ ਦਿਵਸ ਰਹਿ ਗੁਰਮਤ ਦੀਨੀ। ਸੈਂਤੀ ਸਿੰਘ ਸਜੇ ਰਸ ਲੀਨੀ।
ਵਾਹਿਗੁਰੂ ਗੁਰਮੰਤ੍ਰ ਜਤਾਇਓ। ਜਿਨ ਜਪਿਓ ਤਿਨ ਸੁਖ ਪਦ ਪਾਯੋ ॥੧੫੨॥
ਆਗੇ ਆਏ ਏਮਨਾਵਾਦੂ । ਰੋੜੀ ਸਾਹਿਬ ਗੁਰ ਧਾਮ ਅਬਾਦੂ।
ਕਰ ਤਿਹਾਵਲੁ ਅਰਦਾਸ ਕਰਾਈ। ਸੰਗਤ ਕੋ ਦੀਨੋ ਵਰਤਾਈ ॥੧੫੩॥
ਪਾਂਚ ਦਿਵਸ ਗੁਰਮਤਿ ਦ੍ਰਿੜਾਈ। ਸ਼ਾਂਤ ਭਈ ਹਰਿ ਕੀਰਤ ਗਾਈ।
ਮਨੁ ਤਨੁ ਪ੍ਰੇਮ ਕਥਾ ਗੁਰਬਾਣੀ। ਸੁਣਤ ਸੰਗਤਾਂ ਗੁਰ ਘਰ ਆਣੀ ॥੧੫੪॥
ਸ਼ਾਹਦਰੇ ਗਾਡੀ ਬਦਲੇ ਆਈ। ਸ੍ਰੀ ਨਨਕਾਣੇ ਦਰਸ਼ਨ ਤਾਈਂ।
ਪਹੁੰਚੇ ਗੁਰ ਨਾਨਕ ਕੇ ਧਾਮਾ। ਬੰਦਨ ਕਰ ਸਿਰ ਧਰਤੀ ਲਾਮਾ ॥੧੫੫॥
ਉਤਰੇ ਪੱਚੀ ਗੁਰੂਦੁਆਰੇ । ਜਥੇ ਸਮੇਤ ਰਹੇ ਹਿਤ ਧਾਰੇ।
ਗੁਰ ਕੀ ਕਥਾ ਕਰੈ ਨਿਤ ਪ੍ਰੀਤਾ। ਲੰਗਰ ਅਤੁਟ ਚਲੈ ਗੁਰ ਨੀਤਾ ॥੧੫੬॥
ਬਾਬਾ ਖਜਾਨ ਸਿੰਘ ਕੇ ਤਾਈਂ। ਬਾਰ ਦੇਸ ਤੇ ਸਿੰਘ ਸੋ ਆਈ।
ਭਿੰਡਸਾਂ ਤੋਂ ਲੈ ਗਯੋ ਅਠਾਸੀ। ਭਾਈ ਅਮਰ ਸਿੰਘ ਰਹਿ ਪਾਸੀ ॥੧੫੭॥
ਕਛੁ ਸਿੰਘ ਸ਼ੁਧ ਪਾਠ ਕੋ ਲਾਗੇ। ਜਾਗੇ ਭਾਗ ਜਿਨਹੁ ਕੇ ਆਗੇ।
ਨਿਤ ਬਾਬਾ ਜੀ ਪਾਠ ਕਰਾਵੈ । ਸ਼ੁਧ ਹੋਵਤੋ ਪਿਖ ਹੁਲਸਾਵੈ ॥੧੫੮॥
ਨਾਮੁ ਪ੍ਰੀਤ ਜਿਨਕੈ ਅਧਿਕਾਈ। ਧੰਨ ਗੁਰੂ ਪਿਆਰੇ ਸੁਖਦਾਈ।
ਲਗ ਮਾਤ੍ਰਾ ਕੇ ਸ਼ੁਧ ਕਰਾਵੈ। ਅਰਥ ਦੱਸਕੇ ਰਿਦੇ ਵਸਾਵੈ ॥੧੫੯॥
ਇਧਰ ਸੰਤ ਗਿਆਨੀ ਸਿੰਘ ਪੂਰੇ। ਗੁਰੂ ਗ੍ਰੰਥ ਕਰ ਕਥਾ ਜਰੂਰੇ।
ਅਖੰਡ ਪਾਠ ਜਨਮੰ ਦਿਨ ਗੁਰ ਕੇ। ਸ੍ਰੀ ਨਾਨਕਆਣੇ ਮਹਿ ਕਰਕੇ ॥੧੬੦॥
ਸੰਥਾ ਗੁਰੂ ਗ੍ਰੰਥ ਕੀ ਪੂਰੀ । ਭਈ ਅਨੰਦ ਸਹਿਤ ਸੁਖ ਰੂਰੀ।
ਬਹੁ ਪ੍ਰਸ਼ਾਦਿ ਕਰ ਕੀਰਤ ਗਾਯੋ । ਸੰਗਤਿ ਕੋ ਖੁੱਲਾ ਵਰਤਾਯੋ ॥੬੧॥
ਬਸਤ੍ਰ ਦੀਏ ਪਿਖ ਲੋੜਤ ਜੋਈ। ਅੰਨ ਛਕਾਇ ਤ੍ਰਿਪਤ ਕਰ ਸੋਈ।
ਜੈ ਜੈ ਗੁਰ ਕੇ ਸਿੰਘ ਕਰੰਤੇ । ਪੂਰਨਮਾਸੀ ਕੱਤਕ ਮੰਤੇ ॥੧੬੨॥
ਜਾਗ੍ਰਤ ਕਰੀ ਰਾਤ ਧਰ ਪ੍ਰੇਮਾ। ਚਾਹਤ ਸਤਿਗੁਰ ਤੇ ਸਭ ਖੇਮਾ।
ਮੇਲਾ ਭਰਿਓ ਸ੍ਰੀ ਨਨਕਾਣੇ। ਸਭ ਹੀ ਵਰਨ ਸਾਧ ਸਿਖ ਆਣੇ ॥੧੬੩॥
ਸਤਵੀਂ ਕਥਾ ਸਮਾਪਤ ਭਈ। ਗੁਰ ਨਾਨਕ ਅਵਤਾਰ ਦਿਨਈ।
ਸੋਮਵਾਰ ਦਿਨ ਅੰਮ੍ਰਿਤ ਵੇਲਾ । ਕੱਤਕ ਪੂਰਨਮਾਸ਼ੀ ਮੇਲਾ ॥੧੬੪॥
ਸੰਗਤ ਸਹਿਤ ਸੰਤ ਬਿਸਰਾਮੇ । ਗੁਰਬਾਣੀ ਰਸ ਮਗਨ ਤਮਾਮੇ।
ਏਕੰਕਾਰੁ ਵਾਹਿਗੁਰੂ ਸਾਚਾ। ਸੰਤ ਜਨਾਂ ਕਾ ਮਨ ਸੰਗ ਰਾਚਾ ॥੧੬੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਰਿਆਸਤੀ ਪ੍ਰਚਾਰ, ਪੁਲਸ ਸ਼ੱਕ ਕਰਣ, ਡਿਪਟੀ ਮਿਲਨ, ਪੰਜਾ ਸਾਹਿਬ ਯਾਤਰਾ ਤੇ ਰਸਤੇ ਪ੍ਰਚਾਰ ਪ੍ਰਸੰਗ ਬਰਨਨੰ ਸਤਾਈਸਵਾਂ ਧਿਆਇ ਸੰਪੂਰਨੰ ॥੨੭॥

—o—

# ਚੱਕਾਂ ਤੇ ਕਾਬਲ ਜਾਣ ਪ੍ਰਚਾਰ, ਪੰਚਾਇਤ ਬਨਾਵਣ ਬਿਚਰਨ ਪ੍ਰਸੰਗ ਕਥਨੰ

ਦੋਹਿਰਾ—ਮੀਰੀ ਪੀਰੀ ਕੀ ਸਜੈ, ਤਨ ਪਰ ਦੋ ਕਿਰਪਾਨ।
ਸਤਿਗੁਰ ਹਰਿ ਗੋਬਿੰਦ ਜੀ, ਬੰਦੀ ਛੋੜ ਜਹਾਨ ॥੧॥

ਚੌਪਈ-ਪ੍ਰੇਮ ਵਾਹਿਗੁਰੂ ਰੰਗ ਮੇਂ ਰਾਤੇ। ਸਭ ਤੇ ਨੀਚ ਅਪਨ ਮਨ ਜਾਤੇ।
ਪੇਖ ਮਹਾਂ ਰਸ ਮੇਂ ਮਸਤਾਨੇ। ਬਿਨਤੀ ਕਰ ਫਿਰ ਕਥਾ ਚਲਾਨੇ ॥੨॥
ਪੰਛੀ ਸਿੰਘ ਸੰਗ ਧਰ ਹੇਤਾ। ਨਾਮ ਜਿਨੋ ਕੇ ਸੁੰਦਰ ਲੇਤਾ।
ਇੰਦਰ ਸਿੰਘ ਮਹੰਤ ਜੋ ਭਾਈ। ਰਹਿ ਸ਼ਰਣੀ ਜਿਨ ਵਿਦਯਾ ਪਾਈ ॥੩॥
ਦੋਵੇਂ ਵਕਤ ਕੀਰਤ ਜੋ ਕਰਤਾ। ਢੋਲਕੀ ਵਾਜਾ ਸਾਜ ਮਿਲਰਤਾ।
ਰਹਿ ਆਗਯਾ ਮੇਂ ਸੇਵਾ ਕਰਹੀ। ਮਾਨ ਨਿਵਾਰ ਵਿਦਯਾ ਪਰਹੀ ॥੪॥
ਸੁੰਦਰ ਸਿੰਘ ਸੈਹਿਣੇ ਤੋਂ ਆਯਾ। ਗੰਡਾ ਸਿੰਘ ਲਹਿਰੇ ਕਾ ਭਾਯਾ।
ਭਾਗ ਸਿੰਘ ਵੱਡਾ ਮਿਲ ਰਹਿਓ। ਸੁੰਦਰ ਸਿੰਘ ਹਕੀਮ ਜੋ ਅਹਿਓ ॥੫॥
ਇੰਦਰ ਸਿੰਘ ਥਾ ਚੱਕ ਅਠਾਸੀ। ਵੀਰ ਸਿੰਘ ਭੁਜੰਗੀ ਰਾਸੀ।
ਗੁਰਦਿਆਲ ਸਿੰਘ ਹੈ ਆਦਿਮਪੁਰੀਆ। ਚਿੱਤਲਾਏ ਪੜਨੇ ਇੱਛਧਰੀਆ ॥੬॥
ਇਨ ਸਭਹੂੰ ਮਿਲ ਬਿਨਤੀ ਭਾਖੀ। ਸੰਥਾ ਕੋ ਆਰੰਭ ਕਰਿ ਕਾਂਖੀ।
ਸੁਣ ਕਰ ਸੰਤ ਭਏ ਪ੍ਰਸੰਨਾ। ਆਖਯੋ ਤੁਮ ਉਪਕਾਰੀ ਧੰਨਾ ॥੭॥
ਅਖੰਡ ਪਾਠ ਪਹਿਲੇ ਕਰਵਾਯੋ। ਮੱਘਰ ਪੰਚਮੀ ਵਦੀ ਜਨਾਯੋ।
ਸ਼ੁਕਰ ਵਾਰ ਮੇਂ ਭੋਗ ਸੋ ਪਰਿਓ। ਬਹੁ ਪ੍ਰਸ਼ਾਦਿ ਵਰਤਾਵਨ ਕਰਿਓ ॥੮॥
ਪੋਥੀਆਂ ਪ੍ਰਕਾਸ਼ੇ ਸਭ ਬੈਠੇ। ਇਕ ਮਨ ਹੋ ਗੁਰ ਜਾਪ *ਮਿਲੈਠੇ।
ਸਤਿਗੁਰ ਸ੍ਰੀ ਅਕਾਲ ਮਨਾਈ। ਸੰਥਾ ਗੁਰੂ ਗ੍ਰੰਥ ਜੀ ਭਾਈ ॥੯॥
ਅਰਥਾਂ ਸਹਿਤ ਸ੍ਰੀ ਜਪੁ ਤੋਰਾ। ਅਠਵੀਂ ਕਥਾ ਪੜਾਵਤਿ †ਜੋਰਾ।
ਸ੍ਰੀ ਰਾਗੁ ਆਦਿ ਨਿੱਤ ਹੋਵੈ। ਪੜੇ ਪ੍ਰੇਮ ਤੇ ਸੰਗਤਿ ਜੋਵੈ ॥੧੦॥
ਉੱਨੀ ਸੌ ਬਹਤਰੇ ਮਾਹੀ। ਤੇਤੀ ਸਾਲ ਮੇਂ ਉਮਰ ਚਲਾਹੀ।
ਨਿੱਤ ਸੰਥਾ ਗੁਰ ਗ੍ਰੰਥ ਕੀ ਹੋਵੈ। ਪੜੇ ਪ੍ਰੇਮ ਕੀਰਤ ਸਦ ‡ਲੋਵੈ ॥੧੧॥
ਪੱਟੀ ਲਿਖੀ ਗੁਰੂ ਕਾ ਥਾਈ। ਤਹਿ ਰਹਿਤੇ ਇਹੁ ਕਥਾ ਚਲਾਈ।
ਲੰਗਰ ਨਿੱਤ ਗੁਰੂ ਕਾ ਚਾਲੈ। ਨਾਮ ਅੰਨ ਆਤੋਟ ਬਿਸਾਲੈ ॥੧੨॥
ਸ੍ਰੀ ਨਾਨਕਆਣੇ ਮਹਿ ਬਾਸੇ। ਉਦਾਸੀ ਈਰਖਾ ਕਰਤੇ ਰਾਸੇ।
ਕਿਉਂ ਏਥੇ ਇਤਨੇ ਸਿੰਘ ਰਹਿਈ। ਖਰਚ ਪੱਲਿਓ ਅਪਨੇ ਲਹਿਈ ॥੧੩॥
ਸੰਤ ਸ਼ਾਂਤ ਧਰ ਰਹੈ ਅਨੰਦਾ। ਬਿਚਰੈ ਬਾਹਰ ਦਿਨੇ ਸੁ ਛੰਦਾ।
ਰਾਤੀ ਤੰਬੂ ਅਪਨੇ ਮਾਹੀ। ਆਨ ਟਿਕੈ ਸਿੰਘ ਸਾਥ ਰਹਾਹੀ ॥੧੪॥

*ਮਿਲੇ ਹੋਏ। †ਗਿਆਨ ਦੀ। ‡ਪ੍ਰਕਾਸ਼ ਰੂਪ ਕੀਰਤੀ।

ਸਿੰਘਨ ਸਾਥ ਸੰਤ ਜੀ ਭਾਖਾ । ਬਿਭਚਾਰੀ ਏ ਸਾਧ ਹੈ ਲਾਖਾ ।
ਜਨਮ ਸਥਾਨ ਰਹਿਣ ਨਹਿ ਜੋਗੰ । ਡੂਮਣ ਰਾਖੀ ਭੋਗੈ ਭੋਗੰ ॥੧੫॥
ਪੀਐ ਸ਼ਰਾਬ ਕੁਕਰਮੀ ਭਾਰਾ । ਨਾਮ ਨਰਾਇਣ ਦਾਸੁ ਉਚਾਰਾ ।
ਤੁਰਕ ਭਟੀਆਂ ਨੇਹੁ ਲਗਾਯੋ । ਸਿੰਘਨ ਦੇਖਨ ਨਾਹੀ ਭਾਯੋ ॥੧੬॥
ਇਉਂ ਕਰ ਬਚਨ ਇਕਾਂਕੀ ਹੋਏ । ਵਾਹਿਗੁਰੂ ਰਸ ਮੇਂ ਮਿਲ ਸੋਏ ।
ਅੰਮ੍ਰਿਤ ਵੇਲੇ ਸਰ ਇਸ਼ਨਾਨੇ । ਲਾਇ ਸਮਾਧਿ ਸਥਿਰਤਾ ਆਨੇ ॥੧੭॥
ਆਸਾਵਾਰ ਜੱਥੇ ਮਿਲ ਲਾਈ । ਕਥਾ ਕਰੀ ਸੰਤਾਂ ਤਬ ਭਾਈ ।
ਅਠਾਸ਼ੀ ਚੱਕ ਤੇ ਸੰਗਤਿ ਆਈ । ਬਿਨਤੀ ਕਰ ਪ੍ਰਭ ਚਲਹੁ ਤਿਥਾਈ ॥੧੮॥
ਕਰ ਪ੍ਰਵਾਨ ਲੰਗਰ ਕਰ ਤਿਆਰੀ । ਛਕਿਓ ਸੰਤਾਂ ਸੰਗਤ ਸਾਰੀ ।
ਗਾਡੀ ਚੜ ਆਏ ਤਹਿ ਥਾਈ । ਤਿੰਨ ਸੌ ਅਠਾਸੀ ਚੱਕ ਸੁਨਾਈ ॥੧੯॥
ਬਾਬਾ ਜੀ ਕੋ ਮਿਲ ਕਰ ਹੇਤਾ । ਸੁਖ ਆਨੰਦ ਬੂਝੀ ਸੁਖ ਸੇਤਾ ।
ਜੱਥੇ ਸਹਿਤ ਰਹੇ ਮੁਦ ਪਾਈ । ਪਿਖ ਸੰਗਤ ਕੀ ਪ੍ਰੀਤ ਸਵਾਈ ॥੨੦॥
ਕਥਾ ਸੰਖਜਾ ਨਿਤ ਸੁਨਾਵੈ । ਕੀਰਤਨ ਪ੍ਰੇਮ ਸਹਿਤ ਸਭ ਗਾਵੈ ।
ਨਾਨਾ ਬਿਧ ਭੋਜਨ ਅਚਵਾਈ । ਜੋਗ ਥਾਨ ਆਸਨ ਲਗਵਾਈ ॥੨੧॥
ਦੇਖ ਪ੍ਰੇਮ ਤੇ ਸਿੰਘ ਸਰਾਹੈ । ਸੇਵਾ ਮੇਂ ਚਿੱਤ ਅਧਿਕ ਲਗਾਹੈ ।
ਪਰਚਿਓ ਚਿਤ ਸਭ ਕੋ ਹਰਿ ਨਾਮੰ । ਗੁਰਬਾਣੀ ਪੜ ਰਹੈ ਅਕਾਮੰ ॥੨੨॥
ਬਾਬਾ ਜੀ ਸੁਧ ਪਾਠ ਕਰਾਵੈ । ਕਥਾ ਸੰਤ ਕੀ ਸਿੰਘਨ ਭਾਵੈ ।
ਭਾਈ ਸਜਨ ਸਿੰਘ ਕਰ ਹੇਤੰ । ਵੀਚ ਮੁਰੱਬੇ ਕੁਟੀਆ *ਕੇਤੰ ॥੨੩॥
ਬਿਨੈ ਉਚਾਰੀ ਸੰਤਾਂ ਆਗੇ । ਰਹੋ ਤਹਾਂ ਜੀ ਹਿਤ ਮਮ ਜਾਗੇ ।
ਭੇ ਪ੍ਰਸੰਨ ਸੰਤ ਰਹਿਣੇ ਲਾਗੇ । ਅਧਿਕ ਤਪਸਿਆ ਮਹਿ ਅਨੁਰਾਗੇ ॥੨੪॥
ਗੁਰ ਨਾਨਕ ਦਸਮੇਸ਼ ਧਿਆਵਾ । ਰਾਤੀਂ ਜਲ ਮੇਂ ਖੜੇ ਰਹਾਵਾ ।
ਬੋਲੈ ਕਿਸਹੂੰ ਸੰਗ ਨ ਥੋਰਾ । ਸਿਮਰੈਂ ਵਾਹਿਗੁਰੁ ਮਨ ਜੋਰਾ ॥੨੫॥
ਪ੍ਰਸ਼ਾਦਾ ਇਕ ਸਿੰਘ ਲਿਜਾਵੈ । ਬਿਨ ਬੋਲੇ ਧਰ ਕੇ ਛਕਵਾਵੈ ।
ਰਹੈ ਇਕਾਂਤ ਮਹਾ ਰਸ ਭੀਨੇ । ਬ੍ਰਿਤੀ ਸਦ ਹੂੰ ਆਤਮ ਲੀਨੇ ॥੨੬॥
ਚਾਲੀ ਦਿਨ ਅਸ ਤਪ ਕੋ ਤਾਯਾ । ਸਰੀਰ ਰੋਗ ਨਹਿ ਕੋਇ ਰਹਾਯਾ ।
ਮਹੰਤ ਪ੍ਰੇਮ ਸਿੰਘ ਜੀ ਆਏ । ਚਾਰ ਸੌ ਇਕਤਾਲੀ ਚੱਕ ਭਾਏ ॥੨੭॥
ਮਿਲਣੇ ਹਿਤ ਗੇ ਰਸ ਮੇ ਰਾਤੇ । ਸੰਤ ਪ੍ਰੇਮ ਸਿੰਘ ਜੀ ਮਿਲ ਆਤੇ ।
ਪ੍ਰੇਮ ਅਧਿਕ ਸਿੰਘਨ ਮੇਂ ਅਹੀਏ । ਚਰਨੀ ਸੀਸ ਦੁਹਿਦਿਸ ਤੇ ਲਹੀਏ ॥੨੮॥
ਸੰਤ ਰਸਨ ਤੇ ਕਰੀ ਵਡਾਈ । ਧੰਨ ਗੁਰੂ ਕੇ ਸਿਖ ਸਦਾਈ ।
ਰਹਿ ਕੇਤਕ ਚਿਰ ਆਏ ਥਾਨਾ । ਬੰਦਨ ਕਰਿ ਠਾਸੀ ਚੱਕ ਜਾਨਾ ॥੨੯॥
ਕੁਛ ਕੁ ਬੀਮਾਰ ਸਰੀਰ ਭਯੋ ਹੈ । ਅਧਿਕ ਬੁਖਾਰ ਤੇ †ਜ਼ਰਦ ਵਯੋ ਹੈ ।
ਹਕੀਮ ਸੁੰਦਰ ਹਰਿ ਬਿਨੈ ਪੁਕਾਰੀ । ਦੁਵਾਈ ਕਰੀਏ ਦੇਹੁ ਉਚਾਰੀ ॥੩੦॥

*ਕਰਕੇ । †ਪੀਲਾ ਰੰਗ ।

ਸੰਤਾਂ ਕਹਾ ਨ ਕੋਇ ਦੁਆਈ। ਵਰਤੈ ਹਮੇਂ ਨ ਮੋਕੋ ਭਾਈ।
ਏਕ ਇਲਾਜ ਕਰੋ ਮਿਲ ਸਾਰੇ। ਪਾਠ ਅਖੰਡ ਕਰੋ ਬਿਨ ਵਾਰੇ ॥੩੧॥
ਸੁਣ ਸਿੰਘਨ ਕਰ ਪਾਠ ਅਖੰਡਾ। ਤੀਜੇ ਦਿਨ ਪੂਰਾ ਦੁਖ ਖੰਡਾ।
ਹੋਏ ਰਾਜੀ ਮਨ ਪ੍ਰਸੰਨੇ। ਸੰਥਾ ਕਰਵਾਵੈ ਸੁਖ *ਸੰਨੇ ॥੩੨॥
ਤਪੁ ਕੋ ਰੋਗ ਸਕਲ ਬਿਨਸਾਯੋ। ਹਰਿ ਹਾਲਤ ਮੇਂ ਗੁਰੂ ਧਿਆਯੋ।
ਅੱਧੇ ਪਾਠ ਤੱਕ ਰਾਜ਼ੀ ਹੋਏ। ਰੋਗੁ ਅਨਿਕ ਨਰ ਹੂ ਕੇ ਖੋਏ ॥੩੩॥
ਇਹੁ ਇਲਾਜ ਕਰਨ ਮਨ ਭਾਯੋ। ਪੂਰਾ ਭੋਗ ਅਖੰਡ ਕੋ ਪਾਯੋ।
ਰੋਗ ਅਰੋਗ ਵਿਖੇ ਗੁਣ ਗਾਵੈ। ਗੁਰਬਾਣੀ ਸਿੰਘਨ ਸਿਖਲਾਵੈ ॥੩੪॥
ਜੋ ਬਾਬਾ ਜੀ ਪਾਠ ਕਰਾਵੈਂ। ਸ਼ੁਧ ਮਾਤ੍ਰਾ ਅੱਖਰ ਗਾਵੈਂ।
ਸੋ ਸਿੰਘਨ ਮਿਲ ਪੂਰਾ ਕੀਆ। ਅੱਧ ਪੋਹ ਕੋ ਪੁੰਨ ਸੋ ਲੀਆ ॥੩੫॥
ਲੰਗਰ ਬਹੁ ਕਰਾਇ ਬਰਤਾਯਾ। ਤਿਹਾਵਲ ਭੀ ਅਧਿਕ ਸਜਾਯਾ।
ਸਭ ਸੰਗਤਿ ਕੋ ਦੇ ਵਰਤਾਈ। ਸਿਮਰੈ ਬਾਬਾ ਜੀ ਗੁਰ ਤਾਈਂ ॥੩੬॥
ਬਾਬੇ ਭੋਗ ਪਾਠ ਸ਼ੁਧ ਪਾਯਾ। ਸੰਤ ਤੱਪਸਜਾ ਪੂਰਨ ਭਾਯਾ।
ਸੰਗਤ ਬਿਨੈ ਵਖਾਨੀ ਤਾਹੀ। ਸੂਰਜ ਪ੍ਰਤਾਪ ਗੁਰ ਕਥਾ ਸੁਨਾਹੀ ॥੩੭॥
ਸੁਣੇ ਸੰਤ ਜੀ ਭੇ ਪ੍ਰਸੰਨੇ। ਇਤਿਹਾਸ ਕੀ ਗਾਥਾ ਮੰਨੇ।
ਬੀਸ ਪੋਹ ਕੋ ਕਥਾ ਚਲਾਈ। ਬਹੁ ਪ੍ਰਸ਼ਾਦਿ ਕਰ ਦੇ ਵਰਤਾਈ ॥੩੮॥
ਸੰਤ ਇੰਦਰ ਸਿੰਘ ਤੇ ਹਰਿ ਭਾਗ। ਸੋਹਣਾ ਸੁੰਦਰ ਸਿੰਘ ਬਿਰਾਗ।
ਗੰਡਾ ਸਿੰਘ ਤੇ ਹਰਿ ਗੁਰਦਿਆਲ। ਹਕੀਮ ਸੁੰਦ੍ਰ ਸਿੰਘ ਇੰਦ ਗੁਪਾਲ ॥੩੯॥
ਵੀਰ ਸਿੰਘ ਜਾਨੋ ਚੱਕ ਚੌਤੀ। ਇਤਿਹਾਸ ਮੇਂ ਇਨੁ ਰਸ ਲੌਤੀ।
ਗੁਰੂ ਗ੍ਰੰਥ ਜੀ ਤੇ ਇਤਿਹਾਸ। ਸਾਰੇ ਸੁਨਹੈ ਏਤੇ ਰਾਸ ॥੪੦॥
ਦੋਵੇਂ ਸੰਥਾ ਸੁਬਹਾ ਸ਼ਾਮੀ। ਹੋਵੈ ਬਿਨਾ ਤੋਟ ਅਭਿਰਾਮੀ।
ਸੁਣੈ ਸੰਗਤਾਂ ਪ੍ਰੇਮ ਵਡਾਈ। ਗੁਰਬਾਣੀ ਇਤਿਹਾਸ ਮਿਲਾਸੀ ॥੪੧॥
ਰਹਿ ਕੇਤਕ ਦਿਨ ਕਥਾ ਸੁਣਾਈ। ਮੰਗਲਾ ਚਰਨ ਮੂਲ ਮੇਂ †ਭਾਈ।
ਜੜ੍ਹਾਂ ਵਾਲਾ ਇੱਕੀ ਚੱਕ ਜੋਈ। ਸੰਪੂਰਨ ਸਿੰਘ ਆਯੋ ਸੋਈ ॥੪੨॥
ਬਿਨੈ ਭਾਖ ਸੰਤਾਂ ਕੇ ਆਗੇ। ਲੈ ਗਏ ਅਪਨੇ ਚੱਕ ਸੁਭਾਗੇ।
ਸੰਗ ਬਾਬਾ ਜੀ ਸੰਗਤ ਸਾਰੀ। ਪੜ੍ਹਤ ਗੁਰੂ ਕੀ ਕਥਾ ਅਪਾਰੀ ॥੪੩॥
ਰਹੇ ਆਇ ਦਿਨ ਦਸ ਤਹਿ ਥਾਂਈ। ਸੰਗਤਿ ਨਿਹਾਲ ਕਰੀ ਗੁਣ ਗਾਈ।
ਪੰਜਾਹ ਮਾਈ ਭਾਈ ਰਸ ਮਾਤੇ। ਪੀਓ ਅੰਮ੍ਰਿਤ ਗੁਰੂ ਸੁਹਾਤੇ ॥੪੪॥
ਬਾਈ ਚੱਕ ਮੇਂ ਫੇਰਾ ਪਾਯੋ। ਕਰ ਪ੍ਰਚਾਰ ਨਰ ਕਈ ਜਗਾਯੋ।
ਛੱਬੀ ਚੱਕ ਮੇਂ ਪਾਠ ਅਖੰਡਾ। ਕਰ ਅਰੋਗ ਮਨਮਤਿ ਕੋ ਖੰਡਾ ॥੪੫॥
ਤੀਸ ਸਿੰਘ ਕੋ ਅੰਮ੍ਰਿਤ ਦੀਆ। ਤੀਸ ਮਾਈਆਂ ਹਿਤ ਸੋਂ ਪੀਆ।
ਪਾਂਚ ਦਿਵਸ ਰਹਿ ਆਇ ਸਤਾਈ। ਪੱਚੀ ਸਿੰਘਨ ਸੁਧਾ ਛਕਾਈ ॥੪੬॥

*ਸਾਥ। †ਆਦਿ ਵਿਚ ਮੰਗਲਾ ਚਰਨ ਕੀਤਾ।

ਚੌਂਤੀ ਆਨ ਬਿਰਾਜੇ ਫੇਰਾ। ਇੱਕ ਮਹੀਨਾ ਰਾਖਯੋ ਡੇਰਾ।
ਪਾਠ ਅਖੰਡ ਸੱਤ ਤਹਿ ਕੀਏ। ਸਰੋਤਨ ਕੇ ਸੰਸ਼ੇ ਹਰਿ ਦੀਏ ॥੪੭॥
ਇਕ ਸੌ ਪਚਾਸਨਿ ਅੰਮ੍ਰਿਤ ਲੀਆ। ਅੱਸੀ ਮਾਈਆਂ ਸੁਧਾ ਅਚੀਆ।
ਦੱਸ ਫੱਗਣ ਕੋ ਅਠੱਤੀ ਆਏ। ਅੰਮ੍ਰਿਤ ਪ੍ਰਚਾਰ ਕਰਿਓ ਹਿਤ ਲਾਏ ॥੪੮॥
ਗੁਰ ਨਾਨਕ ਜਹਾਜ਼ ਜੋ ਨਾਮੂ। ਸੱਠ ਚੜਾਏ ਰਹਿਤ ਰਖਾਮੂ।
ਇਕ ਸੌ ਤੇਈ ਸੱਧੂ ਪੁਰ ਮੇਂ। ਤੀਨ ਸਿੰਘ ਲੈ ਪਹੁੰਚੇ ਧੁਰ ਮੇਂ ॥੪੯॥
ਸੁੰਦਰ ਹਰੀ ਅਮਰ ਸਿੰਘ ਪਿਆਰਾ। ਇੰਦਰ ਸਿੰਘ *ਪਖੋ ਕੀ ਭਾਰਾ।
ਬਾਕੀ ਸਿਧੇ ਰਾਹ ਤੁਰਾਏ। ਅਠਾਸੀ ਮੇਂ ਸੋ ਚੱਲ ਆਏ ॥੫੦॥
ਸੰਤ ਕਰਿਓ ਉਪਕਾਰ ਮਹਾਨਾ। ਮਨਮਤਿ ਖੰਡ ਗੁਰੁਮਤਿ ਆਨਾ।
ਅਨੰਦ ਕਾਰਜ ਕੀ ਰਸਮ ਸੁਨਾਈ। ਗੁਰੂ ਗ੍ਰੰਥ ਜੀ ਕੀ ਸ਼ਰਨਾਈ ॥੫੧॥
ਪਤੀ ਸਤੀ ਕੇ ਗੁਣ ਵਿਦਤਾਏ। ਹਾਣ ਲਾਭ ਸਭ ਨੀਤ ਸੁਨਾਏ।
ਪੜਿਓ ਅਨੰਦ ਪੁੰਨ ਕੋ ਜਾਨੀ। ਲਾਇ ਦੀਵਾਨ ਅੰਮ੍ਰਿਤ ਰਸ ਬਾਨੀ ॥੫੨॥
ਫਿਰ ਉਪਦੇਸ਼ਤਿ ਸਭ ਥਾਂ ਆਤੇ। ਅਠਾਸੀ ਚੱਕ ਆਏ ਰਸ ਮਾਤੇ।
ਦਸ ਦਿਨ ਰਹਿ ਕਰ ਸੰਤ ਅਨੰਦੇ। ਤੀਸ ਸਜਾਇ †ਅਮੀਂ ਤੇ ਬੰਦੇ ॥੫੩॥
‡ਸਮੁੰਦਰੀ ਚਾਰ ਸੌ ਤੇ ਇਕਤਾਲੀ। ਪੰਜਾਬ ਸਿੰਘ ਜਮਾਦਾਰ ਸੁਚਾਲੀ।
ਅਮੀਰ ਸਿੰਘ ਸਰਦਾਰ ਉਚੇਰਾ। ਦੋਵੇਂ ਆਇ ਬਿਨੈ ਕਰ ਫੇਰਾ ॥੫੪॥
ਸੰਤਾਂ ਮਾਨ ਲਈ ਇਨ ਬਾਨੀ। ਆਏ ਪਾਠ ਅਖੰਡ ਕਰਾਨੀ।
ਸਮੇਤ ਪ੍ਰਵਾਰ ਅੰਮ੍ਰਿਤ ਛਕਵਾਯੋ। ਤਨਖਾਹ ਪੰਜ ਮਿਲ ਜੋ ਥੀ ਲਾਯੋ ॥੫੫॥
ਦੀਨੀ ਕਰ ਪ੍ਰੀਤਿ ਮਨ ਮਾਨੀ। ਰਹਿਤ ਰਾਖੀ ਆਗੇ ਹਿਤ ਠਾਨੀ।
ਗਾਤਰੇ ਰਾਖਤ ਭੇ ਕ੍ਰਿਪਾਨਾ। ਰਹਿਤ ਬਤਾਈ ਸੰਤ ਸੁਜਾਨਾ ॥੫੬॥
ਚੜ੍ਹਦੇ ਚੇਤ ਸੰਤ ਸੰਗ ਸਾਰੇ। ਗੋਜਰੇ ਰਸਤੇ ਚਲੇ ਅਗਾਰੇ।
ਗੋਜਰੇ ਤੀਨ ਦਿਵਸ ਰਹਿ ਪਿਆਰੇ। ਗੁਰਬਾਣੀ ਪ੍ਰਚਾਰ ਖਿਥਾਰੇ ॥੫੭॥
ਸਤਾਸੀ ਸਿੰਘ ਸੱਤਰ ਸੰਗ ਮਾਈ। ਅੰਮ੍ਰਿਤ ਪਾਨ ਕਰਾਯੋ ਭਾਈ।
ਆਗੇ ਆਨ ਮੁਰਾਲੇ ਗਏ। ਬਾਬਾ ਜੀ ਸੰਗ ਹੀ ਥੇ ਅਏ ॥੫੮॥
ਜੱਥਾ ਸਾਰਾ ਨਾਲ ਹੀ ਗਯੋ। ਗੁਰੂ ਗ੍ਰੰਥ ਜੀ ਅਰਥ ਸੁਨਯੋ।
ਇਤਿਹਾਸ ਕੀ ਕਥਾ ਸੁਣੰਤੇ। ਸੰਤ ਸੰਗਤਾਂ ਲਾਭ ਦਿਵੰਤੇ ॥੫੯॥
ਹਕੀਮ ਹਰੀ ()ਸੁਰਪਤਿ ਤੇ ਆਦੰ। ਅਠਾਸੀ ਵਿਰਾਜੇ ਆਣ[] ਸੁ ਨਾਦੰ।
ਮਹੰਤਾਂ ਸੰਗ ਮਿਲੇ ਜਾ ਸੰਤਾਂ। ਰਹੇ ਅਨੰਦ ਸਹਿਤ ਹਿਤਵੰਤਾ ॥੬੦॥
ਮਿਲੇ ਅਨੰਦ ਸਹਿਤ ਤਿਹ ਤਾਈ। ਸਾਤ ਦਿਵਸ ਰਹਿ ਪਾਇ ਵਿਦਾਈ।
ਪਹੁੰਚੇ ਅਟਕ ਪਸ਼ੌਰ ਕੋ ਹੇਰਾ। ਕਰਿਓ ਪ੍ਰਚਾਰ ਸਿੰਘ ਗਨ ਪ੍ਰੇਰਾ ॥੬੧॥
ਲਗੋ ਦੀਵਾਨ ਸੰਗਤਾਂ ਆਈ। ਕੀਰਤ ਕਰੈਂ ਮਿਲੇ ਗੁਰ ਭਾਈ।
ਆਨ ਪਠਾਨ ਤਬ ਸ਼ੋਰ ਮਚਾਯੋ। ਬੀਚ ਪ੍ਰਚਾਰ ਕੇ ਕਲਹਿ ਉਠਾਯੋ ॥੬੨॥

*ਪਿੰਡ ਹੈ। †ਅਮ੍ਰਿਤ। ‡ਚੱਕ ਦਾ ਨਾਮ ਹੈ। ()ਇੰਦਰ ਸਿੰਘ। []ਆਕੇ ਸੁਣਦੇ ਹਨ।

ਝਾਕੇ ਸੰਤ ਪਠਾਨਾ ਓਰੀ । ਭਈ ਸਭਨ ਕੀ ਮਤ ਤਬ ਬਉਰੀ ।
ਬਸਤਰ ਅਪਨੇ ਪਾੜਤ ਭਾਗੇ । ਜਨ ਅਗਨੀ ਕੋ ਸੇਕ ਸੋ ਲਾਗੇ ॥੬੩॥
ਹਾਇ ਹਾਇ ਉਚੇ ਕਹਤ ਸੁਨਾਈ । ਪੰਜ ਸੇ ਆਗੇ ਸ਼ਹੀਦ ਦਿਸਾਈ ।
ਮੋੜ ਦੀਵਾਨ ਕੇ ਆਗੇ ਲਿਆਏ । ਜਾਵਣ ਨਹੀਂ ਕਿਸੀ ਬਲ ਪਾਏ ॥੬੪॥
ਤਿਨੈ ਬਖਾਨੀ ਆਨ ਪਠਾਨਾ । ਸਾਨੂੰ ਪਕੜ ਲਿਆਏ ਜੁਆਨਾ ।
ਦੇਹੁ ਛਡਾਇ ਤੋਬਾ ਹਮ ਕਰਈ । ਫੇਰ ਨ ਸਿੰਘਨ ਸੋਂ ਕਬ ਅਰਈ ॥੬੫॥
ਸੰਤਾਂ ਕਹਿਓ ਗੁਰੂ ਗ੍ਰੰਥ ਅਗਾਰੀ । ਮਸਤਕ ਟੇਕਹੁ ਖੋਟ ਬਿਸਾਰੀ ।
ਸੁਣੇ ਪਠਾਨ ਨਿੰਮ੍ਰੀ ਹੋਏ । ਮਸਤਕ ਧੂਰ ਲਾਈ ਕਰ ਦੋਏ ॥੬੬॥
ਗਯੋ ਸੁਦਾਇ ਰਾਜੀ ਸਭ ਹੋਏ । ਗੁਰਬਾਨੀ ਸੁਣ ਮਨੈ ਪਰੋਏ ।
ਭਏ ਮੁਰੀਦ ਗੁਰ ਗ੍ਰੰਥ ਅਗਾਰੀ । ਏਕ ਨੂਰ ਤੇ ਸ਼ਬਦ ਉਚਾਰੀ ॥੬੭॥
ਕਾਬਲ ਤਹਿ ਤੇ ਗਏ ਦਇਆਲਾ । ਬਡੀ ਸੰਗਤਿ ਥਾਨ ਨਿਹਾਲਾ ।
ਗੁਰੂ ਗ੍ਰੰਥ ਕੇ ਦਰਸ਼ਨ ਪਾਏ । ਜੋ ਗੁਰ ਦਸਮੇ ਆਪ ਲਿਖਾਏ ॥੬੮॥
ਗੁਰ ਗਾਦੀ ਜਾਕਉ ਅਰਪਾਈ । ਸੋ ਗੁਰ ਗ੍ਰੰਥ ਸੰਗਤਾਂ ਥਾਈ ।
ਪੰਝੀ ਦਮੜੇ ਕਰ ਪ੍ਰਸਾਦੰ । ਅਰਪਿਓ ਰੁਮਾਲ ਸੋ ਦਮੜਾ ਆਦੰ ॥੬੯॥
ਪੇਖ ਗੁਰੂ ਕੇ ਚਿੰਨ੍ਹਤ ਸਾਰੇ । ਰਾਗ ਮਾਲਾ ਜੁਤ ਸਰਬ ਨਿਹਾਰੇ ।
ਪੁਰ ਕਰਤਾਰ ਸਮ ਬੀੜ ਹੈ ਸਾਰੀ । ਨੌਵੇਂ ਮਹਿਲ ਸ਼ਬਦ ਸਿਖਵਾਰੀ ॥੭੦॥
ਖਾਲਸਾ ਪਦ ਇਕ *ਸੋਰਠ ਹੇਰਾ । ਪੂਰਾ ਇਹ ਬਿਧ ਸਗਲ ਨਿਹੇਰਾ ।
ਸੋਦਰ ਸੰਗ ਸੋ ਪੁਰਖੁ ਮਿਲਾਵਾ । ਆਸਾ ਰਾਗ ਵਿਖੈ ਬਿਦਤਾਵਾ ॥੭੧॥
ਪਾਤਿਸ਼ਾਹੀ ਦਸਵੀਂ ਲਿਖ ਦੋਹਾ । ਬਲੁ ਹੋਆ ਬੰਧਨ ਛੁਟੇ ਓਹਾ ।
ਅਉਰ ਬਾਨੀ ਨਹਿ ਆਪਨ ਚੜਾਈ । ਗੁਰ ਦਸਮੇ ਕੇ ਇਉ ਮਨ ਭਾਈ ॥੭੨॥
ਉਲਟੀ ਰੀਤ ਨ ਕਰਨੀ ਬਨੈ । ਨਾ ਪਾਈਐ ਬਾਨੀ ‡ਅਨ ਬਨੈ ।
ਨਾਹਿ ਨਿਕਾਸੈ ਕੋਊ ਇਸ ਕੋ । ਗੁਰ ਮਰਜ਼ੀ ਸੰਗ ਵਰਤੋ ਤਿਸ ਕੋ ॥੭੩॥
ਐਸੇ ਕਰ ਦੀਦਾਰ ਮਨ ਭਾਏ । ਸੰਗਤ ਕਹੇ ਦੀਵਾਨ ਲਗਾਏ ।
ਕੀਰਤ ਸੰਤਾਂ ਆਪ ਸੁਨਾਯੋ । ਪੜਨ ਸੁਨਣ ਕੋ ਬਾਨੀ ਆਯੋ ॥੭੪॥
ਭਈ ਨਿਹਾਲ ਸੰਗਤਾਂ ਸਾਰੀ । ਸਾਤ ਦਿਵਸ ਰਾਖੇ ਹਿਤ ਧਾਰੀ ।
ਕਥਾ ਗੁਰੂ ਬਾਨੀ ਇਤਿਹਾਸਾ । ਸੁਬ੍ਹਾ ਸ਼ਾਮ ਕਰਤੇ ਪ੍ਰਕਾਸ਼ਾ ॥੭੫॥
ਇਕ ਸੌ ਪੰਝੀ ਸਿੰਘ ਸਜਾਏ । ਸੱਠ ਮਾਈਆਂ ਅੰਮ੍ਰਿਤ ਪਾਏ ।
ਬੀਰ ਰਸ ਦੇ ਸ਼ਸਤਰ ਧਾਰੀ । ਰਾਖੋ ਧਰਮ ਆਪ ਪ੍ਰਤਿਪਾਰੀ ॥੭੬॥
ਆਪ ਚਲੇ ਸੰਤ ਜਥੇ ਸਮੇਤਾ । ਵਾਪਸ ਆਏ ਅਟਕ ਦਿਖੇਤਾ ।
ਕਰ ਸ਼ਨਾਨ ਗੁਰਬਾਨੀ ਗਾਈ । ਰੁੜਿਆ ਏਕ ਡੂਬਤੋ ਜਾਈ ॥੭੭॥
ਕੂਦ ਪਕੜ ਕਰ ਤਾਹਿ ਉਬਾਰਾ । ਦਯਾਵਾਨ ਬਡ ਸੰਤ ਉਦਾਰਾ ।
ਲਾਇ ਦੀਵਾਨ ਬਰੋਟੇ ਹੇਠਾਂ । ਆਈ ਛਲ ਦਰਿਆਇ ਕੀ ਬੈਠਾ ॥੭੮॥

---

*ਸੋਰਠ ਰਾਗ ਵਿਚ । ‡ਆਪ ਬਾਨੀ ਹੋਰ ਨਹੀਂ ਪੌਣੀ ਚਾਹੀਦੀ ਇਹ ਅਨਬਣ ਗਲ ਹੈ ।

ਰਹੇ ਅਡੋਲ ਉਦਾਲੇ ਪਾਣੀ । ਫਿਰਤੋ ਪ੍ਰਕਰਮਾ ਹਿਤ ਠਾਨੀ ।
ਜਿਤਨੇ ਥਾਨ ਸਿੰਘ ਸਭ ਬਸੇ । ਤਿਤਨੋਂ ਨੀਵੇਂ ਬਹੁਤੇ ਧਸੇ ॥੭੯॥
ਸੋ ਸਭ ਸੁਕਾ ਰਹਿਓ ਭਾਈ । ਊਚੇ ਥਲ ਸਭ ਜਲ ਫਿਰ ਧਾਈ ।
ਨੀਵੇ ਥਾਨ ਨ ਛੁਹਿਓ ਨੀਰਾ । ਗੁਰੂ ਸ਼ਬਦ ਕੀ ਬਰਕਤ ਧੀਰਾ ॥੮੦॥
ਪਾਣੀ ਅਪਨੀ ਥਾਇ ਟਿਕਾਯੋ । ਪ੍ਰਕਰਮਾ ਕਰ ਧੂਰ ਲਗਾਯੋ ।
ਆਸਾਵਾਰ ਭੋਗ ਤਬ ਪਾਯੋ । ਕਥਾ ਕਰੀ ਲੰਗਰ ਵਰਤਾਯੋ ॥੮੧॥
ਪੱਤਲਾਂ ਲੈਇ ਗਯੋ ਫਿਰ ਪਾਨੀ । ਆਈ ਛਲ ਦੋਬਾਰਾ ਜਾਨੀ ।
ਹਸੇ ਸੰਤ ਪਿਖ ਨੱਦ ਸੁਭਾਊ । ਸੀਤ ਪ੍ਰਸਾਦਿ ਸੰਗਤਾਂ ਖਾਊ ॥੮੨॥
ਪਤਲਾਂ ਰੋਹੜ ਥਾਉ ਸੁਭ ਕੀਆ । ਸੇਵਾ ਏਹੁ ਵਰਨ ਹਿਤ ਲੀਆ ।
ਵਾਹਿਗੁਰੂ ਕੇ ਅਚਰਜ ਰੰਗਾ । ਚਲੇ ਪੇਖਤੇ ਸਹਿਤ ਉਮੰਗਾ ॥੮੩॥
ਆਏ ਫੂਲਾ ਸਿੰਘ ਸਥਾਨੇ । ਜਹਾਂ ਅੰਗੀਠਾ ਤਿਨ ਕੋ ਜਾਨੇ ।
ਗੁਰਦੁਆਰੇ ਕੋ ਦਰਸ਼ਨ ਪਾਵਾ । ਏਕ ਦਿਵਸ ਗੁਰ ਕੀਰਤ ਗਾਵਾ ॥੮੪॥
ਏਕ ਪਠਾਨ ਮਿਲਿਓ ਸਰਦਾਰਾ । ਜੁਲਫ ਖਾਨ ਨਾਮ ਜਿਸ ਭਾਰਾ ।
ਪੂਛਿਓ ਬੰਦਗੀ ਕੋ ਤਿਨ ਰਾਹਾ । ਦੋਜਕ ਤੇ ਕਿਮ ਮੈਂ ਛੁਟ ਜਾਹਾ ॥੮੫॥
ਭਾਣਾ ਸ੍ਰੀ ਪ੍ਰਭ ਕਾ ਜਿਸ ਭਾਏ । ਹਉਮੈ ਤਿਆਗੁ ਮਨ ਤਨ ਤੇ ਲਾਏ ।
ਨਾਮ ਸਾਥ ਲਿਵ ਲਾਗੈ ਜਬ ਹੀ । ਬੰਦਗੀ ਮਨ ਮੇਂ ਆਵੈ ਤਬ ਹੀ ॥੮੬॥
ਸੰਤਨ ਸੰਗ ਪ੍ਰੀਤ ਕਰ ਸੇਵਾ । ਦੋਜਕ ਮੇਂ ਨਹਿ ਪਰਿ ਹੈ ਏਵਾ ।
ਸੁਣ ਪਠਾਨ ਮਨ ਮੁਰੀਦੀ ਧਾਰੀ । ਚਰਨ ਪਰਸ ਲਿਵ ਨਾਮ ਸਵਾਰੀ ॥੮੭॥
ਜੀਵਤ ਵਾਹਿਗੁਰੂ ਕੋ ਧਿਆਯੋ । ਅੰਤ ਸਮੇਂ ਗੁਰ ਪੁਰੀ ਸਿਧਾਯੋ ।
ਜਮ ਕੋ ਨਾਹਿ ਭਯੋ ਤਿਸ ਮੇਲਾ । ਜਨਮ ਮਰਨ ਤੇ ਨਾਮ ਛੁਟੇਲਾ ॥੮੮॥
ਕਟਾਸ ਰਾਜ ਪਾਰਸ ਕੋ ਥਾਨਾ । ਜਲ ਪੜ ਪਾਟਿਓ ਧਰ ਚਖੁ ਮਾਨਾ ।
ਜਹਿ ਮੰਦਰ ਬਹੁਤੇ ਦੇਵਾਲੇ । ਬਿਸ਼ਨ ਸ਼ਿਵ ਜਪ ਹੈ ਨਰ ਜਾਲੇ ॥੮੯॥
ਤਹਿ ਸਥਾਨ ਕੋ ਆਨ ਕੈ ਦੇਖਾ । ਨਾਮ ਪ੍ਰੀਤ ਬਿਨ ਪੇਖੇ ਭੇਖਾ ।
ਜਥੇ ਸੰਗ ਮਿਲੇ ਤਬ ਸੰਤਾ । ਕੀਰਤ ਕੀਨੋ ਸ੍ਰੀ ਭਗਵੰਤਾ ॥੯੦॥
ਫੇਰ ਕਥਾ ਗੁਰਬਾਨੀ ਕੀਨੀ । ਪੰਡਿਤ ਸੁਣਨੇ ਆਇ ਨਵੀਨੀ ।
ਸੁਣਤੇ ਬਧਿਓ ਪ੍ਰੇਮ ਮਹਾਨੀ । ਮੀਠੀ ਲਾਗੀ ਗੁਰ ਕੀ ਬਾਨੀ ॥੯੧॥
ਤੀਨ ਦਿਵਸ ਰਹਿ ਲੰਗਰ ਤੋਰਾ । ਅੰਨ ਆਦਿ ਸਭ ਕੋ ਦੇ ਲੋਰਾ ।
ਬਸਤਰ ਨੰਗੇ ਕੋ ਦੇ ਪ੍ਰੀਤੀ । ਦਿਖ ਪੰਡਿਆਂ ਕੋ ਆਇ ਪ੍ਰਤੀਤੀ ॥੯੨॥
ਯਾਰਾਂ ਬ੍ਰਹਮਣ ਭਏ ਤਿਆਰਾ । ਸੱਤ ਨਾਰੀ ਤਿਨ ਕੇ ਪੰਜ ਬਾਰਾ ।
ਗੁਰੂ ਗ੍ਰੰਥ ਜੀ ਲੀਨ ਮੰਗਾਈ । ਪੰਜ ਪਿਆਰੇ ਸੁਧਾ ਛਕਾਈ ॥੯੩॥
ਬਹੁਤ ਤਿਹਾਵਲ ਸਭਨ ਛਕਾਯੋ । ਰਹਿਤ ਰਖਾਈ ਬਾਨੀ ਲਾਯੋ ।
ਭਏ ਨਿਹਾਲ ਗੁਰੂ ਮਤਿ ਪਾਈ । ਜਨਮ ਮਰਨ ਕੋ ਗੇੜ ਮਿਟਾਈ ॥੯੪॥

ਆਏ ਬੇਹੜ ਬੋਧ ਸੁ ਨਗਰੀ। ਜ਼ਿਲੇ ਗੁਜਰਾਤ ਮੇਂ ਜੋਇ ਉਜਗਰੀ।
ਸੰਤ ਬਿਸ਼ਨ ਸਿੰਘ ਵਿਦਜਾ ਦਾਤੇ। ਜਨਮੁ ਧਰਿਓ ਜਹਿ ਭੂਮ ਸੁਹਾਤੇ ॥੯੫॥
ਤਿਹ ਘਰ ਮੇ ਜਾ ਦਰਸ਼ਨ ਕੀਆ। ਸਿੰਘਾਂ ਮਿਲ ਕੀਰਤਨ ਰਸ ਲੀਆ।
ਪਾਠ ਅਖੰਡ ਕਰਿਓ ਤਹਿ ਥਾਈ। ਲੰਗਰ ਅਤੁਟ ਚਲਾਯੋ ਭਾਈ ॥੯੬॥
ਚਾਲੀ ਸਿੰਘ ਸਜਾਏ ਲੋਕਾ। ਪੰਦਰਾਂ ਮਾਈ ਸੁਧਾ ਪੀਓਕਾ।
ਪੂਰੀ ਪ੍ਰਸਾਦਿ ਭਾਜੀਆਂ ਬ੍ਰਿੰਦਾ। ਸਭ ਸੰਗਤ ਕੋ ਤ੍ਰਿਪਤ ਕਰਿੰਦਾ ॥੯੭॥
ਜੋ ਚਾਹੀਏ ਸਭ ਕੋ ਅਚਵਾਈ। ਸਰਦਾਈ ਦੇਗ ਸਭਨ ਦੇ ਪਿਆਈ।
ਗੁਰਦਵਾਰਾ ਸੁੰਦਰ ਬਨਵਾਯੋ। ਪ੍ਰੇਮੀ ਗੁੰਥੀ ਬੀਚ ਟਿਕਾਯੋ ॥੯੮॥
ਤਬ ਲੌ ਸਾਵਣ ਪੰਦਰਾਂ ਹੋਵਾ। ਆਨ ਮੁਰਾਲਾ ਗੁਰ ਘਰ ਜੋਵਾ।
ਗੁਰਦੁਆਰੇ ਆਇ ਬੰਦਨ ਕੀਨੀ। ਰਹੇ ਪ੍ਰੇਮ ਸੋ ਸੰਤ ਨਵੀਨੀ ॥੯੯॥
ਕਥਾ ਕੀਰਤ ਪ੍ਰਵਾਹਿ ਚਲਾਯੋ। ਏਕ ਮਹੀਨਾ ਰਹਿਤ ਬਤਾਯੋ।
ਪੰਦਰਾਂ ਭਾਦਰੋਂ ਮੇਲਾ ਹੋਵਾ। ਸਭ ਕੋ ਗੁਰ ਉਪਦੇਸ਼ ਸੁਨੋਵਾ ॥੧੦੦॥
ਲੰਗਰ ਅਤੁਟ ਚਲੈ ਬਿਨ ਰੋਕਾ। ਹੋਇ ਪ੍ਰਸੰਨ ਜੋ ਆਇ ਬਿਲੋਕਾ।
ਜ਼ੇਵਰ ਪਾਵਨ ਨਾਹਿ ਕਰੀਜੈ। ਰੰਗਦਾਰ ਬਸਤਰ ਨਹਿ ਲੀਜੈ ॥੧੦੧॥
ਸੂਧੇ ਵੇਸ ਖੱਦਰ ਕੇ ਬਸਨਾ। ਪਹਿਰੋ ਮਾਈ ਭਾਈ *ਤਸਨਾ।
ਕਾਮ ਰੋਗ ਨਹਿ ਬਿਆਪੈ ਤਾਕੋ। ਸਤ ਸੰਗਤਿ ਮਿਲ ਰਹੈ ਜੋ ਪਾਕੋ ॥੧੦੨॥
ਇਉਂ ਪ੍ਰਚਾਰ ਕਰ ਸਰਬ ਹਟਾਏ। ਜ਼ੇਵਰ ਬਸਨ ਨ ਪਤਲੇ ਪਾਏ।
ਸਭ ਗੁਰ ਸਿਖੀ ਮਹਿ ਕਰ ਹੇਤੰ। ਪੰਜ ਸੌ ਅੰਮ੍ਰਿਤ ਪੀਓ ਚੇਤੰ ॥੧੦੩॥
ਨਰ ਨਾਰੀ ਰਹਿਣੀ ਮੇਂ ਲਾਗੇ। ਗੁਰਬਾਣੀ ਗਾਵੈ ਬਡ ਭਾਗੇ।
ਚਰਚਾ ਸੰਤਨ ਕੀ ਨਿਤ ਹੋਵੈ। ਮਨ ਰੋਕਨ ਕੇ ਵਾਕ ਅਲੋਵੈ ॥੧੦੪॥
ਸੰਤ ਭਾਗ ਸਿੰਘ ਜੀ ਤਪੁ ਰਾਤੇ। ਪ੍ਰੇਮ ਸਿੰਘ ਜੀ ਮਹੰਤ ਸੁਹਾਤੇ।
ਸੰਤ ਸੁੰਦਰ ਸਿੰਘ ਪਰਉਪਕਾਰੀ। ਜਪੈ ਆਪ ਪ੍ਰਭੁ ਅਵਰਾਂ ਤਾਰੀ ॥੧੦੫॥
ਅਸੂ ਸੰਕ੍ਰਾਂਦ ਕਰ ਪਾਠ ਅਖੰਡਾ। ਭੋਗ ਪਾਯੋ ਤਬ ਸੁਤੇ †ਅਮੰਡਾ।
ਅਠਵੀਂ ਕਥਾ ਸਮਾਪਤ ਕੀਨੀ। ਲੰਗਰ ਬਹੁ ਬਿਧ ਸੰਗਤ ਚੀਨੀ ॥੧੦੬॥
ਸਭ ਕੋ ਕਰ ਪ੍ਰਸੰਨ ਅਚਵਾਯੋ। ਜੈ ਜੈ ਗੁਰ ਕੀਰਤ ਮੁਖ ਗਾਯੋ।
ਸੂਰਜ ਪ੍ਰਤਾਪ ਕੀ ਕਥਾ ਹੁਵੰਤੀ। ਸੰਗਤ ਹੋਵੈ ਨਿਤ ਸੁਖਵੰਤੀ ॥੧੦੭॥
ਸੁੰਦਰ ਸਿੰਘ ਹਕੀਮ ਤਬ ਆਵਾ। ਮਹੰਤਾਂ ਨੇ ਜਬ ਖਤ ਥਾ ਪਾਵਾ।
ਆਇ ਫਤੇ ਗੁਰ ਕੀ ਤਬ ਗਾਈ। ਮਾਨੀਂ ਸੰਤਾਂ ਬਹੁਤ ਸਵਾਈ ॥੧੦੮॥
ਬਿਨੈ ਲਿਜਾਵਣ ਹੇਤ ਸੁਣਾਈ। ਤਬ ਸੰਤਾਂ ਨੇ ਗਿਰਾ ਅਲਾਈ।
ਜਬ ਗੁਰ ਕੀ ਆਗਜਾ ਮੋਹਿ ਹੋਵੈ। ਤਬ ਬਿਨ ਆਖੇ ਆਇ ਖੜੋਵੈ ॥੧੦੯॥
ਸੁਣ ਆਗਜਾ ਹਕੀਮ ‡ਪਿਆਨਾ। ਅਠਾਸੀ ਤਿੰਨ ਸੌ ਚੱਕ ਬਖਾਨਾ।
ਸੂਰਜ ਪ੍ਰਤਾਪ ਪੂਰਾ ਕਰ ਦੀਆ। ਪ੍ਰਸ਼ਾਦਿ ਬਰਤਾਵਨਿ ਬਹੁਤੋ ਕੀਆ ॥੧੧੦॥

* ਤਿਨ੍ਹਾਂ ਨੂੰ। † ਵਿਸ਼ੇਸ਼ ਕਰਕੇ ਪੂਜਨ ਜੋਗ। ‡ਚਲਿਆ ਗਿਆ।

ਅੱਧ ਅੱਸੂ ਕੇ ਪੂਰਨ ਕੀਆ। ਅੰਮ੍ਰਿਤ ਵੇਲੇ ਮਗ ਗਮਨੀਆ।
ਤਾਂਦਲਿਆਂ ਵਾਲੇ ਥੇ ਗਾਡੀ ਆਏ। ਆਗੇ ਪੈਦਲ ਅਠਾਸੀ ਧਾਏ ॥੧੧੧॥
ਦਿਨ ਚੜ੍ਹਦੇ ਕੋ ਗਏ ਸੋ ਨਗਰੀ। ਖੇਤ ਅਮਰ ਸਿੰਘ ਰਹੇ ਉਜਗਰੀ।
ਕੁਟੀਆ ਬੀਚ ਮੁਰੱਬੇ ਪਾਈ। ਆਏ ਜੱਥੇ ਕੇ ਸਿੰਘ ਧਾਈ ॥੧੧੨॥
ਸਭ ਕੇ ਆਸਨ ਨੀਕ ਲਗਾਏ। ਭੋਜਨ ਦੇ ਕਰ ਸਭ ਤ੍ਰਿਪਤਾਏ।
ਸੰਗਤ ਦਰਸ਼ਨ ਕੋ ਚਲ ਆਈ। ਭਈ ਨਿਹਾਲ ਦੀਦਾਰੇ ਪਾਈ ॥੧੧੩॥
ਕਰਨੇ ਲਾਗੇ ਤਪ ਫਿਰ ਭਾਰੀ। ਬੋਲਨਿ ਬੁਲਾਣ ਕੀ ਰੀਤ ਬਿਸਾਰੀ।
ਤਾਕੀ ਇਕ ਤਹਿ ਖਰੀ ਸਵਾਰੀ। ਰਖ ਪ੍ਰਸ਼ਾਦਾ ਜਾਇ ਪਿਛਾਰੀ ॥੧੧੪॥
ਜਬ ਲੋੜੀਦਾ ਤਬ ਛਕ ਲੇਵੈ। ਪਹਿਰਾ ਇਕ ਸਿੰਘ ਨਿਤ ਸੋ ਦੇਵੈ।
ਸਵਾ ਮਹੀਨਾ ਨਾਮੁ ਧਿਆਵਾ। ਔਰ ਕਾਜ ਨਹਿ ਕਰਨੋ ਭਾਵਾ ॥੧੧੫॥
ਰੱਬੀ ਬਾਨੀ ਅਨਭਉ ਜਾਗਾ। ਪ੍ਰੇਮ ਸ੍ਰੀ ਦਸਮੇਸ਼ ਸੋਂ ਲਾਗਾ।
ਪ੍ਰਗਟ ਭਏ ਪ੍ਰਭੁ ਅੰਮ੍ਰਿਤ ਵੇਲੇ। ਸਿਖ ਆਪਣਾ ਜਾਨ ਸੁਹੇਲੇ ॥੧੧੬॥
ਪਿਖ ਸਰੂਪ ਮਨ ਗਦ ਗਦ ਹੋਵਾ। ਬੰਦਨ ਕਰੀ ਸੀਸ ਚਰਨੋਵਾ।
ਸ੍ਰੀ ਗੁਰ ਕੰਠ ਸਾਥ ਤਬ ਲਾਯੋ। ਪਰਉਪਕਾਰੀ ਸਿਖ ਸੁਹਾਯੋ ॥੧੧੭॥
ਜਥੇਬੰਦ ਕਰਿਹੋ ਹਿਤ ਲਾਈ। ਵਿਹਾਰ ਸੁਧਾਰ ਕੀ ਰਸਮ ਚਲਾਈ।
ਏਹੋ ਤਪ ਸੇਵਾ ਕੀਜੈ। ਲੋਕ ਦੁਖੀ ਸੁਖ ਇਨ ਕੋ ਦੀਜੈ ॥੧੧੮॥
ਭਲਾ ਕਰੋ ਸਭ ਕੋ ਪ੍ਰਚਾਰਾ। ਕਰਨੇ ਜੋਗ ਤੇਰੇ ਤਪ ਭਾਰਾ।
ਸੁਣ ਰਜਾਇ ਕੋ ਸੀਸ ਨਿਵਾਯੋ। ਸਤਿਗੁਰ ਰੂਪ ਸੋ ਸਰਬ ਸਮਾਯੋ ॥੧੧੯॥
ਉਠੇ ਕੁਟੀ ਤੇ ਬਾਹਰ ਆਏ। ਸੁੰਦਰ ਸਿੰਘ ਹਕੀਮ ਬੁਲਾਏ।
ਸਰਬ ਹੁਕਮ ਗੁਰਦੇਵ ਸੁਨਾਵ੍ਹਾ। ਸੰਗਤਿ ਇਕੱਠੀ ਕਰੋ ਇਕ ਥਾਵਾ ॥੧੨੦॥
ਹਕੀਮ ਮਿਲਿਓ ਸਿਆਨੇ ਸੰਗ ਕੀਏ। ਅੰਬਾਲੇ ਕੇ ਚੱਕ ਜਿਤਨੇ ਥੀਏ।
ਪਤ੍ਰਕਾ ਭੇਜ ਸਭ ਲੋਕ ਬੁਲਾਏ। ਰਖ ਤਰੀਕ ਦੀਵਾਨ ਸਜਾਏ ॥੧੨੧॥
ਕੁਲ ਇਲਾਕੇ ਕੇ ਸਭ ਆਏ। ਅਠਾਸੀ ਵਿਚ ਦੀਵਾਨ ਰਚਾਏ।
ਪ੍ਰਧਾਨ ਸੰਤ ਦੀਵਾਨ ਕੇ ਕੀਏ। ਹੋਰ ਪ੍ਰਚਾਰਕ ਭੀ ਮੰਗਵੀਏ ॥੧੨੨॥
ਮੱਘਰ ਇਕ ਦੋ ਤੀਨ ਤਰੀਕਾਂ। ਲੰਗਰ ਅਤੁਟ ਚਲਿਓ ਗੁਰ ਜੀ ਕਾ।
ਸੰਤ ਖੜੇ ਗੁਰ ਗ੍ਰੰਥ ਅਗਾਰੀ। ਖਿਨੈ ਸਹਿਤ ਪ੍ਰਚਾਰਤ ਭਾਰੀ ॥੧੨੩॥
ਪੰਜ ਹਜ਼ਾਰ ਹਾਜ਼ਰੀ ਸੰਗਤਿ। ਬੈਠੇ ਮਾਈ ਭਾਈ ਪੰਗਤਿ।
ਲਗੇ ਸੁਨਾਵਨ ਤਕ ਏਹੁ ਬਾਨੀ। ਸੁਣੋ ਪਿਆਰੇ ਗੁਰ ਹਿਤ ਜਾਨੀ ॥੧੨੪॥
ਰੱਬੀ ਹੁਕਮ ਇਹੁ ਸਭਹੀ ਕੋ। ਵਿਹਾਰ ਸੁਧਾਰੋ ਸਭ ‡ਰਮਣੀਕੋ।
ਵਿਆਹ ਅਨੰਦ ਮਰਯਾਦਾ ਤੋਰੋ। ਖਰਚ ਸੰਕੋਚ ਭਲਾ ਸਭ ਲੋਰੋ ॥੧੨੫॥
ਜਥੇਬੰਦ ਹੋਵਹੁ ਸਭ ਭਾਈ। ਜ਼ੇਵਰ ਤਿਆਗੋ ਪਾਵਨ ਨਾਹੀ।
ਸੀਸ ਮੁਖ ਨਹਿ ਕਰੋ ਮੁੰਡਾਵਨ। ਤਿਆਗ ਤਮਾਕੂ ਕੁਠਾ ਖਾਵਨ ॥੧੨੬॥

‡ਸੁੰਦਰ।

ਸਰਬ ਸਰੀਰ ਰੋਮ ਨਹਿ ਛੇਰੋ । ਭਾਣਾ ਮੰਨ ਭਲਾ ਨਿਜ ਹੇਰੋ ।
ਜੇ ਹੁਣ ਨਹਿ ਮਾਨੋਗੇ ਵਾਕਾ । ਕਿਸੇ ਵਕਤ ਫਿਰ ਮੰਨੋ *ਥਾਂਕਾ ॥੧੨੭॥
ਜੋ ਨੁਕਸਾਨ ਹੋਇ ਤੁਮ ਜਾਈ । ਸੋ ਨਹਿ ਆਵੈ ਹੱਥ ਕਦਾਈ ।
ਪਰ ਨਾਰੀ ਨਹਿ ਅੰਗ ਛੁਹਾਵੇ । ਪਰ ਪੁਰਖੈ ਰਤ ਨਾਹਿ ਲਗਾਵੇ ॥੧੨੮॥
ਪੈਲੀ ਨਾਹਿ ਕਿਸੇ ਦੀ ਚਾਰੋ । ਮੁਕੱਦਮੇ ਨਾਹਿ ਕਰੋ ਹਿਤ ਧਾਰੋ ।
ਪੰਚੈਤੀ ਸੋ ਕਮੇਟੀ ਹੋਵੇ । ਘਰ ਅਪਨੇ ਮੇਂ ਰਾਰ ਸੋ ਖੋਵੇ ॥੧੨੯॥
ਸੁਣੇ ਸੰਤ ਕੇ ਵਾਕ ਸਿਆਣੇ । ਸਭ ਨੇ ਅਪਣੇ ਸੀਸ ਟਿਕਾਣੇ ।
ਪੱਚੀ ਪਿੰਡ ਕਮੇਟੀ ਭਈ । ਸਿਆਣੇ ਮਿਲੇ ਲਾਭ ਏਹੁ ਲਈ ॥੧੩੦॥
ਪੱਚੀ ਪਿੰਡ ਪੰਚੈਤ ਜਾ ਕੀਨੀ । ਬਾਕੀ ਪਿੰਡਾਂ ਉਦਮ ਲੀਨੀ ।
ਤੀਨ ਪਿੰਡ ਫਿਰ ਭਏ ਸਿਆਣੇ । ਬਣਾਈ ਪੰਚੈਤ ਸਭ ਦੁਖ ਮਿਟਾਣੇ ॥੧੩੧॥
ਰੀਸ ਆਈ ਤੁਬ ਚੱਕਾਂ ਮਾਹੀ । ਸੁਖ ਕੇ ਹੇਤ ਮਿਲੇ ਬਹੁ ਤਾਂਹੀ ।
ਸੰਤ ਕਰਿ ਪ੍ਰਚਾਰ ਏਹੁ ਦੀਆ । ਬੀਜਿਆ ਬੀਜ ਸਰਬ ਸੁਖ ਲੀਆ ॥੧੩੨॥
ਫਲ ਦੀਵਾਨ ਏਹੁ ਸਭ ਕੋ ਹੋਆ । ਧੰਨਵਾਦੀ ਪੰਜਾਬ ਸੋ ਲੋਆ ।
ਲਗੇ ਕਮੇਟੀਆਂ ਸਭੈ ਬਨਾਵਨ । ਰੀਤ ਗੁਰੂ ਆਗਿਆ ਏਹੁ ਪਾਵਨ ॥੧੩੩॥
ਉੱਨੀ ਸੇ ਤਿਹੱਤ੍ਰਾ ਜਾਨੋ । ਪਾਠ ਅਖੰਡ ਭੀ ਤਾਂ ਦਿਨ ਭਾਨੋ ।
ਪੰਚ ਮੱਘਰ ਕੋ ਸਿੰਘਨ ਭਾਖਾ । ਕਥਾ ਚਲਾਵੋ ਸੁਨਨੇ †ਕਾਂਖਾ ॥੧੩੪॥
ਸੁਣ ਸੰਤਾਂ ਨੇ ਨੀਕੀ ਮਾਨੀ । ਨੌਵੀਂ ਕਥਾ ਅਰੰਭਨ ਠਾਨੀ ।
ਸ੍ਰੀ ਜਪੁ ਤੇ ਤੋਰੀ ਸੁਖਦਾਈ । ਤਿੰਨ ਸੌ ਅਠਾਸੀ ਚੱਕ ਸੁਹਾਈ ॥੧੩੫॥
ਐਤਵਾਰ ਦਿਨ ਅੰਮ੍ਰਿਤ ਵੇਲੇ । ਕੀਰਤ ਆਸਾ ਵਾਰ ਸੁਹੇਲੇ ।
ਬਹੁ ਪ੍ਰਸ਼ਾਦਿ ਸਭਨ ਵਰਤਾਯੋ । ਕਥਾ ਅਰੰਭ ਧੰਨ ਦਿਨ ਆਯੋ ॥੧੩੬॥
ਚੌਂਤੀ ਸਾਲ ਸੰਤਾਂ ਕੀ ਆਯੂ । ਇਕ ਰਸ ਜਿਨਕੀ ਬੀਤ ਬਿਰਾਯੂ ।
ਕਾਮ ਕ੍ਰੋਧ ਹੰਕਾਰ ਮਿਟਾਯੋ । ਲੋਭ ਮੋਹ ਨਹੀ ਮਨ ਮੇਂ ਆਯੋ ॥੧੩੭॥
ਵਿਦਯਾਰਥੀ ਸਤਾਰਾਂ ਸੰਗਾ । ਗੁਰਦਿਆਲ ਸਿੰਘ ਆਦਿਕ ਚਿਤ ਰੰਗਾ ।
ਪਿਛਲੇ ਸਾਰੇ ਹੋਰ ਨਵੀਨੇ । ਸੁਣੈ ਕਥਾ ਗੁਰ ਕੀ ਚਿਤ ਭੀਨੇ ॥੧੩੮॥
ਸੁਧਾਰ ਸੇਵਾ ਲਾਗੇ ਤਬ ਕਰਨੇ । ਚੱਕਾਂ ਅੰਦਰ ਫਿਰਕੇ ਬਰਨੇ ।
ਜਹਿ ਜਾਵੈ ਪੰਚੈਤ ਬਣਾਵੈ । ਗੁਰ ਕਾ ਹੁਕਮ ਪਾਇ ਇਮੁ ਭਾਵੈ ॥੧੩੯॥
ਅਠਾਸੀ ਉਦਾਲੇ ਕੇ ਸਭ ਲੋਕਾ । ਜਥੇਬੰਦ ਕਰੇ ਬਿਨ ਸੋਕਾ ।
ਕਥਾ ਕੀਰਤ ਪ੍ਰਵਾਹੁ ਚਲਾਵੈ । ਅੰਮ੍ਰਿਤ ਛਕਾਇ ਪੰਚੈਤ ਸਜਾਵੈ ॥੧੪੦॥
ਦੋਵੈ ਵਕਤੇ ਕਥਾ ਕਰੰਤੇ । ਸੰਥਾ ਬਹੁਤੀ ਨਿਤ ਪੜੰਤੇ ।
ਗੁਰਬਾਣੀ ਕੇਵਲ ਹੀ ਹੋਤੀ । ਹੋਰ ਪੜਨ ਨਹਿ ਕਿਸੈ ‡ਉਦੋਤੀ ॥੧੪੧॥
ਛੋਟੀ ਪੜਣੇ ਹਾਰੇ ਚਾਹੇ । ਕੇਵਲ ਗੁਰੂ ਗ੍ਰੰਥ ਉਤਸ਼ਾਹੇ ।
ਨਿੱਤ ਦੋ ਵੇਲੇ ਸੰਥਾ ਹੋਵੈ । ਜਨਮ ਜਨਮ ਕੇ ਪਾਪਨ ਧੋਵੈ ॥੧੪੨॥

*ਟਿਕਾਣੇ ਦਾ ਬਚਨ ਕਿਸੇ ਵਕਤ ਮੰਨਣਾ ਪਵੇਗਾ । †ਇਛਾ ਹੈ । ‡ਇਛਾ ਨਹੀ ਪ੍ਰਗਟ ਹੁੰਦੀ ।

ਵਿਹਾਰ ਪ੍ਰਚਾਰ ਕਰਨ ਹਿਤ ਲਾਗੇ। ਚੱਕਾਂ ਮੇ ਵਖਜਾਨ ਤੇ ਜਾਗੇ।
ਤੁਰ ਕੇ ਨਾਨਕਾਣੇ ਕੋ ਚਾਲੇ। ਲੋਕਾਂ ਕੋ ਜਗਾਇ ਸੁਖ ਭਾਲੇ ॥੧੪੩॥
ਸਤਿਆਨਾ ਚਾਲੀ ਚੱਕ ਆਏ। ਗੁਰਮਤਿ ਕਾ ਪ੍ਰਚਾਰ ਕਰਾਏ।
ਸੈਂਤੀ ਸਿੰਘਾਂ ਅੰਮ੍ਰਿਤ ਪੀਆ। ਬਣਾਇ ਪੰਚੈਤ ਘਰੀਂ ਸੁਖ ਦੀਆ ॥੧੪੪॥
ਚੌਂਤੀ ਚੱਕ ਬਹੁਤ ਪ੍ਰਚਾਰਾ। ਇਕਵਿਜਾ ਸਿੰਘ ਸੁਧਾ ਪਿਆਰਾ।
ਇੱਕੀ ਚੱਕ ਆਗੇ ਚਲ ਆਏ। ਤੀਨ ਦਿਵਸ ਦੀਵਾਨ ਲਗਾਏ ॥੧੪੫॥
ਨੱਬੇ ਸਿੰਘ ਭਏ ਨਰ ਨਾਰੀ। ਸੁਧਾ ਅਚਿਓ ਪੰਚੈਤ ਸਵਾਰੀ।
ਅਠਾਸੀ ਕੀ ਸੰਗਤ ਹੈ ਭਾਰੀ। ਨਾਲ ਫਿਰੈ ਘਰ ਬਾਰ ਵਿਸਾਰੀ ॥੧੪੬॥
ਅਸਰ ਏਤਨਾ ਪਿਆ ਸੋ ਤਬਹੀ। ਵਰਨਣ ਕਰਨਾ ਔਖਾ ਸਬਹੀ।
ਪੂਰਨ ਸੁਧਾਰ ਭਯੋ ਪਸ਼ਚਾਤੀ। ਬੀਜਿਓ ਬੀਜ ਅਧਿਕ ਇਉ ਪ੍ਰਾਤੀ ॥੧੪੭॥
ਜਬ ਜਾਗੇ ਤਬ ਹੋਸ਼ ਸੋ ਆਈ। ਫੁਰਤ ਪਹਿਲਾਂ ਸਮਾ ਬਿਤਾਈ।
ਢੰਗੀ ਲੋਕ ਚਾਲ ਜਿਨ ਔਰਾ। ਸੋ ਨਹਿ ਸਮਝੈਂ ਜਿਮ ਕੋ ਬੌਰਾ ॥੧੪੮॥
ਸਿਆਣੇ ਲੋਕ ਸਰਬ ਤਬ ਜਾਗੇ। ਹਾਣ ਲਾਭ ਵਿਚਾਰਨ ਲਾਗੇ।
ਬਹੁਤੇ ਰੀਸ ਦੂਏ ਕੀ ਬਰਤੇ। ਸੋ ਭੀ ਭਲੇ ਭਏ ਸੁਖ ਕਰਤੇ ॥੧੪੯॥
ਜਿਨ ਅਪਨੀ ਨਾ ਛਡੀ ਰੀਤੀ। ਵਡਿਆਈ ਤੇ ਨੱਕ ਰਖੀਤੀ।
ਸੋ ਕੰਗਾਲ ਹੋ ਮਾਂਗਤ ਫਿਰਹੀ। ਕਿਹਾ ਨ ਮਾਨਿਓ ਕੀਆ ਭਰਹੀ ॥੧੫੦॥
ਸ੍ਰੀ ਨਨਕਾਣੇ ਆਣ ਬਿਰਾਜੇ। ਯਾਤ੍ਰਾ ਕਰੀ ਭਲੀ ਹਿਤ *ਰਾਜੇ।
ਦੇਗ ਚੜ੍ਹਾਇ ਤੇ ਕਰ ਪ੍ਰਚਾਰਾ। ਏਕ ਮਹੀਨਾ ਬੀਤਿਓ ਸਾਰਾ ॥੧੫੧॥
ਕਥਾ ਬਹੁਤ ਛੇਤੀ ਤਬ ਹੋਵੈ। ਦੋਵੈਂ ਵਕਤ ਸੰਗਤਾਂ ਜੋਵੈ।
ਕਰ ਅਰਦਾਸ ਕਰੀ ਪ੍ਰਨਾਮੂ। ਆਏ †ਪੰਜ ਹਾਤੇ ਹੈ ਮੁਕਾਮੂ ॥੧੫੨॥
ਰਣਜੀਤ ਸਿੰਘ ਤੇ ਸਿੰਘ ਸੰਪੂਰਨ। ਨਾਰਾਇਣ ਸਿੰਘ ਕਰ ਪ੍ਰੇਮ ਸੋ ਤੂਰਨ।
ਚਰਨੀ ਕਰ ਬੰਦਨ ਬੈਠਾਰੈ। ਮੁਰੱਬੇ ਇਕ ਕੁਟੀਆ ਸਾਵਾਰੇ ॥੧੫੩॥
ਸਭ ਸੰਗਤ ਕੋ ਭਲੇ ਸੰਭਾਰਾ। ਆਸਨ ਲਵਾਏ ਦੂਧ ਪਿਆਰਾ।
ਗੁਰਦੁਆਰਾ ਸੁੰਦਰ ਬਣਵਾਯੋ। ਕਥਾ ਸੰਤ ਕਰ ਹੈ ਮਨ ਭਾਯੋ ॥੧੫੪॥
ਸੇਵਾ ਸਰਬ ਲੰਗਰ ਕੀ ਕਰਤੇ। ਪ੍ਰੇਮ ਅਧਿਕ ਮਨ ਸਭਹੀ ਧਰਤੇ।
ਦੋਇ ਮਹੀਨੇ ਰਹੇ ਸੋ ਸੰਤਾ। ਸ਼ਰਬ ਸੰਗਤਾਂ ਸੰਗ ਅਨੰਤਾ ॥੧੫੫॥
ਪੰਦਰਾਂ ਫਗਣ ਜਬ ਚਲ ਆਯਾ। ਪਾਠ ਅਖੰਡ ਸੋ ਤਬੈ ਰਖਾਯਾ।
ਭੋਗ ਪਰਿਓ ਜਬ ਅੰਮ੍ਰਿਤ ਵੇਲੇ। ਸਮਾਪਤ ਕਥਾ ਕਰੀ ਸੁਖ ‡ਝੇਲੇ ॥੧੫੬॥
ਕਰ ਕੀਰਤ ਪ੍ਰਸਾਦਿ ਵਰਤਾਯੋ। ਸਭ ਕੇ ਮਨ ਆਨੰਦ ਸੋ ਛਾਯੋ।
ਨੌਵੀਂ ਕਥਾ ਸਮਾਪਤ ਹੋਈ। ਬੁੱਧਵਾਰ ਦਿਨ ਯਾਦ ਸਦੋਈ ॥੧੫੭॥
ਇਉਂ ਕੋਇਕ ਦਿਨ ਰਹੇ ਤਹਾਂਹੀ। ਪੰਜ ਹਾਤੇ ਮੰਡੀਰ ਚੱਕ ਜਾਂਹੀ।
ਕੀਰਤ ਅੰਮ੍ਰਿਤ ਵੇਲੇ ਹੋਵੈ। ਸਭ ਸੰਗਤ ਮਨ ਅਨੰਦ ਬਿਲੋਵੈ ॥੧੫੮॥

---

*ਵਿਰਾਜਕੇ। †ਪਿੰਡ ਦਾ ਨਾਮ ਹੈ। ‡ਮਸਤ।

ਕਛੁਕ ਬੀਮਾਰ ਭਏ ਤਬ ਪਿਆਰੇ । ਆਯੋ ਬੁਖਾਰ ਦੇ ਤਾਉ ਅਪਾਰੇ ।
ਸੁੰਦਰ ਸਿੰਘ ਹਕੀਮ ਸੋ ਆਯੋ । ਕਹੋ ਤਾਂ ਦੋਇ ਤੂੰ ਬੂਟੀ ਲਿਆਯੋ ॥੧੫੯॥
ਸੰਤਾਂ ਕਿਹਾ ਕਵਨ ਹੈ ਦੁਆਈ । ਲਿਆਯੋ ਹਕੀਮ ਪੁੜੀ ਹੈ ਦਿਖਾਈ ।
ਸੰਤਾਂ ਝਾੜ *ਧਰਨਿ ਪਰ ਦੀਨੀ । ਏਹ ਨਹਿ ਦੁਆਈ ਹਮ ਨੇ ਪੀਨੀ ॥੧੬੦॥
ਪਾਠ ਅਖੰਡ ਹੈ ਤਬੈ ਰਖਾਯਾ । ਸੰਗਤ ਕਰੈ ਪ੍ਰੇਮ ਮਨ ਲਾਯਾ ।
ਭੋਗ ਪਰਿਓ ਅਰਦਾਸ ਉਚਾਰੀ । ਨਾਲ ਜੈਕਾਰੇ ਉਠੇ †ਅਗਾਰੀ ॥੧੬੧॥
ਕਹਿਓ ਸੇਵ ਬਹੁ ਅਜੇ ਹੈ ਕਰਨੀ । ਰਾਜੀ ਭਏ ਗੁਰੂ ਕੀ ਸਰਨੀ ।
ਅਰਦਾਸੇ ਮੇ ਆਣ ਥਿਰੇ ਹੈ । ਲਹਿਓ ਤਾਪ ਮਨ ਅਨਦ ਢਰੇ ਹੈ ॥੧੬੨॥
ਸਭ ਸੰਗਤ ਪਿਖ ਸੁਖੀ ਅਪਾਰਾ । ਬਹੁ ਪ੍ਰਸ਼ਾਦਿ ਵਰਤਿਓ ਮੁਦ ਧਾਰਾ ।
ਸਰਦਾਰ ਅਧਿਕ ਸੇਵਾ ਕੋ ਕਰਹੀ । ਸੰਗਤਿ ਕੀ ਪ੍ਰਸੰਨਤਾ ਧਰਹੀ ॥੧੬੩॥
ਸਭ ਪ੍ਰਵਾਰ ਨੇ ਅੰਮ੍ਰਿਤ ਪੀਆ । ਮਾਈਆਂ ਤੇ ਭਾਈ ਸੁਖ ਲੀਆ ।
ਗੁਰ ਸਿਖੀ ਕੀ ਰਹਿਤ ਰਖੰਤੇ । ਗੁਰਬਾਣੀ ਨਿਤਨੇਮ ਕਰੰਤੇ ॥੧੬੪॥
ਅੰਮ੍ਰਿਤ ਵੇਲੇ ਕਰ ਇਸ਼ਨਾਨਾ । ਗੁਰਮੰਤ੍ਰ ਲਿਵਲਾਇ ਸੁਜਾਨਾ ।
ਲੰਗਰ ਚਲਾਵੈ ਸਭ ਤ੍ਰਿਪਤਾਵੈ । ਇਉ ਰਹਿਣੀ ਦਿਨ ਰਾਤ ਕਮਾਵੈ ॥੧੬੫॥
ਗੁਰਦਿਆਲ ਸਿੰਘ ਹੈ ਪ੍ਰੇਮ ਕਰੰਤਾ । ਗੁਰਮੰਤਰ ਨਿਸ ਦਿਨੈ ਰਟੰਤਾ ।
ਚੌਤੀ ਚੱਕ ਤੇ ਚੱਲਕੇ ਆਵਾ । ਦਰਸ਼ਨ ਕੋ ਮਨ ਬਹੁ ਲਲਚਾਵਾ ॥੧੬੬॥
ਕਰ ਦਿਦਾਰ ਮਨ ਅਨਦ ਭਯੋ ਹੈ । ਧੰਨ ਸਿਖ ਸਤਿਗੁਰ ਕੋ ਓਹੈ ।
ਸੰਤਾਂ ਕਰ ਸਨਮਾਨ ਬਿਠਾਯਾ । ਦੁਧ ਭੋਜਨ ਦੇ ਕਰ ਤ੍ਰਿਪਤਾਯਾ ॥੧੬੭॥
ਸਮਾ ਪਾਇ ਕਰ ਬਿਨੈ ਉਚਾਰੀ । ਦੇਵਹੁ ਦਰਸ਼ਨ ਚੱਕ ਮਝਾਰੀ ।
ਸੁਣ ਕੇ ਮਾਨੀ ਸੰਤ ਦਿਆਲਾ । ਆਏ ਚੌਤੀ ਚੱਕ †ਉਤਾਲਾ ॥੧੬੮॥
ਸੇਵਾ ਭਲੀ ਭਾਂਤ ਸਿੰਘ ਕਰਈ । ਆਸਾਵਾਰ ਸਵੇਰੇ ‡ਪਰਈ ।
ਏਕ ਅਖੰਡ ਪਾਠ ਕਰਵਾਯੋ । ਭੋਗ ਪਯੋ ਤਬ ਬਿਨੈ ਕਰਾਯੋ ॥੧੬੯॥
ਸੰਥਾ ਗੁਰੂ ਗ੍ਰੰਥ ਜੀ ਤੋਰੋ । ਮਨ ਧਾਵਤ ਕੋ ਜਿਸ ਤੇ ਮੋਰੋ ।
ਸੁਣ ਸਿੰਘਨ ਕੀ ਬਿਨੈ ਪਿਆਰੇ । ਕਰ ਅਰਦਾਸ ਖਲੇ ਹੋ ਸਾਰੇ ॥੧੭੦॥
ਸੰਕ੍ਰਾਂਤ ਚੇਤ ਕੋ ਅੰਮ੍ਰਿਤ ਵੇਲੇ । ਚਲਾਈ ਕਥਾ ਮਨ ਕਰਨ ਸੁਹੇਲੇ ।
ਸ਼ੁਕਰਵਾਰ ਦਿਨ ਸ਼ੁਕਰ ਕਰੰਤੇ । ਪਰਉਪਕਾਰੀ ਸੰਤ ਭਨੰਤੇ ॥੧੭੧॥
ਦਸਵੀਂ ਕਥਾ ਆਰੰਭਤ ਭਏ । ਵਿਦਿਆਰਥੀ ਏਹੁ ਸਭ ਅਏ ।
ਦਸਮ ਗ੍ਰੰਥ ਜੀ ਕੀ ਭੀ ਤੋਰੀ । ਪੜ੍ਹੈ ਦੋਇ ਗੁਰ ਗ੍ਰੰਥ ਸੰਗੋਰੀ ॥੧੭੨॥
ਇੰਦਰ ਸਿੰਘ ਮਹੰਤ ਜੀ ਹੋਏ । ਗੁਰਦਿਆਲ ਸਿੰਘ ਜੀ ਸਾਥ ਅਲੋਏ ।
ਗੰਡਾ ਸਿੰਘ ਭਾਗ ਸਿੰਘ ਸਾਥੀ । ਮੋਹਨ ਸਿੰਘ ਕੇਹਰ ਸਿੰਘ ਕਾਥੀ ॥੧੭੩॥
ਕਰਮ ਸਿੰਘ ਠਾਕੁਰ ਇਕ ਆਯਾ । ਮਸਤਾਨ ਸਿੰਘ ਆਦਿਮਪੁਰ ਲਾਯਾ ।
ਨਰੈਣ ਸਿੰਘ ਮੰਡੀਰਾਂ ਵਾਸੀ । ਸੁੰਦਰ ਸਿੰਘ ਹਕੀਮ ਅਠਾਸੀ ॥੧੭੪॥

*ਧਰਤੀ ਪਰ । †ਛੇਤੀ । ‡ਪੜਦੇ ਹਨ ।

ਵੀਰ ਸਿੰਘ ਭੁਜੰਗੀ ਸਿਆਣਾ। ਇਤਿਆਦਿਕ *ਵਿਦਅੰਸੀ ਜਾਣਾ।
ਪੰਝੀ ਸਿੰਘ ਸਰਬ ਸੰਗ ਰਲੀਆ। ਦੋਵੇਂ ਕਥਾ ਭਲੀ ਬਿਧ ਚਲੀਆ ॥੧੭੫॥
ਬਾਬਾ ਖਜਾਨ ਸਿੰਘ ਜੀ ਸੰਗਾ। ਕਥਾ ਕੀਰਤ ਕੋ ਚੜਿਓ ਰੰਗਾ।
ਪੱਚੀ ਦਿਨ ਚੌਤੀ ਮੇਂ ਬਾਸੇ। ਅੰਮ੍ਰਿਤ ਸੰਗਤ ਛਕਿਓ ਰਾਸੇ ॥੧੭੬॥
ਅੱਸੀ ਸਿੰਘ ਸਿੰਘਣੀ ਗਾਜੇ। ਜਥੇਬੰਦ ਕਰ ਚਲੇ ਤਹਾਂਜੇ।
ਗੁਰਦਿਆਲ ਸਿੰਘ ਕੋ ਕਰ ਪ੍ਰਸੰਨੇ। ਚੌਤੀ ਤੇ ਆਏ †ਅਗਿਵੰਨੇ ॥੧੭੭॥
ਬੀਹ ਦਿਨ ਆਕੇ ਰਹੇ ਅਠਾਸੀ। ਕੀਰਤ ਕਥਾ ਦੋਇ ਧੁਨ ਰਾਸੀ।
ਚਾਲੀ ਸਿੰਘਾਂ ਅੰਮ੍ਰਿਤ ਪੀਆ। ਰਾਖੀ ਰਹਿਤ ਜਨਮ ਜਿਤ ਲੀਆ ॥੧੭੮॥
ਚਾਰ ਸੌ ਪੈਹਠ ਚੱਕ ਮੇਂ ਆਏ। ਪੰਦਰਾਂ ਦਿਨ ਰਹਿ ਸੰਗਤਿ ਚਾਏ।
ਚੌਰਾਸੀ ਨਰ ਨਾਰੀ ਮਿਲਕੇ। ਅੰਮ੍ਰਿਤ ਪੀਓ ਮਨ ਮੇ ‡ਖਿਲਕੇ ॥੧੭੯॥
ਅਠਾਸੀ ਸੌ ਅਠ ਦਿਨ ਫਿਰ ਆਏ। ਤਾਂਦਲਿਆਲੇ ਰਸਤੇ ਜਾਏ।
ਪੰਜ ਹਾਤੇ ਕਛ ਦਿਨ ਤਬ ਰਹੇ। ਗੁਰਮਤਿ ਦੇ ਦੁਰਮਤਿ ਕੋ ਦਹੇ ॥੧੮੦॥
ਦੋ ਹਾਤੇ ਫਿਰ ਰਹਿ ਕਰ ਪਿਆਰੇ। ਸਰਧਾ ਪੂਰਤ ਸਭ ਕੀ ਭਾਰੇ।
ਲੰਗਰ ਕਰ ਤਿਆਰ ਅਚਲੀਆ। ਦੀਵਾਨ ਸਜਾਇ ਕੀਰਤ ਕੋ ਕੀਆ ॥੧੮੧॥
ਹੁੱਕਾ ਸੱਤ ਆਦਮੀਆਂ ਤਿਆਗਾ। ਭਾਗ ਦੋ ਹਾਤੇ ਕਾ ਹੈ ਜਾਗਾ।
ਸਿਰ ਮੁੰਨਣੇ ਤੇ ਹਟੇ ਸੋ ਕੇਈ। ਛਲ ਕੋ ਤਿਆਗ ਸੋ ()ਭਏ ਸਨੇਹੀ ॥੧੮੨॥
ਗਾਡੀ ਹੋ ਸਵਾਰ ਤਬ ਚਾਲੇ। ਸ਼ਾਹਦਰੇ ਉਤਰੇ ਪ੍ਰੇਮ ਸੰਭਾਲੇ।
ਗੁਰਦੁਆਰੇ ਆਇ ਕਥਾ ਕਰੰਤੇ। ਪ੍ਰੇਮ ਸੰਗਤਾਂ ਅਧਿਕ ਜਨੰਤੇ ॥੧੮੩॥
ਲੋਕ ਹਲਾਲੀ ਕੁੱਠਾ ਖਾਵੈ। ਸੰਤਾਂ ਨੇ ਤਬ ਸਭੇ ਬੁਲਾਵੈ।
ਪ੍ਰਣ ਕਰਾਯੋ ਸਭ ਕੋ ਤਾਂਹੀ। ਕੁੱਠਾ ਤਿਆਗਿਓ [ ]ਮਨ ਬਚ ਮਾਂਹੀ ॥੧੮੪॥
ਐਸਾ ਕਰ ਉਪਦੇਸ਼ ਸਵਾਰੇ। ਕੁੱਠਾ ਤਿਆਗਿਓ ਸੁਨਣੈ ਵਾਰੇ।
ਕਥਾ ਸੁਣਨ ਕੋ ਸਭ ਚਲ ਆਵੈ। ਬਹੁਤੇ ਨਗਰੀਂ ਖਬਰ ਸੁਣਾਵੈ ॥੧੮੫॥
ਇਲਾਕੇ ਦੇ ਭੀ ਬਹੁ ਨਰ ਆਵੈ। ਸ਼ਹਿਰ ਕੇ ਭੀ ਗੁਰਮਤ ਕੋ ਪਾਵੈ।
ਕਥਾ ਕੀਰਤਨ ਬਹੁਤਾ ਹੋਵੈ। ਸੰਗਤ ਸੁਣ ਕਰ ਅਨੰਦ ਸਮੋਵੈ ॥੧੮੬॥
ਚਾਰ ਸੌ ਮਾਈ ਭਾਈ ਆਏ। ਅੰਮ੍ਰਿਤ ਪਾਨ ਕਰਿਓ ਸੁਖ ਪਾਏ।
ਰਹਿਤ ਗੁਰੂ ਕੀ ਅਧਿਕ ਰਖਾਈ। ਗੁਰਬਾਨੀ ਸੰਗ ਪ੍ਰੇਮ ਨਿਬਾਹੀ ॥੧੮੭॥
ਜੇਠ ਵਿਚ ਫਿਰ ਆਏ ਮੋਗੇ। ਚਾਹਤ ਦਰਸ਼ਨ ਸਭ ਹੀ ਲੋਗੇ।
ਪਾਠ ਅਖੰਡ ਕਰਿਓ ਸੁਖ ਪਾਈ। ਕਾਹਨ ਕੌਰ ਦੇ ਡੇਰੇ ਥਾਂਈ ॥੧੮੮॥
ਲਾਇ ਦੀਵਾਨ ਕੀਰਤ ਗੁਰ ਕਰੀ। ਸੱਤਰ ਸਿੰਘ ਸਜੇ ਸੁਖ ਹਰੀ।
ਅੰਮ੍ਰਿਤ ਪਾਨ ਕਰਾਇਕੇ ਆਏ। ਬੁੱਕਣ ਸਿੰਘ ਵਾਲੇ ਸੁਖਦਾਏ ॥੧੮੯॥
ਦਿਨ ਤੀਨੋ ਦੀਵਾਨ ਲਗਾਯੋ। ਤੀਸ ਸਿੰਘ ਨੇ ਅੰਮ੍ਰਿਤ ਪਾਯੋ।
ਫਿਰ ਮੋਗੇ ਆ ਕੀਨ ਅਰਾਮਾ। ਕੁਟੀਆ ਚੰਗੀ ਸਿੰਘ ਵਰਿਯਾਮਾ ॥੧੯੦॥

---

*ਵਿਦਿਆਰਥੀ। †ਅਗੇ। ‡ਪ੍ਰਸੰਨ ਹੋਕੇ। ()ਪ੍ਰੇਮੀ। [ ]ਰਿਦੇ ਵਿਚ।

ਦਿਆਲ ਸਿੰਘ ਗਜ਼ਾਨੀ ਕੋ ਪਿਆਰਾ। ਕਥਾ ਚ ਲਾਈ ਥੀ ਤਿਸੁ ਵਾਰਾ।
ਭੋਗ ਸੰਤਾਂ ਤੇ ਤਿਨੈ ਪਵਾਯਾ। ਬਹੁਤ ਇਕੱਠ ਸੰਗਤਾਂ ਆਯਾ ॥੧੯੧॥
ਦੇਖਨ ਯੋਗ ਨਜ਼ਾਰਾ ਏਹੂ। ਪ੍ਰੇਮੀ ਸੰਗਤਿ ਸੁਣਿ ਰਸ ਲੇਹੂ।
ਸੰਤ ਵੈਰਾਗ ਕੀ ਨਦੀ ਚਲਾਈ। ਗੁਰ ਕੀ ਬਾਨੀ ਐਸ ਸੁਣਾਈ ॥੧੯੨॥
ਦੇਸ ਕਾਲ ਸਭ ਕੋ ਤਬ ਭੂਲਾ। ਆਤਮ ਰਸ ਮੇਂ ਮਨ ਸਭ *ਝੂਲਾ।
ਪ੍ਰੇਮ ਲਗਾਇ ਗੁਰੂ ਕੇ ਮਾਹੀ। ਜਨਮੁ ਸਫਲ ਸੰਗਤਿ ਕਰਵਾਹੀ ॥੧੯੩॥
ਵਧਣੀ ਫਿਰ ਆਏ ਧਰ ਹੇਤਾ। ਦੋਇ ਦਿਨ ਰਹਿ ਆਤਮ ਰਸ ਦੇਤਾ।
ਪੱਤੋ ਫਿਰ ਆਏ ਪ੍ਰਭੁ ਪ੍ਰੇਮੀ। ਲਾਇ ਦੀਵਾਨ ਸੰਗਤਾਂ †ਖੇਮੀ ॥੧੯੪॥
ਇਕਤਾਲੀ ਸਿੰਘ ਮਾਈ ਭਾਈ। ਸਜੇ ਅੰਮ੍ਰਿਤ ਪੀ ‡ਤਿਆਸ ਮਿਟਾਈ।
ਖਾਈ ਪਹੁੰਚ ਕਰਿਆ ਪ੍ਰਚਾਰਾ। ਬੀਸ ਸਿੰਘ ਕੋ ਸੁਧਾ ਪਿਆਰਾ ॥੧੯੫॥
ਪੰਦਰਾਂ ਦਿਨ ਰਹਿ ਗੁਰਮਤ ਦੀਨੀ। ਅਤਰ ਸਿੰਘ ਆਦਿਕ ਮਤਿ ਭੀਨੀ।
ਆਦਿਮਪੁਰ ਆਏ ਸੁਖਦਾਈ। ਪੰਚ ਦਿਵਸ ਦੀਵਾਨ ਲਗਾਈ ॥੧੯੬॥
ਸੋਹਿਣੇ ਰਹੇ ਕਛੁਕ ਦਿਨ ਹੇਤਾ। ਪੰਦਰਾਂ ਸਿੰਘਨ ਸੁਧਾ ਪਵੇਤਾ।
ਹਾੜ ਮਹੀਨਾ ਗਯੋ ਸੁ ਨੀਕੇ। ਚਕਰ ਪਿੰਡ ਆਨੰਦ ਤਰੀਕੇ ॥੧੯੭॥
ਕਰ ਆਨੰਦ ਦੀਵਾਨ ਸਜਾਯਾ। ਗੁਰ ਦਸਮੇਂ ਕੋ ਥਾਨ ਪੁਜਾਯਾ।
ਤੇਤੀ ਸਿੰਘ ਸਿੰਘਣੀ ਤਿਆਰਾ। ਅੰਮ੍ਰਿਤ ਛਕਾਇ ਚਲੇ ਮੁਦ ਧਾਰਾ ॥੧੯੮॥
ਮੀਨੀਆਂ ਸੰਗਤਿ ਪ੍ਰੇਮ ਨਿਹਾਰਾ। ਭਗਵਾਨ ਸਿੰਘ ਨਿਕਾ ਸਿੰਘ ਪਿਆਰਾ।
ਜਮੀਅਤ ਸਿੰਘ ਆਦਿ ਬਹੁਤੇਰੇ। ਤਿਨਕੋ ਕਰਿਓ ਨਿਹਾਲ ਅਛੇਰੇ ॥੧੯੯॥
ਦੋਹਦਰ ਲਾਇ ਦੀਵਾਨ ਸੋ ਏਕਾ। ਗੁਰਮਤਿ ਦ੍ਰਿੜਾਈ ਸੋ ਅਨੇਕਾ।
ਸੈਂਤੀ ਸਿੰਘ ਸੁਧਾ ਅਚ ਹੋਏ। ਵਧਣੀ ਮੇਂ ਆਏ ਤਬ ਜੋਏ ॥੨੦੦॥
ਕੋਕਰੀ ਨਗਰ ਪ੍ਰੇਮੀ ਸਾਰਾ। ਅਨੰਦ ਰਸਮ ਇਕ ਕੀਨੀ ਵਾਰਾ।
ਬਹੁਤਾ ਲਗੋ ਦੀਵਾਨ ਸੋ ਆਈ। ਧਿਆਨ ਸਿੰਘ ਪ੍ਰੇਮੀ ਸੁਖ ਪਾਈ ॥੨੦੧॥
ਅੱਸੀਆਂ ਨੇ ਅੰਮ੍ਰਿਤ ਤਬ ਪੀਆ। ਗੁਰਮਤਿ ਲੇ ਦੁਰਮਤ ਤਜ ਦੀਆ।
ਭਿੰਡਰੀ ਸਭ ਹੀ ਆਏ ਸੰਗਾ। ਰਹਿਣ ਲਗੇ ਤਬ ਰਿਦੇ ਉਮੰਗਾ ॥੨੦੨॥
ਪਾਠ ਅਖੰਡ ਕੀਆ ਹਿਤ ਲਾਈ। ਭਾਦਰੋਂ ਪੰਦਰਾਂ ਭੋਗ ਸੁ ਪਾਈ।
ਗੁਰੂ ਗ੍ਰੰਥ ਕੀ ਕਥਾ ਸੰਪੂਰਨ। ਐਤਵਾਰ ਦਿਨ ਹੋਈ ਤੂਰਨ ॥੨੦੩॥
ਦਸਮ ਗ੍ਰੰਥ ਕਾ ਭੋਗ ਸੋ ਪਾਯੋ। ਆਦਿ ਗੁਰੂਬਾਨੀ ਸੁਖ ਦਾਯੋ।
ਦੋਵੇਂ ਕਥਾ ਸੰਪੂਰਨ ਹੋਈ। ਸਭ ਕੀਰਤਨ ਕੋ ਕਰਿਓ ਉਦੋਈ ॥੨੦੪॥
ਬਹੁਤ ਪ੍ਰਸ਼ਾਦਿ ਵਰਤਿਓ ਤਬਹੀ। ਜੱਗ ਲੰਗਰ ਬਡ ਛਕਿਓ ਸਬਹੀ।
ਤੁਰੀਆਂ ਕਥਾ ਸਮਾਪਤ ਕੀਨੀ। ਪੜਨੇ ਵਾਲੇ ਅਨੰਦ ਨਵੀਨੀ ॥੨੦੫॥
ਸੰਤ ਇਕਾਂਤ ਥਾਨ ਮੇਂ ਜਾਈ। ਵਾਹਿਗੁਰੂ ਕੋ ਨਾਮੁ ਧਿਆਈ।
ਲਿਵਲਾਗੀ ਸਤਿਗੁਰ ਮੇਂ ਤਾਹੀ। ਸਤ ਅਖੰਡ ਪਦ ਮਾਹਿ ਸਮਾਹੀ ॥੨੦੬॥

*ਮਸਤ ਹੋਇਆ। †ਸੁਖ ਦਿਤਾ। ‡ਤ੍ਰਿਸ਼ਨਾ ਦੀ ਤ੍ਰੇਹ।

ਅਪਨਾ ਆਪ ਦੇਹਿ ਤੇ ਭੂਲੇ । ਚੇਤਨ ਅਚਰਜ ਰਸ ਮੇਂ ਝੂਲੇ ।
ਦੋਇ ਪਹਿਰ ਨਹਿ ਸੁਧ ਰਹਾਈ । ਅਕਥ ਸਰੂਪ ਮੇਂ ਗਏ ਸਮਾਈ ॥੨੦੭॥

ਸਭ ਸੰਗਤ ਭਾਲਤ ਤਹਿ ਆਈ । ਜਹਿ ਬੈਠੇ ਸਮਾਧ ਲਗਾਈ ।
ਟਿਕੇ ਅਡੋਲ ਜਾਣ ਸਭ ਬੈਠੇ । ਦੇਖਤ ਕਬ ਜਾਗੈ ਸਭ ਪੈਠੇ ॥੨੦੮॥

ਬੋਲਤ ਨਹੀ ਉਚ ਤਬ ਕੋਈ । ਸਿਮਰੈ ਨਾਮ ਪ੍ਰੇਮ ਮਨ ਹੋਈ ।
ਦਸਮੀ ਕਥਾ ਸੰਪੂਰਨ ਹੋਈ । ਵਾਹਿਗੁਰੂ ਕੋ ਸ਼ੁਕਰ ਮਨੋਈ ॥੨੦੯॥

ਗੁਰ ਨਾਨਕ ਜੀ ਭਏ ਸਹਾਈ । ਗੁਰ ਅੰਗਦ ਕਿਰਪਾ ਤੁਮ ਪਾਈ ।
ਅਮਰਦਾਸ ਗੁਰ ਸੇਵਕ ਤੇਰਾ । ਰਾਮਦਾਸ ਪ੍ਰਭੁ ਜਾਨਹੁ ਚੇਰਾ ॥੨੧੦॥

ਗੁਰ ਅਰਜਨ ਕੋ ਨਾਮੁ ਧਿਆਵਾ । ਹਰਿਗੋਬਿੰਦ ਗੁਰ ਕੇ ਗੁਣ ਗਾਵਾ ।
ਸ੍ਰੀ ਹਰਿ ਰਾਇ ਬੰਦਨਾ ਮੋਰੀ । ਗੁਰ ਹਰਿ ਕ੍ਰਿਸ਼ਨ ਧਿਆਇਓ ਜੋਰੀ ॥੨੧੧॥

ਤੇਗ ਬਹਾਦਰ ਜਗ ਕੇ ਕਰਤਾ । ਸ੍ਰੀ ਗੁਰ ਗੋਬਿੰਦ ਸਿੰਘ ਜੋ ਭਰਤਾ ।
ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਣਾਮਾ । ਨਾਮੁ ਦੇਹੁ ਸਭ ਚਰਨ ਧਿਆਮਾ ॥੨੧੨॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਚੱਕਾਂ ਤੇ ਕਾਬਲ ਜਾਣ ਪ੍ਰਚਾਰ, ਪੰਚਾਇਤ ਬਨਾਵਣ,
ਬਿਚਰਨ ਪ੍ਰਸੰਗ ਬਰਨਨੰ ਨਾਮ ਅਠਾਈਵਾਂ ਧਿਆਇ ਸੰਪੂਰਨੰ ॥੨੮॥

-o-

## ਤਪ ਕਰਨ ਸਿੰਘਨ ਲਿਵ ਲਾਵਨ ਮਾਲਵਾ ਪ੍ਰਚਾਰ

ਕਬਿੱਤ-

ਆਦਿ ਤੂੰ ਅਜੋਨਿ ਹੈਂ ਅਨਾਸ ਸੁਖ ਰਾਸ ਪ੍ਰਭੁ, ਦੀਨਨਿ ਦਿਆਲ ਪ੍ਰਤਿਪਾਲਕ ਅਕਾਲ ਜੀ ।
ਚੇਤਨ ਆਨੰਦ ਸਤਿ ਆਤਮਾ ਅਖੰਡ ਸੋਈ, ਪਾਰਬ੍ਰਹਮ ਪੂਰਨ ਅਨੰਤ ਸਭ ਕਾਲ ਜੀ ।
ਅਦ੍ਵੈ ਅਬੰਧ ਸਦ ਜੋਤੀ ਪ੍ਰਕਾਸ਼ ਭਵ, ਅਜਰ ਅਮੰਡ ਅਨੁਭਵ ਦੁਖ ਟਾਲ ਜੀ ।
ਕਰਤਾ ਨਿਰਵੈਰੁ ਨਿਰਭਉ ਤੇ ਅਜੂਨੀ ਏਕ, ਵਾਹਿਗੁਰੂ ਬੰਦਨਾ ਹਮਾਰੀ ਕਰ ਖਿਆਲ ਜੀ ॥੧॥

ਦੋਹਿਰਾ-ਸਰਬ ਬਿਆਪਕ ਪੂਰਨੰ, ਹੈ ਅਨਭਉ ਪ੍ਰਕਾਸ਼ ।
ਧਰ ਪਰ ਧਰ ਕੇ ਸੀਸ ਕੋ, ਬੰਦਨ ਕੈ ਸੁਖ ਰਾਸ ॥੨॥
ਪ੍ਰਬ੍ਰਹਮ ਪੂਰਨ ਬ੍ਰਹਮ ਹੁਇ, ਜਗਤ ਰੂਪ ਭ੍ਰਮ ਪਾਇ ।
ਅਨਿਕ ਖੇਲ ਕੋ ਖੇਲਿਓ, ਆਪੇ ਮਾਯਾ ਛਾਇ ॥੩॥

ਕਬਿੱਤ-

ਜਗਤ ਕੋ ਭ੍ਰਮ ਡਾਰ ਆਪੇ ਹੀ ਕੀਆ ਉਧਾਰ, ਦੁਖੀ ਦੇਖਿ ਜੀਵਨ ਕੋ ਸਿਰਜਨਹਾਰ ਹੈ ।
ਜੀਵ ਅਗਿਆਨ ਸੋਏ ਤਾਂਕੇ ਕਲਿਆਨ ਹੇਤ, ਆਪੇ ਹੀ ਦਿਆਲ ਹੋਏ ਵਾਹਿਗੁਰੂ ਸਾਰ ਹੈ ।
ਪਾਰਬ੍ਰਹਮ ਸ੍ਰੀ ਗੁਰੂ ਨਾਨਕ ਧਰਾਯੋ ਨਾਂਉਂ, ਦੀਆ ਸੁਖ ਪ੍ਰੇਮ ਗਿਆਨ ਨਾਮੁ ਨਿਰੰਕਾਰ ਹੈ ।
ਅਦ੍ਵੈ ਅਨੰਦ ਸਤਿ ਸਿਖਨ ਕੋ ਬੋਧ ਕੀਨ, ਧੰਨ ਗੁਰਦੇਵ ਜੂ ਕੋ ਕਰੋਂ ਮੈ ਜੁਹਾਰ ਹੈ ॥੪॥

ਪਾਰਬ੍ਰਹਮ ਸਤਿਗੁਰ ਨਾਨਕ ਅੰਗਦ ਪ੍ਰਭੁ, ਦੁਖੀ ਸੰਸਾਰ ਦੇਖ ਕੀਆ ਨਿਜ ਗਿਆਨ ਹੈ।
ਪ੍ਰੇਮ ਕੀ ਕੁਠਾਲੀ ਵਿਖੇ ਢਾਲ ਸਿਖ ਸਾਰਿਆਂ ਨੂੰ, ਭਗਤ ਵਿਰਾਗ ਹੀ ਕਾ ਦੀਆ ਨਾਮ ਦਾਨ ਹੈ।
ਜੀਵਨ ਮੁਕਤ ਅਨਗਿਨ ਨਿਜ ਦਾਸ ਕਰੇ, ਕ੍ਰਸ਼ਟੀ ਅਨੰਤ ਰਾਜ਼ੀ ਕੀਏ ਕਰ ਧਿਆਨ ਹੈ।
ਸ਼ਾਂਤਿ ਰਸ ਨਾਮੁ ਰਸ ਗਿਆਨ ਕੋ ਆਨੰਦ ਰਸ, ਕੀਏ ਵਡਹੰਸ ਗੁਰ ਬੰਦਨਾ ਬਖਾਨ ਹੈ ॥੫॥

ਸਤਿਗੁਰ ਅੰਗਦ ਜੀ ਅਮਰ ਰਖਾਯੋ ਨਾਉ, ਬ੍ਰਿਧ ਸਰੂਪ ਧਰ ਚੇਸ਼ਟਾ ਅਖੰਡ ਹੈ।
ਪਰਮ ਅਨੰਤ ਜੋਤਿ ਬਾਵਲੀ ਬਣਾਈ ਗੁਰ, ਦੋਇ ਬੀਸ ਮੰਜੀਆਂ ਦੇ ਪਰਚਾ ਅਡੰਡ ਹੈ।
ਦਿਨ ਰਾਤ ਤਪੁ ਸਤਿਨਾਮੁ ਕਰ ਕੀਲੀ ਗਹਿ, ਸਿੱਖਨ ਕੇ ਸਿਖ ਹਿਤ ਕਾਜ ਅਸ ਮੰਡ ਹੈ।
ਬ੍ਰਹਮੁ ਗਿਆਨੀ ਸਿਖ ਅਨਿਕ ਬਨੌਣ ਵਾਲੇ, ਬੰਦਨਾ ਹਮਾਰੀ ਜਿਨ ਰਚੇ ਬ੍ਰਹਮੰਡ ਹੈ ॥੬॥

ਸਤਿਗੁਰੂ ਅਮਰ ਜੀ ਰਾਮ ਦਾਸ ਰੂਪ ਧਰ, ਸਿੱਖਨਿ ਕੋ ਬ੍ਰਹਮੁ ਜੀ ਕੋ ਗਿਆਨ ਬਰਤਾਇਆ।
ਸੁਧਾਸਰ ਕਾਰ ਕਢਵਾਇ ਨਿਜ ਪਿਆਰਿਆਂ ਤੋਂ,ਸੇਵਾ ਤੇ ਗਰੀਬੀ ਹੀ ਕਾ ਸਬਕ ਸਿਖਾਇਆ।
ਮੋਹ ਕੇ ਬੰਧਨ ਤੋੜ ਹੰਗਤਾ ਮਿਟਾਈ ਗੁਰ, ਕਾਮ ਜੋ ਕਲੰਕੀ ਕੇਸੋਂ ਫੜ ਪਟਕਾਇਆ।
ਜਨਮ ਮਰਨ ਭ੍ਰਮ ਵਾਸ਼ਨਾ ਦ੍ਵੈਤ ਧੋਇ, ਤਾਹਿ ਗੁਰ ਬੰਦਨਾ ਹੈ ਮਨੁ ਤਨੁ ਲਾਇਆ ॥੭॥

ਰਾਮਦਾਸ ਗੁਰੂ ਸ੍ਰੀ ਅਰਜਨ ਕੇ ਵੇਖ ਕਰ, ਸ੍ਰੀ ਗੁਰੂ ਗ੍ਰੰਥ ਜੂ ਕੀ ਬੀੜ ਕਰਵਾਈ ਹੈ।
ਅੰਮ੍ਰਿਤਸਰ ਵਿਚ ਮੰਦਰ ਹਰੀ ਕਾ ਰਚ, ਤਾਰਨ ਤਰਨ ਜਗ ਕਾਮਨਾ ਪੁਰਾਈ ਹੈ।
ਸ਼ਾਂਤ ਰਸ ਰਹਿਣਾ ਸਦ ਸਿਖਨਿ ਕੀ ਕਹੀ ਮਾਨ,ਰਖੀ ਜੋ ਅਚੱਲ ਬਾਣੀ ਸੀਸ ਦੀਆ ਲਾਈ ਹੈ।
ਆਪ ਬ੍ਰਹਮ ਗਜਾਨੀ ਹੂੰ ਕੋ ਲੱਖਣ ਦਿਖਾਏ ਜਿਨ, ਐਸੇ ਗੁਰਦੇਵ ਤਾਈਂ ਬੰਦਨਾ ਕਰਾਈ ਹੈ ॥੮॥

ਸ੍ਰੀ ਗੁਰੂ ਅਰਜਨ ਸਰੂਪ ਹਰਿ ਗੋਬਿੰਦ ਭਏ, ਮੀਰੀ ਪੀਰੀ ਹੂੰ ਕੀ ਦੋਇ ਧਾਰੀ ਕ੍ਰਿਪਾਨ ਹੈ।
ਸ਼ਾਂਤ ਰਸੁ ਭਗਤਾਂ ਕੋ ਦੁਸ਼ਟਨ ਦੁਖੀ ਕੀਆ, ਤਿਨਹੀ ਕੋ ਖੰਡ ਖੰਡ ਕੀਆ ਭਗਵਾਨ ਹੈ।
ਬੀਰ ਰਸ ਸ਼ਾਂਤ ਸੰਗ ਭਰ ਉਰ ਸਿਖਨ ਕੇ, ਆਪਣੇ ਧਰਮ ਰਾਖੀ ਕਰੇ ਜਿਉਂ ਅਸਾਨ ਹੈ।
ਬ੍ਰਹਮ ਗਿਆਨ ਦੇਇ ਅਨਗਨ ਨਿਹਾਲ ਕਰੇ, ਹਉਮੈ ਕਰ ਚੂਰ ਮੇਰੀ ਬੰਦਨਾ ਪ੍ਰਾਨ ਹੈ ॥੯॥

ਸ੍ਰੀ ਗੁਰੂ ਹਰਿ ਗੋਬਿੰਦ ਸ੍ਰੀ ਹਰਿ ਰਾਇ ਭਏ, ਦਯਾ ਕੋ ਸਰੂਪ ਰੰਕ ਰਾਜੇ ਕਰ ਦੀਨ ਹੈ।
ਭੈ ਗੁਰਬਾਣੀ ਰਾਖੋ ਸਿੱਖਨ ਸਿਖਾਯੋ ਗੁਰ, ਬਾਈ ਸੌ ਸਵਾਰ ਸੰਗ ਰਾਖੇ ਰਸ ਭੀਨ ਹੈ।
ਸ਼ਾਂਤ ਰਸੁ ਧਾਰਨੀ ਬਣਾਯੋ ਗੁਰ ਸੰਗਤਾਂ ਨੌਂ, ਵੇਸ ਸੂਰ ਬੀਰ ਤਨ ਧਰੇ ਪ੍ਰਭੁ ਚੀਨ ਹੈ।
ਆਇਆ ਸ਼ਰਣ ਜੋਈ ਪਾਇਆ ਅਖੰਡ ਸੁਖ, ਧੰਨ ਗੁਰੂ ਏਕੋ ਨਮੋ ਮੇਰੀ ਹੋ ਅਧੀਨ ਹੈ ॥੧੦॥

ਸਤਿਗੁਰ ਹਰਿ ਰਾਇ ਹੋਏ ਹਰਿ ਕ੍ਰਿਸ਼ਨ ਸੋ, ਗੁੰਗੇ ਅਤੇ ਬੋਲਿਓਂ ਸੇ ਪੰਡਿਤ ਜਿਤਾਏ ਹੈ।
ਬਾਲਕ ਸਰੂਪ ਧਰ ਸੰਗਤਾਂ ਮੋਹਤ ਕੀਨ, ਪ੍ਰੇਮ ਦੀ ਲਗਾਇ ਝੜੀ ਮਸਤੁ ਕਰਾਏ ਹੈ।
ਕੱਟ ਅਗਿਆਨ ਗਿਆਨ ਬ੍ਰਹਮ ਸਰੂਪ ਕਰ, ਸੂਰਜ ਤੋਂ ਅਧਿਕ ਚਮਕ ਚਮਕਾਏ ਹੈ।
ਅਨਿਕ ਨਿਹਾਲ ਕਰੇ ਪਾਪੀ ਅਗਿਆਨੀ ਜੀਉ, ਵਾਰ ਵਾਰ ਬੰਦਨਾਂ ਕੈ ਸੀਸ ਕੋ ਝੁਕਾਏ ਹੈ ॥੧੧॥

ਗੁਰੂ ਹਰਿ ਕ੍ਰਿਸ਼ਨ ਜੀ ਤੇਗ ਕੇ ਬਹਾਦਰ ਹੋਇ, ਧਰਮ ਕੋ ਚਾਦਰ ਦੇ ਰਾਖੀ ਭਲ ਸਰੀ ਹੈ।
ਬਾਣੀ ਗੁਰ ਰਚੀ ਨਾਮੁ ਪਰਮ ਬੈਰਾਗ ਘਰੁ, ਉਤਮ ਗਿਆਨ ਧਰ ਸ਼ਾਂਤ ਰਸ ਭਰੀ ਹੈ।
ਸੀਸ ਕੁਰਬਾਨ ਕੀਆ ਏਸ ਹਿੰਦਵਾਨ ਹਿਤ ਤਨਕ ਸਮਾਨ ਨਹੀਂ ਹੰਗਤਾ ਸੋ ਕਰੀ ਹੈ।
ਤੀਰਥ ਪਵਿਤ ਕਰੇ ਸਿੱਖਨ ਸੁਖਦਿ ਦਾਤੇ, ਵਾਹਿਗੁਰੂ ਬੰਦਨਾਂ ਕੈ ਸਦਾ ਬਲਿ ਹਰੀ ਹੈ ॥੧੨॥

ਸਤਿਗੁਰ ਤੇਗ ਜੀ ਬਹਾਦਰ ਸਰੂਪ ਧਰ, ਸ੍ਰੀ ਗੁਰੂ ਗੋਬਿੰਦ ਸਿੰਘ ਸ਼ਾਹਿਨ ਕੇ ਸ਼ਾਹਿ ਹੈ ।
ਸ੍ਰੀ ਗੁਰੂ ਗ੍ਰੰਥ ਜੀ ਕੇ ਅਰਥਨ ਕੋ ਦਾਨ ਦੀਨ, ਪੰਜ ਪਿਆਰੇ ਸਾਜ ਕਰ ਪੰਥ ਪ੍ਰਵਾਹਿ ਹੈ ।
ਵਾਰ ਚਾਰ ਸੁਤ ਲਾਲ ਲੋਕਾਂ ਦੇ ਬਚਾਏ ਬਹੁ, ਧਰਮ ਕੀ ਰਾਖੀ ਕਰ ਕੀਆ ਉਤਸ਼ਾਹਿ ਹੈ ।
ਬ੍ਰਹਮ ਗਿਆਨ ਦਾਤੇ ਪ੍ਰੇਮ ਰੰਗ ਸ਼ਾਂਤ ਬੀਰ ਰਸ, ਸੂਰਜ ਕ੍ਰੋੜ ਤੇਜ ਬੰਦਨਾਂ ਉਮਾਹਿ ਹੈ ॥੧੩॥
ਸ੍ਰੀ ਗੁਰੂ ਗੋਬਿੰਦ ਸਿੰਘ ਪੰਚਨਿ ਪਿਆਰੇ ਥਾਪਿ, ਸ੍ਰੀ ਗੁਰੂ ਗ੍ਰੰਥ ਰੂਪ ਭਏ ਸੁਖਦਾਈ ਹੈ ।
ਅੱਖਰ ਜੋ ਰੋਮ ਰੋਮ ਰਾਗ ਗੁਰੂ ਅੰਗ ਕਰੇ, ਸ੍ਰੀ ਜਪੁ ਸਾਹਿਬ ਮੁਖਾਰ ਬਿੰਦ ਭਾਈ ਹੈ ।
ਦਰਸ਼ਨ ਮੇਂ ਕਰਨਾ ਹੈ ਹੋਂਵਦਾ ਪ੍ਰਤੱਖ ਏਹੁ, ਹੋਇ ਜੇ ਭਰੋਸਾ ਸਮ ਧੰਨੇ ਬਿਦਤਾਈ ਹੈ ।
ਸ੍ਰੀ ਗੁਰੂ ਗੋਬਿੰਦ ਸਿੰਘ ਕੌਤਕ ਅਜਬ ਕਰ, ਸਾਰੇ ਪੰਥ ਖਾਲਸੇ ਮੇਂ ਜੋਤਿ ਪ੍ਰਗਟਾਈ ਹੈ ॥੧੪॥

ਸ੍ਰੀ ਗੁਰੂ ਗ੍ਰੰਥ ਸਾਹਿਬ ਬੰਦਨਾਂ ਹੈ ਬਾਰ ਬਾਰ, ਸ੍ਰੀ ਪੰਥ ਖਾਲਸੇ ਕੋ ਕਰੋ ਪ੍ਰਣਾਮ ਹੈ ।
ਸ੍ਰੀ ਗੁਰ ਨਾਨਕ ਸੋ ਦਸਮ ਸਰੂਪ ਇਕ, ਦੇਂਵਦੇ ਦੀਦਾਰ ਗੁਰੂ ਗ੍ਰੰਥ ਸੁਖ ਧਾਮ ਹੈ ।
ਅਜਰ ਅਨਾਸੀ ਗੁਰੂ ਧੰਨ ਧੰਨ ਸਿੰਘ ਤੇਰੇ, ਕੀਤੜੀ ਭਗਤ ਜਿਨਾ ਜਪਿਆ ਅਨਾਮ ਹੈ ।
ਸੰਤ ਗੁਰ ਸਿਖ ਸਭ ਜੀਵਨ ਮੁਕਤ ਭਵ, ਹੰਗਤਾ ਦ੍ਵੈਤ ਖੋਇ ਪਾਯੋ ਨਿਹਕਾਮ ਹੈ ॥੧੫॥

ਦੋਹਿਰਾ–ਨਾਮੁ ਪ੍ਰੇਮੀ ਜਗ ਜਿਤੇ, ਸਭ ਕੋ ਸੀਸ ਨਿਵਾਇ ।
ਵਾਹਿਗੁਰੂ ਕਾ ਖਾਲਸਾ, ਫਤੇ ਵਾਹਿਗੁਰੂ ਗਾਇ ॥੧੬॥
ਰੰਕ ਕਰੈ ਜਗ ਭੂਪ ਜਿਨ, ਸਿਖਨ ਪ੍ਰੇਮ ਅਧੀਨ ।
ਸਤਿਗੁਰ ਸ੍ਰੀ ਹਰਿ ਰਾਇ ਜੀ, ਤਾਰੋ ਮੈ ਮਸਕੀਨ ॥੧੭॥

ਚੌਪਈ–ਕਥਾ ਬਖਾਨੋਂ ਗੁਰਮੁਖ ਪਿਆਰੇ । ਸੰਤ ਸੁੰਦਰ ਸਿੰਘ ਗਿਆਨ ਉਦਾਰੇ ।
ਲਿਵ ਲਾਗੀ ਅਖੰਡ ਇਕਾਂਤੀ । ਬੈਠਿਓ ਬੀਤੀ ਇਉਂ ਜਬ ਰਾਤੀ ॥੧੮॥
ਸਰਬ ਸਿੰਘ ਰਹਿ ਤਹਾਂ ਅਡੋਲੇ । ਸਿਮਰਹਿ ਵਾਹਿਗੁਰੂ ਅਨਿ ਬੋਲੇ ।
ਆਠ ਪਹਿਰ ਇਉਂ ਬੀਤੇ ਜਬਹੀ । ਨੇਤਰ ਖੁਲੇ ਸੰਤ ਜੀ ਤਬ ਹੀ ॥੧੯॥

ਵਾਹਿਗੁਰੂ ਮੁਖ ਤੇ ਤਬ ਭਾਖਾ । ਪ੍ਰੇਮ ਰੰਗ ਮੇ ਖਿੜੀਆਂ ਆਂਖਾਂ ।
ਸਭ ਕੋ ਮਸਤੀ ਚਾਹੜੀ ਤਤਛਿਨ । ਦੇਖਿਓ ਕ੍ਰਿਪਾ ਦ੍ਰਿਸ਼ਟ ਤੇ ਜਿਸਖਿਨ ।੨੦।
ਵਾਹਿਗੁਰੂ ਕੀ ਫਤੇ ਬੁਲਾਈ । ਸਿੰਘਨ ਆਗੇ ਸੀਸ ਝੁਕਾਈ ।
ਪੇਖ ਸਿੰਘ ਮਨ ਮੇ ਬਿਸਮਾਏ । ਬਿਨ ਕਾਰਣ ਮਸਤੀ ਛਾਏ ॥੨੧॥

ਸਿੰਘਨ ਅਰਜ ਕਰੀ ਕਰ ਜੋਰੀ । ਲਾਹਿ ਦੀਆ ਦੁਖ ਦੇਖਤ ਓਰੀ ।
ਕੀ ਕਾਰਣ ਏਹੁ ਜਾਇ ਨ ਜਾਨਾ । ਹਸੇ ਸੰਤ ਜੀ ਵਾਕ ਬਖਾਨਾ ॥੨੨॥
ਤੁਮਨੇ ਜਪਿਓ ਨਾਮੁ ਹਿਤ ਲਾਈ । ਤਾਂ ਮਸਤੀ ਤੁਮਰੇ ਕੋ ਆਈ ।
ਮੈ ਕਿਆ ਕਰਨੇ ਜੋਗ ਪਿਆਰੇ । ਵਾਹਿਗੁਰੂ ਕੇ ਕੌਤਕ ਸਾਰੇ ॥੨੩॥

ਪਿਖ ਨਿਮ੍ਰਤਾ ਧੰਨ ਅਲਾਵੈ । ਪ੍ਰਸੰਨਤ ਕਰ ਅਹੰ ਨ ਆਵੈ ।
ਨਿਰ ਅਭਿਮਾਨ ਪ੍ਰੀਤ ਮਨ ਸਾਚੀ । ਵਾਹਿਗੁਰੂ ਮੇਂ ਬਿਰਤੀ ਰਾਚੀ ॥੨੪॥
ਅਸ ਗੁਣ ਜਿਨ ਮੇ ਰਹੇ ਸਦਾਈ । ਰਹਤ ਪਿਆਰੇ ਭਗਤਿ ਕਮਾਈ ।
ਗਿਆਨ ਮੇਂ ਟਿਕੇ ਬਿਰਾਗੁ ਸਰੀਰਾ । ਪ੍ਰੇਮ ਰਿਦੇ ਮੇਂ ਸਦ ਭਰਪੂਰਾ ।੨੫॥

ਗ੍ਰੀਬੀ ਸਦਾ ਜਿਨਹੂੰ ਨੇ ਧਾਰੀ। ਗਲ ਮੇਂ ਸੋਹਿਤ ਤੇਗ ਸਵਾਰੀ।
ਜੱਤ ਕਛੈਹਰਾ ਕਟ ਤਟ ਕਾਸ਼ਾ। ਕੜਾ ਹਾਥਿ ਮੇਂ ਦਾਨ ਕਰਾਸਾ ॥੨੬॥
ਸੀਸ ਕੇਸ ਮੁਖ ਸੋਹਤ ਦਾਹੜਾ। ਕੰਘਾ ਸਾਬਤ ਕੇਸੀਂ ਚਾਹੜਾ।
ਸੂਧੀ ਖੱਦਰ ਕੀ ਦਸਤਾਰਾ। ਮਸਤਕ ਲਾਲੀ ਗਿਆਨ ਉਦਾਰਾ।੨੭॥
ਨੇਤਰ ਪ੍ਰੇਮ ਰੰਗ ਮੇਂ ਰਾਤੇ। ਕਵਲ ਖਿੜੇ ਸਮ ਚੇਹਰਾ ਮਾਤੇ।
ਸੁੰਦਰ ਬਸਤ੍ਰ ਖੱਦਰ ਪਾਏ। ਸੁਫੈਦ ਪੁਸ਼ਾਕ ਰਖੈ ਸੁਖਦਾਏ ॥੨੮॥
ਕਫਨੀ ਗਰਮੀ ਰੁਤ ਮਝਾਰੀ। ਪਹਿਰਹਿ ਸੰਗ ਕ੍ਰਿਪਾਨ ਸੋ ਧਾਰੀ।
ਸਰਦੀ ਮੇਂ ਗਾਤੀ ਕਬ ਸੋਹੈ। ਕਾਲੀ ਕੰਬਲੀ ਮਨ ਕੋ ਮੋਹੈ ॥੨੯॥
ਟਹਲੂਆ ਇਕ ਪਰਨਾ ਹੈ ਨਾਮੂ। ਗੜਵਾ ਸਰਬ ਲੋਹ ਅਭਿਰਾਮੂ।
ਜਲ ਪੂਰਤ ਸੰਗ ਰਾਖੈ ਸਦਹੀ। ਤੀਰ ਹਾਥ ਗਹਿ ਬਿਚਰਹਿ ਜਦ ਹੀ ॥੩੦॥
ਸ੍ਰੀ ਸਾਹਿਬ ਜੀ ਫਤੇ ਕੁਮੈਦੰ। ਮਹਾਂਮੰਤ੍ਰ ਇਕ ਜਾਨਹਿ ਵੇਦੰ।
ਛੱਤੀ ਅਖਰ ਗੁਰਪ੍ਰਸਾਦੰ। ਇਕ ਓਅੰਕਾਰ ਤੇ ਲੈਕੇ ਆਦੰ ॥੩੧॥
ਮਹਾਂਮੰਤ੍ਰ ਗੁਰਮੰਤ ਮਿਲਾਈ। ਵਾਹਿਗੁਰੂ ਕੋ ਚੀਤ ਧਿਆਈ।
ਅਬਥ ਗਿਆਨ ਮਹਿ ਮਨ ਕੋ ਰਾਖਾ। ਗੁਰ ਸ਼ਬਦ ਗੁਰ ਮੂਰਤ ਭਾਖਾ ॥੩੨॥
ਰੂਪ ਰੰਗ ਤੇ ਰਹਿਤ ਜੋ ਸਾਚਾ। ਅਨੁਭਵ ਰੂਪ ਜਾਣ ਮਨ ਰਾਚਾ।
ਅਗਮ ਅਗੋਚਰ ਗੁਰੂ ਮਿਲਾਯਾ। ਏਕ ਅਦ੍ਰਿਸ਼ਟ ਅਕਥ ਧਿਆਯਾ ॥੩੩॥
ਹਉਮੈ ਖੋਇ ਮਿਲੇ ਸੰਗ ਤਾਂਕੇ। ਗੁਣ ਬਿਅੰਤ ਬਿਅੰਤ ਹੈ ਜਾਂਕੇ।
ਸਲਲਿ ਸੰਗ ਜਿਉਂ ਸਲਲਿ ਸਮਾਵੈ। ਮੁਕਤ ਬੈਕੁੰਠ ਨ ਬਾਂਛਾ ਭਾਵੈ ॥੩੪॥
ਉਠੇ ਤਹਾਂ ਤੇ ਕਰ ਇਸ਼ਨਾਨਾ। ਛਕਿਓ ਭੋਜਨ ਭਾਵਤ ਨਾਨਾ।
ਕਰ ਬਿਸ੍ਰਾਮ ਰਹੇ ਚਿਰ ਤਾਂਈ। ਫੇਰ ਦੀਵਾਨ ਗੁਰੂ ਕੋ ਲਾਈ ॥੩੫॥
ਕੀਰਤਨ ਕਰਿਓ ਮਨ ਮੁਦ ਹੋਈ। ਹਾਜ਼ਰ ਹਜ਼ੂਰ ਬਿਰਤ ਟਿਕ ਸੋਈ।
'ਅੰਮ੍ਰਿਤਾ ਪ੍ਰਿਅ ਬਰਨ ਤੁਹਾਰੇ'। ਦੇਵਗੰਧਾਰੀ ਰਾਗ ਉਚਾਰੇ ॥੩੬॥
ਭਿੰਡਰਾਂ ਮੇਂ ਇਕ ਕੂਪ ਸਵਾਰਾ। ਬਉਲੀ ਲਾਈ ਬੀਚ ਉਚਾਰਾ।
ਸੁੰਦਰ ਚਉਬਾਰੇ ਬਹੁ ਸਾਜੇ। ਸੈਰ ਹੇਤ ਗਏ ਸੰਤ ਬਿਰਾਜੇ ॥੩੭॥
ਨੇੜੇ ਨਗਰ ਨ ਕੋਊ ਭਾਈ। ਦੂਰ ਦੂਰ ਇਕਾਂਤ ਦਿਖਾਈ।
ਪਰਚਿਉ ਮਨ ਤਹਿ ਰਹਿਣੇ ਲਾਗੇ। ਸਿਮਰਨ ਮੇਂ ਮਨੁ ਜਾਂਕੋ ਪਾਗੇ ॥੩੮॥
ਸਾਰੀ ਰਾਤ ਬਾਵਲੀ ਪਾਨੀ। ਖੜੇ ਰਹਿਤ ਥੇ ਕਰਤ ਬਿਹਾਨੀ।
ਦਿਨੇ ਨਿਕਲ ਚਉਬਾਰੇ ਮਾਹੀ। ਰਹਿ ਕੱਲੇ ਗੁਰ ਮੇਂ ਹਿਤ ਲਾਹੀ ॥੩੯॥
ਸੰਤ ਇੰਦਰ ਸਿੰਘ ਭੋਜਨ ਲਿਆਵੈ। ਆਠ ਪਹਿਰ ਮੇਂ ਇਵੇਂ ਬਿਤਾਵੈ।
ਲਿਵਲਾਗੀ ਸਦ ਮਸਤ ਰਹੰਤੇ। ਬੋਲਨ ਮਿਲਨ ਨ ਕਿਸੇ ਕਰੰਤੇ ॥੪੦॥
ਕਈ ਲੋਕ ਜਿਨ ਨਾਰੀ ਭੇਤਾ। ਆਖੈ ਕੌਨ ਰਹੈ ਕਿਸ ਹੇਤਾ।
ਕੋ ਡਾਕੂ ਕੋ ਚੋਰ ਪਛਾਨੈ। ਕੋ ਪ੍ਰੇਮੀ ਸੰਤਨ ਕੋ ਮਾਨੈ ॥੪੧॥

ਗੁਰਦਿਆਲ ਸਿੰਘ ਆਦਮ ਪੁਰ ਵਾਲਾ। ਦਰਸ਼ਨ ਕਰਨੇ ਆ ਤ੍ਰਿਕਾਲਾ।
ਰਹਿਓ ਰਾਤ ਕੋ ਬੈਠਾ ਪਾਸੋ। ਸਰਪ ਏਕ ਤਬ ਆਯੋ ਤਾਸੀ ॥੪੨॥
ਸੰਤਾਂ ਕੇ ਚੌਫੇਰੇ ਫਿਰਿਆ। ਆਗੇ ਚਰਨਾਂ ਨਿਕਟ ਸੁ ਥਿਰਿਆ।
ਸੰਤ ਅਡੋਲ ਗੁਰੂ ਰਸ ਮਾਤੇ। ਸ਼ਾਂਤ ਹੇਤ ਟਿਕਯੋ ਥਾ ਆਤੇ ॥੪੩॥
ਪੇਖ ਰਹਿਓ ਗੁਰਦਿਆਲ ਜੋ ਹਰੀ। ਸਰਪ ਊਪਰੇ ਆਵਤ ਚਰੀ।
ਭਾਜਿਓ ਤਹਿਤੇ ਰਹਿਓ ਨ ਪਾਸੇ। ਆਯੋ ਜਹਾਂ ਸਿੰਘ ਗਨ ਬਾਸੇ ॥੪੪॥
ਸਰਪ ਘੜੇ ਮੇਂ ਨੇਹਰ ਭਿਜਾਯੋ। ਸੰਤ ਰਹੇ ਨਿਰਭੈ ਮਨ ਲਾਯੋ।
ਕੇਤਕ ਦਿਨ ਜਬ ਜਲ ਮੇਂ ਥਿਰੇ। ਸੰਗਤਿ ਦਰਸ਼ਨ ਕੇ ਹਿਤ ਫਿਰੇ ॥੪੫॥
ਬਾਰੰਬਾਰੀ ਅਰਜ ਕਰੰਤੇ। ਇੰਦਗੜ੍ਹ ਕੇ ਪ੍ਰੇਮ ਕਰੰਤੇ।
ਕਬ ਭੋਜਨ ਕੋ ਕਰਹਿ ਤਿਆਰੀ। ਆਣ ਛਕਾਵਹਿ ਬਿਨੈ ਉਚਾਰੀ ॥੪੬॥
ਬੇਹਣੀਵਾਲ ਕੇ ਸੇਵ ਕਰੰਤੇ। ਨਿਸਦਿਨ ਦਰਸ਼ਨ ਕੋ ਚਿਤਵੰਤੇ।
ਛੋਟਾ ਦਾਯਾ ਸੇਵਾ ਕਰਹੀ। ਭਿੰਡਰ ਕੇ ਨਰ ਦਰਸ ਨਿਹਰਹੀ ॥੪੭॥
ਮਿਲਕੇ ਸਿੰਘਨ ਕਹਾ ਸੁ ਆਈ। ਗੁਰਬਾਨੀ ਕੋ ਕਰੈਂ ਪੜ੍ਹਾਈ।
ਸੁਣ ਸਭ ਕੀ ਮਰਜ਼ੀ ਤਬ ਆਏ। ਬਾਹਰ ਛੱਪਰ ਜਹਾਂ ਬੰਧਾਏ ॥੪੮॥
ਡੇਰਾ ਬਾਬਾ ਜੀ ਕਾ ਪਾਯਾ। ਬੈਠ ਇਕਾਂਤ ਜਪੁ ਪਾਠ ਕਰਾਯਾ।
ਸਭ ਪ੍ਰੇਮ ਤੇ ਅਧਕ ਹੀ ਕਰਤੇ। ਸਿਮਰਨ ਮੇਂ ਦਿਨ ਰਾਤੀਂ ਬਰਤੇ ॥੪੯॥
ਏਕ ਖੂਹੀ ਤਹਿ ਪਾਸ ਲਗਾਈ। ਪਾਨ ਕਰਹਿ ਇਸ਼ਨਾਨ ਕਰਾਈ।
ਸਭ ਸੰਗਤਿ ਤਹਿ ਆਏ ਰਹੇ। ਮਿਲਕੇ ਵਾਹਿਗੁਰੂ ਜਸ ਕਹੇ ॥੫੦॥
ਲੰਗਰ ਘਰ ਤੇ ਹੋਇ ਤਿਆਰਾ। ਛਕਹਿ ਸੰਗਤਾਂ ਰੁਚੀ ਅਹਾਰਾ।
ਦੂਧ ਦਹੀਂ ਕੀ ਕਮੀ ਨ ਕਾਈ। ਬਸਤ੍ਰ ਮਿਲੈ ਸਭਦੈ ਪਹਿਰਾਈ ॥੫੧॥
ਪੈਂਤੀ ਸਾਲ ਕੀ ਉਮਰ ਸੋ ਤਾਂਹੀ। ਉਨੀਂ ਸੌ ਚੁਹੱਤ੍ਰ ਕੇ ਮਾਂਹੀ।
ਮੱਘਰ ਚਾਰ ਹੁਤੇ ਦਿਨ ਲਾਂਹੀ। ਪਾਠ ਅਖੰਡ ਕਰਾਯੋ ਵਾਂਹੀ ॥੫੨॥
ਸੋਮਵਾਰ ਦਿਨ ਕਰ ਅਰਦਾਸਾ। ਗੁਰੂ ਗ੍ਰੰਥ ਜੀ ਕਰ ਪ੍ਰਕਾਸ਼ਾ।
ਕੀਰਤਨ ਕੇ ਪੁਨਿ ਆਨੰਦ ਹੋਈ। ਕਥਾ ਅਰੰਭ ਗਿਆਰਵੀਂ ਲੋਈ ॥੫੩॥
ਨਿਤ ਕਥਾ ਹੋਵਣ ਫਿਰ ਲਾਗੀ। ਪੜੇ ਵਿਦਿਆ ਜੋ ਵਡਭਾਗੀ।
ਸਿਮਰਹਿ ਵਾਹਿਗੁਰੂ ਸਤਿਨਾਮਾ। ਛਕਿਓ ਪ੍ਰਸਾਦਿ ਸਭਨ ਅਭਿਰਾਮਾ ॥੫੪॥
ਹਰਿਨਾਮ ਸਿੰਘ ਤੇ ਪ੍ਰੇਮ ਸਿੰਘ ਭਨ। ਰਰੀ ਸਿੰਘ ਰੋਡੇ ਆਦਿਕ ਗਨ।
ਕ੍ਰਿਪਾਲ ਸਿੰਘ ਤੇ ਹਰਿ ਹੈ ਤੇਜਾ। ਸੰਤਾ ਸਿੰਘ ਭਾਗ ਸਿੰਘ ਭੇਜਾ ॥੫੫॥
ਇੰਦਰ ਸਿੰਘ ਤੇ ਮੋਹਣ ਹਰੀ। ਸੇਲਬ ਰਾਹ ਮਸਤਾਨਿ ਨਿਹਰੀ।
ਗੁਰਦਿਤ ਸਿੰਘ ਪ੍ਰੇਮੀ ਗੁਰ ਪਿਆਰਾ। ਇਤਿਆਦਿਕ ਛੱਬੀ ਗਿਣ ਸਾਰਾ ॥੫੬॥
ਏਹੁ ਪੜਤੇ ਮਿਲਕੇ ਸਮਦਾਈ। ਸੰਤ ਸੁੰਦਰ ਸਿੰਘ ਆਪ ਪੜ੍ਹਾਈ।
ਕੇਤਕ ਦਿਨੰ ਇਉਂ ਕਰ ਸੰਗਾ। ਰਹੇ ਸੰਤ ਜੀ ਰੂਪ ਅਨੰਦਾ ॥੫੭॥

ਪਾਸ ਛੱਪੜ ਇਕ ਬਣਾ ਮਹਾਨਾ। ਰਹੇ ਸੱਪ ਜਿਹ ਕਾਲਾ ਬਾਨਾ।
ਆਨ ਕਿਨਾਰੇ ਸੰਤ ਜੋ ਬੈਸੇ। ਰਾਤਿ ਇਕ ਵਜੇ ਬਾਦਲ ਹੈਸੇ ॥੫੮॥
ਬੈਠਿਆਂ ਪਾਸ ਸਰਪ ਚਲ ਆਯਾ। ਫਣ ਉਠਾਇ ਕੇ ਸੀਸ ਝੁਕਾਯਾ।
ਸੁਖਮਨੀ ਤਬ ਉਚੀ ਪੜਤੇ। ਸੁਣਤੋ ਰਹਿਓ ਪ੍ਰੇਮ ਮਨ ਬੜਤੇ ॥੫੯॥
ਭੋਗ ਸੁਖਮਨੀ ਜਬਹੂੰ ਪਾਯਾ। ਮਰਿਓ ਤਬਹੀ ਪੇਖਿ ਹਿਲਾਯਾ।
ਜੋਨ ਹੈ ਛੂਟੀ ਦਿਤੈਂ ਤਿਸ ਕੇਰੀ। ਦਿਨੇ ਲੋਕ ਪਿਖ ਡਰੈ ਘਨੇਰੀ ॥੬੦॥
ਸਿੰਘਨ ਜਾਇ ਤਿਸੇ ਦਫਨਾਯੋ। ਪੇਖ ਅਚਰਜ ਸਭੇ ਬਿਸਮਾਯੋ।
ਗੁਰਬਾਣੀ ਪੜਤੇ ਇਸ ਰੀਤੀ। ਟੇਢੀ ਜੋਨੀ ਮੁਕਤੀ ਕੀਤੀ ॥੬੧॥
ਫਿਰ ਬਾਵਲੀ ਮੇਂ ਦਿਨ ਕੋ ਆਈ। ਸੰਥਾ ਦੇਵੈਂ ਸੁਭਾ ਕਰਾਈ।
ਰਾਤੀ ਸੰਗਤਿ ਮੇਂ ਬਿਸਰਾਮੈ। ਪ੍ਰੇਮ ਕਰੈ ਤਿਸ ਲਿਵ ਕੋ ਲਾਮੈ ॥੬੨॥
ਕਿਸ਼ਨ ਪੁਰਾ ਤਹਿ ਕੋਸ ਕੁ ਚਾਰੀ। ਸਰੂਪ ਸਿੰਘ ਕੀ ਜ਼ੈਲ ਜੋ ਸਾਰੀ।
ਤਾਕੀ ਪੋਤ੍ਰੀ ਕੋ ਆਨੰਦਾ। ਕਰਾਵਣ ਹੇਤ ਬੁਲਾਏ ਚੰਦਾ ॥੬੩॥
ਸੰਤ ਗਏ ਤਿਹ ਪੁਰ ਕੇ ਮਾਹੀ। ਪੰਚ ਨਿਸ਼ਾਨ, ਸਿੰਘ ਸੰਗ ਤਾਹੀ।
ਕੀਰਤ ਕਰਹਿ ਦਿਵਾਨ ਲਗਾਯੋ। ਵਿਦਯਾਰਥੀ ਸਭ ਸੰਗ ਸੁਹਾਯੋ ॥੬੪॥
ਕਥਾ ਤਬੈ ਸਬ ਪੜੇ ਪਿਆਰੇ। ਅੰਮ੍ਰਿਤ ਸਜਿਓ ਤਹਾਂ ਅਪਾਰੇ।
ਧਿਆਨ ਸਿੰਘ ਨੇ ਅੰਮ੍ਰਿਤ ਪੀਆ। ਸਾਹਿਬ ਕੁਰ ਸੰਗ ਛਕਣਾ ਕੀਆ ॥੬੫॥
ਹੁਕਾ ਅਫੀਮ ਤਿਆਗੇ ਸਾਰੇ। ਕੁੰਦਨ ਸੋਨਾ ਬਨਿਓ ਨਿਹਾਰੇ।
ਅੱਸੀ ਸਿੰਘਾਂ ਅੰਮ੍ਰਿਤ ਲੀਨਾ।। ਆਨੰਦ ਕਰਾਯੋ ਸੁਖ ਸਭ ਦੀਨਾ ॥੬੬॥
ਰਹਿਤ ਉਮਰ ਤਕ ਸਭਹੀ ਰਾਖੀ। ਨਾਮੁ ਜਪੈਂ ਗੁਰ ਕੇ ਅਭਿਲਾਖੀ।
ਦਰਸ਼ਨ ਤਬ ਸੂਰਜ ਜਿਉਂ ਕੀਆ। ਮਨ ਕਵਲ ਖਿੜ ਧਿਆਨ ਧਰੀਆ ।੬੭।
ਆਏ ਇੰਦਗੜ ਪ੍ਰੇਮ ਨਿਹਾਰਾ। ਲਾਇ ਦੀਵਾਨ ਸੰਗਤਾਂ ਤਾਰਾ।
ਅੰਮ੍ਰਿਤ ਪਾਨ ਕਰਾਯੋ ਸੰਗਾ। ਤੇਜੀ ਸਿੰਘ ਭਏ ਮਨ ਰੰਗਾ ॥੬੮॥
ਜੀਵ ਕੌਰ ਬ੍ਰਿਧ ਬੀਬੀ ਏਕਾ। ਨਾਮ ਜਪੈ ਜੋ ਸਹਿਤ ਬਿਬੇਕਾ।
ਪ੍ਰੇਮ ਅਕਾਲ ਕੇ ਮੇਂ ਸਦ ਰੰਗੀ। ਸੇਵਾ ਲੰਗਰ ਮੇਂ ਕਰ ਚੰਗੀ ॥੬੯॥
ਬੈਹਿਣੀ ਵਾਲ ਆਣ ਕੇ ਥਿਰੇ। ਸੰਗਤਿ ਅਧਿਕ ਨਿਹਾਲ ਸੁ ਕਰੇ।
ਛੱਤੀ ਸਿੰਘਨ ਅੰਮ੍ਰਿਤ ਪਿਆਯਾ। ਛੋਟੇ ਦਾਏ ਦੀਵਾਨ ਸਜਾਯਾ ॥੭੦॥
ਪੰਡ਼ੀ ਸਿੰਘਨ ਅੰਮ੍ਰਿਤ ਪਾਯਾ। ਸਾਧੂ ਸਿੰਘ ਪ੍ਰੇਮ ਸੁਖਾਯਾ।
ਕੋਕਰੀ ਖੁਰਦ ਗਏ ਮਨ ਚਾਹਾ। ਬੱਤੀ ਸਿੰਘ ਸਜੇ ਹਿਤ ਲਾਹਾ ॥੭੧॥
ਬਡੀ ਕੋਕਰੀ ਆਣ ਬਿਰਾਜੇ। ਸੇਵੇ ਧਿਆਨ ਸਿੰਘ ਹਿਤ ਸਾਜੇ।
ਬਿਸ਼ਨ ਸਿੰਘ ਕੇਹਰ ਸਿੰਘ ਪ੍ਰੇਮੀ। ਸੇਵਤ ਅੰਮ੍ਰਿਤ ਛਕ ਹਿਤ ਖੇਮੀ ॥੭੨॥
ਜਿੱਤਵਾਲ ਦੀਵਾਨ ਲਗਾਯੋ। ਚੇਤ ਸਿੰਘ ਪ੍ਰੇਮੀ ਮਨ ਭਾਯੋ।
ਤੀਸ ਸਿੰਘ ਛਕ ਸੁਧਾ ਸਿਆਨੇ। ਗਾਵਤ ਸਤਿਗੁਰ ਸ਼ਬਦ ਮਹਾਨੇ ॥੭੩॥

ਤਲਵੰਡੀ ਮੇਂ ਲਾਇ ਦੀਵਾਨਾ । ਸੈਂਤੀ ਮਾਈ ਭਾਈ ਜਾਨਾ ।
ਗੁਰ ਅੰਮ੍ਰਿਤ ਛਕ ਭਏ ਨਿਹਾਲਾ । ਧੰਨ ਜਨਮ ਪ੍ਰਭੁ ਨਾਮੁ ਸਮਾਲਾ ॥੭੪॥
ਬੱਡੂਵਾਲ ਸੰਤ ਚਲ ਆਏ । ਬਹੁ ਸੰਗਤਿ ਨਿਹਾਲ ਕਰਾਏ ।
ਪੈਂਤੀ ਸਿੰਘਨ ਸੁਧਾ ਛਕਾਯਾ । ਕਥਾ ਕੀਰਤਨ ਮਨ ਕੇ ਭਾਯਾ ॥੭੫॥

ਮੋਨਾਮੇਂ ਮੇਂ ਆਨ ਬਿਰਾਜੇ । ਧੰਨਾ ਸਿੰਘ ਆਦਿ ਸੋ ਗਾਜੇ ।
ਅੰਮ੍ਰਿਤ ਮਾਈ ਭਾਈ ਪੀਆ । ਸਿਮਰਨ ਮੇਂ ਸਭਹੂੰ ਚਿਤ ਦੀਆ ॥੭੬॥
ਗੁਰ ਛੇਵੇਂ ਕੋ ਥਾਨ ਨਿਹਾਰਾ । ਪਾਵਨੁ ਹੋਇ ਮਨ ਸ਼ਰਧਾ ਵਾਰਾ ।
ਗੁਰਦੁਆਰਾ ਪਾਵਣ ਹਿਤ ਭਾਖਾ । ਸੰਗਤਿ ਕੀ ਹੋਈ ਅਭਿਲਾਖਾ ॥੭੭॥

ਉਗਰਾਹੀ ਕੋ ਕਰਨੇ ਲਾਗੇ । ਸੰਤ ਲੋਹਗੜ੍ਹ ਆ ਅਨੁਰਾਗੇ ।
ਬਡ ਦੀਵਾਨ ਸਜਿਓ ਦੁਤਿ ਵਾਰਾ । ਚਾਲੀ ਨਰ ਕੋ ਸੁਧਾ ਪਿਵਾਰਾ ॥੭੮॥
ਧਰਮ ਕੋਟ ਮੇਂ ਪ੍ਰੇਮ ਨਿਹਾਰਾ । ਲਾਯੋ ਆਨ ਦੀਵਾਨ ਸੋ ਭਾਰਾ ।
ਨੱਬੇ ਸਿੰਘ ਸਭੀ ਨਰ ਭਏ । ਬਾਨੀ ਵਖਯਾਨ ਜਿਨਹੁ ਸੁਣ ਲਏ ॥੭੯॥

ਤ੍ਰਖਾਣ ਵੱਧ ਆਏ ਕਰ ਪਿਆਰਾ । ਲਾਇ ਦੀਵਾਨ ਭਲੇ ਸੁਣ ਸਾਰਾ ।
ਅਣੋਖ ਸਿੰਘ ਬਹੁ ਪ੍ਰੇਮੀ ਬੰਦਾ । ਸੇਵਾ ਕਰੈ ਘਰੋਂ ਸਭ ਦਿੰਦਾ ॥੮੦॥
ਬ੍ਰਹਮ ਦਾਸ ਉਦਾਸੀ ਏਕਾ । ਕਾਂਸ਼ੀ ਸੰਸਕ੍ਰਿਤ ਪੜ੍ਹ ਟੇਕਾ ।
ਸੁਣੀ ਕਥਾ ਰਸ ਵਾਲੀ ਜਬਹੀ । ਖੋਇ ਮਾਣ ਚਰਣੀ ਪਰ ਤਬਹੀ ॥੮੧॥

ਗੁਰਬਾਣੀ ਕੇ ਭੇਤੁ ਜਿਤਾਏ । ਖੋਲ ਖੋਲ ਕੇ ਸੰਤ ਸੁਣਾਏ ।
ਧੰਨ ਮਾਲਵਾ ਭੂਮੀ ਗਾਯੋ । ਹਰਿ ਰਸ ਦੇ ਸੰਗਤਿ ਤ੍ਰਿਪਤਾਯੋ ॥੮੨॥
ਕਠੋਰੁ ਰਿਦੇ ਭੀ ਸ਼ਾਂਤਿ ਸਮੇਤਾ । ਹੋਵਤ ਗੁਰਬਾਨੀ ਸੁਣ ਲੇਤਾ ।
ਕੀਰਤਨ ਕਰੈਂ ਮਨ ਪ੍ਰੇਮ ਤੇ ਸੰਤਾ । ਸੀਸ ਦੇਇ ਗੁਰ ਮਿਲ ਭਗਵੰਤਾ ॥੮੩॥
ਤਾਂ ਭੀ ਸਜਤਾ ਜਾਣੇ ਪਿਆਰੇ । ਸਾਦਿਕ ਸ਼ਾਹ ਫਕੀਰ ਨਿਹਾਰੇ ।
ਸੁਣਕੇ ਸ਼ਬਦ ਮਸਤ ਹੋ ਗਯੋ । ਸ਼ਕਤੀ ਵਾਲਾ ਜਿੱਤਵਾਲ ਤੇ ਅਯੋ ॥੮੪॥
ਹੋ ਅਲਮਸਤ ਖੜਾ ਤਬ ਹੋਯੋ । ਧੰਨ ਜਨਮ ਕਹਿ ਬਹੁਤੋ ਰੋਯੋ ।
ਸਾਰੀ ਉਮਰ ਫਕੀਰੀ ਕੀਤੀ । ਸਫਲੀ ਭਈ ਆਜ ਮੈ ਰੀਤੀ ॥੮੫॥

ਗੁਰ ਨਾਨਕ ਧੰਨ ਤੇ ਸਿਖ ਹੈ ਧੰਨਾ । ਜਿਨ ਏਹੁ ਪ੍ਰੇਮ ਰਿਦੇ ਮੇਂ ਮੰਨਾ ।
ਇਉ ਕਹਿ ਤਲੇ ਗਿਰਿਓ ਸੁਧ ਖੋਈ । ਚੜੀ ਖੁਮਾਰੀ ਪ੍ਰੇਮ ਲਗੋਈ ॥੮੬॥
ਲੋਕ ਪ੍ਰੇਮ ਮੇਂ ਆਏ ਸਾਰੇ । ਛਕਿਓ ਅੰਮ੍ਰਿਤ ਮਨ ਕੋ ਵਾਰੇ ।
ਸੋ ਸਿੰਘ ਸਜੇ ਪ੍ਰੇਮ ਕਰ ਤਾਹੀ । ਭਾਖੇ ਧੰਨ ਸੰਤ ਜੀ ਆਹੀ ॥੮੭॥

ਆਏ ਫੇਰ ਦੁਆਬੇ ਮਾਹੀ । ਖਹਿਰੇ ਪਿੰਡ ਦੀਵਾਨ ਲਗਾਹੀ ।
ਭਏ ਸਰਦਾਰ ਤਹਾਂ ਅਨੁਸਾਰੀ । ਸਣ ਪ੍ਰਵਾਰ ਕਰੀ ਨਿਜ ਤਿਆਰੀ ॥੮੮॥
ਹੀਰਾ ਸਿੰਘ ਬਰਕਤ ਗਿਆਨੀ । ਸਭ ਨੇ ਅੰਮ੍ਰਿਤ ਛਕਿਓ ਮਹਾਨੀ ।
ਬ੍ਰਹਮ ਗਜਾਨ ਕੀ ਚਰਚਾ ਹੋਈ । ਭੇਦ ਵਾਦ ਕੋ ਦੀਆ ਖੋਈ ॥੮੯॥

ਵਾਪਸ ਜਗਰਾਵਾਂ ਕੋ ਆਏ। ਲਗੋ ਦੀਵਾਨ ਸਭਨ ਸੁਖ ਪਾਏ।
ਇਕਾਸੀ ਸਿੰਘਨ ਅੰਮ੍ਰਿਤ ਪੀਆ। ਧੰਨ ਸੰਤ ਉਪਕਾਰੀ ਹੀਆ ॥੯੦॥
ਆਇ ਅਖਾੜੇ ਲਾਇ ਦੀਵਾਨੰ। ਕਥਾ ਕਰੀ ਬਡ ਰਸ ਕੀ ਖਾਨੰ।
ਸਿੰਘ ਪੰਚਿ ਸੈ ਬਿਨੈ ਬਖਾਨੀ। ਦੇਵਹੁ ਅੰਮ੍ਰਿਤ ਸੰਤ ਗਿਆਨੀ ॥੯੧॥
ਇਕ ਭੁਜੰਗੀ ਤਹਾਂ ਬਿਰਾਜੇ। ਬੁੰਗਾ ਖੇਤ ਪਛਮ ਮੇਂ ਰਾਜੈ।
ਤਹਾਂ ਸੰਤ ਜੀ ਕਾ ਬਿਸਰਾਮਾ। ਗੁਰਬਚਨ ਹਰੀ ਕੀਨੀ ਪ੍ਰਣਾਮਾ ॥੯੨॥
ਤੰਬੂ ਸੁੰਦਰ ਤਹਾਂ ਲਗਾਯੋ। ਪਲੰਘ ਨਿਵਾਰੀ ਬਸਤ੍ਰ ਵਿਛਾਯੋ।
ਦਰੀ ਆਦਿ ਥੱਲੇ ਵਿਛਵਾਈ। ਬੈਠੀ ਸੰਗਤਿ ਆਣ ਸਬਾਈ ॥੯੩॥
ਸੰਤ ਪਲੰਘ ਕੇ ਊਪਰ ਰਾਜੇ। ਬਚਨ ਗਿਆਨ ਕੇ ਸੁਨੇ *ਅਗਾਜੇ।
ਬੈਸੇ ਭੋਜਨ ਸੁੰਦਰ ਆਯੋ। ਸਭ ਸੰਗਤਿ ਨੇ ਭਲੇ ਸੋ ਪਾਯੋ ॥੯੪॥
ਸਭ ਅਪਨੇ ਥਾਂ ਮੈ ਬਿਸਰਾਮੇ। ਚੰਦਰਮਾ ਚਾਦਨ ਉਜਲ ਤਾਮੇ।
ਸੰਤ ਇਕਾਂਤ ਬੈਸੇ ਜਬ ਪੇਖੇ। ਗੁਰੂ ਬਚਨ ਆਯੋ ਮਨ ਲੇਖੇ ॥੯੫॥
ਬੰਦਨ ਕਰ ਕੇ ਬੈਸ ਅਗਾਰੀ। ਪੁੰਨਿਆਂ ਵਿਸਾਖ ਦਿਨ ਬੁਧਵਾਰੀ।
ਸੰਤ ਪੇਖ ਕੇ ਭੇ ਪ੍ਰਸੰਨਾ। ਆਉ ਭੁਜੰਗੀ ਪ੍ਰੇਮ ਉਪੰਨਾ ॥੯੬॥
ਕਿਮ ਆਯੋ ਕਹੁ ਸਭ ਬ੍ਰਿਤਾਤਾ। ਜਾਗੇ ਭਾਗ ਗੁਰੂ ਰਸ ਮਾਤਾ।
ਕਿਤਨੀ ਬਾਣੀ ਕੰਠ ਤੁਮਾਰੇ। ਅੰਮ੍ਰਿਤ ਛਕਿਆ ਹੈ ਕਹੁ †ਵਾਰੇ ॥੯੭॥
ਮਾਤਾ ਪਿਤ ਕਾ ਨਾਮ ਸੁਨਾਵੋ। ਪ੍ਰੇਮ ਅਧਿਕ ਕਿਮ ਭਯੋ ਜਤਾਵੋ।
ਕੀਰਤ ਕਥਾ ਸੁਣੀ ਕੈ ਨਾਹੀ। ਸਕਲ ਵਾਰਤਾ ਕਹੁ ਹਮ ਪਾਹੀ ॥੯੮॥
ਦੁਇ ਕਰ ਜੋਰੇ ਸੀਸ ਝੁਕਾਈ। ਸੰਤ ਚਰਨ ਪਰਸੇ ਮਨ ਲਾਈ।
ਗੁਰੂ ਬਚਨ ਸਿੰਘ ਬਿਨੈ ਮਹਾਨੀ। ਤੁਮ ਅੰਤਰਜਾਮੀ ਸਭ ਜਾਨੀ ॥੯੯॥
ਦਰਸ਼ਨ ਚਾਹਤ ਮੈਂ ਅਬਿਨਾਸੀ। ਜਾਂ ਤੇ ਅਯੋ ਆਪ ਕੇ ਪਾਸੀ।
ਸ੍ਰੀ ਅਕਾਲ ਗੁਰ ਨਾਨਕ ਦੇਵਾ। ਗੁਰ ਦਸਮੇਸ਼ ਕੋ ਦਰਸ਼ਨ ਲੇਵਾ ॥੧੦੦॥
ਪ੍ਰੇਮ ਆਪਕੇ ਦਰਸ ਤੇ ਪਾਯੋ। ਮਨ ਲੀਨੋ ਤੁਮ ਖਿੱਚ ਤਾਂ ਆਯੋ।
ਭਾਗ ਜਗਾਵਨ ਹਾਰੇ ਆਪੇ। ਮਸਤ ਕਰੋ ਗੁਰ ਰਸ ਮੇਂ ਬਿਆਪੇ ॥੧੦੧॥
ਦੇਵਹੁ ਵਾਹਿਗੁਰੂ ਕੋ ਮਿਲਾਈ। ਇਸ ਹਿਤ ਆਯੋ ਸੰਤ ਸਹਾਈ।
ਮਨ ਤਨ ਅਰਪਿਓ ਤੁਮਰੇ ਆਗੇ। ਕਰ ਕ੍ਰਿਪਾ ਹਰਿ ਕੀ ਲਿਵਲਾਗੇ ॥੧੦੨॥
ਪੰਜ ਗ੍ਰੰਥੀ ਕੰਠ ਕਰਾਈ। ਪੜ੍ਹਤ ਚਿੱਤ ਦੇ ਨਿਤ ਬਣਾਈ।
ਪੰਚ ਬਾਣੀਆਂ ਸੰਗ ਮਿਲਾਈ। ਰਹੇ ਇਕਾਂਤ ਇਸ ਬੁੰਗੇ ਬਾਈ ॥੧੦੩॥
ਅੰਮ੍ਰਿਤ ਅਜੇ ਨ ਮੈਂ ਪ੍ਰਭੁ ਪੀਆ। ਦੇਵਹੁ ਆਪ ਚਾਹਿਤੋ ਜੀਆ।
ਹੱਥੀਂ ਅਪਣੀ ਆਪ ਛਕਾਵਹੁ। ਪੰਜ ਪਿਆਰੇ ਮੈਂ ਮਿਲ ਭਾਵਹੁ। ੧੦੪॥
ਮਾਤਾ ਨਾਮ ਆਨੰਦ ਕੌਰ ਜਾਨੋ। ਜਪਤੀ ਜਾਪੁ ਗੁਰੂਪੁਰਿ ਪਿਆਨੋ।
ਭਾਈ ਰੂੜ ਸਿੰਘ ਪਿਤ ਨਾਵਾ। ਬ੍ਰਹਮੇ ਗ੍ਰੰਥੀ ਗੁਰ ਗੁਣ ਗਾਵਾ ॥੧੦੫॥

*ਪ੍ਰਗਟ। †ਬਾਲਕੇ।

ਭ੍ਰਾਤਾ ਬਡੋ ਪ੍ਰੇਮੀ ਪੂਰਾ । ਹਜ਼ਾਰਾ ਸਿੰਘ ਨਾਮ ਜਿਸ ਰੂਰਾ ।
ਜੋ ਭੋਜਨ ਕੋ ਥਾ ਬਰਤਾਵਤ । ਸੋ ਗੁਰਬਾਨੀ ਮੇਂ ਮਨ ਲਾਵਤ ॥੧੦੬॥
ਤਾਯਾ ਕਾਹਨ ਸਿੰਘ ਮਮ ਰਾਗੀ । ਬਾਨੀ ਪੜ੍ਹਾਈ ਕਰ ਅਨੁਰਾਗੀ ।
ਮੈਂ ਗੁਰਬਾਨੀ ਪੜ੍ਹਨੇ ਲਾਗਾ । ਇਨਕੀ ਕ੍ਰਿਪਾ ਤੇ ਜੋ ਬਡਭਾਗਾ ॥੧੦੭॥
ਜਬ ਮੈਂ ਪਾਠ ਗੁਰਬਾਨੀ ਆਚਾ । ਕਰਤੋ ਰਿਹਾ ਰਾਤ ਦਿਨ ਭਾਵਾ ।
ਮੋਕੋ ਸ਼ਾਂਤੀ ਆਵਨ ਲਾਗੀ । ਕ੍ਰੋਧ ਈਰਖਾ ਤ੍ਰਿਸ਼ਨਾ ਭਾਗੀ ॥੧੦੮॥
ਪ੍ਰੇਮ ਅਧਿਕ ਗੁਰੂ ਗ੍ਰੰਥ ਤੇ ਭਯੋ । ਹਿਰਦੇ ਨਿਵਾਸ ਬਾਨੀ ਗੁਰ ਕਯੋ ।
ਕੀਰਤਨ ਕਥਾ ਸੁਨੀ ਹਿਤ ਲਾਈ । ਤੁਮਰੀ ਆਇ ਪਯੋ ਸ਼ਰਨਾਈ ॥੧੦੯॥
ਮਨ ਟਿਕ ਗਯੋ ਕਥਾ ਜਬ ਸੁਨੀ । ਕੀਰਤ ਕੀ ਰਸਦਾਇਕ ਧੁਨੀ ।
ਸਕਲ ਵਾਰਤਾ ਕਹਿ ਮੈਂ ਦੀਨੀ । ਦਰਸ਼ਨ ਕਾਂਖਾ ਮਨ ਮਸਕੀਨੀ ॥੧੧੦॥
ਸੰਤ ਹਸੇ ਪ੍ਰਸੰਨ ਹੋਏ ਤਬ । ਅੰਮ੍ਰਿਤ ਛਕਹੁ ਸਵੇਰੇ ਹੀ ਅਬ ।
ਸਤ ਬਚਨ ਕਹਿ ਸੁਧਾ ਪਿਆਵੇ । ਮਨ ਕੋ ਦਰਸ਼ਨ ਹਰੀ ਕਰਾਵੇ ॥੧੧੧॥
ਸੰਤਾਂ *ਮਹਾਂ ਮੰਤ੍ਰ ਦ੍ਰਿੜ੍ਹਾਯੋ । ਵਾਹਿਗੁਰੂ ਮੰਤ੍ਰ ਚਿਤ ਲਾਯੋ ।
ਮਨ ਕੇ ਸੰਗ ਉਚਾਰੋ ਆਪੇ । ਸੁਣੋ ਅੰਤਰ ਧੁਨਿ ਏਕੋ ਬਿਆਪੇ ॥੧੧੨॥
ਹਿਰਦੇ ਸਾਥ ਪ੍ਰੇਮ ਕੋ ਲਾਈ । ਜਪੁ ਗੁਰਮਤਿ ਹਉਮੈ ਨਸ ਜਾਈ ।
ਮਨ ਕੀ ਲਿਵ ਲਾਵੋ ਮਮ ਪਿਆਰੇ । ਭਾਣਾ ਮੰਨਹੁ ਰਹਹੁ ਸੁਖਾਰੇ ॥੧੧੩॥
ਇਉਂ ਕਹਿ ਕਿਰਪਾ ਦ੍ਰਿਸ਼ਟ ਤੇ ਦੇਖਾ । ਹਾਥ ਮਸਤਕ ਤੇ ਰਾਖ ਬਿਸੇਖਾ ।
ਬੋਲੇ ਮੁਖ ਤੇ ਵਾਹਿਗੁਰੂ ਹੈ । ਰਚ ਗਯੋ ਸੁਣਤੇ ਕਾਜ ਪੂਰੁ ਹੈ ॥੧੧੪॥
ਬਿਆਪਿਕ ਬਿਖੇ ਤਬੈ ਲਿਵਲਾਈ । ਲਗੀ ਅਡੋਲ ਚਿੰਤ ਬਿਸਰਾਈ ।
ਤਨ ਕੀ ਸੁਧ ਭੂਲੀ ਤਿਸ ਵਾਰੀ । ਬੈਠਿਓ ਬੀਤੀ ਰਾਤੀ ਸਾਰੀ ॥੧੧੫॥
ਸੰਤ ਬਿਰਾਜੇ ਸਹਿਜ ਸੁਭਾਏ । ਸਵਾ ਪਹਿਰ ਰਾਤੀ ਰਹਿ ਨ੍ਹਾਏ ।
ਧਿਆਨ ਸਰੂਪ ਅਚੁਤ ਟਿਕਾਯੋ । ਲਗੇ ਦੀਵਾਨ ਸੰਗਤੀ ਆਯੋ ॥੧੧੬॥
ਜਾਇ ਦੀਦਾਰ ਗੁਰੂ ਕਾ ਕੀਆ । ਸੀਸ ਝੁਕਾਇ ਬੰਦ ਕਰ ਹੀਆ ।
ਬੈਠੇ ਤਾਬਿਆ ਸਤਿਗੁਰ ਕੇਰੀ । ਕਥਾ ਕਰਤ ਭੇ ਖੇਵਤ ਮੇਰੀ ॥੧੧੭॥
ਗੁਰਬਚਨ ਸਿੰਘ ਤਨ ਸੁਧ ਪਾਈ । ਕਰ ਇਸ਼ਨਾਨ ਗਯੋ ਸੁਣ ਜਾਈ ।
ਅੰਮ੍ਰਿਤ ਤਿਆਰ ਕਰਾਵਨ ਲਾਗੇ । ਪੰਜ ਪਿਆਰੇ ਮਿਲ ਬਡ ਭਾਗੇ ॥੧੧੮॥
ਸੰਤ ਆਪ ਸੁੰਦਰ ਸਿੰਘ ਗਿਆਨੀ । ਗੁਰਬਖਸ਼ ਸਿੰਘ ਪ੍ਰੇਮੀ ਮਨ ਬਾਨੀ ।
ਹਰੀ ਸਿੰਘ ਹਰਿਨਾਮ ਬਿਰਾਗੀ । ਈਸ਼ਰ ਸਿੰਘ ਹੰਗਤਾ ਤਿਆਗੀ ॥੧੧੯॥
ਪ੍ਰੇਮ ਸਿੰਘ ਰਸਬੀਰ ਸਮੇਤਾ । ਪਿਆਰੇ ਪੰਚ ਭਗਤਿ ਗੁਰ ਹੇਤਾ ।
ਗ੍ਰੰਥੀ ਧਿਆਨ ਸਿੰਘ ਰਸ ਸ਼ਾਂਤੀ । ਸਿਮਰਨ ਕਰਤੇ ਉਮਰ ਬਿਹਾਤੀ ॥੧੨੦॥
ਗਾਤਰੇ ਸਭ ਕਿਰਪਾਨ ਸਜੋਤੇ । ਪੰਚ ਕਕਾਰ ਰਾਖਤ ਦਿਨ ਰਾਤੇ ।
ਰਹਿਤ ਗੁਰੂ ਕੀ ਜਿਨਹੁ ਪਿਆਰੀ । ਗਿਆਨ ਭਗਤਿ ਬੈਰਾਗ ਸੋ ਧਾਰੀ ॥੧੨੧॥

*ਛੱਤੀ ਅੱਖਰਾ ।

ਗੁਰਬਚਨ ਸਿੰਘ ਭਯੋ ਤਿਆਰਾ। ਗਾਤਰੇ ਸ੍ਰੀ ਸਾਹਿਬ ਤਬ ਧਾਰਾ।
ਕਟ ਕਛੈਹਰਾ ਕੰਘਾ ਕਰਾ। ਸਾਬਤ ਸੂਰਤ ਕੇਸਾਂ ਧਰਾ ॥੧੨੨॥
ਅੰਮ੍ਰਿਤ ਸਜਾਇ ਕਰੀ ਅਰਦਾਸਾ। ਸੰਤ ਸੁੰਦਰ ਸਿੰਘ ਕਰ ਪ੍ਰਕਾਸ਼ਾ।
ਗੁਰੂ ਬਚਨ ਸਿੰਘ ਅੰਮ੍ਰਿਤ ਦੀਆ। ਵਾਹਿਗੁਰੂ ਕੀ ਫਤੇ ਬੁਲੀਆ ॥੧੨੩॥
ਸੰਤ ਸੁੰਦਰ ਸਿੰਘ ਆਪ ਛਕਾਯੋ। ਮਸਤਾਨਾ ਛਕ ਕੇ ਮਨ ਭਾਯੋ।
ਗੁਰਬਚਨ ਸਿੰਘ ਨਾਮ ਰਖਾਯੋ। ਵਾਕ ਗੁਰੂ ਕਾ ਜਿਉਂ ਤਬ ਆਯੋ ॥੧੨੪॥
ਦਰਸ਼ਨ ਚਾਹਿਤ ਥਾ ਅਬਿਨਾਸੀ। ਪੂਰੀ ਕਰੀ ਸੰਤ ਅਭਿਲਾਸੀ।
ਅੰਮ੍ਰਿਤ ਤੇ ਲਿਵ ਦੀਨ ਲਗਾਈ। ਮਿਲਹੈਂ ਫੇਰ ਸਮਾਂ ਜਬ ਆਈ ॥੧੨੫॥
ਇਉਂ ਕਹਿ ਸਭ ਕੋ ਅੰਮ੍ਰਿਤ ਦੀਆ। ਪੰਜ ਸੌ ਸਿੰਘਾਂ ਨੇ ਛਕ ਲੀਆ।
ਤੀਸ ਮਾਈਆਂ ਨੇ ਛਕ ਲੀਨਾ। ਜੈ ਜੈ ਕਾਰ ਸੰਤ ਕਾ ਕੀਨਾ ॥੧੨੬॥
ਆਪ ਰਹਿਤ ਸਭ ਕੋ ਰਖਵਾਈ। ਗੁਰੂ ਗ੍ਰੰਥ ਜਾਨਹੁ ਮਨ ਲਾਈ।
ਚਲੈ ਤਬ ਸੰਗਤਿ ਪ੍ਰੇਮ ਨਿਹਾਰੀ। ਮੋੜੇ ਬਿਬਸ ਆਵੈ ਪਿਛਵਾਰੀ ॥੧੨੭॥
ਗੁਰਬਚਨ ਸਿੰਘ ਕੋ ਪ੍ਰੇਮ ਉਪਾਯਾ। ਵਿਛੁੜਾ ਮਨ ਮੇਲਿਓ ਕਰ ਦਾਯਾ।
ਰਹੋ ਗ੍ਰਿਹ ਹੀ ਗੁਰ ਸ਼ਬਦ ਕਮਾਵੋ। ਦੀਆ ਮੋੜ ਕਰ ਬੰਦਨ ਜਾਵੋ ॥੧੨੮॥
ਆਏ ਮਾਨੂੰ ਕੇ ਤਬ ਪਿਆਰੇ। ਕਰ ਸੰਥਾ ਗੁਰ ਜਸਹਿ ਉਚਾਰੇ।
ਚਾਲੀ ਸਿੰਘਾਂ ਅੰਮ੍ਰਿਤ ਦੇਈ। ਨਥੋਂਵਾਲ ਪਹੁਚੇ ਏਈ ॥੧੨੯॥
ਬਾਬਾ ਧੰਨਾ ਸਿੰਘ ਪਿਆਰਾ। ਅੰਮ੍ਰਿਤ ਛਕਾਇ ਬਤੀਆਂ ਤਾਰਾ।
ਧੰਨਾ ਸਿੰਘ ਕੀ ਕੁਟੀ ਬਿਰਾਜੇ। ਲੰਗਰ ਅਧਿਕ ਸੁਹਾਵਤ ਸਾਜੇ ॥੧੩੦॥
ਆਏ ਰਾਏ ਕੋਟ ਧਰ ਭਾਉ। ਲਾਇ ਦੀਵਾਨ ਸੰਗਤਾਂ ਚਾਉ।
ਸੱਤਰ ਸਿੰਘਾਂ ਨੇ ਮਨ ਲਾਈ। ਅੰਮ੍ਰਿਤ ਛਕਿਓ ਰਹਿਤ ਰਖਾਈ ॥੧੩੧॥
ਬਸੀਆਂ ਨਗਰ ਪਵਿਤਰ ਕੀਆ। ਤੇਤੀ ਸਿੰਘਾਂ ਅੰਮ੍ਰਿਤ ਪੀਆ।
ਰਾਜੋਆਣੇ ਬਡੇ ਆਏ। ਕਥਾ ਕਰੀ ਸੁਣ ਲੋਕ ਰਿਝਾਏ ॥੧੩੨॥
ਸੈਂਤੀ ਅੰਮ੍ਰਿਤ ਪਾਨ ਕਰਾਯੋ। ਐਤੀਆਣੇ ਦੀਵਾਨ ਲਗਾਯੋ।
ਕਥਾ ਕੀਰਤਨ ਧੁਨੀ ਲਗਾਈ। ਇਕਾਸੀ ਨਰ ਅੰਮ੍ਰਿਤ ਛਕਵਾਈ ॥੧੩੩॥
ਬੋਪਾਰਾਏ ਕਲਾਂ ਤੇ ਹੇਤਾ। ਪੰਚ ਪੁਰਖ ਆਏ ਰੁਚਿ ਸੇਤਾ।
ਲਾਲ ਕੋਰ ਤਿਨ ਸੰਗ ਸੋ ਆਈ। ਛਕਿਓ ਅੰਮ੍ਰਿਤ ਰਹਿਤ ਰਖਾਈ ॥੧੩੪॥
ਬੋਪਾਰਾਇ ਭਾਉ ਧਰਿ ਆਏ। ਪਾਵਹੁ ਚਰਨ ਗੁਰ ਕੇ ਮਨ ਭਾਏ।
ਸੰਤ ਜਥੇ ਸੰਗ ਆਵਤ ਭਏ। ਸਧਾਰ ਦੀਵਾਨ ਪਹਿਲੇ ਲਾ ਦਏ ॥੧੩੫॥
ਗੁਰ ਛੇਵੇਂ ਕੋ ਜੋੜਾ ਹੇਰਾ। ਅੰਮ੍ਰਿਤ ਤੀਹ ਨਰ ਛਕਿਓ ਭਲੇਰਾ।
ਬੋਪਾਰਾਏ ਮੇਂ ਲਾਇ ਦੀਵਾਨਾ। ਇਕ ਸੌ ਤੀਸ ਅੰਮ੍ਰਿਤ ਛਕਿਆਨਾ। ੧੩੬॥
ਗੁਰਦੁਆਰਾ ਪਾਵਨ ਹਿਤ ਭਾਖਾ। ਰੁਪਏ ਇਟਾਂ ਮਾਨਤਿ ਆਖਾ।
ਕਰ ਤਿਆਰੀ ਸਭ ਸੰਗਤ ਭਾਰੀ। ਪ੍ਰੇਮੀ ਮਾਈ ਭਾਈ ਵਾਰੀ ॥੧੩੭॥

ਇੰਦਰ ਸਿੰਘ ਸੂਰਜ ਪ੍ਰਕਾਸ਼ਾ। ਨਾਲ ਬਿਚਾਰਤ ਅਪਨੇ ਰਾਸਾ।
ਸੰਤ ਗੁਰੂਬਾਨੀ ਹਿਤ ਲਾਈ। ਸੰਗਤਿ ਕੋ ਕੀਰਤ ਸੁਖਦਾਈ ॥੧੩੮॥
ਏਕ ਮਹੀਨਾ ਰਹੇ ਨਿਵਾਸੀ। ਇਤਿਹਾਸ ਕਥਾ ਗੁਰਬਾਨੀ ਰਾਸੀ।
ਸਭ ਸੰਗਤਿ ਭਲਿ ਲਾਇ ਦੀਵਾਨਾ। ਸੁਣੈ ਸੰਤ ਕੇ ਵਾਕ ਮਹਾਨਾ ॥੧੩੯॥
ਦੋ ਸੌ ਫਿਰ ਤਬ ਅੰਮ੍ਰਿਤ ਪੀਆ। ਪ੍ਰੇਮੀ ਮਾਈ ਭਾਈ ਥੀਆ।
ਘਰ ਘਰ ਨਿਉਂਦੇ ਕਰੈ ਛਕਾਵਨ। ਸ਼ਰਧਾ ਧਰ ਪੇਖੇ ਸਭ ਆਵਨ ॥੧੪੦॥
ਜਿਮ ਸੇਵਾ ਇਹੁ ਨਗਰ ਕਰਤਾ। ਆਗੈ ਆਵਹਿਗੇ ਬਹੁ ਚਰਤਾ।
ਬੀਜ ਗੁਰੂ ਸਿਖੀ ਕਾ ਬੀਜਾ। ਆਗੇ ਚਲੇ ਸੰਤ ਸੁਖ ਕੀਜਾ ॥੧੪੧॥
ਸਿੱਧਮ ਗੁਰੂ ਜਸ ਗਾਵਾ ਆਈ। ਭਲੋ ਦੀਵਾਨ ਸਜੇ ਹਿਤ ਲਾਈ।
ਪਚੀ ਸਿੰਘਾਂ ਅੰਮ੍ਰਿਤ ਲੀਆ। ਚੀਮਨੇ ਆਏ ਸਰਬ ਸੁਖ ਦੀਆ ॥੧੪੨॥
ਸਤਾਈ ਸਿੰਘਾਂ ਅੰਮ੍ਰਿਤ ਪੀਏ। ਕੀਰਤ ਕਥਾ ਸੁਣੀ ਚਿੱਤ ਦੀਏ।
ਜਗਰਾਵੀਂ ਗਾਡੀ ਅਸਵਾਰੇ। ਉਤਰੇ ਮੋਗੇ ਚਲੇ ਅਗਾਰੇ ॥੧੪੩॥
ਗਿੱਲ ਪਿੰਡ ਦੀਵਾਨ ਲਗਾਯੋ। ਸੌ ਸਿੰਘ ਕੋ ਅੰਮ੍ਰਿਤ ਪਿਆਯੋ।
ਸੋਲਾਂ ਸੌ ਦਮੜਾ ਤਬ ਕੀਆ। ਗੁਰਦੁਆਰੇ ਬਣਨੇ ਹਿਤ ਦੀਆ ॥੧੪੪॥
ਸੌਣ ਸੰਕ੍ਰਾਂਤ ਕੋ ਨੀਂਵ ਰਖਾਈ। ਗੁਰਦੁਆਰਾ ਬਣਿਆਂ ਸੁਖਦਾਈ।
ਸੜਕ ਊਪਰ ਸੋਹਤ ਅਸਥਾਨਾ। ਕੀਰਤਨ ਕਰੈ ਪ੍ਰੇਮ ਨਿਧਾਨਾ ॥੧੪੫॥
ਤਹਿ ਤੇ ਡੇਮਰੂ ਆਣ ਬਿਰਾਜੇ। ਕਰ ਨਿਹਾਲ ਸਭ ਸੰਗਤਿ ਕਾਜੇ।
ਸੰਤਾਲੀ ਸਿੰਘ ਸਜੇ ਪਿਆਰਾ। ਅੰਮ੍ਰਿਤ ਪੀਓ ਮਨ ਗੁਰ ਧਾਰਾ ॥੧੪੬॥
ਰੋਡਿਆਂ ਤੇ ਸੰਗਤਿ ਤਬ ਆਈ। ਹਰੀ ਸਿੰਘ ਸਿਉਂ ਮਿਲ ਸਮੁਦਾਈ।
ਬਿਨੈ ਸੁਨਤ ਪ੍ਰਭ ਰੋਡੀਂ ਆਏ। ਚੌਬਾਰੇ ਹਰੀ ਸਿੰਘ ਰਹਾਏ ॥੧੪੭॥

ਬਿਰਧ ਬੀਬੀ ਰੋਡਿਆਂ ਮੇਂ ਹੋਈ। ਮਾਨ ਕੌਰ ਤਿਸ ਆਖੈ ਲੋਈ।
ਸੌ ਸਾਲ ਕੀ ਉਮਰ ਮਝਾਰੀ। ਯੋਗਾਭਿਆਸ ਭਜਨ ਕੀਂ ਪਿਆਰੀ ॥੧੪੮॥
ਵਿਦਿਆ ਮੇਂ ਪ੍ਰਬੀਨ ਮਹਾਨੀ। ਗਿਆਨਵਾਨ ਕਰ ਨਿਹਚੇ ਮਾਨੀ।
ਸ਼ਾਦੀ ਨਹੀਂ ਕਰਾਈ ਮਾਤਾ। ਨਿਰਬਿਕਾਰ ਮੇਂ ਮਨ ਤਨ ਰਾਤਾ ॥੧੪੯॥
ਸੰਤ ਮਿਲੇ ਬਹੁ ਤਪਸ੍ਵੀ ਪੇਖੀ। ਬੰਧਨ ਮੁਕਤਿ ਬ੍ਰਿਤ ਟਿਕ ਦੇਖੀ।
ਗਿਆਨ ਕੀ ਰਹਿਣੀ ਕਲਪ ਬਿਹੀਨਾ। ਪੇਖ ਸੰਤ ਜੀ ਆਦਿਰੁ ਕੀਨਾ ॥੧੫੦॥
ਬ੍ਰਹਮ ਬਿਆਪਕ ਚੇਤਨ ਏਕਾ। ਓਅੰਕਾਰੁ ਲਖ ਹੋਇ ਬਿਬੇਕਾ।
ਨਿਰਗੁਣ ਸਰਗੁਣ ਏਕੋ ਰੂਪਾ। ਮਾਨੈ ਭੇਦ ਪਰੇ ਅੰਧ ਕੂਪਾ ॥੧੫੧॥
ਬ੍ਰਿਧ ਮਾਤ ਕੀ ਪੇਖ ਕੈ ਚਾਲੀ। ਬਚਨ ਕਰੇ ਤਬ ਹਿਤ ਕੇ ਨਾਲੀ।
ਭਗਵਾਨ ਸਿੰਘ ਕਪਤਾਨ ਪ੍ਰੇਮੀ। ਬੁਧ ਸਿੰਘ ਵਾਲੇ ਕੋ ਨਿਤ ਨੇਮੀ ॥੧੫੨॥
ਸੋ ਦਰਸ਼ਨ ਕਰ ਗਦ ਗਦ ਭਯੋ। ਕੀਰਤ ਕਥਾ ਸੁਣੇ ਰਸ ਲਯੋ।
ਪ੍ਰੇਮ ਅਧਿਕ ਧਰ ਸੰਗੁ ਰਹੰਤਾ। ਪਲ ਖਿਨ ਨਹੀ ਤਿਆਗਤ ਸੰਤਾ ॥੧੫੩॥
ਆਏ ਮੋਗੇ ਭਏ ਸਵਾਰਾ। ਗਾਡੀ ਚੜ ਨਹੀਂ ਲਾਈ ਵਾਰਾ।

ਬੀਚ ਮੁਰਾਲੇ ਆਣ ਬਿਰਾਜੇ। ਪੰਦਰਾਂ ਭਾਦੋਂ ਤਕ ਸੁਖ ਰਾਜੇ ॥੧੫੫॥
ਜੋੜ ਮੇਲ ਤੇ ਮਗਰੋਂ ਆਏ। ਪੋਠੋਹਾਰ ਤਾਰਤ ਸਮੁਦਾਏ।
ਬਾਰ ਦੇਸ਼ ਪਵਿਤ੍ਰ ਕੀਆ। ਲਾਭ ਸੰਗਤਾਂ ਅਧਿਕ ਸੋ ਲੀਆ ॥੧੫੬॥
ਸ੍ਰੀ ਨਨਕਾਣੇ ਦਰਸ਼ਨ ਪਾਈ। ਤਿੰਨ ਸੌ ਅਠਾਸੀ ਮਹਿ ਜਾਂ ਆਈ।
ਕੇਹਰ ਸਿੰਘ ਆਦਿਕ ਬਹੁ ਪ੍ਰੇਮੀ। ਜਨੇਤ ਪੁਰੇ ਕੇ ਬਡ ਨਿਤ ਨੇਮੀ ॥੧੫੭॥
ਕਥਾ ਕੀਰਤਨ ਸੰਗਤਿ ਕੀਆ। ਸਾਤ ਦਿਵਸ ਰਹਿ ਦਰਸ਼ਨ ਦੀਆ।
ਦੂਰ ਦੂਰ ਤੇ ਸੰਗਤਿ ਆਵੈ। ਮਨ ਬਾਂਛਤ ਕਾਮਨਾ ਕੋਂ ਪਾਵੈ ॥੧੫੮॥
ਚੌਂਤੀ ਚੱਕ ਰਹੇ ਦੋ ਦਿਨ ਮੇਂ। ਸਿਮਰਨ ਕੀ ਬਰਖਾ ਹਿਤ ਮਨ ਮੇਂ।
ਆਣ ਬਿਰਾਜੇ ਤੋਂ ਪੰਜਹਾਤੇ । ਸੇਵਾ ਕਰੀ ਭਲੇ ਰਸ ਮਾਤੇ ॥੧੫੯॥
ਬੈਠੇ ਸੰਤ ਪ੍ਰੇਮ ਮੇਂ ਹੋਏ । ਆਣ ਸਰਦਾਰ ਮਿਲੇ ਸੁਖ ਜੋਏ।
ਬਾਬਾ ਜੀ ਭੀ ਤਹਾਂ ਸੋ ਨਾਲੇ। ਜੱਥੇ ਸਹਿਤ ਸੁਖ ਪਾਇ ਬਿਸਾਲੇ ॥੧੬੦॥
ਰਣਜੀਤ ਸਿੰਘ ਨੇ ਬਿਨੈ ਬਖਾਨੀ। ਅਖੰਡ ਪਾਠ ਕਰਹੋ ਗੁਰਬਾਣੀ।
ਸੁਣ ਬਾਬਾ ਜੀ ਨੇ ਤਬ ਭਾਖਾ। ਪਾਠ ਕਰਾਵਨ ਮੁਸ਼ਕਲ ਆਖਾ ॥੧੬੧॥
ਬਹੁਤੀ ਸੰਗਤਿ ਜਬ ਚਲ ਆਵੈ। ਸਾਂਭਨ ਮੁਸ਼ਕਲ ਤਬ ਹੋ ਜਾਵੈ।
ਲੰਗਰ ਬਿਸਤਰੇ ਖਰਚ ਮਹਾਨੀ। ਇਕ ਸੌ ਪਾਠ ਨ ਖੇਲ ਪਛਾਨੀ ॥੧੬੨॥
ਸੁਣ ਬਿਚਾਰਨੇ ਲਾਗੇ ਭਾਈ । ਕਈ ਹਜ਼ਾਰ ਸੰਗਤਾਂ ਆਈ।
ਸਾਂਭੀ ਕਿਮ ਅਪਨੇ ਤੇ ਜਾਵੈ । ਏਥੇ ਪਾਠ ਨਹੀਂ ਬਣ ਆਵੈ ॥੧੬੩॥
ਸੰਤਾਂ ਕੀ ਰਾਇ ਬੂਝਨਿ ਕਰੀ । ਬੋਲੇ ਸਹਿਜ ਸੁਭਾਇਕ ਹਰੀ।
ਜਹਿ ਮਰਜ਼ੀ ਤਹਿ ਕਰੋ ਰਖਾਵਨ। ਕਿਆ ਬਤਾਵਹਿ ਸੁੰਦਰ ਥਾਵਨ ॥੧੬੪॥
ਤਬ ਬਾਬਾ ਜੀ ਇਉਂ ਫੁਰਮਾਈ। ਭਿੰਡਰੀਂ ਪਾਠ ਕਰੋ ਹਿਤ ਲਾਈ।
ਸਭ ਸੰਗਤਿ ਕੀ ਸੇਵਾ ਕਰ ਹੈ। ਬਡਾ ਭਾਉ ਧਰ ਸਰਬ ਸੰਭਰ ਹੈ ॥੧੬੫॥
ਸੁਣ ਕੇ ਸਭ ਨੇ ਮਾਨੀ ਰੀਤੀ। ਖੁਸ਼ੀ ਸਰਬ ਮਨ ਮੇਂ ਤਬ ਕੀਤੀ।
ਭਏ ਤਿਆਰ ਭਿੰਡਰੀਂ ਆਏ। ਰਹਿ ਕੇਤਕ ਦਿਨ ਨਾਮ ਧਿਆਏ ॥੧੬੬॥
ਕਥਾ ਪੜਾਵਤ ਜੋ ਤਬ ਆਈ । ਪੂਰੀ ਕਰਤ ਭਏ ਸਮੁਦਾਈ।
ਅੱਸੂ ਸੰਕ੍ਰਾਂਤ ਸੋ ਪਾਠ ਅਖੰਡਾ। ਕਰਿਓ ਸਮਾਪਤਿ ਤੇਜ ਪ੍ਰਚੰਡਾ ॥੧੬੭॥
ਮੰਗਲਵਾਰ ਮਨ ਮੰਗਲ ਹੋਵਾ। ਗਿਆਰਵੀਂ ਕਥਾ ਭੋਗ ਸੁਣ ਲੋਵਾ।
ਕਰ ਅਰਦਾਸ ਪ੍ਰਸ਼ਾਦਿ ਵਰਤਾਯੋ। ਕੀਰਤਨਿ ਕੋ ਉਤਸ਼ਾਹ ਸੁਹਾਯੋ ॥੧੬੮॥
ਲੰਗਰ ਅਨਿਕ ਭਾਂਤਿ ਕੋ ਹੋਯਾ। ਤ੍ਰਿਪਤੇ ਅਨਿਕ ਸਿੰਘ ਰਸ ਜੋਯਾ।
ਸੰਤਾਂ ਕੀ ਕ੍ਰਿਪਾਲਤਾ ਪਾਈ । ਸੰਗਤਿ ਜੁੜੀ ਰਹੈ ਸਮੁਦਾਈ ॥੧੬੯॥
ਭਜਨ ਕੀਰਤਨਿ ਕਥਾ ਕਰੰਤੇ। ਸਿਮਰਨ ਧਰਮੀ ਅਧਿਕ ਧਰੰਤੇ।
ਗੁਰ ਸਿਖੀ ਜਿਨ ਕੋ ਅਤਿ ਪਿਆਰੀ। ਦੋਇ ਕਰ ਜੋਰ ਨਮਾਮਿ ਹਮਾਰੀ ॥੧੭੦॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਤਪ ਕਰਣ ਸਿੰਘਨਿ ਲਿਵ ਲਾਵਨ ਪ੍ਰਚਾਰ ਪ੍ਰਸੰਗ
ਬਰਨਨੰ ਨਾਮ ਉਨੱਤੀਵਾਂ ਧਿਆਇ ਸੰਪੂਰਣੰ ॥੨੯॥

# ਸਮਾਧੀ ਤੇ ਸਤਿ ਸਮੁੰਦ੍ਰ ਦੇਹੀ ਮੇ ੧੨੭ ਅਖੰਡਪਾਠ ਕਰਣ

ਦੋਹਿਰਾ–ਬਾਲ ਰੂਪ ਧਰ ਬਾਲ ਪ੍ਰਭੁ, ਸ੍ਰੀ ਹਰਿ ਕ੍ਰਿਸ਼ਨ ਅਨੂਪ।
ਮੂਰਖ ਪੰਡਿਤ ਛਿਨ ਕੀਏ, ਸਿੱਖ ਬਣੇ ਜਿਨ ਭੂਪ ॥੧॥

ਚੌਪਈ–ਸੁਧ ਮਤੀ ਨੇ ਪ੍ਰਸ਼ਨ ਕੀਆ। ਚੋਜ ਸੁਨਾਵਹੁ ਸੰਤਨਿ ਹੀਆ।
ਆਤਮਰਾਮ ਭਯੋ ਪ੍ਰਸੰਨਾ। ਕਥਾ ਸੁਨਾਵਤ ਪ੍ਰੀਤੀ ਸੰਨਾ ॥੨॥
ਸੰਤ ਭਿੰਡਰੀਂ ਰਹਿ ਸੁਖ ਪਾਈ। ਸਿਮਰੈਂ ਵਾਹਿਗੁਰੂ ਲਿਵ ਲਾਈ।
ਸਰਬ ਵਾਸ਼ਨਾ ਮਨ ਤੇ ਨਾਸੀ। ਕਰਮ ਕਰਤ ਮਨ ਮਾਹਿ ਉਦਾਸੀ ॥੩॥
ਬਾਬਾ ਜੀ ਮਿਲ ਸੰਗਤਿ ਸੰਗਾ। ਸਮਗ੍ਰੀ ਕਰੀ ਤਿਆਰ ਅਭੰਗਾ।
ਪੰਜ ਸੌ ਕੋ ਤਬ ਘ੍ਰਿਤ ਮੰਗਯਾ। ਢਾਈ ਸੈ ਕੀ ਖੰਡ ਅਨਾਯਾ ॥੪॥
ਸੌ ਰੁਪਏ ਬਦਾਮ ਮੰਗਾਏ। ਦਸ ਕੀ ਲੈਚੀ ਮਗਜ਼ ਮਿਲਾਏ।
ਚਾਲ੍ਹੀ ਕੀ ਤਬ ਧੂਪ ਬਨਾਈ। ਮੈਦਾ ਦਾਲ ਕੀਓ ਇਕ ਠਾਈ ॥੫॥
ਦੋ ਸੈ ਕੀ ਮਠਿਆਈ ਕੀਨੀ। ਬਾਂਟ ਸਿਖ ਸੰਤਨ ਕੋ ਦੀਨੀ।
ਸਿੰਘਨ ਬਿਨਤੀ ਤਬੈ ਉਚਾਰੀ। ਗੁਰੂ ਗ੍ਰੰਥ ਜੀ ਕਥਾ ਉਦਾਰੀ ॥੬॥
ਕਰਹੁ ਪੜ੍ਹਾਵਨ ਕ੍ਰਿਪਾ ਕੇਤਾ। ਸੁਣ ਸੰਤ ਭਏ ਪ੍ਰੇਮ ਸਮੇਤਾ।
ਅਖੰਡ ਪਾਠ ਕਰਵਾਯੋ ਤਾਂਹੀ। ਕਰ ਅਰਦਾਸ ਵਾਰ ਕੌ ਲਾਹੀ ॥੭॥
ਅੰਮ੍ਰਿਤ ਵੇਲਾ ਆਇਤਵਾਰਾ। ਸੰਤ ਅਰੰਭਤ ਭੇ ਤਿਸ ਵਾਰਾ।
ਬਾਰਵੀਂ ਕਥਾ ਚਲਾਈ ਮੀਤਾ। ਜਪੁ ਸੋਦਰ ਸੋਹਿਲਾ ਦੇ ਚੀਤਾ ॥੮॥
ਅੱਸੂ ਕੀ ਪੂਰਨਮਾਂ ਹੋਈ। ਸੁਣੈ ਸੰਗਤਾਂ ਭਿੰਡਰ ਜੋਈ।
ਗੰਡਾ ਸਿੰਘ ਪ੍ਰੇਮ ਸਿੰਘ ਭਾਈ। ਪੂਰਨ ਸਿੰਘ ਹਰੀ ਹਰਿ ਆਈ ॥੯॥
ਲਾਲ ਸਿੰਘ ਬਿਰੱਕਤ ਬਿਲਾਸੀ। ਚਾਲ੍ਹਾਂ ਸਿੰਘ ਸੁਣੈ ਗੁਣ ਰਾਸੀ।
ਪੋਥੀਆਂ ਕਰ ਪ੍ਰਕਾਸ਼ ਸੋ ਬੈਸੇ। ਬਹੁ ਪ੍ਰਸ਼ਾਦਿ ਬਰਤਾਵਤ ਲੈਸੇ ॥੧੦॥
ਨਿੱਤ ਪ੍ਰਤਿ ਕਥਾ ਨਿਯਮ ਸੇ ਹੋਵੈ। ਅੰਮ੍ਰਿਤ ਵੇਲੇ ਪੜ੍ਹ ਸੁਣ ਜੋਵੈ।
ਕਰੈ ਬਿਚਾਰਨ ਗੁਰ ਕੀ ਬਾਨੀ। ਇਕ ਉਚਰੈ ਇਕ ਸੁਨਤੇ ਕਾਨੀ ॥੧੧॥
ਰਾਗੁ ਆਰੰਭ ਭਏ ਤਬ ਆਈ। ਸੰਥਾ ਨਿਤ ਪ੍ਰੇਮ ਸੇ ਭਾਈ।
ਉਨੀ ਸੌ ਪੰਝਤ੍ਰਾ ਆਯਾ। ਸਾਲ ਛੱਤੀਵਾਂ ਉਮਰ ਸੁਹਾਯਾ ॥੧੨॥
ਪੱਕੀ ਕੁਟੀਆ ਏਕ ਪਵਾਈ। ਭੋਰਾ ਬਾਬਾ ਜੀ ਕਾ ਭਾਈ।
ਬਹੁਤੇ ਛੱਪਰ ਔਰ ਬੰਧਾਏ। ਲੰਗਰ ਕੋ ਅਸਥਾਨ ਬਨਾਏ ॥੧੩॥
ਸੰਤ ਇਕਾਂਤ ਦੂਰ ਬਲ਼ ਹੇਰਾ। ਤੰਬੂ ਲਾਇ ਬਿਰਾਜੇ ਫੇਰਾ।
ਤਹ ਥਾਂ ਮਸਤ ਭਏ ਤਬ ਪਿਆਰੇ। ਥਿਰੇ ਸਮਾਧ ਵਿਖੇ ਸੁਨ ਭਾਰੇ ॥੧੪॥
ਪੇਖੈ ਰੂਪ ਪ੍ਰਭੂ ਮੇਂ ਭੀਨੇ। ਹੈ ਅਗੋਚਰ ਕਥਨ ਬਿਹੀਨੇ।
ਕਥੋਂ ਕਛੁਕ ਜਸ ਬਲ ਤਬ ਪਾਊਂ। ਪਰ ਅਕਥ ਕਛੁ ਕਹਿ ਨ ਸਕਾਊਂ ॥੧੫॥

ਬ੍ਰਹਮਾ ਕੋ ਗੁਰਦੇਵ ਉਪਾਯਾ। ਸਤ੍ਰਹਿ ਸੋ ਤਤ ਰੂਪ ਉਪਾਯਾ।
ਪਾਣੀ ਧਰਤੀ ਆਤਮ ਮੇਲੀ। ਪਉਣ ਅਗਨ ਨਭ ਮਨਸਾ ਝੇਲੀ ॥੧੬॥
ਹੁਕਮ ਕਲਮ ਲੇ ਸਾਜ ਨਵੀਨੀ। ਲਾਖੋਂ ਬ੍ਰਹਮੇ ਬਿਸ਼ਨ ਗਵੀਨੀ।
ਘਰ ਘਰ ਭਾਂਡੇ ਆਪੇ ਸਾਜੇ। ਸ਼ਕਤਿ ਬਨਾਇ ਵਿਚ ਪੌਣ ਬਿਰਾਜੈ ॥੧੭॥
ਸ਼ਕਤੀ ਕੀਨਾ ਏਹੁ ਪਾਸਾਰਾ। ਜੋ ਆਗਿਆ ਕੀਨੀ ਨਿਰੰਕਾਰਾ।
ਤੁਮਰੀ ਆਗਿਆ ਤੇ ਰਚਨਾ ਹੋਈ। ਆਬ ਖਾਕ ਅਗਨੀ ਨਭ ਸੋਈ ॥੧੮॥
ਅਪਨੈ ਸੂਤ ਸਭ ਤੁਮੇ ਪਰੋਈ। ਕਰਨੈਹਾਰ ਅਵਰ ਨਹੀਂ ਕੋਈ।
ਪ੍ਰਥਮ ਆਦਿ ਰਜਾਈ ਹੋਈ। ਆਵੀ ਚੜ੍ਹੀ ਜਠਰ ਕੀ ਸੋਈ ॥੧੯॥
ਤਾਉ ਤਾਉ ਤਨ ਜਬੈ ਪਕਾਯਾ। ਪਿਖ ਪਾਕਾ ਤਬ ਠੋਕ ਬਜਾਯਾ।
ਗਰਭ ਤੇ ਬਾਹਰ ਤਬੇ ਨਿਕਾਲਾ। ਹਾਟ ਸੰਸਾਰ ਕੋ ਜੀਉ ਸੰਭਾਲਾ ॥੨੦॥
ਅਚਰਜ ਬਸਤੁ ਆਤਮਾ ਪਾਈ। ਏਹੁ ਸਮਾਧ ਜੀਵ ਲਖ ਭਾਈ।
ਅਪਰ ਪਿਆਰ ਸਮਾਧ ਕਰ ਰਾਖੀ। ਪਰਮ ਤਤੁ ਰਾਖੇ ਵਿਚ ਸਾਖੀ ॥੨੧॥
ਬਿਰਤੀ ਪਵੈ ਪ੍ਰਾਣਾਂ ਮਾਹੀ। ਪਉਣ ਮਾਰਗ ਹਰਿ ਲਖੇ ਨ ਜਾਹੀ।
ਪ੍ਰੇਮ ਸਮਾਧ ਕੀ ਮਿਤ ਕੋ ਜਾਨੈ। ਪਾਰਬ੍ਰਹਮ ਕਉ ਤਬੈ ਪਛਾਨੈ ॥੨੨॥
ਅਪਰ ਅਪਾਰ ਪਰਮਿਤ ਜਬ ਆਵੈ। ਤਉ ਏਹੁ ਪਰਮ ਸਿੱਧਿਤਾ ਪਾਵੈ।
ਪ੍ਰਕ੍ਰਿਤੀ ਪਰੇ ਅਗਾਧ ਸਮਾਧੀ। ਆਪੇ ਚੀਨ ਆਤਮਾ ਲਾਧੀ ॥੨੩॥
ਅਪਰੰਪਰ ਆਪਨੈਂ ਮੇਂ ਪਿਆਰੇ। ਆਪੇ ਆਪ ਸਵਾਰਣਹਾਰੇ।
ਆਪੇ ਆਪ ਕਰੈ ਪਤੀਆਰਾ। ਭੰਨ ਬਿਕਾਰ ਗੁਣ ਸਾਜਨ ਵਾਰਾ ॥੨੪॥
ਆਪ ਪ੍ਰਕ੍ਰਿਤੀ ਪਰੇ ਸੁਨਾਈ। ਪ੍ਰਾਨ ਨਗਰ ਕੀ ਤਬ ਮਿਤ ਪਾਈ।
ਮਹਾ ਅਖੰਡ ਸਮਾਧ ਜਬ ਕੀਨੀ। ਬਿਅੰਤ ਧਨੀ ਮਿਤ ਕਹੂੰ ਨ ਚੀਨੀ ॥੨੫॥
ਮਹਿਮਾ ਊਚੀ ਕਹੀ ਨ ਜਾਈ। ਅਖੰਡ ਸਮਾਧ ਮੇਂ ਰਿਹਾ ਸਮਾਈ।
ਏਕ ਘਾਟ ਦਰੀਆਉ ਹੰਜਾਰਾ। ਦਸ ਦੁਆਰੇ ਅਠਸਠਿ ਬਾਜਾਰਾ ॥੨੬॥
ਨਉ ਨਾੜੀ ਬਹਤ੍ਰ ਕੋਠੀ। ਮਹਾਂ ਸਮਾਧ ਸੋਝੀ ਪਰ ਤੋਠੀ।
ਪ੍ਰਿਥਮ ਸਮਾਧ ਕੇਵਲ ਨੀਸਾਣਾ। ਭਿੰਨ ਭਿੱਨ ਕਰ ਪ੍ਰਗਟ ਬਖਾਣਾ ॥੨੭॥
ਦਾਤਾ ਭੁਗਤਾ ਨਹਿ ਦੂਖ ਦੁਖਾਵੈ। ਅਤਿ ਉਦਾਰ ਨਿਹਚੈ ਨਹਿ ਧਾਵੈ।
ਨਿਸ ਬਾਸਰ ਪ੍ਰਤੀਤ ਨ ਕਰੈ। ਸ਼ਬਦ ਦੋਹਾਈ ਏਕ ਕੀ ਫਿਰੈ ॥੨੮॥
ਬਾਲ ਅਵਸਥਾ ਬੇ ਗਮ ਰਹੈ। ਪ੍ਰਥਮ ਸਮਾਧ ਬ੍ਰਹਮ ਹੋਇ ਰਹੈ।
ਦੁਤੀਆ ਸਮਾਧ ਕੇ ਲਖਣ ਕੌਣਾ। ਖਿਮਾ ਸਾਂਤ ਸੂਖ ਸੋਭਾ ਸੌਣਾ ॥੨੯॥
ਧਰਮੁ ਦਯਾ ਧੀਰਜੁ ਸੰਤੋਖਾ। ਨਹਿ ਤੇਟਾ ਪੁਨ ਬਿਘਨ ਨ ਦੋਖਾ।
ਗਿਆਨ ਧਿਆਨੁ ਮਹਿ ਸਦਾ ਚੇਤੰਨੁ। ਲਿਵ ਅਜਾਪ ਮਹਿ ਰਹੈ ਅਨ ਦਿਨੁ ॥੩੦॥
ਸਮ ਦਿਸ਼ਟੀ ਅਤਿ ਧੀਰਜਵੰਤ। ਬਸੈ ਨਿਰੰਤ੍ਰ ਜਪੈ ਗੁਰਮੰਤ।
ਅਸ਼ਟ ਦਸ਼ਾ ਸਿਧ ਚਰਨ ਪਰਾਨਾ। ਦੁਤੀਆ ਸਮਾਧ ਲਪਟੇ ਬੁਧਵਾਨਾ ॥੩੧॥

ਤ੍ਰਿਤੀਆ ਸਮਾਧ ਕਾ ਇਹੀ ਬੀਚਾਰੁ । ਮਹਾਂ ਬਿਅੰਤ ਅਤ ਹੀ ਬਿਸਥਾਰੁ ।
ਅਤਿ ਅਉਧੂਤ ਮਹਾ ਅਲੇਖ । ਤਿਸ ਜਾਤ ਪਾਤ ਨਹੀ ਬਰਨ ਨ ਭੇਖ ॥੩੨॥
ਮਾਯਾ ਛਾਯਾ ਦ੍ਰਿਸ਼ਟ ਨ ਆਵੈ । ਦੁਸ਼ਟ ਕੋ ਦੇਖ ਦ੍ਰਿਸ਼ਟ ਤੇ ਘਾਵੈ ।
ਬਸੈ ਅਲੇਪ ਮਹਾ ਨਿਰਬਾਨੀ । ਬੋਲੈ ਸੋਧ ਕੈ ਰਸਨਾ ਬਾਨੀ ॥੩੩॥
ਸੁੰਨ ਨਿਰੰਤਰ ਨਾਦ ਬਜਾਵੈ । ਤੀਨ ਲੋਕ ਖਿਨ ਮੇ ਦਿਸ ਆਵੈ ।
ਨਾਸਾ ਤਾਲੂ ਤ੍ਰਿਕੁਟੀ ਧਿਆਨੀ । ਲਿਵ ਕਾ ਉਲਟ ਕਰੈ ਮਨ ਗਿਆਨੀ ।੩੪।
ਰੋਮ ਰੋਮ ਕਰ ਕਾਯਾ ਬੀਚਾਰੈ । ਰਾਜ ਕਰੈ ਮਨ ਬੁੱਧ ਉਦਾਰੈ ।
ਆਦਿ ਅੰਤ ਬੂਝੇ ਭਗਵਾਨਾ । ਤੀਜੀ ਇਹੁ ਸਮਾਧ ਬਖਾਨਾ ॥੩੫॥
ਚੌਥੀ ਸਮਾਧ ਬਸਿ ਆਪੇ ਆਪੰ । ਤਿਸ ਜਾਤ ਪਾਤ ਨਹੀ ਮਾਈ ਬਾਪੰ ।
ਅਤਿ ਨਿਰਲੰਬ ਅਤਿ ਹੈ ਬਲਿਕਾਰੀ । ਮਹਾ ਨਿਰਾਸੀ ਸਦ ਨਿਰਧਾਰੀ ॥੩੬॥
ਪਉਣ ਨ ਸੋਖੈ ਤੇਜ ਨ ਜਰਾਵੈ । ਪਾਣੀ ਨ ਡੋਬੈ ਗਹਿਆ ਨ ਜਾਵੈ ।
ਉਸਤਤ ਨਿੰਦਾ ਰਹਿਤ ਸਰੂਪੰ । ਨਿੱਤ ਸੁਧ ਮਤ ਆਨੰਦ ਭੂਪੰ ॥੩੭॥
ਪਾਰਬ੍ਰਹਮ ਜੋਤੀ ਓਤ ਪੋਤੀ । ਸਦਾ ਏਕ ਰਸ ਨਿਸਚਲ ਹੋਤੀ ।
ਸਰਬ ਗੁਣੀ ਅਸ਼ਬਦ ਅਤੀਤੰ । ਪੰਚ ਤੱਤ ਨਹਿ ਤਾਂ ਮੈਂ ਹੀਤੰ ॥੩੮॥
ਮਹਾ ਅਕਾਸ਼ੀ ਸਰਬ ਨਿਵਾਸੀ । ਪਾਰਬ੍ਰਹਮ ਜੋਤੀ ਪ੍ਰਕਾਸ਼ੀ ।
ਚਤੁਰਥੁ ਏਹੁ ਸਮਾਧ ਬਖਾਨੀ । ਧਾਰੀ ਸੰਤ ਸੁੰਦਰ ਸਿੰਘ ਗਿਆਨੀ ॥੩੯॥
ਪਹਿਲਾਂ ਮਾਇ ਕਿ ਪਹਿਲਾਂ ਬਾਪ । ਪਹਿਲਾਂ ਧਰਮ ਕਿ ਪਹਿਲਾਂ ਸ੍ਰਾਪ ।
ਪਹਿਲਾਂ ਗੁਰੂ ਕਿ ਪਹਿਲਾਂ ਸਿੱਖ । ਕਹਿ ਦੇਵੈ ਕੋਈ ਇਹੁ ਬਸਿਖ ॥੪੦॥
ਇਹੁ ਬਿਬੇਕੁ ਜੋਊ ਕਹਿ ਦੇਵੈ । ਦਾਸ ਤਾਹਿ ਕੇ ਚਰਨਾ ਸੇਵੈ ।
ਤਦ ਤੂੰ ਏਕੰਕਾਰ ਇਕੇਲਾ । ਕੀਆ ਪ੍ਰਕਾਸ਼ ਕਵਨ ਓਹੁ ਵੇਲਾ ॥੪੧॥
ਕਵਣ ਬਾਪੁ ਕਵਣ ਮਹਿਤਾਰੀ । ਤੇਰਾ ਕਵਣ ਨਾਮੁ ਕਿਆ ਜਾਤ ਤੁਮਾਰੀ ।
ਸੁੰਨ ਮੰਡਲ ਤੋਂ ਕਰ ਉਜਿਆਰਾ । ਆਪੁ ਪਛਾਨ ਕੀਓ ਪਾਸਾਰਾ ॥੪੨॥
ਕੀਆ ਹੋਇ ਹੈ ਅਨਤ ਤਰੰਗਾ । ਜਾਨੇ ਜਾਹਿ ਨ ਤੇਰੇ ਰੰਗਾ ।
ਪਹਿਲਾਂ ਪਵਨ ਨ ਪਹਿਲਾਂ ਪਾਣੀ । ਧਰਮ ਨ ਸ੍ਰਾਪ ਪਹਿਲਾਂ ਤੇ ਜਾਣੀ ॥੪੩॥
ਨਾ ਕੋ ਮਾਈ ਨਾ ਕੋ ਬਾਪਾ । ਆਪੇ ਆਪ ਵਾਹਿਗੁਰੂ ਬਿਆਪਾ ।
ਜਗਤ ਉਪਾਇ ਭਰਮ ਮੇਂ ਲਾਯਾ । ਸਤਿਗੁਰ ਰੂਪ ਬੇਦ ਹੋ ਆਯਾ ॥੪੪॥
ਸਿੱਖ ਬਣਾਇ ਜਗਤ ਕੋ ਤਾਰਾ । ਗੁਰੂ ਸਿੱਖ ਨਹਿ ਭਿੰਨ ਵਿਚਾਰਾ ।
ਏਕੋ ਏਕ ਜਲ ਨਾਉਂ ਤਰੰਗਾ । ਪਹਿਲਾਂ ਪੀਛੇ ਕਹਿਣ ਨ ਢੰਗਾ ॥੪੫॥
ਬੋਲਣਹਾਰ ਪਵਨ ਕੀ ਨਿਆਈ । ਨਿਸਦਿਨ ਬਹੈ ਕਛੁ ਸੂਝ ਨ ਪਾਈ ।
ਕਿਆ ਦੇਖੋ ਕਿਆ ਕਰੋ ਬਿਚਾਰ । ਸਾਹਿਬ ਮੇਰਾ ਅਗਮ ਅਪਾਰ ॥੪੬॥
ਜਬ ਮਨਸਾ ਪ੍ਰਭ ਮਨਹਿ ਧਰਤਾ । ਬੋਲ ਬਚਨ ਮਨਸਾ ਸਿਉਂ ਕਰਤਾ ।
ਉਤਪਤ ਪਰਲੋ ਪਾਲਨਹਾਰਾ । ਆਪ ਕਹੈਂ ਕਰ ਆਪ ਪਸਾਰਾ ॥੪੭॥

ਸਪਤ ਸਮੁੰਦ ਇਸ ਗੜ੍ਹ ਮਹਿ ਕੀਨੇ । ਕੋਟ ਮਾਹਿ ਲੈ ਵਿਰਲੇ ਚੀਨੇ ।
ਕਿਆ ਗੜਾੜ ਅੰਤ ਕਿਛੁ ਨਾਹੀ । ਸਪਤ ਸਮੁੰਦ ਉਲਟਿਓ ਤਾਂ ਪਾਹੀ ॥੪੮॥
ਸਪਤ ਸਮੁੰਦ ਜਿਨ ਲੀਏ ਛਪਾਈ । ਕਵਣ ਕਵਣ ਸਾਗਰ ਕਹਿ ਨਾਈ ।
ਦੇਇ ਬਿਚਾਰ ਕਿ ਗੜ ਮਹਿ ਜਾਈ । ਅਗਮ ਸ੍ਵੋਰ ਮਿਤ ਨਹੀ ਪਾਈ ॥੪੯॥

ਸਤਿਗੁਰ ਕਹੈ ਇਹੁ ਦੇਹ ਬਿਅੰਤ । ਤਾਕਾ ਕਿਛੂ ਨ ਪਾਈਐ ਅੰਤ ।
ਲਵਣ ਸਮੁੰਦ ਜਬ ਇਹੁ ਮਨ ਜਾਈ । ਹੋਇ ਲੀਣ ਲੈਇ ਅਨਹਦ ਲਾਈ ।੫੦।
ਲਿਵ ਲਾਗੀ ਲਵਕਿ ਸਭ ਬੂਝੀ । ਲਵਣ ਸਮੁੰਦ ਜਾਇ ਲੀਲ੍ਹਾ ਸੂਝੀ ।
ਲਾਲੁ ਲੀਆ ਲੈ ਲਾਲੀ ਜਾਨੀ । ਰਾਰਿ ਮਿਟੀ ਅਨਗਤਿ ਗਤਿ ਜਾਨੀ ॥੫੧॥

ਅਵਗਤਿ ਕੀ ਗਤਿ ਹਰਿ ਜਨ ਪਾਈ । ਇਸ ਗੜ੍ਹ ਕੀ ਬੇਅੰਤ ਬਡਾਈ ।
ਇੱਖ ਸਮੁੰਦ੍ਰ ਮਨ ਲੈ ਕੀਆ । ਪ੍ਰੇਮ ਪ੍ਰਭੂ ਭਾਣੇ ਸੇ ਥੀਆ ॥੫੨॥
ਅੰਮ੍ਰਿਤ ਰਸ ਦੀਆ ਹੈ ਜਾਕਉ । ਇੱਖ ਸਮੁੰਦ ਧਰਿਆ ਨਾਮੁ ਤਾਕਉ ।
ਭਯਾ ਅਸਾਨ ਅਉਖਧ ਸਭ ਖੋਯਾ । ਆਪੇ ਵੇਖੇ ਕਾ ਮਹਰਮੁ ਹੋਯਾ ॥੫੩॥

ਗੁਰ ਪ੍ਰਸਾਦਿ ਮਿਲ ਵੇ ਪ੍ਰਵਾਹੁ । ਇਸ ਤਨ ਮਨ ਮਹਿ ਸਚੁ ਪਾਤਸ਼ਾਹੁ ।
ਸੁਰਾ ਸਮੁੰਦ ਕੀਆ ਮਨ ਮਾਹੀ । ਅਗਮ ਸੁਰਤ ਗਹਿ ਹਰਿ ਜੀ ਚਾਹੀ ॥੫੪॥
ਅਗਮ ਨਿਗਮ ਸਭ ਮਨ ਮੇਂ ਰਾਖੀ । ਗੁਰ ਕ੍ਰਿਪਾ ਤੇ ਜਾਨਾ ਸਾਖੀ ।
ਊਹਾਂ ਪ੍ਰਗਟਾ ਨਿਰੰਜਨ ਰੂਪ । ਹੰਸ ਪ੍ਰੇਮ ਤੇ ਭਯੋ ਅਨੂਪ ॥੫੫॥

ਸੁਰਤ ਸਮੁੰਦ ਨਿਰਮਲ ਸਭ ਪਾਹੀ । ਇਹੁ ਘਟ ਚੀਨਾ ਸਭ ਘਟ ਮਾਹੀ ।
ਸੁਰਾ ਨੱਦ ਪਿਖ ਹਰਿ ਮਨ ਭੀਨਾ । ਇਹੁ ਘਟ ਸੋਧ ਮਨ ਘਟ ਪਤੀਨਾ ॥੫੬॥
ਚੇਤਨ ਘ੍ਰਿਤ ਸਮੁੰਦਰ ਕੀਆ । ਪ੍ਰਾਨ ਪੁਰਖ ਕਰ ਮਨ ਮਹਿ ਲੀਆ ।
ਚਿਤਨ ਮਹਿ ਆਵੈ ਚਿਤਨੁ ਮੇਂ ਜਾਇ । ਘ੍ਰਿਤ ਚੇਤਨ ਮਹਿ ਰਹਿਆ ਸਮਾਇ ॥੫੭॥

ਘ੍ਰਿਤ ਨੀਕਸੇ ਦੀਪਕ ਬੂਝੇ । ਤਬ ਇਸ ਤਨ ਕੋ ਕਛੁ ਨ ਸੂਝੇ ।
ਘ੍ਰਿਤ ਸਮੁੰਦ ਘ੍ਰਿਤ ਜਾਇ ਰਹਿਤਾ । ਤਬ ਤੇ ਰਹਿਆ ਬਕਤਾ ਕਹਿਤਾ ॥੫੮॥
ਗੁਰ ਪ੍ਰਸਾਦਿ ਇਹੁ ਅਗਮ ਬੀਚਾਰੁ । ਘ੍ਰਿਤ ਸਮੁੰਦ ਕਾ ਅੰਤ ਨ ਪਾਰੁ ।
ਦਧਿ ਸਮੁੰਦ ਕੀਆ ਹੈ ਅੰਤਰ । ਅੰਮ੍ਰਿਤ ਸੁਆਦ ਦੀਆ ਗੁਰਮੰਤ੍ਰ ॥੫੯॥

ਬਿਨ ਗੁਰਮੰਤ ਵਾਂਕਾ ਸਾਦ ਨ ਆਵੈ । ਗੁਰ ਕ੍ਰਿਪਾ ਤੇ ਪ੍ਰਗਟ ਦਿਖਾਵੈ ।
ਦਧਿ ਤਪ ਕਉ ਲੇ ਤਹੀ ਜਮਾਵੈ । ਸੁਰਤ ਸਮੁੰਦ ਕਾ ਜਾਮਣ ਪਾਵੈ ॥੬੦॥
ਗਿਆਨ ਮਧਾਨੈ ਅਨਦਿਨ ਕਥੈ । ਦਧਿ ਸਮੁੰਦ ਕੋ ਸਹਿਜੇ ਮਥੈ ।
ਰੋਲ ਬਿਰੋਲ ਤਤੁ ਕਢ ਲੀਆ । ਬ੍ਰਹਮਾਨੰਦ ਮਨ ਮਹਿ ਦਧਿ ਕੀਆ ॥੬੧॥
ਸਹਿਤ ਸਮੁੰਦ ਸਹਿਜ ਆਨੰਦਾ । ਬੁਧ ਬੀਚ ਲਖ ਭਏ ਸੁ ਛੰਦਾ ।
ਸੰਤ ਜਨਾਂ ਨੇ ਸੰਗ੍ਰਹੁ ਕੀਆ । ਕਥਾ ਕੀਰਤ ਮਾਖਿਓ ਪੀਆ ॥੬੨॥
ਜਿਨ ਗੁਰਮਤ ਕੋ ਅੰਗੀਕਾਰਾ । ਮਾਖਿਓ ਸਮੁੰਦ ਕਾ ਭਾ ਸੁਖ ਭਾਰਾ ।
ਆਵਣ ਜਾਣਾ ਸਹਿਜੇ ਭੂਲਾ । ਰਕਤ ਬਿਗਾਰ ਮਾਨ ਸਭ ਰੂਲਾ ॥੬੩॥

ਸਹਿਤ ਸਹਿਜ ਪਦ ਸਹਿਜੇ ਜਾਨਾ। ਗੁਰ ਕ੍ਰਿਪਾ ਤੇ ਆਪ ਪਛਾਨਾ।
ਮਾਖਿਓ ਸਮੁੰਦ ਮਿਲੇ ਜੋ ਮੀਤਾ। ਤਨ ਮਹਿ ਰਹਿਤੇ ਭਏ ਅਤੀਤਾ ॥੬੪॥
ਖੀਰ ਸਮੁੰਦਰ ਹਰੀ ਪਿਆਰਾ। ਖੋਜਿਓ ਪ੍ਰੇਮ ਸੰਗ ਮਨ ਧਾਰਾ।
ਸਦਾ ਅਜਨਮਾ ਛੀਰ ਨਿਧਾਨਾ। ਅਹੰ ਤਿਆਗ ਤੇ ਪ੍ਰਗਟ ਜਾਨਾ ॥੬੫॥

ਆਤਮਾ ਤੇ ਪ੍ਰਮਾਤਮਾ ਸੋਈ। ਭੇਦ ਖੋਇ ਪਾਈਐ ਜਗ ਲੋਈ।
ਖਿਨ ਮੇ ਖਪੇ ਖੀਨ ਖੁਟਿਆਈ। ਰਮਿਓ ਸੋਇ ਹਰਿ ਥਾਂਇ ਸਹਾਈ ॥੬੬॥
ਜਾਨੇ ਤਾਕੇ ਮਿਟੈ ਸੰਤਾਪਾ। ਪਾਈਐ ਸੋਈ ਏਕ ਅਥਾਪਾ।
ਖੀਰ ਕਰਮ ਨਿਸਕਾਮ ਕਮਾਈ। ਖੀਰ ਨਿਧੀ ਤਬ ਪਾਈਐ ਭਾਈ ॥੬੭॥

ਸਾਤ ਸਮੁੰਦ ਦੇਹੁ ਬਿਦਤਾਏ। ਲਖੇ ਸੰਤ ਜਬ ਪ੍ਰੇਮ ਸਮਾਏ।
ਐਸ ਸਮਾਧੀ ਤੁਰੀਆਤੀਤਾ। ਗਿਨਤੀ ਚਾਰ ਨ ਸਪਤ ਗਿਨੀਤਾ ॥੬੮॥
ਇਸ ਗੜ੍ਹ ਮਹਿ ਵਾਹਿਗੁਰੂ ਕੋ ਪਾਯਾ। ਸਮੁੰਦਰ ਸਮਾਧੀ ਲਖ ਤਨ ਥਾਯਾ।
ਪ੍ਰਸ਼ਨ ਉਤਰ ਤਨ ਮਹਿ ਜਾਨੇ। ਜੋ ਪੂਰਬ ਹੈ ਸਰਬ ਬਖਾਨੇ ॥੬੯॥

ਸਹਿਜ ਸਮਾਧ ਦਿਨ ਰੈਣ ਬਿਤਾਵੈ। ਪੁਰਖ ਅਕਾਲ ਸਦਾ ਮਨ ਭਾਵੈ।
ਹਉਮੈ ਤਿਆਗ ਰਹੇ ਹਰਿ ਰੰਗਾ। ਸੰਤਾਂ ਕਾ ਇਉ ਹਰਿ ਮਨਿ ਸੰਗਾ ॥੭੦॥
ਹਰਿ ਸੰਗ ਮਨ ਰੰਗਜੋ ਬਡਭਾਗੀ। ਪਰਉਪਕਾਰ ਉਤਸ਼ਾਹਿਤ ਜਾਗੀ।
ਧੰਧੇ ਬਿਨ ਮਨ ਰਾਖ ਟਿਕਾਈ। ਸੰਗਤਿ ਮਿਲੀ ਬਿਨੈ ਤਬ ਗਾਈ ॥੭੧॥

ਆਸਾਵਾਰ ਸਵੇਰੇ ਲਾਵੈ। ਦਰਸ ਆਪ ਕੋ ਸੰਗਤਿ ਚਾਵੈ।
ਸੁਣ ਮਾਨੀ ਸੰਗਤਿ ਕੀ ਬਾਨੀ। ਹੋਵੈਂ ਹਾਜ਼ਰ ਸੁਨਹੁ ਸੁਜਾਨੀ ॥੭੨॥
ਰਾਤ ਬਿਤਾਈ ਤੀਨੇ ਜਾਮਾ। ਅੰਮ੍ਰਿਤ ਵੇਲੇ ਉਠ ਸਰ ਨ੍ਹਾਮਾ।
ਬੈਠ ਗਏ ਨਿਜ ਧਿਆਨ ਟਿਕਾਈ। ਸਰਬਾਤਮ ਮਨ ਲਯੋ ਟਿਕਾਈ ॥੭੩॥

ਪਹੁ ਫੁਟੀ ਕੰਘਾ ਕੇਸ ਕੀਏ। ਸੁਧੀ ਦਸਤਾਰ ਸਜੀ ਦੁਤਿ ਦੀਏ।
ਗਰਿ ਕ੍ਰਿਪਾਨ ਨਿਸ ਦਿਨ ਮੇਂ ਪਾਈ। ਨਹੀਂ ਤਿਆਗੀ ਜਿਉਂ ਗਲਲਾਈ ॥੭੪॥
ਕਫਨੀ ਸਜੈ ਚਿੱਟੀ ਤਨ ਪਾਈ। ਕਛੈਹਰਾ ਕਟਿ ਕੇ ਮੱਧ ਸਜਾਈ।
ਪਰਨਾ ਏਕ ਕੰਧ ਪਰ ਰਾਖਾ। ਲਾਲ ਚੇਹਰਾ ਸੁੰਦਰ ਲਾਖਾ ॥੭੫॥

ਕੀਰਤਨ ਕਰੈ ਸੰਗਤਾਂ ਮਿਲ ਕੇ। ਭੋਰੇ ਸਾਥ ਕੁਟੀਆਂ ਜਹਿ ਭਲਕੇ।
ਮਹਾਰਾਜ ਪ੍ਰਕਾਸ਼ੇ ਸੋਹਿਤ। ਧ੍ਰੂਵ ਦੁਆਰੇ ਪਰ ਬਿਤੰ ਮੋਹਿਤ ॥੭੬॥
ਆਸਾਵਾਰ ਕੀਰਤਨ ਕੋ ਗਾਈ। ਭੋਗ ਪਵਾਯੋ ਸੰਗਤਿ ਭਾਈ।
ਕਥਾ ਸੁਣਾਈ ਪ੍ਰੇਮ ਸਮੇਤਾ। ਸੰਗਤਿ ਭਈ ਅਨੰਦ ਸੁਖ ਲੇਤਾ ॥੭੭॥
ਸੰਗਤਿ ਨੇ ਉਠਿ ਕਰ ਕੋ ਜੋਰੇ। ਬੈਠੇ ਸੰਤ ਤਾਬਿਆ ਮੇ ਨਿਹੋਰੇ।
ਗੁਰਦੁਆਰੇ ਕੇ ਸਭ ਮਿਲ ਭਾਖਾ। ਵਿਦਯਾਰਥੀ ਜਿਤਕ ਸਭ ਆਖਾ ॥੭੮॥
ਜੋ ਗੁਰ ਕੀ ਨਿਤ ਕਥਾ ਪੜੰਤੇ। ਮਿਲਕੇ ਇਹੁ ਬੇਨਤੀ ਭਨੰਤੇ।
ਪਾਠ ਅਖੰਡ ਇਕ ਸੌ ਇਕ ਕੀਜੈ। ਸਭ ਕੀ ਚਾਹਿ ਪੂਰਨਾ ਦੀਜੈ ॥੭੯॥

ਫਿਰ ਭਿੰਡਰਾਂ ਕੇ ਮਿਲ ਨਰ ਸਾਰੇ। ਸੇਵਾ ਅਸੀਂ ਕਰੇਂ ਸਭ ਥਾਰੇ।
ਇੰਦਗੜ ਕੋਕਰੀ ਦਾਯਾ ਆਏ। ਲੋਹਿਗੜ ਧਰਮਕੋਟ ਕਪੂਰਾਏ ॥੮੦॥
ਹੋਰ ਬਿਅੰਤ ਸੰਗਤਾਂ ਆਈ। ਮੋਗੇ ਆਦਿ ਨਗਰ ਸਮਦਾਈ।
ਸਭਨੇ ਜਬ ਸੇਵਾ ਹਿਤ ਪ੍ਰੇਰੇ। ਹੋਵੈਂ ਅਖੰਡ ਪਾਠ ਬਹੁਤੇਰੇ ॥੮੧॥
ਤਬ ਸੰਤਾਂ ਬਾਬਾ ਜੀ ਤਾਂਈ। ਬਿਨੈ ਬਖਾਨੀ ਜਿਮ ਸਮਝਾਈ।
ਕੜਾਹ ਪ੍ਰਸ਼ਾਦਿ ਤਿਹਾਵਲ ਆਯਾ। ਸੰਗਤਿ ਖੜੀ ਭਈ ਸਭ ਥਾਯਾ ॥੮੨॥
ਬਾਬਾ ਖਜਾਨ ਸਿੰਘ ਜੀ ਧਿਆਨੀ। ਕਰੀ ਅਰਦਾਸ ਪ੍ਰਤੱਖ ਬਖਾਨੀ।
ਅਖੰਡ ਪਾਠ ਆਰੰਭ ਸੋ ਕੀਏ। ਵਾਕ ਸੋਰਠਿ ਪੰਜਵੇਂ ਗੁਰ ਜੀਏ ॥੮੩॥
ਅਬਿਨਾਸੀ ਜੀਅਨ ਕੋ ਦਾਤਾ। ਹਰਿ ਪਰੋਇ ਰਿਦ ਧੂੜ ਬੰਛਾਤਾ॥
ਹੋਇ ਅਨੰਦ ਸਭ ਸੰਗਤਿ ਭਾਈ। ਸੰਤ ਪਾਠ ਕੋ ਆਪ ਤੁਰਾਈ ॥੮੪॥
ਜਪੁ ਵਰਣੀ ਸੰਗ ਧੂਪ ਰਖਾਈ। *ਕੁੰਭ ਉਦਕ ਕੋ ਪੂਰ ਟਿਕਾਈ।
ਜਪੁ ਪੜ੍ਹ ਪਾਠ ਆਰੰਭ ਸੋ ਭਯਾ। ਤਿਹਾਵਲ ਸੰਗਤਿ ਮੇਂ ਵਰਤਯਾ ॥੮੫॥
ਪਾਠੀ ਲਾਏ ਏਹੁ ਤਦਾਈ। ਨਾਮ ਸੁਣੋ ਸੰਗਤਿ ਮਿਲ ਭਾਈ।
ਭਾਈ ਮੋਹਣ ਸਿੰਘ ਬਡਭਾਗੀ। ਸੰਤਾ ਸਿੰਘ ਦਾਏ ਹਿਤ ਜਾਗੀ ॥੮੬॥
ਗੁਰਦਿਆਲ ਸਿੰਘ ਗਜਾਨੀ ਸੋ ਸਿਆਣਾ। ਮਹਿੰਗਾ ਸਿੰਘ ਭਾਗ ਸਿੰਘ ਭਾਣਾ।
ਗੰਡਾ ਸਿੰਘ ਲਹਿਰੇ ਕੋ ਵਾਸੀ। ਏਹੁ ਪਾਠੀ ਆਦਿ ਮੈ ਰਾਸੀ ॥੮੭॥
ਬੀਸ ਅੱਸੂ ਤਬ ਸੋਮ ਕੋ ਦਿਨ ਹੈ। ਰਾਮਦਾਸ ਗੁਰ ਅਵਿਤਾਰਤ ਦਿਨ ਹੈ।
ਉੱਨੀ ਸੈ ਪੰਝੱਤ੍ਰ ਸੋਹਿਓ। ਪਾਠ ਆਰੰਭ ਸੰਗਤਾਂ ਜੋਯੋ ॥੮੮॥
ਸੁਣੈ ਪ੍ਰੇਮ ਧਰ ਸਭਹੀ ਲੋਗਾ। ਹੋਵੈ ਵਿਰਾਗ ਪ੍ਰੇਮ ਹਰਿ ਜੋਗਾ।
ਸੇਵਾ ਕੋ ਬਹੁ ਮਿਲ ਨਰ ਨਾਰੀ। ਰਹਿਣੀ ਜਾਂਕੇ ਗੁਰ ਕੀ ਪਿਆਰੀ ॥੮੯॥
ਕਰਹਿ ਭਾਉ ਧਰ ਨਿਸਦਿਨ ਸੇਵਾ। ਲੰਗਰ ਸਾਜਣ ਦਾਲ ਰੰਧੇਵਾ।
ਸੋਹਣੀ ਸੰਗਤਿ ਪੰਗਤ ਲਾਈ। ਪੜਿਹੈ ਸ਼ਬਦ ਪ੍ਰੇਮ ਘਟ ਛਾਈ ॥੯੦॥
ਪ੍ਰਸ਼ਾਦਿ ਖੀਰ ਨਿਤ ਪਹਿਲੋਂ ਦੇਵੈ। ਭਾਜੀ ਦਾਲ ਫੁਲਕੇ ਫਿਰ ਜੇਵੈ।
ਘਿਉ ਸਭ ਕੋ ਇਕ ਸਾਰ ਵਰਤਾਈ। ਪਾਠੀ ਨਿਆਈ ਸਭ ਮਿਲ ਖਾਈ ॥੯੧॥
ਸੇਰ ਘੀਉ ਕਈ ਡੰਗ ਖਾਵੈਂ। ਜਿਤਨਾ ਚਾਹੈ ਤਿਤਨਾ ਪਾਵੈਂ।
ਖਾਵਨ ਵਾਲੇ ਕੀ ਵਸ ਹੋਇ। ਵਰਤਾਵਨ ਵਾਲੇ ਜ਼ਿਆਦੇ ਦੇਇ ॥੯੨॥
ਕਈ ਹਜ਼ਾਰਾਂ ਪੰਗਤ ਲਾਗੈ। ਨਿਤ ਆਵਤ ਹੈ ਜਾਇ ਨ ਆਗੈ।
ਸੰਗਤਿ ਨਗਰਾਂ ਤੇ ਮਿਲ ਭਾਈ। ਅੰਨ ਘ੍ਰਿਤ ਕੋ ਖੰਡ ਪੁਚਾਈ ॥੯੩॥
ਰਸਤਾਂ ਗੱਡੇ ਭਰ ਭਰ ਆਵੈ। ਸੰਤ ਆਵਤਾ ਸਭ ਵਰਤਾਵੈ।
ਕਿਤਨੇ ਪਿੰਡ ਗਿਣੋ ਸੁਣ ਪਿਆਰੇ। ਦੂਰੋਂ ਦੂਰੋਂ ਸਭ ਧਨ ਵਾਰੇ ॥੯੪॥
ਨੇੜੇ ਕੀ ਗਿਣਤੀ ਕਛੁ ਨਾਹੀ। ਜਿਤਨੀ ਸੇਵਾ ਕਰੈ ਤਹਾਂਹੀ।
ਸਭਨਾਂ ਲੋਕਾਂ ਸੇਵ ਸੰਭਾਰੀ। ਮਾਈਆਂ ਲੰਗਰ ਕਰੈਂ ਤਿਆਰੀ ॥੯੫॥

*ਘੜਾ ਜਲ ਦਾ ਭਰਕੇ।

ਭਾਈ ਮਿਲ ਵਰਤਾਵੇਂ ਨਿੱਤ। ਆਠੋਂ ਪਹਿਰ ਛਕੇਂ ਜਿਸ ਹਿੱਤ।
ਕਿਸੇ ਸਮੇਂ ਅਟਕਾਰ ਨ ਕੋਈ। ਨੀਚ ਊਚ ਕੋ ਛਕੈ ਸਭ ਲੋਈ ॥੯੬॥
ਲੰਗਰ ਅਤੁਟ ਚਲੈ ਸਭ ਕਾਲਾ। ਦੇਗ ਫਤੇ ਸਤਿਗੁਰੂ ਰਖਵਾਲਾ।
ਘੀਉ ਬਹੁਤ ਵਰਤੈ ਦੁਧ ਨਾਲੇ। ਛਕੇ ਕੋਈ ਜਬ ਰੁਚੀ ਬਿਸਾਲੇ ॥੯੭॥
ਏਕੰਕਾਰ ਕੀ ਦੇਗ ਚਲਾਈ। ਸਭ ਕੋ ਅੰਨ ਦੇਇ ਹਰਖਾਈ।
ਅਖੰਡ ਪਾਠ ਸੰਗਤਿ ਸਦ ਸੁਣ ਹੈ। ਕੋ ਸੇਵਾ ਕੋ ਗੁਰ ਗੁਰ ਧੁਨਿ ਹੈ ॥੯੮॥
ਅੰਮ੍ਰਿਤ ਵੇਲੇ ਨਿੱਤ ਸ਼ਨਾਨੈ। ਬੁਧ ਸਿੰਘ ਰਾਗੀ ਵਾਰ ਕਰਿ ਗਾਨੈ।
ਤੀਜੇ ਦਿਨ ਜਬ ਪਾਠ ਅਖੰਡਾ। ਭੋਗ ਪਵੈ ਸੁਣ ਸਭ ਦੁਖ ਖੰਡਾ ॥੯੯॥
ਹੋਰ ਸਰੂਪ ਬਦਲ ਪ੍ਰਕਾਸ਼ੈ। ਪਾਠ ਨਵਾਂ ਰਖ ਕਰ ਅਰਦਾਸੈ।
ਪਹਿਲਾ ਸਰੂਪ ਸੁਖ ਆਸਨ ਹੋਈ। ਵਰਤੈ ਪ੍ਰਸ਼ਾਦਿ ਲੈ ਖਾਵੈ ਲੋਈ ॥੧੦੦॥
ਆਸਾਵਾਰ ਤੇ ਮਗਰੋਂ ਆਈ। ਸੰਥਾ ਨਿਤ ਗੁਰੂ ਗ੍ਰੰਥ ਪੜ੍ਹਾਈ।
ਫੇਰ ਇਕਾਂਤ ਜਾਇ ਬਿਸਰਾਮੈਂ। ਸਿਮਰਨ ਵਾਹਿਗੁਰੂ ਸੁਖ ਧਾਮੈ ॥੧੦੧॥
ਸਭ ਪਾਠੀ ਨਿਤ ਮੋਨ ਰਹਾਈ। ਰਹੈਂ ਇਕਾਂਤ ਸੰਜਮ ਸੁਚ ਤਾਂਈ।
ਨਹਿ ਕਾਹੂ ਕੀ ਸੁਨੈ ਨ ਗਾਵੈ। ਪਾਠ ਹੋਰ ਕੋ ਨਹੀਂ ਲਗਾਵੈ ॥੧੦੨॥
ਜਤ ਸਤ ਰਾਖੈ ਮਨ ਤਨ ਬਾਣੀ। ਪ੍ਰੀਤੀ ਵਾਹਿਗੁਰੂ ਕੀ ਭਾਣੀ।
ਅਭਿਆਸੀ ਮਨ ਰੰਗਤ ਭਏ। ਫੁਰਨੇ ਸਭ ਹੀ ਮਿਟ ਤਬ ਗਏ ॥੧੦੩॥
ਏਕ ਪਾਠ ਜਬ ਭੋਗ ਸੋ ਪਾਵੈ। ਤਬ ਦੂਜਾ ਹੀ ਪਾਠ ਰਖਾਵੈ।
ਐਸੇ ਨਿਤ ਪ੍ਰੇਮ ਤੇ ਠਾਨੈ। ਸਭ ਗੁਰਮਤਿ ਕੋ ਧਰੈ ਮਹਾਨੈ ॥੧੦੪॥
ਅੰਮ੍ਰਿਤ ਪ੍ਰਚਾਰ ਨਿਤ ਹੀ ਹੋਵੈ। ਛਕੈ ਸੰਗਤਾਂ ਅਨਗਿਣ ਜੋਵੈ।
ਸੇਵਾ ਨਿਤ ਪ੍ਰੇਮ ਤੇ ਕਰਹੀ। ਭਗਤਿ ਸਿਖਾਵਤ ਸਭ ਨਰ ਤਰਹੀ ॥੧੦੫॥
ਬਦਾਮ ਮਿਸ਼ਰੀ ਲੈਚੀਆਂ ਦੇਈ। ਪਾਠੀ ਮਨ ਭਾਵਤ ਨਿਤ ਲੇਈ।
ਐਸੇ ਸੰਤ ਜੀ ਨਾਮ ਭੰਡਾਰਾ। ਖੋਲ੍ਹਿਆ ਮੁਕਤ ਕਰਾਵਣਹਾਰਾ ॥੧੦੬॥
ਸ਼ਾਮ ਵਕਤ ਕੀਰਤਨ ਨਿਤ ਹੋਵੈ। ਸੋਦਰ ਪਾਠ ਫਿਰ ਸੁਣ ਪਠਤੇ ਜੋਵੈ।
ਆਰਤੀ ਆਰਤਾ ਨਿਤ ਪੜ੍ਹਾਈ। ਬਾਬਾ ਜੀ ਏਹੁ ਸੇਵਨ ਭਾਈ ॥੧੦੭॥
ਇਸ ਬਿਧ ਪਾਠ ਹੋਤ ਨਿਤ ਰਹੈਂ। ਬਹੁਤ ਅੰਮ੍ਰਿਤ ਨਰ ਛਕਤੇ ਅਹੈਂ।
ਬੋਪਾਰਾਏ ਤੇ ਸੰਗਤਿ ਆਈ। ਰਸਤ ਬਸਤ ਬਹੁਤੀ ਅਰਪਾਈ ॥੧੦੮॥
ਕੋਕਰੀ, ਕਪੂਰੇ, ਬੈਹਣੀਵਾਲਾ। ਭਿੰਡਰ, ਸੇਵਾ ਕਰ ਹੈ ਨਾਲਾ।
ਹੋਰ ਨਗਰ ਅਨੇਕਾਂ ਆਵੈਂ। ਸੰਗ ਉਤਸ਼ਾਹ ਕੇ ਸੇਵ ਕਮਾਵੈਂ ॥੧੦੯॥
ਕਪਤਾਨ ਭਗਵਾਨ ਸਿੰਘ ਬਲਵਾਨਾ। ਸੇਵਾ ਕਰੈ ਨਿਰਮਾਨ ਸਿਆਨਾ।
ਜੋੜੇ ਝਾੜਨ ਪਹਿਰਾ ਦੇਣਾ। ਮਸਲਤ ਕਰਨ ਸੇਵਾ ਕਾਮਧੇਣਾ ॥੧੧੦॥
ਨੰਦ ਸਿੰਘ ਡਿਪਟੀ ਬਹੁ ਪ੍ਰੇਮੀ। ਸੇਵੈ ਸੰਤਨ ਚਾਹਿਤ ਛੇਮੀ।
ਰਾਮ ਸਿੰਘ ਲਾਂਗਰੀ ਬਣ ਰਿਹਾ। ਹੋਰ ਅਨੇਕਾਂ ਸੇਵਤ ਲਿਹਾ ॥੧੧੧॥

ਰਾਜ ਕਵਰ ਕਿਸ਼ਨ ਕੁਰ ਸਿਆਣੀ। ਰਾਮ ਕੌਰ ਸੇਵਾ ਹਿਤ ਠਾਣੀ।
ਕਾਹਨ ਕੌਰ ਤੇ ਹੋਰ ਭੀ ਮਾਈ। ਲੰਗਰ ਪਕਾਵੈ ਗੁਰ ਗੁਣ ਗਾਈ ॥੧੧੨॥
ਵਰਿਆਮ ਸਿੰਘ ਮੰਗਲ ਸਿੰਘ ਪ੍ਰੇਮੀ। ਵਹਤਾਵਤ ਸਿੰਘ ਬਹੁ ਨਿਤ ਨੇਮੀ।
ਧਿਆਨ ਸਿੰਘ ਕੋਕਰੀ ਕਾ ਪਿਆਰਾ। ਤਾਂਕੋ ਪੁਤਰ ਪ੍ਰੇਮੀ ਭਾਰਾ ॥੧੧੩॥
ਮੱਘਰ ਸਿੰਘ ਤਾਹਿ ਕੋ ਨਾਮੂ। ਅੰਮ੍ਰਿਤ ਛਕਿਆ ਜਿਨ ਅਭਿਰਾਮੂ।
ਸੋ ਸੰਤਾਂ ਕੀ ਸਰਨੀ ਆਯੋ। ਬਾਲਕ ਸੀ ਜਬ ਲਗਨ ਲਗਾਯੋ ॥੧੧੪॥
ਸ੍ਰੀ ਜਪੁ ਕੋ ਪਾਠੀ ਤਬ ਲਾਗਾ। ਸੰਗੇ ਭਾਈ ਕਿਸ਼ਨ ਸਿੰਘ ਰਾਗਾ।
ਮੇਹਰ ਸਿੰਘ ਕੇਹਰ ਸਿੰਘ ਭਾਈ। ਅਖਾੜੇ ਤੇ ਹਰਿਨਾਮ ਸਿੰਘ ਆਈ ॥੧੧੫॥
ਹਰਨਾਮ ਸਿੰਘ ਭਿੰਡਰਾਂ ਕੋ ਏਕਾ। ਛੇ ਪਾਠੀ ਜਪੁ ਪਾਠ ਕੀ ਟੇਕਾ।
ਇਸ ਬਿਧ ਨਿਯਮ ਪਾਠ ਸਭ ਕਰਹੀ। ਗੁਰਬਾਣੀ ਸੁਖਦਾਣੀ ਰਰਹੀ ॥੧੧੬॥
ਪੋਹੁ ਸਪਤਮੀ ਪੁਰਬ ਮਨਾਯਾ। ਏਕ ਪਾਠ ਤਬ ਹੋਰ ਚਲਾਯਾ।
ਦੂਜੇ ਪਾਸੇ ਕੁਟੀਆ ਪਾਈ। ਸਾਮੁਣੇ ਗੁਰਦੁਆਰਾ ਜਿਸ ਥਾਂਈ ॥੧੧੭॥
ਅਖੰਡ ਪਾਠ ਦੋਇ ਸਮ ਹੋਵੈ। ਇਕ ਪਾਠ ਨਿਤ ਭੋਗ ਸੁਣੋਵੈ।
ਬਹੁ ਪ੍ਰਸ਼ਾਦਿ ਵਰਤੈ ਲੈ ਖਾਈ। ਜਿਤਨੀ ਸੰਗਤਿ ਅਨੰਦ ਉਪਾਈ ॥੧੧੮॥
ਮਾਘ ਮਹੀਨਾ ਸਰਬ ਬਿਤਾਯੋ। ਕਥਾ ਨਿਤ ਦੀਵਾਨ ਲਗਾਯੋ।
ਅੰਮ੍ਰਿਤ ਪਾਨ ਸੰਗਤਾਂ ਕਰਹੀ। ਪ੍ਰੇਮ ਦਿਨੋ ਦਿਨ ਦੂਣਾ ਧਰਹੀ ॥੧੧੯॥
ਬਿਸ਼ਨ ਸਿੰਘ ਕੋਕਰੀ ਕਾ ਜਾਨੋ। ਤੇਜਾ ਸਿੰਘ ਗੁਰਮੁਖ ਬੁਧਵਾਨੋ।
ਸਾਵਣ ਸਿੰਘ ਗੁਰੂ ਕਾ ਪ੍ਰੇਮੀ। ਪ੍ਰੇਮ ਸਿੰਘ ਭਾਖੈ ਨਿਤ ਨੇਮੀ ॥੧੨੦॥
ਸੁੰਦਰ ਸਿੰਘ ਹਕੀਮ ਅਠਾਸੀ। ਕੇਸੋਦਾਸ ਜੀ ਪ੍ਰੇਮ ਅਨਾਸੀ।
ਸੁਖਮਨੀ ਨਿਸਦਿਨ ਮੈਂ ਰਰੈਂ। ਸਿਮਰਨ ਨਹੀ ਬਿਸਾਰਨਿ ਕਰੈਂ ॥੧੨੧॥
ਸੂਧੋ ਵੇਸ ਕੇਸ ਸੰਗ ਦਾਹੜਾ। ਮਨ ਮੇਂ ਪ੍ਰੇਮੁ ਸੰਤ ਸੰਗ ਚਾਹੜਾ।
ਅੰਮ੍ਰਿਤ ਪਾਨ ਕਰਿਓ ਇਨ ਭਾਈ। ਕੇਸਵ ਹਰੀ ਨਾਮੁ ਸੁਖਦਾਈ ॥੧੨੨॥
ਏਹੁ ਪਾਠੀ ਭਏ ਦੂਜੇ ਪਾਠੰ। ਗਿਆਨ ਨਾਮੁ ਰਸ ਮਨ ਮੇਂ *ਸਾਠੰ।
ਅੰਤਰ ਮੁਖ ਬ੍ਰਿਤੀ ਇਨ ਭਈ। ਐਸੀ ਕ੍ਰਿਪਾ ਗੁਰੂ ਕਰ ਦਈ ॥੧੨੩॥
ਪਾਠੀ ਹੋਰ ਭੀ ਬਹੁਤੇ ਆਵੈ। ਪਾਠ ਸੁਣਾਇ ਸਭਹੂੰਨਿ ਰਿਝਾਵੈ।
ਸੰਤ ਇੰਦਰ ਸਿੰਘ ਭੀ ਸੰਗੁ ਹੋਈ। ਸੇਵਾ ਸੰਗਤਿ ਕਰੇ ਕਰੋਈ ॥੧੨੪॥
ਭਾਗ ਸਿੰਘ ਰੋਡਿਆਂ ਕਾ ਏਕੂ। ਕਛੂ ਏਹੁ ਭੀ ਰਹਿ ਗਿਆ ਟੇਕੂ।
ਕੇਹਰ ਸਿੰਘ ਕੋਕਰੀ ਕੋ ਜੋਈ। ਰਣਜੀਤ ਸਿੰਘ ਸੁਦਾਰ ਭਲੋਈ ॥੧੨੫॥
ਭਾਈ ਹਜਾਰਾ ਸਿੰਘ ਅਖਾਰਾ। ਇਉ ਬਖਤੌਰ ਸਿੰਘ ਆਪਾਰਾ।
ਪਾਠੀ ਅਨਗਨ ਦਰਸ਼ਨ ਦੇਈ। ਪਰ ਪਹਿਲੇ ਨਿਯਮੀ ਲਖ ਲੇਈ ॥੧੨੬॥
ਪਾਠ ਏਕ ਨਿੱਤ ਭੋਗ ਸੋ ਪਰਹੀ। ਸੁਣ ਸੰਗਤਿ ਬੈਰਾਗੁ ਮਨ ਧਰਹੀ।
ਸੰਤ ਨਿੱਤ ਦੀਵਾਨ ਲਗਾਵੈ। ਕਥਾ ਕੀਰਤਨ ਤੇ ਸੰਗਤਿ ਆਵੈ ॥੧੨੭॥

*ਗੰਢਣਾ ਕੀਤਾ।

ਸੰਤ ਨਿੱਤ ਇਕਾਂਤ ਹੀ ਰਹੈ । ਪਦਾਰਥ ਸੰਗਤਿ ਬਹੁ ਭੁੰਚਹੈ ।
ਪਦਾਰਥ ਖਾਇ ਕੇ ਪ੍ਰੇਮੀ ਜੋਈ । ਸੋ ਲਿਵਲਾਇ ਸਿਮਰੈ ਹਰਿ ਸੋਈ ॥੧੨੮॥
ਜਿਸ ਦੀਨੇ ਤਾਕੋ ਜਸ ਗਾਵੇਂ । ਨਿਸਕਾਮੀ ਹੋ ਸਮਾਂ ਬਿਤਾਵੇਂ ।
ਹਰ ਹਾਲਤ ਮੇਂ ਹਰਿ ਰਸ ਮਾਤੇ । ਧੰਨ ਪਿਆਰੇ ਹਰਿ ਜਨ ਜਾਤੇ ॥੧੨੯॥
ਪਦਾਰਥ ਬਹੁਤਾ ਪੇਖ ਮਿਲੰਤਾ । ਦੰਭੀ ਰਹੇ ਆਨ ਬਣ ਸੰਤਾ ।
ਸੁ ਪਰ ਨਾਰੀ ਪੇਖਣ ਲਾਗੇ । ਮੰਦ ਭਾਗ ਜਿਨਹੂ ਕੈ ਜਾਗੇ ॥੧੩੦॥
ਸੰਤ ਆਪ ਤਬ ਪਹਿਰੇ ਲਾਗੇ । ਪਕੜੈਂ ਰਾਤੀਂ ਦੁਸ਼ਟ ਕੁਭਾਗੇ ।
ਤਾਕੋ ਦੰਡ ਦੇਤ ਨਿੱਤ ਰਹੈ । ਸਿੰਘ ਆਪ ਬਣ ਦੋਸ਼ਨਿ ਦਹੈ ॥੧੩੧॥
ਇਕ ਬਿਬਚਾਰੀ ਕੁਟੀਆ ਮਾਹੀ । ਭੋਗਤ ਨਾਰ ਪਕੜ ਲਿਆ ਆਹੀ ।
ਜੂਤੇ ਤਾਂਕੇ ਖੂਬ ਲਗਾਏ । ਬੰਨ੍ਹ ਮੁਸ਼ਕਾਂ ਮੁਖ ਕਾਲਖੁ ਲਾਏ ॥੧੩੨॥
ਨਾਰੀ ਤਬ ਹੀ ਸੋ ਕਢਵਾਈ । ਸੰਗਤਿ ਜਹਾਂ ਤੇ ਸੋ ਚਲ ਆਈ ।
ਤਾਂਕੋ ਜੂਤੇ ਬੀਸ ਲਗਾਏ । ਲਾਲ ਮੁਖ ਨਿਕਸੋ ਰਤ ਜਾਏ ॥੧੩੩॥
ਲਕੀਰਾਂ ਸੰਗਤਿ ਵਿਚ ਕਢਾਈ । ਨੱਕ ਘਸਿਆ ਲਹੂ ਨਿਕਲ ਆਈ ।
ਇਉ ਕਾਮਨ ਕੋ ਦੰਡ ਲਗਾਯੋ । ਗਈ ਕੁਨਾਰ ਰੋਵਤ ਪਛਤਾਯੋ ॥੧੩੪॥
ਮੁੜ ਨ ਫੇਰ ਸੰਗਤਿ ਮੇਂ ਆਈ । ਨਾਨਕ ਦਾਦਕ ਸਸੁਰ ਲਜਾਈ ।
ਅੰਤ ਕਾਲ ਕੇ ਵਸ ਪਰੀ ਹੈ । ਤਪਤ ਥੰਮ੍ਹ ਕੇ ਸੰਗ ਜਰੀ ਹੈ ॥੧੩੫॥
ਸੋਊ ਆਦਮੀ ਝੂਠਾ ਹੋਯੋ । ਬੋਲਣ ਜੋਗਾ ਰਿਹਾ ਨ ਸੋਯੋ ।
ਸਭ ਫਿਟਕਾਰ ਦੇਤ ਹੀ ਰਹੈ । ਨੀਵੀਂ ਪਾਇ ਸਰਬ ਹੀ ਸਹੈ ॥੧੩੬॥
ਇੱਕ ਭਾਜਿਓ ਪਹਿਲੇ ਥਾ ਪਾਪੀ । ਲਗੀ ਜਬ ਲਾਤ ਹੋਇ ਸੰਤਾਪੀ ।
ਦੂਜੇ ਫਿਰ ਸੰਗਤਿ ਮੇਂ ਰੋਇ । ਬਖਸ਼ਾਯੋ ਵਹੁ ਆਜਜ਼ ਹੋਇ ॥੧੩੭॥
ਸੰਗਤਿ ਕਰ ਵਿਚਾਰ ਤਬ ਮੀਤਾ । ਲਾਇ ਤਨਖਾਹ ਸੁਧਾਰਿਓ ਚੀਤਾ ।
ਇਕ ਮਹੀਨਾ ਜੂਤੇ ਝਾਰਹੁ । ਸੌ ਸੁਖਮਨੀ ਪਾਠ ਉਚਾਰਹੁ ॥੧੩੮॥
ਪੰਦਰਾਂ ਦਿਨ ਤੁਮ ਮਾਂਜਹੁ ਭਾਂਡੇ । ਪੰਝੀ ਰੁਪਈਏ ਲੀਨੇ *ਡਾਂਡੇ ।
ਫਿਰ ਅੰਮ੍ਰਿਤ ਕੋ ਦੀਨ ਛਕਾਈ । ਜਿਮ †ਸੁਰੇਸ ਕੋ ਨੈਨ ਦਿਵਾਈ ॥੧੩੯॥
ਜਬ ਇਉਂ ਸੰਤ ਆਪ ਰਖਵਾਰੀ । ਗਏ ਸਭੀ ਜੋ ਥੇ ਬਿਭਚਾਰੀ ।
ਦਾਉ ਘਾਉ ਨਹਿ ਲਾਗਨ ਆਵੇ । ਅੰਤਰਜਾਮੀ ਸੰਤ ਲਖ ਪਾਵੈ ॥੧੪੦॥
ਚੋਰ ਯਾਰ ਠਗ ਸਰਬ ਨਿਕਾਸੇ । ਰਾਖੇ ਸੰਤ, ਸਿੰਘ ਗੁਣ ਰਾਸੇ ।
ਵਾਹਿਗੁਰੂ ਕੋ ਜਸ ਸਭ ਗਾਵੈ । ਸੰਗਤਿ ਕੇ ਮੁਖ ਉਜਲ ਭਾਵੈ ॥੧੪੧॥
ਸੰਤ ਆਪ ਗੁਰ ਕੇ ਗੁਣ ਗਾਈ । ਅਵਰਨ ਤੇ ਭੀ ਜਸ ਉਚਰਾਈ ।
ਦੁਸ਼ਟ ਨਿਕਾਰੇ ਸੰਤ ਵਸਾਏ । ਉਪਮਾ ਨਿਸਦਿਨ ਦੂਣ ਸਬਾਏ ॥੧੪੨॥
ਅੰਮ੍ਰਿਤ ਛਕਣੇ ਵਾਲੇ ਆਏ । ਕ੍ਰਿਪਾਨਾਂ ਨਹਿ ਕਿਤੋਂ ਥਿਆਏ ।
ਤਬ ਮਹਾਂ ਪੁਰਖ ਸੰਤ ਜੀ ਪਿਆਰੇ । ਭੇਰੇ ਚਿੱਠੀ ਪਾਇ ਸੁਧਾਰੇ ॥੧੪੩॥

*ਦੰਡ ਦੇ । †ਇੰਦਰ ਨੂੰ ।

ਪੰਜ ਸੌ ਕਿਰਪਾਨ ਮੰਗਾਈ। ਸਭ ਕੋ ਦੀਨੀ ਮੁਫਤ ਪੈਨ੍ਹਾਈ।
ਅੰਮ੍ਰਿਤ ਪਾਨ ਕਰਾਯੋ ਤਾਂਹੂ। ਰਾਖੀ ਰਹਿਤ ਮੰਨ ਕੈ ਜਾਂਹੂ ॥੧੪੪॥
ਭਿੰਡਰ ਪਤੀਆਂ ਮਿਲਕੇ ਸਾਰੇ। ਲੰਗਰ ਕੋ ਕਰਹੈ ਤਬ ਪਿਆਰੇ।
ਕੀਰਤਨ ਕਰਤੀ ਸੰਗਤਿ ਜਾਵੈ। ਮਨ ਬਾਂਛਤ ਭੋਜਨ ਨਿੱਤ ਖਾਵੈ ॥੧੪੫॥
ਵਾਰੀ ਵਾਰੀ ਸਭਹੀ ਮਿਲ ਕੇ। ਦੇਗ ਚਲਾਵਹਿ ਪ੍ਰੇਮੀ ਦਿਲ ਕੇ।
ਲਗੈ ਦੀਵਾਨ ਦੋਇ ਵੇਲੇ ਦਿਨ ਮੇਂ। ਕੀਰਤਨ ਕਥਾ ਹੋਇ ਤਿਸ ਛਿਨ ਮੇਂ ॥੧੪੬॥
ਬਹੁਤ ਸੂੰਤੇ ਚਲ ਚਲ ਆਵੈ। ਕੁੱਸਾਮੀਨੀਆਂ, ਮੋਗਾ ਧਾਵੈ।
ਵਧਣੀ, ਦੌਧਰ, ਵੱਧ ਤਿਖਾਣਾ। ਕੋਕਰੀ, ਦਾਯਾ, ਕਪੂਰੇ ਆਣਾ ॥੧੪੭॥
ਦੂਰ ਦੂਰ ਤੇ ਸੰਗਤਿ ਆਈ। ਪਾਠ ਅੱਸੀ ਜਬ ਹੋਏ ਭਾਈ।
ਤਬ ਖਬਰਾਂ ਬਹੁ ਦੂਰ ਤਕ ਦੀਨੀ। ਆਵੈ ਸੰਗਤਿ ਪ੍ਰੀਤ ਨਵੀਨੀ ॥੧੪੮॥
ਰਸਦਾਂ ਗਡੇ ਭਰ ਭਰ ਲਿਆਵੈ। ਖੰਡ ਘ੍ਰਿਤ ਕੀ ਕਮੀ ਨ ਆਵੈ।
ਵੈਸਾਖ ਤਬ ਆਯੋ ਮੀਤਾ। ਕਰਤੇ ਪਾਠ ਸਰਬ ਹੀ ਬੀਤਾ ॥੧੪੯॥
ਮਹਾਂ ਪੁਰਖ ਸੰਤ ਭਾਗ ਸਿੰਘ ਜੀ। ਮੁਰਾਲੇ ਤੇ ਆਇ ਸੁਖ ਸਿੰਧ ਜੀ।
ਤਿਆਗੀ ਪ੍ਰਤਾਪ ਵੰਤ ਅਭਿਆਸੀ। ਤਪੀਏ ਨਿਯਮੀ ਕਰ ਮਨ ਵਾਸੀ ॥੧੫੦॥
ਤੰਬੂ ਦੀਆ ਲਗਾਇ ਇਕਾਂਤੀ। ਸੇਵਾ ਅਨਿਕ ਤਰਾਂ ਕਰਵਾਤੀ।
ਰਹਿਤ ਸੁਖ ਸੋ ਮਿਲ ਕਰ ਪਿਆਰੇ। ਵਖਿਆਨ ਸੁਨੈ ਸੰਤਾਂ ਹਿਤ ਧਾਰੇ ॥੧੫੧॥
ਮਹੰਤ ਪ੍ਰੇਮ ਸਿੰਘ ਜੀ ਆਏ। ਮੁਰਾਲਾ ਥਾਨ ਜਿਨ੍ਹ ਸੋਭ ਬਢਾਏ।
ਲੰਗਰ ਅਤੁਟ ਚਲੈ ਸਭ ਕਾਲਾ। ਕੀਰਤਨ ਨਿਤਨੇਮ ਕਰ ਝਾਲਾ ॥੧੫੨॥
ਰਿਖ ਜੀ ਨੰਦ ਸਿੰਘ ਅਭਿਆਸੀ। ਜਾ ਮੈ ਉਤਮ ਗੁਣ ਮਨ ਰਾਸੀ।
ਕਲੇਰ ਨਗਰ ਮੇਂ ਬਾਹਰ ਥਾਨਾ। ਬੈਠੇ ਤਹਾਂ ਦਰਸ਼ ਤੇ ਨਾਨਾ ॥੧੫੩॥
ਪਹਿਲੇ ਵਧਣੀ ਸੰਤਾਂ ਤਾਈ। ਮਿਲੇ ਹੁਤੇ ਕਰ ਪ੍ਰੇਮ ਰਹਾਈ।
ਸੋ ਮਹਾਂ ਪੁਰਖ ਭੀ ਲੀਨ ਬੁਲਾਏ। ਇਕਾਂਤ ਥਾਨ ਡੇਰਾ ਕਰਵਾਏ ॥੧੫੪॥
ਸੰਤ ਗੁਲਾਬ ਸਿੰਘ ਦਿਵਾਨਾ। ਘੋਲੀਏ ਵਾਲੇ ਮੋਗੇ ਥਾਨਾ।
ਸਹਿਤ ਸੇਵਕਾਂ ਕੇ ਚਲ ਆਏ। ਰਹੇ ਭਿੰਡਰੀਂ ਮੋਦ ਉਪਾਏ ॥੧੫੫॥
ਰੇਰੂ ਸਾਹਿਬ ਸ੍ਰੀ ਅਤਰ ਮ੍ਰਿਗਿੰਦਾ। ਸੇਵਾ ਲੰਗਰ ਕਰਤ ਬਿਲੰਦਾ।
ਨਾਮੁ ਅਭਿਆਸੀ ਕ੍ਰਿਤ ਕਰੇਹੀ। ਪ੍ਰੇਮ ਰੰਗ ਮੇਂ ਮਸਤ ਰਹੇਹੀ ॥੧੫੬॥
ਲੀਏ ਬੁਲਾਇ ਪ੍ਰੇਮ ਕੇ ਹੇਤਾ। ਮਸਤੂਆਣੇ ਵਾਲੇ ਚੇਤਾ।
ਗਏ ਸੁ ਰਾਵਲਪਿੰਡੀ ਸੋਈ। ਆਏ ਨਹੀ ਸੇਵਾ ਤਹਿ ਹੋਈ ॥੧੫੭॥
ਹੋਰ ਬਿਅੰਤ ਬਜੁਰਗ ਬੁਲਾਏ। ਭਜਨ ਮੇਂ ਰੰਗੇ ਜਸ ਗੁਰ ਗਾਏ।
ਮਸਤਾਨ ਸਿੰਘ ਭੀ ਦਰਸ਼ਨ ਪਾਯਾ। ਵਡੇ ਘਰ ਤੇ ਚਲ ਕਰ ਆਯਾ ॥੧੫੮॥
ਨੱਤੀਆਂ ਇਸ ਕੇ ਕੰਨੀਂ ਪਾਈ। ਲਾਹੀ ਸੰਤਾਂ ਪ੍ਰੇਮ ਕਰਾਈ।
ਸੋਹਣੀ ਅਵਾਜ਼ ਸ਼ਬਦ ਮੁਖ ਬੋਲੈ। ਰਿਦੇ ਮੋਹਿ ਤਾਂ ਜਬ ਮੁਖ ਖੋਲੈ ॥੧੫੯॥

ਹਜੂਰਾ ਸਿੰਘ ਪ੍ਰੇਮੀ ਕੁੱਸਾ। ਪ੍ਰੀਤੀ ਸੰਤਾਂ ਕੀ ਧਰਿ ਤੁੱਸਾ।
ਆਯਾ ਦਰਸ਼ਨ ਕਾਰਨ ਸੋਈ। ਕਰਤਾਰ ਸਿੰਘ ਲਲਤੋਂ ਸੰਗ ਹੋਈ ॥੧੬੦॥
ਕਾਂਝਲਾ ਸੰਤ ਬਿਸ਼ਨ ਮ੍ਰਿਗੇਸਾ। ਆਏ ਦਰਸ਼ਨ ਹਿਤ ਬਹੁ ਦੇਸਾ।
ਨਿਰਮਲ ਉਦਾਸੀ ਨਿਹੰਗ ਨਿਹਾਰੇ। ਸਿੰਘ ਸਭਾ ਕੇ ਬਡ ਮੁਖਤਿਆਰੇ ॥੧੬੧॥
ਸਰਬ ਭੇਖ ਸਭ ਵਰਨ ਬੁਲਾਏ। ਪੰਡਿਤ ਵਿਦ੍ਵਾਨ ਚਲ ਆਏ।
ਬਾਰ ਦੁਆਬਾ ਮਾਝਾ ਸਾਰਾ। ਮਾਲਵਾ ਪੋਠੋਹਾਰ ਨਿਹਾਰਾ ॥੧੬੨॥
ਉਤਰ ਦਖਣ ਪੂਰਬ ਪੱਛਮਾਂ। ਨਰ ਨਾਰੀ ਬਹੁ ਆਏ ਰੱਛਮਾਂ।
ਉਤਰੇ ਸਾਧ ਸਿੰਘਨ ਕੇ ਡੇਰੇ। ਛਕ ਹੈ ਭੋਜਨ ਦੋਨੋਂ ਵੇਰੇ ॥੧੬੩॥
ਸੁਣਾਵੈ ਪ੍ਰਚਾਰ ਕੀਰਤਨ ਕੋਈ। ਕਥਾ ਬਹੁਤ ਗਿਆਨੀ ਮਿਲ ਹੋਈ।
ਦਿਨ ਦਿਨ ਮੇਲਾ ਬਹੁਤ ਭਯੋ ਹੈ। ਫੁੱਟ ਈਰਖਾ ਰਹੀ ਨ ਕੋ ਹੈ ॥੧੬੪॥
ਸੰਤ ਦੀਵਾਨ ਮੇਂ ਨਿੱਤ ਹੀ ਆਵੈਂ। ਨਵੇਂ ਮਨੋਹਰ ਵਾਕ ਸੁਨਾਵੈਂ।
ਮਨ ਜੀਤਨ ਕੈ ਬਹੁ ਬੈਰਾਗਾ। ਸੁਨਾਵੈਂ ਸੰਤ ਸੁਨੈ ਮਨ ਜਾਗਾ ॥੧੬੫॥
ਸਾਲ ਉਨੀ ਸੌ ਛਿਹਤ੍ਰਾ ਹੋਯਾ। ਸੈਂਤੀ ਬਰਖ ਕਾ ਤਨ ਜਬ ਜੋਯਾ।
ਚੜ੍ਹਿਓ ਜੇਠ ਹਰਿ ਨਾਲ ਜੁੜੰਦਾ। ਅਖੰਡ ਪਾਠ ਹੋਵੈ ਸੁਖ ਸੰਦਾ ॥੧੬੬॥
ਭੁਜੰਗੀ ਸਿੰਘ ਗੁਰਬਚਨ ਸੋ ਆਯਾ। ਆਣ ਸੰਤ ਜੀ ਕੋ ਦਰਸਾਯਾ।
ਬੰਦਨ ਕਰ ਬਹੁ ਭਾਉ ਰਖੇਤਾ। ਪੇਖ ਸੰਤ ਜੀ ਖੁਸ਼ੀ ਸਮੇਤਾ ॥੧੬੭॥
ਆਗਿਆ ਸੇਵ ਕਰਨ ਕੋ ਦੀਨੀ। ਜਾਉ ਕੂਪ ਪਰ ਜਲ ਲੇਹੁ ਚੀਨੀ।
ਸਭ ਕੋ ਪਾਨੀ ਰਹੋ ਪਿਲਾਵਤ। ਹੋਇ ਦੁਪਹਿਰਾ ਨਿਤ ਕਰ ਤਾਵਤ ॥੧੬੮॥
ਫੇਰ ਜੂਤੇ ਸਭ ਸੰਗਤਿ ਝਾਰਹੁ। ਇਸ਼ਨਾਨ ਕਰਾਵੋ ਸਿੰਘਨ ਪਿਆਰਹੁ।
ਐਸੀ ਸੇਵਾ ਨਿੱਤ ਕਰੀਜੈ। ਜਬ ਲਗ ਪਾਠ ਅਖੰਡ ਹੁਵੀਜੈ ॥੧੬੯॥
ਸਤ ਬਚਨ ਕਹਿ ਸੇਵ ਸੰਭਾਰੀ। ਕਰਤੋ ਰਹਿਤ ਨਿੰਮਰਤਾ ਧਾਰੀ।
ਹੋਰ ਲਾਂਗਰੀ ਸੇਵਾਦਾਰਾ। ਬਾਂਟੇ ਭਿੰਨ ਭਿੰਨ ਹੁਸ਼ਿਆਰਾ ॥੧੭੦॥
ਕੋ ਵਰਤਾਵੈ ਕੜਾਹ ਪ੍ਰਸ਼ਾਦਾ। ਫੁਲਕੇ ਦਾਲ ਘੀਉ ਅਹਿਲਾਦਾ।
ਸੱਤ ਮਣ ਇਕ ਵੇਲੇ ਮੇਂ ਪਾਯਾ। ਘੀਉ ਏਤਨਾ ਦਾਲ ਮੇਂ ਲਾਯਾ ॥੧੭੧॥
ਕੜਛੀ ਪਾਈਏ ਕੀ ਸਭ ਦੇਵੈਂ। ਖਰਚ ਸੁਤੇ ਸਿਧ ਇਤਨਾ ਲੇਵੈਂ।
ਤ੍ਰਿਪਤੈਂ ਸੰਤ ਸਿੰਘ ਸੁਖ ਪਾਈ। ਵਾਹਿਗੁਰੂ ਕੇ ਗੁਣ ਨਿੱਤ ਗਾਈ ॥੧੭੨॥
ਬਰਫ ਬਹੁਤ ਜਲ ਹੇਤ ਸੋ ਆਵੈ। ਸਰਦਾਈ ਮੇਂ ਮੇਲ ਪਿਲਾਵੈ।
ਫੇਰ ਭੀ ਬਧਤੀ ਜਾਵੈ ਹੋਰਾ। ਲਿਆਵੈ ਸੰਗਤਿ ਪ੍ਰੇਮ ਨ ਥੋਰਾ ॥੧੭੩॥
ਦੂਧ ਭਰੇ ਕੜਾਹੇ ਰਹਿਹੀ। ਪੀਵੈ ਸੰਗਤਿ ਰਜ ਬਚ ਜਹਿਹੀ।
ਬਦਾਮ ਮਿਸ਼ਰੀ ਖੰਡ ਅਤੋਟਾ। ਮਿਲਤ ਸਰਬ ਕੋ ਕਾਹਿ ਨ ਹੋਟਾ ॥੧੭੪॥
ਨੱਬੇ ਮਣ ਬਰਫ ਢਲਤੀ ਜਾਵੈ। ਸੰਗਤਿ ਤੇ ਖਰਚੀ ਨਹਿ ਆਵੈ।
ਸੋ ਕੂਪ ਮੇਂ ਦੀਨੀ ਪਾਈ। ਇਉ ਬੇ ਪ੍ਰਵਾਹੁ ਸਭ ਵਸਤੂ ਆਈ ॥੧੭੫॥

ਨਾਨਾ ਬਿਧ ਕੇ ਲੋਕ ਸੋ ਆਵੈ । ਮਿਤ੍ਰ ਸਤ੍ਰ ਸਮਤਾ ਉਪਜਾਵੈ ।
ਜੈ ਜੈ ਗੁਰ ਨਾਨਕ ਕੀ ਹੋਈ । ਹਿੰਦੂ ਤੁਰਕ ਨਿਵੈਂ ਪਿਖ ਦੋਈ ॥੧੭੬॥
ਲਗੋ ਦੀਵਾਨ ਹਜਾਰਾਂ ਗਿਨਤੀ । ਮਾਈ ਭਾਈ ਬੈਠੇ ਬਿਨਤੀ ।
ਇਕ ਦਿਸ ਤਤ ਬੇਤੇ ਸੁਖ ਪਾਵੈ । ਭਗਤ ਸਨਮੁਖ ਸਿਖ ਪਾਸ ਸੁਹਾਵੈ ॥੧੭੭॥

ਰਹਿਤ ਸੰਗ ਪ੍ਰੀਤੀ ਬੁਧਵਾਨਾ । ਸੋਭਾ ਪਾਵਤ ਸ਼ਸਤ੍ਰ ਪਾਨਾ ।
ਵੈਰਾਗ ਭਰੇ ਕੇ ਨੈਨ ਦਿਸਾਈ । ਕੀਰਤਨ ਰਾਗੀ ਗਾਇ ਸੁਨਾਈ ॥੧੭੮॥
ਸੇਵਾ ਮੇਂ ਹਿਤ ਸੇਵਕ ਬੈਸੇ । ਦਾਨੀ ਧਨੀ ਸੂਰਮੇ ਹੈਸੇ ।
ਗਰੀਬ ਅਮੀਰ-ਬੂਢਾ ਕੋ ਬਾਲਾ । ਜੁਆਨ ਨਰ ਨਾਰੀ ਤਿਸ ਕਾਲਾ ॥੧੭੯॥

ਸਾਧੂ, ਸਿੱਖ, ਸਿੰਘ ਬਹੁ ਹੋਈ । ਮਿਲ ਦੀਵਾਨ ਮੇਂ ਬੈਠੇ ਸੋਈ ।
ਕਈ ਮਹੀਨੇ ਤੋਂ ਪ੍ਰਵਾਹਾ । ਕਥਾ ਕੀਰਤਨ ਤੇ ਜਗ ਲਾਹਾ ॥੧੮੦॥
ਸੰਤ ਵਖਯਾਨ ਨਿੱਤ ਨਵਾਂ ਸੁਨਾਵੈ । ਪ੍ਰੇਮ ਗਿਆਨ ਭਗਤੀ ਉਪਜਾਵੈ ।
ਮਨ ਤਨ ਧਨ ਤੇ ਕਰ ਬੈਰਾਗਾ । ਬਚਨ ਸੰਤ ਕੇ ਬਹੁ ਅਨੁਰਾਗਾ ॥੧੮੧॥

ਜੇਠ ਅਠਾਰਾਂ ਅੰਮ੍ਰਿਤ ਵੇਲੇ । ਇਕ ਸੌ ਪੱਚੀ ਪਾਠ ਸੁਹੇਲੇ ।
ਭਏ ਸੰਤ ਜੀ ਕੀ ਰੁਚ ਸੰਗਾ । ਬਿਘਨ ਸਮੂਹ ਬਿਨਾਸੇ ਰੰਗਾ ॥੧੮੨॥
ਗੁਰ ਨਾਨਕ ਜੀ ਪੁਰਬ ਮਨਾਯੋ । ਦਸਮ ਸਪਤਮੀ ਇੱਕ ਸੁਹਾਯੋ ।
ਤਾਂਕੇ ਪਾਠ ਦੋਇ ਔਰੈ ਕਰੇ । ਇਕ ਸੌ ਸਤਾਈ ਗਿਣਤੀ ਭਰੇ ॥੧੮੩॥

ਨੌਂ ਜੇਠ ਕੋ ਪੂਰਨਮਾਸ਼ੀ । ਆਸਾਵਾਰ ਮਿਲੇ ਤਬ ਲਾਸੀ ।
ਪੰਜ ਵੱਜੇ ਸਭ ਸੰਗਤ ਬੈਸੀ । ਐਤਵਾਰ ਦਿਨ ਸੁਭਾ ਕੋ ਹੈਸੀ ॥੧੮੪॥
ਕੀਰਤਨ ਭੋਗ ਪਰਿਓ ਸਭ ਜਾਨਾ । ਪਾਠੀ ਅਖੰਡ ਬੈਠੇ ਹਰਿ ਧਾਨਾ ।
ਨਾਵੇਂ ਮਹਿਲ ਕੇ ਪੜ੍ਹੇ ਸਲੋਕਾ । ਮੁੰਦਾਵਣੀ ਰਾਗਮਾਲਾ ਹਰ ਸੋਕਾ ॥੧੮੫॥

ਜਪੁਜੀ ਪਾਠ ਪ੍ਰੇਮ ਤੇ ਥੀਆ । ਅਰਦਾਸਾ ਸੰਤ ਖੜੇ ਹੋ ਕੀਆ ।
ਬਹੁ ਪ੍ਰਸਾਦਿ ਸੰਗਤਿ ਵਰਤਾਯੋ । ਸੁਣ ਸਭ ਨੇ ਮਨ ਮੋਦ ਉਪਾਯੋ ॥੧੮੬॥
ਪਾਠੀ ਜੋ ਸਭ ਪਾਠ ਮੇਂ ਲਾਗੇ । ਤਿਨ੍ਹ ਕੋ ਚੜ੍ਹਿਓ ਅਧਿਕ ਬੈਰਾਗੇ ।
ਕਰ ਅਰਦਾਸ ਗਏ ਰੁਚਿ ਆਈ । ਰਹਿਣਾ ਬਹੁਰ ਅਕੱਠ ਨ ਭਾਈ ॥੧੮੭॥

ਕੋਈ ਪੂਜਾ ਨਾਹੀ ਜਾਚੀ । ਬਿਰਤੀ ਇਕ ਹਰਿ ਜੀ ਮੇਂ ਰਾਚੀ ।
ਗਏ ਛਪਰੀਆਂ ਤਿਆਗੇ ਬਾਰੇ । ਆਏ ਨਹੀਂ ਭਿੰਡਰ ਮੁੜ ਸਾਰੇ ॥੧੮੮॥
ਮੰਗੀ ਨਾਹੀ ਪੂਜਾ ਆਪੇ । ਦੇਵਤ ਸੰਤ ਨ ਲੀਨੀ ਜਾਪੇ ।
ਇਤਨੇ ਬਿਰਕਤ ਭਏ ਸੁਣ ਭਾਈ । ਤਨ ਕੇ ਬਸਤ੍ਰ ਨਾਹਿ ਰਖਾਈ ॥੧੮੯॥
ਕੋ ਨਿਜ ਘਰ ਮੇਂ ਕੁਟੀਆ ਪਾਈ । ਕੋ ਬਨਵਾਸੀ ਗਾਉਂ ਨ ਆਈ ।
ਗੁਰਬਾਣੀ ਤੇ ਪ੍ਰੇਮ ਉਪੰਨਾ । ਜਨਮ ਜੀਤ ਹੋਏ ਧੰਨ ਧੰਨਾ ॥੧੯੦॥
ਨੌਂ ਜੇਠ ਹਾੜ ਵਦੀ ਪਹਿਲੀ । ਗੁਰ ਛੇਵੇਂ ਅਵਤਾਰ ਸੋ ਤਹਿ ਲੀ ।
ਸੋਮਵਾਰ ਦੀਵਾਨ ਸਜਾਯਾ । ਇਕ ਸੌ ਸਤਾਈ ਭੋਗ ਪਵਾਯਾ ॥੧੯੧॥

ਮਾਯਾ ਬਹੁਤ ਆਈ ਤਬ ਭੇਟਾ। ਵਸਤੁ ਨ ਕਮੀਂ ਰਹੀ ਕਛੁ ਮੇਟਾ।
ਸੰਤ ਆਪ ਅਰਦਾਸ ਉਚਾਰੀ। ਦੀਵਾਨ ਸਮਾਪਤੀ ਭਈ ਹੈ ਸਾਰੀ ॥੧੯੨॥
ਬਹੁਤਾ ਕਰ ਪ੍ਰਸਾਦਿ ਦਿਵਾਯੋ। ਲੰਗਰ ਤਿਆਰ ਪੰਗਤਾਂ ਲਾਯੋ।
ਖੀਰ ਪ੍ਰਸਾਦਿ ਪੂਪਕਾ ਭਾਜੀ। ਸਭ ਕੋ ਦੇ ਮਨ ਭਾਵਤ ਰਾਜੀ ॥੧੯੩॥
ਕਈ ਹਜ਼ਾਰ ਪੰਗਤਾਂ ਥਿਰੀ। ਛਕ ਪ੍ਰਸੰਨ ਚੁਲੇ ਮੁਖ ਕਰੀ।
ਸਾਧੂ ਸੰਤ ਸਭ ਬਸਤ੍ਰ ਧੰਨਾ। ਦੇ ਦੇ ਕੀਏ ਬਹੁ ਪ੍ਰਸੰਨਾ ॥੧੯੪॥
ਸਭ ਅਪਨੇ ਅਸਥਾਨੀ ਜਾਏ। ਕੀਰਤਿ ਕਰੈ ਸੰਤ ਸੁਖਦਾਏ।
ਜੈ ਜੈਕਾਰ ਜਗਤ ਮੇਂ ਹੋਵਾ। ਗਨ ਪਾਪਨ ਕੋ ਨਾਸ਼ਕ ਜੋਵਾ ॥੧੯੫॥
ਜਹਿ ਤਹਿ ਮਿਲ ਜਸ ਗਾਵੈ ਪ੍ਰੇਮੀ। ਸੋਭਾ ਮਹਾਰਾਜੇ ਸਮ ਛੇਮੀ।
ਸਭ ਮੇਂ ਸੋਭ ਸ਼ੁਮਣ ਹੋਈ। ਮਿਲ ਮਿਲ ਸਿਫਤ ਕਰੈ ਸਭ ਕੋਈ ॥੧੯੬॥
ਗ਼੍ਰੀਬ ਜੋ ਪੇਖੇ ਤਬ ਹੈ ਆਏ। ਅੰਨ ਬਸਤ੍ਰ ਦੇ ਸਭ ਤ੍ਰਿਪਤਾਏ।
ਨਵੇਂ ਹੋਰ ਆਵੈ ਬਹੁ ਭਾਂਤੀ। ਕੀਰਤ ਢਾਡੀ ਕਥੇਂ ਸੁਹਾਤੀ ॥੧੯੭॥
ਸਭ ਕੋ ਦਾਨ ਦੇਤ ਬਹੁਤੇਰਾ। ਭਏ ਅਚਾਹ ਜਿਨ ਲੀਨ ਘਨੇਰਾ।
ਦੇਖੀ ਮਾਯਾ ਸਾਰੀ ਜਬਹੂੰ। ਪੰਜ ਹਜਾਰ ਇਕਵੰਜਾ ਸਭਹੂੰ ॥੧੯੮॥
ਗਿਆਰਾਂ ਆਨੇ ਊਪਰ ਹੋਏ। ਲੈ ਬਾਬਾ ਜੀ ਸਾਂਭੇ ਸੋਏ।
ਗੁਰਦੁਆਰਾ ਨੀਕਾ ਬਣ ਜਾਈ। ਇਸ ਹੇਤੁ ਤੇ ਰਾਖ ਟਿਕਾਈ ॥੧੯੯॥
ਜਹਾਂ ਅਖੰਡ ਪਾਠ ਬਹੁ ਹੋਏ। ਤਹਾਂ ਗੁਰਦੁਆਰਾ ਬਣ ਸੋਏ।
ਸਮਾ ਪਾਇ ਕੇ ਫਿਰ ਉਸਰਾਈ। ਇਟਾਂ ਖਰੀਦ ਕੇ ਲੇਹਿ ਢੁਆਈ ॥੨੦੦॥
ਸੰਤ ਅਨੰਦ ਪਦ ਮੇਂ ਸਦ ਵਾਸੇ। ਹਰਖ ਸੋਗ ਤੇ ਰਹੇ ਉਦਾਸੇ।
ਅਪਨੇ ਇਕਾਂਤ ਥਾਂਇ ਮੇਂ ਜਾਈ। ਬੈਠੇ ਥਿਤ ਸਰੂਪ ਮੇਂ ਪਾਈ ॥੨੦੧॥
ਅਕਥ ਪਦ ਜੋ ਇਕ ਰਸ ਏਕਾ। ਟਿਕੇ ਬਿਆਪਕ ਸਭ ਹੀ ਟੇਕਾ।
ਸ੍ਵੈ ਜੋਤਿ ਮੇਂ ਘਣਾ ਅਨੰਦਾ। ਅੰਤਰ ਬਾਹਰ ਤੇ ਸ੍ਵਛੰਦਾ ॥੨੦੨॥

ਸਵੈਯਾ–ਇਕ ਵਾਰ ਕੋਊ ਨਾਮ ਉਚਾਰ ਕੇ, ਕੋਟਿ ਸਮੇਧਨਿ ਜੱਗ ਫਲਾਇਆ।
ਅੱਖਰ ਅੱਖਰ ਨਾਮੁ ਮੇਂ ਗੁੰਥਨ, ਤਾਹਿ ਤਰੀਫ ਕਿਵੇਂ ਬਨ ਆਇਆ।
ਨੌ ਮਹੀਨੇ ਪ੍ਰਵਾਹਿ ਚਲਿਓ, ਜਿਮ ਸਾਵਣ ਮੇਂ ਨਦ *ਵਾਹ ਚਲਾਇਆ।
ਗਰਮੀ ਔ ਖੁਸ਼ਕੀ ਨਾਹਿ ਰਹੀ ਤਹਿ, ਕੀਰਤ ਮੇਘ ਵੁਠੇ ਕਰਦਾਇਆ ॥੨੦੩॥

ਕਬਿੱਤ–

ਭਰਮ ਬਿਮੁਖਤਾ ਕੇ ਕੂਲ ਕੋ ਉਖਾਰ ਕਰਿ, ਸਿਖਨ †ਸੁਰਤ ਦਰ ਚਲੇ ਪ੍ਰਵਾਹ ਹੈ।
ਦੰਭਨ ਪਖੰਡਨ ਕੇ ਤਰੁ ਕੋ ਉਪਾਰ ‡ਮੂਰ, ਬਧ ਰੂਪ ਸਿਪੀ ਜ਼ਹਿ ()ਲਾਲਸ ਉਮਾਹਿ ਹੈ।
ਸ਼ਾਂਤੀ ਬੂੰਦ ਸਿਖਯਾ ਸ਼ਬਦ ਗੁਰਦੇਵ ਜੀ ਕੋ, ਸ਼ਰਧਾ ਸੰਜੁਤ ਲੈਕੇ ਰਿਦੇ ਮੇਂ ਸਮਾਹਿ ਹੈ।
ਗਿਆਨ ਰੂਪ ਮੋਤੀ ਤਾਈਂ ਕਰੇ ਉਤਪੰਨ ਏਹੁ, ਮਰਜੀਉ ਜੀਵ ਮਰੇ ਸੋਈ ਨਰ ਪਾਹਿ ਹੈ ॥੨੦੪॥

*ਨਾਲੇ। †ਕੰਨਾਂ ਦੁਆਰੇ। ‡ਮੁਢ ਤੋਂ ਪੁਟਕੇ। ()ਇਛਾ।

ਸਿੱਖਨ ਸ਼ਨਾਨ ਯੋਗੁ ਨਦੀ ਗੁਰਬਾਣੀ ਏਹੁ, ਘਾਟ ਸਤਿਸੰਗ ਬੀਚ ਚਲੇ ਮਨੁ ਨ੍ਹਾਤ ਹੈ।
ਕਾਮਨਾਂ ਮਿਟਾਇ ਨਿਹ ਕਾਮਤਾ ਕੋ ਸ੍ਵੀਕਾਰ, ਕ੍ਰੋਧ ਕੋ ਅਭਾਵ. ਸ਼ਾਂਤ ਰਿਦ ਮੇਂ ਸੁਹਾਤ ਹੈ।
ਰਜੋ ਗੁਣ ਤਮੋਗੁਣ ਸਤੋਗੁਣ ਤਿਆਗ ਕਰ, ਏਕੋ ਸੋਈ ਆਤਮਾ ਮੇਂ ਬਿਰਤੀ ਟਿਕਾਤ ਹੈ।
ਅਸ ਲਾਭ ਹੋਇ ਜੋਈ ਕਰਦੇ ਸ਼ਨਾਨ ਈਹਾਂ, ਸੁਧ ਬ੍ਰਹਮ ਰੂਪ ਅਨੁਭਵ ਬਿਖਯਾਤ ਹੈ ॥੨੦੬॥
ਈਰਖਾ ਸੰਯੁਤ ਲੋਗ ਕਰਤ ਸ਼ਨਾਨ ਨਾਹੀ, ਝੋਲਾ [ ]ਖਰ ਜਿਵੇਂ ਨੀਂਦ ਆਇ ਕੇ ਦਬਾਇ ਹੈ।
ਬਿਖੇ ਰੂਪ ਰੂੜੀਆਂ ਮੇਂ ਫਿਰਤ ਭਟਕ ਤਿਵੇਂ, ਕਾਕ ਸੁਆਨ ਗੀਧ ਮੰਦ ਚੀਜਨ ਕੋ ਖਾਇ ਹੈ।
ਭੱਠ ਸਮ ਏਸ ਜਗ ਜਲਦੇ ਰਹਿਣ ਓਈ, ਅੰਤ ਸਮੇਂ ਨਰਕ ਮੇਂ ਵਿਸ਼ਟਾ ਪਚਾਇ ਹੈ।
ਕੀਤੇ ਜੋ ਕਰਮ ਵੈਸੇ ਫਲ ਤਸ ਪਾਵਨਾ ਸੀ,ਨਿੰਦਕ ਕੀ ਗਤਿ ਨਾਹੀ ਬੇਦ ਭੀ ਅਲਾਇ ਹੈ ॥੨੦੭॥
ਆਇ ਚਲ ਜਿਹੜੇ ਧੰਨ ਆਪਦਾ ਜਨਮ ਈਹਾਂ, ਕੀਤੇ ਹੈਂ ਪਵਿਤ ਤੁਸੀਂ ਚਰਨ ਚਲਾਇ ਕੇ।
ਸੇਵਾ ਵਿਚ ਹਿੱਸਾ ਲਿਆ ਜਿਨ੍ਹਾਂ *ਪਾਨ ਸੰਗ ਭਾਈ,ਸ੍ਰਵਣ ਪਵਿੱਤ ਬਾਨੀ ਸੁਣੀ ਚਿਤ ਲਾਇਕੇ।
ਨੇਤ੍ਰ ਪਵਿਤ ਗੁਰੂ ਸੰਗਤਾਂ ਦੇ ਦੇਖ ਮੁਖ, ਰਸਨਾ ਪਵਿਤ ਗੁਰਬਾਣੀ ਮੁਖ ਗਾਇ ਕੇ।
ਮਸਤਕ ਪਵਿਤ ਗੁਰੂ ਸੰਗਤਾਂ ਦੀ ਧੂਰ ਲਾਇ, ਮਨ ਭੀ ਪਵਿਤ੍ਰ ਵਾਕ ਰਿਦੇ ਮੇਂ ਵਸਾਇ ਕੇ ।੨੦੭।
ਐਸੇ ਜੋੜ ਮੇਲ ਸਦਾ ਦੇਈਂ ਗੁਰਦੇਵ ਮੇਰੇ, ਮਿਲ ਮਿਲ ਸੰਗਤਾਂ ਉਮਾਹਿ ਗੁਣ ਗਾਇ ਹੈ।
ਛਕਦੇ ਛਕਾਂਦੇ ਗੁਣ ਗਾਂਵਦੇ ਹਮੇਸ਼ ਰਹੈਂ, ਸੁਣਦੇ ਸੁਣਾਂਦੇ ਗੁਰਬਾਣੀ ਸੁਖਦਾਇ ਹੈ।
ਸਾਰਾ ਗੁਰੂ ਖਾਲਸਾ ਜੀ ਇੱਕ ਜਿੰਦ ਹੋਇ ਰਹੇ, ਈਰਖਾ ਦ੍ਵੈਤ ਵਾਲੀ ਹਵਾ ਨਹੀ ਆਇ ਹੈ।
ਭਗਤੀ ਪ੍ਰੇਮ ਵਿਚ ਮਸਤੀ ਹਮੇਸ਼ ਰਹੇ, ਆਤਮਾ ਗਿਆਨ ਕਦੇ ਭੁਲ ਨਹੀਂ ਜਾਇ ਹੈ ॥੨੦੮॥

ਚੌਪਈ-ਪੰਦਰਾਂ ਸੌ ਨਰ ਨਾਰੀ ਮਿਲੇ। ਅੰਮ੍ਰਿਤ ਚਾਹਿਤ ਦੇਵਹੁ ਭਲੇ।
ਪੰਜ ਪਿਆਰੇ ਮਿਲ ਸੁਭ ਤਾਂਹੀ। ਅੰਮ੍ਰਿਤ ਛਕਾਯੋ ਰਹਿਤ ਰਖਾਹੀ ॥੨੦੯॥
ਸਭ ਪਾਠਾਂ ਮੇਂ ਸੁਧਾ ਅਚਾਵੈ। ਸਾਰੀ ਗਿਣਤੀ ਭਈ ਸੁਨਾਵੈ।
ਦਸ ਹਜਾਰ ਤੇਰਾਂ ਸਜਵਾਏ। ਅੰਮ੍ਰਿਤ ਪਾਠਾਂ ਬੀਚ ਛਕਾਏ ॥੨੧੦॥
ਸਭ ਥਾਵਾਂ ਮੇਂ ਸਿੰਘ ਸਜਾਏ। ਵਾਹਿਗੁਰੂ ਕੀ ਫਤੇ ਬੁਲਾਏ।
ਪਾਠ ਅਖੰਡ ਕਰਾਯੋ ਫੇਰੀ। ਹਾੜ ਸੰਕ੍ਰਾਂਤ ਭੋਗ ਪਾਇ ਹੇਰੀ ॥੨੧੧॥
ਬਾਰ੍ਹਵੀਂ ਕਥਾ ਸਮਾਪਤ ਕੀਨੀ। ਸੰਗਤਿ ਪ੍ਰੇਮ ਰੰਗ ਮੇਂ ਭੀਨੀ।
ਬੁਧਵਾਰ ਦਿਨ ਕੀਰਤ ਕੀਆ। ਕੜਾਹ ਪ੍ਰਸ਼ਾਦਿ ਸਭਨ ਕੋ ਦੀਆ ॥੨੧੨॥
ਅੰਮ੍ਰਿਤ ਵੇਲਾ ਸੰਗਤ ਜੁੜੀ। ਬ੍ਰਿਤੀ ਇਕ ਰਸ ਸਭ ਕੀ ਖਿੜੀ।
ਪਰਉਪਕਾਰੀ ਸੰਤ ਸਦਾਈ। ਵਿੱਦਜਾ ਸਿੰਘਨ ਨਿੱਤ ਪੜ੍ਹਾਈ ॥੨੧੩॥
ਨਿੱਤ ਨਵੇਂ ਭੋਜਨ ਦੇ ਸਾਦਾ। ਸਿਮਰਨ ਕਰਵਾਵੈ ਅਹਿਲਾਦਾ।
ਦੇਸ ਬਿਦੇਸਨ ਸੈਲ ਕਰਾਈ। ਬਸਤ੍ਰ ਸੋਹਣੇ ਸਭ ਪਹਿਰਾਈ ॥੨੧੪॥
ਪਾਠ ਅਖੰਡ ਇਉਂ ਕਰੇ ਪਿਆਰੇ। ਕੌਤਕ ਸਭ ਸੁਖ ਦੇਵਣ ਵਾਰੇ।
ਵਾਹਿਗੁਰੂ ਕੇ ਸੰਤ ਅਨੂਪਾ। ਧੰਨ ਜਨਮ ਜਿਨ ਲਖਿਓ ਰੂਪਾ ॥੨੧੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਮਾਧੀ ਤੇ ਸੱਤ ਸਮੁੰਦ੍ਰ ਦੇਹੀ ਮੇਂ ਤੇ ਇਕ ਸੌ ਸਤਾਈ ਅਖੰਡ ਪਾਠ ਛਰਨ ਪ੍ਰਸੰਗ ਬਰਨਨੰ ਨਾਮ ਤੀਸਵਾਂ ਧਿਆਇ ਸੰਪੂਰਣੰ ॥੩੦॥

---

[ ]ਖੋਤਾ। *ਹਥਾਂ ਨਾਲ।

## ਕੁੰਜੀਆਂ ਪ੍ਰਚਾਰ, ਸ੍ਰੀ ਨਾਨਕ ਸ੍ਰੋਵਰ ਸੇਵਾ ਕਰਾਵਣ

ਦੋਹਿਰਾ–ਤੇਗ ਬਹਾਦਰ ਸਤਿਗੁਰੂ, ਸੀਸ ਦੇਇ ਹਿੰਦ ਰਾਖ।
ਤੀਰਥ ਕਰੇ ਪਵਿੱਤ੍ਰ ਪ੍ਰਭੁ, ਦਰਸ਼ਨ ਦੇ ਅਭਿਲਾਖ ॥੧॥

ਚੌਪਈ–ਪਾਠ ਅਖੰਡ ਸਮਾਪਤ ਹੋਏ। ਪਾਠੀ ਮਨ ਵੈਰਾਗੁ ਪਰੋਏ।
ਗਏ ਚੁਪਾਤੇ ਜਹਿ ਜਹਿ ਇੱਛਾ। ਰਹਿ ਨਿਰਲੋਭ ਧਰੀ ਮਨ ਸਿੱਛਾ ॥੨॥
ਸੰਤਾਂ ਸਿੰਘ ਭੇਜੇ ਤਿਨ ਪਾਸਾ। ਸੇਵਾ ਕਰਹਿ ਤੁਮਾਰੀ ਰਾਸਾ।
ਈਹਾਂ ਰਹਿ ਸਿਮਰਨ ਰਸ ਲੀਜੈ। ਆਨ ਥਾਨ ਨਹਿ ਗਮਨੁ ਕਰੀਜੈ ॥੩॥
ਮਾਯਾ ਭੀ ਤੁਮਰੀ ਸਭ ਲੇਵੋ। ਅਸੀਂ ਨ ਸਾਂਭਹਿ ਜਹਿ ਚਾਹਿ ਦੇਵੋ।
ਸੁਣ ਕਰ ਸਿੰਘ ਖੋਜਤੇ ਫਿਰਹੀ। ਗਏ ਕਹਾਂ ਨਹਿ ਕਹੂੰ ਨਿਹਰਹੀ ॥੪॥

ਸੰਤ ਅਤੀਤ ਵੈਰਾਗ ਸਮੇਤਾ। ਸਰਬ ਵਸਤੁ ਤਿਆਗੀ ਬਿਨ ਹੇਤਾ।
ਭਿੰਡਰਾਂ ਤੇ ਉਪਰਾਮਤਾ ਪਾਈ। ਰੌਲ੍ਹੀ ਨਗਰ ਬਿਰਾਜੇ ਆਈ ॥੫॥
ਸਿੰਘਨ ਸੇਵਾ ਬਹੁਤ ਕਰਾਈ। ਬੀਸ ਸਿੰਘ ਤਬ ਸਾਥ ਸੁਹਾਈ।
ਗੁਰਦੁਆਰਾ ਸੁੰਦਰ ਜਹਿ ਸਾਜਾ। ਤਹਾਂ ਬਿਰਾਜੇ ਦੀਨ ਨਿਵਾਜਾ ॥੬॥

ਸੰਗਤ ਨੇ ਅਰਦਾਸ ਉਚਾਰੀ। ਕਥਾ ਸੁਨਾਵਹੁ ਸੰਤ ਮੁਰਾਰੀ।
ਕਰ ਪ੍ਰਸੰਨਤਾ ਮਾਨੀ ਬਾਨੀ। ਲਗਯੋ ਦੀਵਾਨ ਕੀਰਤਨ ਗਾਨੀ ॥੭॥
ਕਥਾ ਸੁਣਾਈ ਹਰਿ ਕੀ ਰੀਤੀ। ਜਹਿ ਸੁਣਤੇ ਮਨ ਬਧਹਿ ਪ੍ਰੀਤੀ।
ਧਰ ਵੈਰਾਗ ਸਰਬ ਨਰ ਨਾਰੀ। ਝੂਲਤ ਮਸਤ ਭਏ ਹਿਤ ਵਾਰੀ ॥੮॥

ਬਿਨਤੀ ਸੰਗਤਿ ਬਹੁਰ ਉਚਾਰੀ। ਕਥਾ ਚਲਾਵਹੁ ਸ਼ੀਘਰ ਧਾਰੀ।
ਸੰਤ ਸੁਣਤ ਮਨ ਆਨੰਦ ਹੋਏ। ਪਾਠ ਅਖੰਡ ਕਰਾਯੋ ਸੋਏ ॥੯॥
ਕਰ ਅਰਦਾਸ ਸਤਿਗੁਰੂ ਆਗੇ। ਵਿਦਯਾਰਥੀ ਪ੍ਰੇਮ ਮੇਂ ਪਾਗੇ।
ਸਾਵਣ ਸੰਕ੍ਰਾਂਤ ਛਨਿਛਰਵਾਰਾ। ਅੰਮ੍ਰਿਤ ਵੇਲਾ ਭਾਗੁ ਉਦਾਰਾ ॥੧੦॥

ਉਨੀਂ ਸੌ ਛਿਹਤ੍ਰਾ ਸਾਲਾ। ਸੈਂਤੀ ਬਰਖ ਕੀ ਉਮਰ ਬਿਸਾਲਾ।
ਤੇਰ੍ਹਵੀਂ ਕਥਾ ਅਰੰਭ ਸੋ ਕੀਨੀ। ਜਪੁ ਹੋਯਾ ਰੌਲ੍ਹੀ ਮੇਂ ਚੀਨੀ ॥੧੧॥
ਵਿਦਯਾਰਥੀ ਨਾਮੁ ਏਹੁ ਜਾਨੋ। ਕਰਮ ਸਿੰਘ ਕੇਹਰ ਸਿੰਘ ਮਾਨੋ।
ਜੀਤ ਸਿੰਘ ਹਰਿ ਲਾਲ ਪਿਆਰਾ। ਲਾਭ ਸਿੰਘ ਤੇ ਸਿੰਘ ਦਾਤਾਰਾ ॥੧੨॥

ਅਵਤਾਰ ਸਿੰਘ ਤੇ ਹਰਿ ਕ੍ਰਿਪਾਲਾ। ਅਰਜਨ ਸਿੰਘ ਹਰਦਿੱਤ ਨਿਹਾਲਾ।
ਬੀਸ ਸਿੰਘ ਇਤਿਆਦਿਕ ਆਨੀ। ਸੁਨੈ ਕਥਾ ਨਿਤਨੇਮ ਤੇ ਜਾਨੀ ॥੧੩॥
ਰੌਲ੍ਹੀ ਅੰਮ੍ਰਿਤ ਪ੍ਰਚਾਰ ਕਰਾਈ। ਸੱਤਰ ਸਿੰਘ ਸਜੇ ਗੁਰ ਧਿਆਈ।
ਅੰਮ੍ਰਿਤ ਛਕਕੇ ਰਹਿਤ ਰਖੰਤੇ। ਧਰਮ ਕਿਰਤ ਕਰ ਵੰਡ ਛਕੰਤੇ ॥੧੪॥
ਜੋ ਸਿੰਘ ਪਾਠੀਆਂ ਖੋਜਨ ਧਾਏ। ਮਿਲੇ ਨ ਹੋਰ ਭਾਲ ਬਹੁ ਥਾਏ।
ਧੂੜ ਕੋਟ ਜਬ ਖੋਜਤ ਆਏ। ਗੁਰਦਿਆਲ ਸਿੰਘ ਜੀ ਮਿਲ ਬਿਗਸਾਏ ॥੧੫॥

ਸੰਤਾਂ ਪਾਸ ਇਨੋਂ ਕਉ ਆਨਾ। ਗੰਡਾ ਸਿੰਘ ਲੀਨੇ ਸੰਗ ਜਾਨਾ।
ਦਾਸ ਕੇਸਵ ਹਰਿ ਆਏ ਤਬਹੀ। ਬੁਲਾਵਤ ਸੁਣੇ ਸੰਤ ਜੀ ਜਬਹੀ ॥੧੬॥
ਰੌਲ੍ਹੀ ਮਿਲੇ ਪ੍ਰਸੰਨਤਾ ਧਾਰੀ। ਬੰਦਨ ਕਰੀ ਤਬ ਸੰਤ ਅਗਾਰੀ।
ਮਿਲੇ ਭਾਉ ਤੇ ਬਿਨੈ ਬਖਾਨੀ। ਬਖਸ਼ੋ ਸੰਤ ਸ਼ਦਾ ਗੁਨ ਖਾਨੀ ॥੧੭॥

ਸੰਤ ਸਾਹਿਬ ਜੀ ਬਚਨ ਬਖਾਨਾ। ਤਿਆਗ ਸਿਧਾਰੇ ਕਿਆ ਮਨ ਆਨਾ।
ਗੁਰਦਿਆਲ ਸਿੰਘ ਨੇ ਬਿਨੈ ਸੁਨਾਈ। ਭਯੋ ਬਿਰਾਗ ਤਾਂ ਗਏ ਗੁਸਾਈ ॥੧੮॥
ਕਾਰਣ ਅਵਰ ਨਹੀਂ ਕੋ ਸੁਆਮੀ। ਬਖਸ਼ਹੁ ਭੂਲੇ ਅੰਤਰਜਾਮੀ।
ਸੁਣ ਸੰਤਾਂ ਨੇ ਵਾਕ ਅਲਾਯਾ। ਆਪਨੀ ਮਾਯਾ ਸਾਂਭਹੁ ਜਾਯਾ ॥੧੯॥

ਅੰਗੀਕਾਰ ਕਰੈਂ ਹਮ ਨਾਹੀ। ਪਾਠੀਆਂ ਕੀ ਮਾਯਾ ਸੋ ਆਹੀ।
ਫਿਰ ਗੁਰਦਿਆਲ ਹਰਿ ਬਿਨੈ ਸੁਨਾਈ। ਮਾਯਾ ਪਾਠੀਆਂ ਨਹਿ ਮਨ ਭਾਈ ॥੨੦॥
ਤਨ ਰਾਖਨ ਕੋ ਚੀਤ ਨ ਕਰਹੀ। ਬਸਤ੍ਰ ਭੋਜਨ ਰੁਚ ਨਹਿ ਫੁਰਹੀ।
ਤੁਮਰੀ ਦਯਾ ਤੇ ਮਨ ਬੈਰਾਗਾ। ਪਾਯੋ ਬਾਨੀ ਤੇ ਬਡਭਾਗਾ ॥੨੧॥

ਸਭ ਪਾਠੀ ਕੋ ਲੇਹੁ ਬੁਲਾਈ। ਮੈਂ ਲਿਆਵਤ ਜੇ ਹੋਇ ਰਜਾਈ।
ਸੁਣ ਸੰਤਾਂ ਨੇ ਭੋਜਨ ਕੀਨਾ। ਲਿਆਯੋ ਪਾਠੀ ਜਹਿ ਜਹਿ ਚੀਨਾ ॥੨੨॥
ਆਨਿ ਸਰਬ ਨੇ ਗ੍ਰੀਵ ਨਿਵਾਈ। ਚਰਣੀ ਪਰੇ ਮਨ ਪ੍ਰੇਮ ਬਢਾਈ।
ਦੂਧ ਭੋਜਨ ਸਭ ਕੋ ਅਚਵਾਯੋ। ਗੁਰਦਿਆਲ ਸਿੰਘ ਨੇ ਬਚਨ ਚਲਾਯੋ ॥੨੩॥

ਪਾਠੀ ਸੁਣੋ ਸਭੈ ਹਿਤ ਲਾਈ। ਦੇਵਤ ਮਾਯਾ ਸੰਤ ਗੁਸਾਈ।
ਭਿੰਡਰਾਂ ਤੇ ਮੰਗਵਾਇ ਸੋ ਲੀਨੀ। ਇਕ ਇਕ ਪਾਠੀ ਗਿਣ ਗਿਣ ਦੀਨੀ ॥੨੪॥
ਪੰਜ ਹਜਾਰ ਬਾਂਟਿਓ ਜਬ ਹੀ। ਚੱਕਿਆ ਪਾਠੀਆਂ ਨਾਹੀ ਤਬਹੀ।
ਸਭ ਨੇ ਅਰਜ ਗੁਜਾਰੀ ਏਵਾ। ਗੁਰਦੁਆਰਾ ਬਨਾਵੋ ਪ੍ਰਭ ਦੇਵਾ ॥੨੫॥

ਅਸੀਂ ਆਪਕੇ ਸੇਵਕ ਬ੍ਰਿੰਦਾ। ਲੇਵਹਿ ਨਹੀ ਬਿਨੈ ਕਰ ਬੰਦਾ।
ਭਗਤੀ ਪ੍ਰਭ ਕੇ ਦਰਸ ਕਰਾਵੋ। ਏਹੁ ਮਾਯਾ ਸਭ ਕੇ ਮਨ ਭਾਵੋ ॥੨੬॥
ਗੁਰਦਿਆਲ ਸਿੰਘ ਕੋ ਪਾਠੀ ਬੋਲੇ। ਸਾਂਭਹੁ ਸਭ ਮਾਯਾ ਚੱਕ ਤੋਲੇ।
ਸੰਤਾਂ ਕਹਾ ਨ ਸਾਨੂੰ ਲੋਰਾ। ਜੋ ਕਰਨਾ ਸੋ ਕਰਹੁ ਤੋਰਾ ॥੨੭॥
ਸੁਣ ਪਾਠੀਆਂ ਨੇ ਬਿਨਤੀ ਭਾਖੀ। ਮੰਦਰ ਬਣੇ ਏਹੁ ਹਮ ਕਾਂਖੀ।
ਕੋਕਰੀ ਇਟਾਂ ਹੇਤਿ ਭਿਜਾਏ। ਠੇਕੇਦਾਰ ਤੇ ਇੱਟ ਮੰਗਾਏ ॥੨੮॥

ਸੰਤਾਂ ਨੇ ਤਬ ਕਛੁ ਨ ਭਾਖਾ। ਜਾਨ ਇਨ੍ਹਾਂ ਕੀ ਅਸਿ ਅਭਿਲਾਖਾ।
ਰਹੇ ਪਾਸ ਬਹੁ ਪ੍ਰੇਮ ਸਮੇਤਾ। ਚੜ੍ਹਤ ਵਿਰਾਗੁ ਮਨ ਗੁਰ ਕੋ ਚੇਤਾ ॥੨੯॥
ਆਗਿਆ ਪਾਇ ਪਾਠੀ ਤਬ ਸਾਰੇ। ਸਾਧਨ ਹੇਤ ਨਿਜ ਥਾਨ ਸਿਧਾਰੇ।
ਭਗਤੀ ਕਰ ਪ੍ਰਭ ਕੋ ਦਰਸਾਯੋ। ਸੰਤ ਸੰਗ ਤੇ ਬਡ ਫਲ ਪਾਯੋ ॥੩੦॥
ਕਬ ਕਬ ਦਰਸ਼ਨ ਕਰਨੇ ਆਵੈਂ। ਰਹਿ ਕੇਤਕ ਦਿਨ ਪ੍ਰੇਮ ਬਢਾਵੈਂ।
ਫਿਰ ਆਗਿਆ ਕੋ ਪਾਇ ਸਿਧਾਵੇਂ। ਨਾਮ ਰੰਗ ਚੜ੍ਹਿਓ ਲਿਵ ਲਾਵੈਂ ॥੩੧॥

ਜਮ ਤੇ ਛੂਟੇ ਗੁਰਮਤਿ ਪਾਈ। ਅੰਤ ਸਮੇਂ ਗੁਰ ਭਏ ਸਹਾਈ।
ਮਿਟਿਓ ਗੇੜ ਚੁਰਾਸੀ ਵਾਲਾ। ਗੁਰਬਾਣੀ ਸੰਗ ਭਏ ਸੁਖਾਲਾ ॥੩੨॥
ਸੰਤ ਸੰਗ ਕੀ ਮਹਿਮਾ ਊਚੀ। ਲੋਭ ਮੋਹ ਤੇ ਛੂਟੇ ਮੂਚੀ।
ਗੁਰਦਿਆਲ ਸਿੰਘ ਕੋ ਰਾਖਿਓ ਸੰਗਾ। ਜਾਨ ਨ ਦੀਓ ਮਨ ਕਿਨ ਰੰਗਾ ॥੩੩॥

ਕਥਾ ਨਿਤ ਸੰਥਾ ਜੋ ਹੋਵੈ। ਸੁਣ ਸਰੋਤੇ ਮਨ ਮਾਹਿ ਪਰੋਵੈ।
ਜੀਵਨ ਮੁਕਤੀ ਆਨੰਦ ਪਾਈ। ਸੰਤ ਉਪਕਾਰੀ ਨਾਮ ਜਪਾਈ ॥੩੪॥
ਰੌਲ਼ੀ ਤੇ ਫਿਰ ਕੀਨੋ ਤਿਆਰਾ। ਸੌਣ ਗੁਜਾਰਿਓ ਰਹਿ ਕੇ ਸਾਰਾ।
ਮੋਗੇ ਦੁਇ ਦਿਨ ਕਰ ਦੀਵਾਨਾ। ਸੰਗਤਿ ਕਰੀ ਨਿਹਾਲ ਮਹਾਨਾ ॥੩੫॥

ਸ਼ਹਿਰ ਫੀਰੋਜ਼ਪੁਰੇ ਮੇਂ ਆਏ। ਜੱਥੇ ਸਹਿਤ ਸੰਤ ਸੁਖਦਾਏ।
ਲਾਇ ਦੀਵਾਨ ਪ੍ਰਚਾਰ ਕਰਾਯੋ। ਬੱਤੀ ਜਨ ਕੋ ਸੁਧਾ ਅਚਾਯੋ ॥੩੬॥
ਆਣ ਕਸੂਰ ਕਥਾ ਤਬ ਕਰੀ। ਅੱਸੀ ਨਰ ਕੀ ਦੁਰਮਤਿ ਹਰੀ।
ਅੰਮ੍ਰਿਤ ਪਾਨ ਕਰਾਯੋ ਤਾਂਹੀ। ਰਹਿਤ ਰਖਾਇ ਸਿਮਰਨ ਰਸ ਆਹੀ ॥੩੭॥

ਰਾਇਵਿੰਡ ਮੇਂ ਕਰ ਪ੍ਰਚਾਰਾ। ਨੱਬੇ ਅੰਮ੍ਰਿਤ ਛਕ ਭੇ ਤਿਆਰਾ।
ਮੀਆਂ ਮੀਰ ਕੀ ਛੌਣੀ ਆਏ। ਪਲਟਨ ਪ੍ਰੇਮ ਕਰੇ ਅਟਕਾਏ ॥੩੮॥
ਕਥਾ ਕੀਰਤਨ ਸੁਣੈ ਸੁਨਾਵੈ। ਸ਼ਰਾਬ ਛੁਟਾਵਨ ਕਹਿ ਸਮਝਾਵੈ।
ਮਾਸ ਖਾਵਣਾ ਵੀਹਾਂ ਤਿਆਗਾ। ਤੀਸ ਸ਼ਰਾਬ ਤੇ ਕਰ ਬੈਰਾਗਾ ॥੩੯॥

ਸਤਾਈਆਂ ਰਹਿਤ ਕੋ ਪ੍ਰਣ ਕਰਾਯਾ। ਰਾਖਹਿ ਸਤਿਗੁਰ ਕੀ ਭਈ ਦਾਯਾ।
ਚੜ੍ਹ ਗਾੜੀ ਤੋਂ ਖਾਰੀਆਂ ਆਏ। ਲਾਇ ਦੀਵਾਨ ਗੁਰਮਤਿ ਸਿਖਲਾਏ ॥੪੦॥
ਆਣ ਮੁਰਾਲੇ ਮਿਲੇ ਮਹੰਤਾਂ। ਸੰਤ ਭਾਗ ਸਿੰਘ ਖੁਸ਼ ਹੋਵੰਤਾ।
ਲਾਇ ਆਸਨ ਕੁਟੀਆ ਇਕਾਂਤੀ। ਜਥੇ ਸਹਿਤ ਬਿਰਾਜੇ ਸ਼ਾਂਤੀ ॥੪੧॥

ਸ਼ਰਦਾਈ ਭੋਜਨ ਅਚ ਲੀਆ। ਕਥਾ ਕੀਰਤਨ ਕਰ ਸੁਖ ਲੀਆ।
ਸੁਣ ਕੈ ਸੰਗਤਿ ਦਰਸ਼ਨ ਆਈ। ਫਲ ਫੂਲ ਆਇ ਕੈ ਅਰਪਾਈ ॥੪੨।
ਧੰਨ ਭਾਗ ਆਏ ਗੁਰ ਪਿਆਰੇ। ਚਾਹਤ ਘਨਾ ਦਰਸ ਖਿਨ ਵਾਰੇ।
ਸੰਤ ਅਰਾਮ ਕਰਤ ਭੇ ਤਬਹੀ। ਬੈਠਕ ਬਿਸਰਾਮੇ ਮਨ ਜਬਹੀ ॥੪੩॥

ਇਸ ਬਿਧ ਰਹਿਤ ਮੇਲਾ ਨੀਇਰਾਯੋ। ਤੇਰਾਂ ਭਾਦਰੋਂ ਦੀਵਾਨ ਸਜਾਯੋ।
ਵਖਿਆਨ ਕਰਿਓ ਤਬ ਸੰਤ ਸੁਜਾਨਾ। ਤਿਆਗੋ ਕਾਇਰ ਬਣ ਸਵਧਾਨਾ ॥੪੪॥
ਸ਼ਸਤ੍ਰ ਧਾਰੀ ਸਿੰਘ ਸਭ ਰਹੀਐ। ਦੁਸ਼ਟਨਿ ਤੇ ਬਿਪਤਾ ਨਹਿ ਸਹੀਐ।
ਤ੍ਰਿਆ ਕੋ ਸੰਗ ਸ਼ਸਤ੍ਰ ਪਹਿਨਾਵੇ। ਧਰਮ ਆਪਣਾ ਆਪ ਬਚਾਵੇ ॥੪੫॥
ਅੰਮ੍ਰਿਤ ਛਕ ਬਹਾਦਰ ਥੀਜੈ। ਦੁਸ਼ਟ ਪੁਰਖ ਤੇ ਡਰ ਨ ਰਖੀਜੈ।
ਸਿਮਰਨ ਵਾਹਿਗੁਰੂ ਕੋ ਕਰੀਐ। ਦਾਨ ਦਯਾ ਦੁਖੀਆਂ ਤੇ ਧਰੀਐ ॥੪੬॥
ਇਸ ਬਿਧ ਚੌਦਾਂ ਪੰਦਰਾਂ ਭਾਦੋਂ। ਜੋੜ ਮੇਲ ਪੂਰਨ ਭਾ ਆਦੋਂ।
ਆਗਿਆ ਸੰਤਾਂ ਕੀ ਲੇ ਪਿਆਰੇ। ਜੱਥੇ ਸਹਿਤ ਚਲੇ ਮੁਦ ਧਾਰੇ ॥੪੭॥

ਆਨ ਵਜੀਰਾਬਾਦ ਥਿਰੇ ਹੈਂ । ਗੁਰਮਤਿ ਕਰ ਪ੍ਰਚਾਰ ਫਿਰੇ ਹੈਂ ।
ਤੇਤੀ ਸਿੰਘ ਸਜੇ ਧਰ ਭਾਉ । ਗੁਜਰਾਂ ਵਾਲੇ ਆਇ ਥਿਰਾਉ ॥੪੮॥
ਕਥਾ ਸੰਥਾ ਸੁਣ ਲੋਕਾਈ । ਪੈਂਤੀ ਅੰਮ੍ਰਿਤ ਪੀ ਤ੍ਰਿਪਤਾਈ ।
ਸ਼ਾਹਦਰੇ ਆਨ ਰਹੇ ਧਰਮਸਾਲਾ । ਲੋਕ ਭਾਉ ਧਰ ਮਿਲੇ ਬਿਸਾਲਾ ॥੪੯॥
ਡੇਹਰਾ ਸਾਹਿਬ ਗੁਰ ਪੰਚਮ ਥਾਂਈ । ਬੀਚ ਲਾਹੌਰ ਆਏ ਸੁਖਦਾਈ ।
ਕਰ ਉਪਦੇਸ਼ ਗੁਰੂ ਉਪਕਾਰਾ । ਸੰਗਤਿ ਮਨ ਉਛਲਿਓ ਇਕ ਵਾਰਾ ॥੫੦॥
ਸਮਾਂ ਚਾਬੀਆਂ ਗੁਰੂ ਦੁਆਰੇ । ਅਕਾਲ ਤਖਤ ਹਰਿ ਮੰਦਰ ਸਾਰੇ ।
ਗੌਰਮਿੰਟ ਨੇ ਜਬਰਨ ਲੇਈ । ਹੱਤਕ ਪੰਥ ਕੀ ਕਰਤੇ ਏਈ ॥੫੧॥
ਮਾਂਗੀ ਸਿੰਘਨ ਦੇਤ ਨ ਗੋਰੇ । ਚਾਹਿਤ ਰਾਜ ਤੇਜ ਨਿਜ *ਬੋਰੇ ।
ਧਰ ਹੰਕਾਰ ਜ਼ੁਲਮ ਇਨ ਕੀਆ । ਕਿਰਤਘਣ ਪਦ ਮੌਨੀਆਂ ਲੀਆ ॥੫੨॥
ਸਿੰਘਾਂ ਐਜੀਟੇਸ਼ਨ ਕੀਤਾ । ਗਿਰਫਤਾਰੀ ਕਰਤੇ ਬਿਪਰੀਤਾ ।
ਜੋ ਬੋਲੇ ਕਿਉਂ ਚਾਬੀਆਂ ਲੀਨੀ । ਗੁਰਦੁਆਰੇ ਸਿੰਘਾਂ ਹਕ ਚੀਨੀ ॥੫੩॥
ਇਸਾਈਆਂ ਕੋ ਕਿਉਂ ਕੁੰਜੀਆਂ ਦੇਵਹਿ । ਸਿੰਘ ਮੋਰਚੇ ਲਾਇਕੇ ਲੇਵਹਿ ।
ਨਾਨੀ ਯਾਦ ਮੌਨੀਆਂ ਆਵੈ । ਸਿੰਘ ਜਥੇਬੰਦ ਹੋ ਜਬ ਧਾਵੈ ॥੫੪॥
ਜੰਗ ਜਰਮਨੀ ਫਤੇ ਕਰਾਯਾ । ਮਿੱਤਰਚਾਰਾ ਖੂਬ ਨਿਭਾਯਾ ।
ਧਰਮ ਅਜ਼ਾਦ ਹੋਣ ਨਹਿ ਦੇਈ । ਏਹੁ ਬਦਲਾ ਅੰਗ੍ਰੇਜ਼ ਸੋ ਲੇਈ ॥੫੫॥
ਥਾਂ ਥਾਂ ਰੌਲਾ ਜਬ ਇਉਂ ਹੋਯਾ । ਕੈਦ ਸਿੰਘਨ ਕਰ ਮੌਨੀ ਜੋਯਾ ।
ਸੰਤਾਂ ਸੁਣ ਜਬ ਚਾਬੀਆਂ ਲੀਨੀ । ਜੋਸ਼ ਸਾਥ ਪ੍ਰਚਾਰ ਸੋ ਕੀਨੀ ॥੫੬॥
ਕਿਆ ਗੌਰਮਿੰਟ ਕੁੰਜੀਆਂ ਕੀ ਲਾਗੈ । ਦੇਣੀਆਂ ਪਰਹਿ ਸਿੰਘ ਸਭ ਜਾਗੈ ।
ਜਿਲੇ ਲਾਹੌਰ ਮੇਂ ਪਿੰਡੀਂ ਫਿਰ ਫਿਰ । ਮਤੇ ਪਾਸ ਕਰਵਾਏ ਥਿਰ ਥਿਰ ॥੫੭॥
ਜਹਿ ਜਾਵੈ ਦੀਵਾਨ ਲਗਾਵੈ । ਸਭ ਕੌ ਮੌਨੀਆਂ ਜ਼ੁਲਮ ਬਤਾਵੈ ।
ਇਕ ਅਵਾਜ ਬੁਲਾਵੈ ਫੇਰਾ । ਕੁੰਜੀਆਂ ਲੇਵਹਿਗੇ ਬਿਨ ਦੇਰਾ ॥੫੮॥
ਹੋਰ ਲੀਡਰ ਭੀ ਸਭਨ ਇਲਾਕੇ । ਕਰ ਪ੍ਰਚਾਰ ਕੁੰਜੀਆਂ ਤਾਕੇ ।
ਸੰਤ ਅੰਮ੍ਰਿਤਸਰ ਦੀਪਕ ਮਾਲਾ । ਆਇ ਕਰੀ ਧਰਿ ਭਾਉ ਬਿਸਾਲਾ ॥੫੯॥
ਹਰਿ ਮੰਦਰ ਸ੍ਰੀ ਤਖਤ ਅਕਾਲ । ਦਰਸ਼ਨ ਤੇ ਕਰ ਮਤੇ ਬਿਸਾਲ ।
ਇੱਕ ਅਵਾਜ ਕਰੰਤੇ ਸਾਰੇ । ਮਿਲੇ ਮੁਖੀ ਸਿੰਘ ਗੁਰੂ ਪਿਆਰੇ ॥੬੦॥
ਸਭ ਨੇ ਸੰਤਾਂ ਕੋ ਤਬ ਭਾਖਾ । ਆਪ ਸਮਰੱਥ ਪੂਰੋ ਅਭਿਲਾਖਾ ।
ਇੱਕ ਅਵਾਜ ਬੁਲਾਵੋ ਸਾਰੇ । ਕੁੰਜੀਆਂ ਤਬ ਹੀ ਮਿਲੈਂ ਸੁਖਾਰੇ ॥੬੧॥
ਸੰਤਾਂ ਨੇ ਸੁਣ ਧੀਰਜ ਦੀਆ । ਲੇਵਹਿ ਚਾਬੀਆਂ ਰਾਖਹੁ ਹੀਆ ।
ਇਉਂ ਪ੍ਰਚਾਰ ਕਰਤ ਫਿਰ ਆਏ । ਟੇਸ਼ਨ ਲਾਹੌਰ ਉਤਰੇ ਸੁਖ ਪਾਏ ।੬੨।
ਸਿੰਘਨ ਬਹੁਤ ਗ੍ਰਿਫਤਾਰੀ ਹੋਈ । ਆਈ ਗੱਡੀ ਪੇਖੀ ਸੋਈ ।
ਖੜੇ ਸੰਤ ਸਿੰਘਨ ਕੋ ਹੇਰੈ । ਨਾਸ ਫਿਰੰਗੀ ਤੇਜ ਘਨੇਰੈ ॥੬੩॥

*ਨਾਸ ਕੀਤਾ ।

ਤੇਜਾ ਸਿੰਘ ਸਮੁੰਦਰੀ ਵਾਲਾ । ਸਿਦਕੀ ਸੂਰਮਾ ਸਾਥੀ ਨਾਲਾ ।
ਹੱਥਕੜੀਆਂ ਲਗੀਆਂ ਇਨ ਤਾਂਈ । ਚਾਬੀਆਂ ਮਾਮਲੇ ਪਕੜੇ ਜਾਈ ॥੬੪॥
ਸੰਤਾਂ ਕੋ ਗੁਰ ਫਤੇ ਬੁਲਾਈ । ਸਰਦਾਰ ਤੇਜਾ ਸਿੰਘ ਮਿਲਿਓ ਧਾਈ ।
ਬਿਨਤੀ ਕਰੀ ਜੋਰ ਕੈ ਹਾਥਾ । ਸੁਨਹੁ ਸੰਤ ਜੀ ਮੇਰੀ ਗਾਥਾ ॥੬੫॥
ਹੋ ਗ੍ਰਿਫਤਾਰ ਜੇਹਲ ਹਮ ਚਾਲੇ । ਔਕੜ ਪਰੀ ਪੰਥ ਇਸ ਕਾਲੇ ।
ਧਰਮ ਰਾਖਣਾਂ ਔਖਾ ਹੋਇਆ । ਜਾਤੇ ਆਪ ਨਨਕਾਣੇ ਜੋਇਆ ॥੬੬॥
ਸਮਾਧੀ ਹੁਣ ਪ੍ਰਚਾਰ ਕੀ ਲਾਵਹੁ । ਲੋਕ ਜਗਾਇ ਇਕ ਜਾਨ ਬਨਾਵਹੁ ।
ਇਕ ਰਸ ਐਜੀਟੇਸ਼ਨ ਲੀਜੈ । ਇਕੱਤ੍ਰ ਖਾਲਸਾ ਸਭਹੀ ਕੀਜੈ ॥੬੭॥
ਸਾਡੀਆਂ ਹੱਥਕੜੀਆਂ ਏਹੁ ਜੋਈ । ਫਰਜ਼ ਆਪਕਾ ਲਹਾਵੋ ਸੋਈ ।
ਆਪ ਪ੍ਰਚਾਰ ਤੇ ਸਕੋਂ ਖੁਲ੍ਹਾਈ । ਚਾਬੀਆਂ ਗੁਰੂ ਪੰਥ ਕਰ ਆਈ ॥੬੮॥
ਸੰਤਾਂ ਕਿਹਾ ਮੈਂ ਕਰ ਵਖਯਾਨਾ । ਇਕ ਵਚਨ ਬੁਲਾਇ ਜਹਾਨਾ ।
ਸੇਵਾ ਕਰੋ ਗੁਰੂ ਪ੍ਰਸਾਦਿ । ਬਾਰ ਦੇਸ ਮੇਂ ਧਰ ਅਹਿਲਾਦ ॥੬੯॥
ਸੰਤ ਸ੍ਰੀ ਨਨਕਾਣੇ ਆਏ । ਦਰਸ਼ਨ ਕਰ ਪ੍ਰਸ਼ਾਦਿ ਚੜ੍ਹਾਏ ।
ਪ੍ਰਚਾਰ ਏਕਤਾ ਕੋ ਤਬ ਕੀਆ । ਸੁਣਤ ਲੋਕ ਬਹੁ ਇਕ ਰਸ ਥੀਆ ॥੭੦॥
ਸ੍ਰੀ ਨਨਕਾਣੇ ਪੂਰਨਮਾਸ਼ੀ । ਕਰ ਲੀਨੀ ਮਨ ਲਖ ਅਬਿਨਾਸੀ ।
ਮੱਲ ਸਿੰਘ ਅਠਾਸੀ ਤੇ ਆਯਾ । ਲੈਕੇ ਜਥੇ ਸਮੇਤ ਸਿਧਾਯਾ ॥੭੧॥
ਖੂਹੀ ਸਿੰਘ ਗੁਰਦਿਤ ਕੀ ਸੋਈ । ਉਤਾਰਾ ਜੱਥੇ ਸਹਿਤ ਕਰੋਈ ।
ਚਾਰ ਸੌ ਪੈਂਹਠ ਚੱਕ ਹੱਦ ਲਾਗੈ । ਦੋਹਾਂ ਚੱਕਾਂ ਮੱਧ ਸੁਖ ਪਾਗੈ ॥੭੨॥
ਪੈਂਹਟ ਚੱਕ ਮੇਂ ਲਾਇ ਦੀਵਾਨਾ । ਚਾਬੀਆਂ ਸੰਬੰਧੀ ਬੋਲੈ ਨਾਨਾ ।
ਸੰਤ ਆਪਨੇ ਵੇਲੇ ਬੋਲੇ । ਨਿਰਭਉ ਪ੍ਰਚਾਰ ਕਰਿਓ ਦ੍ਰਿੜ੍ਹ †ਤੋਲੇ ॥੭੩॥
ਗੁਰਦੁਆਰੇ ਸਿੰਘਨ ਕੇ ਸਾਰੇ । ਕਿਉਂ ਚਾਬੀਆਂ ਖੋਹੀਆਂ ਹਤਿਆਰੇ ।
ਡਰਨ ਡਰਾਵਨ ਪਸ਼ੂਅਨ ਕਾਮਾਂ । ਭੈ ਬਿਨੁ ਰਹੈ ਨਰ ਸੋ ਅਭਿਰਾਮਾ ॥੭੪॥
ਗੁਰ ਨਾਵੇਂ ਜਗ ਤਾਰਕ ਜੋਈ । ਸੀਸ ਦੇਇ ਕੇ ਧਰਮ ਰਖੋਈ ।
ਕੁਰਬਾਨੀ ਹਿੰਦਵਾਨ ਹਿਤ ਕਰੀ । ਪੜਿਓ ਸਲੋਕ ਪ੍ਰਚਾਰ ਸੰਭਰੀ ॥੭੫॥
ਸਲੋਕ ਮ: ੯ ॥ ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥
ਚੌਪਈ-ਸਭ ਸੰਗਤਿ ਕੀ ਬਾਂਹਿ ਉਠਾਈ । ਮਤਾ ਚਾਬੀਆਂ ਮਿਲੈ ਮੰਗਾਈ ।
ਗੌਰਮਿੰਟ ਕਿਉਂ ਰਾਖਤਿ ਪਾਸਾ । ਲੇਵਹਿਗੇ ਸਿੰਘ ਉਦਮ ਰਾਸਾ ॥੭੬॥
ਕੋਇ ਬਿਰੋਧੀ ਹੈ ਤਾਂ ਬਤਾਵੋ । ਕੋਈ ਨਾ ਹੋਆ ਇਕ ਜਾਨ ਦਿਸਾਵੇ ।
ਬੋਲ ਜੈਕਾਰਾ ਉਚ ਸੁਨਾਯਾ । ਸਭ ਕੋ ਜੋਸ਼ ਸੁਣ ਕੇ ਹੋ ਆਯਾ ॥੭੭॥
ਡਾਇਰੀ ਵਾਲਿਆਂ ਸੰਤ ਅਲਾਯਾ । ਲਿਖਹੁ ਡੈਰੀ ਜਿਮੇਂ ਹਮ ਗਾਯਾ ।
ਸੋ ਕਰ ਜੋਰ ਬਖਾਨਤ ਬਾਨੀ । ਲੈਕਚਰ ਪੁਲੀਟੀਕਲ ਮਹਾਨੀ ॥੭੮॥

†ਵਿਚਾਰਕੇ ।

ਪਰ ਬਾਣੀ ਕੋ ਸੰਗ ਰਲਾਯਾ। ਲਿਖਹਿ ਹਮ ਕ੍ਰਿਆ ਡੈਰੀ ਭਾਯਾ।
ਗੁਰਬਾਣੀ ਕੋ ਡੈਰੀ ਨਾਹੀ। ਕਰਤ ਮਨਜ਼ੂਰ ਨਾ ਹਾਕਮ ਆਹੀ ॥੭੯॥
ਸੰਤਾਂ ਕਿਹਾ ਸਚ ਹਮ ਆਖਾ। ਜੇਕਰ ਤੁਮਰੀ ਹੈ ਅਭਿਲਾਖਾ।
ਕੁੰਜੀਆਂ ਕਹੋ ਸਿੰਘਾਂ ਕੀ ਅਹੈ। ਕੈ ਤੁਮ ਕਹੋ ਫਿਰੰਗੀ ਲਹੈ ॥੮੦॥
ਸੁਣ ਡੈਰੀ ਵਾਲੇ ਤਬ ਬੋਲੇ। ਨਿਆਇ ਬਾਤ ਤਾਂ ਸਿੰਘਾਂ ਕੋਲੇ।
ਸੰਤ ਕਹਾ ਤਬ ਭੁਜਾਂ ਉਠਾਵੋ। ਕੁੰਜੀਆਂ ਸਿੰਘਨ ਹੱਕ ਸੁਨਾਵੋ ॥੮੧॥
ਸੁਣ ਡੈਰੀ ਵਾਲੇ ਉਚ ਬਾਹਾਂ। ਕਰ ਆਖਿਓ ਸਿੰਘਾਂ ਕੀ ਆਹਾ।
ਡੈਰੀ ਵਾਲੇ ਲਏ ਮਨਾਈ। ਅਸਰ ਸੰਤ ਰਸਨਾ ਕੋ ਭਾਈ ॥੮੨॥
ਡੈਰੀ ਲਿਖਨੀ ਤਿਆਗੀ ਤਾਹੂ। ਸਿੰਘ ਸਜੇ ਅੰਮ੍ਰਿਤ ਛਕ ਵਾਹੂ।
ਦੋ ਘੰਟੇ ਇਉਂ ਕਰ ਪ੍ਰਚਾਰਾ। ਪੰਜ ਹਜਾਰ ਕੋ ਕੱਠ ਥਾ ਭਾਰਾ ॥੮੩॥
ਚਾਰ ਸੌ ਇਕਤਾਲੀ ਮੇਂ ਜਾਈ। ਕਈ ਦਿਵਸ ਪ੍ਰਚਾਰ ਕਰਾਈ।
ਚਾਰ ਸੌ ਛਿਆਹਟ ਕਰ ਪ੍ਰਚਾਰਾ। ਚਾਰ ਸੈ ਪੰਡਤ੍ਰ ਕੋ ਤਾਰਾ ॥੮੪॥
ਇਉਂ ਬਹੁ ਚੱਕਾਂ ਮੇਂ ਫਿਰ ਪਿਆਰੇ। ਲਾਇ ਦੀਵਾਨ ਜਗਾਏ ਸਾਰੇ।
ਐਜੀਟੇਸ਼ਨ ਵਾਰ ਕਰਾਯੋ। ਇਕ ਰਾਇ ਕਰ ਸਭਨ ਬੁਲਾਯੋ ॥੮੫॥
ਦੇਖਿਆ ਬਾਰ ਹੁਣ ਜਾਗ ਪਈ ਹੈ। ਲਾਇਲਪੁਰ ਤੱਕ ਇੱਕ ਥਈ ਹੈ।
ਫਿਰ ਦੁਆਬੇ ਮੇਂ ਕਰ ਪ੍ਰਚਾਰਾ। ਆਏ ਮਾਲਵੇ ਦੇਸ ਮੰਝਾਰਾ ॥੮੬॥
ਪੋਹ ਸਪਤਮੀ ਭਿੰਡਰੀਂ ਕੀਨੀ। ਚਾਬੀਆਂ ਮਾਮਲੇ ਲੋਕ ਜਗੀਨੀ।
ਮੋਗੇ ਲਾਇ ਦੀਵਾਨ ਬਡੇਰਾ। ਸੱਤ ਹਜਾਰ ਮਿਲ ਭੇ ਤਿਸ ਬੇਰਾ ॥੮੭॥
ਸਭ ਕੋ ਅਪਨੇ ਸੰਗੀ ਕੀਆ। ਚਾਬੀਆਂ ਲੇਵਹਿ ਐਲਾਨ ਕਢੀਆ।
ਇਉਂ ਬਹੁਤਾ ਤਬ ਕਰ ਪ੍ਰਚਾਰਾ। ਚਾਬੀਆਂ ਲਈਆਂ ਪੰਥ ਹਿਤ ਧਾਰਾ ॥੮੮॥
ਸੇਵਾ ਅਧਿਕ ਸਰਬ ਇਉਂ ਕਰਹੀ। ਰਿਦੇ ਅਕਾਲ ਧਿਆਨ ਕੋ ਧਰਹੀ।
ਨਾਮ ਜਪਤ ਗੁਰ ਟਹਿਲ ਕਰੰਤੇ। ਪੰਥ ਨਾਲ ਮਿਲ ਸਦਾ ਰਹੰਤੇ ॥੮੯॥
ਨਿੱਤ ਸੰਥਾ ਗੁਰਬਾਣੀ ਹੋਵੈ। ਸਿਮਰਨ ਵਾਹਿਗੁਰੂ ਕੋ ਪ੍ਰੋਵੈ।
ਪਰਉਪਕਾਰ ਰੰਗ ਮੇਂ ਰਾਤੇ। ਮਾਘ ਮਹੀਨਾ ਕਥਾ ਕਰਾਤੇ ॥੯੦॥
ਫਾਗਨ ਚਾਰ ਅਖੰਡ ਕਰ ਪਾਠਾ। ਸੋਮਵਾਰ ਦਿਨ ਬਣਿਓ *ਥਾਠਾ।
ਆਸਾਵਾਰ ਭੋਗ ਕੋ ਪਾਈ। ਕਰ ਪ੍ਰਸ਼ਾਦਿ ਆਨਿਓ ਸਮੁਦਾਈ ॥੯੧॥
ਕਥਾ ਸਮਾਪਤ ਤੇਰ੍ਹਵੀਂ ਹੋਈ। ਅੰਮ੍ਰਿਤ ਵੇਲਾ ਸੁਨੈ ਸਭ ਕੋਈ।
ਭਿੰਡਰੀਂ ਕਛੁਕ ਰਹੇ ਇਮ ਭਾਈ। ਗੋਲੀ ਚਲੀ ਸੁਧਾ ਸਰ ਆਈ ॥੯੨॥
ਮਾਰਸ਼ਲਾ ਕੇ ਦਿਨ ਦੁਖਦਾਈ। ਹਿੰਦੀਅਨੁ ਕੋ ਦੁਖ ਬਹੁਤ ਦਿਖਾਈ।
ਫਿਰੰਗੀ ਹੋਇ ਬਿਕਾਰੀ ਗਏ। ਪਰਜਾ ਦੁਖੀ ਕਰਤ ਸਭ ਭਏ ॥੯੩॥
ਇਟਾਂ ਚੂਨਾਂ ਬਹੁਤ ਮੰਗਾਈ। ਸਵੱਦੀ ਰਾਮਗੜ੍ਹ ਪਹੁਚੇ ਆਈ।
ਸੰਤ ਮਘਰ ਸਿੰਘ ਨਾਮ ਭਿਆਸੀ। ਫੌਜ ਤੇ ਆਏ ਸੰਗ ਕਰਾਸੀ ॥੯੪॥

*ਠਾਠ।

ਕੀਰਤਨ ਪ੍ਰਚਾਰ ਪ੍ਰੇਮ ਤੇ ਕਰਹੀ। ਸਵੱਦੀ ਦੀਵਾਨ ਵਿਖੇ ਰਸ ਢਰਹੀ।
ਸੰਤ ਆਪ ਹਰਿ ਕਥਾ ਸੁਣਾਈ। ਦੂਧ ਘ੍ਰਿਤ ਕੀ ਨਦੀ ਚਲਾਈ ॥੯੫॥
ਨਾਲ ਸੰਤ ਮਘਰ ਸਿੰਘ ਪਿਆਰੇ। ਭਿੰਡਰੀਂ ਲੈ ਆਏ ਬਲਿਹਾਰੇ।
ਕੀਰਤਨ ਕਰ ਪ੍ਰਸਾਦਿ ਵਰਤਾਯੋ। ਪੰਦਰਾਂ ਫ਼ਗਣ ਬੁਧ ਸੁਹਾਯੋ ॥੯੬॥
ਨੋਂ ਕੁਟੀਆ ਕੀ ਨੀਵ ਰਖਾਈ। ਦੋਇ ਤ੍ਰੈ ਪਲੰਘ ਡਸਹਿ ਜਿਸ ਥਾਈ।
ਆਗੇ ਬਰਾਂਡਾ ਸੋਹਤ ਹੋਵੈ। ਨੀਂਵ ਰਖੀ ਪੰਚ ਸਿੰਘ ਖਰੋਵੈ ॥੯੭॥
ਸੰਤ ਮਘਰ ਸਿੰਘ *ਵਿਦਿਆ ਪਾਈ। ਬਿਰਾਜੇ ਰਾਮਗੜ ਮੇਂ ਜਾਈ।
ਨਿਤ ਸੰਗਤਾਂ ਸੇਵਾ ਕਰਹੀ। ਕੁਟੀਆ ਸੰਤ ਜਨਾਂ ਕੀ ਪਰਹੀ ॥੯੮॥
ਕਾਰੀਗਰ ਬਹੁ ਭਾਉ ਸਮੇਤਾ। ਛੇਤੀ ਕਾਰ ਕਰਹਿ ਸੁਖ †ਹੇਤਾ।
ਚੂਨਾ ਚੰਗਾ ਲਾਇ ਬਨਾਵੈ। ਸਿੰਘ ਸਾਧ ਰਹਿ ਅਤਿ ਸੁਖ ਪਾਵੈ ॥੯੯॥
ਥੋਰੇ ਦਿਨ ਮੇਂ ਭਈ ਤਿਆਰਾ। ਸਹਿਤ ਬ੍ਰਾਂਡੇ ਨੌ ਬਿਸਥਾਰਾ।
ਕਾਰੀਗਰ ਕੋ ਦੇਇ ਮਜੂਰੀ। ਵਿਦਿਆ ਕਰੇ ਲਹੇ ਸੁਖ ਪੂਰੀ ॥੧੦੦॥
ਮੁਰਾਲੇ ਸ੍ਰੀ ਚੇਤ ਸਿੰਘ ਆਯੋ। ਸੰਤ ਪ੍ਰੇਮ ਸਿੰਘ ਕੋਕਰੀ ਧਾਯੋ।
ਲਾਲ ਸਿੰਘ ਬਿਰਕਤ ਭਲੇਰਾ। ਕਰਤਾਰ ਸਿੰਘ ਲਲਤੋਂ ਕਾ ਹੇਰਾ ॥੧੦੧॥
ਗੁਰਦਿਆਲ ਸਿੰਘ ਗਿਆਨੀ ਬਡ ਦਾਨਾ। ਵਿਦਆਰਥੀ ਹੋਰ ਦਸ ਜਾਨਾ।
ਸਭਨੈ ਮਿਲ ਕੈ ਬਿਨੈ ਸੁਨਾਈ। ਕਥਾ ਗੁਰੂ ਗ੍ਰੰਥ ਜੀ ਦੇਹ ਪੜ੍ਹਾਈ ॥੧੦੨॥
ਸੁਣ ਤਬ ਸੰਤ ਪਿਆਰ ਉਪਾਏ। ਪਹਿਲਾਂ ਅਖੰਡ ਪਾਠ ਕਰਵਾਏ।
ਸੋਲ੍ਹਾਂ ਜੇਠ ਕੀ ਪੂਰਨਮਾਸ਼ੀ। ਮੰਗਲ ਆਸਾਵਾਰ ਪ੍ਰਕਾਸ਼ੀ ॥੧੦੩॥
ਚੌਧਵੀਂ ਕਥਾ ਅਰੰਭ ਸੋ ਕੀਨੀ। ਸੰਗਤ ਭਿੰਡਰੀਂ ਆਨੰਦ ਭੀਨੀ।
ਨਿਤ ਹੋਵਨ ਲਾਗੀ ਵਰ ਸੰਥਾ। ਵੇਦਾਂਤ ਪੁਸਤਕ ਭੀ ਤਬ ‡ਮੰਥਾ ॥੧੦੪॥
ਜੋਗ ਮੱਤ ਕੋ ਪੁਸਤਕ ()ਪਰਹੀ। ਗੂੜ੍ਹ ਤੱਤ ਕੋ ਲਖ ਸੁਖ ਭਰਹੀ।
ਗੁਰਬਾਨੀ ਕੋ ਨਿਸਦਿਨ ਰਰੈ। ਹੋਤ ਕਲਿਆਨ ਅਨੰਦ ਮਨ []ਚਰੈ ॥੧੦੫॥
ਉਨੀ ਸੌ ਸਤੱਤਰਾ ਆਯਾ। ਅਠੱਤੀ ਵਰ੍ਹੇ ਕੀ ਉਮਰ ਸੁਹਾਯਾ।
ਸੰਥਾ ਅੰਮ੍ਰਿਤ ਵੇਲੇ ਹੋਤੀ। ਸੁਣ ਲਿਵਲਾਗੈ ਏਕੋ ਜੋਤੀ ॥੧੦੬॥
ਮਹਾਂ ਪੁਰਖ ਹਰਿ ਕੇ ਰੰਗ ਰਾਤੇ। ਨਾਮੁ ਪ੍ਰੀਤ ਨਿਸ ਦਿਨ ਮੇਂ ਲਾਤੇ।
ਸੇਵਾ ਕਰਤ ਸੰਗ ਤਨ ਮਨ ਕੇ। ਚਾਕਰ ਗੁਰ ਨਾਨਕ ਕੇ ਬਨ ਕੇ ॥੧੦੭॥
ਤਖਤੂ ਪੁਰ ਤੇ ਸੰਗਤਿ ਆਈ। ਸੇਵਾ ਤਾਲ ਕੀ ਹੇਤ ਸੁਨਾਈ।
ਗੁਰ ਕੇ ਪਿਆਰੇ ਆਪ ਸੁਆਮੀ। ਕਢਾਵੋ ਕਾਰ ਆਏ ਹਮ ‡‡ਸਾਮੀ ॥੧੦੮॥
ਬਗਾ ਸਿੰਘ ਆਦਿ ਜਬ ਭਾਖੀ। ਆਏ ਸੰਤ ਧਰੇ ਅਭਿਲਾਖੀ।
ਸੰਤ ਜੱਥੇ ਸੰਗ ਤਬ ਕੇ ਮੀਤਾ। ਤਖਤੂ ਪੁਰ ਆਏ ਹਿਤ ਚੀਤਾ ॥੧੦੯॥
ਸਭ ਥਾ ਆਣ ਡੇਰਾ ਕਰਵਾਯੋ। ਦੂਧ ਭੋਜਨ ਤੇ ਸਭ ਤ੍ਰਿਪਤਾਯੋ।
ਅੰਮ੍ਰਿਤ ਵੇਲੇ ਗੁਰੂ ਦੁਆਰੇ। ਕਰ ਸ਼ਨਾਨ ਬਾਣੀ ਪੜ੍ਹ ਸਾਰੇ ॥੧੧੦॥

*ਵਿਦਾ ਹੋਕੇ। †ਵਾਸਤੇ। ‡ਵਿਚਾਰਿਆ। ()ਪੜ੍ਹਦੇ ਹਨ। []ਚੜ੍ਹਦਾ ਹੈ। ‡‡ਸ਼ਰਨ।

ਕੀਰਤਨ ਆਸਾਵਾਰ ਕਰਾਯੋ । ਸੰਥਾ ਸਿੰਘਨ ਕਥਾ ਸੁਨਾਯੋ ।
ਕਈ ਨਗਰ ਥੇ ਮਿਲਕੇ ਆਏ । ਕਥਾ ਕੀਰਤਨ ਤੇ ਪ੍ਰੇਮ ਉਪਾਏ ।।੧੧੧।।
ਪਿੱਪਲ ਏਕ ਸੁੱਕਾ ਤਹਿ ਹੇਰਾ । ਮੂਲ ਜੜਾਂਗ ਬਹੁਤ ਤਿਸ ਕੇਰਾ ।
ਡਾਹਣੇ ਤਾਂਕੇ ਕਾਟ ਗਿਰਾਏ । ਗਿਰਿਆ ਪਿੱਪਲ ਪਹਿਲੇ ਥਾਏ ।।੧੧੨।।
ਹੌਲਾ ਹੋਣ ਤੇ ਮੂਲ ਜੋ ਭਾਰਾ । ਖੜਿਆ ਆਪੇ ਸਭ ਨਿਹਾਰਾ ।
ਚੱਕ੍ਰਤ ਹੋ ਮਾਈਆਂ ਤੇ ਭਾਈ । ਪੂਜਨ ਲਗੇ ਪ੍ਰਸਾਦਿ ਚੜਾਈ ।।੧੧੩।
ਸੋ ਪਿੱਪਲ ਸੰਤਾਂ ਕਟਵਾਯਾ । ਸੁਖਨਾ ਪੂਰਤ ਜਾਂਕੋ ਗਾਯਾ ।
ਨਰ ਨਾਰੀ ਪੂਜਤ ਧਰਿ ਭਾਊ । ਕਈ ਸਾਲ ਬੀਤੇ ਇਨ ਗਾਊਂ ।।੧੧੪।।
ਚੂਨੇ ਕੀ ਭੱਠੀ ਲਗਵਾਈ । ਲਕੜਾਂ ਪਿੱਪਲ ਸੇਵ ਹਿਤ ਲਾਈ ।
ਹਟਾਇ ਪਖੰਡ ਗੁਰਮਤਿ ਦ੍ਰਿੜ੍ਹਾਈ । ਗੁਰਦੁਆਰੇ ਸੁੰਦਰ ਬਣਵਾਈ ।।੧੧੫।।
ਸ੍ਰੀ ਗੁਰ ਨਾਨਕ ਜੀ ਜਬ ਆਏ । ਸਿੱਧ ਮਿਲੇ ਗੁਰ ਕੋ ਸਮੁਦਾਏ ।
ਭਰਥਰ ਗੋਪੀ ਚੰਦ ਪਿਆਰੇ । ਪ੍ਰੇਮ ਸੰਬਾਦ ਕਰਤ ਬਹੁ ਬਾਰੇ ।।੧੧੬।।
*ਜੱਕੋ ਤਖਤੂਪੁਰ ਕਾ ਪ੍ਰੇਮੀ । ਗੁਰ ਨਾਨਕ ਕਾ ਸਿਖ ਸੁ ਨੇਮੀ ।
ਇਸਨੇ ਬੈਠੇ ਸਿਧ ਨਿਹਾਰੇ । ਸਤਿਗੁਰ ਤੇ ਪੂਛਿਓ ਤਿਸ ਬਾਰੇ ।।੧੧੭।।
ਹੇ ਸਤਿਗੁਰ ਜੀ ਪ੍ਰਭੂ ਮੁਕੰਦਾ । ਅੰਤਰਜਾਮੀ ਸ੍ਰੀ ਗੋਬਿੰਦਾ ।
ਹੋਇ ਨਿਰਦੋਸ਼ ਜੇ ਘਰ ਕੀ ਨਾਰੀ । ਤਿਆਗਨ ਬਣੇ ਨ ਭੇਦ ਉਚਾਰੀ ।।੧੧੮।।
ਭਰਥਰ ਗੋਪੀਚੰਦ ਏ ਲੋਗੀ । ਤਿਆਗੀ ਰਾਣੀਆਂ ਬਹੁ ਬਣ ਜੋਗੀ ।
ਪਾਪ ਇਨਹੁ ਕੋ ਬਹੁਤਾ ਲਾਗੈ । ਬਿਨਾ ਗੁਨਾਹਿ ਨਾਰੀਆਂ ਤਿਆਗੈ ।।੧੧੯।।
ਸਤਿਗੁਰ ਜੀ ਕਹਿ ਪ੍ਰੇਮ ਸਮੇਤਾ । ਧਰ ਵਿਰਾਗ ਇਨ ਪਾਪ ਕਟੇਤਾ ।
ਗੋਪੀ ਤੇ ਭਰਥਰ ਧਰ ਕ੍ਰੋਧਾ । ਪੇਖੇ ਜੱਕੋ ਦਿਸ ਬਿਸ †ਲੋਧਾ ।।੧੨੦।।
ਅਗਨਿ ਲਾਟ ਨੇਤਰਾਂ ਤੇ ਨਿਕਸੀ । ਸਿਖ ਕੋ ਸਾੜਨ ਹਿਤ ਭੀ ਇਕਸੀ ।
ਪਿਖ ਸਤਿਗੁਰ ਨਿਜ ਹਾਥ ਉਠਾਯੋ । ਸਿਖ ਕੇ ਮੁਖ ਪਰ ਓਟ ਬਣਾਯੋ ।।੧੨੧।।
ਉਂਗਲਾਂ ਬਿੱਥ ਗੁਰ ਕੀ ਜੋ ਰਹੀ । ਲਾਟ ਚੇਹਰਾ ਜੱਕੋ ਦਹੀ ।
ਕਾਲਾ ਮੁਖ ਤਹਿ ਥਾਂਹ ਹੋ ਗਯਾ । ਸੰਨ੍ਹ ਵਿਚਦੀ ਦ੍ਰਿਸ਼ਟੀ ਜਹਿ ਪਯਾ ।।੧੨੨।।
ਕਚਾ ਤਾਲ ਜਲ ਪੂਰਤ ਜੋਈ । ਸਤਿਗੁਰ ਕਹਾ ਮੁਖ ਧੋਵਹੁ ਸੋਈ ।
ਚਰਨ ਅਪਨਾ ਜਲ ਮਹਿ ਪਾਯਾ । ਜੱਕੋ ਕਾ ਗੁਰ ਮੁਖ ‡ਪਖਿਲਾਯਾ ।।੧੨੩।।
ਉਜਲ ਮੁਖ ਬਿਨ ਦੇਰੀ ਜੋਯਾ । ਸਿਖ ਕੋ ਰਾਖਾ ਸਤਿਗੁਰ ਹੋਯਾ ।
ਸਿੱਧ ਚਰਚਾ ਤਬ ਕਰਤੇ ਹਾਰੇ । ਗਏ ਸੁਮੇਰ ਪ੍ਰਤਾਪ ਨਿਹਾਰੇ ।।੧੨੪।।
ਸੋ ਸਰੋਵਰ ਕੀ ਸੇਵਾ ਹੇਤਾ । ਉਦਮ ਸੰਤ ਕਰਨ ਲਗ ਚੇਤਾ ।
ਨਿੱਤ ਸੇਵਾ ਕੇ ਤਤ ਪਰ ਹੋਏ । ਕਾਰ ਕਢਨ ਕੀ ਬਿਓਂਤ ਤਕੋਏ ।।੧੨੫।।
ਸੰਗਤਿ ਤੋਂ ਕਹਿ ਬਾਲਣ ਹੇਤਾ । ਪਾਥੀਆਂ ਲਕੜਾਂ ਮੰਗਾਇ ਰਖੇਤਾ ।
ਨੇੜ ਨੇੜ ਕੇ ਪਿੰਡ ਹਕਾਰੇ । ਭਏ ਇਕਤ੍ਰ ਦੀਵਾਨ ਮੰਝਾਰੇ ।।੧੨੬।।

*ਨਾਮ ਹੈ ਸਿੰਘ ਦਾ । †ਘਿਲਦੇ ਹਨ । ‡ਧੁਵਾਯਾ ।

ਹਾੜ ਸੰਕ੍ਰਾਂਤ ਅਰਦਾਸ ਉਚਾਰੀ । ਵਰਤਿਓ ਪ੍ਰਸ਼ਾਦਿ ਸਭਨ ਮੇਂ ਭਾਰੀ ।
ਤੱਪੇ ਦਾ ਇਲਾਕਾ ਸਾਰਾ । ਸੇਵਾ ਕਰਨ ਆਯੋ ਮੁਦ ਧਾਰਾ ॥੧੨੭॥
ਧੂੜ ਕੋਟ, ਕੁੱਸਾ ਲੋਹਾਰਾ । ਤਖਤੂ ਪੁਰਾ ਮੀਨੀਆਂ ਭਾਰਾ ।
ਬਿਲਾਸਪੁਰ ਅਲਕੜੇ ਰਾਮਾ । ਚੱਕਰ ਮੱਲ੍ਹਾ ਪਿੰਡ ਤਮਾਮਾ ॥੧੨੮॥
ਪੰਜ ਪਿਆਰੇ ਬਣਾਏ ਸੰਗਤਿ । ਸੰਤ ਸੁੰਦਰ ਸਿੰਘ ਨਾਮ ਮੇਂ ਰੰਗਤਿ ।
ਗੁਰਦਿਆਲ ਸਿੰਘ ਪ੍ਰੇਮ ਸਿੰਘ ਭਨਾ । ਲਾਲ ਸਿੰਘ ਮਾਣੂ ਕੇ ਸਾਜਨਾ ॥੧੨੯॥
ਕਪਤਾਨ ਭਗਵਾਨ ਸਿੰਘ ਹੈ ਮਾਨੋ । ਬੁਧ ਸਿੰਉ ਵਾਲੇ ਕੇ ਸੋ ਜਾਨੋ ।
ਸੰਤ ਟੱਕ ਲਾਯੋ ਮਿਲ ਪਿਆਰੇ । ਕਾਰ ਨਾਨਕਸਰ ਕੀ ਨਿਕਸਾਰੇ ॥੧੩੦॥
ਫੇਰ ਪਿੰਡ ਵਾਰੀ ਸਿਉਂ ਲਾਗੇ । ਕਾਢਹਿ ਕਾਰ ਪ੍ਰੇਮ ਮੇਂ ਪਾਗੇ ।
ਟੋਕਰੀ ਚਕੈ ਕੋਇ ਚਕਾਵੈ । ਭਰ ਭਰ ਦੇਵੈ ਬਾਹਰ ਧਾਵੈ ॥੧੩੧॥
ਸੰਤ ਲਾਇ ਪ੍ਰੀਤੀ ਕਰ ਸੇਵਾ । ਚਕੈ ਸੀਸ ਭਾਰ ਬਹੁਤੇਵਾ ।
ਟੋਕਰਾ ਕਾਰ ਪੂਰ ਕੇ ਆਣੈ । ਬਾਹਰ ਗੇਰ ਸ਼ੀਘਰਤਾ ਠਾਣੈ ॥੧੩੨॥
ਫਿਰ ਹੋਰ ਚਕੈ ਲੇ ਸੀਸ ਉਠਾਈ । ਕਬ ਭਰਤੇ *ਖਨਨੀ ਕਰ ਆਈ ।
ਕਦੇ ਚਕਾਵੈ ਭਰਕੇ ਕਾਰਾ । ਆਪ ਉਠਾਵੈ ਪ੍ਰੇਮ ਸੰਭਾਰਾ ॥੧੩੩॥
ਜੱਥਾ ਸੰਗ ਸੇਵਾ ਬਹੁ ਕਰਹੀ । ਨਿਤ ਪ੍ਰੀਤ ਤੇ ਨਾਮ ਸੰਭਰਹੀ ।
ਵਾਹਿਗੁਰੂ ਕੀ ਸੇਵ ਬਿਸਾਲਾ । ਕਹਨ ਸੰਗ ਮਨ ਹੋਤ ਉਜਾਲਾ ॥੧੩੪॥
ਵਾਰੀ ਵਾਹੀ ਪਿੰਡ ਸੋ ਆਵੈ । ਸਿਮਰੈ ਨਾਮ ਸੇਵਾ ਚਿਤ ਲਾਵੈ ।
ਤਖਤੂਪੁਰ ਕੇ ਪ੍ਰੇਮੀ ਲੋਕਾ । ਲੰਗਰ ਬਹੁ ਚਲਾਇ ਬਿਨ ਰੋਕਾ ॥੧੩੫॥
ਦੂਰ ਦੂਰ ਤੇ ਸੰਗਤਿ ਆਈ । ਆਦਮੀ ਜਿਤਨੀ †ਗਬ ਡੋਂਘਾਈ ।
ਸੋ ਸਭ ਕਾਢ ਕੈ ਰੇਤ ਨਿਕਾਰਾ । ਥੱਲਾ ਸਰੋਵਰ ਕਾ ਦਿਸ ਸਾਰਾ ॥੧੩੬॥
ਬੋਪਾਰਾਏ ਤੇ ਸੰਗਤਿ ਆਈ । ਵਰਿਆਮ ਸਿੰਘ ਮੰਗਲ ਸਿੰਘ ਭਾਈ ।
ਦਯਾ ਸਿੰਘ ਕਾਕੂ ਸਿੰਘ ਆਏ । ਅਨਿਕ ਪ੍ਰੇਮੀ ਗਿਣੇ ਨ ਜਾਏ ॥੧੩੭॥
ਮਾਈਆਂ ਭੀ ਸੇਵਾ ਹਿਤ ਆਈ । ਰਾਜ ਕੌਰ ਕੁਰ ਕਿਸ਼ਨ ਸੁਣਾਈ ।
ਮਾਈ ਰਾਮ ਕੁਰ ਚੂਨਾ ਪੀਸੈ । ਪ੍ਰੇਮ ਕੌਰ ਕਾਹਨ ਕੁਰ ਦੀਸੈ ॥੧੩੮॥
ਮਹੀਆਂ ਗਾਈਆਂ ਦੁਧ ਦੇਵੰਤੀ । ਲੈ ਆਈਆਂ ਸੇਵਾ ਚਿਤਵੰਤੀ ।
ਸੰਗਤਿ ਕੇ ਲੰਗਰ ਹਿਤ ‡ਨੈਨੂ । ਵਰਤੈ ਸਰਬ ਦੂਧ ਸਿਖ ਬੈਨੂ ॥੧੩੯॥
ਸੇਵਾ ਅਧਿਕ ਭਾਉ ਤੇ ਕਰਹੀ । ਵਿਸ਼ੈ ਵਾਸ਼ਨਾ ਰਿਦੇ ਤੇ ਹਰਹੀ ।
ਧੰਨ ਸੰਗਤਾਂ ਪ੍ਰੇਮ ਨਿਹਾਰਾ । ਗੁਰ ਸੇਵਾ ਹਿਤ ਮਨ ਧਨ ਵਾਰਾ ॥੧੪੦॥
ਨਿਤ ਲਾਇ ਦੀਵਾਨ ਦੁਪਹਿਰੇ । ਸੰਤ ਥਕੇਮਾਂ ਲਾਹਤ ()ਤੈਹਿਰੇ ।
ਕੀਰਤਨ ਪ੍ਰਚਾਰ ਅਧਕ ਤਬ ਜੋਵੈ । ਸੇਵਾ ਚਾਉ ਤੇ ਸੁਣ ਸੁਣ ਹੋਵੈ ॥੧੪੧॥
ਪੌੜ ਬਣਨ ਕੀ ਕਰੀ ਤਿਆਰੀ । ਇਟਾਂ ਮੰਗਵਾਈ ਬਹੁ ਸਾਰੀ ।
ਚੂਨਾ ਬਹੁਤ ਬਨਾਵਨ ਹੇਤਾ । ਰੋੜ ਨਿਕਾਸੇ ਪ੍ਰੇਮ ਸਮੇਤਾ ॥੧੪੨॥

*ਕਹੀ । †ਬਾਹਰ ਪਈ ਮਿਟੀ । ‡ਮਖਨ । ()ਤਿਸ ਜਗਾ ।

ਬਾਲਣ ਕੀ ਬਹੁ ਲੋੜ ਪਈ ਹੈ । ਗੱਡੇ ਆਵਤ ਲੱਕੜ ਕਈ ਹੈ ।
ਗੁਰਦਿਆਲ ਸਿੰਘ ਬਹੁ ਸੇਵ ਸੰਭਾਰੀ । ਨਗਰਾਂ ਤੇ ਪਾਥੀਆਂ ਹਿਤ ਭਾਰੀ ॥੧੪੩॥
ਰਾਤ ਦਿਨੇ ਸੁਖ ਇੱਛਾ ਤਿਆਗੀ । ਪ੍ਰੀਤ ਸੇਵ ਕੀ ਮਨ ਮੇਂ ਜਾਗੀ ।
ਮਲਿਆਣੇ ਮੀਨੀਆਂ ਮੇਂ ਜਾਈ । ਗਹੀਰੇ ਪਾਥੀਆਂ ਬਹੁਤ ਢੁਆਈ ॥੧੪੪॥
ਗੱਡੇ ਮੰਗ ਭਰਾਇ ਲਿਆਵੈ । ਜਮਾਂ ਬਾਲਣ ਬਹੁਤ ਕਰਾਵੈ ।
ਹਰਿ ਪ੍ਰਕਾਰ ਕੀ ਸੇਵਾ ਕਰਹੀ । ਆਲਸ ਤਿਆਗ ਸ਼ੀਘਰਤਾ ਧਰਹੀ ॥੧੪੫॥
ਸੰਤ ਧੂੜਕੋਟ ਕੋ ਆਏ । ਸਹੈਤਾ ਸਰੋਵਰ ਹਿਤ ਲੈ ਭਾਏ ।
ਪਿੰਡ ਲੜਾਈ ਹੋਵਤ ਹੇਰੀ । ਛਵੀਆਂ ਡਾਂਗ ਪਕੜ ਹਥ ਫੇਰੀ ॥੧੪੬॥
ਸੰਤਾਂ ਕਹਾ ਸੁਣੋ ਤੁਮ ਭਾਈ । ਲੜਨਾ ਯੋਗ ਨਹੀਂ ਸਭ ਤਾਂਈ ।
ਜ਼ੋਰ ਆਪਨਾ ਜੇ ਤੁਮ ਮਾਹੀ । ਸੇਵਾ ਹਿਤ ਖਰਚਹੁ ਚਲ ਤਾਂਹੀ ॥੧੪੭॥
ਸੁਣੇ ਪ੍ਰੇਮ ਕੇ ਬਚਨ ਸੋ ਜਬਹੀ । ਸਭ ਕੋ ਮਨ ਢਲ ਗਯੋ ਹੈ ਤਬਹੀ ।
ਛਵੀਆਂ ਡਾਂਗਾਂ ਗੱਡੇ ਧਰੀਆਂ । ਜਨ ਪੌਨੇ ਕੀ ਬਾਂਧੀ ਭਰੀਆਂ ॥੧੪੮॥
ਲੈ ਸਭ ਗਾਂਉਂ ਸੰਤ ਚਲ ਆਏ । ਸੇਵਾ ਪੌੜਿਆਂ ਕੀ ਹਿਤ ਲਾਏ ।
ਦਿਨੇ ਦੀਵਾਨ ਲਾਯੋ ਭਲ ਭਾਂਤੀ । ਵੈਰ ਗਵਾਇ ਦੀਏ ਕਰ ਸ਼ਾਂਤੀ ॥੧੪੯॥
ਫੇਰ ਨਾ ਲੜੇ ਈਰਖਾ ਤਿਆਗੀ । ਅੰਮ੍ਰਿਤ ਛਕ ਹੋਏ ਬਡਭਾਗੀ ।
ਬਹੁਤੇ ਲੋਕ ਮਰਤ ਇਉਂ ਬਾਚੇ । ਧੰਨ ਸੰਤ ਸੇਵਾ ਹਿਤ ਰਾਚੇ ॥੧੫੦॥
ਕੁੱਸੇ ਜਾਇ ਦੀਵਾਨ ਲਗਾਯੋ । ਲੋਕ ਸੁਨਣ ਹਿਤ ਪ੍ਰੇਮ ਤੇ ਆਯੋ ।
ਰਸਤ ਬਸਤ ਜੋ ਚਾਹਿਤ ਦੀਨੀ । ਲੰਗਰ ਅਤੁਟ ਚਲੈ ਇਮ ਚੀਨੀ ॥੧੫੧॥
ਰਾਤੀਂ ਬਾਹਰ ਜਾਇ ਬਿਰਾਜੇ । ਪਲੰਘ ਵਿਛਾਯੋ ਬੈਠਤ ਰਾਜੇ ।
ਦਿਨ ਮੇਂ ਸੁਣੀ ਕਥਾ ਜਬ ਕੀਨੀ । ਕੀਰਤ ਧੁਨੀ ਤੇ ਪ੍ਰੀਤ ਨਵੀਨੀ ॥੧੫੨॥
ਜਗਯੋ ਮਨ ਹਜ਼ੂਰ ਸਿੰਘ ਪਿਆਰਾ । ਅੰਮ੍ਰਿਤ ਛਕਿਓ ਮਨ ਕੋ ਵਾਰਾ ।
ਰਾਤ ਪਾਸ ਸੰਤਾਂ ਕੇ ਆਯੋ । ਬੰਦਨ ਕਰ ਬੈਠਿਓ ਸੁਖ ਪਾਯੋ ॥੧੫੩॥
ਨਾਮ ਜਪਨ ਕੀ ਜੁਗਤੀ ਪੂਛੀ । ਕਿਮ ਮਨ ਪਰਚੈ ਕਹੁ ਬਿਧ ‡ਸੂਛੀ ।
ਸੰਤ ਜਾਣ ਪ੍ਰੇਮੀ ਤਬ ਬੋਲੇ । ਗੁਰਬਾਣੀ ਪੜ ਰਸ ਤਬ ਖੋਲੇ ॥੧੫੪॥
ਮਨ ਕੋ ਵਾਹਿਗੁਰੂ ਧੁਨ ਲਾਵੋ । ਮਨ ਸੇ ਜਪੁ ਪੁਨਿ ਆਪ ਸੁਣਾਵੋ ।
ਮਨ ਮੇਂ ਭੂਲ ਨਾ ਕਬਹੀ ਜਾਵੋ । ਜਿਵ ਰਾਖੈ ਤਿਉਂ ਹੀ ਸੁਖ ਪਾਵੋ ॥੧੫੫॥
ਗੁਰ ਨਾਨਕ ਸੁਣਤੇ ਮਨ ਮਾਹੀ । ਮੰਤ੍ਰ ਗੁਰ ਕੇ ਕਾਨਿ ਸੁਣਾਹੀ ।
ਮੈਂ ਸੁਣਤੋ ਸਤਿਗੁਰ ਜੀ ਕਹਿਤੇ । ਬਡਭਾਗੀ ਸ਼ਰਧਾ ਧਰ ਲਹਿਤੇ ॥੧੫੬॥
ਨਾਮ ਪ੍ਰੀਤ ਤੇ ਰਿਧ ਸਿਧ ਪਾਵੈਂ । ਤੇਰੇ ਮਨ ਕੀ ਆਸ ਪੁਰਾਵੈਂ ।
ਰਹਿਤ ਰਾਖੁ ਗੁਰਮੰਤ੍ਰ ਚੇਤੋ । ਹਉਮੈ ਤੋੜ ਤਾਂ ਪਾਵੈ ਭੇਤੋ ॥੧੫੭॥
ਸੁਣ ਜਪੁ ਕਰਨੇ ਲਾਗਾ ਤਬਹੀ । ਸਾਰੀ ਰਾਤ ਜਾਗਤੇ ਝਬਹੀ ।
ਪਿਛਲੀ ਰਾਤ ਮੀਂਹ ਜਬ ਆਯੋ । ਪਲੰਘ ਸੰਤਾਂ ਕਾ ਸੀਸ ਉਠਾਯੋ ॥੧੫੮॥

‡ਪਵਿਤਰ ।

ਛਪਰੀ ਏਕ ਖੂਹ ਕੇ ਪਾਸਾ । ਕਰੇ ਬਿਰਾਜਮਾਨ ਸੁਖ ਰਾਸਾ ।
ਕਰ ਇਸ਼ਨਾਨ ਸਮਾਧ ਲਗਾਈ । ਬੈਠੇ ਸੰਤ ਸਤਿ ਚੇਤਨ ਥਾਂਈ ॥੧੫੯॥
ਉਠ ਸਮਾਧ ਤੇ ਕਰ ਨਿਹਾਲਾ । ਰੰਗ ਚੜ੍ਹਾਯੋ ਇਕ ਹਰਿ ਨਾਲਾ ।
ਸੰਗ ਸੰਤਾਂ ਕੇ ਰਹਿਣੇ ਲਾਗਾ । ਤਖਤੂਪੁਰ ਆਯੋ ਬਡਭਾਗਾ ॥੧੬੦॥
ਸੇਵਾ ਕਰੈ ਪ੍ਰੇਮ ਤੇ ਸਰ ਕੀ । ਜਗਾਯੋ ਨਾਮ ਪ੍ਰੇਮ ਸੰਗ ਧੁਰ ਕੀ ।
ਇਸ ਬਿਧ ਕਈ ਪ੍ਰੇਮੀ ਤਾਰੇ । ਹਜ਼ੂਰ ਸਿੰਘ ਇਬ ਨਾਮ ਪਿਆਰੇ ॥੧੬੧॥
ਸੇਵਾ ਨਾਨਕ ਸਰ ਕੀ ਕਰਹੀ । ਸੰਤ ਅਪਨੀ ਹਉਂ ਨਹਿ ਧਰਹੀ ।
ਕਰ ਦੀਵਾਨ ਕੋ ਕਥਾ ਸੁਨਾਵੈ । ਗੁਰਦੁਆਰੇ ਜਿਮ ਬਣੇ ਬਤਾਵੈ ॥੧੬੨॥
ਗੁਰ ਨਾਨਕ ਗੁਰਦੁਆਰਾ ਥਾਨਾ । ਕਿਨਾਰੇ ਸਰ ਨਾਨਕ ਕੇ ਜਾਨਾ ।
ਗੁਰ ਛੇਵੇਂ ਕਰ ਜੰਗ ਅਖਾਰਾ । ਤੁਰਕ ਸੰਘਾਰੇ ਪੈਂਤੀ ਹਜ਼ਾਰਾ ॥੧੬੩॥
ਗੁਰੂ ਸਰ ਨਿਥਾਣੇ ਤੇ ਚਲਿ ਆਏ । ਨਾਨਕ ਸਰ ਕੋ ਦਰਸ਼ਨ ਪਾਏ ।
ਗੁਰ ਛੇਵੇਂ ਕੋ ਗੁਰੂ ਦੁਆਰਾ । ਸੋਹਿਤ ਸਰ ਕੇ ਪਾਸ ਉਚਾਰਾ ॥੧੬੪॥
ਦਸਮੇਂ ਗੁਰ ਸਮਰਥ ਪਿਆਰੇ । ਆਏ ਲਾਲ ਵਾਰ ਕੇ ਚਾਰੇ ।
ਮਾਘੀ ਕੀ ਸੰਕ੍ਰਾਂਤ ਵਿਚਾਰੀ । ਸਣ ਘੋੜੇ ਤਰ ਹੋਏ ਪਾਰੀ ॥੧੬੫॥
ਕਰ ਸ਼ਨਾਨ ਅਸੂ ਬਸਤ੍ਰ ਸਮੇਤਾ । ਬਿਰਾਜੇ ਕਿਨਾਰੇ ਸਰ ਸੁਖ ਕੇਤਾ ।
ਸਿੰਘਨ ਤੇ ਨਿਤਨੇਮ ਸੁਨਾਯੋ । ਪ੍ਰੇਮੀ ਨਗਰ ਭਾਉ ਧਰਿ ਆਯੋ ॥੧੬੬॥
ਸੇਵਾ ਸਤਿਗੁਰ ਕੀ ਬਹੁ ਕੀਨੀ । ਹੋ ਪ੍ਰਸੰਨ ਗੁਰ ਸਿਖਯਾ ਦੀਨੀ ।
ਸੇਵਹੁ ਸਿੰਘਨ ਰਹਿਤ ਰਖੀਜੇ । ਵੈਰ ਕਰਹੁ ਤਬ ਸੁਖ ਨਹਿ ਥੀਜੇ ॥੧੬੭॥
ਸੋ ਗੁਰਦੁਆਰਾ ਸ੍ਰੀ ਦਸਮੇਸ਼ਾ । ਸੇਵਤ ਸੰਤ ਇਕਾਂਤ ਬਿਸੇਸਾ ।
ਸੰਤ ਬਿਰਾਜੈ ਗੁਰੂਦੁਆਰੇ । ਲਿਪਾਈ ਕਰਾਈ ਚੂਨੇ ਸਾਰੇ ॥੧੬੮॥
ਤੀਨ ਥਾਂਨ ਪ੍ਰਗਟ ਸਭ ਜਾਨੈ । ਸਰੋਤ ਮਾਤ੍ਰ ਕਛੁ ਅਵਰ ਬਖਾਨੈ ।
ਨਾਂਵੇਂ ਗੁਰ ਪੰਚਮ ਪਤਿਸ਼ਾਹਾ । ਸਤਵੇਂ ਆਏ ਕਹਿਤ ਸੁਨਾਹਾ ॥੧੬੯॥
ਗਊ ਘਾਟ ਸੰਤਾਂ ਹਟਵਾਏ । ਕਾਢ ਦੀਵਾਰ ਕੁਟੀਆ ਤਹਿ ਪਾਏ ।
ਊਪਰ ਥੜਾ ਸੁੰਦਰ ਬਣਵਾਯਾ । ਬੈਠਹਿ ਸਿੰਘ ਨਾਮ ਲਿਵਲਾਯਾ ॥੧੭੦॥
ਸੁਰਗ ਦੁਆਰੀਆਂ ਕੁਟੀਆ ਪਾਈ । ਠੰਢੀ ਗਰਮੀ ਰੁਤ ਸੁਖਦਾਈ ।
ਬੈਠਹਿ ਪ੍ਰੇਮੀ ਜਲ ਜਬ ਪਾਵੈਂ । ਇਸ ਹਿਤ ਰਚੀ ਸੰਤ ਬੇਦਾਵੈ ॥੧੭੧॥
ਸੋਭਾ ਸੰਤਾਂ ਕੀ ਬਹੁ ਹੋਈ । ਸੁਣ ਸੁਣ ਆਵੈ ਸੰਗਤਿ ਜੋਈ ।
ਕਈ ਸਾਧ ਭੇਖੀ ਜੋ ਮਾਨੀ । ਜਲੇ ਜਰੇ ਨਹੀਂ ਕੀਰਤਿ ‡ਭਾਨੀ ॥੧੭੨॥
ਉਦਾਸੀ ਸਾਧ ਪੁਜਾਰੀ ਜੇਈ । ਗੁਰਦੁਆਰਿਆਂ ਪੂਜਾ ਸੋ ਲੇਈ ।
ਲੈ ਬਦਮਾਸ਼ ਪਚਾਸਕ ਸੰਗਾ । ਸਿੰਘਾਂ ਸੰਗ ਚਾਹਿਤੋ ਦੰਗਾ ॥੧੭੩॥
ਕਿਤੇ ਡੇਰੇ ਕੋ ਸਾਂਭ ਨ ਲੇਈ । ਪੂਜਾ ਮੋਹਿ ਪਾਸ ਰਹਿ ਜੇਈ ।
ਰਾਤ ਕੋ ਆਣ ਡਰਾਵਨ ਲਾਗਾ । ਸਿੰਘ ਸ਼ਾਂਤ ਧਰ ਰਾਤੀਂ ਜਾਗਾਂ ॥੧੭੪॥

‡ਭਾਈ ।

ਸੰਤਾਂ ਕੋ ਤਬ ਬਿਨੈ ਬਖਾਨੀ । ਤਖਤੂਪੁਰ ਕੇ ਜੋ ਅਗਵਾਨੀ ।
ਜੇ ਸਾਧ ਕੋ ਦੇਹੁ ਨਿਕਾਰਾ । ਮਾਸ ਸ਼ਰਾਬ ਕਰਤ ਬਿਭਚਾਰਾ ॥੧੭੫॥
ਸਾਧਣੀ ਕਹਿਤੇ ਆਣ ਉਠਾਈ । ਮਹੰਤਨੀ ਬਣਾਇ ਕਰਤ ਖੁਟਿਆਈ ।
ਲੰਗਰ ਦੇਤ ਨਹੀਂ ਇਹੁ ਕਾਂਹੀ । ਹਜ਼ਾਰ ਬਿਘੇ ਕੀ ਆਮਦਨ ਖਾਹੀ ॥੧੭੬॥
ਪੀਏ ਤਮਾਕੂ ਭਾਂਗ ਤੇ ਗਾਂਜਾ । ਭੋਗਨ ਤੇ ਨਹਿ ਮਨ ਇਸ *ਰਾਜਾ ।
ਸੁਣ ਕਰ ਸੰਤ ਬਖਾਨਿਓ ਭੇਵਾ । ਮਾਘੀ ਕੋ ਕਬਜ਼ਾ ਇਸ ਲੇਵਾ ॥੧੭੭॥
ਜਥੇ ਨਗਰਾਂ ਤੇ ਮੰਗਵਾਏ । ਭਏ ਇਕੱਠੇ ਮਿਲ ਸਮੁਦਾਏ ।
ਸੰਤ ਮਘਰ ਸਿੰਘ ਰਾਮ ਗੜ ਆਏ । ਸੋ ਸਿੰਘ ਫੌਜੀ ਨਾਲ ਮੰਗਾਏ ॥੧੭੮॥
ਕੋਲ ਤਾਲ ਕੇ ਡੇਰਾ ਕੀਆ । ਮਿਲੇ ਸੰਤ ਧਰ ਆਨੰਦ ਹੀਆ ।
ਜਥਾ ਯੋਗ ਸੇਵਾ ਕਰਵਾਈ । ਕਰ ਬਿਸ੍ਰਾਮ ਬਿਰੇ ਸੁਖ ਪਾਈ ॥੧੭੯॥
ਜੱਥਾ ਸਭ ਸੇਵਾ ਮੇਂ ਲਾਗਾ । ਪੌੜ ਮੁਰੰਮਤ ਹੋਤੇ ਆਗਾ ।
ਕੋ ਚੂਨਾਂ ਭਰ ਦੇਇ †ਤਗਾਰੀ । ਕੋਊ ਮਿਲਾਇ ਰਾਖ ਕਰ ਤਿਆਰੀ ॥੧੮੦॥
ਕੋਈ ਢੋਵਤ ਪ੍ਰੇਮ ਸਮੇਤਾ । ਕਾਰੀਗਰ ਲਾਵਹਿ ਧਰ ਹੇਤਾ ।
ਬਿਨਾ ਮੋਲ ਤੇ ਸੇਵਾ ਕਰਹੀ । ਧੰਨ ਧੰਨ ਸਭ ਦੁਨੀਆਂ ਰਰਹੀ ॥੧੮੧॥
ਮਾਘੀ ਕਾ ਮੇਲਾ ਜਬ ਆਯੋ । ਆਸਾਵਾਰ ਜਥੇ ਤਬ ਲਾਯੋ ।
ਸੰਤ ਮਘਰ ਸਿੰਘ ਕੀਰਤ ਕਰਹੀ । ਅੰਮ੍ਰਿਤ ਕੀ ਵਰਖਾ ਰਸ ਢਰਹੀ ॥੧੮੨॥
ਸੰਤ ਸੁੰਦਰ ਸਿੰਘ ਕਥਾ ਸੁਣਾਈ । ਪ੍ਰਾਗ ਤੀਰਥ ਸਤਿ ਸੰਗ ਬਤਾਈ ।
ਗੰਗਾ ਭਗਤੀ ਕਰਮ ਸੋ ਜਮਨਾ । ਗਿਆਨ ਸੁਰਸ੍ਵਤੀ ਕਹਿ ਗੁਣ ਭਵਨਾ ॥੧੮੩॥
ਸੰਗਤਿ ਤੇ ਪੂਛਿਓ ਧਰਿ ਭਾਊ । ਗੁਰਦੁਆਰਾ ਲੀਜੈ ਕੈ ਨਾਊ ।
ਸੰਗਤਿ ਕਹਾ ਬਿਆਧ ਉਦਾਸੀ । ਦੇਹੁ ਨਿਕਾਰ ਬਿਭਚਾਰੀ ਰਾਸੀ ॥੧੮੪॥
ਸੰਤਾਂ ਤਬੈ ਅਰਦਾਸ ਉਚਾਰੀ । ਸੰਤ ਮਘਰ ਸਿੰਘ ਕਰੇ ਸੰਗਾਰੀ ।
ਬਾਵੇ ਕੋ ਬੁਲਾਇਕੇ ਭਾਖਾ । ਲੰਗਰ ਚਲਾਉ ਜੇ ਰਹਿਣੇ ਕਾਂਖਾਂ ॥੧੮੫॥
ਅੜਬ ਉਦਾਸੀ ਕਛੂ ਨ ਜਾਨੀ । ਮੈਂ ਰੋਟੀ ਨਹਿ ਦੇਊਂ ਬਖਾਨੀ ।
ਲਾਵਹੁ ਜੋਰ ਸਿੰਘ ਤੁਮ ਸਾਰੇ । ਮੈਂ ਹੋਵਹੁ ਨਹੀਂ ਸੰਗ ਤੁਮਾਰੇ ॥੧੮੬॥
ਤੀਨ ਵਾਰ ਪਤਿਆਵਨ ਕੀਨਾ । ਨਾ ਪੰਚੈਤ ਕੋ ਮਾਨਤ ਹੀਨਾ ।
ਆਏ ਗੁਰ ਨਾਨਕ ਕੇ ਥਾਨਾ । ਪਹਿਰੇ ਸਿੰਘ ਕਰੇ ਸਵਧਾਨਾ ॥੧੮੭॥
ਪੁਨ ਦਸਵੇਂ ਗੁਰ ਕੇ ਗੁਰਦੁਆਰੇ । ਫੌਜੀ ਸਿੰਘ ਟਿਕਾਏ ਸਾਰੇ ।
ਮਾਯਾ ਚੱਕਣ ਕਾਹੂ ਨਹਿ ਦੇਈ । ਸਾਧ ਭਜਿਓ ਠਾਣੇ ਕੋ ਸੇਈ ॥੧੮੮॥
ਸਾਧਣੀ ਮਾਯਾ ਲੇਵਨ ਆਵੈ । ਸਿੰਘ ਅੰਦਰ ਨਹਿ ਦੇਣੇ ਜਾਵੈ ।
ਢੇਰ ਲਗਾ ਪਿਖ ਮਾਯਾ ਵਾਲਾ । ਰੋਵਤ ਪੀਟਤ ਉਖਰਤ ਬਾਲਾ ॥੧੮੯॥
ਭਈ ਬਿਆਕੁਲ ‡ਗਾਰ ਨਿਕਾਰੈ । ਹੈਹਾ ਸਿੰਘ ਸਾਂਭ ਤੇ ਸਾਰੈ ।
ਢੇਰ ਮਾਯਾ ਕੋ ਇਨਹੂ ਸਾਂਭਾ । ਮਰੇ ਕਿਉਂ ਨ ਹਮ ਲੇਤ ਉਲਾਂਭਾ ॥੧੯੦॥

*ਰਜਿਆ । †ਕੜਾਹੀ । ‡ਗਾਹਲਾਂ ਕੱਢਦੀ ਸੀ ।

ਮਾਯਾ ਸਿੰਘਾਂ ਸਾਂਭ ਸਭ ਲੀਨੀ। ਇਟਾਂ ਚੂਨੇ ਖਰਚ ਸੋ ਦੀਨੀ।
ਠਾਣੇਦਾਰ ਆਯਾ ਜਬ ਈਹਾਂ। ਦਰਸ਼ਨ ਸੰਗਤਿ ਕਰ ਸੁਖ ਲੀਹਾਂ ॥੧੯੧॥
ਸਾਧ ਕੋ ਦੇ ਧਮਕੀ ਉਲਟਾਈ। ਸੰਗਤਿ ਕੀ ਸੇਵਾ ਕਰ ਚਾਈ।
ਸੰਤਾਂ ਕੇ ਚਰਨੀ ਆ ਪਰਿਓ। ਠਾਣੇਦਾਰ ਪ੍ਰੇਮ ਰਸ ਢਰਿਓ ॥੧੯੨॥
ਸਾਧ ਨਿਕਲਿਆ ਸਾਧਨੀ ਲੇਈ। ਕਬਜਾ ਸਿੰਘ ਹੱਥ ਸੋ ਦੇਈ।
ਰਾਤੀ ਕਈ ਵਾਰ ਥਾ ਆਯੋ। ਸੰਗ ਕੁਸੰਗੀ ਨਰ ਸਮੁਦਾਯੋ ॥੧੯੩॥
ਇਟਾਂ ਮਾਰਤ ਕਰੈ ਸ਼ਰਾਰਤ। ਸਿੰਘ ਜਾਗਤੇ ਰਹਿ ਹਰ ਹਾਲਤ।
ਛਵੀਆਂ ਡਾਂਗਾਂ ਲੈ ਲੈ ਆਵੈ। ਕਢ ਪਸਤੌਲ ਡਰਾਵਨ ਚਾਵੈ ॥੧੯੪॥
ਸਿੰਘ ਹੱਲਾ ਕਰ ਜਬ ਇਨ ਆਵੈ। ਕਾਯਰ ਭਾਜ ਤੁਰਤ ਹੀ ਜਾਵੈ।
ਕਈ ਦਿਨ ਇਉਂ ਰਾਰ ਉਠਾਈ। ਪਾੜਿਓ ਪਿੰਡ ਚੁਗਲੀਆਂ ਲਾਈ ॥੧੯੫॥
ਸੰਤਾਂ ਸਭ ਪਿੰਡ ਕੋ ਬੁਲਵਾਯੋ। ਫੁਟ ਗਵਾਇ ਏਕਤਾ ਭਾਯੋ।
ਕਈ ਵਾਰ ਹਾਕਮ ਚੜ੍ਹ ਆਏ। ਪੈਸੇ ਸਾਧ ਕੇ ਜਿਨਹੂ ਖਾਏ ॥੧੯੬॥
ਸੰਗਤ ਪੇਖ ਪ੍ਰਤਾਪ ਮੁੜ ਜਾਵੈ। ਸੇਵਾ ਹੋਤ ਬਹੁ ਤਾਲ ਬਨਾਵੈ।
ਸੰਤ ਮਘਰ ਸਿੰਘ ਦਿਵਸ ਅਠਾਰਾ। ਰਹੈ ਆਇ ਬਹੁ ਕਰ ਪ੍ਰਚਾਰਾ ॥੧੯੭॥
ਏਕ ਪਧੌੜ ਮੇਂ ਅਨੰਦ ਸੋ ਹੋਨਾ। ਗਏ ਸੰਤ ਤਹਿ ਦੋਇ ਪੜੋਨਾ।
ਜੰਞ ਆਈ ਪਿਖ ਲਾੜਾ ਰੋਡਾ। ਸੇਹਰੇ ਕੰਠਾ ਪ੍ਰੋਹਜਾ ਛੋਡਾ ॥੧੯੮॥
ਚੁਪ ਕੀਤੇ ਪੈਦਲ ਚਲ ਆਏ। ਬੇਮੁਖ ਆਨੰਦ ਨਹੀਂ ਪੜ੍ਹਾਏ।
ਝੂਠਾ ਭਯੋ ਲਿਜਾਵਨ ਵਾਲਾ। ਬੇ ਪ੍ਰਵਾਹ ਸੰਤ ਇਸ ਢਾਲਾ ॥੧੯੯॥
ਏਕ ਸਿੰਘ ਨੇ ਆਨ ਸੁਨਾਈ। ਭਾਣਾ ਬਰਤਿਓ ਗੁਰ ਕੇ ਥਾਂਈ।
ਸ੍ਰੀ ਨਨਕਾਣੇ ਕਤਲ ਕਰਾਏ। ਸ਼ਾਂਤ ਧਾਰ ਸਿੰਘ ਦੋ ਸੌ ਥਾਏ ॥੨੦੦॥
ਮਹੰਤ ਨਰੈਣੂ ਦਾਸ ਉਦਾਸੀ। ਜੁਲਮ ਕਰਿਓ ਬਹੁ ਨਰਕ ਨਿਵਾਸੀ।
ਜੰਡਾਂ ਨਾਲ ਬੰਧ ਕੇ ਸਾਰੇ। ਭਠੀਆਂ ਬੀਚ ਸਾੜਕੇ ਮਾਰੇ ॥੨੦੧॥
ਆਸਾਵਾਰ ਲਾਵਤੇ ਸੋਈ। ਜਨਮ ਸਥਾਨ ਗੁਰ ਤਾਬਿਆ ਜੋਈ।
ਟੁਕੜੇ ਟੁਕੜੇ ਕੀਤੇ ਪ੍ਰੇਮੀ। ਸ੍ਰੀ ਦਰਬਾਰ ਲਹੂ ਲਖ ਲੇਮੀ ॥੨੦੨॥
ਸੰਤ ਧਾਰ ਵੈਰਾਗ ਪਿਆਰੇ। ਸੁਣ ਚੁਪ ਕੀਤੇ ਕਤਲ ਜੁਝਾਰੇ।
ਸੰਤ ਮਘਰ ਸਿੰਘ ਭਏ ਤਿਆਰਾ। ਜੱਥਾ ਅਪਣਾ ਨਾਲ ਸਿਧਾਰਾ ॥੨੦੩॥
ਸੰਤ ਸੁੰਦਰ ਸਿੰਘ ਜੀ ਵੈਰਾਗਾ। ਚਲਨੇ ਤਿਆਰ ਭਏ ਹਿਤ ਪਾਗਾ।
ਮਘਰ ਸਿੰਘ ਜੀ ਸਿੰਘ ਗੁਰਦਿਆਲ। ਬਿਨੈ ਬਖਾਨੀ ਸੰਤਾਂ ਨਾਲ ॥੨੦੪॥
ਏਹੁ ਸੇਵਾ ਸਰੋਵਰ ਕੀ ਜੋਈ। ਜਾਵਹੁ ਆਪ ਖੜੀ ਹੋਇ ਸੋਈ।
ਸੇਵਾ ਪੂਰੀ ਕਰ ਅਬ ਲੇਵਹੁ। ਫਿਰ ਜਾਵਨ ਸੰਕਲਪ ਉਠੇਵਹੁ ॥੨੦੫॥
ਜੇ ਅਬ ਚਲੇ ਜਾਹੁ ਨਨਕਾਣੇ। ਫਿਰ ਸ਼ੀਘਰ ਨਹਿ ਮੁੜਕੇ ਆਣੇ।
ਸੇਵਾ ਪੰਥ ਕੀ ਮੈਂ ਪ੍ਰਚਾਵੋ। ਸੇਵਾ ਏਹ ਬੀਚ ਰਹਿ ਜਾਵੋ ॥੨੦੬॥

ਜਿਉਂ ਤਿਉਂ ਕਰ ਪੂਰੀ ਇਸ ਕੀਜੈ । ਫਿਰ ਜਾਵਨ ਕੋ ਨਾਮੁ ਸੋ ਲੀਜੈ ।
ਸੰਗਤਿ ਕਹਿ ਬਹੁ ਵਾਰ ਟਿਕਾਏ । ਪਰ ਜਾਵਨ ਕੋ ਚਿਤ ਲਲਚਾਏ ॥੨੦੭॥
ਸੰਤਾਂ ਜੱਥਾ ਸਾਰਾ ਭੇਜਾ । ਸ਼ਹੀਦੀ ਖੂਨ ਦੇਖ ਥਾਉਂ *ਰੇਜਾ ।
ਸੰਤਾਂ ਕੋ ਸਭ ਬਾਤ ਸੁਣਾਈ । ਜੱਥਾ ਸ੍ਰੀ ਨਨਕਾਣੇ ਆਈ ॥੨੦੮॥
ਸੰਤ ਪ੍ਰਚਾਰ ਜੋਸ਼ ਸੇ ਕਰਹੀ । ਪਾਪ ਦੁਸ਼ਟ ਨਹਿ ਕਰਤੇ ਡਰਹੀ ।
ਪਿੰਡਾਂ ਮੇਂ ਰਾਤੀਂ ਚਲ ਜਾਵੈ । ਕਰ ਪ੍ਰਚਾਰ ਲੋਕਾਂ ਨੋ ਜਗਾਵੈ ॥੨੦੯॥
ਨਰੈਣੂ ਕੇ ਕੁਕਰਮ ਪ੍ਰਗਟਾਵੈ । ਸ਼ਾਂਤੀ ਸਿੰਘ ਧੰਨ ਮੁਖ ਗਾਵੈ ।
ਲੋਕ ਹਜ਼ਾਰਾਂ ਅੰਮ੍ਰਿਤ ਪੀਆ । ਦਿਨ ਨਾਨਕਸਰ ਸੇਵਾ ਕੀਆ ॥੨੧੦॥
ਸੰਤ ਮਘਰ ਸਿੰਘ ਮੁੜ ਕੇ ਆਏ । ਸ੍ਰੀ ਨਨਕਾਣੇ ਹਾਲ ਸੁਣਾਏ ।
ਰਹਿ ਕੇਤਕ ਦਿਨ ਸੇਵਾ ਕੀਤੀ । ਰਾਮਗੜ੍ਹ ਫਿਰ ਗਏ †ਸੁਨੀਤੀ ॥੨੧੧॥
ਰੋਡਿਆਂ ਹਰੀ ਸਿੰਘ ਮਿਲ ਪੰਚਾ । ‡ਇਰਾਕੇ ਪਾਂਚ ਸੰਗ ਹੀ ()ਸੰਚਾ ।
ਤਖਤੂ ਪੁਰ ਮੇਂ ਬਿਨੈ ਅਲਾਈ । ਦਰਸ਼ਨ ਦੇਹੁ ਸੰਤ ਸੁਖਦਾਈ ॥੨੧੨॥
ਲਾਇ ਦੀਵਾਨ ਸੰਗਤਾਂ ਤਾਰਹੁ । ਬ੍ਰਿਧ ਮਾਨ ਕੌਰ ਬੀਬੀ [ ]ਸਾਰਹੁ ।
ਭਈ ਦੇਹਾਂਤ ਗਈ ਪ੍ਰਲੋਕਾ । ਇਸ ਹਿਤ ਚਲਹੁ ਆਪ ਬਿਨ ਸੋਕਾ ॥੨੧੩॥
ਸੰਤ ਸਵਾਰ ਭਏ ਤਬ ਘੋਰੇ । ਸੇਵ ਸੰਭਾਰੀ ਸੰਗਤਿ ਤੋਰੇ ।
ਥੋੜੇ ਦਿਨ ਮੇਂ ਹਮ ਆ ਜੈਹੈ । ਭਲ ਪ੍ਰਕਾਰ ਸੇਵ ਨਿਭਹੈ ਹੈਂ ॥੨੧੪॥
ਵਿਦਯਾਰਥੀ ਸੰਗ ਲੈ ਚਾਲੇ । ਪੋਥੀਆਂ ਘੋੜਿਆਂ ਉਪਰ ਉਠਾਲੇ ।
ਸੜਕ ਉੂਪਰ ਰੋਡਿਆਂ ਤੋਂ ਕੋਸਾ । ਥਾਂਉ ਉਚੇਰਾ ਸੁੰਦਰ ਓਸਾ ॥੨੧੫॥
ਬਹੁਤ ਸਰੀਰ ਸੰਤ ਸਿੰਘ ਆਏ । ਲੰਗਰ ਚਲਾਯੋ ਮਨ ਤਨ ਲਾਏ ।
ਲਾਇ ਦੀਵਾਨ ਸੰਗਤਾਂ ਸੰਗਾ । ਕਥਾ ਕੀਰਤਨ ਤੇ ਮਨ ਰੰਗਾ ॥੨੧੬॥
ਬੀਬੀ ਗੁਰ ਕੀ ਪ੍ਰੀਤ ਨਿਬਾਹੀ । ਪਹੁੰਚੀ ਗੁਰਪੁਰ ਭਗਤ ਕਮਾਈ ।
ਦੁਸੈਹਰਾ ਤਾਹਿ ਭੋਗ ਜਬ ਪਾਇਆ । ਬਣੇ ਸਕੂਲ ਸੰਤ ਦੇ ਰਾਇਆ ॥੨੧੭॥
ਸਭਨੇ ਭਲੀ ਭਲੀ ਕਰ ਮਾਨੀ । ਸੰਤ ਨੀਂਵ ਰਾਖਹੁ ਤਿਸ ਥਾਨੀ ।
ਪੰਜ ਪਿਆਰੇ ਮਿਲਕੇ ਸੰਤਾਂ । ਏਸ ਸਕੂਲ ਕੀ ਨੀਵ ਰਖੰਤਾ ॥੨੧੮॥
ਭਗਵਾਨ ਸਿੰਘ ਕਪਤਾਨ ਪ੍ਰੇਮੀ । ਬੁਧ ਸਿੰਘ ਵਾਲੇ ਕੋ ਨਿਤਨੇਮੀ ।
ਸੰਤਾਂ ਤੋਂ ਕਹਿ ਵਾਕ ਸੁਣਾਯਾ । ਤੇਗ ਬਹਾਦਰ ਗੜ ਨਾਮੁ ਰਖਾਯਾ ॥੨੧੯॥
ਨੀਂਵ ਸਕੂਲ ਰਾਖ ਜਬ ਦੀਨੀ । ਉਸਾਰਿਓ ਛੇਤੀ ਕੁਪ ਲਗੀਨੀ ।
ਤਿਆਰ ਸਕੂਲ ਛੇਤੀ ਹੋ ਗਯਾ । ਬਹੁ ਕਮਰੇ ਸੁੰਦਰ ਜਿਸ ਪਯਾ ॥੨੨੦॥
ਹਾਈ ਸਕੂਲ ਸੁੰਦਰ ਅਬ ਚਾਲੈ । ਗੁਰਮਤਿ ਵਿਦਯਾ ਸੰਗ ਸਿਖਾਲੈ ।
ਲੜਕੇ ਚੰਗੇ ਹੋਤ ਸੁਭਾਊ । ਅਧਿਆਪਕ ਗੁਰਮੁਖ ਮਨ ਭਾਊ ॥੨੨੧॥
ਭਾਈ ਕੀ ਸਮਾਧ ਆਇ ਕਰ ਸੰਤਾਂ । ਲਾਇ ਦੀਵਾਨ ਕਰ ਕਥਾ ਸੁਹੰਤਾ ।
ਪੱਚੀ ਫੱਗਣ ਨੀਵ ਰਖਾਈ । ਬੀਸਾ ਸੰਨ ਫਰੰਗੀ ਜਾਈ ॥੨੨੨॥

*ਤਰ ਹੋਇਆ । †ਸ੍ਰੇਸ਼ਟ ਨੀਤੀ ਵਾਲੇ । ‡ਘੋੜੇ । ()ਕਠੇ । [ ]ਸ੍ਰੇਸ਼ਟ ਬੀਬੀ ।

ਹਰਨਾਮ ਸਿੰਘ ਲੰਗਰ ਘਰ ਕੀਆ। ਸਰਬ ਸੰਗਤਿ ਤ੍ਰਿਪਤੀ ਸੁਖ ਲੀਆ।
ਪੰਜ ਰੁਪਏ ਦੇਗ ਕਰਾਈ। ਕਪਤਾਨ ਭਗਵਾਨ ਸਿੰਘ ਸੰਗ ਆਈ ॥੨੨੩॥
ਤਖਤੂਪੁਰ ਰਹਿ ਸੇਵਾ ਕਰਹੀ। ਹਉਂ ਤਿਆਗ ਰਸ ਪ੍ਰੇਮ ਸੋ ਢਰਹੀ।
ਨਾਨਕਸਰ ਤਬ ਪਾਠ ਅਖੰਡਾ। ਭੋਗ ਪਾਯੋ ਤਿੰਨ ਚੇਤ *ਅਮੰਡਾ ॥੨੨੪॥
ਤੀਜੇ ਗੁਰ ਗੁਰਿਆਈ ਪਾਈ। ਸ਼ੁਦੀ ਏਕ ਸ਼ੁੱਕਰ ਦਿਨ ਭਾਈ।
ਅੰਮ੍ਰਿਤ ਵੇਲੇ ਵਾਰ ਲਗਾਈ। ਚੌਧਵੀਂ ਕਥਾ ਭੋਗ ਕੋ ਪਾਈ ॥੨੨੫॥
ਲੰਗਰ ਬਹੁਤ ਪ੍ਰਸ਼ਾਦਿ ਵਰਤਾਯੋ। ਤ੍ਰਿਪਤੀ ਸੰਗਤਿ ਜੈ ਜੈ ਗਾਯੋ।
ਸੇਵਾ ਕੋ ਇਕ ਪੁਰਬ ਲਗਾਯਾ। ਗੁਰਬਾਣੀ ਸੰਗ ਸੰਤ ਪੜ੍ਹਾਯਾ ॥੨੨੬॥
ਮਹਿਮਾ ਅਗਮ ਗੁਰੂ ਕੇ ਪਿਆਰੇ। ਸੇਵਾ ਹਿਤ ਮਨ ਤਨ ਧਨ ਵਾਰੇ।
ਬੀਚ ਸਰੋਵਰ ਚੂਨਾ ਦੇਈ। ਖੜੇ ਸੰਤ ਸੇਵਾ ਹਿਤ ਲੇਈ ॥੨੨੭॥
ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਕੁੰਜੀਆਂ ਪ੍ਰਚਾਰ ਤੇ ਤਖਤੂਪੁਰੇ ਸ੍ਰੀ ਨਾਨਕ ਸ੍ਰੋਵਰ
ਸੇਵਾ ਕਰਾਵਨ ਆਦਿ ਪ੍ਰਸੰਗ ਬਰਨਨੰ ਨਾਮ ਇਕੱਤੀਵਾਂ ਧਿਆਇ ਸੰਪੂਰਣੰ ॥੩੧॥

—o—

## ਤਖਤੂਪੁਰੇ ਸੇਵਾ ਗੁਰਦੁਆਰਾ ਅਖੰਡ ਪ੍ਰਕਾਸ਼ ਬਨਾਵਣ, ਸ਼ਹੀਦੀ ਵਿਚਾਰ

ਦੋਹਿਰਾ—ਸਤਿਗੁਰ ਸ੍ਰੀ ਗੋਬਿੰਦ ਸਿੰਘ, ਅੰਮ੍ਰਿਤ ਦੀਆ ਦਾਨ।
ਖਾਲਸਾ ਪੰਥ ਚਲਾਇਆ, ਦਰਸ਼ਨ ਦੇਵਹੁ ਆਨ ॥੧॥
ਚੌਪਈ—ਸ੍ਰੀ ਨਾਨਕਸਰ ਸੇਵਾ ਹੋਤੀ। ਪ੍ਰੇਮ ਸੰਗਤਾਂ ਅਧਿਕ ਉਦੋਤੀ।
ਨਾਮ ਜਪੈਂ ਸੇਵਾ ਤਨ ਕਰਹੀ। ਜਪ ਤਪ ਰੀਸ ਨ ਇਨ ਕੀ ਧਰਹੀ ॥੨॥
ਪੌੜ ਏਕ ਵੱਡਾ ਬਣਵਾਯਾ। ਬਹੁ ਮਜ਼ਬੂਤ ਚੁਫੇਰੇ ਥਾਯਾ।
ਸਾਢੇ ਤੀਨ ਹਾਥ ਰਖ ਊਚਾ। ਕਈ ਲਾਖ ਇੱਟ ਲਾਗੀ †ਸੂਚਾ ॥੩॥
ਰੋੜੀ ਪੱਥਰ ਕੰਕਰੀ ਚੂਨਾ। ਸੀਮਿੰਟ ਮੇਲ ਪਕਿਆਈ ਦੂਨਾ।
ਤਲਾ ਪੌੜ ਕਾ ਚੰਗਾ ਬਣਿਆਂ। ਸਭ ਪੌੜੀਆਂ ਲੇਪੀ ਸੰਗ ਜੜਿਆ। ੪॥
ਪ੍ਰਕਰਮਾ ਸਿਖਰ ਪੱਕੀ ਬਣਵਾਈ। ਚੂਨੇ ਗੱਚ ਚੁਫੇਰੇ ਛਾਈ।
ਕੰਧ ਬਾਹਰ ਪਰਕਰਮਾ ਪਾਸੇ। ਜੁੱਤਾ ਆਇ ਨ ਬੰਦ ਕਰਾਸੇ ॥੫॥
ਚਰਨ ਕੌਲ ਪਾਨੀ ਕੇ ਪੂਰੇ। ਪਰ ਧੋਇ ਲੰਘ ਅਗੇ ਦੂਰੇ।
ਚਾਰ ਕੋਨ ਮੇਂ ਕੁਟੀਆ ਪਾਈ। ਗੋਲ ਰਾਖ ਕੇ ਅਧਿਕ ਸਜਾਈ ॥੬॥
ਕੌਲ ਤਾਹਿ ਕੋ ਨਾਮ ਬਤਾਵੈ। ਊਪਰ ਬੈਠ ਸਮਾਧ ਕੋ ਲਾਵੈ।
ਦਿਨੇ ਪ੍ਰਵੇਸ਼ ਬੀਚ ਤਿਸ ਰਹਿਤੇ। ਭਗਤਿ ਗੁਰੂ ਕੀ ਮਨ ਮੇਂ ਚਹਿਤੇ ॥੭॥
ਇਉਂ ਸਤਸੰਗੀ ਸੇਵਕ ਬ੍ਰਿੰਦਾ। ਸੇਵਾ ਸਰ ਜਪ ਨਾਮ ਗੋਬਿੰਦਾ।
ਸੰਤ ਸ਼ਾਮ ਕੋ ਬੈਠ ਪ੍ਰਕਰਮਾ। ਕਬਹਿ ਬਿਰਾਜੈ ਭੂਮ ਆਸ਼੍ਰਮਾ ॥੮॥

*ਇਕ ਰਸ। †ਪਵਿਤ੍ਰ।

ਇਕ ਕੁਆਰੀ ਜੁਵਾਨ ਬਹੁ ਸੁੰਦਰ। ਸ਼ਹਿਰ ਬਿਰਾਜਤ ਗੁਣ ਕੀ ਮੰਦਰ।
ਏਕ ਸੰਤ ਨੇ ਪ੍ਰੇਰ ਸ਼ੋ ਦੀਨੀ। ਭੇਜੀ ਪ੍ਰੀਖਯਾ ਹਿਤ ਜੋ ਨਵੀਨੀ ॥੯॥
ਦੇਖ ਰੂਪ ਮਨ ਮੋਹਿਆ ਜਾਵੈ। ਮੁਖ ਸ਼ੀਸ਼ੇ ਜਿਉਂ ਅਧਿਕ ਲਿਸ਼ਾਵੈ।
ਜੋਗੀ ਭੂਲੇ ਭੋਗੀ ਬਨ ਹੈ। ਪੇਖ ਨਾਰ ਕੋ ਸੁੰਦਰ ਤਨ ਹੈ ॥੧੦॥
ਸੰਤ ਅਨੰਦ ਆਪ ਨੇ ਥਿਰ ਹੀ। ਨਾਹਿ ਸੰਕਲਪ ਬਿਕਾਰ ਉਠਾਰ ਹੀ।
ਆਈ ਮੋਹਿਨ ਹੇਤ ਸੁ ਨਾਰੀ। ਚਰਨੀ ਸੀਸ ਰਾਖ ਬਿਨ ਬਾਰੀ ॥੧੧॥
ਚਰਨ ਚਾਂਪਨੇ ਲਾਗੀ ਜਬਹੀ। ਸੰਤ ਹਟਾਈ ਹਟੈ ਨ ਤਬਹੀ।
ਸੰਗਤਿ ਭੋਜਨ ਛੱਕ ਬਿਸਰਾਮੀ। ਰਾਤ ਅੰਧੇਰੀ ਬੈਠੀ *ਸਾਮੀ ॥੧੨॥
ਸੰਤਾਂ ਕਹਾ ਧੀਏ ਉਠ ਜਾਵੋ। ਅਪਨੇ ਨਗਰ ਜਹਾਂ ਚਲ ਧਾਵੋ।
ਮੇਰਾ ਮਨ ਨਹਿ ਤਿਆਗਤ ਚਰਨਾ। ਇਉਂ ਕਹਿ ਹਾਥ ਚਲਾਯੋ ਤਰਨਾ।੧੩।
ਪੇਖ ਨਾਰ ਕੀ ਚੰਚਲ ਤਾਈ। ਸੰਤ ਕ੍ਰੋਧ ਕੋ ਵਰਤਿਓ ਆਈ।
ਚੱਕ ਖੜਾਉ ਸੀਸ ਮੇਂ ਝਾਰੀ। ਹਜੂਰਾ ਸਿੰਘ ਪਾਸ ਤਿਸ ਵਾਰੀ ॥੧੪॥
ਲਿਆਉ ਹਜੂਰਾ ਸਿੰਘ ਤੂੰ ਸੋਟਾ। ਦੇਵਹਿ ਫਲ ਇਸ ਕੋ ਮਨ ਖੋਟਾ।
ਹਜੂਰਾ ਸਿੰਘ ਭਾਜ ਕਰ ਆਯਾ। ਹੁਕਮ ਕਰੋ ਮਹਾਰਾਜ ਸੁਣਾਯਾ ॥੧੫॥
ਡਰੀ ਨਾਰ ਪਛਤਾਵਣ ਲਾਗੀ। ਖੋਟਾ ਕਰਮ ਕਰਨ ਰੁਚ ਜਾਗੀ।
ਫਲਾਣੇ ਸੰਤ ਸਿਖਾਯਾ ਮੋਕੋ। ਤਾਂ ਹਥ ਪਾਯਾ ਮੈਂ ਸੁਣ ਤੋਕੋ ॥੧੬॥
ਸੰਤ ਕਹਾ ਜੇ ਹਮ †ਹਥ ਪਾਤੇ। ਬਚੀ ਰਹਿਤ ਤੂੰ ਕਹੁ ਸਚ ‡ਰਾਤੇ।
ਪਛਤਾਵਣ ਲਾਗੀ ਬਹੁ ਭਾਰੀ। ਪੜੀ ਚਰਨ ਬਖਸ਼ਹੁ ਇਸ ਵਾਰੀ ॥੧੭॥
ਮੈ ਭੂਲੀ ਤੁਮ ਜਤ ਮੇਂ ਸਾਚੇ। ਆਈ ਸਾਧ ਕਹੇ ਮਨ ਕਾਚੇ।
ਸਾਰੀ ਰਾਤ ਜਾਗਤੇ ਰਹੇ। ਹੋਰ ਸਿੰਘ ਭੀ ਆਇ ਸੋ ਬਹੇ ॥੧੮॥
ਗਈ ਦਿਵਸ ਮੇਂ ਅਪਨੇ ਥਾਈ। ਕਰੀ ਸੰਤ ਕੀ ਬਹੁ ਵਡਿਆਈ।
ਕੂੜੇ ਲੇਤ ਪ੍ਰੀਖਯਾ ਤਾਂਕੀ। ਭਗਤੀ ਸਾਥ ਰਚੀ ਮਤਿ ਜਾਂਕੀ ॥੧੯॥
ਮੁੜ ਨਾ ਸੰਗਤਿ ਮੇਂ ਚਲ ਆਈ। ਰਹੀ ਘਰੇ ਮੇਂ ਸ਼ਰਮ ਮਨਾਈ।
ਸਾਧ ਈਰਖਾ ਵਾਲਾ ਜੋਈ। ਭਯੋ ਸ਼ਰਮਿੰਦਾ ਭੇਤੁ ਲਖ ਸੋਈ ॥੨੦॥
ਜਤ ਪਹਾਰਾ ਕਾਇਮ ਰਾਖਾ। ਕਬਹੀ ਸੰਤ ਨ ਫੁਰਨਾ ਭਾਖਾ।
ਜਿਸ ਕਾਮ ਨੇ ਜਗ ਕੋ ਜੀਤਾ। ਕਰੇ ਬਿਪਤ ਸੁਰ ਨਰ ਦੇ ਭੀਤਾ ॥੨੧॥
ਤਿਸ ਤੇ ਸੰਤ ਢਹੇ ਕਬ ਨਾਹੀ। ਸਾਰੀ ਉਮਰ ਜਤ ਰਾਖ ਨਿਬਾਹੀ।
ਨਾਹਿ ਕਲੰਕ ਕਾਮ ਕਾ ਲਾਯੋ। ਧੰਨ ਸੰਤ ਜਸ ਜਗ ਮੇਂ ਛਾਯੋ ॥੨੨॥
ਨਿਰਬਿਕਾਰ ਜਿਮ ਜਨਮੇ ਮਾਈ। ਸਾਰੀ ਉਮਰ ਓੜਕ ਪਹੁੰਚਾਈ।
()ਮਨਮਥ ਜੀਤ ਸੂਰਮੇ ਸੋਹਿਤ। ਮੋਹ ਲੋਭ ਅਹੰਕਾਰ ਨ ਪੋਹਿਤ ॥੨੩॥
ਕ੍ਰੋਧ ਆਦਿ ਮਿਤ੍ਰ ਏ ਭਏ। ਕੰਮ ਮੰਦ ਕਰਨੇ ਨਹਿ ਦਏ।
ਈਰਖਾ ਦ੍ਵੈਸ਼ ਸਰਬ ਮਨ ਨਾਸੀ। ਨਾਮ ਜਪਤ ਸਤਿਗੁਰ ਅਬਿਨਾਸੀ ॥੨੪॥

*ਸਾਮ੍ਹਣੇ। †ਭਾਵ ਜੇ ਅਸੀਂ ਤੈਨੂੰ ਮਾਰਦੇ। ‡ਸਚ ਮੇ ਤਦਾਕਾਰ ਹੋਕੇ। ()ਕਾਮਦੇਵ।

ਪਖੰਡ ਬਿੰਦ ਨਹਿ ਰਾਖੀ ਭਾਈ। ਮਨ ਜੀਤੇ ਜਗ ਤੇ ਜਿਤ ਪਾਈ।
ਧੰਨ ਪਿਆਰੇ ਸੰਤ ਅਪਾਰਾ। ਹੋ ਨਿਹਕਾਮ ਪਾਯੋ ਸੁਖ ਭਾਰਾ ॥੨੫॥
ਬਨਿਆਂ ਸਰੋਵਰ ਪੂਰਾ ਸਾਰਾ। ਸੰਗਤਿ ਸੇਵਤ ਭਾਉ ਅਪਾਰਾ।
ਗੁਰ ਨਾਨਕ ਸਥਾਨ ਸਵਾਰਾ। ਫਰਸ਼ ਬਨਾਈ ਸਿਮਿੰਟ ਉਦਾਰਾ ॥੨੬॥
ਕਲੀ ਰੰਗ ਮਿਲਾਇ ਕੇ ਲਾਯਾ। ਸੋਹਣਾ ਗੁਰੂਦੁਆਰਾ ਸਜਾਯਾ।
ਸੇਵਾ ਸਰਬ ਸੰਪੂਰਨ ਹੋਈ। ਜੈ ਜੈਕਾਰ ਕਰਤ ਸਭ ਲੋਈ ॥੨੭॥

ਮਿਲਕੇ ਵਿਦਜਾਰਥੀ ਉਚਾਰਾ। ਸੰਥਾ ਗੁਰਬਾਨੀ ਸੁਖ ਕਾਰਾ।
ਕਰਹੁ ਪੜ੍ਹਾਵਨ ਸੰਤ ਦਇਆਲਾ। ਪਰਉਪਕਾਰੀ ਆਪ ਬਿਸਾਲਾ ॥੨੮॥
ਸੁਣ ਕਰ ਸੰਤ ਭਏ ਪ੍ਰਸੰਨਾ। ਆਖਿਓ ਵਾਹਿਗੁਰੂ ਧਨ ਧੰਨਾ।
ਪਾਠ ਅਖੰਡ ਕਰਿਓ ਗੁਰਦੁਆਰੇ। ਆਸਾਵਾਰ ਲਾਇ ਕਰ ਪਿਆਰੇ ॥੨੯॥

ਕਰ ਅਰਦਾਸ ਕੋ ਮਸਤਕ ਟੇਕਾ। ਪੰਦ੍ਰਵੀਂ ਕਥਾ ਚਲੀ ਰਸ ਏਕਾ।
ਬਾਂਟ ਪ੍ਰਸ਼ਾਦਿ ਸੰਗਤਾਂ ਦੀਆ। ਮਿਲ ਕੈ ਮੋਦ ਸੰਗਤਾਂ ਕੀਆ ॥੩੦॥
ਨਿਤ ਕਥਾ ਫਿਰ ਹੋਵਨ ਲਾਗੀ। ਨਾਨਕ ਸਰ ਤਖਤੂ ਪੁਰ ਭਾਗੀ।
ਵਿਦਜਾਰਥੀ ਨਾਮ ਸੁਣ ਲੀਜੈ। ਗਿਆਨੀ ਚੇਤ ਸਿੰਘ ਮਨ ਭੀਜੈ ॥੩੧॥

ਗਿਆਨੀ ਗੁਰਦਿਆਲ ਸ਼ਿੰਘ ਹੈ ਜਾਨੋ। ਬਿਸ਼ਨ ਸਿੰਘ ਦੁਆਬੇ ਪਹਿਚਾਨੋ।
ਨਰੈਣ ਸਿੰਘ ਪ੍ਰੇਮ ਸਿੰਘ ਏਕਾ। ਬਲੀ ਸਿੰਘ ਹੀਰਾ ਸਿੰਘ ਟੇਕਾ ॥੩੨॥
ਹੀਰਾ ਸ਼ਿੰਘ ਦਿਵਾਨੇ ਭਾਈ। ਈਸ਼ਰ ਸਿੰਘ ਸੰਗ ਇਸ ਆਈ।
ਕਰਤਾਰ ਸ਼ਿੰਘ ਪ੍ਰੇਮੀ ਨਿਤਨੇਮਾ। ਪਾਲ ਸਿੰਘ ਭਾਈ ਮਨ ਪ੍ਰੇਮਾ ॥੩੩॥

ਸੁੰਦਰ ਸਿੰਘ ਚੀਮਨਾ ਆਯਾ। ਪੱਚੀ ਸਿੰਘ ਇਤਿਆਦ ਸੁਨਾਯਾ।
ਗੁਰੂ ਗ੍ਰੰਥ ਜੀ ਕੀ ਵਰ ਗਾਥਾ। ਪੜਹਿ ਪ੍ਰੇਮ ਤੇ ਚਿੱਤ ਕੇ ਸਾਥਾ ॥੩੪॥
ਸੰਤ ਨਿਤ ਇਕ ਵਜੇ ਸੋ ਰਾਤੀ। ਜਾਗ ਸ਼ਨਾਨ ਕਰਹਿ ਭਲ ਭਾਂਤੀ।
ਬ੍ਰਿਤ ਇਕਾਗਰ ਹਰਿ ਮੇਂ ਕਰਈ। ਪ੍ਰਾਤ ਹੋਤ ਤੱਕ ਨਾਮੁ ਉਚਰਈ ॥੩੫॥

ਸਤਿ ਚੇਤਨ ਆਨੰਦ ਸਰੂਪਾ। ਸ੍ਵੈ ਅਨੁਭਵ ਬਖਜਾਤ ਅਨੂਪਾ।
ਮੈਂ ਤੂੰ ਮੇਟ ਬਸੈਂ ਦਿਨ ਰਾਤੀਂ। ਕਥਾ ਸਵੇਰ ਕਰਹਿ ਦੇ ਸ਼ਾਂਤੀ ॥੩੬॥
ਪਾਠ ਪੰਜ ਬਾਨੀ ਨਿੱਤ ਕਰਹੀ। ਪੰਜ ਗ੍ਰੰਥੀ ਸਦਾ ਉਚਰਹੀ।
ਮੂਲ ਮੰਤ੍ਰ ਗੁਰ ਮੰਤ੍ਰ ਧਿਆਯਾ। ਯਾਂਤੇ ਪਰਮ ਪਦਾਰਥ ਪਾਯਾ ॥੩੭॥

ਧੰਨ ਪੁਰਖ ਜਿਨ ਮਨੁ ਅਨੁਰਾਗਾ। ਸੰਗਤਿ ਕਰਹਿ ਭਾਗੁ ਬਡ ਜਾਗਾ।
ਨਿਤ ਸੰਥਾ ਹੋਵੈ ਸੁਖਦਾਈ। ਕਰ ਵਿਚਾਰ ਗਿਆਨੀ ਹੋ ਜਾਈ ॥੩੮॥
ਕਈ ਗਿਆਨੀ ਭਏ ਪਿਆਰੇ। ਪਾਠੀ ਸੁਧ ਬੇਦਾਂਤੀ ਭਾਰੇ।
ਜੋਗ ਮਤ ਕੇ ਭਏ ਗਿਆਤਾ। ਖਟ ਸ਼ਾਸਤ੍ਰ ਰਸ ਕਿਨਹੂ ਜਾਤਾ ॥੩੯॥
ਬੇਦ ਵਿਦਜਾ ਕਿਨਹੂ ਪਾਈ। ਗੁਰਬਾਨੀ ਬ੍ਰਹਮ ਵਿਦਿਆ ਭਾਈ।
ਕਈ ਮਸਤ ਨਾਮ ਲਿਵ ਲਾਗੇ। ਸਮ ਵਰਤੈ ਗਿਆਨੀ ਕੋ ਜਾਗੇ ॥੪੦॥

ਸੰਗਤ ਸੰਤ ਸਦਾ ਸੁਖਦਾਈ । ਜੈਸੀ ਭਾਵਨ ਕਰ ਕੋ ਆਈ ।
ਤੈਸਾ ਬਨ ਹੈ ਪਲਟ ਸੁਭਾਊ । ਬਹੁ ਸੇਵਾ ਕਰਤੇ ਮਨ ਚਾਊ ॥੪੧॥
ਬਹੁਤ ਧਿਆਵਤ ਏਕ ਅਕਾਲੰ । ਕੋ ਗੁਰਬਾਨੀ ਨਾਮੁ ਸਮਾਲੰ ।
ਭਿੰਨ ਭਿੰਨ ਪਰਚੇ ਦ੍ਰਿਸ਼ਟਾਵੈਂ । ਨਿਸ਼ਾਨਾ ਏਕ ਅਕਾਲ ਕੋ ਪਾਵੈਂ ॥੪੨।
ਚਲੈ ਲੰਗਰ ਅੰਨ ਗੁਰਬਾਨੀ । ਤਨ ਪੁਸ਼ਟੀ ਮਨ ਹਰਿ ਰੰਗ ਮਾਨੀ ।
ਕਮੀ ਕੋਇ ਨਹਿ ਸੰਤਾਂ ਪਾਸੀ । ਸਿਮਰੈ ਵਾਹਿਗੁਰੂ ਅਬਿਨਾਸੀ ॥੪੩॥
ਭਿੰਡਰਾਂ ਤੋਂ ਸੰਗਤਿ ਤਉ ਆਈ । ਸਿਮਰਤ ਪਰਉਪਕਾਰ ਗੁਸਾਈ ।
ਫਤੇ ਗੁਰੂ ਕੀ ਬੰਦਨ ਕੀਨੀ । ਦਰਸ਼ਨ ਸੰਤ ਪੇਖ ਸੁਖ ਲੀਨੀ ॥੪੪॥
ਬਿਨਤੀ ਕਰੀ ਵਕਤ ਲਖ ਰੰਗਾ । ਗੁਰਦੁਆਰਾ ਬਣ ਭਿੰਡਰ ਚੰਗਾ ।
ਸੰਤ ਕ੍ਰਿਪਾਲ ਆਏ ਸੁਨ ਬਿਨਤੀ । ਜਥੇ ਸਹਿਤ ਭਿੰਡਰੀ ਤਜ ਗਿਨਤੀ ॥੪੫॥
ਬਾਬਾ ਜੀ ਕੋ ਮਿਲ ਪ੍ਰਸੰਨਾ । ਇੰਦਰ ਸਿੰਘ ਆਨ ਪਏ ਚਰੰਨਾ ।
ਜੱਥੇ ਆਸਨ ਕਰ ਬਿਸਰਾਮਾ । ਨੌ ਕੁਟੀਆਂ ਜੋ ਬਨੀ ਤਮਾਮਾ ॥੪੬॥
ਤਾਂ ਪੰਚਵੀਂ ਮੇਂ ਕਰਿਓ ਪਾਠੰ । ਅਖੰਡ ਕਰਾਯੋ ਬਨਿਆਂ ਠਾਠੰ ।
ਸੰਤ ਮਘਰ ਸਿੰਘ ਭੀ ਚਲ ਆਏ । ਭੋਗ ਪਾਇ ਅਰਦਾਸ ਕਰਾਏ ॥੪੭॥
ਲੰਗਰ ਮੇਂ ਤਿਹਾਵਲ ਵਰਤਾਯੋ । ਕਟੀਆ ਚੱਠ ਕਰੀ ਕਹਿਵਾਯੋ ।
ਸੰਤ ਸੁੰਦਰ ਸਿੰਘ ਆਪ ਦਿਆਰਾ । ਮਘਰ ਸਿੰਘ ਸੰਤ ਬੁਧਵਾਰਾ ॥੪੮॥
ਬਾਬਾ ਖਜਾਨ ਸਿੰਘ ਪਿਆਰੇ । ਇੰਦਰ ਸਿੰਘ ਮਹੰਤ ਗੁਰਦੁਆਰੇ ।
ਗੁਰਦਿਆਲ ਸਿੰਘ ਮਿਲ ਪੰਚ ਅਲਾਈ । ਨੀਂਵ ਗੁਰਦੁਆਰੇ ਰਖਵਾਈ ॥੪੯॥
ਭਿੰਡਰ ਦੋਵੇਂ ਗਦ ਗਦ ਹੋਏ । ਪ੍ਰਸਾਦਿ ਬਹੁਤ ਬਰਤਿਓ ਲੇ ਕੋਏ ।
ਕੀਰਤਨ ਕੀ ਧੁਨ ਸੁੰਦਰ ਹੋਈ । ਧ੍ਰਵ ਪਾਸੇ ਦਰਸ਼ਨੀ ਦਰਿ ਜੋਈ ॥੫੦॥
ਆਪ ਸੰਤ ਉਦਮ ਮੇਂ ਬਾਢੇ । ਕੋਕਰੀ ਇਟਾਂ ਕੇ ਭਰ ਗਾਡੇ ।
ਲੱਖ ਕਈ ਮੰਗਵਾਇ ਸੋ ਲੀਨੀ । ਚੂਨਾ ਮੁੱਲ ਮੰਗਾਯੋ ਚੀਨੀ ॥੫੧॥
ਕਈ ਭਠੀਆਂ ਰੋਰਨਿ ਸਾਰੀ । ਕਰੀ ਸ਼ੀਘ੍ਰਤਾ ਤੇ ਸਭ ਤਿਆਰੀ ।
ਕਾਰੀਗਰ ਮੰਗਵਾਏ ਬ੍ਰਿੰਦਾ । ਸੇਵਾ ਹੋਵਨ ਲਾਗੀ *ਇੰਦਾ ॥੫੨॥
ਬਾਬਾ ਧੰਨਾ ਸਿੰਘ ਜੀ ਲਾਏ । ਗੁਰਦਿਆਲ ਸਿੰਘ ਗਿਆਨੀ ਹਰਖਾਏ ।
ਭਾਈ ਹਜੂਰਾ ਸਿੰਘ ਤਬ ਲਾਯਾ । ਕਰਤਾਰ ਸਿੰਘ ਮਿਲ ਡਲਤੋਂ ਆਯਾ ॥੫੩॥
ਨਿੱਕਾ ਸਿੰਘ ਮੀਨੀਆਂ ਵਾਲਾ । ਜਮੀਅਤ ਸਿੰਘ ਪ੍ਰੇਮ ਨਿਹਾਲਾ ।
ਭਗਵਾਨ ਸਿੰਘ ਸੇਵਾ ਹਿਤਕਾਰੀ । ਮਹਾਂਬਲੀ ਈਸ਼ਰ ਸਿੰਘ ਭਾਰੀ ॥੫੪॥
ਈਸ਼ਰ ਸਿੰਘ ਏਕ ਝੰਡਿਆਨਾ । ਪ੍ਰੇਮ ਸਿੰਘ ਇੰਦਰ ਸਿੰਘ ਜਾਨਾ ।
ਸੇਵਾ ਹਿਤ ਏਹੁ ਲਾਏ ਸਾਰੇ । ਗੁਰਦੁਆਰਾ ਬਨਾਵੈ ਹਿਤ ਧਾਰੇ ॥੫੫॥
ਸੰਤ ਮਘਰ ਸਿੰਘ ਜੱਥਾ ਸਾਰਾ । ਸੁਧ ਪਾਠ ਕਰਨੇ ਹਿਤ ਭਾਰਾ ।
ਆਏ ਭਿੰਡਰੀਂ ਰਹਿਣੇ ਲਾਗੇ । ਨੰਦ ਸਿੰਘ ਆਦਿਕ ਬਡਭਾਗੇ ॥੫੬॥

*ਪ੍ਰਕਾਸ਼ ਵਾਲੀ ।

ਸੇਵਾ ਲੰਗਰ ਗੁਰੂ ਦੁਆਰਾ । ਕਰਹਿ ਪ੍ਰੇਮ ਤੇ ਪਾਠ ਸੁਖਾਰਾ ।
ਬਾਬਾ ਜੀ ਸੁਧ ਪਾਠ ਕਰੰਤੇ । ਲਗ ਮਾਤ੍ਰਾ ਕੋ ਭੇਦ ਕਹੰਤੇ ॥੫੭॥
ਸੁਧ ਪਾਠ ਕਰ ਸੇਵਾ ਕੀਨੀ । ਆਏ ਰਾਮਗੜ੍ਹ ਸੁਖ ਲੀਨੀ ।
ਇਉਂ ਬਹੁ ਸੰਗਤਿ ਸੇਵਾ ਕਰਹੀ । ਗੁਰਦੁਆਰਾ ਸੁੰਦਰ ਉਸਰਹੀ ॥੫੮॥
ਸਾਲ ਉਨੀ ਸੌ ਅਠਹਤ੍ਰਾ ਆਯਾ । ਉਂਨਤਾਲੀ ਬਰਸ ਉਮਰ ਸੁਖਦਾਯਾ ।
ਕਥਾ ਵਿਸਾਖੀ ਜੋ ਆਰੰਭੀ । ਪੰਦਰਵੀਂ ਵੀਰਵਾਰ ਦਿਨ ਚੰਗੀ ॥੫੯॥
ਜੇਠ ਸੰਕ੍ਰਾਂਤ ਐਤ ਦਿਨ ਜਾਨੋ । ਨੀਂਵ ਗੁਰੂਦੁਆਰੇ ਰਖਵਾਨੋ ।
ਸੇਵਾ ਹੋਵਨ ਲਾਗੀ ਛੇਤੀ । ਆਲਸ ਤਿਆਗ ਸੇਵ ਤੇ ਭੇਤੀ ॥੬੦॥
ਸੰਤ ਆਪ ਨਾਨਕ ਸਰ ਆਏ । ਰਹਿ ਕੇਤਕ ਦਿਨ ਸਭਾ ਲਗਾਏ ।
ਤੱਪਾ ਸਰਬ ਕੱਠਾ ਤਬ ਕੀਆ । ਦਿਵਾਨੇ ਬਿਲਾਸਪੁਰ ਨਗਰ ਸੱਦੀਆ ॥੬੧॥
ਸਭ ਕੋ ਤਬ ਇਉਂ ਬਚਨ ਬਖਾਨਾ । ਬਣਾਵੋ ਕਮੇਟੀ ਗੁਰੂ ਸਥਾਨਾ ।
ਬਚਨ ਸੰਤਾਂ ਕੇ ਸੁਣਕੇ ਲੋਕਾ । ਭਏ ਅਨੰਦ ਸਰਬ ਤਜ ਸ਼ੋਕਾ ॥੬੨॥
ਆਪ ਕਮੇਟੀ ਦੇਹੁ ਬਨਾਈ । ਇਉਂ ਸਭਨੇ ਤਬ ਬਿਨੈ ਸੁਨਾਈ ।
ਸੰਤਾਂ ਨੇ ਛੱਤੀ ਪਿੰਡ ਮੇਲੇ । ਸਹੈਤਾ ਦੇਵਹੁ ਸੰਝ ਸਵੇਲੇ ॥੬੩॥
ਪਿਨਸ਼ਨੀਆਂ ਨੇ ਪੈਸੇ ਰੁਪਈਏ । ਉਮਰ ਦੇਵਹਿਗੇ ਲਿਖ ਦੀਏ ।
ਨਾਨਕ ਸਰ ਕੀ ਸੇਵਾ ਕਰਹੈ । ਅੰਨ ਰਸਤ ਜਸ ਤੁਸੀਂ ਉਚਰਹੈ ॥੬੪॥
ਛੱਤੀ ਪਿੰਡਾਂ ਕੇ ਨਰ ਲੀਏ । ਏਕ ਕਮੇਟੀ ਮੇਂ ਚੁਣ ਕੀਏ ।
ਪ੍ਰਧਾਨ ਬੁਧਸਿੰਘ ਵਾਲਾ ਠਹਿਰਾਯੋ । ਭਗਵਾਨ ਸਿੰਘ ਕਪਤਾਨ ਸੁਹਾਯੋ ॥੬੫॥
ਸੇਵਾ ਨਾਨਕ ਸਰ ਕੀ ਹੋਈ । ਕਮੇਟੀ ਦਈ ਬਣਾਇ ਇਮ ਸੋਈ ।
ਜ਼ਿੰਦਗੀ ਭਰ ਮਾਯਾ ਦੇ ਪਿਆਰੇ । ਚਲਾਯੋ ਪ੍ਰਬੰਧ ਐਸਾ ਸੁਖ ਕਾਰੇ ॥੬੬॥
ਲੰਗਰ ਅਤੁਟ ਚਲੈ ਦਿਨ ਰਾਤੀ । ਅਥਿਤੀ ਸੁਖ ਪਾਵੈ ਸਭ *ਜਾਤੀ ।
ਗੁਰਦੁਆਰੇ ਸੁੰਦਰ ਮਨੁ ਮੋਹਤ । ਸੇਵਾਦਾਰ ਰਖੇ ਸੁਖ ਸੋਹਤ ॥੬੭॥
ਕੀਰਤਨ ਪਾਠ ਸੰਝ ਸਵੇਰੇ । ਹੋਵੈ ਸੰਗਤਿ ਸੁਣੈ ਭਲੇਰੇ ।
ਗ੍ਰੰਥੀ ਲਾਂਗਰੀ ਪ੍ਰੀਤੀ ਵਾਲੇ । ਮਿਲ ਸੰਗਤਿ ਸੁਖ ਦੇਤ ਬਿਸਾਲੇ ॥੬੮॥
ਸਰੋਵਰ ਮੇਂ ਜਲ ਪਾਵਣ ਹੇਤਾ । ਮੋਘਾ ਕੋਈ ਨਾਹਿ ਲਗੇਤਾ ।
ਵਾਹੀ ਸੇ ਸਰ ਭਰਤਾ ਨਾਹੀ । ਤੰਗੀ ਹੋਤ ਸ਼ਨਾਨ ਹਿਤ ਆਹੀ ॥੬੯॥
ਸੰਗਤਿ ਸ਼ੰਤਾਂ ਕੋ ਤਬ ਪੂਛਾ । ਜਲ ਸਰ ਹਿਤ ਕਿਮ ਪਾਵਹਿ †ਸੂਛਾ ।
ਸੂਆ ਤੋੜ ਲਿਆਵਹੁ ਬੋਲੇ । ਬਿਨ ਭੈ ਜਿਨ ਕੇ ਵਾਕ ਅਡੋਲੇ ॥੭੦॥
ਸੰਗਤਿ ਸੰਟਾਂ ਕੋ ਤਬ ਪੂਛਾ । ਜਲ ਸਰ ਹਿਤ ਕਿਮ ਪਾਵਹਿ ‡ਸੂਛਾ ।
‡ਜ਼ੀਰ ਗਿਆ ਪਿਖ ਸੰਤ ਪਿਆਰੇ । ਚੀਉਕਨੀ ਮਿੱਟੀ ਦਈ ਵਿਛਾਰੇ ॥੭੧॥
ਕੁੱਟ ਕੁੱਟ ਮਜ਼ਬੂਤ ਬਣਾਯਾ । ਤਲੇ ਨ ਜ਼ੀਰਹਿ ਜਲ ਜਬ ਪਾਯਾ ।
ਕਰ ਅਰਦਾਸ ਪ੍ਰਸਾਦਿ ਬਰਤਾਯਾ । ਸੂਆ ਤੋੜ ਫੇਰ ਜਲ ਆਯਾ ॥੭੨॥

---

*ਸਾਰੀਆਂ ਜਾਤਾਂ ਦੇ । †ਪਵਿਤ੍ਰ । ‡ਸੁਕ ਗਿਆ ।

ਧਰ ਸੰਤੋਖ ਜਲ ਟਿਕਿਆ ਸੋਈ। ਜ਼ੋਰਨਿ ਤੇ ਹਟਿਆ ਹੈ ਜੋਈ।
ਬਿਰਥੀ ਕਦੇ ਅਰਦਾਸ ਨ ਜਾਵੈ। ਗੁਰ ਨਾਨਕ ਜਨੁ ਪੈਜ ਰਖਾਵੈ ॥੭੩॥
ਪਾਣੀ ਤਖਤੂ ਪੁਰ ਮੇਂ ਤੇਰਾ। ਦੇਖਨ ਡਿਪਟੀ ਆਯੋ ‡ਘੋਰਾ।
ਕੋਠੀ ਉਤਰ ਪਿੰਡ ਸਦਵਾਯੋ। ਜੁਰਮਾਨਾ ਮਾਂਗਤ ਸੁਣ ਪਾਯੋ ॥੭੪॥
ਨਗਰ ਪਾਸ ਸੰਤਾਂ ਕੇ ਆਯਾ। ਕਿਮ ਅਬ ਛੂਟਹਿ ਕਰਹੁ ਉਪਾਯਾ।
ਸੁਣ ਸੰਤਾਂ ਦੀਵਾਨ ਸਜਾਯਾ। ਨਗਰ ਬਿਠਾਲ ਸਰਬ ਕਰ ਦਾਯਾ ॥੭੫॥

ਤਖਤੂ ਪੁਰ ਦੀਵਾਨ ਮਝਾਰੀ। ਲਾਏ ਸਰ ਊਪਰ ਬਲਿਹਾਰੀ।
ਬੋਹੜ ਹੇਠ ਚਾਂਦਨੀ ਲਾਈ। ਮਹਾਰਾਜ ਪ੍ਰਕਾਸ਼ ਕਰਾਈ ॥੭੬॥
ਖੜੇ ਸੰਤ ਵਾਜਾ ਲੇ ਤਬਹੂੰ। ਮੇਜ ਪਾਸ ਸਿੰਘ ਬੈਠੇ ਸਬਹੂੰ।
ਭਯੋ ਅਕੱਠ ਸੋ ਕਈ ਹਜ਼ਾਰਾ। ਕੀਰਤਨ ਕਰਨ ਲਗੇ ਤਬ ਦਿਆਰਾ ॥੭੭॥

ਪੰਚ ਸਿੰਘ ਡਿਪਟੀ ਪੈ ਭੇਜੇ। ਲਿਆਵਹੁ ਈਹਾਂ ਜਾਇ ਤਿਸੈਜੇ।
ਕਪਤਾਨ ਖੜਾ ਬਰਦੀ ਨਿਜ ਪਾਈ। ਸੁਇਨੇ ਸੰਕੁਲ ਕੰਧ ਸੁਹਾਈ ॥੭੮॥
ਜੋੜਿਆਂ ਪਾਸ ਹਥ ਜੋੜੇ ਖੜ। ਨੰਦ ਸਿੰਘ ਡਿਪਟੀ ਚੋਬਾਂ ਫੜ।
ਮਾਈ ਭਾਈ ਅਨਿਕ ਸੋ ਬੈਸੇ। ਕੀਰਤਣ ਹੋਤ ਪ੍ਰੇਮ ਮਨ ਐਸੇ ॥੭੯॥

ਪਾਂਚੋ ਸਿੰਘ ਡਿਪਟੀ ਪੈ ਗਏ। ਸਭਹੀ ਨਗਰ ਦੀਵਾਨ ਵਿਚ ਅਏ।
ਆਪ ਚਲ ਤਹਿ ਦਰਸ਼ਨ ਕੀਜੈ। ਜੋ ਜੁਰਮਾਨਾ ਲੋੜ ਸੋ ਲੀਜੈ ॥੮੦॥
ਸਾਰੇ ਜੁੜੇ ਤਹਾਂ ਤੁਮ ਚਾਲਹੁ। ਆਪ ਪਾਸ ਇਹੁ ਸੰਤ ਸਮਾਲਹੁ।
ਤੁਮ ਇਕਲੇ ਹੀ ਤਹਾਂ ਪਧਾਰੋ। ਬਹੁਤੇ ਲੋਕ ਨ ਪਾਸ ਹਕਾਰੋ ॥੮੧॥

ਸੁਣ ਖਤ੍ਰੀ ਡਿਪਟੀ ਜੋ ਨਹਿਰਾਂ। ਉਠੀ ਅਨਿਕ ਤਰਾਂ ਧਨ ਲਹਿਰਾਂ।
ਪਰ ਸੰਤਾਂ ਕੀ ਜਾਣ ਬਡਾਈ। ਆਣ ਦੀਵਾਨ ਬਿਰਿਓ ਸਿਰ ਨ੍ਹਾਈ ॥੮੨॥
ਸੰਤ ਸ਼ਬਦ ਕਰ ਪ੍ਰੇਮ ਉਚਾਰਾ। ਸ਼ਾਂਤ ਦੀਵਾਨ ਥਿਰ ਬਹੁਤ ਨਿਹਾਰਾ।
ਸ਼ਹੀਦੀ ਦਿਨ ਗੁਰ ਅਰਜਨ ਪਿਆਰੇ। ਮਨਾਵਤ ਪੁਰਬ ਜੇਠ ਸੁਦਿ ਚਾਰੇ ॥੮੩॥
ਸ਼ਰਬਤ ਖੰਡ ਕੋਇ ਤਬ ਪੀਵੈ। ਲੰਗਰ ਛਕੇ ਛਕਿ ਆਨੰਦ ਥੀਵੈ।
ਸ਼ਹੀਦ ਸੁਣੈ ਸੰਗਤਾਂ ਕੋਈ। ਸੰਤਾਂ ਸ਼ਬਦ ਪੜਿਓ ਤਬ ਸੋਈ ॥੮੪॥

॥ ਬਸੰਤ ਮਹਲਾ ੫ ॥ ਹਿੰਡੋਲ ॥

ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ।
ਜਿਸਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥੧॥
ਤੇਰਿਆ ਭਗਤਾ ਕਉ ਬਲਿਹਾਰਾ ॥
ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥ ੧ ॥ ਰਹਾਉ ॥
ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥
ਭਗਤ ਤੇਰਾ ਸੋਈ ਤੁਧੁ ਭਾਵੈ ਜਿਸਨੋ ਤੂੰ ਰੰਗੁ ਧਰਤਾ ॥੨॥

‡ਭਿਆਨਕ ਗੁੱਸੇ ਨਾਲ।

ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥੩॥
ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥

ਚੌਪਈ–ਇਕ ਪਾਸੇ ਬੋਲਤ ਹਰਿ ਸੰਤਾਂ। ਕੋਕਲ ਸੀ ਧੁਨਿ ਪ੍ਰੇਮ ਉਠੰਤਾ।
ਰਿਦੇ ਖਿੱਚ ਸਭ ਕੇ ਹੁਇ ਆਈ। ਖਤਰੀ ਡਿਪਟੀ ਮਨੁ ਉਛਲਾਈ ॥੮੫॥
ਖੜੇ ਹੋਇ ਕਰ ਜੋਰ ਉਚਾਰਾ। ਖਿਚਿਆ ਗਿਆ ਮਨ ਪ੍ਰੇਮ ਹਮਾਰਾ।
ਜੋ ਆਗਿਆ ਹੋਵੇ ਸੋ ਕਰਹੂੰ। ਗੁਰ ਨਾਨਕ ਘਰ ਸੇਵਾ ਸਰਹੂੰ ॥੮੬॥
ਸੰਤ ਪੇਖਿ ਕੈ ਭਏ ਪ੍ਰਸੰਨਾ। ਡਿਪਟੀ ਸਾਹਿਬ ਜੇ ਮਨੁ ਮੰਨਾ।
ਕੋਈ ਲੰਗਰ ਸੇਵਾ ਕਰ ਹੈ। ਕੋਈ ਜਲ ਮੀਠੀ ਪਿਵਰ ਹੈ ॥੮੭॥
ਕੋ ਇੱਟਾਂ ਸਰੋਵਰ ਮੇਂ ਲਾਵੇ। ਕੋਈ ਚੂਨਾ ਪੀਸ ਮਿਲਾਵੈ।
ਕੋਈ ਹਥੀਂ ਸੇਵਾ ਕਰਹੀ। ਕੋਈ ਧਨ ਲਾਵੈ ਗੁਰ ਘਰਹੀ ॥੮੮॥
ਤੁਸੀਂ ਭੀ ਸੇਵਾ ਕਰਹੁ ਪਿਆਰੇ। ਹਾਕਮ ਬਣਾਏ ਸਤਿ ਕਰਤਾਰੇ।
ਸੁਣ ਕੈ ਪੰਦਰਾਂ ਰੁਪਯੇ ਲੀਏ। ਗੁਰੂ ਗ੍ਰੰਥ ਕੀ ਭੇਟਾ ਕੀਏ ॥੮੯॥
ਪੰਜਾਂ ਕੋ ਪੰਚਾਮ੍ਰਿਤ ਕੀਆ। ਡਿਪਟੀ ਇਹੁ ਦਾਨ ਸੋ ਦੀਆ।
ਹਾਥ ਜੋੜ ਪੁਨਿ ਬਿਨਤੀ ਕੀਨੀ। ਮੈਂ ਜੁਰਮਾਨਾ ਲੇਹ ਨ ਚੀਨੀ ॥੯੦॥
ਫੇਰ ਨ ਸੂਆ ਤੋੜਨ ਕੀਜੈ। ਸਰੋਵਰ ਹਿਤ ਮੋਘਾ ਲਾ ਲੀਜੇ।
ਸੁਤੰਤਰ ਪਾਣੀ ਸਰ ਮੇਂ ਪਾਵੋ। ਦਸ ਨਾਲਿਕਾ ਸੀਧਾ ਆਵੋ ॥੯੧॥
ਸੰਗਤਿ ਜੈ ਜੈ ਸ਼ਬਦ ਉਚਾਰਾ। ਸਤਿ ਸ੍ਰੀ ਅਕਾਲ ਜੈਕਾਰਾ।
ਦੀਵਾਨ ਸਮਾਪਤ ਬਯੋ ਸੋ ਤਬਹੀ। ਲੈ ਪ੍ਰਸ਼ਾਦਿ ਗਏ ਉਠ ਸਬਹੀ ॥੯੨॥
ਡਿਪਟੀ ਸੰਗ ਮਿਲੇ ਕਪਤਾਨਾ। ਮੋਘਾ ਜਾਇ ਸੂਏ ਬਣਵਾਨਾ।
ਸਿਧਾ ਜਲ ਸਰੋਵਰ ਮੇਂ ਪਾਯੋ। ਕਿਸੇ ਨ ਹਿਸੇ ਵਿਚ ਮਿਲਾਯੋ ॥੯੩॥
ਡਿਪਟੀ ਕਰ ਸੇਵਾ ਉਠ ਗਯੋ। ਨਗਰ ਜੁਰਮਾਨੇ ਛੁਟ ਭਯੋ।
ਸੰਤਾਂ ਸਭ ਪ੍ਰੇਮੀਆਂ ਕੋ ਆਖਾ। ਲਾਵਹੁ ਬਾਗ ਝਿੜੀ *ਤਰਿ ਸਾਖਾ ॥੯੪॥
ਕੇਲੇ ਫਲ ਫੂਲ ਉਪਜਾਵੋ। ਖੁਲਾ ਪਾਣੀ ਸਰ ਮੇਂ ਪਾਵੋ।
ਕਮੇਟੀ ਬਣਾਇ ਸਰ ਮੇਂ ਦੇ ਪਾਣੀ। ਸਰੋਵਰ ਕਾਰ ਕਰਾਇ ਸੁਜਾਣੀ ॥੯੫॥
ਸੁੰਦਰ ਗੁਰਦੁਆਰੇ ਬਣਵਾਏ। ਪੌੜ ਤਾਲ ਕੇ ਸਭ ਸਜਾਏ।
ਪ੍ਰਕਰਮਾ ਪੱਕੀ ਕਰਵਾਈ। ਕਾਰਜ ਪੰਥ ਲੰਗਰ ਚਲਵਾਈ ॥੯੬॥
ਇਤ ਆਦਿਕ ਸੇਵਾ ਬਹੁ ਕੀਨੀ। ਸੰਗਤਿ ਪ੍ਰੀਤ ਪੇਖ ਲਿਵ ਲੀਨੀ।
ਭਿੰਡਰਾਂ ਮੇਂ ਫਿਰ ਚਲ ਕਰ ਆਏ। ਗੁਰਦੁਆਰੇ ਕੀ ਸੇਵ ਸੁਹਾਏ ॥੯੭॥
ਸੰਗਤਿ ਪ੍ਰੇਮ ਸਹਿਤ ਬਹੁ ਕਰਹੀ। ਉਸਰਤ ਗੁਰਦੁਆਰਾ ਦੁਖ ਹਰਹੀ।
ਬਾਬਾ ਜੀ ਇਕਾਂਤ ਥਲ ਬੈਸੇ। ਪੂਛਿਓ ਸੇਵਾ ਕਿਮ ਭੀ ਤੈਸੇ ॥੯੮॥

*ਬ੍ਰਿਛ ਟਾਹਨੀਆਂ ਵਾਲੇ।

ਸੰਤਾਂ ਨੇ ਤਬ ਕਥਾ ਸੁਣਾਈ । ਪਹਿਲੇ ਸਰ ਕੀ ਕਾਰ ਕਢਾਈ ।
ਫਿਰ ਪੌੜੇ ਪੱਕੇ ਕਰਵਾਏ । ਬਿਗੜਿਓ ਸਾਧ ਉਦਾਸੀ ਬਾਏ ॥੯੯॥
ਸੋ ਠਾਣੇ ਕੋ ਚੜ੍ਹਾਇ ਲਿਆਯੋ । ਅਸੀਂ ਤਿੰਨ ਥਾਂ ਪਹਿਰੇ ਲਾਯੋ ।
ਗੁਰ ਨਾਨਕ ਅਸਥਾਨ ਮਝਾਰਾ । ਸੰਤਾ ਸਿੰਘ ਪਹਿਰਾ ਪੰਜਵਾਰਾ ॥੧੦੦॥
ਛੇਵੇਂ ਗੁਰ ਕੇ ਕਿਸ਼ਨ ਸਿੰਘ ਲਾਯਾ । ਅੱਠ ਸਿੰਘ ਪਹਿਰਾ ਸਜਵਾਯਾ ।
ਦਸਮੇਂ ਸਥਾਨ ਮੋਤਾ ਸਿੰਘ ਜੋਧਾ । ਦਸ ਸਿੰਘ ਪਹਿਰਾ ਦੇ ਮਨ ਸੋਧਾ ॥੧੦੧॥
ਗਿਰਫਤਾਰ ਕਰਨੇ ਸਿੰਘ ਚਾਹੇ । ਮੈਂ ਦੀਵਾਨ ਵਿਚ ਕਹਿਓ ਆਹੇ ।
ਠਾਣੇਦਾਰ ਆਯੋ ਦੀਵਾਨਾ । ਮਤਾ ਪਾਸ ਮੈਂ ਇਉਂ ਕਰਵਾਨਾ ॥੧੦੨॥
ਸੰਗਤਿ ਜੀ ਮਸੀਤਾਂ ਸ਼ਿਵਦੁਆਰੇ । ਗੁਰਦੁਆਰੇ ਅਸਥਾਨ ਜੋ ਸਾਰੇ ।
ਕੈਸੇ ਆਦਮੀ ਚਾਹੀਏ ਈਹਾਂ । ਨੇਕ ਹੋਣ ਸਭ ਬੋਲ ਉਠੀਹਾਂ ॥੧੦੩॥
ਏਸ ਥਾਉ ਜੋ ਸਾਧ ਉਦਾਸੀ । ਰਖਣੇ ਯੋਗ ਕਿ ਨਹੀ ਉਪਾਸੀ ।
ਸੁਣ ਸੰਗਤਿ ਨੇ ਕਿਹਾ ਨ ਚੰਗਾ । ਹੈ ਬਦਮਾਸ਼ ਮਾੜਾ ਸਰਬੰਗਾ ॥੧੦੪॥
ਪਿੰਡ ਵਿਚ ਲੜਾਈ ਕਰਵੰਤਾ । ਕਢਨੇ ਯੋਗ ਹੈ ਏਹੁ ਮਹੰਤਾ ।
ਮੈਂ ਕਹਿਆ ਸਭ ਬਾਂਹੁ ਉਠਾਵੋ । ਮਹੰਤ ਜੇ ਕਢਣਾ ਤੁਮਰੀ ਰਾਵੋ ॥੧੦੫॥
ਸਭਨੇ ਭੁਜਾ ਉਚ ਕਰ ਦੀਨੀ । ਜੈਕਾਰੇ ਕੀ ਗੂੰਜ ਬਹੁ ਕੀਨੀ ।
ਫਿਰ ਮੈਂ ਕਿਹਾ ਜੋ ਚਾਹੇ ਮਹੰਤਾ । ਬਾਂਹੁ ਉਠਾਇ ਸੁਨਾਵੋ ਜੰਤਾ ॥੧੦੬॥
ਕਿਨਹੂੰ ਭੁਜਾ ਨ ਉਚੀ ਕੀਨੀ । ਸਰਬ ਸੰਮਤੀ ਇਉਂ ਤਬ ਚੀਨੀ ।
ਸਾਰਿਆਂ ਰਾਇ ਦੇਖਿ ਕੈ ਠਾਣਾ । ਚੁਪ ਕੀਤਾ ਹੀ ਗਿਆ ਪਛਤਾਣਾ ॥੧੦੭॥
ਸਾਧ ਕੱਢ ਛੱਤੀ ਪਿੰਡ ਮੇਲੇ । ਬਣਾਇ ਕਮੇਟੀ ਭਏ ਸੁਹੇਲੇ ।
ਗੁਰਦੁਆਰਿਆਂ ਸੇਵਾ ਕਰਵਾਈ । ਮੋਘਾ ਲਵਾਇ ਆਏ ਇਸ ਥਾਂਈ ॥੧੦੮॥
ਬਾਬਾ ਜੀ ਸੁਣ ਕੇ ਪ੍ਰਸੰਨੇ । ਗੁਰ ਨਾਨਕ 'ਸਿੰਘ' ਸਦ ਧੰਨ ਧੰਨੇ ।
ਲਗੇ ਆਪਣੇ ਭਜਨ ਮਝਾਰੀ । ਕੁਟੀ ਇਕਾਂਤ ਥਿਰੇ ਬਲਿਹਾਰੀ ॥੧੦੯॥
ਸੰਥਾ ਕਰਾਇ ਸੇਵਾ ਸਭ ਕਰਤੇ । ਗੁਰਦੁਆਰਾ ਸੋਹਣਾ ਉਸਰਤੇ ।
ਪੰਦਰਾਂ ਸੌਣ ਤਕ ਪੂਰਾ ਕੀਆ । ਲੇਪੀ ਅੰਦਰ ਬਾਹਿਰ ਥੀਆ ॥੧੧੦॥
ਤਖਤੇ ਨਾਹੀ ਲਾਗੇ ਅਜਹੂੰ । ਸੰਗਤਿ ਸੇਵਹਿ ਭਾਉ ਤੇ ਸਭਹੂੰ ।
ਪੰਜ ਅਖੰਡ ਪਾਠ ਕਰਵਾਏ । ਗੁਰਦੁਆਰੇ ਕੋ ਨਾਮ ਰਖਾਏ ॥੧੧੧॥
ਅਖੰਡ ਪ੍ਰਕਾਸ਼ ਗੁਰਦੁਆਰਾ ਨਾਮੂ । ਤੁਕ ਗੁਰੂ ਗ੍ਰੰਥ ਰਖ ਅਭਿਰਾਮੂ ।
ਆਵਹੁ ਸੰਤ ਮਿਲਹੁ ਮੇਰੇ ਭਾਈ । ਬਿਲਾਵਲੁ ਚੌਥੇ ਸਤਿਗੁਰ ਗਾਈ ॥੧੧੨॥

ਕਬਿੱਤ–

ਬੀਸ ਫੁੱਟ ਚੌੜਾ ਅਤੇ ਲੰਬਾ ਭੀ ਹੈ ਬੀਸ ਫੁੱਟ, ਠਾਰਾਂ ਫੁੱਟ ਕਮਰਾ ਚੌਗਿਰਦੇ ਪਛਾਨੀਏ ।
ਤੀਨ ਦਿਸ ਅੰਦਰ ਬ੍ਰਾਂਡਾ ਦੋਇ ਕੋਠੜੀਆਂ, ਡਾਟ ਬਡੀ ਲਾਇ ਸੋਹਣੀ ਛਬ ਬਿਦਤਾਨੀਏ ।
ਦਰਸ਼ਨੀ ਬ੍ਰਾਂਡਾ ਬਾਹਰ ਕਢ ਕੇ ਦਿਖਾਇ ਦੀਆ, ਪੰਜ ਪੰਜ ਬਾਰ ਇਕ ਤਰਫ ਬਖਾਨੀਏ ।
ਬਣਿਆਂ ਦੁਮਜ਼ਲਾ ਬਚਾਲੇ ਇਕ ਛੱਤ ਜਾਨ, ਅਸ ਗੁਰਦੁਆਰੇ ਜੀ ਕਾ ਨਕਸ਼ਾ ਅਲਾਨੀਏ ।੧੧੩।

ਦੋਹਿਰਾ–ਲਾਇ ਦੀਵਾਨ ਲੰਗਰ ਕਰਿਓ, ਖੀਰ ਕੜਾਹ ਪ੍ਰਸ਼ਾਦਿ ॥
ਗੁਰਦੁਆਰੇ ਕੀ ਸੇਵ ਭੀ, ਛਕ ਹੋਏ ਅਹਿਲਾਦਿ ॥੧੧੪॥
ਚੌਪਈ–ਸੰਤਾਂ ਨੇ ਸਭ ਮਾਯਾ ਲਾਈ । ਪੰਜ ਹਜ਼ਾਰ ਜੋ ਪੂਜਾ ਆਈ ।
ਦੋਇ ਹਜ਼ਾਰ ਮਾਈਆਂ ਨੇ ਦੀਆ । ਬੋਪਾਰਾਏ ਜੀ ਜੋਇ ਹੈਗੀਆਂ ॥੧੧੫॥
ਕਿਸ਼ਨ ਕੌਰ ਰਾਮ ਕੌਰਾਂ ਮਾਈ । ਰਾਜ ਕੌਰ ਕੁਰ ਕਾਨ੍ਹ ਸੁਣਾਈ ।
ਜੀਵ ਕੌਰ ਇੰਦ ਗੜ੍ਹ ਕੀ ਜਾਨੋ । ਇਨ ਮਾਯਾ ਭੀ ਲਾਗੀ ਆਨੋ ॥੧੧੬॥
ਹੋਰ ਪ੍ਰੇਮੀ ਸਿੰਘ ਸੁਜਾਨਾ । ਟਹਿਲ ਅਧਿਕ ਫਰਸ਼ ਕੀ ਜਾਨਾ ।
ਤਖਤੇ ਸੁੰਦਰ ਬਿਆਰ ਲਗਾਏ । ਮਾਯਾ ਖਰਚ ਆਈ ਸਮੁਦਾਏ ॥੧੧੭॥
ਸਭ ਖਰਚੀ ਨਹਿ ਰਾਖੀ ਪਾਸਾ । ਮੈਂ ਸਾਚੀ ਭਾਖੀ ਸੁਣ ਸਾਖਾ ।
ਪਾਠੀ ਸਭ ਪ੍ਰਸੰਨ ਹੋ ਸੇਵਾ । ਗੁਰਦਵਾਰੇ ਹਿਤ ਖਰਚ ਕਰੇਵਾ ॥੧੧੮॥
ਸਭ ਜੈ ਜੈ ਤਿਆਗੀ ਇਨ੍ਹ ਭਾਖੈ । ਸੰਤ ਨਿਰਲੋਭ ਉਸਤਤੀ ਆਖੈ ।
ਸਾਧੂ ਪ੍ਰੇਮੀ ਦਰਸ਼ਨ ਆਵੈ । ਸੰਤ ਆਦਰ ਕਰ ਪ੍ਰੇਮ ਵਧਾਵੈ ॥੧੧੯॥
ਜੋ ਪਹਿਲਾਂ ਗੁਰਦਵਾਰੇ ਆਵੈ । ਖੰਡ ਘਿਉ ਤਾਕੋ ਬਹੁ ਖੁਆਵੈ ।
ਦੂਧ ਨਿਤ ਸੰਗਤ ਮੇਂ ਵਰਤੈ । ਬਸਤ੍ਰ ਮਿਲੈ ਸਰਬ ਬਡ ਚਰਤੈ ॥੧੨੦॥
ਮ੍ਰਿਯਾਦਾ ਇਉਂ ਥਾਪੀ ਪਿਆਰੇ । ਆਖੰਡ ਪ੍ਰਕਾਸ਼ ਸਤਿਗੁਰੂ ਦੁਆਰੇ ।
ਕੀਰਤਨ ਆਸਾਵਾਰ ਸੋ ਹੋਵੈ । ਕਥਾ ਮਹਾਵਾਕ ਨਿਤ ਜੋਵੈ ॥੧੨੧॥
ਜਲ ਸਰਦਾਈ ਦੂਧ ਜਾਂ ਲੱਸੀ । ਮਿਲਿ ਹੈ ਅੰਮ੍ਰਿਤ ਵੇਲੇ *ਹਸੀ ।
ਲੰਗਰ ਤਿਆਰ ਦਿਨੇ ਜਬ ਹੋਵੈ । ਇਕ ਰਸ ਸਨਿਗਧ ਭਾਜੀ ਅੰਨ ਜੋਵੈ ॥੧੨੨॥
ਸ਼ਾਮ ਸਰਦਾਈ ਦੂਧ ਮਿਲਤਾ । ਇਤਿਹਾਸ ਕਥਾ ਕਰਤੇ ਫਿਰ ਸੰਤਾ ।
ਕੀਰਤਨ ਸੋਦਰ ਪਾਠ ਉਚਾਰੇ । ਆਰਤੀ ਸ਼ਬਦ ਪੜੇ ਹਿਤ ਧਾਰੇਂ ॥੧੨੩॥
ਪ੍ਰਕਰਮਾ ਗੁਰਦੁਆਰੇ ਕੇਰੀ । ਕੀਰਤਨ ਕਰਤੇ ਕਰਹਿ ਭਲੇਰੀ ।
ਲੰਗਰ ਤਿਆਰ ਹੋਇ ਸਭ ਖਾਵੈਂ । ਭਿੰਨ ਭਿੰਨ ਭਾਜੀਆਂ ਦਾਲ ਦਿਵਾਵੈਂ ॥੧੨੪॥
ਤ੍ਰਿਪਤ ਚੁਲਾ ਜਬ ਸੰਗਤ ਕਰੈਂ । ਗੁਰਦੁਆਰੇ ਆਇ ਸੋਹਿਲਾ ਪਰੈਂ ।
ਮਹਾਰਾਜ ਸੁਖ ਆਸਨ ਹੋਤ । ਸੰਗਤ ਆਪਣੇ ਆਸਨ ਸੋਤ ॥੧੨੫॥
ਸਚਾ ਪਹਿਰ ਫਿਰ ਸੰਗਤ ਰਾਤੀ । ਉਠ ਕਰ ਨ੍ਹਾਵੈ ਹੋ ਪ੍ਰਭਾਤੀ ।
ਸ਼ਿਰੋਮਣ ਨਾਮੁ ਰਿਦੈਂ ਮੇਂ ਧਿਆਵੈ । ਸੰਤ ਇੰਦ੍ਰ ਸਿੰਘ ਸੇਵਾ ਭਾਵੈ ॥੧੨੬॥
ਝਾੜੂ ਗੁਰਦੁਆਰੇ ਮੇਂ ਦੇਈ । ਵਿਛਾਈ ਕਰਾਇ ਸੰਗਤਿ ਮਿਲ ਸੇਈ ।
ਕਰ ਅਰਦਾਸ ਬੰਦਨਾਂ ਠਾਨੈ । ਮਹਾਰਾਜ ਪ੍ਰਕਾਸ਼ ਮਹਾਨੈ ॥੧੨੭॥
ਸ੍ਰੀ ਮੁਖਵਾਕ ਸੁਣ ਕੀਰਤਨ ਹੋਈ । ਇਸ ਬਿਧ ਮ੍ਰਿਜਾਦ ਥਾਪੀਆ ਸੋਈ ।
ਪੂਰਨਮਾਸ਼ੀ ਪਾਠ ਅਖੰਡਾ । ਹੋਤ ਮਹੀਨੇ ਵਾਦ †ਅਡੰਡਾ ॥੧੨੮॥
ਕੜਾਹ ਪ੍ਰਸਾਦਿ ਬਹੁਤ ਵਰਤਾਵੈ । ਉਧਰਨ੍ਹ ਹਿਤ ਮ੍ਰਿਯਾਦਾ ਭਾਵੈ ।
ਧੰਨ ਸੰਤ ਗੁਰਮੁਖ ਹਿਤਕਾਰੀ । ਸੰਗਤਿ ਮਿਲ ਕੈ ਉਧਰੈ ਭਾਰੀ ॥੧੨੯॥

*ਪ੍ਰਸੰਨ ਹੋ ਕੇ । †ਖੁਸ਼ੀ ਦਾ ।

ਗੁਰੂ ਬਾਗ ਬਗਿ ਮੋਰਚਾ ਗਯੋ । ਸਿੰਘਨ ਗ੍ਰਿਫਤਾਰ ਕਰ ਲਯੋ ।
ਬੀਟੀ ਜ਼ੁਲਮ ਕਰਨ ਤਬ ਲਾਗਾ । ਸ਼ਾਂਤ ਰਹਿਤ ਕੋ ਮਾਰ ਕੁਭਾਗਾ ॥੧੩੦॥
ਡਾਂਗਾਂ ਨਾਲ ਕੁਟਤੇ ਬਹੁਤਾ । ਘੋੜੇ ਦੁੜਾਵੈਂ ਛਾਤੀ ਕਹਿਤਾ ।
ਕੇਸ ਬਿਅਦਬੀ ਕਰਹੀ ਬ੍ਰਿੰਦਾ । ਸ਼ਾਂਤ ਰਹਿਤ ਸਭ ਸਿੰਘ ਸਹਿੰਦਾ ॥੧੩੧॥
ਜੱਥੇ ਨਿਤ ਪ੍ਰਤਿ ਨਵੇਂ ਸੋ ਜਾਵੈ । ਸ੍ਰੀ ਅਕਾਲ ਤਖਤ ਸਿਰ ਨਾਵੈ ।
ਲੰਗਰ ਹਿਤ ਲੱਕੜਾਂ ਕੋ ਲੇਤੇ । ਅੰਗ੍ਰੇਜ਼ ਮਲੇਛ ਲੈਣ ਨਹਿ ਦੇਤੇ ॥੧੩੨॥
ਜਾਗੀ ਅਣਖ ਖਾਲਸੇ ਆਈ । ਮਾਰ ਕੁੱਟ ਸ਼ਾਂਤੀ ਰਹਿ ਖਾਈ ।
ਪਿਨਸ਼ਨੀ ਜੱਥਾ ਜਾਵਨ ਲਾਗਾ । ਪਲਟਨ ਵਿਚ ਸ਼ੋਰ ਤਬ ਜਾਗਾ ॥੧੩੩॥
ਸਰਬ ਲੋਕ ਹੈਰਾਨ ਹੋ ਗਏ । ਹਿੰਦੂ ਤੁਰਕ ਅਚੰਭਾ ਭਏ ।
ਫਿਰੰਗੀ ਦੇਖ ਬੀਰਤਾ ਸਿਖਾਂ । ਵਲੈਤ ਹਲ ਚਲੀ ਭਈ ਸੋ ਲਖਾਂ ॥੧੩੪॥
ਸਾਰਾ ਪੰਥ ਕੁਰਬਾਨੀ ਚਾਹੇ । ਜੀਵਨ ਨਹੀਂ ਗੁਲਾਮੀ ਮਾਹੇ ।
ਸੰਤ ਅਕਾਲ ਤਖਤ ਤਬ ਆਏ । ਦਰਸ਼ਨ ਸ੍ਰੀ ਹਰਿ ਮੰਦਰ ਪਾਏ ॥੧੩੫॥
ਕਰ ਸ਼ਨਾਨ ਪ੍ਰਕਰਮਾ ਕੀਨੀ । ਪੰਜ ਰੁਪਏ ਦੇਗ ਗੁਰ ਦੀਨੀ ।
ਮਿਲ ਕਮੇਟੀ ਸਾਰੀ ਬੈਸੀ । ਤੇਜਾ ਸਿੰਘ ਸਮੁੰਦਰੀ ਵਿਚ ਹੈਸੀ ॥੧੩੬॥
ਸੰਤਾਂ ਨੇ ਇਉਂ ਬਚਨ ਬਖਾਨਾ । ਜੱਥੇ ਵਿਚ ਚਾਹਿਤੇ ਜਾਨਾ ।
ਭਰਤੀ ਮੋਕੋ ਕਰਿਹੋ ਮੀਤਾ । ਜੇਹਲ ਜਾਇ ਸਿਮਰੈ ਨਿਰਭੀਤਾ ॥੧੩੭॥
ਸਰਬ ਕਮੇਟੀ ਮਿਲ ਸਰਦਾਰਾ । ਬਿਨੈ ਬਖਾਨੀ ਸੰਤ ਅਗਾਰਾ ।
ਜੇ ਆਪ ਗ੍ਰਿਫਤਾਰ ਹੋਇ ਜਾਓ । ਇਕ ਗਿਨਤੀ ਸਿਖ ਜਿਤਨੀ ਪਾਓ ॥੧੩੮॥
ਬਾਹਰ ਹਜਾਰਾਂ ਜਥੇ ਮੇਲੀ । ਭੇਜ ਸਕਤ ਹੋ ਬਾਤ ਸੁਹੇਲੀ ।
ਤੁਸੀਂ ਜੇਹਲ ਜਬ ਸੰਤ ਜੀ ਜਾਵੋ । ਪ੍ਰਚਾਰ ਘਟੇ ਹੋਰ ਸਿੰਘਨ ਬਿਆਵੋ ॥੧੩੯॥
ਘਾਟਾ ਪਵੈ ਕੌਮ ਕੋ ਆਈ । ਬਾਹਰ ਲੱਖ ਕੋ ਭੇਜ ਸਕਾਈ ।
ਇਸ ਤੇ ਬਾਹਰ ਕਰ ਪ੍ਰਚਾਰਾ । ਜਥੇ ਬੰਦ ਕਰੋ ਜਗ ਸਾਰਾ ॥੧੪੦॥
ਤੁਸੀਂ ਮਨ ਕਰ ਜੇਹਲ ਬਾਸ਼ੇ । ਤਨ ਕਰ ਸੇਵਾ ਕਰਿਹੋ ਖਾਸ਼ੇ ।
ਸੁਣ ਸੰਤ ਕਹਿ ਮੈਂ ਤਾਂ ਆਯਾ । ਜੇਹਲ਼ ਜਾਣ ਮਾਲਵੇ ਤੋਂ ਧਾਯਾ ॥੧੪੧॥
ਮੈਨੂੰ ਪੰਥ ਸੇਵਾ ਹਿਤ ਲਾਵੋ । ਪ੍ਰਚਾਰ ਹੋਰ ਕਿਸੇ ਤੋਂ ਕਰਾਵੋ ।
ਸੁਣ ਮਤਾਬ ਸਿੰਘ ਬਿਨੈ ਬਖਾਨੀ । ਬਾਹਰ ਸੇਵਾ ਕਰ ਗੁਨ ਖਾਨੀ ॥੧੪੨॥
ਜੇਹਲ ਕੋ ਅਨਪੜ ਭੀ ਮਿਲ ਹੈ । ਪੰਥ ਸੇਵਾ ਹਿਤ ਮਨ ਨਿਰਮਲ ਹੈ ।
ਜਿਤਨਾ ਬਾਹਰ ਆਪ ਕਰ ਕਾਜਾ । ਇਤਨਾ ਜੇਹਲ ਪੰਥ ਨ ਸਾਜਾ ॥੧੪੩॥
ਇਉਂ ਕਹਿ ਬਿਦਾ ਕਰੇ ਚਲ ਆਏ । ਆਨ ਭਿੰਡਰੀ ਰਹਿ ਸੁਖ ਪਾਏ ।
ਸਿੰਘ ਜੇਹਲ ਵਿਚ ਭੇਜੇ ਬ੍ਰਿੰਦਾ । ਹਜ਼ੂਰਾ ਸਿੰਘ ਕਰਤਾਰ ਮ੍ਰਿਗਿੰਦਾ ॥੧੪੪॥
ਕਈ ਜੱਥੇ ਸਿੰਘ ਪਠਾਏ । ਨਿਜ ਜੱਥਾ ਭੀ ਕੈਦ ਕਰਾਏ ।
ਜਿੱਤ ਖਾਲਸ਼ੇ ਕੀ ਤਬ ਹੋਈ । ਹਾਰ ਫਿਰੰਗੀ ਜਾਨਤ ਲੋਈ ॥੧੪੫॥

ਦੇਸ ਬਿਦੇਸ ਅਕਾਲੀ ਹੋਏ । ਜੋਰ ਤੇ ਲਹਿਰ ਪ੍ਰਗਟੀ ਬਿਧ ਸੋਏ ।
ਡਰੇ ਤੁਰਕ ਹਿੰਦੂ ਅਨੁਸਾਰੀ । ਉਦਾਸੀ ਪੰਜਾਬ ਤੇ ਨਿਕਲੇ ਭਾਰੀ ॥੧੪੬॥
ਥਾਂ ਥਾਂ ਸ੍ਰੀ ਅਕਾਲ ਜਸ ਹੋਵੈ । ਵਾਹਿਗੁਰੂ ਸਤਿਨਾਮੁ ਪਰੋਵੈ ।
ਜੇਹਲਾਂ ਜੁਰਮਾਨੇ ਡਰ ਤਿਆਗਾ । ਸ਼ੇਰ ਦਲੇਰ ਖਾਲਸਾ ਜਾਗਾ ॥੧੪੭॥
ਭੈ ਮੋਨੀਆਂ ਕੋ ਬਹੁ ਹੂਆ । *ਸਰਭਾ ਦੇਖ ਜਿਮ ਕੇਹਰ ਮੂਆ ।
ਗੁਰਦੁਆਰੇ ਸਭ ਸਿੰਘਾਂ ਸਾਂਭੇ । ਜਥੇਬੰਦ ਹੋ ਪਾਯੋ ਲਾਭੇ ॥੧੪੮॥
ਭਿੰਡਰਾਂ ਤੋਂ ਤਖਤੂਪੁਰ ਆਏ । ਦਰਸ਼ਨ ਗੁਰੂ ਸਥਾਨ ਕਰਾਏ ।
ਕਥਾ ਸੰਥਜਾ ਕੀਰਤਨ ਕੀਆ । ਪ੍ਰੇਮੀ ਮਿਲੇ ਭਾਉ ਬਡ ਹੀਆ ॥੧੪੯॥
ਭਾਈ ਬੱਗਾ ਸਿੰਘ ਪਿਆਰਾ । ਸੇਵਾ ਸਰ ਸੰਤਾਂ ਹਿਤ ਧਾਰਾ ।
ਭੰਗਾ ਸਿੰਘ ਸੇਵ ਹਿਤ ਧਰਹੀ । ਠਾਨਾ ਸਿੰਘ ਬਹਾਦਰ ਫਰਹੀ ॥੧੫੦॥
ਪਿੰਡ ਬਾਂਦਰੀਂ ਸੰਤ ਸੋ ਆਏ । ਬਡਾ ਭਾਰੀ ਅਕੱਠ ਸੁਹਾਏ ।
ਸੱਤਰ ਸਿੰਘਾਂ ਅੰਮ੍ਰਿਤ ਪਾਏ । ਸੁਣ ਪ੍ਰਚਾਰ ਸੰਗਤਿ ਬਿਸਮਾਏ ॥੧੫੧॥
ਸੰਤ ਸੈਰ ਕੋ ਆਪ ਹੀ ਗਏ । ਏਕ ਬਾਵਾ ਤਹਿ ਬਾਹਰ ਅਏ ।
ਨਿਰਤਕਾਰੀ ਕਰ ਭੁਜਾ ਉਲਾਰੇ । ਸੰਤ ਅਧੀਨ ਕਰੋਂ ਇਛ ਧਾਰੇ ॥੧੫੨॥
ਸੰਤ ਮਸਤ ਰੰਗ ਮੇਂ ਸੋ ਰਾਤੇ । ਬੇਪ੍ਰਵਾਹ ਸੁਤੇ ਸਿੱਧ ਜਾਤੇ ।
ਸੋ ਆਗੇ ਕੋ ਭੁਜਾਂ ਉਲਾਰੈ । ਮੋਹਰੇ ਹੋਇ ਪਕੜੋ ਇਉਂ ਧਾਰੈ ॥੧੫੩॥
ਸੰਤ ਪਾਸ ਦੀ ਲੰਘ ਸੋ ਗਏ । ਤਾਂ ਸੋ ਬਚਨ ਨ ਕੋਊ ਭਏ ।
ਸ੍ਰੀ ਸੁਖਮਨੀ ਪਾਠ ਸੋ ਕਰਤੇ । ਨਿੱਡਰ ਤਾਈ ਰਿਦ ਮੇਂ ਧਰਤੇ ॥੧੫੪॥
ਸੇਵਕ ਠਾਨਾ ਸਿੰਘ ਸਿੰਘ ਤਬ ਆਯਾ । ਪੇਖ ਕਰਤੂਤ ਤਰਫ ਸਾਧ ਧਾਯਾ ।
ਆਓ ਬਾਵਾ ਹਥ ਦਿਖਾਵਹੁ । ਮੇਰੋ ਜੋਰ ਪੇਖ ਕੇ ਜਾਵਹੁ ॥੧੫੫॥
ਭੈ ਸੇ ਬਾਵਾ ਅੰਦਰ ਵੜਿਆ । ਕੁਟਾਆ ਬੰਦ ਕਰੀ ਨਹਿ ਅੜਿਆ ।
ਸਿੰਘ ਦਲੇਰ ਗਾਜਤੋਂ ਫਿਰਹੀ । ਕੰਪਤੁ ਅੰਦਹ ਸਾਧ ਸੋ ਥਿਰਹੀ ॥੧੫੬॥
ਪਤਾ ਪਿੰਡ ਹੋਆ ਸਭ ਤਾਂਈ । ਲੋਕਾਂ ਬਾਵਾ ਦੀਆ ਡਰਾਈ ।
ਸੰਤਾਂ ਕੋ ਬਹੁ ਬਿਨੈ ਬਖਾਨੀ । ਸਮਤਾ ਰੰਗ ਰਹੈ ਸੁਖ ਦਾਨੀ ॥੧੫੭॥
ਪਿੰਡ ਦਿਵਾਨੇ ਪੇਖੇ ਪ੍ਰੇਮਾਂ । ਰਹੇ ਆਨ ਜੋ ਦੇਤੇ ਛੇਮਾਂ ।
ਇਕ ਅਖੰਡ ਪਾਠ ਕਰਵਾਯੋ । ਸੰਥਾ ਮੱਧ ਕਥਾ ਤਿਹੁ ਆਯੋ ॥੧੫੮॥
ਸੁੰਦਰ ਗੁਰਬਾਣੀ ਪ੍ਰਚਾਰਾ । ਕਰਿਓ ਦੀਵਾਨ ਦੀਵਾਨੇ ਭਾਰਾ ।
ਮਧ ਭੋਗ ਕੋ ਪਾਇ ਦਇਆਰਾ । ਬੱਤੀ ਸਿੰਘ ਸਜ ਸੁੱਧਾ ਸੁ ਧਾਰਾ ॥੧੫੯॥
ਫੇਰੂ ਰਾਂਈ ਰਹੇ ਸੋ ਆਈ । ਅਖੰਡ ਪਾਠ ਇਕ ਕਰਿਆ ਭਾਈ ।
ਨੱਥੋ ਵਾਲ ਤਹਾਂ ਤੇ ਆਏ । ਧੰਨਾ ਸਿੰਘ ਬਹੁ ਸੇਵ ਕਮਾਏ ॥੧੬੦॥
ਦੀਵਾਨ ਲਾਇ ਕੇ ਸੰਗਤ ਤਾਰੀ । ਅੰਮ੍ਰਿਤ ਛਕ ਤੇਤੀ ਨਰ ਨਾਰੀ ।
ਬਸੀਆਂ ਏਕ ਦੀਵਾਨ ਲਗਾਯੋ । ਪੰਜਾਸ ਸਿੰਘਾਂ ਨੇ ਅੰਮ੍ਰਿਤ ਪਾਯੋ ॥੧੬੧॥

‡ਜਾਨਵਰ ।

ਰੁੱਮੀ ਆਨ ਥਿਰੇ ਗੋਸਾਈ। ਪਰਚਾ ਪ੍ਰੇਮ ਸੰਗ ਦੇ ਲਾਈ।
ਭੋਲਾ ਸਿੰਘ ਅਭਿਆਸੀ ਆਯਾ। ਦਰਸ਼ਨ ਕਰ ਮਨ ਮਸਤ ਬਨਾਯਾ ॥੧੬੨॥
ਲੰਗਰ ਸੇਵਾ ਨਿਸਦਿਨ ਕਰਹੀ। ਦੂਧ ਚਾਹੁ ਸਭ ਕੋ ਪੀਵਰਹੀ।
ਬਿਹੰਗਮ ਰਹੈ ਜਿਸ ਸਦਾ ਪਾਸਾ। ਮੜੀਆਂ ਚਾਰੇ ਰਿਦ ਗੁਰ ਵਾਸਾ ॥੧੬੩॥
ਆਣ ਅਖਾੜੇ ਸੰਤ ਬਿਰਾਜੇ। ਸੰਗਤਿ ਪ੍ਰਤਾਪ ਸਿੰਘ ਆਇ ਰਾਜੇ।
ਬੀਰ ਸਿੰਘ ਤੇ ਸਿੰਘ ਹਜ਼ਾਰਾ। ਸੇਵਾ ਅਨਿਕ ਬਿਧਨ ਆਹਾਰਾ ॥੧੬੪॥
ਕਰ ਪ੍ਰਸੰਨ ਬਿਸ੍ਰਾਮ ਕਰਾਯਾ। ਸ਼ਾਮ ਵਕਤ ਦੀਵਾਨ ਸਜਾਯਾ।
ਕਥਾ ਗੁਰੂ ਗ੍ਰੰਥ ਕੀ ਹੋਈ। ਸੁਣਹੈ ਨਰ ਨਾਰੀ ਮਨ ਪੋਈ ॥੧੬੫॥
ਗੁਰਬਚਨ ਸਿੰਘ ਸੁਣ ਦਰਸ਼ਨ ਆਯਾ। ਸੀਸ ਹਾਥ ਚਰਨਾ ਤੇ ਟਿਕਾਯਾ।
ਪੇਖ ਸੰਤ ਭੁਜ ਪਕੜ ਉਠਾਯੋ। ਕੰਠ *ਗੋਲਾ ਜਾਣ ਕੈ ਲਾਯੋ ॥੧੬੬॥
ਲਿਵ ਲਾਗੀ ਰਹੈ ਦੇ ਵਰ ਦਾਨਾ। ਰਾਤ ਸਮੀਪ ਰਾਖ ਮਿਹਰਵਾਨਾ।
ਪ੍ਰੇਮ ਭਗਤਿ ਕੀ ਸਿਖ੍ਯਾ ਦੀਨੀ। ਸੇਵਾ ਕਰਹੁ ਸਿੰਘਨ ਗੁਰ ਚੀਨੀ ॥੧੬੭॥
ਗੁਰਮੰਤ੍ਰ ਨਾ ਮਨੋ ਬਿਸਾਰੋ। ਤਾਰੈਂਗੇ ਸ਼ੀਘਰ ਨਿਰਧਾਰੋ।
ਪ੍ਰੇਮ ਸਾਥ ਮਨ ਖਿਚ ਸੋ ਲੀਆ। ਰਹੁ ਘਰ ਹੁਕਮ ਪਿਆਰੇ ਦੀਆ ॥੧੬੮॥
ਛੇਤੀ ਮੇਲ ਲੇਹੁਗਾ ਪਿਆਰਾ। ਆਠ ਪਹਿਰ ਸਿਮਰਹੁ ਬਲਿਹਾਰਾ।
ਸੁਭਾ ਆਏ ਨੈਹਰ ਥਾਨਾ। ਕਰ ਇਸ਼ਨਾਨ ਧਿਆਨ ਨਿਜ ਭਾਨਾ ॥੧੬੯॥
ਸ਼ਤੀਰੀਆਂ ਦੁਰਾਹੇ ਤੇ ਮੰਗਵਾਈ। ਗੁਰਦੁਆਰੇ ਭਿੰਡਰੀਂ ਪਹੁੰਚਾਈ।
ਸੇਵਾ ਕੁਟੀਆ ਕੇ ਦਰਵਾਜੇ। ਹੇਤ ਸੋ ਖਰਚੀ ਸੰਤ ਮਹਾਰਾਜੇ ॥੧੭੦॥
ਆਪ ਅਜੀਤਵਾਲ ਮੇਂ ਆਏ। ਬਾਬਾ ਚੇਤ ਸਿੰਘ ਮਨ ਭਾਏ।
ਰਹਿ ਤਾਂਕੇ ਘਰ ਕਰ ਬਿਸ੍ਰਾਮਾ। ਭਿੰਡਰੀਂ ਆਣ ਥਿਰੇ ਅਭਿਰਾਮਾ ॥੧੭੧॥
ਮੁਰਾਲੇ ਤੇ ਪੱਤ੍ਰਕਾ ਆਈ। ਜੋੜ ਮੇਲ ਕਰਹੁ ਇਤ ਆਈ।
ਪੜ੍ਹ ਕੇ ਸੰਤ ਜੱਥਾ ਕਰ ਤਿਆਰੀ। ਆਏ ਮੁਰਾਲੇ ‡ਪੰਜ ਭਾਦੋਂ ਆਰੀ ॥੧੭੨॥
ਮਹੰਤ ਸੰਤ ਸੰਗ ਮਿਲੇ ਗੁਸਾਂਈ। ਮੇਲਾ ਪੰਦਰਾਂ ਭਾਦਰੋਂ ਆਈ।
ਲਾਇ ਦੀਵਾਨ ਪ੍ਰਚਾਰ ਕਰਾਈ। ਲੰਗਰ ਅਤੁਟ ਚਲਾਯੋ ਜਾਈ ॥੧੭੩॥
ਅਸੂ ਮਹੀਨਾ ਸਰਬ ਬਿਰਾਏ। ਟਾਂਡੇ ਗੁਜਰਾਤ ਪ੍ਰਚਾਰ ਕਰਾਏ।
ਪੰਜ ਸੌ ਸਿੰਘ ਸਜੇ ਧਰ ਹੀਤਾ। ਤਿੰਨ ਸੌ ਮਾਈ ਅੰਮ੍ਰਿਤ ਪੀਤਾ ॥੧੭੪॥
ਸ੍ਰੀ ਨਨਕਾਣੇ ਪੁਰਬ ਮਨਾਯਾ। ਜਗਤ ਗੁਰੂ ਨਾਨਕ ਪ੍ਰਗਟਾਯਾ।
ਸ਼ੋਭਾ ਪ੍ਰੇਮ ਰੰਗ ਮੇਂ ਹੋਈ। ਲਾਭ ਲੇਤ ਸੁਣ ਪੜ੍ਹਤੇ ਸੋਈ ॥੧੭੫॥
ਥਾਨ ਸ਼ਹੀਦਾਂ ਰਤ ਰਚੀ ਹੈ। ਭਠੀਆਂ ਬਣੀ ਜੰਡ ਨਾਲ ਮਚੀ ਹੈ।
ਗੁਰੂ ਗ੍ਰੰਥ ਜੀ ਗੋਲੀਆਂ ਖਾਈ। ਦੁਸ਼ਟਾਂ ਵਾਰ ਸਹਿਓ ਸੁਖਦਾਈ ॥੧੭੬॥
ਪੇਖ ਸੰਤ ਜੀ ਧਰ ਵੈਰਾਗਾ। ਸ਼ਹੀਦ ਧੰਨ ਜਿਨ ਪ੍ਰਾਨ ਤਿਆਗਾ।
ਮਾਤਾ ਪਿਤਾ ਧੰਨ ਸੁਤ ਧੀਆ। ਗੁਰਦੁਆਰੇ ਸੇਵਾ ਤਨੁ ਦੀਆ ॥੧੭੭॥

*ਦਾਸ। ‡ਪੰਜ ਭਾਦਰੋਂ ਨੂੰ।

ਲਾਇ ਦੀਵਾਨ ਵਖਿਆਨ ਕਰਾਯੋ । ਸ਼ਹੀਦਾਂ ਦਰਜਾ ਉਚ ਸੁਣਾਯੋ ।
ਸਭ ਪਰ ਹੁਕਮ ਸ਼ਹੀਦਾਂ ਚਲ ਹੀ । ਦੇਵ ਪਿਤਰਇਨ ਹਾਥਨਿ ਮਿਲਹੀ ॥੧੭੮॥
ਰਹੇ ਸੁਤੰਤਰ ਕਾਲ ਨ ਖਾਵੈ । ਹੋ ਚਿਰਜੀਵੀ ਸਭ ਥਲ ਜਾਵੈ ।
ਮੁਹੰਮਦ ਉਮਤ ਜਿੰਨ ਜੋ ਭਾਈ । ਅਧੀਨ ਸ਼ਹੀਦਾਂ ਕੇ ਹੀ ਰਹਾਈ ॥੧੭੯॥
ਗੁਪਤ ਪ੍ਰਗਟ ਸਭ ਇਨੈ ਅਧੀਨਾ । ਦੇਵ ਰਿਖੀ ਮੁਨ ਆਗਿਆ ਚੀਨਾ ।
ਹੋ ਨਿਸ਼ਕਾਮ ਸ਼ਹੀਦ ਜੋ ਭਏ । ਸਚ ਖੰਡ ਮੇਂ ਵਾਸਾ ਲਏ ॥੧੮੦॥
ਸਹਿਤ ਕਾਮਨਾ ਤਨ ਜਿਨ ਤਿਆਗਾ । ਸੁਰਗ ਲੋਕ ਸੁਖ ਭੋਗੇ ਚਾਂਗਾ ।
ਕੈ ਮਾਨੁਖ ਕੇ ਤਨ ਕੋ ਪਾਈ । ਰਾਜੇ ਸਰਦਾਰ ਹੋ ਅਨਦ ਭੁਗਾਈ ॥੧੮੧॥
ਸਹਿਤ ਗਿਆਨ ਭਗਤੀ ਮੇ ਵਾਸੇ । ਹਉਮੈ ਤਿਆਗ ਵਾਸ਼ਨਾ ਨਾਸੇ ।
ਨਾਮ ਰਿਦੇ ਜਿਨ ਪ੍ਰਾਨ ਤਿਆਗੇ । ਪਾਰਬ੍ਰਹਮ ਮੇਂ ਮਿਲੇ ਸੁਭਾਗੇ ॥੧੮੨॥
ਬਿਨ ਬਿਚਾਰ ਜਿਨ ਪਾਇ ਸ਼ਹੀਦੀ । ਦੁਨੀਆਂ ਮਾਨੈ ਬਣੀ *ਮੁਰੀਦੀ ।
ਪ੍ਰੇਮ ਸੰਗ ਜਿਸ ਪ੍ਰਾਨ ਸੁ ਵਾਰੇ । ਮੁਕਤਿ ਪਾਇਕੇ ਭਏ ਸੁਖਾਰੇ ॥੧੮੩॥
ਬਿਨਾ ਪ੍ਰੀਤ ਜਿਨ ਜਾਨ ਲਗਾਈ । ਦੁਖ ਦੇ ਲੋਕਾਂ ਪੂਜ ਕਰਾਈ ।
ਅਗਿਆਨੀ ਪੀੜ ਲਗੈ ਤਬ ਮਾਨੈਂ । ਸੁਖ ਨ ਸ਼ਹੀਦਨ ਦੇ ਦੁਖ ਹਾਨੈ ॥੧੮੪॥
ਧਰਮ ਯੁਧ ਮੇਂ ਭਏ ਸ਼ਹੀਦਾ । ਪਰਉਪਕਾਰੀ ਗੁਰੂ †ਮੁਰੀਦਾ ।
ਸਦਾ ਅਜ਼ਾਦਿ ਪ੍ਰਭੂ ਕੇ ਪਿਆਰੇ । ਸ੍ਰੀ ਨਨਕਾਣੇ ਤਨ ਜਿਨ ਵਾਰੇ ॥੧੮੫॥
ਸ਼ਾਂਤਿ ਰਹੇ ਤਨ ਕਸ਼ਟ ਸਹਾਰਾ । ਹੱਥ ਨ ਉਠਾਇ ਨਹਿ ਮੁਖੋਂ ਉਚਾਰਾ ।
ਢਾਲ ਬਣੇ ਨਿਜ ਸੀਸ ਲਗਾਏ । ਪੰਥ ਜਗਾਇ ਗੁਰਪੁਰੀ ਸਿਧਾਏ ॥੧੮੬॥
ਪਾਪੀ ਨਰੈਣੂ ਜ਼ੁਲਮ ਕਮਾਯਾ । ਲਹੌਰੋਂ ਗੋਲੀ ਬਰੂਦ ਮੰਗਾਯਾ ।
ਮੋਨੀਆਂ ਕੀ ਕਰਤੂਤ ਏ ਸਾਰੀ । ਲਹਿਰ ਮਿਟਾਵਨ ਚਹਿਤ ਗਵਾਰੀ ॥੧੮੭॥
ਸਿੰਘ ਗੁਰੂ ਕੇ ਭਏ ਸ਼ਹੀਦਾ । ਜਾਗੀ ਲਹਿਰ ਨਿਰਭੈ ਤਜੁ ਨੀਂਦਾ ।
ਕਬਜ਼ਾ ਸਿੰਘਾਂ ਨੇ ਸਭ ਲੀਆ । ਉਦਾਸੀ ਅੰਗਰੇਜ਼ ਦਬੇ ਪਿਖ ਲੀਆ ॥੧੮੮॥
ਸ਼ਹੀਦਾਂ ਕੇ ਕਰ ਯਾਦਿ ਕਰੰਮਾ । ਵਹਿਓ ਵਿਰਾਗ ਨ ਜਾਵੈ ਥੰਮਾ ।
ਰੁਕਿਓ ਕੰਠ ਗਦਗਦ ਭੀ ਬਾਨੀ । ਬੈਠੇ ਤਬੈ ਸੰਤ ਗੁਣ ਖਾਨੀ ॥੧੮੯॥
ਚਲ ਕਰ ਬਾਹਰ ਬੈਠ ਇਕਾਂਤਾ । ਬੋਲਨ ਮਿਲਨ ਨ ਕਾਹਿ ਸੁਹਾਤਾ ।
ਖਾਨ ਪਾਨ ਕੋ ਚੀਤ ਨ ਕਰਹੀ । ਗੁਰਮੁਖ ਸ਼ਹੀਦਾਂ ਰਿਦੇ ਸਿਮਰਹੀ ॥੧੯੦॥
ਸੋ ਦਿਨ ਰਾਤ ਬੈਠਿਆਂ ਹੀ ਗੁਜ਼ਾਰੀ । ਕਰ ਇਸ਼ਨਾਨ ਗੁਰ ਸਿਮਰ ਅਪਾਰੀ ।
ਗੁਰਦੁਆਰੇ ਦਰਸ਼ਨ ਕਰ ਮੀਤਾ । ਕਰੀ ਅਰਦਾਸ ਤਨ ਬਾਨੀ ਚੀਤਾ ।੧੯੧।
ਚੱਕ ਅਠਾਸੀ ਚਲ ਕਰ ਆਏ । ਸੰਗਤਿ ਮਿਲੀ ਪ੍ਰੇਮ ਅਧਿਕਾਏ ।
ਸੰਥਾ ਭੋਗ ਪਾਵਣ ਕੀ ਇੱਛਾ । ਰਹੇ ਤਹਾਂ ਬਰ ਦੇਤੇ ਸਿੱਛਾ ॥੧੯੨॥
ਸੇਵਾ ਸੰਗਤਿ ਪ੍ਰੀਤ ਤੇ ਕਰਹੀ । ਖੂਹੀ ਬਾਹਰ ਜੱਥਾ ਥਿਰਹੀ ।
ਜੋ ਚਾਹਤ ਸੋ ਤੁਰਤ ਦਿਵਾਵੈ । ਵਿਦਯਾਰਥੀ ਪ੍ਰਸੰਨ ਰਹਾਵੈ ॥੧੯੩॥

*ਦਾਸ । †ਗੁਰੂ ਕੇ ਸਿਖ ।

ਪਾਠ ਅਖੰਡ ਕਰਾਯੋ ਤਬਹੀ। ਮਘਰ ਸੰਕ੍ਰਾਂਤ ਬੁੱਧ ਦਿਨ ਜਬਹੀ।
ਆਸਾਵਾਰ ਕੀਰਤ ਸੁਖਦਾਈ। ਦੇਗ ਅਧਿਕ ਪ੍ਰਸ਼ਾਦਿ ਸੋ ਆਈ ॥੧੯੪॥
ਅੰਮ੍ਰਿਤ ਵੇਲਾ ਸੰਗਤਿ ਮੇਲਾ। ਦੂਰ ਦੂਰ ਤੇ ਆਏ *ਗੈਲਾ।
ਭਾਰੀ ਦੀਵਾਨ ਸਜਿਓ ਅਭਿਲਾਖੀ। ਆਣ ਕਥਾ ਸ੍ਰੀ ਸੰਤ ਜੀ ਭਾਖੀ ॥੧੯੫॥
ਕਰ ਅਰਦਾਸ ਮੁਖ ਸ਼ਬਦ ਅਲਾਯਾ। ਸਦਕਾ ਵਾਹਿਗੁਰੂ ਕਾ ਗਾਯਾ।
ਸੰਗਤਿ ਪ੍ਰੇਮ ਰੰਗ ਮੇਂ ਭੀਨੀ। ਪੰਦਰਵੀਂ ਕਥਾ ਸੰਪੂਰਨ ਕੀਨੀ ॥੧੯੬॥
ਅਤੁਟ ਭੰਡਾਰਾ ਵਰਤਿਆ ਤਬਹੀ। ਤਿੰਨ ਮੇਲ ਪ੍ਰਸ਼ਾਦਿ ਜੋ ਸਬਹੀ।
ਸਰਬ ਇਲਾਕੇ ਬਾਰ ਕੇ ਆਏ। ਲੰਗਰ ਅਤੁਟ ਵਰਤਿਓ ਸੁਖ ਪਾਏ ॥੧੯੭॥
ਛਕ ਛਕ ਤ੍ਰਿਪਤੇ ਨਰ ਸਭ ਨਾਰੀ। ਜੈ ਗੁਰ ਨਾਨਕ ਦੇਵ ਉਚਾਰੀ।
ਰਹਿ ਕੇਤਕ ਦਿਨ ਕਰ ਪ੍ਰਚਾਰਾ। ਇਕ ਸੌ ਤੇਈ ਅੰਮ੍ਰਿਤ ਪਿਯਾਰਾ ॥੧੯੮॥
ਵਿਦਿਆ ਹੋਇ ਸ਼ਾਹਦਰੇ ਆਏ। ਸੱਤ ਦਿਨ ਕੀਰਤਨਿ ਪਰਚਾ ਲਾਏ।
ਪਝੱਤ੍ਰ ਨਰ ਕੋ ਅੰਮ੍ਰਿਤ ਦੀਆ। ਸ੍ਰੀ ਅੰਮ੍ਰਿਤਸਰ ਦਰਸ਼ਨ ਕੀਆ ॥੧੯੯॥
ਭਿੰਡਰੀਂ ਆਣ ਬਿਰਾਜੇ ਪਿਆਰੇ। ਬ੍ਰਿਤੀ ਸ੍ਰੀ ਅਕਾਲ ਮੇਂ ਧਾਰੇ।
ਪਰਉਪਕਾਰੀ ਸ਼ਾਂਤਿ ਸਰੂਪਾ। ਵਾਹਿਗੁਰੂ ਮਿਲ ਭਏ ਅਨੂਪਾ ॥੨੦੦॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸ੍ਰੀ ਨਾਨਕ ਸਰ ਸੇਵਾ, ਗੁਰਦੁਆਰਾ ਅਖੰਡ ਪ੍ਰਕਾਸ਼ ਬਾਨਵਣ, ਸ਼ਹੀਦੀ ਵਿਚਾਰ ਪ੍ਰਸੰਗ ਬਰਨਨੰ ਨਾਮ ਬੱਤੀਵਾਂ ਧਿਆਇ ਸੰਪੂਰਣੰ ॥੩੨॥

—o—

## ਸ੍ਰੀ ਮੁਕਤਸਰ ਮੋਰਚਾ ਫਰੀਦਕੋਟ ਪ੍ਰਚਾਰ ਬਿੱਲ ਠੁਕਰਾਵਣ

ਦੋਹਿਰਾ—ਗੁਰੂ ਗ੍ਰੰਥ ਹਰਿ ਗਿਆਨ ਦਾ, ਨਿਰਾਧਾਰ ਨਿਰੰਕਾਰ।
ਸ੍ਵੈ ਅਨੁਭਵ ਪ੍ਰਕਾਸ਼ ਮੈ, ਏਕੰਕਾਰ ਜੁਹਾਰ ॥੧॥

ਚੌਪਈ—ਸੰਤ ਸੁਣੇ ਸੰਗਤਿ ਨੇ ਆਏ। ਭਿੰਡਰੀਂ ਰਹੇ ਬਿਰਾਜ ਸੁਖ ਪਾਏ॥
ਦਰਸ਼ਨ ਕਰ ਕਰ ਕੇਤਕ ਜਾਵੈ। ਕਿਤਨੇ ਪਾਸ ਰਹੇ ਹਰਿਖਾਵੇ ॥੨॥
ਮਿਲ ਵਿਦਯਾਰਥੀ ਬਹੁਤੇ ਆਏ। ਚੰਦਾ ਸਿੰਘ ਗਿਆਨੀ †ਗਿੱਲਾਂਏ।
ਭਾਗਾ ਸਿੰਘ ਚੁੱਘੇ ਕਾ ਪਿਆਰਾ। ਇਕਤਾਰੀਏ ਸੰਗ ਸ਼ਬਦ ਉਚਾਰਾ ॥੩॥
ਸੰਤ ਪ੍ਰਸੰਨ ਹੋ ਨਿੱਤ ਹੀ ਸੁਨਤੇ। ਅੰਮ੍ਰਿਤ ਵੇਲੇ ਰਸਨਾ ਭਨਤੇ।
ਹੀਰਾ ਸਿੰਘ ਦਿਵਾਨਾ ਸੰਗਾ। ਮਘਰ ਸਿੰਘ ਕੋਕਰੀ ਚੰਗਾ ॥੪॥
ਕਰ ਸਿੰਘ ਸੁਰਸੋਂਹ ਕਾ ਆਯਾ। ਨਿੱਕਾ ਸਿੰਘ ਮੀਨੀਆਂ ਭਾਯਾ।
ਜਮੀਅਤ ਸਿੰਘ ਮੀਨੀਆਂ ਆਏ। ਭਗਵਾਨ ਸਿੰਘ ਭੀ ਸੰਗ ਮਿਲ਼ਾਏ ॥੫॥
ਸੰਤਾ ਸਿੰਘ ਦਾਯਾ ਕੇ ਵਾਸੀ। ਸਾਧੂ ਸਿੰਘ ਬੰਤਾ ਸਿੰਘ ਆਸੀ।
ਪਰਮਾ ਸਿੰਘ ਕਸ਼ਮੀਰੀ ਜਾਨੋ। ਇੰਦ੍ਰ ਦਾਸ ਮਾਝੇ ਪਹਿਚਾਨੋ ॥੬॥

*ਰਸਤਿਆਂ ਵਿਚ। †ਗਿਲਾਂ ਨਗਰ ਦਾ।

ਧੰਨਾ ਸਿੰਘ ਗਿੜਬੜੀ ਦੁਆਬਾ। ਸੇਲਬ ਰਾਇ ਮੋਹਨ ਸਿੰਘ ਬਾਬਾ।
ਪ੍ਰੇਮ ਸਿੰਘ ਕੋਕਰੀ ਬਡਭਾਗੀ। ਤਾਰਾ ਸਿੰਘ ਸੋ ਪੜਨੇ ਲਾਗੀ ॥੭॥
ਪੈਂਤੀ ਸਿੰਘ ਭਾਉ ਧਰ ਭਾਖਾ। ਸੰਥਾ ਪੜ੍ਹਾਵਹੁ ਏਹੁ ਅਭਿਲਾਖਾ।
ਸੁਣ ਬਿਨਤੀ ਕ੍ਰਿਪਾਲ ਸੁਭਾਏ। ਪਾਠ ਅਖੰਡ ਕਰਾਯੋ ਗਾਏ ॥੮॥

ਪੋਹ ਸੰਕ੍ਰਾਂਤੀ ਸ਼ੁਕਰਵਾਰਾ। ਸਾਲ ਉੱਨੀ ਸੌ ਉਨਾਸੀ ਭਾਰਾ।
ਚਾਲੀ ਬਰਸ ਉਮਰ ਤਬ ਸੋਈ। ਸੋਲਹਵੀਂ ਕਥਾ ਪ੍ਰਾਰੰਭ ਹੋਈ ॥੯॥
ਅੰਮ੍ਰਿਤ ਵੇਲੇ ਕੀਰਤਨ ਹੋਯਾ। ਉਥਾਨਕਾ ਸ੍ਰੀ ਜਪੁ ਕੀ ਜੋਯਾ।
ਕਰ ਅਰਦਾਸ ਪ੍ਰਸਾਦਿ ਵਰਤਾਯਾ। ਜੈ ਜੈਕਾਰ ਗੁਰ ਨਾਨਕ ਗਾਯਾ ॥੧੦॥

ਨਿੱਤ ਕਥਾ ਸੰਥਾ ਤਬ ਹੋਤੀ। ਸੁਣ ਪੜ ਸੰਗਤਿ ਗਿਆਨ ਉਦੋਤੀ।
ਸਰੋਤੇ ਪਾਠਕ ਲਿਵ ਕੋ ਲਾਈ। ਅੰਮ੍ਰਿਤ ਵੇਲੇ ਸਦਾ ਸੁਖ ਪਾਈ ॥੧੧॥
ਕੀਰਤਨ ਕਥਾ ਪ੍ਰਵਾਹ ਸਦੀਵਾ। ਜਹਿ ਜਾਵੇਂ ਤਹਿ ਨਿਤ ਹੀ ਥੀਵਾ।
ਅੰਮ੍ਰਿਤ ਪ੍ਰਚਾਰ ਕਰੈ ਨਰ ਤਾਰੈ। ਜਗ ਕੋ ਗਿਆਨ ਦੇਇ ਉਪਕਾਰੈ ॥੧੨॥
ਆਪ ਜਪੈਂ ਅਵਰਨ ਉਪਦੇਸੈ। ਪੰਚ ਕਕਾਰ ਬਿਨ ਧਰੇ ਨ ਭੇਸੈ।
ਗੁਰੂ ਗ੍ਰੰਥ ਕੀ ਸ਼ਰਣ ਰਹੰਤੇ। ਨਿਰਾਕਾਰ ਅਖੰਡ ਜਪੰਤੇ ॥੧੩॥
ਸ੍ਰੀ ਗੁਰ ਦਸਮ ਪਾਤਸ਼ਾਹ ਪਿਆਰੇ। ਚਾਲੀ ਮੁਕਤੇ ਮੇਲੇ ਸਾਰੇ।
ਭਏ ਸ਼ਹੀਦ ਸਿੰਘ ਜਹਿ ਆਏ। ਭਾਈ ਮਹਾਂ ਸਿੰਘ ਬਖਸ਼ਾਏ ॥੧੪॥

ਟੁਟੀ ਗੰਢੀ ਸਿੱਖੀ ਗੁਰ ਸੋਂ। ਤੁਰਕ ਵਜੀਦਾ ਹਾਰਿਓ ਲਰ ਸੋਂ।
ਸਿੰਘਾਂ ਤੁਰਕੀ ਸੈਨ ਖਪਾਈ। ਭਏ ਤਿਹਾਏ ਤੁਰਕ ਤਿਸ ਬਾਈ ॥੧੫॥
ਸਤਿਗੁਰ ਛਾਡੇ ਤੀਰ ਕਰਾਰੇ। ਡਿਗੇ ਜੋਧੇ ਉਮਰਾਵ ਸੋ ਭਾਰੇ।
ਮਾਈ ਭਾਗੋ ਤੁਰਕ ਬਹੁ ਮਾਰੇ। ਗਿਰੀ ਫੱਟੜ ਹੋ ਸਿੰਘ ਸੰਗਾਰੇ ॥੧੬॥

ਟਿੱਬੀ ਸਾਹਿਬ ਤੋਂ ਯੁਧ ਨਿਹਾਰਾ। ਸਤਿਗੁਰ ਹੋ ਨੀਲੇ ਅਸਵਾਰਾ।
ਪਹੁਚੇ ਜੰਗ ਖੇਤ ਜਹਿ ਭਾਰਾ। ਪੇਖ ਪੇਖ ਜੋਧੇ ਬਹੁ ਮਾਰਾ ॥੧੭॥
ਤੁਰਤ ਲਖਾਂ ਚੜ੍ਹ ਗੁਰ ਪੈ ਆਏ। ਛਾਡੇ ਤੀਰ ਦਸਮੇਸ਼ ਸੁਹਾਏ।
ਕਈ ਹਜਾਰ ਵਿਚ ਏਕ ਨਿਕਾਰਾ। ਦੂਜਾ ਫਿਰ ਛਾਡਿਯੋ ਬਲਿ ਧਾਰਾ ॥੧੮॥

ਪੰਜ ਤੀਰ ਤੇ ਪਚਾਸ ਹਜਾਰਾ। ਮਾਰੇ ਤੁਰਕ ਸਣੇ ਸਰਦਾਰਾ।
ਦੇਖ ਮਰੇ ਸਰਹਿੰਦ ਵਜੀਦਾ। ਭਾਜਿਓ ਸਣੇ ਸਿਪਾਹ ਫਿੱਟੀ ਦਾ ॥੧੯॥
ਗੁਰ ਲਲਕਾਰਿਓਂ ਕਿਸ ਥਾਂ ਜਾਵੇਂ। ਕਾਲ ਤੁਮਾਰਾ ਤੋ ਕੋ ਘਾਵੇਂ।
ਮੁੜ ਨਹਿ ਤੁਰਕ ਤੀਰ ਸੰਭਾਰਾ। ਹੋਈ ਹਾਰ ਤੁਰਕ ਸਭ ਹਾਰਾ ॥੨੦॥
ਫਤੇ ਗੁਰੂ ਕੀ ਹੋਈ ਭਾਈ। ਪਕੜੇ ਗੁਰੂ ਨਹਿ ਮਾਰ ਸਕਾਈ।
ਗੁਰ ਨਰ ਸਿੰਘ ਰੂਪ ਕੋ ਪੇਖੇ। ਭਏ ਹਰਨ ਜ਼ਾਲਮ ਅਵਿਰੇਖੇ ॥੨੧॥
ਫੇਰ ਨ ਤੁਰਕ ਚੜ੍ਹੇ ਕਬ ਆਏ। ਹਾਰੇ ਗੁਰ ਸੰਗ ਜੰਗ ਰਚਾਏ।
ਜ਼ਫਰ ਨਾਮਾ ਬਿਜੈ ਨਿਸ਼ਾਨੀ। ਦੀਨੇ ਆਇ ਭੇਜੀ ਗੁਰ ਗਿਆਨੀ ॥੨੨॥

ਪੜ ਔਰੰਗਾ ਝੂਠਾ ਭਯੋ । ਸ਼ੋਕ ਸੰਗ ਮਰ ਨਰਕ ਸਿਧਯੋ ।
ਤੁਰਕ ਰਾਜ ਕੀ ਜੜਾਂ ਨਿਕਾਰੇ । ਰਹੇ ਦਮਦਮੇ ਸਤਿਗੁਰ ਪਿਆਰੇ ॥੨੩॥
ਜਹਿ ਮੁਕਤੇ ਚਾਲੀ ਸਿੰਘ ਭਏ । ਗੁਰ ਵਰ ਤੇ ਦਸ ਹਜ਼ਾਰੀ ਲਏ ।
ਮਹਾਂ ਸਿੰਘ ਨਿਜ ਰੂਪ ਮਿਲਾਯੋ । ਪਰਉਪਕਾਰੀ ਵਿਰਲਾ ਜਾਯੋ ॥੨੪॥
ਤਿਸ ਸਰ ਪੈ ਪੁਜਾਰੀ ਰਹਿਤੇ । ਸ਼ਰਾਬ ਮਾਸ ਪੀਤੇ ਨਿਤ ਲਹਿਤੇ ।
ਸਿਰ ਮੁੰਡਾਇ ਬਿਭਚਾਰ ਕਮਾਵੈ । ਪੀਤ ਤਮਾਕੂ ਪੂਤ *ਤਿਨਾਵੈ ॥੨੫॥
ਲੰਗਰ ਲੋਕਨ ਨਾਹਿਨ ਦੇਈ । ਜ਼ਮੀਨ ਬਹੁਤ ਆਮਦਨ ਲੇਈ ।
ਨਾਰੀਆਂ ਕੇ ਬਸਤਰ ਵਾ ਭੂਖਨ । ਇਨ ਹਿਤ ਖਰਚੈਂ ਮਾਰੇ ਦੂਖਨ ॥੨੬॥
ਮੁਕਤਸਰ ਅਸਥਾਨ ਪੁਜਾਰੀ । ਸੁਧਾਰਨ ਕੀ ਸੰਤਾਂ ਇੱਛ ਧਾਰੀ ।
ਮਾਘੀ ਸ੍ਰੀ ਮੁਕਤਸਰ ਆਏ । ਸਿੰਘ ਮਾਲਵੇ ਕੇ ਮੰਗਵਾਏ ॥੨੭॥
ਅੰਮ੍ਰਿਤਸਰ ਤੇ ਕਮੇਟੀ ਆਈ । ਦੁਆਬਾ ਮਾਝਾ ਮਿਲ ਇਕ ਠਾਈ ।
ਮਾਲਵਾ ਮੇਲ ਸੰਤ ਸੁਖਦਾਈ । ਸੰਤ ਮਘਰ ਸਿੰਘ ਮਿਲ ਸਮੁਦਾਈ ॥੨੮॥
ਮਤਾ ਟਿੱਬੀ ਸਾਹਿਬ ਪਕਾਯਾ । ਕਬਜ਼ਾ ਲੇਵਹਿ ਤਖਤ ਸੁਹਾਯਾ ।
ਅੰਮ੍ਰਿਤ ਵੇਲੇ ਜਾਗ ਸ਼ਨਾਨੇ । ਸਤਿ ਸਰੂਪ ਕੋ ਧਰ ਉਰ ਧਿਆਨੇ ॥੨੯॥
ਤੀਨ ਹਜ਼ਾਰ ਕੋ ਜੱਥਾ ਬਣਾਈ । ਆਗੇ ਸੰਤ ਸੁੰਦਰ ਸਿੰਘ ਆਈ ।
ਦੋਇ ਹਜ਼ਾਰ ਮਾਈਆਂ ਸੰਘ ਮੇਲੀ । ਪੰਜ ਹਜ਼ਾਰ ਭਯੋ ਦਲ †ਝਿਲੀ ॥੩੦॥
ਸ੍ਰੀ ਹਰਿ ਮੰਦਰ ਸੀਸ ਨਿਵਾਏ । ਬੈਠੇ ਸੰਤ ਜੱਥਾ ਸੰਗ ਆਏ ।
ਪੁਜਾਰੀ ਨਿਕਸੇ ਬਾਹਰ ਗਏ । ਸਾਰੇ ਜੱਥੇ ਬੈਠਤ ਭਏ ॥੩੧॥
ਪ੍ਰਕਰਮਾ ਮੇਂ ਪਹਿਰੇ ਲਾਏ । ਬਾਹਰੋਂ ਅੰਦਰ ਕੋਇ ਨ ਜਾਏ ।
ਅੰਦਰੋਂ ਬਾਰੀ ਸੇ ਸਿੰਘ ਜਾਵੈਂ । ਥਾਉਂ ਰੋਕ ਸਿੰਘ ਹੋਰ ਟਿਕਾਵੈਂ ॥੩੨॥
ਸ੍ਰੋਵਰ ਪ੍ਰਕਰਮਾ ਪਹਿਰੇ ਲਾਏ । ਸਣੇ ਜੂਤੇ ਨ ਕੋਈ ਆਏ ।
ਨੰਗੇ ਸਿਰ ਨ ਕੋਇ ਫਿਰਾਵੈ । ਸਿਗਰਟ ਮਦ ਪੀ ਕੋਇ ਨ ਆਵੈ ॥੩੩॥
ਖੂਹ ਗੁਰੂ ਲੰਗਰ ਕਾ ਜੋਈ । ਤੁਰਕ ‡ਸੱਕਾ ਨਹਿ ਜਲ ਭਾਰੇਈ ।
ਸਰ ਮੇਂ ਬਸਤਰ ਕੋਇ ਨ ਪਾਵੈ । ਲੰਗਰ ਨਿਸਦਿਨ ਕੋਈ ਖਾਵੈ ॥੩੪॥
ਅਤੁਟ ਪ੍ਰਸ਼ਾਦਿ ਵਰਤੈ ਵਿਚ ਸਾਰੇ । ਲੈ ਛਕ ਤ੍ਰਿਪਤੈਂ ਸਭ ਨਰ ਨਾਰੇ ।
ਅਖੰਡ ਪਾਠ ਆਰੰਭ ਕਰਾਯੋ । ਭੋਗ ਪਾਇ ਫਿਰ ਔਰ ਚਲਾਯੋ ॥੩੫॥
ਪੇਖ ਪੁਜਾਰੀ ਭਏ ਅਚੰਭਾ । ਇਹੁ ਕਿਆ ਹੂਆ ਨਾਸਿਓ ਦੰਭਾ ।
ਹਮ ਬੇਦਾਵੇ ਭਏ ਪੁਜਾਰੀ । ਸਾਂਭਿਓ ਥਾਨ ਭਏ ਦਰਬਾਰੀ ॥੩੬॥
ਪੁਲਸ ਚੜਾਈ ਡਿਪਟੀ ਸੰਗਾ । ਘੇਰਾ ਪਾਯੋ ਦੀਵਾਨ ਪਰ ਚੰਗਾ ।
ਪੁਜਾਰੀ ਨਿਰਭੈ ਮਾਰਨ ਆਵੈਂ । ਸਿੰਘ ਸ਼ਾਂਤ ਰਸ ਹਥ ਨ ਚਾਵੈਂ ॥੩੭॥
ਡਾਂਗਾਂ ਛਵੀਆਂ ਲੀਏ ਪੁਜਾਰੀ । ਆਣ ਪਰੇ ਪੀ ਮਦ ਜੁਆਰੀ ।
ਸੰਤ ਗਿਆਨੀ ਸਿੰਘ ਫੜ ਵਾਜਾ । ਧਰ ਮੇਜ ਦੀਵਾਨ ਮੇਂ ਸਾਜਾ ॥੩੮॥

---

*ਤਿਨ੍ਹਾਂ ਨੇ । †ਮਿਲਕੇ । ‡ਮਾਸ਼ਕੀ ।

ਦੋਹਿਰਾ–ਪੜਿਓ ਸ਼ਬਦ ਭਰ ਪ੍ਰੇਮ ਮੇਂ, ਸ੍ਰੀ ਗੁਰੂ ਸਿਖਜ਼ਾ ਜੋਇ।
ਸਿਰ ਦੀਜੈ ਤਜ ਕਾਣ ਕੋ, ਇਤ ਮਾਰਗ ਪਏ ਸੋਇ ॥੩੯॥

ਸਲੋਕ ਮ: ੫ ਮਾਰੂ ਵਾਰ ਦੂਜੀ : ਪਹਿਲਾ ਮਰਣ ਕਬੂਲ ਜੀਵਣ ਕੀ ਛਡ ਆਸ।
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥

ਚੌਪਈ–ਸੁਣੋ ਪਿਆਰੇ ਮਾਰਨ ਆਏ। ਛਵੀਆਂ ਪਕੜੇ ਤੁਮ ਬਲ ਲਾਏ।
ਹਮ ਭੀ ਮਰਣ ਹੇਤ ਹੈਂ ਆਏ। ਸ਼ਾਂਤ ਰਹਿ ਸ਼ਹੀਦੀਆਂ ਪਾਏ ॥੪੦॥
ਢਿੱਲੇ ਭਏ ਵਾਕ ਸੁਣ ਸਾਰੇ। ਨਿਕਸੇ ਨਾਹੀ ਜਾਨੋਂ ਮਾਰੇ।
ਗੋਲੀ ਡਿਪਟੀ ਕਹਾਂ ਚਲਾਵੈ। ਪੇਖ ਪੇਖ ਸਭ ਭਾਜ ਸਿਧਾਵੈ ॥੪੧॥
ਸਿੰਘ ਖੜੇ ਆਗੇ ਤਬ ਹੋਏ। ਚਲਾਵੋ ਗੋਲੀ ਡਿਪਟੀ ਜੋਏ।
ਕਾਂਪਨ ਲਾਗਿਓ ਤਬੈ ਫਿਰੰਗੀ। ਫੌਜ ਉਠਾਇ ਲੈ ਗਿਆ ਜੰਗੀ ॥੪੨॥
ਸਿੰਘ ਮਉਤ ਤੇ ਨਾਹੀ ਸੰਗੈ। ਪ੍ਰੇਮ ਵਹੈ ਜਿਉ ਪ੍ਰਾਪਤ ਜੰਗੈ।
ਪੁਜਾਰੀ ਸੰਤ ਸਮਝਾਵਨ ਕੀਏ। ਦੇ ਦ੍ਰਿਸ਼ਟਾਂਤ ਸ਼ਾਂਤਿ ਪਦ ਲੀਏ ॥੪੩॥
ਪਟਵਾਰ ਖਾਨੇ ਜੋ ਰਹਿ ਪਟਵਾਰੀ। ਮਾਲਕ ਹੋਤ ਕਿ ਨਹੀਂ ਪੁਜਾਰੀ।
ਜੇ ਪਟਵਾਰੀ ਪੁੱਤਰ ਹੋਤਾ। ਅਨਪੜ੍ਹ ਪਟਵਾਰ ਹੋਇ ਉਦੋਤਾ ॥੪੪॥
ਮਾਸਟਰ ਲੜਕੇ ਦੇਤ ਪੜ੍ਹਾਈ। ਮਾਲਕ ਸਕੂਲ ਨਹਿ ਬਦਲਿਆ ਜਾਈ।
ਪੁਤਰ ਬਿਨਪੜ ਮੁਨਸ਼ੀ ਬਣ ਹੈ। ਕਿਆ ਪੜ੍ਹਾਵੈ ਜੇ ਦਾਵੇ ਗਣ ਹੈ ॥੪੫॥
ਤਸੀਲਦਾਰ ਜੇ ਨੇਕ ਨਿਆਂਈ। ਤੌ ਮੁਰਾਤਬਾ ਬਢਤਾ ਜਾਈ।
ਜੇ ਵੱਢੀ ਲੈ ਨਿਆਉ ਨ ਕਰੈ। ਗਿਰੈ ਤਸੀਲਦਾਰੀ ਭੀ ਟਰੈ ॥੪੬॥
ਤੈਸੇ ਬਡੇ ਤੁਮਾਰ ਪੁਜਾਰੀ। ਸਿਮਰਤ ਨਾਮ ਕਰ ਲੰਗਰ ਕਾਰੀ।
ਰਹਿਤ ਰਾਖਤੇ ਪ੍ਰੇਮ ਸਮੇਤਾ। ਪ੍ਰੇਮ ਖਾਲਸੇ ਸੰਗ ਰਖੇਤਾ ॥੪੭॥
ਤਾਂ ਭਏ ਮੁਖੀ ਸੇਵ ਗੁਰਦੁਆਰੇ। ਅਬ ਅਪਨੀ ਵਲ ਲੇਹੁ ਨਿਹਾਰੇ।
ਸਿਰ ਮੁੰਡਾਏ ਪੀਤ ਸ਼ਰਾਬਾ। ਬਿਭਚਾਰੀ ਬਹੁ ਕਰਤ ਖਰਾਬਾ ॥੪੮॥
ਗੁਰਦੁਆਰੇ ਕਿਮ ਸੇਵਕ ਬਨ ਹੋਂ। ਸਾਚੇ ਬਚਨ ਕਹੇ ਮੈਂ ‡ਜਨ ਹੋਂ।
ਸੁਣ ਮਾਨੇ ਸਭ ਸ਼ਾਂਤੀ ਭਏ। ਹੈ ਖੋਟਿ ਨਿਜ ਜਾਨ ਕੇ ਗਏ ॥੪੯॥
ਨਿਤ ਮਾਰਨੇ ਹਿਤ ਸੋ ਆਵੈ। ਸੰਤ ਪਿਆਰੇ ਬਚਨ ਸੁਨਾਵੈ।
ਹੋ ਢਿਲੇ ਨਿਜ ਘਰ ਕੋ ਜਾਈ। ਉਨੱਤੀ ਦਿਨ ਇਉਂ ਰਾਰ ਮਚਾਈ ॥੫੦॥
ਕਾਲਾ ਰੰਗ ਜਾਸਿਕਾ ਪੇਖੈ। ਤਾਕੋ ਚੂਹੜਾ ਕਹਿ ਅਵਰੇਖੈ।
ਨਿਜ ਜਨਾਨੀਆਂ ਖੂਹ ਮੇਂ ਤੋਰੈ। ਸਿੰਘਨ ਗਾਲ ਕਾਢਤੀ ਹੇਰੈ ॥੫੧॥
ਸੰਤ ਸ਼ਾਂਤ ਰਹੋ ਸਭਨ ਸਿਖਾਰੇ। ਝਖਾਂ ਮਾਰਤੀ ਘਰਹਿ ਸਿਧਾਰੇ।
ਹਰਿ ਪ੍ਰਕਾਰ ਚਾਹਿਤੇ ਛੇੜਾ। ਪਵੈ ਕਿਸ ਤਰਾਂ ਇਨੈ ਬਖੇੜਾ ॥੫੨॥
ਸ੍ਰੀ ਹਰਿ ਮੰਦਰ ਮੇਂ ਚਲ ਆਈ। ਜਵਾਨ ਸੋਹਣੀ ਨਾਰ ਸੋਂ ਗਾਈ।
ਏਕ ਬ੍ਰਿਧ ਨਾਰੀ ਸੰਗ ਮੇਲੀ। ਖੜੀ ਦਰਵਾਜੇ ਪਾਸ ਧਰੇਲੀ ॥੫੩॥

‡ਜਾਨਣਾ ਕਰੋ।

ਚੱਕ ਘਘਰਾ ਨਿਜ ਅੰਗ ਦਿਖਾਵੈ। ਬੋਲੈ ਜੇ ਕੋ ਗਲਿ ਤਿਸ ਪਾਵੈ।
ਸੰਤਾਂ ਕਿਹੇ ਖਾਲਸਾ ਨੀਵੀਂ। ਝਾਕਿਓ ਨਹੀਂ ਕੋਊ ਵਲ ਤੀਵੀਂ ॥੫੪॥
ਕੁਝ ਚਿਰ ਥਿਰੀ ਨਗਨ ਬੇ ਪੱਤੀ। ਗਈ ਹਾਰਿ ਮੰਦ ਭਾਗ ਕੁਸੱਤੀ।
ਸਿੰਘ ਗੁਰੂ ਦਸਮੇਸ਼ ਬਚਾਏ। ਇਉਂ ਪੁਜਾਰੀ ਮੰਦ ਕਰਮ ਕਮਾਏ ॥੫੫॥
ਕਬਹੂ ਆਣ ਕੈ ਗਾਰ ਨਿਕਾਰੇ। ਸਿੰਘ ਸ਼ਾਂਤ ਰਹੈ ਸਰਬ ਸਹਾਰੇ।
ਇਟਾਂ ਵਟੇ ਕਬੈ ਚਲਾਵੈ। ਕਬੇ ਪਾਥੀਆਂ ਖੇਹੁ ਉਡਾਵੈ ॥੫੬॥
ਸੰਤ ਸ਼ਾਂਤ ਸੰਗ ਆਪ ਰਹੰਤੇ। ਲਾਇ ਦੀਵਾਨ ਪੰਜਾਬ ਜੁੜੰਤੇ।
ਬਹੁਤਾ ਲੰਗਰ ਚਾਲੈ ਨੀਤਾ। ਸਰੋਵਰ ਅਦਬ ਰਖਾਵੈ ਜੀਤਾ ॥੫੭॥
ਜੂਤੇ ਸ਼ਰਾਬ ਨਹਿ ਅੰਦਰ ਆਵੈ। ਥਾਂ ਥਾਂ ਪਹਿਰੇ ਸਿੰਘ ਲਗਾਵੈ।
ਪ੍ਰਕਰਮਾ ਕੋ ਅਦਬ ਰਖਾਈ। ਬੰਦੋਬਸਤ ਸਭ ਥਾਨ ਬਨਾਈ ॥੫੮॥
ਬਹੁ ਰਿਆਸਤੀ ਦੂੰਦ ਉਠਾਵੈ। ਗੁਰਦੁਆਰਾ ਹਮਰੇ ਹਥ ਆਵੈ।
ਗੁਪਤ ਚਿਠੀਆਂ ਤਾਰਾਂ ਦੇਖੀ। ਗੌਰਮਿੰਟ ਕਰਤੂਤ ਪਰੇਖੀ ॥੫੯॥
ਖਾਲਸਾ ਮੇਲ ਕਮੇਟੀ ਬਨਾਈ। ਆਪ ਸੰਤ ਰਹਿ ਭਿੰਨ ਸਦਾਈ।
ਪੁਜਾਰੀ ਹਾਰੇ ਸਿੰਘ ਸੋ ਜੀਤੇ। ਮੌਨੀ ਚੁਪ ਰਹੇ ਮਨ ਭੀਤੇ ॥੬੦॥
ਕਥਾ ਨਿਤ ਹੋਇ ਪ੍ਰੇਮ ਸਮੇਤਾ। ਖਿਚੈ ਮਨ ਜੋ ਸੁਣ ਭੀ ਲੇਤਾ।
ਭਗਤ ਗਿਆਨ ਪ੍ਰਕਰਣ ਸੁਣਾਏ। ਜੋਗ ਸੁਣਾਇ ਲਿਵ ਸਭ ਕੀ ਲਾਏ ॥੬੧॥
ਗੌਰਮਿੰਟ ਭੀ ਮੰਨੀ ਮਗਰੋ। ਸਾਂਭਿਓ ਸਿੰਘਾਂ ਗੁਰ ਘਰ ਸਗਰੋ।
ਹੱਕ ਖਾਲਸੇ ਐਲਾਨ ਨਿਕਾਰਾ। ਪੁਜਾਰੀ ਹਾਰੇ ਬਾਹਰ ਨਿਕਾਰਾ ॥੬੨॥
ਸਭ ਇੰਤਜਾਮ ਭਲੀ ਬਿਧ ਭਯੋ। ਪੱਕਾ ਕਬਜਾ ਸਿੰਘਨ ਦਯੋ।
ਆਪ ਤਬ ਦੀਵਾਨ ਮੇਂ ਆਏ। ਆਸਾਵਾਰ ਭੋਗ ਕੋ ਪਾਏ ॥੬੩॥
ਕਥਾ ਸੁਨਾਈ ਪੂਰਨ ਕਾਮਾ। ਲਜਾ ਰਾਖੀ ਸਤਿਗੁਰ ਸ਼ਾਮਾ।
ਸੰਗਤ ਸਭ ਨਿਹਾਲ ਭਈ ਹੈ। ਦੂਰ ਦੂਰ ਤੱਕ ਬੈਠ ਰਹੀ ਹੈ ॥੬੪॥
ਸਮਾਪਤੀ ਦੀਵਾਨ ਭੋਗ ਲਗੇ ਪਾਵਨ। ਸੰਤ ਆਪ ਪੜ ਪ੍ਰੇਮ ਉਪਾਵਨ।
ਕਾਂਉਕੇ ਰਣਬੀਰ ਸਿੰਘ ਸੰਗੁ ਬੋਲੇ। ਮਿਲੀ ਤ੍ਰਿਖੀ ਅਵਾਜ ਅਮੋਲੇ ॥੬੫॥
ਸਲੋਕ ਪੜੇ ਮੁੰਦਾਵਣੀ ਪੂਰੀ। ਸੰਤ ਲਗੇ ਰਾਗ ਮਾਲਾ ਰੂਰੀ।
ਰਣਬੀਰ ਸਿੰਘ ਪੱਤਰੇ ਪਰਤਾਏ। ਮਧ ਭਾਗ ਕਰ ਰੁਮਾਲ ਸਜਾਏ ॥੬੬॥
ਸੰਤ ਪੇਖ ਅਤਿ ਭਏ ਨਿਰਾਜਾ। ਛੁਡਾਈ ਬਾਣੀ ਕੀਨ ਕੁਕਾਜਾ।
ਚੁਪ ਕੀਤੇ ਆਏ ਚੌਬਾਰੇ। ਕਰੇ ਬੰਦ ਦਰਵਾਜੇ ਸਾਰੇ ॥੬੭॥
ਬ੍ਰਿਤ ਟਿਕਾਇ ਸ੍ਰੀ ਗੁਰ ਚੇਤੇ। ਕਰਨਹਾਰ ਜੋ ਸੁਖ ਮਨ ਲੇਤੇ।
ਜਗਤ ਦ੍ਵੈਤ ਰੂਪ ਮਨ ਜਾਨਾ। ਇਸ ਤੇ ਪ੍ਰੀਤ ਤਿਆਗੀ ਮਾਨਾ ॥੬੮॥
ਬੀਚ ਦੀਵਾਨ ਕੇ ਸਿਰਪਾਉ ਹੇਤਾ। ਗਜਾਨੀ ਸੰਤ ਨਹ ਦ੍ਰਿਸਟੇਤਾ।
ਆਏ ਸਿੰਘ ਖੋਜਣੇ ਵਾਰੇ। ਬੋਲੇ ਨਾਹੀ ਸੰਤ ਅਪਾਰੇ ॥੬੯॥

ਬੀਚ ਸਭਾ ਕੇ ਜਾਨਿਆਂ ਸਿਆਨੇ। ਸੰਤ ਨਿਰਾਜ ਭਏ ਮਨ ਜਾਨੇ।
ਰਾਗ ਮਾਲ ਤਿਆਗੀ ਦੁਖ ਹੂਆ। ਯਾਂਤੇ ਸੰਤ ਗਏ ਸਭ ਸੁਨੂਆ ॥੭੦॥
ਪੰਜ ਪਿਆਰੇ ਬਣੇ ਤਦਾਈ । ਆਏ ਸੰਤਾਂ ਪੈ ਮਨ ਲਾਈ।
ਸੰਤ ਮਘਰ ਸਿੰਘ ਜੀ ਅਭਿਆਸੀ। ਤੇਜਾ ਸਿੰਘ ਸਮੁੰਦਰੀ ਖਾਸੀ ॥੭੧॥
ਮਤਾਬ ਸਿੰਘ ਸਰਦਾਰ ਬਹਾਦਰ। ਗੁਰਦਿਆਲ ਸਿੰਘ ਗਿਆਨੀ ਸੰਗ ਹਾਜ਼ਰ।
ਸੰਤਾ ਸਿੰਘ ਮਿਲੇ ਪੰਚ ਪਿਆਰੇ। ਬਾਰ ਬੰਦ ਆਇ ਪੇਖ ਚੁਬਾਰੇ ॥੭੨॥
ਬਿਨੈ ਉਚਾਰ ਬੂਹਾ ਖੁਲ੍ਹਵਾਯੋ । ਮਿਲੇ ਪਰਸਪਰ ਫਤੇ ਬੁਲਾਯੋ।
ਬੈਠੇ ਇਕ ਥਲ ਇਕੱਠੇ ਹੋਏ । ਚਲੋ ਦੀਵਾਨ ਦਿਦਾਰ ਦਿਵੋਏ ॥੭੩॥
ਸੰਤਾਂ ਕਿਹਾ ਜੋ ਗੁਰ ਦਰਬਾਰਾ। ਬਾਣੀ ਛੋਡੀ ਹਿਰਦਾ ਵਾਰਾ।
ਸਚ ਕਾਲ ਹੋਆ ਜਗ ਮਾਹੀ। ਮਨ ਮਤ ਫੈਲੀ ਬਹੁਤ ਦਿਸਾਹੀ ॥੭੪॥
ਹਮਰਾ ਜਾਨ ਨਹੀਂ ਕਿਸੁ ਭਾਂਤੀ। ਜਾਵਹੁ ਆਪ ਬਰਤਾਵਹੁ ਸ਼ਾਂਤੀ।
ਸੁਣ ਪਿਆਰੇ ਪੰਚੋ ਤਬ ਬੋਲੇ । ਕਿਵੇਂ ਜਾਵਹੁ ਜੁਗਤੀ ਟੋਲੇ ॥੭੫॥
ਸੰਤਾਂ ਕਿਹਾ ਜੇ ਅਰਦਾਸ ਉਚਾਰੋ। ਪਾਪ ਨ ਲਾਗੈ ਮੋਕੋ ਭਾਰੋ।
ਪੰਚਹੁ ਆਪਨਾ ਜੁੰਮਾਂ ਲੇਵਹੁ । ਰਾਗੁ ਮਾਲ ਕੋ ਪਾਠ ਕਰੇਵਹੁ ॥੭੬॥
ਤਬ ਮੋਕੋ ਮਨ ਸਾਂਤੀ ਪਾਵੈ। ਛੋਡਨਹਾਰ ਗਯੋ ਪਛੁਤਾਵੈ।
ਸੰਤ ਕ੍ਰਿਪਾਲ ਸੰਗ ਪੰਜ ਪਿਆਰੇ। ਆਏ ਲਗਿਓ ਦੀਵਾਨ ਜਹਿ ਭਾਰੇ ॥੭੭॥
ਅਰਦਾਸ ਪੰਚ ਪਿਆਰੇ ਮਿਲ ਕੀਨੀ। ਪਾਪ ਨ ਇਨ ਕੋ ਲਗੈ ਪਤੀਨੀ।
ਰਾਗੁ ਮਾਲ ਗੁਰ ਅਰਜਨ ਬਾਣੀ। ਲਗੇ ਪਾਪ ਜਿਹੁ ਛੋਡੀ ਜਾਣੀ ॥੭੮॥
ਕਰ ਪ੍ਰਸਾਦਿ ਪੁਨ ਭੋਗ ਸੋ ਪਾਯੋ। ਰਾਗੁ ਮਾਲਾ ਕੋ ਤਬੈ ਪੜ੍ਹਾਯੋ।
ਜੈਕਾਰੇ ਬੇ ਗਿਣਤ ਬੁਲਾਵੈ । ਲੰਗਰ ਸਭ ਤਿਆਰ ਦ੍ਰਿਸ਼ਟਾਵੈ ॥੭੯॥
ਜਿਲ੍ਹਿਆਂ ਕੇ ਜਥੇਦਾਰ ਜੋ ਆਏ। ਸਭ ਕੋ ਸਿਰੋਪਾਉ ਪਹਿਨਾਏ।
ਆਪ ਸੰਤ ਇਉਂ ਬਚਨ ਬਖਾਨੇ । ਜਥੇਬੰਦ ਪ੍ਰਤਾਪ ਮਹਾਨੇ ॥੮੦॥
ਪਿਖੋ ਖਾਲਸਾ ਮਿਲਬੇ ਮਹਿਮਾ। ਗੁਰਦੁਆਰਾ ਮਿਲਿਓ ਆ ਗਹਿਮਾ।
ਪੁਜਾਰੀ ਮੌਨੀ ਹਾਰਤੇ ਭਏ। ਮੇਲ ਤੁਮਾਰੇ ਮੇਂ ਗੁਣ ਲਏ ॥੮੧॥
ਸਦਾ ਮਿਲੇ ਜੇ ਰਹੋ ਪਿਆਰੇ। ਸੁਖ ਪਾਵਹੁ ਦੁਇ ਲੋਕ ਮਝਾਰੇ।
ਵੈਰੀ ਤੁਮਰਾ ਰਹੈ ਨ ਕੋਈ। ਨਾਮ ਜਾਪ ਸੰਗ ਗੁਰਪੁਰ ਢੋਈ ॥੮੨॥
ਕਰ ਅਰਦਾਸ ਪ੍ਰਸਾਦਿ ਵਰਤਾਯੋ। ਲੰਗਰ ਸੰਗਤਿ ਛਕ ਸੁਖ ਪਾਯੋ।
ਕਰ ਸਰੋਵਰ ਇਸ਼ਨਾਨ ਪਿਆਰੇ। ਯਾਤਰਾ ਕੀਤੀ ਸਭ ਗੁਰਦੁਆਰੇ ॥੮੩॥
ਟਿੱਬੀ ਸਾਹਿਬ ਦਰਸ਼ਨ ਪਾਯੋ। ਪੰਜ ਰੁਪਯੇ ਭੇਟ ਚੜ੍ਹਾਯੋ।
ਨਾਂਗੇ ਸਰਾਇ ਗੁਰ ਨਾਨਕ ਆਨਾ। ਗੁਰ ਅੰਗਦ ਜੀ ਜਨਮ ਸਥਾਨਾ ॥੮੪॥
ਪਾਇ ਦੀਦਾਰ ਪ੍ਰਸਾਦਿ ਵਰਤਾਯੋ। ਰਾਤ ਬਿਸਰਾਮ ਕਰੇ ਸੁਖ ਪਾਯੋ।
ਲਾਇ ਦੀਵਾਨ ਕੀਰਤਨ ਮੁਖ ਗਾਏ। ਗੁਰ ਅੰਗਦ ਕੇ ਗੁਣ ਬਹੁ ਭਾਏ ॥੮੫॥

ਕੋਟ ਕਪੂਰੇ ਦੀਵਾਨ ਲਗਾਯੋ। ਪੈਂਹਠ ਸਿੰਘਾਂ ਅੰਮ੍ਰਿਤ ਪਿਆਯੋ।
ਗੁਰ ਦਸਮੇਸ਼ ਥਾਨ ਅਵਲੋਕਾ। ਪ੍ਰੇਮੀ ਭਏ ਤਹਾਂ ਕੇ ਲੋਕਾ ॥੮੬॥
ਕੁਹਾਰ ਵਾਲੇ ਭਗਵਾਨ ਸਿੰਘ ਪਾਸਾ। ਪਾਠ ਅਖੰਡ ਕਰਿਓ ਸੁਖ ਰਾਸਾ।
ਬੀਸ ਸਿੰਘ ਅੰਮ੍ਰਿਤ ਛਕ ਲੀਆ। ਜਾਗੇ ਭਾਗ ਪ੍ਰੇਮ ਭਯੋ ਹੀਆ ॥੮੭॥
ਆਏ ਫਰੀਦ ਕੋਟ ਮੇਂ ਮੀਤਾ। ਦੀਵਾਨ ਸਜਿਓ ਕਰ ਤਨੁ ਮਨੁ ਹੀਤਾ।
ਮੁਲਾਜ਼ਮ ਲੋਕ ਬੈਠੇ ਬਹੁ ਆਯਾ। ਪ੍ਰੈਜ਼ੀਡੈਂਟ ਸੁਣਨ ਕੋ ਭਾਯਾ ॥੮੮॥
ਕਾਲੇ ਗੋਰੇ ਮਿਲ ਸਮੁਦਾਯਾ। ਕੀਰਤਨ ਹੋਤ ਗੁਰੂ ਸਰਣਾਯਾ।
ਸੰਤ ਖੜੇ ਹੋਇ ਕਰ ਪ੍ਰਚਾਰਾ। ਵਾਜੇ ਸੇ ਮੁਖ ਸ਼ਬਦ ਉਚਾਰਾ ॥੮੯॥
ਸਲੋਕ—ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥
ਚੌਪਈ—ਬੋਲੇ ਮਨ ਕੀ ਹਾਲਤ ਪੇਖਾ। ਪੰਖੀ ਜਿਉਂ ਚੰਚਲ ਹੈ ਪਰੇਖਾ।
ਦਸ ਇੰਦ੍ਰੀ ਸੰਗ ਵਿਸ਼ਜਾਂ ਮਾਹੀ। ਉਡ ਉਡ ਮਨ ਵਾਸ਼ਨਾ ਤੇ ਜਾਹੀ ॥੯੦॥
ਜੋ ਪਾਪੀ ਕੀ ਸੰਗਤਿ ਪਾਵੈ। ਮੰਦ ਕਰਮ ਤੇ ਨਰਕ ਭੁਗਾਵੈ।
ਪੁੰਨੀ ਸੰਗ ਸੁਰਗ ਫਲ ਖਾਈ। ਜੋਗੀ ਬ੍ਰਹਮ ਲੋਕ ਫਲ ਪਾਈ ॥੯੧॥
ਉਪਾਸ਼ਕ ਮਿਲੈ ਬੈਕੁੰਠ ਉਪਾਸਾ। ਸਲੋਕ ਸਮੀਪ ਸਾਜੁਜ ਮਿਲਾਸਾ।
ਸਰੂਪ ਮੁਕਤ ਸੰਗ ਮੇਲ ਹੋ ਆਈ। ਉਪਾਸ਼ਨਾਂ ਕਾ ਫਲ ਪ੍ਰਗਟਾਈ ॥੯੨॥
ਅਰਥਾ ਅਰਥੀ ਦਿੱਬ ਸੋ ਭੋਗਾ। ਅਚੱਲ ਰਾਜ ਪਾਵੈ ਬਿਨ ਸੋਗਾ।
ਆਰਤ ਅਪਨਾ ਦੂਖ ਨਿਵਾਰੇ। ਮਨ ਬਾਂਛਤ ਫਲ ਪਾਇ ਸੁਖਾਰੇ ॥੯੩॥
ਅਨੰਨ ਭਗਤ ਪ੍ਰਭੁ ਦਰਸ਼ਨ ਪਾਵੈ। ਰੂਪ ਈਸ਼ਰ ਕੋ ਹੋਇ ਮਿਲਾਵੈ।
ਬਾਂਧੀ ਰੀਤ ਛੁਟਾਵੈ ਹਰਿ ਕੀ। ਪ੍ਰੇਮ ਅਧੀਨ ਬਾਣ ਹਰਿ ਧੁਰਕੀ ॥੯੪॥
ਗਿਆਨੀ ਭਗਤ ਸਮ ਰੂਪ ਪਛਾਨੈ। ਨਿਰਾਕਾਰ ਮੇਂ ਮਿਲ ਸੁਖ ਮਾਨੈ।
ਦ੍ਵੈਤਿ ਦੁਖ ਨਾਨਾ ਸਭ ਛੂਟੈ। ਬ੍ਰਹਮਾਨੰਦ ਅਖੰਡ ਰਸ ਘੂਟੈ ॥੯੫॥
ਮਨ ਅਤੀਤ ਸਹਿਜੇ ਹੀ ਆਂਦੀ। ਜਿਸ ਮੇਂ ਮਿਲੈ ਸੋ ਸਿੱਧ ਹੋ ਜਾਂਦੀ।
ਗੁਰ ਪ੍ਰਸਾਦਿ ਸਤਸੰਗਤਿ ਪਾਈ। ਵਾਹਿਗੁਰੂ ਮੇਂ ਲਿਵ ਸੁਖਦਾਈ ॥੯੬॥
ਜੈਸੀ ਸੰਗਤਿ ਮਿਲੈ ਚਿਤ ਲਾਈ। ਤੈਸੋ ਫਲ ਸ਼ੀਘਰ ਇਹੁ ਖਾਈ।
ਤਾਂਤੇ ਸੰਗਤਿ ਚੰਗੀ ਕੀਜੈ। ਮਾੜੀ ਸੰਗਤਿ ਤਿਆਗ ਸੋ ਦੀਜੈ ॥੯੭॥
ਜਿਸ ਬਾਲਕ ਕੋ ਮਾਸਟਰ ਸੰਗਾ। ਸੋ ਮਾਸਟਰ ਹੋਇ ਜੇ ਪੜ੍ਹ ਚੰਗਾ।
ਹਿੰਦੂ ਲੜਕੇ ਤੁਰਕ ਗ੍ਰਿਹ ਪੜੇ। ਧਰਮ ਹਿੰਦੂ ਨਹਿ ਤਾਕੋ ਦ੍ਰਿੜੇ ॥੯੮॥
ਸਿੰਘਨ ਪੁਤਰ ਜੇ ਮੋਨੀ ਪਾਲੈ। ਸਿੰਘ ਖਿਆਲ ਤਹਿ ਰਹੈ ਨ *ਢਾਲੈ।
ਖਿਆਲ ਇਸਾਈ ਤਾਂਕੇ ਹੋਵੈ। ਗੁਰਮਤ ਮਨ ਮੇਂ ਨਹੀਂ ਪਰੋਵੈ ॥੯੯॥
ਇਸ ਤੇ ਪ੍ਰੈਜ਼ੀਡੈਂਟ ਕੋ ਚਹੀਏ। ਰਾਜ ਸੁਤ ਪਾਲਕ ਸਿੰਘ ਲਹੀਏ।
ਫਿਰੰਗੀ ਪਾਲਕ ਨਾਹੀ ਰਾਖੋ। ਜੇ ਸੁਖ ਰਿਆਸਤ ਕੇ ਅਭਿਲਾਖੋ ॥੧੦੦॥

*ਤਰ੍ਹਾਂ ਦੇ।

ਮਨ ਪੰਖੀ ਜਿਸ ਸੰਗਤਿ ਮਿਲੈ। ਤਾਂ ਕੋ ਗੁਣ ਧਾਰਤ ਬਿਧ ਭਲੈ।
ਮਨ ਕੋ ਹਰਿ ਕੀ ਸੰਗਤਿ ਦੀਜੈ। ਤਾਂ ਇਹੁ ਥਿਰੁ ਹੋਵਿ ਸੁਖ ਪਦ ਲੀਜੈ ॥੧੦੧॥
ਬਿਕਾਰਨ ਸੰਗਤਿ ਤੇ ਇਸ ਰੋਕੇ। ਸੁਖੀ ਹਲਤਿ ਪਤਿ ਲਹੈ ਪ੍ਰਲੋਕੇ।
ਜੋਗੀ ਸੰਗਤਿ ਜੋਗੀ ਹੋਤਾ। ਤਪੀਏ ਸੰਗ ਤਪੀਸ ਉਦੋਤਾ ॥੧੦੨॥
ਗੁਰ ਕੈ ਸੰਗ ਪਾਇ ਕਲਿਆਨਾ। ਏਕੋ ਸੇਵਤ ਤਿਆਗੈ ਨਾਨਾ।
ਆਤਮ ਰਸ ਜਾਨਹਿ ਤਬ ਸ਼ਾਂਤੀ। ਮਨ ਸਮਝਾਏ ਸੁਖ ਦਿਨ ਰਾਤੀ ॥੧੦੩॥
ਦੀਵਾਨ ਸਮਾਪਤ ਕਰ ਅਰਦਾਸਾ। ਮੱਤੇ ਕੀ ਸੰਗਤਿ ਆਇ ਪਾਸਾ।
ਮੱਤੇ ਦਰਸ਼ਨ ਦੇਵਹੁ ਸੁਆਮੀ। ਨਗਰ ਤੁਮਾਰੀ ਆਯਾ †ਸਾਮੀ ॥੧੦੪॥
ਸੁਣ ਕਰ ਸੰਤ ਭਏ ਤਬ ਤਿਆਰਾ। ਸੰਗਤਿ ਫਰੀਦ ਕੋਟ ਮਿਲ ਵਾਰਾ।
ਅਰਜ਼ ਗੁਜ਼ਾਰੀ ਹੋਰ ਬਿਰਾਜੋ। ਮੱਤਾ ਕਹੈ ਚਲੋ ਜੀ ਆਜੋ ॥੧੦੫॥
ਹਸੇ ਸੰਤ ਦੁਹਿ ਦਿਸ ਕੋ ਪੇਖਾ। ਚਲੇ ਮੱਤੇ ਕੋ ਪ੍ਰੇਮ ਪਰੇਖਾ।
ਆਨ ਬਿਰਾਜੇ ਸੋਹਣੇ ਥਾਨਾ। ਨਗਰ ਸੇਵਾ ਕਰਤ ਬਿਧ ਨਾਨਾ ॥੧੦੬॥
ਦੋ ਸੌ ਨਰ ਨਾਰੀ ਭੇ ਤਿਆਰਾ। ਅੰਮ੍ਰਿਤ ਛਕਾਯਾ ਰਹਿਤ ਮਝਾਰਾ।
ਪੱਕੇ ਕਰੇ ਸਿਮਰਨ ਮੇਂ ਸਾਰੇ। ਕਥਾ ਕੀਰਤਨ ਨਿੱਤ ਉਚਾਰੇ ॥੧੦੭॥
ਜੋਇ ਪ੍ਰੈਜ਼ੀਡੈਂਟ ਘਬਰਾਇਓ। ਅੰਗਰੇਜ਼ ਪਾਲਕ ਹਟਾਓ ਕਿਉਂ ਗਾਇਓ।
ਟਿੱਕੇ ਕੌਰ ਪਰ ਨਫਰਤ ਕੀਨੀ। ਮੇਰੀ ਇੱਜ਼ਤ ਹੋ ਗਈ ਹੀਨੀ ॥੧੦੮॥
ਇਸ ਪ੍ਰਕਾਰ ਕਰ ਪੁਲਸ ਤਿਆਰਾ। ਵਰੰਟ ਨਿਕਾਲੇ ਸੰਤ ਉਦਾਰਾ।
ਪਕੜਨ ਹਿਤ ਚਾਲੇ ਹੋ ਤਿਆਰੀ। ਸਰਬ ਬਿਨਾਸੀ ਅਕਲ ‡ਗਾਵਾਰੀ ॥੧੦੯॥
ਆਈ ਪੁਲਸ ਪੇਖ ਪਿੰਡ ਮੱਤਾ। ਹੋਯਾ ਪੁਲਸ ਕੂਟ ਬੇ ਤੱਤਾ।
ਹਦ ਅੰਗਰੇਜ਼ੀ ਕਿਉਂ ਤੁਮ ਆਏ। ਕੁੱਟ ਕੁੱਟ ਸ਼ਸਤ੍ਰ ਲੈਹਿ ਗਹਾਏ ॥੧੧੦॥
ਸੰਤ ਗ੍ਰਿਫਤਾਰੀ ਕਿਉਂ ਕਰਹੋ। ਆਪਣੀ ਜਾਨ ਚਾਹਹੁ ਤੋ ਫਿਰਹੋ।
ਪ੍ਰੈਜ਼ੀਡੈਂਟ ਸਹਿਤ ਤੁਹਿ ਮਾਰੈਂ। ਭਾਵੇਂ ਅਸੀਂ ਫਾਂਸੀ ਚੜ੍ਹ ਸਾਰੈਂ ॥੧੧੧।
ਪੇਖਿਆ ਤੌਰ ਪੁਲਸ ਕਪਤਾਨਾ। ਪਿੰਡ ਮਰਨ ਮਾਰਨ ਕੁਰਬਾਨਾ।
ਪਤਾ ਪ੍ਰੈਜ਼ੀਡੈਂਟ ਕੋ ਕੀਆ। ਪਿੰਡ ਬਿਗੜ ਸਾਰਾ ਇਹੁ ਗੀਆ ॥੧੧੨॥
ਜੋ ਅਬ ਕਹਹੁ ਸੋਈਐ ਕਰਹੋਂ। ਪਕੜੋ ਸੰਤ ਕੈ ਤਿਆਗਿ ਕੇ ਮੁੜਹੋਂ।
ਪ੍ਰੈਜ਼ੀਡੈਂਟ ਸੁਣ ਦਹਿਲਿਓ ਬਹੁਤਾ। ਮੋੜਹੁ ਪੁਲਸ ਨ ਬਿਗਰਹੁ ਕਹਿਤਾ ॥੧੧੩॥
ਫੀਰੋਜ਼ਪੁਰ ਕੇ ਬਹੁਤ ਅਕਾਲੀ। ਸੰਤ ਪਕੜੇ ਮੁਝ ਬਨਹਿ ਕੁਚਾਲੀ।
ਮੋਰਚਾ ਫਰੀਦ ਕੋਟ ਨਹਿ ਲਾਗੈ। ਇਨੁ ਅਨੁਸਾਰੀ ਖਾਲਸਾ ਜਾਗੈ ॥੧੧੪॥
ਧਮਕੀ ਸੰਤਾਂ ਕੋ ਦੇ ਆਵੋ। ਦੇਰ ਨ ਕਰਹੁ ਸਿਪਾਹ ਲਿਆਵੋ।
ਸੁਣੀ ਖਬਰ ਕਪਤਾਨ ਡਰਾਯੋ। ਪੁਲਸ ਫਰੀਦ ਕੋਟ ਪਹੁਚਾਯੋ ॥੧੧੫॥
ਇਕੱਲਾ ਕਪਤਾਨ ਪੰਚ ਸਿਪਾਹੀ। ਸੰਤ ਕੁਟੀ ਕੇ ਆਏ ਪਾਹੀ।
ਬੈਠੇ ਸੰਤ ਇਕਾਂਤ ਅਨੰਦੇ। ਸਿਮਰੈ ਨਿਰਭਉ ਏਕ ਮੁਕੰਦੇ ॥੧੧੬॥

---

†ਸ਼ਰਨ। ‡ਮੂਰਖ ਦੀ।

ਆਨ ਕਹਿਓ ਤੁਮ ਲੋਕ ਬਿਗਾਰੇ। ਯੇਹ ਵਾਰੰਟ ਹਮ ਪਾਸ ਤੁਮਾਰੇ।
ਗ੍ਰਿਫਤਾਰੀ ਜੇ ਅਬ ਹਮ ਕਰੈਂ। ਤੌ ਜੇਹਲ ਮੇਂ ਦੁਖ ਤੇ ਮਰੈਂ ॥੧੧੭॥
ਮੱਤੇ ਤੇ ਛੇਤੀ ਅਬ ਜਾਵੋ। ਨਹਿ ਤੁਹਿ ਪਕੜ ਹਮੈਂ ਲੈ ਜਾਵੈ।
ਬਰਖਿਲਾਫ ਨਹਿ ਬੋਲ ਪ੍ਰਚਾਰਾ। ਗਵਰ ਮੈਂਟ ਕੇ ਰਹੁ ਅਨੁਸਾਰਾ। ੧੧੮॥
ਕਾਲੀ ਦਸਤਾਰ ਨ ਕਰਦ ਰਖਾਵੋ। ਅਕਾਲੀ ਜੱਥੇਬੰਦ ਨ ਬਨਾਵੋ।
ਚੁਪ ਹੋਇ ਪ੍ਰਚਾਰ ਤਿਆਗੋ। ਨਤਿ ਗਹਿ ਲੈਹੈਂ ਅਬੈ ਸੁਨਾਗੋ ॥੧੧੯॥
ਸੰਤ ਪ੍ਰਸੰਨ ਮੁਖ ਨਿਰਭੈ ਸੂਰੇ। ਬੋਲੇ ਬਚਨ ਸੁਣੋ ਤੁਮ ਕੂਰੇ।
ਧਰਮ ਹੇਤ ਹਮ ਲੋਕ ਸੁਧਾਰੇ। ਬਿਗੜੇ ਆਪ ਤੁਸੀਂ ਹਤਿਆਰੇ ॥੧੨੦॥
ਵਾਰੰਟਾਂ ਕੋ ਭੈ ਹਮ ਨਾਹੀ। ਪਕੜੋ ਅਬੈ ਜੇ ਪਕੜਨ ਚਾਹੀ।
ਜੇਹਲ ਦੇਹਿ ਅਭਿਮਾਨ ਬਡੇਰੀ। ਗੁਰ ਨਾਨਕ ਕਾਟੀ ਮਮ ਬੇਰੀ ॥੧੨੧॥
ਦੁਖ ਬਡ ਜਨਮ ਮੇਟਿਆ ਗਿਆਨਾ। ਮਰਨ ਕਲੇਸ ਨਾਮੁ ਰਸੁ ਹਾਨਾ।
ਜੇਹਲ ਦੁਖ ਮਰਨਾ ਕਿਆ ਕਰਹੈ। ਜੀਵਤ ਭਾਵ ਤੇ ਜੋਈ ਮਰ ਹੈ ॥੧੨੨॥
ਮੱਤੇ ਤੇ ਨਹਿ ਛੇਤੀ ਜਾਂਊ। ਸੰਗਤਿ ਪ੍ਰਸੰਨਤਾ ਤੇ ਗਮਨਾਂਊ।
ਪਕੜ ਲਿਜਾਵੋ ਛੇਤੀ ਮੋਕੋ। ਸਚ ਬੋਲਾ ਪ੍ਰਚਾਰ ਬਿਲੋਕੋ ॥੧੨੩॥
ਜ਼ੁਲਮੀ ਕੇ ਬਰਖਿਲਾਫ ਹਮ ਬੋਲੈ। ਗਵਰਨਮੈਂਟ ਇਨਸਾਫ ਨ *ਤੋਲੈ।
ਤਾਂਤੇ ਨਹਿ ਅਨੁਸਾਰ ਹਮ ਰਹੈਂ। ਪਾਪ ਇਨੋਂ ਕੇ ਪ੍ਰਗਟ ਕਹੈਂ ॥੧੨੪॥
ਨੀਲੇ ਬਸਤਰ ਸਤਿਗੁਰ ਆਦਿ। ਦਸਮ ਗੁਰੂ ਪਹਿਰੇ ਮਰਯਾਦਿ।
ਹਮ ਕਿਉਂ ਨਾਹਿ ਸੁਰਮਈ ਪਾਵੈ। ਕੌਨ ਬਿਗਾਰ ਤੁਮੈ ਦ੍ਰਿਸ਼ਟਾਵੈ ॥੧੨੫॥
ਸੰਤਾਂ ਕੀ ਦਸਤਾਰ ਥੀ ਕਾਲੀ। ਪਹਿਰੀ ਮੱਟੀ ਰੰਗ ਨਿਹਾਲੀ।
ਇਸ ਤੇ ਕਪਤਾਨ ਗਯੋ ਘਬਰਾਈ। ਅਕਾਲੀ ਖਾਲਸਾ ਇਹੁ ਪ੍ਰਗਟਾਈ ॥੧੨੬॥
ਸੰਤ ਕ੍ਰਿਪਾਨ ਕੀ ਕਰੀ ਤਰੀਫਾ। ਅਚਲ ਅਸਧੁਜ ਖੜਗ ਮਹੀਪਾ।
ਸ੍ਰੀ ਕਾਲ ਕਾ ਸ਼ਸਤ੍ਰ ਪਿਆਰਾ। ਗੁਰ ਛੇਵੇਂ ਦੁਇ ਖੜਗਨ ਧਾਰਾ ॥੧੨੭॥
ਸ੍ਰੀ ਦਸਮੇਸ ਸਜੇ ਗੁਰਿ ਪਾਈ। ਸਰਬ ਖਾਲਸੇ ਗੁਰੂ ਪਵਾਈ।
ਕਿਉਂ ਤਿਆਗੇ ਹਮਰੇ ਹੈ ਪ੍ਰਾਨਾ। ਮੈਂ ਉਪਦੇਸੋਂ ਧਾਰ ਕ੍ਰਿਪਾਨਾ ॥੧੨੮॥
ਜਥੇਬੰਦ ਹਮ ਕਰਿਹੈਂ ਪੰਥਾ। ਦੇਵੈਂ ਤੁਮਰੇ ਕਰਮਨਿ ਸੰਥਾ।
ਬੋਲੈ ਬਿਨ ਬਿਚਾਰ ਕਬ ਨਾਹੀ। ਧਰਮ ਹੇਤ ਚੁਪ ਕਬ ਨ ਕਰਾਹੀ ॥੧੨੯॥
ਸਚ ਪ੍ਰਚਾਰ ਨ ਕਦੇ ਤਿਆਗੈ। ਕੈਦ ਕਰਹੁ ਜਿਮ ਚਾਹਹੁ ਲਾਗੈ।
ਸੁਣੀ ਬਾਤ ਤੁਮਰੀ ਮੈਂ ਭਾਈ। ਬਿਨ ਅਕਾਲ ਨਹਿ ਭੈ ਕਿਸ ਕਾਈ ॥੧੩੦॥
ਲੋਕ ਮੱਤੇ ਕੇ ਤਬ ਚਲ ਆਏ। ਕਪਤਾਨ ਕੋ ਤਾੜਨ ਹਿਤ ਉਤਲਾਏ।
ਸੰਤ ਕਹਾ ਨਹਿ ਕਛੁ ਭੀ ਭਾਖੋ। ਇਨਕੋ ਪੇਖੋ ਕਿਆ ਅਭਿਲਾਖੋ ॥੧੩੧॥
ਪੰਚ ਸਿਪਾਹੀ ਸੰਗ ਮਿਲਾਏ। ਭੈ ਕਪਤਾਨੇ ਰਿਆਸਤ ਆਏ।
ਪ੍ਰੈਜ਼ੀਡੈਂਟ ਕੋ ਸਕਲ ਸੁਨਾਯੋ। ਸੰਤਾਂ ਨਿਰਭੈ ਉੱਤਰ ਗਾਯੋ ॥੧੩੨॥

*ਵਿਚਾਰਦੀ।

ਲੋਕ ਮੋਹਿ ਕੋ ਮਾਰਨ ਚਾਹਾ। ਤਾਂ ਚਲ ਆਯੋ ਤੁਮਰੇ ਪਾਹਾ।
ਸੰਤਾਂ ਕਹੇ ਰੁਕੇ ਸਭ ਲੋਗਾ। ਨਹਿ ਮਾਰਤ ਮੋਕੋ ਬਿਨ ਰੋਗਾ ॥੧੩੩॥
ਸੁਨਿਓ ਪ੍ਰੈਜ਼ੀਡੈਂਟ ਮਨ ਡਰਤਾ। ਉਪਰ ਰੋਹਬ ਆਪਨਾ ਧਰਤਾ।
ਹਮ ਸਭ ਪਿੰਡ ਉਡਾਤੇ ਗੋਰੀ। ਜੇ ਚਾਹਿਤ ਸੰਤ ਪਕੜੇ ਜੋਰੀ ॥੧੩੪॥
ਇਉਂ ਕਹਿ ਅਰੈਰ ਸਿਪਾਹੀ ਭੇਜਾ। ਜਾਵਹੁ ਚਲੇ ਨਹਿ ਰਹਿਣੇ ਕੇਜਾ।
ਮੈਂ ਖੁਦ ਆਪ ਪਕੜ ਲੈ ਜਾਊ। ਕਿਉਂ ਨਿਰਭੈ ਬੈਠੇ ਮਨ ਚਾਊ ॥੧੩੫॥
ਸੰਤ ਸੁਣੇ ਕਹਿ ਆਵੋ ਆਪੇ। ਪਕੜੋ ਡਰੈ ਨ ਤੋ ਸੰਤਾਪੇ।
ਵਾਰੰਟ ਜਾਰੀ ਕਈ ਵਾਰ ਕਰਾਯੋ। ਕਈ ਆਦਮੀ ਭੇਜ ਸੁਨਾਯੋ ॥੧੩੬॥
ਸੰਤ ਨਿਰਭੈ ਬਚਨ ਸੁਨਾਵੈ। ਪ੍ਰੈਜ਼ੀਡੈਂਟ ਮਨ ਬਹੁ ਦੁਖ ਪਾਵੈ।
ਅੰਤ ਵਾਰੰਟ ਬੰਦ ਕਰ ਲੀਆ। ਰੱਦੀ ਟੋਕਰੀ ਧਰਿਬੋ ਕੀਆ ॥੧੩੭॥
ਹਾਰ ਬੈਰ ਕੋ ਤਿਆਗਾ ਆਪੇ। ਬਧਿਓ ਸੰਤ ਕੋ ਲਖ ਪ੍ਰਤਾਪੇ।
ਇਉਂ ਵੈਰੀ ਪਚਿ ਕੇ ਸਭ ਹਾਰੇ। ਸੰਤ ਰਿਦੇ ਸਿਮਰੈ ਕਰਤਾਰੇ ॥੧੩੮॥
ਆਪ ਵੈਰ ਨਹਿ ਕਾਹੂ ਕਰਹੀ। ਵੈਰੀ ਆਪ ਪਾਪ ਤੇ ਝਰਹੀ।
ਕਥਾ ਕੀਰਤਨ ਮੱਤੇ ਕੀਆ। ਗੁਰਦੁਆਰਾ ਰਚਿ ਸੰਗਤਿ ਦੀਆ ॥੧੩੯॥
ਸੋਹਨਿ ਕੀਰਤ ਕਥਾ ਸੁਨਾਈ। ਸਿਮਰਨ ਲੋਕ ਲਗੇ ਸਮੁਦਾਈ।
ਵਾਹਿਗੁਰੂ ਕੇ ਰਸ ਮੇਂ ਰਾਤੇ। ਸ਼ਾਂਤੀ ਰਸ ਮੇਂ ਅਧਿਕ ਸੁਹਾਤੇ ॥੧੪੦॥
ਰਾਮਗੜ ਜਗਰਾਵਾਂ ਪਾਸੀ। ਲਗਿਓ ਦੀਵਾਨ ਆਏ ਸੰਤ ਰਾਸੀ।
ਆਸਾਵਾਰ ਰਾਗੀਆਂ ਲਾਈ। ਕਥਾ ਸੰਤ ਤਬ ਪ੍ਰੇਮ ਸੁਨਾਈ ॥੧੪੧॥
ਮਹੀਨਾ ਵੈਸਾਖ ਸੁਖ ਦੇਵਣਹਾਰਾ। ਉਸ ਦਿਨ ਚਿੱਟੀ ਥੀ ਦਸਤਾਰਾ।
ਈਸ਼ਰ ਸਿੰਘ ਅਮਰੀਕਾ ਵਾਲਾ। ਬੋਲਿਓ ਬਚਨ ਕਠੋਰ ਕੁਢਾਲਾ ॥੧੪੨॥
ਕਾਲੀ ਦਸਤਾਰ ਨ ਬੰਧਨ ਕੀਨੀ। ਹਮਦਰਦੀ ਨਹਿ ਪੰਥ ਕੀ ਚੀਨੀ।
ਕਥਾ ਕਰਨ ਨਹਿ ਇਨ ਕੋ ਦੇਹੋ। ਸਿੰਘਨ ਮ੍ਰਿਯਾਦਾ ਨਹਿ ਏਹੋ ॥੧੪੩॥
ਸੰਤ ਖੜੇ ਦੀਵਾਨ ਮਝਾਰੀ। ਬੋਲੇ ਵਾਕ ਪੱਗ ਕੇ ਵਾਰੀ।
ਕਾਲੀ ਪੱਗ ਕੋ ਚਿਹਨ ਸਿਖੀ। ਭ੍ਰਿਮ ਮਾਨਿਓ ਨਹਿ ਸਮਝੀ ਸਿੱਖੀ ॥੧੪੪॥
ਕੱਛ ਕੇਸ ਕ੍ਰਿਪਾਨ ਕਕਾਰਾ। ਏਹੁ ਸਿਖੀ ਕੇ ਚਿੰਨ੍ਹ ਉਦਾਰਾ।
ਨੀਲਾ ਕਾਲਾ ਚਿੱਟਾ ਪੀਲਾ। ਰੰਗੁ ਪ੍ਰਵਾਨ ਏਹੁ ਸਮਝ ਛਬੀਲਾ ॥੧੪੫॥
ਹਰਾ ਲਾਲ ਨਹਿ ਬਸਤਰ ਰਾਗੋ। ਭਗਵਾ ਸੂਹਾ ਸਭੈ ਤਿਆਗੋ।
ਚਿੱਟਾ ਬਸਤਰ ਹੈ ਪ੍ਰਵਾਨਾ। ਨੀਲਾ ਉਤਾਰਿਓ ਗੁਰ ਭਗਵਾਨਾ ॥੧੪੬॥
ਚਿੱਟੇ ਪਹਿਰੇ ਗੁਰ ਦਸਮੇਸੰ। ਸ੍ਰੀ ਦਮਦਮੇਂ ਮਹਿ ਜਗਤੇਸੰ।
ਜਿਨ ਚਰਚਾ ਕਰਨੀ ਸੋ ਕਰਹੋ। ਗੁਰ ਦਸਮੇਂ ਕੋ ਵਾਕ ਉਚਰਹੋ ॥੧੪੭॥

ਪਾਤਸ਼ਾਹੀ ੧੦

ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲੁ ਗਇਆ।

ਚੌਪਈ-ਕੌਲ ਸੋਢੀ ਜਬ ਸੇਤ ਪੁਸ਼ਾਕਾ। ਅਰਪੀ ਗੁਰ ਕੋ ਇਹੁ ਤਬ ਵਾਕਾ।
ਨੀਲੇ ਅਗਨੀ ਸਾੜਨ ਕੀਏ। ਚਿੱਟੇ ਪਹਿਰ ਬਚਨ ਏਹੁ ਥੀਏ ॥੧੪੮॥
ਪੁਨਿ ਪਹਿਲੇ ਗੁਰ ਪੁਰ ਕਰਤਾਰਾ। ਭੇਖ ਉਦਾਸੀ ਸਗਲ ਉਤਾਰਾ।
ਪਹਿਰ ਸੰਸਾਰੀ ਕਪੜੇ ਸਾਰਾ। ਮੰਜੀ ਬੈਠ ਕੀਆ ਪਾਸਾਰਾ ॥੧੪੯॥
ਸੇਤੰ ਨੀਲਾ ਖੱਟਾ ਤੀਨੋ। ਰੰਗ ਪ੍ਰਵਾਨ ਖਾਲਸੇ ਕੀਨੋ।
ਪੰਥ ਅਨੁਸਾਰ ਸਦਾ ਹੀ ਮੀਤਾ। ਤਨੁ ਮਨੁ ਧਨੁ ਖਾਲਸੇ ਕੋ ਦੀਤਾ ॥੧੫੦॥
ਕਾਲੀ ਬੰਧ ਜੋ ਡਾਇਰੀ ਦੇਈ। ਤਹਿ ਹਮਦਰਦੀ ਕੋਇ ਗਿਨੇਈ।
ਨਿਸ਼ ਕਪਟ ਸੇਵਾ ਜਬ ਕਰੀਐ। ਤਾਂ ਹਮਦਰਦੀ ਪੰਥ ਵਿਚਰੀਐ ॥੧੫੧॥
ਕਥਾ ਕਰਨ ਕੀ ਇੱਛਾ ਨਾਹੀ। ਮਹਾਂਪੁਰਖ ਕੋ ਹੁਕਮ ਮਨਾਹੀ।
ਮੇਰੀ ਆਪ ਨ ਇੱਛਾ ਗਾਊਂ। ਕਿਉਂ ਅਪਨਾ ਮੈਂ ਵਕਤ ਲਗਾਊਂ ॥੧੫੨॥
ਸਿੰਘਨ ਮਿਰਯਾਦਾ ਹੈ ਕੌਨਾ। ਜਿਸ ਜਾਨੇ ਪਾਵੇ ਪਦ ‡ਲੌਨਾ।
ਕਥਾ ਕੀਰਤਨ ਮਨ *ਮੁਸਕੀਨੀ। ਸਿੰਘਨ ਰੀਤ ਮੁਕਤ ਕੀ ਚੀਨੀ ॥੧੫੩॥
ਸੰਗਤਿ ਸਾਰੀ ਹਾਥ ਸੋ ਜੋਰੇ। ਇਹੁ ਮੂਰਖ ਜਿਨ ਵਾਕ ਕਠੋਰੇ।
ਆਪ ਖਿਮਾ ਸੇ ਉੱਤਰ ਦੀਨੇ। ਧੰਨ ਗਰੀਬੀ ਮੋਹਿਤ ਕੀਨੇ ॥੧੫੪॥
ਕਰੀ ਨਿਰਾਦਰੀ ਮੂੜ੍ਹ ਕੀ ਸੰਗਤਿ। ਗਯੋ ਆਪਨੇ ਘਰ ਮਨ ਭੰਗਤਿ।
ਪੁੱਤਰ ਤਿਸਕਾ ਅਰਬ ਮਹਾਨਾ। ਰਖੈ ਅਧੀਨ ਝਿੜਕ ਬਿਧ ਨਾਨਾ ॥੧੫੫॥
ਸੰਗੁਲ ਲਾਇ ਬੰਧੈ ਕਹਿ ਕਮਲਾ। ਕਬ ਜੂਤੇ ਮਾਰੈ ਦੁਖ †ਅਗਲਾ।
ਕਬ ਨਿਕਸੈ ਫਿਰ ਮਾਰ ਬੰਧਾਵੈ। ਖਾਰੇ ਪਿੰਡ ਨਿੰਦਕ ਫਲ ਪਾਵੈ ॥੧੫੬॥
ਸੰਤ ਆਪ ਮੋਗੇ ਚਲ ਆਏ। ਬਿੱਲ ਠੁਕਰਾਵਨ ਸਭਾ ਸਜਾਏ।
ਸੱਤ ਹਜ਼ਾਰ ਕੀ ਹਾਜ਼ਰੀ ਹੋਈ। ਨਹਿ ਮਨਜ਼ੂਰ ਬਿੱਲ ਕਹਿ ਲੋਈ ॥੧੫੭॥
ਬਾਹਾਂ ਉਚੀ ਸਰਬ ਕਰਾਈ। ਗੁਰਦੁਆਰੇ ਨ ਕਾਨੂੰਨ ਫਸਾਈ।
ਨਹਿ ਅਧੀਨ ਕਰਨੇ ਹੈ ਸਬਹੂੰ। ਸੁਤੰਤਰ ਇੰਤਜ਼ਾਮ ਕਰ ਅਬਹੂੰ ॥੧੫੮॥
ਕੜਾਹੇ ਸੁਰਮਈ ਰੰਗ ਉਬਾਰੇ। ਸੰਤਾਂ ਕਹਿ ਰੰਗੇ ਦਸਤਾਰੇ।
ਮਾਈਆਂ ਬਸਤਰ ਉਪਰ ਰੰਗੇ। ਕਾਲੀ ਪੱਗ ਸਿੰਘ ਫਬ ਚੰਗੇ ॥੧੫੯॥
ਐਮੇਂ ਕੋਇ ਦੀਵਾਨ ਨ ਰਹਿਓ। ਮਾਈ ਭਾਈ ਰੰਗੇ ਲਹਿਓ।
ਆਪ ਸੰਤਾਂ ਦਸਤਾਰ ਸੋ ਨੀਲੀ। ਬਾਂਧੀ ਚਮਕਤ ਸੁੰਦਰ ਮੀਲੀ ॥੧੬੦॥
ਜੈਕਾਰੇ ਗਾਜਤਿ ਬਹੁ ਭਾਂਤੀ। ਕਥਾ ਸੁਨਾਈ ਅਧਿਕ ਸੁਹਾਤੀ।
ਲੰਗਰ ਅਤੁਟ ਚਲਾਇ ਦੀਵਾਨਾ। ਬਿੱਲ ਠੁਕਰਾਯੋ ਮੂਲ ਨ ਮਾਨਾ ॥੧੬੧॥
ਭਿੰਡਰਾਂ ਕੋ ਸੰਤ ਭਏ ਤਿਆਰਾ। ਜੱਥਾ ਵਿਦਿਆ ਸੰਗ ਉਚਾਰਾ।
ਲੁਧਿਆਣੇ ਕੇ ਜਥੇਦਾਰਾ। ਕਮੇਟੀ ਮਿਲ ਆਈ ਤਿਸ ਵਾਰਾ ॥੧੬੨॥
ਬਿਨਤੀ ਕਰੀ ਸੁਣ ਗੁਰ ਕੇ ਪਿਆਰੇ। ਦਿਵਾਨ ਲਾਗਨ ਦੇਤ ਨ ਭਾਰੇ।
ਗ੍ਰਿਫਤਾਰੀ ਬਹੁ ਸਿੰਘ ਕਰਹੀ। ਲੁਧਿਆਣੇ ਪੁਲਸ ਬਹੁ ਫਿਰਹੀ ॥੧੬੩॥

‡ਸੁੰਦਰ। *ਗਰੀਬੀ। †ਬਹੁਤਾ।

ਪਿੰਡੀਂ ਜ਼ੋਰ ਘਾਲਿਆ ਭਾਰਾ । ਕਠੇ ਹੋਣ ਨ ਸਿੰਘ ਜੁਝਾਰਾ ।
ਕੋਈ ਆਪ ਉਪਾਇ ਬਨਾਵੇ । ਜਿਮ ਠੁਕਰਾਵੇਂ ਬਿੱਲ ਬਤਾਵੇ ॥੧੬੪॥
ਸੰਤਾਂ ਕਹਾ ਜਿਲੇ ਵਿਚ ਕਰੀਏ । ਫਿਰ ਪਿੰਡਾਂ ਮੇਂ ਉਦਮ ਧਰੀਏ ।
ਰਚਿਆ ਦੀਵਾਨ *ਲੁਦਿਪੁਰ ਆਈ । ਕਮੇਟੀ ਮਿਲੀ ਸੰਗ ਸਮੁਦਾਈ ॥੧੬੫॥
ਲੰਗਰ ਰਸਦ ਬੰਦ ਕਰ ਮੌਨੀ । ਖੁਸ਼ ਹੋਏ ਫਿਰ ਬਾਂਧੀ ਛੌਨੀ ।
ਸੰਤ ਦੀਵਾਨ ਵਿਚ ਕੀਰਤ ਕੀਆ। ਪ੍ਰਚਾਰ ਇਸ ਬਿਧ ਕੋ ਤਬ ਥੀਆ॥੧੬੬॥
ਸਰਗੁਣ ਸ੍ਰੀ ਅਕਾਲ ਹੈ ਜੋਈ । ਧਰਮ ਆਗੇ ਪ੍ਰਗਟਯੋ ਮੁਖ ਸੋਈ ।
ਕੰਡ ਤੇ ਅਧਰਮ ਜਨਮ ਕੋ ਲੀਆ । ਉਠੇ ਜੰਗ ਲਾਗੇ ਚਿੱਤ ਦੀਆ ॥੧੬੭॥
ਕਬ ਅਧਰਮ ਅਪਨਾ ਦੇ ਜੋਰਾ । ਪੁੰਨੀ ਲੋਕ ਦਬਾਵੇ ਘੋਰਾ ।
ਪਰ ਧਰਮ ਕੀ ਜੀਤ ਹੈ ਅੰਤਾ । ਪਾਪ ਹਾਰ ਹੋਵੇ ਇਹੁ ਮੰਤਾ ॥੧੬੮॥
ਧਰਮੀ ਪ੍ਰਹਿਲਾਦ ਜੋ ਬਾਲ ਇਯਾਣਾ । ਹਰਨਾਖਸ਼ ਪਾਪੀ ਜਰਵਾਣਾ ।
ਅੰਤ ਨਰ ਸਿੰਘ ਮਾਰ ਮੁਕਾਯੋ । ਰਾਜ ਪ੍ਰਹਿਲਾਦ ਭਗਤ ਨੇ ਪਾਯੋ ॥੧੬੯॥
ਧ੍ਰੂ ਕੀ ਜੀਤ ਧਰਮ ਤੇ ਹੋਈ । ਅੱਚਲ ਪਦ ਪਾਯੋ ਦਿਖਲੋਈ ।
ਤ੍ਰੇ ਰਾਮਚੰਦਰ ਧਰਮੀ ਪਿਤ ਆਗਿਆ । ਰਾਵਣ ਪਾਪੀ ਸੀਤਾ ਠਾਗਿਆ ॥੧੭੦॥
ਜੀਤ ਰਾਮ ਕੀ ਹੋਈ ਐਸੀ । ਬਾਂਦਰਾਂ ਤੇ ਸਾੜੀ ਲੰਕ ਹੈਸੀ ।
ਰਾਖਸ਼ ਮਾਰੇ ਨਰ ਤਨੁ ਸਾਰੇ । ਰਾਵਣ ਹਾਰਿਓ ਪਾਪ ਕਰਾਰੇ ॥੧੭੧॥
ਦੁਆਪੁਰ ਕੰਸ ਰਾਜਾ ਬਡ ਪਾਤੀ । ਕ੍ਰਿਸ਼ਨ ਜੀਤ ਹੋਈ ਮਨ ਸ਼ਾਂਤੀ ।
ਦੁਰਜੋਧਨ ਮਰਿਓ ਜਨਿ ਸੰਤਾਪੀ । ਜੀਤ ਪਾਂਡਵਾਂ ਪਾਈ †ਜਾਪੀ ॥੧੭੨॥
ਕ੍ਰਲਜੁਗ ਬੀਚ ਨੌਰੰਗਾ ਭਯੋ । ਹਿੰਦ ਦੁਖਾਇ ਜ਼ੁਲਮ ਬਡ ਕਯੋ ।
ਦਸਮੇਸ਼ ਗੁਰੂ ਬਚ ਜ਼ਫਰ ਨਾਮਾ । ਮਾਰਿਓ ਜਾਨਤ ਜਗ ਤਮਾਮਾ ॥੧੭੩॥
ਧਰਮ ਜੀਤ ਹੋਈ ਜੁਗ ਚਾਰੀ । ਹੁਣ ਭੀ ਖਾਲਸਾ ਜੀਤੈ ਭਾਰੀ ।
ਡਿਪਟੀ ਪੁਲਸ ਸੁਣੈ ਮਨ ਜਾਨੈ । ਸਾਚ ਬੋਲ ਕੇ ਸਭੈ ਬਖਾਨੈ ॥੧੭੪॥
ਸੰਤਾਂ ਕਿਹਾ ਹੇ ਡਾਇਰੀ ਵਾਲੇ । ਲਿਖੋ ਜੁ ਬੋਲਿਓ ਮੈਂ ਜਿਸ ਢਾਲੇ ।
ਡਾਇਰੀ ਬਾਜ ਢਿਲੇ ਬਹੁ ਭਏ । ਲਿਖਹਿ ਕਿਆ ਜੋ ਸਚ ਸੁਨਏ ॥੧੭੫॥
ਫਿਰ ਸੰਤਾਂ ਕਿਹਾ ਸਭ ਹੀ ਸੁਨੀਏ । ਜੇ ਮੈਂ ਸਚ ਆਖਿਆ ਮਨ ਗੁਨੀਏਂ ।
ਗੁਰਦੁਆਰੇ ਸੁਤੰਤਰ ਲੈਨੇ । ਕਾਨੂੰਨ ਫਾਂਸ ਮੇਂ ਨਾਹੀ ਦੇਨੇ ॥੧੭੬॥
ਜੇ ਮੈਂ ਧਰਮ ਕੀ ਬਾਤ ਸੁਨਾਈ । ਸਭ ਬਾਹਾਂ ਤਬ ਲੇਹੁ ਉਠਾਈ ।
ਬਿੱਲ ਨਹੀਂ ਮਨਜ਼ੂਰ ਉਚਾਰੋ । ਡਿਪਟੀ ਵਕੀਲ ਭੀ ਭੁਜਾਂ ਉਸਾਰੋ ॥੧੭੭॥
ਸੁਣ ਸੰਗਤਿ ਨੇ ਭੁਜਾ ਉਠਾਈ । ਡਿਪਟੀ ਪੁਲਸ ਸਚ ਮਨ ਭਾਈ ।
ਸਭ ਨੇ ਬਾਂਹ ਉਤਾਂਹ ਪਸਾਰੀ । ਨਹਿ ਮਨਜ਼ੂਰ ਬਿੱਲ ਕਹਿ ਸਾਰੀ ॥੧੭੮॥
ਜੈਕਾਰੇ ਬੋਲਤ ਊਚ ਸੁਨਾਈ । ਬਿੱਲ ਠੁਕਰਾਯੋ ਸਭਾ ਲਗਾਈ ।
ਸੰਤ ਸੁਨਾਯੋ ਉਲਟ ਜੇ ਕੋਈ । ਊਚੀ ਬਾਂਹ ਦਿਖਾਵੈ ਸੋਈ ॥੧੭੯॥

---

*ਲੁਧਿਆਣ । †ਜਾਣੀ ਦੀ ਹੈ ।

ਕੋਈ ਨ ਉਲਟ ਉਠਾਈ ਬਾਂਹਾ। ਸਰਬ ਸੰਮਤੀ ਬਿੱਲ ਠੁਕਰਾਹਾ।
ਸੰਤ ਹਟੇ ਦੀਵਾਨ ਲਗਾਈ। ਮਗਰੋਂ ਹੋਸ਼ ਪੁਲਸ ਕੋ ਆਈ ॥੧੮੦॥
ਹਮ ਕਿਆ ਮਗਰ ਖਾਲਸੇ ਲਾਗੇ। ਕਾਹੈਨ ਮਿਟਾਵਨ ਏਹ ਤਾਂ ਜਾਗੇ।
ਜ਼ਿਲੇ ਵਿਚ ਇਉਂ ਤੋੜ ਕਾਨੂੰਨਾ। ਪਿੰਡੀ ਲਾਗਨ ਦੀਵਾਨ ਚੋਗੂਨਾ ॥੧੮੧॥
ਖੁੱਲ ਕਰੀ ਇਉਂ ਤੋੜੀ ਰੋਕਾ। ਸੰਤ ਜੋ ਬੋਲਹਿ ਮਾਨਹਿ ਲੋਕਾ।
ਰਸਨਾ ਮੇਂ ਪ੍ਰਭ ਸਤਿਗੁਰ ਵਾਸੇ। ਰਿਦੇ ਗਰੀਬੀ ਦਾਸਨਿ ਦਾਸੇ ॥੧੮੨॥
ਫੀਰੋਜ਼ਪੁਰ ਮੇਂ ਆਏ ਸੰਤਾ। ਧਰਮ ਬਿਥਾਰਨੁ ਜਾਹਿ ਮਤੰਤਾ।
ਲਾਇ ਦੀਵਾਨ ਬਹੁਤਾ ਪ੍ਰਚਾਰਾ। ਕੀਰਤਨ ਸੋਹਿਲਾ ਸਾਖੀ ਉਚਾਰਾ ॥੧੮੩॥
ਕੀਰਤਨ ਸੋਹਿਲਾ ਸਿਖ ਨੇ ਪੜ੍ਹਿਆ। ਕੋਟ ਬਣਾਇ ਚੋਰ ਕੋ ਫੜਿਆ।
ਇਉਂ ਜਥੇਬੰਦ ਸੋਹਿਲਾ ਪੜ੍ਹਹੀ। ਚੋਰ ਮੁਲਕ ਕੇ ਅੰਦਰ ਫੜਹੀ ॥੧੮੪॥
ਹੋਇ ਖਾਲਸਾ ਇਕੱਤਰ ਸਰਬਾ। ਇਕ ਜ਼ਬਾਨ ਬੋਲੇ ਤਜ ਲਰਬਾ।
ਬਿੱਲ ਨਹੀਂ ਹਮ ਤੁਮਰਾ ਲੈਨਾ। ਗਿਲਜੇ ਮਸੀਤਾਂ ਸ਼ਿਵਾਲੇ ਹੈਨਾ ॥੧੮੫॥
ਜਥੇਬੰਦੀ ਜੇ ਪੂਰਨ ਰਾਖੋ। ਸਭ ਮਾਨਹਿਗੇ ਜੋ ਅਭਿਲਾਖੋ।
ਇਉਂ ਕਹਿ ਸਭ ਤੇ ਬਿੱਲ ਛੁਡਾਯੋ। ਇਕ ਜਬਾਨ ਸਭ ਲੋਕ ਬੁਲਾਯੋ ॥੧੮੬॥
ਮਤੇ ਪਾਸ ਕਰ ਐਜੀਟੇਸ਼ਨ। ਕਰਾਈ ਸਰਬ ਇਲਾਕੇ ਤਤ ਛਿਨ।
ਬਿੱਲ ਵਾਪਸ ਮੌਨੀਆਂ ਨੇ ਲੀਆ। ਜਿੱਤ ਮੋਰਚਾ ਸਿੰਘਾਂ ਸੁਖ ਥੀਆ ॥੧੮੭॥
ਸੰਤ ਸੁ ਸੇਵਾ ਪੰਥ ਕੀ ਕਰਹੀ। ਵਿਦਯਾ ਦਾਨ ਨਾਲ ਦੇ ਵਰਹੀ।
ਗੁਰਬਾਨੀ ਸੇ ਸਾਥ ਗਿਆਨੀ। ਕਰ ਦੇਤੇ ਹੈਂ ਸੁਘੜ ਸੁਜਾਨੀ ॥੧੮੮॥
ਮਨ ਕੋ ਜੀਤ ਸ਼ਬਦ ਅਭਿਆਸਾ। ਕਾਮ ਕ੍ਰੋਧ ਕੋ ਦੇਤਿ ਬਿਨਾਸਾ।
ਵਾਹਿਗੁਰੂ ਮੇਂ ਜੋਤਿ ਮਿਲਾਵੈਂ। ਜੀਵ ਈਸ ਕੇ ਭੇਦ ਮਿਟਾਵੈਂ ॥੧੮੯॥
ਨਿੰਮ੍ਰਤਾ ਲਿਵ ਰਿਦ ਮੇਂ ਵਾਸੇ। ਬੁਰਕਾ ਸ਼ੇਰ ਸਰੀਰ ਪ੍ਰਕਾਸ਼ੇ।
ਮਨ ਮੇਂ ਸ਼ਾਂਤ ਤਨ ਮੇਂ ਰਸ ਬੀਰਾ। ਮਿਠੀ ਬਾਣੀ ਬੋਲ ਗੰਭੀਰਾ ॥੧੯੦॥
ਐਸੇ ਲੱਛਨ ਜਿਨ ਮੇਂ ਮੀਤਾ। ਰਿਦਾ ਅਗਾਧ ਬਿਅੰਤ ਸੁਨੀਤਾ।
ਗਤਿ ਅਪਨੀ ਕੋ ਆਪੇ ਜਾਨੈ। ਕੀਟ ਕਥਨ ਕਰ ਨਹੀਂ ਪਛਾਨੈ ॥੧੯੧॥
ਭਿੰਡਰੀਂ ਅਖੰਡ ਪ੍ਰਕਾਸ਼ ਮਝਾਰਾ। ਆਨ ਥਿਰੇ ਸਭ ਜੱਥੇ ਸੰਗਾਰਾ।
ਬਹੁਤ ਦਿਵਸ ਰਹਿ ਸੇਥਾ ਹੋਤੀ। ਸ਼ੀਘਰ ਕਰਤ ਮਨ ਸ਼ਾਂਤ ਉਦੋਤੀ ॥੧੯੨॥
ਕਥਾ ਸੰਪੂਰਨ ਹੋਣ ਤੇ ਆਈ। ਦੋਵੇਂ ਵਕਤ ਕਰੈ ਹਿਤ ਲਾਈ।
ਪਾਠ ਅਖੰਡ ਅਰੰਭ ਸੋ ਕੀਆ। ਤੀਜੇ ਦਿਨ ਭੋਗ ਪਾਇ ਸੋ ਦੀਆ ॥੧੯੩॥
ਆਸਾਵਾਰ ਪ੍ਰੇਮ ਤੇ ਲਾਈ। ਅਰਥ ਕਥਾ ਸੰਪੂਰਨ ਗਾਈ।
ਭੋਗ ਪਯੋ ਅਰਦਾਸ ਉਚਾਰੀ। ਸੰਕ੍ਰਾਂਤਿ ਹਾੜ ਦਿਨ ਬੁਧ ਹੈ ਵਾਰੀ ॥੧੯੪॥
ਪ੍ਰਸ਼ਾਦਿ ਵਰਤਾਇ ਲੰਗਰ ਵਰਤਾਏ। ਖੀਰ ਪੂੜੇ ਵਰਤੇ ਸਮੁਦਾਏ।
ਭਾਜੀਆਂ ਅਨਿਕ ਪੂਰੀਆਂ ਦੇਈ। ਸੰਗਤਿ ਤ੍ਰਿਪਤ ਕਰੀ ਸੁਖ ਲੇਈ ॥੧੯੫॥

ਬਸਤਰ ਦੀਏ ਜਿਸ ਕੋ ਚਾਹਾ। ਸਭ ਸੰਗਤਿ ਕੋ ਭਯੋ ਉਤਸ਼ਾਹਾ।
ਜੈ ਜੈ ਸੰਤ ਜਨਾਂ ਕੀ ਕਰਹੀ। ਵਾਰ ਵਾਰ ਕੀਰਤਨ ਮੁਖ ਰਰਹੀ ॥੧੯੬॥
ਸੋਲ੍ਹਵੀਂ ਕਥਾ ਸੰਪੂਰਨ ਕੀਨੀ। ਬ੍ਰਹਮ ਵਿਦ੍ਯਾ ਕੀ ਦਾਤ ਸੋ ਦੀਨੀ।
ਪੜ੍ਹਨੇ ਵਾਲੇ ਭਏ ਗਿਆਨੀ। ਕੋ ਵਿਰਾਗੁ ਧਰਿ ਲਾਇ ਧਿਆਨੀ ॥੧੯੭॥
ਸਿਮਰਨ ਮੇਂ ਬਹੁਤੇ ਲਪਟਾਏ। ਬਚਨ ਗੁਰੂਬਾਣੀ ਮਨ ਭਾਏ।
ਪਰਉਪਕਾਰ ਕਿਸ ਸੇਵ ਪਿਆਰੀ। ਸਿਖੀ ਰਹਿਣੀ ਗੁਰ ਹਿਤਕਾਰੀ ॥੧੯੮॥
ਅਨਿਕ ਜੁਗਤਿ ਕੇ ਭਏ ਪਿਆਰੇ। ਵਿਦ੍ਯਾ ਪੜ੍ਹ ਪਾਯੋ ਸੁਖ ਭਾਰੇ।
ਭਗਤੀ ਪ੍ਰੇਮ ਗਿਆਨ ਮੇਂ ਬਾਸੇ। ਕੋ ਵਖ੍ਯਾਨੀ ਪਾਠੀ ਰਾਸੇ ॥੧੯੯॥
ਏਹੁ ਉਪਕਾਰ ਕਰੇ ਗੁਣ ਖਾਨੀ। ਮੁਕਤੇ ਸੰਤ ਸੁੰਦਰ ਸਿੰਘ ਗਿਆਨੀ।
ਜੀਅ ਦਾਨ ਗੁਰ ਭਗਤ ਅਪਾਰਾ। ਧਾਰੀ ਸਿਖੀ ਤਨ ਮਨ ਵਾਰਾ ।੨੦੦॥
ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸ੍ਰੀ ਮੁਕਤਸਰ ਮੋਰਚਾ, ਫਰੀਦ ਕੋਟ ਪ੍ਰਚਾਰ, ਬਿੱਲ ਠੁਕਰਾਵਨ ਪ੍ਰਸੰਗ ਬਰਨਨੰ ਨਾਮ ਤੇਤੀਵਾਂ ਧਿਆਇ ਸੰਪੂਰਨੰ ।੩੩॥

—o—

## ਸ੍ਰੀ ਮੁਕਤਸਰ ਜੀ ਕਾਰ ਸੇਵਾ, ਜੈਤੋ ਸ਼ਹੀਦੀ ਜਥੇ ਜਾਵਨ, ਪ੍ਰਚਾਰ ਸੇਵਾ

ਦੋਹਿਰਾ—ਵਾਹਿਗੁਰੂ ਕਾ ਖ਼ਾਲਸਾ, ਨਾਮਿ ਭਿਆਸੀ ਸੰਤ।
ਬੰਦਨ ਬਾਰੰਬਾਰ ਮਮ, ਜਿਨ ਪਾਯੋ ਭਗਵੰਤ ॥੧॥
ਚੌਪਈ—ਸੰਤ ਨਾਮ ਰਸ ਅੰਮ੍ਰਿਤ ਪੀਆ। ਜ਼ਾਗੇ ਭਾਗ ਜਾਚਿ ਤਿਨ ਲੀਆ।
ਮਿਲ ਚੰਦਨ ਤਰੁ ਚੰਦਨ ਹੋਏ। ਸੰਤਾਂ ਸੰਗ ਅਕਾਲ ਦ੍ਰਿਸ਼ਟੋਏ ॥੨॥
ਪਾਰਸ ਸੰਤ ਕੰਚਨ ਸਤਿਸੰਗੀ। ਗੰਗਾ ਭਗਤ ਅਭੇਦ ਬ੍ਰਿਤ ਚੰਗੀ।
ਬੁਧ ਬਿਬੇਕ ਪਾਇ ਕਲਿਆਨਾ। ਸੰਤ ਸੰਗ ਪਾਰਬ੍ਰਹਮ ਪਛਾਨਾ ॥੩॥
ਮਹਾ ਅਸੁੱਧ ਮੂੜ੍ਹ ਅਭਿਮਾਨੀ। ਭਏ ਪੁਨੀਤ ਪਾਇ ਗੁਨ ਖਾਨੀ।
ਮਨ ਬਾਂਛਤ ਪਾਯੋ ਸਤਿਸੰਗਾ। ਨਾਮੁ ਅਭਿਆਸ ਤੇ ਮਨੁ ਤਨੁ ਰੰਗਾ ॥੪॥
ਦੋਹਿਰਾ—ਪਿੰਡ ਅਖਾੜੇ ਕੇ ਹੁਤੇ, ਗੁਰਬਚਨ ਸਿੰਘ ਹੈ ਨਾਮ।
ਪਿਤ ਆਗ੍ਯਾ ਕੋ ਪਾਇਕੇ, ਆਯੋ ਸੰਤਾਂ *ਸਾਮ ॥੫॥
ਬੰਦਨ ਕਰ ਬਿਨਤੀ ਕਰੀ, ਸੁਨਹੋ ਸੰਤ ਦਿਆਲ।
ਬ੍ਰਹਮ ਵਿਦ੍ਯਾ ਕੋ ਦਾਨ ਦਿਹੁ, ਪ੍ਰੇਮ ਨਾਮੁ ਪ੍ਰਤਿਪਾਲ ॥੬॥
ਵਾਹਿਗੁਰੂ ਸਰੂਪ ਮੇਂ, ਬ੍ਰਿਤੀ ਦੇਹੁ ਟਿਕਾਇ।
ਸੇਵਾ ਅਪਨੀ ਮੋਹਿ ਤੇ, ਲੇਵਹੁ ਆਪ ਕਰਾਇ ॥੭॥
ਸੰਤ ਭਏ ਕ੍ਰਿਪਾਲ ਤਬ, ਸੇਵਾ ਅਪਨੀ ਲਾਇ।
ਬਾਨੀ ਸੁਣੈ ਪ੍ਰੇਮ ਤੇ, ਰਾਖੇ ਨਿਕਟ ਬਿਠਾਇ ॥੮॥

*ਸ਼ਰਨ।

ਸਾਡੇ ਸੰਗ ਹਮੇਸ਼ ਰਹੁ, ਨਹਿ ਭੂਲੈ ਕਰਤਾਰ।
ਬ੍ਰਹਮ ਵਿਦਜਾ ਦੀਨੀ ਤੁਝੈ, ਪ੍ਰੇਮ ਨਾਮੁ ਸੁਖ ਸਾਰ ॥੯॥
ਸਰੂਪ ਪਾਯਾ ਪਿਆਰਿਆ, ਵਾਹਿਗੁਰੂ ਮਨ ਦੇਇ।
ਪ੍ਰਤਿਪਾਲਾ ਸਤਿਗੁਰ ਕਰੇ, ਰਿਦੇ ਗਰੀਬੀ ਲੇਇ ॥੧੦॥
ਅਚਿੰਤ ਹੋਇ ਗੁਰਮੰਤ੍ਰ ਕੇ, ਜਾਪਹੁ ਆਠੋ ‡ਜਾਮ।
ਮਹਾਂ ਮੰਤ੍ਰ ਅਭਿਆਸ ਬਹੁ, ਪੂਰਨ ਹੋਵੈ ਕਾਮ ॥੧੧॥
ਤੂੰ ਮੇਰੇ ਸੰਗ ਮਿਲ ਗਯੋ, ਅਪਨੀ ਮਮਤਾ ਖੋਇ॥
ਹਉਮੈ ਨਾਸੀ ਨਾਮ ਤੇ, ਮਨ †ਮਸਕੀਨੀ ਹੋਇ ॥੧੨॥
ਸਹਬ ਬਿਕਾਰ ਤਿਆਗ ਕੇ, ਰਹੁ ਤੂੰ ਹਮਰੇ ਪਾਸ।
ਮਰਣਾ ਕਰ ਪ੍ਰਵਾਨ ਤੂੰ, ਸਭ ਕਾ ਦਾਸਨਿ ਦਾਸ ॥੧੩॥

ਚੌਪਈ–ਸੰਤਾਂ ਕੇ ਸੁਖਦਾਇਕ ਬੈਨਾ। ਉਜੜੇ ਮਨ ਕੋ ਕਰਤੇ ਚੈਨਾ।
ਗੁਰਬਚਨੰ ਸਿੰਘ ਦੋਸ਼ ਸੁਨਾਏ। ਗ੍ਰਸਿਓ ਮਨ ਸੰਤਾਂ ਸਰਣਾਏ ॥੧੪॥

ਕਬਿੱਤ–ਕਾਮ ਭਰੀ ਕ੍ਰੋਧ ਭਰੀ ਲੋਭ ਭਰੀ ਮੋਹ ਭਰੀ, ਈਰਖਾ ਦ੍ਵੈਸ਼ ਭਰੀ ਦੇਹੀ ਮਮ ਸੰਤ ਜੀ।
ਰਾਗ ਭਰੀ ਭੋਗ ਭਰੀ ਸੋਗ ਭਰੀ ਰੋਗ ਭਰੀ, ਹਉਮੈ ਦਰੋਗੁ ਭਰੀ ਪਾਪੀ ਬਡ ਜੰਤ ਜੀ।
ਨਿੰਦਾ ਭਰੀ ਚਿੰਦਾ ਭਰੀ ਧੰਦਾ ਭਰੀ ਗੰਦਾ ਭਰੀ, ਨਾਰੀ ਲਪਟੰਦਾ ਭਰੀ ਆਦਿ ਹੂੰ ਨ ਅੰਤ ਜੀ।
ਨੀਚ ਬਿਵਹਾਰ ਭਰੀ ਖੋਟ ਬੁਰਿਆਰ ਭਰੀ, ਬ੍ਰਿਤੀ ਮੰਦ ਕਾਰ ਭਰੀ ਤਾਰੋ ਭਗਵੰਤ ਜੀ ॥੧੫॥

ਸਵੈਯਾ–ਪਾਪ ਬਿਸਾਲ ਕਰੇ ਬਹੁਤੇ ਦਿਨ, ਸਿਮਰਨ ਕੀਨ ਨ ਏਕੁ ਘਰੀ।
ਪਰ ਨਾਰੀ ਪਰ ਧਨ ਤਨ ਲੰਪਟ, ਕੀਰਤਨ ਕੀ ਨਹਿ ਸਮਝ ਪਰੀ।
ਚੋਰ ਤੇ ਯਾਰ ਜੂਆਰ ਮੈਂ ਮੂਰਖ, ਕ੍ਰਿਤਘਨ ਪਾਥਰ ਧੀਰ ਹਰੀ।
ਕਰਨੀ ਕਉਣ ਕਰੋਂ ਕ੍ਰਿਪਾ ਨਿਧ, ਹੋਵਤ ਨਹਿ ਕਿਛੁ ਓਟ ਧਰੀ ॥੧੬॥

ਦੋਹਿਰਾ–ਹੋਵਤ ਕਛੂ ਨ ਮੋਹਿ ਤੇ, ਸ਼ਰਣ ਪਯੋ ਮੈਂ ਆਇ।
ਰਾਖੋ ਅਵਗੁਣ ਬਖਸ਼ ਕੇ, ਜਿਮ ਬਖਸ਼ੇ ਮਮ ਜਾਇ ॥੧੭॥

ਚੌਪਈ–ਸੰਤ ਪ੍ਰਸੰਨ ਭਏ ਪਿਖ ਤਾਂਕੋ। ਪ੍ਰਗਟ ਕਰੇ ਦੋਸ਼ ਸਭ ਥਾਂਕੋ।
ਅਨਹੋਏ ਆਪ ਕਲਪ ਮਸਕੀਨੀ। ਰਿਦੇ ਪ੍ਰੀਤ ਗੁਰ ਨਾਨਕ ਚੀਨੀ ॥੧੮॥
ਪ੍ਰੇਮ ਸਾਥ ਨਿਜ ਕੰਠ ਲਗਾਯੋ। ਸਮਾਂ ਤਾਰਨ ਕਾ ਤੇਰਾ ਆਯੋ।
ਨਿਸ ਦਿਨ ਅਧਿਕ ਪ੍ਰੇਮ ਮਨ ਕਰਹੀ। ਸੇਵਾ ਅਪਨੀ ਨਾਮ ਉਚਰਹੀ ॥੧੯॥
ਹਾੜ ਸੰਕ੍ਰਾਂਤਿ ਬੁਧਵਾਰ ਮਿਲਾਯਾ। ਲੀਆ ਬੁਲਾਇ ਮਨ ਸੰਤ ਜਗਾਯਾ।
ਵਿਦਜਾ ਦੇਵਹਿ ਬ੍ਰਹਮੁ ਪੜ੍ਹਾਈ। ਲਿਵ ਲਾਵੈ ਸ੍ਰੀ ਪ੍ਰਭੁ ਸੁਖਦਾਈ ॥੨੦॥
ਸ੍ਰੀ ਅੰਮ੍ਰਿਤਸਰ ਸਤਿਗੁਰ ਨਗਰੀ। ਸੇਵਾ ਕਾਰ ਹੋਣ ਤਬ ਸਗਰੀ।
ਚਾਰ ਹਾੜ ਤਾਰੀਖ ਰਖਾਈ। ਪਹੁੰਚੇ ਸੰਤ ਸੇਵ ਹਿਤ ਭਾਈ ॥੨੧॥
ਪਿਪਲੀ ਸਾਹਿਬ ਰਾਤੀ ਬਿਸਰਾਮੇ। ਅੰਮ੍ਰਿਤ ਵੇਲੇ ਕਰ ਇਸ਼ਨਾਨੇ।
ਆਸਾਵਾਰ ਭੋਗ ਕੋ ਪਾਈ। ਜਲੂਸ ਸ਼ੁਰੂ ਭਇਓ ਮਿਲ ਇਕ ਥਾਈ ॥੨੨॥

---

‡ਪਹਿਰ। †ਗਰੀਬੀ।

ਸਾਰੇ ਜ਼ਿਲੇ ਰਿਆਸਤ ਭਿੰਨਾ । ਜੱਥੇ ਚਲਤ ਕਰ ਮਨ ਪ੍ਰਸੰਨਾ ।
ਅੰਮ੍ਰਿਤ ਵੇਲੇ ਹਰਿਮੰਦਰ ਆਏ । ਪਹਿਲਾ ਜੱਥਾ ਸੰਤ ਮਿਲਾਏ ॥੨੩॥
ਬਾਬਾ ਸ਼ਾਮ ਸਿੰਘ ਬ੍ਰਹਮ ਗਿਆਨੀ । ਪੰਜ ਪਿਆਰੇ ਅਰਦਾਸ ਬਖਾਨੀ ।
ਸੋਇਨੇ ਕੀ ਕਹੀਆਂ ਕਰਿ ਮਾਹੀ । ਚਾਂਦੀ ਕੈ ਬਾਟੇ ਪੰਜ ਆਹੀ ॥੨੪॥
ਹਰਿ ਕੀ ਪੌੜੀ ਤਲੇ ਸੋ ਮਿਲਕੈ । ਟੱਕ ਲਾਇਓ ਕਢ ਕਾਰ ਸੋ ਭਲਕੇ ।
ਸੰਗਤਿ ਹੁੰਮ ਹੁੰਮਾਇ ਸੋ ਪਰਹੀ । ਕਾਰ ਸੀਸ ਬਾਟੇ ਲੈ ਚਰਹੀ ॥੨੫॥
ਸੰਤ ਸਾਤ ਦਿਨ ਕਾਰ ਕਢਾਈ । ਬਾਲਟੀਆਂ ਕੀ ਕਤਾਰ ਬੰਧਾਈ ।
ਰਾਜਾ ਪਟਿਆਲਾ ਭੂਪਿੰਦਰ ਹਰੀ । ਤਨਖਾਹ ਲਵਾਇ ਤਖਤ ਤਿਸ ਘਰੀ ॥੨੬॥
ਕਾਰ ਸੇਵਾ ਮੇਂ ਸ਼ਾਮਲ ਹੋਵਾ । ਬਸਤਰ ਕਾਰ ਤੇ ਸਰਬ ਭਿਗੋਵਾ ।
ਘੰਟਾ ਘਰ ਤੇ ਕਾਲਜ ਵਲਦੀ । ਪਿਪਲੀ ਤੇ ਜਥੇਬੰਦ ਚਲਦੀ ॥੨੭॥
ਇਤਨੀ ਸੰਗਤਿ ਜਥੇ ਬੰਦਾ । ਖੁਲ੍ਹੈ ਲੋਕਨ ਪਾਰ ਨ ਪੰਦਾ ।
ਨੌ ਲਖ ਟਿਕਟ ਰਾਹ ਥੇ ਆਏ । ਪੈਦਲ ਗਿਨਤੀ ਕਹੀ ਨ ਜਾਏ ॥੨੮॥
ਥਾਂ ਥਾਂ ਲੰਗਰ ਸਭ ਕੋ ਮਿਲਹੀ । ਸਰਦਾਰੀ ਦੂਧ ਚਾਹ ਸਭ ਥਲਹੀ ।
ਚੜ੍ਹਦੀ ਕਲਾ ਖਾਲਸੇ ਹੋਈ । ਹਿੰਦੂ ਮੁਸਲਮਾਨ ਨਿਵੇਂ ਦੋਈ ॥੨੯॥
ਅੰਗਰੇਜ਼ ਟੋਪੀ ਲਾਹਿ ਸਲਾਮੈ । ਪ੍ਰੇਮ ਖਾਲਸਾ ਬਹੁਤ ਤਮਾਮੈ ।
ਸੰਨਿਆਸੀ ਬੈਰਾਗੀ ਮਿਲ ਬ੍ਰਿੰਦਾ । ਮਾਨਹਿ ਸਿੰਘਨ ਰਾਜ ਨਰਿੰਦਾ ॥੩੦॥
ਉਦਾਸੀ ਭੇ ਕਰ ਮਿਲੇ ਬਥੇਰੇ । ਆਪ ਲਿਖਾਵੇਂ ਅਪਨੇ ਡੇਰੇ ।
ਅਦਨ ਸ਼ਾਹੀਏ ਰਾਧਾ ਸੁਆਮੀ । ਸਉਣ ਸਿੰਘ, ਨਿਰੰਕਾਰੀ ਸਾਮੀ ॥੩੧॥
ਨਿਰਮਲ ਪੰਥ ਖਾਲਸਾ ਮੇਲਾ । ਨਾਮ ਧਾਰੀਏ ਮਿਲੇ ਸੁਹੇਲਾ ।
ਕਾਰ ਸੇਵਾ ਸਭ ਮਿਲਕੈ ਕੀਨੀ । ਨਿਹੰਗ ਸਿੰਘ ਭੀ ਆਏ ਚੀਨੀ ॥੩੨॥
ਅਕਾਲੀ, ਪੰਚਖੰਡ ਸਭ ਮਾਝਾ । ਮਾਲਵਾ ਪੋਠੋਹਾਰ ਦੁਆਬਾ ।
ਸਰਬ ਦੇਸ ਤੇ ਸੰਗਤਿ ਮਿਲੀ । ਕਾਰ ਸੇਵਾ ਕੀਨੀ ਬਿਧ ਭਲੀ ॥੩੩॥
ਛੇਤੀ ਸੰਗਤਿ ਕਾਰ ਕਢਾਈ । ਥੋੜੇ ਦਿਨਾਂ ਮੇਂ ਅੰਮ੍ਰਿਤ ਪਾਈ ।
ਬਰਖਾ ਭਈ ਸਮਾਪਤ ਦਿਨ ਮੇਂ । ਪ੍ਰਕਰਮਾ ਇਸ਼ਨਾਨ ਕਰਾਯੋ ਛਿਨ ਮੇਂ ॥੩੪॥
ਬਹੁਤ ਖੁਸ਼ੀ ਸੰਗਤਿ ਮੇਂ ਸੋਈ । ਜੈ ਜੈ ਧੁਨ ਸਭ ਜਗ ਮੇਂ ਹੋਈ ।
ਡਰੇ ਅੰਗਰੇਜ਼ ਸਿੰਘਨ ਪਿਖ ਏਕਾ । ਸਾਂਭ ਵਲੈਤ ਨ ਲੈਹਿ ਖਿਨੇਕਾ ॥੩੫॥
ਸਿੰਘ ਹੋਰ ਪਰਚੇ ਮੇਂ ਪਰ ਹੈ । ਸਾਥੋਂ ਦੂਰ ਰਹੈ ਜਿਮ *ਵਰ ਹੈ ।
ਐਸੀ ਸੋਚ ਕਰੀ ਸ਼ੈਤਾਨੀ । ਨਾਭਾ ਰਿਪੁਦਮਨ ਸਿੰਘ ਰਾਜਧਾਨੀ ॥੩੬॥
ਅਪਨੇ ਆਪ ਸੰਗ ਕਰੀ ਸਲਾਹਾ । ਰਾਜਾ ਪਕੜ ਕੇ ਕੈਦ ਕਰਾਹਾ ।
ਸਿੰਘ ਜੋਸ਼ ਮੇਂ ਬਹੁਤੇ ਆਏ । ਜੈਤੋ ਅਖੰਡ ਪਾਠ ਰਖਵਾਏ ॥੩੭॥
ਪਾਠੀ ਪਕੜ ਪਾਠ ਹਟਵਾਯੋ । ਇਉਂ ਮੌਨੀਆਂ ਸ਼ੋਰ ਉਠਾਯੋ ।
ਸਿੰਘਾਂ ਅੰਮ੍ਰਿਤਸਰ ਤੇ ਤਬਹੀ । ਪੱਚੀ ਸਿੰਘ ਭੇਜਤੇ. ਝਬ ਹੀ ॥੩੮॥

*ਇਹ ਗਲ ਸਰੇਸ਼ਟ ਹੈ ।

ਕਰ ਗ੍ਰਿਫਤਾਰ ਅੰਗਰੇਜ਼ਾਂ ਲੀਏ । ਪੱਚੀ ਹੋਰ ਭੇਜ ਤਬ ਦੀਏ ।
ਮੋਰਚਾ ਜੈਤੋ ਇਸ ਬਿਧ ਲਾਗਾ । ਭੇਜਤ ਸਿੰਘ ਪਕੜ ਤੇ ਆਗਾ ॥੩੯॥
ਬਹੁਤਾ ਚਿਰ ਇਉਂ ਬੀਤਤ ਭਯੋ । ਗ੍ਰਿਫਤਾਰ ਹੋਤੇ ਲਖ ਲਯੋ ।
ਸੰਤ ਪ੍ਰਚਾਰ ਕਰਨ ਭੇ ਤਿਆਰਾ । ਜਾਗੈ ਖਾਲਸਾ ਲੇਹੁ ਸੰਭਾਰਾ ॥੪੦॥
ਭਿੰਡਰੀਂ ਆਇ ਗ੍ਰੰਥ ਤੁਰਾਏ । ਵਾਰਾਂ ਭਾਈ ਗੁਰਦਾਸ ਪੜ੍ਹਾਏ ।
ਕਬਿੱਤ ਸਵੈਯੇ ਗਜ਼ਲਾਂ ਗਾਏ । ਸਾਥ ਜਾਪੁ ਗੁਰਮੰਤ ਕਰਾਏ ॥੪੧॥
ਸੂਰਜ ਪ੍ਰਤਾਪ ਨਾਨਕ ਪ੍ਰਕਾਸਾ । ਪੰਚਦਸੀ ਬੇਦਾਂਤ ਅਭਿਆਸਾ ।
ਆਤਮ ਪੁਰਾਣ ਸਾਗਰ ਬਿਚਾਰਾ । ਤਤੁਅਨੁ ਸਿਧਾਨੁ ਤੇ ਯੋਗ ਉਦਾਰਾ ॥੪੨॥
ਹੋਰ ਬਹੁਤ ਪੁਸਤਕ ਪੜ੍ਹਵਾਏ । ਗੁਰਬਚਨ ਸਿੰਘ ਮਘਰ ਸਿੰਘ ਭਾਏ ।
ਸੂਰਮਾ ਰਾਮ ਸਿੰਘ ਅਭਿਆਸੀ । ਗਿਆਨੀ ਭਯੋ ਪੜਤਿ ਰਿਦ ਵਾਸੀ ॥੪੩॥
ਸਰਬਣ ਸਿੰਘ ਮੰਗਲੀ ਕਾ ਆਯਾ । ਸਰਬਣ ਸਿੰਘ ਰਣੀਏ ਸੁਖ ਪਾਯਾ ।
ਇਤਿਆਦਿਕ ਵਿਦਯਾ ਅਭਿਆਸਾ । ਕਰਤੇ ਸੰਗ ਸੰਤ ਕੇ ਖਾਸਾ ॥੪੪॥
ਨੱਥੂ ਵਾਲ ਆਏ ਧਰ ਭਾਊ । ਸਾਰੋ ਪਿੰਡ ਮਿਲਿਓ ਇਕ ਥਾਊ ।
ਪਾਠ ਅਖੰਡ ਕਰਾਯੋ ਹੇਤਾ । ਤੀਨ ਦਿਵਸ ਦੀਵਾਨ ਲਗੇਤਾ ॥੪੫॥
ਸੱਤਰ ਸਿੰਘ ਸਿੰਘਣੀ ਭਏ ਤਿਆਰੇ । ਅੰਮ੍ਰਿਤ ਛਕ ਸਜ ਖਾਲਸ ਧਾਰੇ ।
ਇਕ ਹਜ਼ਾਰ ਥਾ ਰੁਪਯਾ ਸੰਤਾਂ । ਮੁਕਤਸਰ ਸੇਵਾ ਹਿਤ ਦਿੰਤਾ ॥੪੬॥
ਸੌ ਪਾਠ ਕੀ ਭੇਟਾ ਹੋਯੋ । ਸੋ ਭੀ ਭੇਜ ਸੰਗ ਹੀ ਦੇਯੋ ।
ਦੋ ਹਜ਼ਾਰ ਮਣ ਕਣਕ ਭਿਜਾਈ । ਨਗਰਾਂ ਤੇ ਕੱਠੀ ਕਰਵਾਈ ॥੪੭॥
ਜਥੇਦਾਰ ਜ਼ਿਲੇ ਕਾ ਜੋਈ । ਤਿਸ ਕੋ ਸੌਂਪ ਭੇਜਤੀ ਸੋਈ ।
ਬੋਕੇ ਪਾਣੀ ਪੀਉ ਨ ਕੋਈ । ਛੁਡਾਇ ਡੋਲਕਾ ਭਰਾਯੋ ਲੋਈ ॥੪੮॥
ਫੇਰ ਭਲੂਰ ਨਗਰ ਮੇਂ ਆਏ । ਤਿੰਨ ਦਿਨ ਦੀਵਾਨ ਰਚਾਏ ।
ਇਕ ਸੌ ਪੈਂਤੀ ਅੰਮ੍ਰਿਤ ਪਿਆਲਾ । ਮੁਸਲਮਾਨ ਕਾ ਪਾਣੀ ਛੁਟਾਲਾ ॥੪੯॥
ਡੇਢ ਸੌ ਕੀ ਕ੍ਰਿਪਾਨ ਮੰਗਾਈ । ਦਿਤੀ ਮੁਫਤ ਸੁਧਾ ਜਿਨ ਪਿਆਈ ।
ਅਚਰਜ ਕੌਤਕ ਜਿਨੈ ਦਿਖਾਰੇ । ਕਰੇ ਨਿਹਾਲ ਪਾਠ ਕਰਤਾਰੇ ॥੫੦॥
ਜੀਉਣ ਵਾਲੇ ਫਿਰ ਆਨ ਬਿਰਾਜੇ । ਦੋ ਸੌ ਅੰਮ੍ਰਿਤ ਛਕਿਓ ਸਮਾਜੇ ।
ਰਹਿਤ ਰਾਖਤੇ ਪ੍ਰੇਮ ਸਮੇਤਾ । ਜਥੇਬੰਦ ਕਰ ਸੰਤ ਸੋ ਹੇਤਾ ॥੫੧॥
ਦਸ ਸਾਵਣ ਕੋ ਫੂਲ ਦੀਵਾਨਾ । ਨਾਭੇ ਰਿਆਸਤ ਗਏ ਸੁਜਾਨਾ ।
ਮਹਾਰਾਜਾ ਕਿਉਂ ਪਕੜ ਚਲਾਯਾ । ਬੇ ਕਸੂਰ ਕਿਉਂ ਗੱਦੀ ਲਾਹਿਆ ॥੫੨॥
ਐਜ਼ੀਟੇਸ਼ਨ ਬਹੁਤ ਸੋ ਹੋਈ । ਅਕਾਲੀ ਸਿੰਘ ਮਿਲੇ ਬਹੁ ਜੋਈ ।
ਸੰਤਾਂ ਬਿਅੰਤ ਪ੍ਰਚਾਰ ਸੁਨਾਯਾ । ਸਾਖੀ ਪਾਂਡਵ ਰਾਜ ਖੁਹਾਯਾ ॥੫੩॥
ਦੁਰਜੋਧਨ ਮਾਨੀ ਬਡ ਪਾਪੀ । ਪਾਂਡਵ ਨਿਕਾਰੇ ਦੇ ਸੰਤਾਪੀ ।
ਅੰਤ ਜੱਛਾਂ ਤੋਂ ਤਾਹਿ ਛੁਡਾਯਾ । ਧਰਮ ਤਾਤ ਨੇ ਧਰਮ ਨਿਭਾਯਾ ॥੫੪॥

ਐਸੇ ਭਾਈ ਮੇਲ ਸੋ ਚਹੀਏ। ਸ੍ਰੀ ਹਰਿਰਾਇ ਬਖਸ਼ ਮਨ ਲਹੀਏ।
ਮੇਲ ਕਰੇ ਸੁਖ ਸਭ ਕੋ ਹੋਈ। ਭਾਖੀ ਕਥਾ ਪ੍ਰੇਮ ਮਨ *ਭੋਈ॥੫੫॥
ਭਾਈ ਹਰੀ ਸਿੰਘ ਸੰਗ ਰਹਿਤਾ। ਰੋਡਿਆਂ ਤੇ ਜਿਸ ਸਮਤਾ ਨਿਮਤਾ।
ਪਿੱਛੋ ਕੋ ਤਹਿ ਤੇ ਲੈ ਆਯਾ। ਮਿਤ ਸਿੰਘ ਘਰ ਪਾਠ ਕਰਾਯਾ॥੫੬॥
ਤਿੰਨ ਦਿਨ ਦੀਵਾਨ ਸਜਾਏ। ਬਹੁਤ ਪ੍ਰੇਮ ਪ੍ਰਚਾਰ ਸੁਨਾਏ।
ਕਾਨ੍ਹ ਸਿੰਘ ਨੇ ਅਰਜ ਗੁਜਾਰੀ। ਮੇਰੇ ਘਰ ਚਰਨਾਂਬੁਜ ਡਾਰੀ॥੫੭॥
ਸੰਤ ਤਾਹਿ ਕੀ ਕੋਠੀ ਆਏ। ਬਿਅੰਤ ਬਿਲਾਸ ਤਬ ਕਰੇ ਸੁਨਾਏ।
ਰਾਗ ਮਾਲ ਨਹਿ ਗੁਰ ਕੀ ਬਾਨੀ। ਕਾਨ੍ਹ ਸਿੰਘ ਨੇ ਮੁਖੋਂ ਬਖਾਨੀ॥੫੮॥
ਸੰਤਾਂ ਕਹਾ ਕਿਵੇਂ ਤੁਮ ਜਾਣੋ। ਅੰਤ੍ਰਜਾਮਤਾ ਕੈ ਅਨਮਾਣੋ।
ਸੁਣ ਚੁਪ ਹੋਇ ਬੋਲਿਓ ਨਾਹੀ। ਕੋਸ਼ ਦਿਖਾਯਾ ਲਿਖਤਾ ਆਹੀ॥੫੯॥
ਸੇਵਾ ਅਨਿਕ ਭਾਤਿ ਕੀ ਕੀਨੀ। ਚਰਚਾ ਕਰਨ ਨ ਚਾਹਿ ਉਠੀਨੀ।
ਅੰਮ੍ਰਿਤ ਵੇਲੇ ਸੰਤ ਉਚਾਰੇ। ਤੁਰ ਕੇ ਪਹੁੰਚੇ ਭਿੰਡਰ ਮਝਾਰੇ॥੬੦॥
ਧੰਨ ਭਾਗ ਧਰਤੀ ਜਹਿ ਫਿਰਹੀ। ਕਥਾ ਕੀਰਤਨੁ ਨਿਹਾਲ ਸੋ ਕਰਹੀ।
ਪਹੁੰਚੇ ਭਿੰਡਰੀਂ ਸੰਥਾ ਦੇਤੇ। ਦ੍ਰਿਸ਼ਟ ਕਰੇ ਮਨ ਖਿੱਚ ਸੋ ਲੇਤੇ॥੬੧॥
ਮੁਰਾਲੇ ਜਾਣ ਕੋ ਭਏ ਤਿਆਰਾ। ਬਾਬਾ ਜੀ ਬਿਮਾਰ ਲਾਚਾਰਾ।
ਰਹੇ ਤਹਾਂ ਹੀ ਸਿੰਘ ਬਿਮਾਰਾ। ਭਏ ਤਾਪ ਤੇ ਸਭ ਤਿਸ ਵਾਰਾ॥੬੨॥
ਇਕ ਮਹੀਨਾ ਤਾਹਿ ਬਿਤਾਯਾ। ਰਾਜੀ ਬਾਬੇ ਸਹਿਤ †ਸਬਾਯਾ।
ਗੁਰ ਨਾਨਕ ਦਸਮੇਸ਼ ਮਨਾਵੈ। ਹੋ ਪ੍ਰਸੰਨ ਅਕਾਲ ਧਿਆਵੈ॥੬੩॥
ਪੁਸਤਕ ਪੂਰੇ ਕਈ ਹੋਇ ਗਏ। ਇਕ ਦੋਇ ਪੂਰੇ ਹੋਣ ਤੇ ਅਏ।
ਭਏ ਸਾਥ ਸੋ ਪੂਰੇ ਸਭਹੀ। ਸੰਥਾ ਤੀਨ ਵੇਲੇ ਹੋ ਝਬਹੀ॥੬੪॥
ਸੂਰਜ ਪ੍ਰਤਾਪ ਅਠਤਾਲੀ ਦਿਨ ਮੇਂ। ਗੁਰਬਚਨ ਸਿੰਘ ਨੇ ਪੜ੍ਹਿਓ ਲਗਨਮੇਂ।
ਹੋਰ ਪੁਸਤਕ ਸਭ ਸਿੰਘਾਂ ਪੂਰੇ। ਸਹਿਤ ਪ੍ਰੇਮ ਕੀਨੇ ਤਬ ਤੂਰੇ॥੬੫॥
ਏਕ ਅਖੰਡ ਪਾਠ ਕਰਵਾਯਾ। ਸੰਥਾ ਆਰੰਭ ਕਾ ਉਦਮ ਰਚਾਯਾ।
ਕਤਕ ਸੰਕ੍ਰਾਂਤਿ ਮਨ ਲੇਹੁ ਬਿਚਾਰੀ। ਐਤਵਾਰ ਦਿਨ ਚੜ੍ਹਿਓ ‡ਭਾਰੀ॥੬੬॥
ਆਸਾਵਾਰ ਬਡ ਸਿੰਘਾਂ ਲਾਈ। ਕੜਾਹ ਪ੍ਰਸਾਦਿ ਬਹੁ ਬਣ ਕੇ ਆਈ।
ਅੰਮ੍ਰਿਤ ਵੇਲੇ ਕਥਾ ਚਲਾਈ। ਉੱਨੀ ਸੌ ਅੱਸੀ ਤਬ ਭਾਈ॥੬੭॥
ਇਕਤਾਲੀ ਬਰਸ ਉਮਰ ਹੈ ਆਈ। ਪਰਉਪਕਾਰ ਕਰਤ ਸੁਖਦਾਈ।
ਸਤਾਰ੍ਹਵੀਂ ਕਥਾ ਆਰੰਭਤ ਭਏ। ਜਿਨ ਦਰਸ਼ਨ ਕਰ ਪਾਪ ਨਸਏ॥੬੮॥
ਸ੍ਰੀ ਜਪੁ ਸਾਹਿਬ ਭਿੰਡਰੀਂ ਕੀਆ। ਏਕ ਮਹੀਨਾ ਲਾਇ ਸੋ ਦੀਆ।
ਬਾਬਾ ਜੀ ਸੁਣ ਸੁਣ ਸੁਖ ਪਾਯੋ। ਗੁਹਜ ਅਰਥ ਪ੍ਰਗਟ ਹੋਇ ਆਯੋ॥੬੯॥
ਵਿਦਯਾਰਥੀ ਸੁਣੋ ਏਹੁ ਭਾਈ। ਕਰਤਾਰ ਸਿੰਘ ਲਲਤੋਂ ਸੰਗਾਈ।
ਕਰਤਾਰ ਸਿੰਘ ਪਤੋ ਕਾ ਪਿਆਰਾ। ਹਜੂਰ ਸਿੰਘ ਮਘਰ ਸਿੰਘ ਭਾਰਾ॥੭੦॥

---

*ਭਿੱਜੀ। †ਸਾਰੇ। ‡ਸਰੇਸ਼ਟ।

ਸਰਬਣ ਸਿੰਘ ਮੰਗਲੀ ਚੰਗਾ। ਗੁਰਬਚਨ ਸਿੰਘ ਮਨ ਤਨ ਉਮੰਗਾ।
ਲਾਲ ਸਿੰਘ ਬਿਰਕਤ ਮਹਾਨਾ। ਤਾਰਾ ਸਿੰਘ ਬਿਰਕਤ ਦਿਵਾਨਾ ॥੭੧॥
ਅਮਰ ਸਿੰਘ ਬਿਰਕਤ ਉਚੇਰਾ। ਲਾਲ ਸਿੰਘ ਮਾਣਕੇ ਹੇਰਾ।
ਠਾਕਰ ਸਿੰਘ ਪ੍ਰੇਮੀ ਭਾਰਾ। ਸੰਤਾ ਸਿੰਘ ਬਿਰਕਾਂ ਨਿਸਤਾਰਾ ॥੭੨॥
ਇਤਿਆਦਿਕ ਪੱਚੀ ਸਿੰਘ ਪਤ੍ਰਤੇ। ਪਦ ਪਦਾਰਥ ਸਮਝ ਕਰ ਫੜਤੇ।
ਸੰਤ ਵਿਦਜਾ ਦੇਤ ਹਮੇਸ਼ਾ। ਪਕਾਵਤ ਹਿੰਮਤ ਜਿਤਨੀ ਹੈਸਾ ॥੭੩॥
ਫਤੇਗੜ੍ਹ ਆਏ ਸੁਖ ਪਾਈ। ਏਕ ਅਖੰਡ ਪਾਠ ਕਰਵਾਈ।
ਸਾਹਿਬਜ਼ਾਦੇ ਪੁਰਬ ਮਨਾਈ। ਬਡ ਪ੍ਰਚਾਰ ਕਰ ਖਲਕ ਰੁਵਾਈ ॥੭੪॥
ਵਧਣੀ ਗਾਡੀ ਸਿਰੰਦ ਤੇ ਆਏ। ਵਰਿਆਮ ਸਿੰਘ ਕੇ ਪਾਠ ਕਰਾਏ।
ਲਾਇ ਦੀਵਾਨ ਸੰਗਤਿ ਪ੍ਰਚਾਰਾ। ਗੁਰਦੁਆਰੇ ਕੋ ਥਾਨ ਦਿਵਾਰਾ ॥੭੫॥
ਚੰਦੀ ਦਿਵਾਨ ਆਣ ਕੈ ਲਾਯਾ। ਸੌ ਸਿੰਘਾਂ ਨੂੰ ਅੰਮ੍ਰਿਤ ਪਿਆਯਾ।
ਪਾਨੀ ਪੀਣਾ ਤੁਰਕ ਦਾ ਨਾਹੀ। ਤਿਆਗਿਓ ਸਭ ਨੇ ਆਪ ਭਰਾਹੀ ॥੭੬॥
ਚੜਿੱਕ ਦਿਵਾਨ ਲਗਾ ਬਹੁ ਆਈ। ਸੰਤ ਆਏ ਸੰਗ ਜੱਥੇ ਭਾਈ।
ਤੀਨ ਦਿਵਸ ਪ੍ਰਚਾਰ ਕਰਾਯੋ। ਸਤਾਸੀ ਸਿੰਘਾਂ ਅੰਮ੍ਰਿਤ ਪਿਆਯੋ ॥੭੭॥
ਸ੍ਰੀ ਅਕਾਲ ਤਖਤ ਪ੍ਰਣ ਕੀਨੇ। ਪੰਜ ਸੌ ਸਿੰਘ ਪੀਲੇ ਬਸਤ੍ਰ ਲੀਨੇ।
ਮਹਾਰਾਜ ਕੀ ਸੰਗ ਸਵਾਰੀ। ਜੈਤੋ ਚਲੇ ਕੁਰਬਾਨੀ ਭਾਰੀ ॥੭੮॥
ਪੜਾਉ ਪ੍ਰਿਥਮ ਜੱਥੇ ਤਲਵੰਡੀ। ਸੰਤ ਗਏ ਸੁਣ ਆਇ ਅਖੰਡੀ।
ਪ੍ਰਚਾਰੰ ਬਹੁਤਾ ਤਿਸ ਥਾਉਂ ਕੀਆ। ਆਪ ਜਾਣ ਕਾ ਤਿਆਰਾ ਲੀਆ ॥੭੯॥
ਜੈਤੋ ਗੰਗ ਸਰ ਸ਼ਹੀਦੀ ਪਾਵੈ। ਪੰਥ ਸੰਗ ਮਿਲ ਸੇਵ ਕਮਾਵੈ।
ਕਮੇਟੀ ਸ਼ਰੋਮਣੀ ਏਥੇ ਆਈ। ਬਿਨਤੀ ਕਰ ਕੇ ਦਏ ਹਟਾਈ ॥੮੦॥
ਸਿੰਘ ਜਥੇ ਬਹੁ ਆਪ ਬਨਾਵੋਂ। ਅੰਮ੍ਰਿਤ ਛਕਾਇ ਲੋਗਾਂ ਕੋ ਜਗਾਵੋਂ।
ਏਹੁ ਸੇਵਾ ਬੱਡੀ ਤੁਝ ਸਉਂਪੀ। ਰਹੋ ਧੀਰ ਧਰ ਬਾਹਰ ਜਿਉਂ ਭੀ ॥੮੧॥
ਸੁਣ ਕਰ ਚਲਨ ਇੱਛ ਸੰਤ ਧਾਰੈ। ਸ਼ਹੀਦੀ ਜਥਾ ਭੀ ਬਿਨੈ ਉਚਾਰੈ।
ਰਹੋ ਆਪ ਬਾਹਰ ਪ੍ਰਚਾਰਹੁ। ਮੁਰਦੇ ਜੀਵਨ ਫੇਰ ਜਿਵਾਰਹੁ ॥੮੨॥
ਸੰਤਾਂ ਨੇ ਬਹੁ ਲੋਕਨ ਭਾਖਾ। ਚਲੇ ਸਿੰਘ ਇਕਲੇ ਲੇਹੁ ਲਾਖਾ।
ਜੀਵਤ ਮੁਰਦੇ ਕਫਨੀ ਪਾਈ। ਚਲੇ ਮਸ਼ੀਨ ਤੋਪ ਅਗਵਾਈ ॥੮੩॥
ਜੇ ਇਕ ਮਿਰਤਕ ਹੋਇ ਪਿਛਾਰੀ। ਜਾਤ ਹਜ਼ਾਰਾਂ ਸ਼ੋਕ ਉਰ ਧਾਰੀ।
ਏਹੁ ਪੰਜ ਸੈ ਜੀਵਤ ਮ੍ਰਿਤ ਜਾਤੇ। ਚਲਹੁ ਸਭੈ ਸੰਗ ਦੇਰ ਨ ਲਾਤੇ ॥੮੪॥
ਆਪਨੀ ਛਾਤੀ ਗੋਲੀ ਖਾਵਉ। ਸ਼ਹੀਦਾਂ ਕੇ ਨਹਿ ਲਾਗਨ ਪਾਵਉ।
ਇਹੁ ਕਰ ਲੇਵਹਿ ਪਾਠ ਅਖੰਡਾ। ਆਪਾ ਮਰਹਿ ਜੇ ਗੋਲੀ ਛੰਡਾ ॥੮੫॥
ਇਨਕੇ ਥਾਨ ਸ਼ਹੀਦੀ ਪਾਵੈ। ਇਹੁ ਜੀਵਤ ਰਹਿ ਪਾਠ ਕਰਾਵੈ।
ਸੁਣ ਕਰ ਲੋਕ ਤਿਆਰ ਸੰਗ ਭਏ। ਸ਼ਹੀਦੀ ਜਥੇ ਸੰਗ ਗਮਨਏ ॥੮੬॥

ਜੱਥਾ ਤਿਆਰ ਹੋ ਆਗੇ ਚਾਲਾ । ਪਿੰਡਾਂ ਤੇ ਲੋਕ ਬਹੁਤੇ ਨਾਲਾ ।
ਕਈ ਹਜ਼ਾਰ ਸਾਥ ਤੁਰ ਚਾਲੇ । ਧਰਮ ਹੇਤ ਮਰਹਿ ਗੁਰੂ ਨਾਲੇ ॥੮੭॥
ਜ਼ਿਲੇ ਕੇ ਮੈਂਬਰ ਬਿਨਤੀ ਕੀਨੀ । ਚਲਹੁ ਚੜਿੱਕ ਸੰਤ ਪ੍ਰਬੀਨੀ ।
ਕਮੇਟੀ ਫੀਰੋਜਪੁਰ ਕੀ ਹੋਵੈ । ਜਥੇਬੰਦ ਹੋਇ ਫੁੱਟ ਜਿਮ ਖੋਵੈ ॥੮੮॥
ਸੰਤ ਚੜਿੱਕ ਆਇ ਕਰ ਮੱਤਾ । ਫੁਟ ਗਵਾਇ ਏਕਾ ਕਰ ਦਿੱਤਾ ।
ਹਿਸਾਬ ਹੇਤ ਕਾਪੀ ਛਪਵਾਏ । ਵੈਰੁ ਗਵਾਇ ਸ਼ਾਂਤ ਚਿਤ ਭਾਏ ॥੮੯॥
ਗਿੱਲਾਂ ਵਿਚ ਦੀਵਾਨ ਸਜਾਏ । ਦੋਇ ਅਖੰਡ ਪਾਠ ਕਰਵਾਏ ।
ਚੌਤਾਲੀ ਨਰ ਕੋ ਸੁਧਾ ਅਚਾਯਾ । ਸੇਵਕ ਕੋ ਗੁਰ ਪ੍ਰੇਮ ਉਪਾਯਾ ॥੯੦॥
ਸ੍ਰੀ ਮੁਕਤਸਰੁ ਮਾਘੀ ਆਏ । ਸਤਿਗੁਰ ਥਾਨ ਦਰਸ ਕੋ ਪਾਏ ।
ਦਮਦਮੇ ਬੁੰਗੇ ਕੀਨ ਉਤਾਰਾ । ਪੰਝੀ ਕੋ ਪ੍ਰਸ਼ਾਦਿ ਵਰਤਾਰਾ ॥੯੧॥
ਸਰ ਸ਼ਨਾਨ ਕਰ ਭੀਤਰ ਖਰੇ । ਪੰਜ ਗ੍ਰੰਥੀ ਕੇ ਪਾਠ ਸੋ ਕਰੇ ।
ਅਕਾਲ ਉਸਤਤਿ ਪੜ੍ਹ ਨਿਕਲ ਆਏ । ਪੰਜ ਬਾਨੀ ਬੈਠ ਤੀਰ ਅਲਾਏ ॥੯੨॥
ਭੋਗ ਪਾਇ ਅਰਦਾਸ ਉਚਾਰੀ । ਪ੍ਰਕਰਮਾ ਬਹੁ ਅਦਬ ਸਿਖਾਰੀ ।
ਸੰਪੂਰਨ, ਕਾਨ੍ਹ 'ਧਉਲੇ' ਕਾ ਆਯਾ । ਕੰਨੀ ਤੁੰਗਲ ਹਥ ਬਾਂਸਰੀ ਪਾਯਾ ।੯੩।
ਬਸਤਰ ਪ੍ਰਕਰਮਾ ਬਿਛਵਾਏ । ਵੈਲੀ ਸੰਗ ਲੋਕ ਸਮੁਦਾਏ ।
ਨਿਰਤਕਾਰੀ ਕਰਤਾ ਮੁਖ ਗਾਵੈ । ਅੱਖ ਹਲਾਇ ਭੁਜਾ ਪਸਰਾਵੈ ॥੯੪॥
ਕ੍ਰਿਸ਼ਨ ਰਾਸ ਰਾਧਾ ਵਿਜੋਗਾ । ਗਾਇ ਬਿਕਾਰ ਉਪਾਵੈ ਲੋਗਾ ।
ਸਿੰਘਾਂ ਕਿਹਾ ਨਿਰਤ ਪ੍ਰਕਰਮਾ । ਬਸਤਰ ਬਿਛਾਏ ਨ ਕਰੋ ਕੁਕਰਮਾ ॥੯੫॥
ਭਲਾ ਕਹੇ ਨਹਿ ਰੁਕਿਆ ਸੋਈ । ਸੰਤਾਂ ਪੇਖ ਨਿਰਾਜੀ ਹੋਈ ।
ਆਗਿਆ ਸਭ ਜੱਥੇ ਕੋ ਦੀਨੀ । ਅਕਾਲੀ ਸੰਗ ਇਕ ਸੌ ਤਬ ਚੀਨੀ ॥੯੬॥
ਸਿੰਘ ਪਰੇ ਅਰਿ ਗਏ ਸੋ ਛੇਤੀ । ਵੈਲੀ ਗਏ ਭਾਗ ਪਿਖ ਏਤੀ ।
ਸੰਪੂਰਨ ਕੋ ਪਕੜ ਕੁਟਾਯਾ । ਹੋਇ ਬਿਹੋਸ਼ ਬਹੁਰ ਪਛੁਤਾਯਾ ॥੯੭॥
ਮੈਂ ਪ੍ਰਕਰਮਾ ਮੂਲ ਨ ਆਵੋਂ । ਨਹੀਂ ਨਾਚ ਬੇਸਵਾ ਜਿਉਂ ਪਾਵੋਂ ।
ਮੋਕੋ ਬਖਸ਼ੋ ਸਿੰਘ ਸੁਜਾਨਾ । ਭੂਲਿਆ ਫੇਰ ਨ ਆਵੋਂ ਥਾਨਾ ॥੯੮॥
ਸੰਤ ਦਿਆਲ ਦੀਆ ਛੁਡਵਾਈ । ਮੁੜ ਨ ਨਾਚਹੁ ਨ ਲੀੜੇ ਵਿਛਾਈ ।
ਕਾਮ ਉਤਪਤੀ ਵਾਕ ਨ ਬੋਲੋ । ਜਾਹੁ ਅਬੇ ਜਿਹ ਮਰਜੀ ਡੋਲੋ ॥੯੯॥
ਸੰਤ ਜਲੂਸ ਸੰਗ ਪੈਦਲ ਜਾਈ । ਸ੍ਰੀ ਗੁਰੂ ਗ੍ਰੰਥ ਜੀ ਕੀ ਸ਼ਰਨਾਈ ।
ਟਿੱਬੀ ਸਾਹਿਬ ਦਰਸ਼ਨ ਕੋ ਪਾਇ । ਖਰੇ ਜਲੂਸ ਸੁਣਨ ਚਿੱਤ ਲਾਏ ॥੧੦੦॥
ਕਈ ਹਜ਼ਾਰ ਮੈਦਾਨ ਮੇਂ ਖਰੇ । ਸੰਤ ਗੁਰਦੁਆਰੇ ਕੇ ਆਗੇ ਥਿਰੇ ।
ਕੀਰਤਨ ਪ੍ਰੇਮ ਤੇ ਪ੍ਰਥਮ ਕੀਆ । ਫਿਰ ਸੰਗਤਿ ਕੋ ਪਰਚਾ ਦੀਆ ॥੧੦੧॥
ਸੁਨਹੁ ਖਾਲਸਾ ਅਕਾਲੀ ਪੰਥਾ । *ਸ੍ਵੈਰਾਜ ਜੇ ਚਾਹੁ †ਕਰੰਥਾ ।
ਤੌ ਇਹੁ ਗੁਰ ਕੇ ਬਚਨ ਕਮਾਈ । ਨਾਮ ਵਾਹਿਗੁਰੂ ਜਾਪ ਜਪਾਈ ॥੧੦੨॥

---

*ਆਪਣਾ ਰਾਜ । †ਕਰਿਆ ।

ਧ੍ਰੂਅ ਜਿਮ ਹਠ ਕਰ ਉਦਮ ਕੀਆ। ਰਾਜ ਪ੍ਰਿਥਵੀ ਪਦ ਅਸ ਲੀਆ।
ਹਰੀ ਅਕਾਲ ਕੋ ਪ੍ਰੇਮ ਧਿਆਯਾ। ਦਰਸ਼ਨ ਸਹਿਤ ਪਰਮਪਦ ਪਾਯਾ ॥੧੦੩॥
ਸ੍ਰੀ ਪ੍ਰਹਿਲਾਦ ਭਗਤ ਗੁਰ ਵਾਕਾ। ਧਿਆਯਾ ਨਿਹਚਾ ਕਰ ਉਰ ਪਾਕਾ।
ਦੁਖ ਕੋ ਮੇਟ ਅਮਰ ਪਦ ਪਾਯਾ। ਰਾਜ ਪਾਇ ਜਗੁ ਖੇਦ ਮਿਟਾਯਾ ॥੧੦੪॥
ਹਠ ਧ੍ਰੂਅ ਭਗਤ ਜੈਸਾ ਜਬ ਕਰੀਏ। ਨਿਹਚਾ ਸ੍ਰੀ ਪ੍ਰਹਿਲਾਦ ਵਤ ਧਰੀਏ।
ਰਾਜ ਜਥੇਬੰਦ ਹੋਏ ਰਣ ਧੀਰਾ। ਪਾਈਏ ਇਹ ਬਿਧ ਕਰ ਰਸ ਬੀਰਾ ॥੧੦੫॥
ਨਾਮੁ ਰਿਦੇ ਸਦ ਭਗਤੀ ਹੇਤਾ। ਬਾਹਰ ਹਠ ਨਿਹਚਾ ਧਰ ਜੇਤਾ।
ਰਾਜ ਖਾਲਸਾ ਹੋਵੈ ਆਈ। ਸਿਦਕ ਕਰੈ ਮਿਲ ਕੈ ਸਮੁਦਾਈ ॥੧੦੬॥
ਜੈਕਾਰੇ ਸਤਿ ਸ੍ਰੀ ਅਕਾਲਾ। ਬੋਲੇ ਗਰਜ ਅਕਾਸ਼ ਉਠਾਲਾ।
ਬਡੇ ਉੱਚੀ ਸ਼ਬਦ ਪੜ੍ਹੰਤੇ। ਆਏ ਮੰਦਰ ਅਨੰਦ ਧਰੰਤੇ ॥੧੦੭॥
ਸੰਤ ਅੰਮ੍ਰਿਤ ਵੇਲੇ ਕਰ ਇਸ਼ਨਾਨਾ। ਬੈਠੇ ਸਰੂਪ ਤੱਤ ਲਿਵ ਠਾਨਾ।
ਗੁਰੂ ਗ੍ਰੰਥ ਕੇ ਦਰਸ਼ਨ ਪਾਏ। ਕਥਾ ਸੰਥਾ ਨਿੱਤ ਕਰਾਏ ॥੧੦੮॥
ਫੇਰ ਹੋਰ ਕਾਰਜ ਕੋ ਕਰਹੀ। ਪਹਿਲੇ ਸੰਥਾ ਸਦਾ ਉਚਰਹੀ।
ਨਿਯਮ ਆਦਿ ਤੇ ਏਹੀ ਰਹਿਆ। ਸੰਥਾ ਬਾਨੀ ਸਦਾ ਨਿਬਹਿਆ ॥੧੦੯॥
ਗਾਡੀ ਹੋ ਸਵਾਰ ਤਬ ਆਏ। ਕੁਹਾਰ ਵਾਲੇ ਅਖੰਡ ਪਾਠ ਕਰਾਏ।
ਸੈਂਤੀ ਨਰ ਕੋ ਸੁਧਾ ਅਚਾਈ। ਡੋਡ ਪਿੰਡ ਦੀਵਾਨ ਲਗਾਈ ॥੧੧੦॥
ਤੇਤੀ ਸਿੰਘਾਂ ਅੰਮ੍ਰਿਤ ਦੀਆ। ਭਾਈ ਭਗਤਾ ਦਰਸ਼ਨ ਕੀਆ।
ਸੁਣੀ ਖਬਰ ਸਿੰਘ ਭਏ ਸ਼ਹੀਦਾ। ਕਈ ਹਜ਼ਾਰ ਮਾਰੇ ਸੁਣ ਈਦਾ ॥੧੧੧॥
ਸੰਤ ਭਾਣਾ ਜਾਨਿਓ ਕਰਤਾਰਾ। ਚੁਪ ਹੋਇ ਬੈਠੇ ਮਨ ਹਾਰਾ।
ਸਿੰਘ ਭੇਜੇ ਹੈ ਖਬਰ ਮੰਗਾਈ। ਰੋਕੇ ਗਵਰ ਮਿੰਟ ਦੁਖਦਾਈ ॥੧੧੨॥
ਤੀਜੇ ਦਿਨ ਛੋਰੇ ਪਿਖ ਆਏ। ਸਗਰਾ ਬ੍ਰਿਤਾਂਤ ਬੀਤਿਆ ਗਾਏ।
ਸਿੰਘ ਸ਼ਹੀਦ ਪੰਜ ਸੌ ਸੰਗਾ। ਕਈ ਹਜ਼ਾਰ ਭਾ ਲੋਕ ਨਿਸੰਗਾ ॥੧੧੩॥
ਚਾਰ ਚੌਫੇਰੇ ਸਿੰਘਾਂ ਹੋਏ। ਚਾਲੇ ਆਗੇ ਲੋਕ ਮਿਲੋਏ।
ਸਿੰਘਾਂ ਨੇ ਸੋ ਰੋਕਨ ਕੀਨੇ। ਮੁੜਹੁ ਪੀਛੇ ਜਾਹੁ ਪ੍ਰਬੀਨੇ ॥੧੧੪॥
ਲੋਕ ਜੋਸ਼ ਮੇਂ ਮਰਨੇ ਹੇਤਾ। ਮੁੜੇ ਨ ਕਹੇ ਜੱਥੇ ਕੇ ਜੇਤਾ।
ਜੈਤੋ ਹੱਦ ਤੇ ਫੇਰ ਖਲੋਏ। ਕਹਿਓ ਜਥੇਦਾਰ ਸੁਣੋਏ ॥੧੧੫॥
ਸਭ ਸੰਗਤਿ ਪੈ ਬਿਨੈ ਹਮਾਰੀ। ਪੀਛੇ ਮੁੜਹੁ ਗੋਲੀ ਅਗਵਾਰੀ।
ਨਾ ਅਪਨੇ ਤੁਮ ਪ੍ਰਾਨ ਲਗਾਵੋ। ਜਾਵਨ ਸਾਡਾ ਹੀ ਲਖ ਪਾਵੋ ॥੧੧੬॥
ਸਿੰਘਾਂ ਕੀ ਬਿਨਤੀ ਨਹਿ ਮਾਨੀ। ਆਗੇ ਚਲੇ ਗੋਲੀ ਹਮ ਖਾਨੀ।
ਇਕ ਅੰਗਰੇਜ਼ ਆਇ ਤਬ ਗਯੋ। ਜਥੇ ਕੋ ਠਹਿਰੋ ਇਮ ਕਹਿਓ ॥੧੧੭॥
ਸਿੰਘਾਂ ਕਿਹਾ ਨ ਅਟਕਨ ਵੇਲਾ। ਪਾਠ ਅਖੰਡ ਕਰਨ ਹੀ ਸੁਹੇਲਾ।
ਕੈ ਮਰਿਹੈ ਕੈ ਪਾਠ ਕਰਾਵੈ। ਥੋੜੇ ਆਦਮੀ ਅੱਡ ਨ ਜਾਵੈ ॥੧੧੮॥

ਜਾਇ ਸਾਹਿਬ ਨੇ ਹੁਕਮ ਦਿਵਾਯੋ। ਗੋਲੀ ਚਲੀ ਤਬੈ ਅਗਵਾਯੋ।
ਸ੍ਰੀ ਗੁਰੂ ਗ੍ਰੰਥ ਸਾਹਿਬ ਸੰਗ ਜਥਾ। ਖਾਵੈ ਗੋਲੀਆਂ ਗਮਨੈ ਤਥਾ ॥੧੧੯॥
ਮਸ਼ੀਨਗੰਨ ਬੀੜੀ ਤਬ ਗੋਰੇ। ਪਲਟਨ ਇਕ ਪਾਸੇ ਕਰ ਫੈਰੇ।
ਗੋਰਖੇ ਗੋਲੀ ਮੂਲ ਨ ਛੋਰੀ। ਨੌਕਰੀ ਛੋੜ ਦਈ ਮਨ ਲੋਰੀ ॥੧੨੦॥
ਕਈ ਹਜ਼ਾਰ ਆਦਮੀ ਮਾਰਾ। ਗਡੀਆਂ ਭਰ ਸਮੁੰਦ੍ਰ ਮੇਂ ਡਾਰਾ।
ਕੈ ਹਜ਼ਾਰ ਕੋ ਫੂਕ ਸੋ ਦੀਆ। ਏਕ ਅੰਗੀਠਾ ਸਭ ਕਾ ਕੀਆ ॥੧੨੧॥
ਬਾਕੀ ਤਮਾਸ਼ਬੀਨ ਸਭ ਭਾਜੇ। ਗੋਲੀ ਦੇਖੀ ਚਲਤੀ ਲਾਜੇ।
ਸਿੰਘ ਸ਼ਹੀਦ ਅਗਾਊਂ ਜਾਤੇ। ਟਿੱਬੀ ਸਾਹਿਬ ਪਹੁਚੇ ਮਾਰ ਖਾਤੇ ॥੧੨੨॥
ਛੱਬੀ ਸਿੰਘ ਸ਼ਹੀਦ ਸੋ ਭਏ। ਸ਼ਹੀਦੀ ਬਾਣੇ ਜਿਨ੍ਹ ਤਨ ਲਏ।
ਗੁਰੂ ਗ੍ਰੰਥ ਗੋਲੀਆਂ ਸੰਗ ਖਾਈ। ਗੁਰਦੁਆਰੇ ਪਹੁੰਚੇ ਸਿੰਘ ਆਈ ॥੧੨੩॥
ਗੋਲੀ ਦੁਸ਼ਮਨ ਠੰਢੀ ਹੋਈ। ਸ਼ਾਂਤਿ ਰਹਿ ਝਾਲੀ ਤਬ ਸੋਈ।
ਪਾਣੀ ਪਿਆਵਣ ਵਾਲੇ ਰੋਕੇ। ਪਕੜ ਕੈਦ ਕਰ ਮੁੜ ਨ ਬਿਲੋਕੇ ॥੧੨੪॥
ਤਾਰਾਂ ਕੰਡੇ ਦਾਰ ਸੋ ਲਾਈ। ਖੂਹ ਪੱਟੇ ਵਿਚ ਜਿਮੀਂ ਗਿਰਾਈ।
ਸਿੰਘ ਸ਼ਹੀਦ ਪਕੜ ਕਰ ਲੀਨੇ। ਕਿਲ੍ਹੇ ਵਿਚ ਜਾਇ ਕੈਦ ਸੁ ਕੀਨੇ ॥੧੨੫॥
ਸੰਗ ਗੁਰੂ ਗ੍ਰੰਥ ਜੀ ਲੀਨੇ। ਪਹੁੰਚੇ ਜੇਹਲ ਗੁਰੂ ਨਗੀਨੇ।
ਇਉਂ ਫਿਰੰਗੀਆਂ ਜ਼ੁਲਮ ਰਚਾਯਾ। ਪਰਪਾ ਮਾਰੀ ਹਥ ਨ ਉਠਾਯਾ ॥੧੨੬॥
ਧਰਮ ਵਿੱਚ ਇਉਂ ਰੋਕ ਸੋ ਪਾਈ। ਧੰਨ ਸਿੰਘ ਜਿਨ ਗੋਲੀ ਖਾਈ।
ਛਾਤੀ ਤਾਣ ਸੂਰਮੇ ਚਾਲੇ। ਰਹੇ ਸ਼ਾਂਤ ਨਹਿ ਹਾਥਿ ਵਿਖਾਲੇ ॥੧੨੭॥
ਸੁਣਕੇ ਸੰਤ ਹੈਰਾਨ ਸੋ ਭਏ। ਨਿਹੱਥਿਆਂ ਉਪਰ ਫੈਰ ਹੋ ਗਏ।
ਧੰਨ ਸਿਦਕ ਸਿੰਘਾਂ ਨਿਰਬਾਹਿਓ। ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਰਨਾਇਓ ।੧੨੮।
ਪਾਠ ਅਖੰਡ ਤਬੈ ਕਰਵਾਇਓ। ਸ਼ਹੀਦਾਂ ਨਮਿੱਤ ਲੰਗਰ ਚਲਵਾਯੋ।
ਸੰਗਤਿ ਤੋਂ ਕਹਿ ਦਿਨ ਮਨਵਾਯੋ। ਜੋਸ਼ ਸੰਗ ਪ੍ਰਚਾਰ ਕਰਾਯੋ ॥੧੨੯॥
ਮਰਨ ਖਾਲਸਾ ਅਬਹਿ ਭਲੇਰਾ। ਜੀਵਨ ਗੁਲਾਮੀ ਨਹੀਂ ਅਛੇਰਾ।
ਜਥੇਬੰਦ ਜੈਤੋ ਚਲ ਮਰੀਏ। ਕੈ ਸ਼ਸਤ੍ਰ ਤੇ ਧਰਮ ਉਬਰੀਏ ॥੧੩੦॥
ਲੋਕ ਜੋਸ਼ ਮੇਂ ਬਹੁਤੇ ਆਏ। ਦੂਜੇ ਜੱਥੇ ਭਰਤੀ ਹੋਇ ਜਾਏ।
ਤੁਰੇ ਅਕਾਲ ਤਖਤ ਤੇ ਫੇਰਾ। ਆਵਤ ਸਿੰਘ ਪੰਜ ਸੌ ਹੇਰਾ ॥੧੩੧॥
ਭਾਈ ਰੂਪੇ ਸੰਤ ਸੋ ਜਾਈ। ਪਰਚਾ ਪ੍ਰੇਮ ਕੁਰਬਾਨੀ ਲਾਈ।
ਅੰਮ੍ਰਿਤ ਪ੍ਰਚਾਰ ਕਰਾਇ ਭਲੇਰਾ। ਜੱਥੇ ਭਰਤੀ ਬਹੁਤ ਪਰੇਰਾ ॥੧੩੨॥
ਫੀਰੋਜ਼ਪੁਰ ਮੇਂ ਜਹਿ ਤਹਿ ਜਾਈ। ਭਰਤੀ ਹਿਤ ਬਹੁ ਕੌਮ ਜਗਾਈ।
ਈਸੇ ਖਾਂ ਕੇ ਕੋਟ ਮਝਾਰੀ। ਦੂਜਾ ਜਥਾ ਆਯਾ ਬਲ ਧਾਰੀ ॥੧੩੩॥
ਪ੍ਰਚਾਰ ਹੇਤ ਸੰਤ ਆਏ ਈਹਾਂ। ਮਿਹਰ ਗੁਰੂ ਨਾਨਕ ਕਹਿ *ਪ੍ਰੀਹਾਂ।
ਸ਼ਬਦ ਪੜਿਓ ਤਬ ਏਹੁ ਜਨਾਏ। ਹੇ ਅਕਾਲ ਅਬ ਹੋਹੁ ਸਹਾਏ ॥੧੩੪॥

*ਇੱਛਾ।

ਸਲੋਕ ਮ: ੩ ॥ ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

ਚੌਪਈ ॥

ਹੇ ਸਤਿਗੁਰ ਸਭ ਸਰਣ ਤੁਮਾਰੀ। ਖਾਲਸਾ ਪੰਥ ਕੋ ਲੇਹੁ ਉਬਾਰੀ।
ਇਉਂ ਅਰਦਾਸ ਬੇਨਤੀ ਕੀਨੀ। ਫਿਰ ਸਭ ਕੋ ਸਿਖਯਾ ਹਿਤ ਚੀਨੀ ॥੧੩੫॥
ਦੇਖੋ ਸਿੰਘ ਜੀਵਤੇ ਜਾਤੇ। ਗੋਲੀਆਂ ਖਾਣ ਧਰਮ ਰਖਵਾਤੇ।
ਲੋਕੋ ਸੰਗ ਸਰਬ ਹੀ ਚਾਲੈ। ਹੋਵਹਿ ਸ਼ਹੀਦ ਤਾਂ ਦੁਖਹਿ ਕਟਾਲੈ ॥੧੩੬॥
ਰਹਿਰਾਸ ਕੋ ਸਮਾ ਸੋ ਹੋਯਾ। ਆਏ ਭਿੰਡਰੀਂ ਸੰਤ ਦੁਖ ਖੋਯਾ।
ਟਾਂਡੇ ਕੇਸੋ ਦਾਸ ਕੋ ਭੇਜਾ। ਗੁਰਬਚਨ ਸਿੰਘ ਪ੍ਰਚਾਰ ਹਿਤ ਲੇਜਾ ॥੧੩੭॥
ਗੁਰਬਚਨ ਸਿੰਘ ਰਖਿ ਸੰਤਾਂ ਲੀਆ। ਕੇਸੋ ਦਾਸ ਹਰੀ ਸੁਖ ਥੀਆ।
ਦੋ ਇਕ ਦਿਨ ਭਿੰਡਰਾਂ ਮੇਂ ਬਾਸੇ। ਸੰਥਾ ਕੇ ਪੱਤਰੇ ਕਰ ਖਾਸੇ ॥੧੩੮॥
ਜੱਥਾ ਦੂਜਾ ਮੋਗੇ ਆਇਆ। ਭੁਖ ਹੜਤਾਲ ਸੰਤਾਂ ਰਖਵਾਯਾ।
ਆਏ ਮੋਗੇ ਕਰ ਪ੍ਰਚਾਰੇ। ਛੇ ਘੰਟੇ ਬੋਲੇ ਇਕ ਸਾਰੇ ॥੧੩੯॥
ਮੱਸੇ ਰੰਗੜ ਸ਼ਹੀਦੀ ਗਾਈ। ਇਕ ਰਸ ਸਾਖੀ ਸਰਬ ਸੁਨਾਈ।
ਸੋ ਅੰਤਰ ਫਿਰ ਲਾਇ ਜਤਾਈ। ਸੁਨੋ ਤੈਸ ਸੰਕੋਚ ਸੁਨਾਈ ॥੧੪੦॥

ਕਬਿੱਤ—ਹਰਿ ਮੰਦਰ ਸਰੀਰ ਇਕ ਸਭ ਗੁਣ ਸਰ ਜਾਨ, ਅੰਮ੍ਰਿਤ ਨਾਮੁ ਵਾਸੁ ਰੂੜੀਆਂ ਪਵਾਈਆਂ।
ਮੱਸਾ ਮਾਨੀ ਜੀਵ ਹੁਕਾ ਹੰਗਤਾ ਮਲੇਛ ਪੀਐ, ਵੇਸਵਾ ਕੁਬੁਧੀ ਗਹਿਣੇ ਕੁਟਲਤਾ ਆਈਆਂ।
ਦੁਰਮਤਿ ਮਦ ਪੀ ਕਮਲ ਕੀ ਵਾਤ ਰਾਗ, ਸੰਗਤਿ ਕੁਸੰਗ ਨਾਲ ਫੌਜ ਪਹਿਰੇ ਲਾਈਆਂ।
ਸਿੰਘ ਸਭ ਸਾਧਨਾਂ ਕੋ ਅੰਤਰ ਨ ਆਨ ਦੇਹਿ, ਨਾਚ ਮਨ ਚਪਲਤਾ ਬੇਸਵਾ ਕਰਾਈਆ ॥੧੪੧॥
ਬੀਕਾਨੇਰ ਸਤਿਸੰਗ ਜਥੇਦਾਰ ਗਿਆਨ ਵਾਨ, ਸ੍ਰੀ ਸਾਹਿਬ ਭਗਤੀ ਕੀ ਬੀੜਾ ਰਖਵਾਈਐ।
ਮਤਾਬ ਸਿੰਘ ਹੈ ਬਿਬੇਕ ਭਗਤੀ ਕੀ ਤੇਗ ਗਹਿ, ਸੁਖਾ ਸਿੰਘ ਨਾਲ ਤੇ ਵੈਰਾਗ ਸੰਗ ਧਾਈਐ।
ਉਦਮ ਕੈ ਧਰਮ ਅਸ੍ਵ ਅਸਵਾਰ ਹੋਏ ਚਲੇ, ਅੰਤਰ ਮੁਖ ਹਰੀ ਮੰਦਰ ਸੁਨਾਈਐ।
ਰਿਧੀ ਸਿਧੀ ਠੀਕਰੀਆਂ ਥੈਲੇ ਵਿਚ ਦੰਮੜੇ ਹੈਂ, ਨਿੰਮ੍ਰਤਾ ਚੋਲੇ ਵਿਚ ਤੇਗਾਂ ਕੋ ਛਪਾਈਐ ॥੧੪੨॥
ਮੱਸੇ ਮਾਨੀ ਜੀਵ ਤਾਈਂ ਥੈਲੀ ਸੁਖਾ ਸਿੰਘ ਧਰੇ, ਮਤਾਬ ਸਿੰਘ ਤੇਗ ਗਹਿ ਸੀਸ ਕਟਵਾਇਆ।
ਸੀਸ ਅਗਿਆਨ ਤੋੜ ਹੰਗਤਾ ਹੁਕੇ ਕੇ ਫੋੜ, ਗਹਿਣੇ ਕੁਟਿਲਤਾਈ ਮਨੋ ਉਤਰਾਇਆ।
ਬੇਸਵਾ ਕੁਬੁਧੀ ਕਾਢ ਹਰਿ ਮੰਦਰ ਸੁਧ ਮਨ, ਵਾਸ਼ਨਾ ਕੀ ਰੂੜੀਆਂ ਨੋ ਤੁਰਤ ਕਢਾਇਆ।
ਨਾਮੁ ਅੰਮ੍ਰਿਤ ਪਾਇ ਕੁਸੰਗਤਿ ਮਲੇਛ ਘਾਇ, ਔਗੁਣਾਂ ਨੋ ਅੰਦਰੋਂ ਨਿਕਾਲ ਮਰਵਾਇਆ ॥੧੪੩॥
ਸਾਧਨ ਸੌ ਸਿੰਘ ਆਏ ਸ੍ਰੀ ਗੁਰੂ ਗ੍ਰੰਥ ਲਿਆਏ, ਸ੍ਵੈ ਅਨੁਭਵ ਪ੍ਰਕਾਸ਼ ਰੂਪ ਭਾਇਆ।
ਅਗਿਆਨ ਸੀਸ ਲੀਏ ਕੱਟ ਆਏ ਸਤਿਸੰਗ, ਸਿੰਘ ਫਤੇ ਗੁਰੂ ਜੀ ਕੀ ਵਾਹਿਗੁਰੂ ਮੁਖ ਗਾਇਆ।
ਸਦਾ ਰਖਵਾਰੀ ਹਰਿ ਮੰਦਰ ਕੀ ਸਿੰਘ ਕਰੈ, ਆਪਨਾ ਆਪ ਛੋਡ ਸੰਗਤਿ ਸਬਾਇਆ।
ਸ੍ਰੀ ਅਕਾਲ ਪਾਵਣਾ ਏ ਜਿੱਤ ਮਨਜੀਤ ਭਈ, ਅੰਤਰ ਸ਼ਹੀਦੀ ਸੁਣ ਆਨੰਦ ਕੋ ਪਾਇਆ ॥੧੪੪॥

ਦੋਹਿਰਾ–ਸਭ ਸੰਗਤਿ ਬਿਸਮਾਦ ਭੀ, ਸੁਣ ਅੰਤਰ ਮੁਖਵਾਕ।
ਸੰਤਾਂ ਸਭ ਕੋ ਭਾਖਿਆ, ਦਸ ਹਜ਼ਾਰ ਦਿਸ ਤਾਕ ॥੧੪੫॥

ਚੌਪਈ–ਭਾਈ ਅਪਨੇ ਚਾਲੇ ਜੈਤੋ। ਚਲੀਏ ਆਪਨੀ ਹਿੰਮਤ ਹੈ ਤੋ।
ਸ਼ਹੀਦ ਹੋਵਨਾ ਮਨ ਮਨਜ਼ੂਰਾ। ਭੁਜਾਂ ਉਠਾਵੋ ਤਬੈ ਜਰੂਰਾ ॥੧੪੬॥
ਰੀਸ ਨ ਕਰਨੀ ਕਿਸਕੀ ਭਾਈ। ਮਨ ਅਪਨੇ ਸੰਗ ਕਰ ਪਕਿਆਈ।
ਸੁਣ ਸਭ ਸੰਗਤਿ ਬਾਂਹ ਉਠਾਈ। ਡਿਪਟੀ ਪਲਟਨ ਸਹਿਤ ਪਿਖਾਈ ॥੧੪੭॥
ਸੰਤਾਂ ਤਬ ਡਿਪਟੀ ਕੋ ਭਾਖਾ। ਜੈਤੋ ਪਕੜਨ ਕੀ ਅਭਿਲਾਖਾ।
ਐਥੇ ਭੀ ਏਹੁ ਚਾਹੈ ਸ਼ਹੀਦੀ। ਪਕੜੋ ਜੈਤੋ ਬਣੇ ਉਮੀਦੀ ॥੧੪੮॥
ਗੰਗਸਰ ਭੀ ਗੋਲੀ ਚਲਾਈ। ਏ ਸਭ ਚਾਹਿਤ ਸ਼ਹੀਦੀ ਪਾਈ।
ਈਹਾਂ ਮਾਰੋ ਕੈ ਗਹਿ ਲੀਜੈ। ਸ਼ਾਂਤ ਰਸ ਮੇਂ ਪਰਚੇ ਥੀਜੈ ॥੧੪੯॥
ਦੇਖੋ ਸਭੈ ਸ਼ਹੀਦੀ ਚਾਹੈ। ਮਰਨ ਹੇਤ ਸਭ ਭੁਜਾਂ ਉਤਾਂਹੈ।
ਜੇ ਗ੍ਰਿਫਤਾਰੀ ਗੰਗਸਰ ਕਰਨੀ। ਕਰਹੁ ਐਥੇ ਅੱਜਰ ਜਰਨੀ ॥੧੫੦॥
ਸੁਣ ਹਾਕਮ ਨਿਧੜਕੀ ਬੈਨਾ। ਸੰਤਾਂ ਕੋ ਪਕੜਨ ਇੱਛ ਦੈਨਾ।
ਸਭ ਕੇ ਰੰਗੇ ਬਸਤਰ ਫੇਰਾ। ਕਾਲੇ ਪਹਿਰੇ ਇਕ ਦਮ ਸ਼ਹਿਰਾ ॥੧੫੧॥
ਜਥਾ ਦੂਜਾ ਕੂਚ ਕਰਾਯਾ। ਜੈਤੋ ਜਾਇ ਗ੍ਰਿਫਤਾਰ ਹੋ ਜਾਯਾ।
ਫਤੇ ਹੋਤਿ ਸਿੰਘਨ ਕੀ ਤਬਹੀ। ਕਮੇਟੀ ਨ ਡਰਦੀ ਜੇ ਅਬਹੀ ॥੧੫੨॥
ਮੌਤ ਤੋਂ ਡਰੇ ਪ੍ਰਣ ਹਟਵਾਯਾ। ਸ਼ਹੀਦ ਹੋਣ ਨ ਦਏ ਇਉਂ ਭਾਯਾ।
ਗ੍ਰਿਫਤਾਰੀ ਕਹਿ ਕੇ ਕਰਵਾਈ। ਕਮੇਟੀ ਮਿਲੀ ਅੰਦਰ ਸਮੁਦਾਈ ॥੧੫੩॥
ਜੇ ਸਿੰਘ ਸਿੱਧੇ ਸ਼ਹੀਦ ਹੋ ਜਾਤੇ। ਰਾਜ ਪਾਇ ਸਭ ਸੁਖ ਹੋ ਆਤੇ।
ਗੋਲੀ ਨਹੀਂ ਸ਼ਕਤ ਥੇ ਚਲਾਈ। ਡਰੇ ਅੰਗਰੇਜ਼ ਅਗੇ ਚਲਵਾਈ ॥੧੫੪॥
ਹਿੰਦੂ ਮੁਸਲਮਾਨ ਕੀ ਮਾਨੀ। ਕਮੇਟੀ ਕਾ ਕਸੂਰ ਸਭ ਜਾਨੀ।
ਸਿੰਘ ਸਭ ਹੋਣ ਕੁਰਬਾਨ ਤਿਆਰਾ। ਅੰਗਰੇਜ਼ਾਂ ਕੋ ਭੈ ਪਹੁੰਚਾ ਭਾਰਾ ॥੧੫੫॥
ਸ਼ਾਂਤ ਮਈ ਕਹਿ ਗੋਲੀਆਂ ਖਾਈ। ਨਹਿ ਹਥਿਆਰ ਅਬ ਮੋਨ ਚਲਾਈ।
ਦੇਤੇ ਸਭ ਜੋ ਮਾਂਗਨ ਕਰਤੇ। ਲਾਲਚ ਲੈ ਕਮੇਟੀ ਨਾ ਬਰਤੇ ॥੧੫੬॥
ਸੰਤਾਂ ਕੇ ਵਰੰਟ ਕਢਾਏ। ਇਲਾਕੇ ਕੇ ਜ਼ੈਲਦਾਰ ਸੋ ਥਾਏ।
ਸਭ ਨੇ ਕਹਿ ਨਹਿ ਹਮਹੂ ਮਾਨੈ। ਗ੍ਰਿਫਤਾਰੀ ਸੰਤਾਂ ਕੀ ਆਨੈ ॥੧੫੭॥
ਮੋੜ ਵਰੰਟ ਰਦੀ ਕਰਵਾਏ। ਪ੍ਰੇਮ ਲੋਕ ਇਉਂ ਸੰਤ ਸੰਗਾਏ।
ਸਾਚੀ ਬਾਤ ਸੰਤ ਫੁਰਮਾਵੈ। ਨਹੀਂ ਬੈਰ ਕਿਸੁ ਸਾਥ ਰਖਾਵੈ ॥੧੫੮॥
ਨਿਸ ਦਿਨ ਨਿਰਭੈ ਕਰ ਵਖਿਆਨਾ। ਰਹੇ ਸੁਤੰਤ੍ਰ ਸਭ ਥਲ ਜਾਨਾ।
ਭੁਖ ਹੜਤਾਲ ਰਖੀ ਜਬ ਸੰਤਾਂ। ਛੇ ਘੰਟੇ ਬੋਲੇ ਬਹੁ ਬਿਅੰਤਾ ॥੧੫੯॥
ਭੁਖਿਆ ਸਭ ਸਰੀਰ ਥਾ ਤਾਹੀ। ਤ੍ਰਿਖਾ ਅਧਿਕ ਬਿਆਪੀ ਆਹੀ।
ਠੰਢਾ ਪਾਣੀ ਪੀਆ ਜਬਹੀ। ਤਾਰ ਜਿਉਂ ਫਿਰਿਆ ਤਨ ਸਬਹੀ ॥੧੬੦॥

ਪਾਣੀ ਪੈਣਾ ਅਸਤੀਂ ਲਾਗਾ। ਪਰ ਜੋਰਾਵਰ ਤਨ ਥਾ ਆਗਾ।
ਪ੍ਰਤੀਤ ਹੋਤਿ ਨਹਿ ਅਜੇ ਪਿਆਰੇ। ਆਏ ਭਿੰਡਰੀਂ ਤਨ ਮਨ ਵਾਰੇ ॥੧੬੧॥
ਤਖਤੂ ਪੁਰ ਦੀਵਾਨ ਸਜਾਯਾ। ਬੱਗਾ ਸਿੰਘ ਦੇ ਘਰ ਮੇਂ ਆਯਾ।
ਮਾਤਾ ਤਾਕੀ ਗੁਜਰ ਗਈ ਹੈ। ਸੰਤ ਵੈਰਾਗ ਦਾਇ ਕਥਾ ਭਈ ਹੈ ॥੧੬੨॥
ਚੂਹੜ ਚੱਕ ਮੇਂ ਸੰਤ ਸੋ ਆਏ। ਪਾਠ ਅਖੰਡ ਕਰਿਓ ਹਿਤ ਲਾਏ।
ਕਰ ਦੀਵਾਨ ਪ੍ਰਚਾਰ ਸੁਣਾਯੋ। ਹਰਿ ਸੁੰਦਰ ਮੋਹਨ ਜਿਮ ਪਾਯੋ ॥੧੬੩॥
ਅਕਾਸ ਅਕਾਲ ਪ੍ਰਸਿੱਧ ਵਿਆਪਾ। ਮੰਦਰ ਜਿਉਂ ਸੰਸਾਰ ਕਲਾਪਾ।
ਨ੍ਹੇਰੇ ਜਿਉਂ ਅਗਿਆਨ ਪਸਾਰਾ। ਸੰਤ ਗਿਆਨ ਕੋ ਦੀਪਕ ਬਾਰਾ ॥੧੬੪॥
ਅਗਿਆਨ ਰਾਵਣ ਸੰਤ ਰਾਮ ਸਰੂਪਾ। ਨਾਸ ਕੀਓ ਜਿਹ ਸਿਫਤ ਅਨੂਪਾ।
ਲੋਕ ਭੈ ਪ੍ਰਲੋਕ ਬਿਨਾਸਾ। ਜਨਮ ਪੀੜ ਅਰਿ ਜਾਤ ਕਟਾਸਾ ॥੧੬੫॥
ਅਨ ਰਖਯਾ ਜੋ ਗੁਪਤ ਹੈ ਭਯਾ। ਅਕਸ ਮਾਤੁ ਭੈ ਸਾਤ ਨਸਯਾ।
ਭਿੰਡਰੀ ਆਏ ਦੀਨ ਦਇਆਲਾ। ਕਰ ਪ੍ਰਚਾਰੈ ਸੰਗਤਿ ਨਿਹਾਲਾ ॥੧੬੬॥
ਤੁੰਗਵਾਲੀ ਆਏ ਸੁਖਦਾਈ। ਕਥਾ ਕੀਰਤਨ ਪ੍ਰਵਾਹ ਚਲਾਈ।
ਪੰਝਤੁ ਸਿੰਘ ਸਿੰਘਣੀ ਆਏ। ਅੰਮ੍ਰਿਤ ਅਚਾਇ ਰਹਿਤ ਰਖਵਾਏ ॥੧੬੭॥
ਸ੍ਰੀ ਦਮਦਮੇ ਤਹਿ ਤੇ ਗਏ। ਗੁਰਦੁਆਰਿਆਂ ਦਰਸ਼ਨ ਕਏ।
ਕੜਾਹ ਪ੍ਰਸ਼ਾਦਿ ਭੇਟਾ ਚੜ੍ਹਾਯਾ। ਕਰ ਪ੍ਰਕਰਮਾ ਸੀਸ ਨਿਵਾਇਆ ॥੧੬੮॥
ਸੰਤ ਅਤਰ ਸਿੰਘ ਮਸਤੂਆਨਾ। ਕਾਰ ਸਰੋਵਰ ਕਰਤ ਮਹਾਨਾ।
ਦਰਸ਼ਨ ਕਰ ਕੀਨੀ ਪ੍ਰਣਾਮੂ। ਮਿਲੇ ਬਾਬਾ ਪ੍ਰੇਮ ਭਿਰਾਮੂ ॥੧੬੯॥
ਪ੍ਰੇਮ ਕਥਾ ਦੁਹਿ ਦਿਸ ਤੇ ਭਈ। ਅੰਮ੍ਰਿਤ ਵੇਲੇ ਕਥਾ ਕਰਈ।
ਭਲੀ ਸੁਹਾਵੀ ਛਾਪਰੀ ਵਾਕਾ। ਕੀਨ ਵਖਿਯਾਨ ਥਾ ਅਚਰਜ ਝਾਕਾ ॥੧੭੦॥
ਲੰਗਰ ਛਕ ਪੁਨਿ ਮਿਲ ਕੇ ਸੰਤਾ। ਬੈਠੇ ਸਰੋਵਰ ਪਾਸ ਟਿਕੰਤਾ।
ਗੋਬਿੰਦ ਗੜ ਬਠਿੰਡੇ ਚਲ ਆਏ। ਸਤਿਗੁਰ ਪੁਰਬ ਪ੍ਰੇਮ ਤੇ ਮਨਾਏ ॥੧੭੧॥
ਮਨ ਤਨ ਪ੍ਰਭਿ ਆਰਾਧਨ ਕੀਜੇ। ਰਾਗ ਬਿਲਾਵਲ ਕਥਾ ਸੁਨੀਜੇ।
ਬਠਿੰਡੇ ਬਹੁ ਸੰਗਤਿ ਮਿਲ ਆਈ। ਸਤਿਗੁਰ ਪ੍ਰੀਤਮ ਦੇਤ ਵਧਾਈ ॥੧੭੨॥
ਸ੍ਰੀ ਮੁਕਤਸਰ ਫੇਰ ਸੋ ਆਏ। ਸਤਾਰਾਂ ਸੌ ਦਮੜਾ ਕਰ ਚਾਏ।
ਬੀਚ ਦੀਵਾਨ ਸ਼ਹੀਦੀ ਗਾਈ। ਮੁਕਤਸਰ ਚਾਲੀ ਮੁਕਤੇ ਪਾਈ ॥੧੭੩॥
ਪੰਜ ਸੌ ਮਣ ਪੱਕੀ ਕਰ ਗੋਹੂੰ। ਲਾਇ ਸੇਵ ਆਏ ਤਬ ਏਹੂੰ।
ਫਿਰ ਨ ਬਹੁਰ ਕਬ ਗਏ ਗੁਸਾਈ। ਹੋਰ ਇਲਾਕੇ ਪ੍ਰਚਾਰ ਕਰਾਈ ॥੧੭੪॥
ਇਉਂ ਲੰਗਰ ਹਿਤ ਸੇਵਾ ਕਰਈ। ਸਭ ਹਿਤ ਬਿਨ ਲਾਲਚ ਵਿਚਰਈ।
ਕਰ ਵਖਿਆਨ ਸੰਗਤਿ ਨਿਹਾਲਾ। ਕੁਹਾਰ ਵਾਲ ਹੈਂ ਤਬੈ ਦਿਆਲਾ ॥੧੭੫॥
ਕੁਹਾਰ ਵਾਲੇ ਦੀਵਾਨ ਸਜਾਯਾ। ਹਰੀ ਕੇ ਪਾਸ ਪ੍ਰਚਾਰ ਸੁਨਾਯਾ।
ਗੁੰਦਾਰੇ ਦੀਵਾਨ ਲਗਾਈ। ਸੰਗਤਿ ਇਕੀ ਸੁਧਾ ਛਕਾਈ ॥੧੭੬॥

ਡੋਂਡੇ ਪਿੰਡ ਮੇਂ ਚਰਨ ਸੋ ਪਾਏ। ਸੈਂਤੀ ਸਿੰਘਾਂ ਅੰਮ੍ਰਿਤ ਪਿਆਏ।
ਪਿੰਡ ਮੰਡੀਰ ਸਪੂਰਨ ਹਰੀ। ਨਰਾਇਨ ਸਿੰਘ ਰਣਜੀਤ ਮ੍ਰਿਗ ਅਰੀ॥੧੭੭॥
ਅਖੰਡ ਪਾਠ ਦੀਵਾਨ ਲਗਾਯਾ। ਛੱਤੀ ਸਿੰਘਾਂ ਅੰਮ੍ਰਿਤ ਪਾਯਾ।
ਭਿੰਡਰੀਂ ਅਖੰਡਪਾਠ ਆਇ ਕੀਆ। ਸੰਤ ਕਿਸ਼ਨ ਸਿੰਘ ਯਾਦ ਮਨੀਆ॥੧੭੮॥

ਮਾਨੂ ਕੇ ਆਏ ਤਬ ਸੁਆਮੀ। ਯਮ ਨੇਮ ਕਹੇ ਪ੍ਰਾਣਾਯਾਮੀ।
ਬਿਕਲਪ ਲੈ ਹਠ ਮੰਤ੍ਰ ਭਾਖੇ। ਰਾਜ ਜੋਗ ਕੇ ਜੋ ਅਭਿਲਾਖੇ॥੧੭੯॥
ਬੈਰਾਗ ਸੰਗ ਉਪਦੇਸ਼ ਸੁਣਾਯਾ। ਰਹਿਤ ਰਖੋ ਤਜ ਪਖੰਡ ਸਭਾਯਾ।
ਤਖਾਣ ਵਧ ਸ੍ਰੀ ਸੰਤ ਸੋ ਆਏ। ਨਾਮ ਜਪੋ ਉਪਦੇਸ਼ ਦ੍ਰਿੜ੍ਹਾਏ॥੧੮੦॥

ਆਤਮਾ ਸਤ ਅਨਾਤਮ ਝੂਠਾ। ਅਵਿਦਯਾ ਸੰਗ ਜੀਵ ਜਿਮ ਮੂਠਾ।
ਅਸ਼ਟਧਾਂਤ ਏਹੁ ਦੇਹੁ ਅਕਾਰਾ। ਬਿਸਟਾ ਮੂਤ੍ਰ ਚੰਮ ਮਝਾਰਾ॥੧੮੧॥
ਦੇਹਿ ਅਭਿਮਾਨ ਪਾਪ ਅਧਿਕਾਈ। ਗਊ ਮਾਰਨ ਜਿਮ ਬੇਦ ਅਲਾਈ।
ਤਨ ਅਭਿਮਾਨ ਜਿਨਹੋਂ ਨੇ ਤਿਆਗਾ। ਬੀਸ਼ ਸਿੰਘ ਅੰਮ੍ਰਿਤ ਛਕ ਜਾਗਾ।੧੮੨।

ਚੜਿੱਕ ਆਏ ਫਿਰ ਪ੍ਰੇਮ ਨਿਹਾਰਾ। ਪੰਚਾਸੀ ਨਰ ਸੁਧਾ ਪਿਆਰਾ।
ਵਰ੍ਹੇ ਪਿੰਡ ਮੇਂ ਲਗੋ ਦੀਵਾਨਾ। ਕੁਕਰਮ ਰੋਕਨੇ ਕਹੇ ਤਮਾਮਾ॥੧੮੩॥
ਸਤਿ ਸੰਗਤਿ ਮਹਿਮਾ ਵਖਿਆਨਾ। ਕਾਂਉਂ ਪਾਪੀ ਦੰਭੀ ਬਗੁ ਜਾਨਾ।
ਹੰਸ ਸੰਤ ਮਾਨਸ ਹਰਿ ਜਾਨਾ। ਦੇਵ ਰੂਪ ਅਖੰਡ ਸਮਾਨਾ॥੧੮੪॥

ਪਰਚਾ ਕਰਿਓ ਸੰਤ ਸਾਨੂਪਾ। ਠੀਕਰੀ ਵਾਲੇ ਦੀਵਾਨ ਅਨੂਪਾ।
ਜੈਤੋ ਬਾਬਤ ਪ੍ਰਚਾਰ ਸੁਨਾਯੋ। ਸ਼ਹੀਦ ਭਏ ਪੰਥ ਜਾਗ ਬਤਾਯੋ॥੧੮੫॥
ਗਿੱਲ ਲੁਧਿਆਣੇ ਪਾਸ ਜੋ ਅਹੀਏ। ਏਸ ਪਿੰਡ ਦੀਵਾਨ ਲਗਈਏ।
ਤੀਨ ਦਿਵਸ ਰਹਿ ਕੇ ਪ੍ਰਚਾਰਾ। ਅੰਮ੍ਰਿਤ ਇੱਕੀ ਨਰਹਿ ਪਿਵਾਰਾ॥੧੮੬॥

ਕੇਸੋ ਦਾਸ ਹਰੀ ਮਿਲ ਆਯਾ। ਪ੍ਰੇਮ ਅਧਿਕ ਬਾਣੀ ਮੇਂ ਲਾਯਾ।
ਨਿਸ ਦਿਨ ਹੋ ਮਸਤਾਨਾ ਰਹਈ। ਸੰਤਾਂ ਦੇਖੇ ਬਿਨ ਨਹਿ ਰਹਈ॥੧੮੭॥
ਲੰਢੇ ਕੇ ਜੱਥਾ ਸੁਭ ਬਾਣੀ। ਕੀਰਤ ਕਰੈ ਪ੍ਰੇਮ ਕੋ ਠਾਣੀ।
ਤਿਨ ਕੇ ਅਨੰਦ ਪੜਾਇ ਸੰਗਾਰਾ। ਮੋਗੇ ਤੇ ਆਏ ਬਿਨ ਬਾਰਾ॥੧੮੮॥

ਬੋਪਾਰਾਏ ਮੇਂ ਸੰਤ ਸੋ ਆਏ। ਆਇ ਦਰਵਾਜ਼ੇ ਦੀਵਾਨ ਸਜਾਏ।
ਭਾਈ ਮਸਤਾਨ ਸਿੰਘ ਤਬ ਆਯਾ। ਬਿਦਯਾਹੇਤ ਪੜ੍ਹਨ ਮਨ ਲਿਆਯਾ॥੧੮੯॥
ਉਨੱਤੀ ਫੱਗਣ ਕਰ ਪ੍ਰਚਾਰਾ। ਸੰਤ ਬਿਰਾਗ ਹੇਤਿ ਸੁ ਬਿਚਾਰਾ।
ਜੀਉ ਕਾਲ ਚੱਕ੍ਰ ਛੂਟੇ ਕੈਸੇ। ਹਉਮੈ ਤਿਆਗ ਨਾਮ ਰਸ ਪੈਸੇ॥੧੯੦॥
ਸ਼ਹੀਦ ਕੀ ਕਾਰਣ ਦੇਹੁ ਰਹਾਈ। ਪਰਲੋ ਬੀਚ ਮਿਲੈ ਹਰਿ ਤਾਈ।
ਬੋਪਾਰਾਇ ਪ੍ਰਚਾਰ ਕਰਾਏ। ਹਸਨ ਪੁਰ ਦੀਵਾਨ ਸਜਾਏ॥੧੯੧॥
ਬਿਸ਼ਨ ਸਿੰਘ ਪਟਵਾਰੀ ਸੰਗਾ। ਰਹਿਣੇ ਲਾਗਿਓ ਧਾਰ ਉਮੰਗਾ।
ਸੁਖਮਨੀ ਕੰਠ ਕਰਨ ਤਬ ਲਾਗਾ। ਮਿਲ ਸੰਤਾਂ ਸੰਗ ਭਾਗੁ ਸੋ ਜਾਗਾ॥੧੯੨॥

ਜੱਥਾ ਤੀਜਾ ਭੀ ਲੰਘ ਗਿਆ। ਜੈਤੋ ਗ੍ਰਿਫਤਾਰ ਸਭ ਭਇਆ।
ਚੌਥੇ ਜੱਥੇ ਕੋ ਬਣ ਤਿਆਰੀ। ਆਏ ਪ੍ਰਬੰਧ ਹੇਤ ਸਿੰਘ ਭਾਰੀ ॥੧੯੩॥
ਸੰਤਾਂ ਤੇ ਰਾਇ ਲੈ ਕਰ ਤਬਹੂੰ। ਸ੍ਰੀ ਅਨੰਦ ਪੁਰ ਤੇ ਤੋਰਹਿ ਅਬਹੂੰ।
ਆਪ ਚਲੇ ਦੁਆਬੇ ਵਿਚ ਤਾਹੀ। ਭਰਤੀ ਕਰਤ ਚਲੈ ਅਗਵਾਹੀ ॥੧੯੪॥
ਸ੍ਰੀ ਅਨੰਦ ਪੁਰ ਕੀ ਦਿਸ ਚਾਲੇ। ਦੋ ਸੌ ਤਿਆਰ ਹੈ ਅਵਰ ਸੰਭਾਲੇ।
ਪੁਰ ਕਰਤਾਰ ਦੁਆਬੇ ਆਏ। ਸੰਤ ਜੱਥੇ ਸਿਉਂ ਕਥਾ ਕਰਾਏ ॥੧੯੫॥
ਗੁਰੂ ਅਰਜਨ ਗੁਰੂ ਗ੍ਰੰਥ ਬਨਾਯੋ। ਤਿਸ ਸਰੂਪ ਕੋ ਦਰਸ਼ਨ ਪਾਯੋ।
ਸਾਤ ਰੁਪਯੇ ਦੇਗੁ ਸਜਾਈ। ਸੱਤ ਭੇਟਾ ਰਾਖੀ ਮੁਦ ਪਾਈ ॥੧੯੬॥
ਸਰਬ ਪਾਠ ਜੋ ਭੇਦ ਹੈ *ਬੀਰਾਂ। ਪੇਖੇ ਸਾਰੇ ਪੰਨੇ ਹੀਰਾਂ।
ਲਾਇ ਦੀਵਾਨ ਮਹਿਮਾ ਗੁਰਬਾਨੀ। ਭਾਖੀ ਸੰਤ ਅਨੰਦ ਮਹਾਨੀ ॥੧੯੭॥
ਦੋ ਸੌ ਸਿੰਘ ਸੰਗ ਹੋਇ ਚਾਲਾ। ਮਿਲਹੈ ਹੋਰ ਨਗਰਾਂ ਤੇ ਨਾਲਾ।
ਜੱਥੇ ਭਰਤੀ ਕਰਤੇ ਚਾਲੈਂ। ਗੁਰਦੁਆਰੇ ਦਰਸ਼ਨ ਸੁਖ ਭਾਲੈਂ ॥੧੯੮॥
ਜਲੰਧਰ ਆਇ ਪੜਾਉ ਸੋ ਕੀਆ। ਪ੍ਰਚਾਰ ਕਰ ਅੰਮ੍ਰਿਤ ਬਹੁ ਦੀਆ।
ਸਤ ਸੌ ਨਰ ਨਾਰੀ ਸਿੰਘ ਹੋਏ। ਕਛੁ ਭਰਤੀ ਹਿਤ ਮਿਲੇ ਭਲੋਏ ॥੧੯੯॥
ਫਗਵਾੜੇ ਰਹਿ ਪ੍ਰੇਮ ਵਖਯਾਨਾ। ਬੰਗੇ ਸੋਤ੍ਰ ਗੁਰਦੁਆਰਾ ਜਾਨਾ।
ਕਵਲ ਚਰਨ ਹੈ ਨਾਮ ਮਹਾਨਾ। ਆਇ ਪ੍ਰਚਾਰ ਮਨੋਹਰ ਠਾਨਾ ॥੨੦੦॥
ਗੜ੍ਹ ਸ਼ੰਕਰ ਮੇਂ ਸੰਤ ਸੋ ਆਏ। ਖਾਲਸਾ ਧਰਮ ਅਚੱਲ ਸੁਣਾਏ।
ਕੁਕੜ ਮਾਜਰਾ ਲਾਇ ਦੀਵਾਨਾ। ਕਥਾ ਸੁਣਾਈ ਸੰਤ ਮਹਾਨਾ ॥੨੦੧॥
ਇਉਂ ਮਿਲ ਸਿੰਘਨ ਭਰਤੀ ਕਰੀ। ਪੰਜ ਸੌ ਸ਼ਹੀਦ ਪੂਰਨੰ ਪਰੀ।
ਯਾਤਰੂ ਪੁਰੀ ਅਨੰਦ ਬਹੁ ਆਥੀ। ਮਿਲ ਸਿੰਘਨ ਜਥੇ ਬਰ ਸਾਥੀ ॥੨੦੨॥
ਸਭ ਕਤਾਰ ਬੰਧ ਕੀਰਤਨ ਗਾਹੀ। ਪੰਜ ਕੀ ਗਿਣਤੀ ਬੰਨ੍ਹ ਬਹੁ ਆਹੀ।
ਏਕ ਮੀਲ ਤਕ ਬਹੁ ਸੰਗਤਿ। ਲੰਬੇ ਆਵਤ ਪ੍ਰੇਮ ਉਮੰਗਤਿ ॥੨੦੩॥
ਪੁਰ ਆਨੰਦ ਆਇ ਦਰਸ਼ਨ ਪਾਏ। ਸ੍ਰੀ ਕੇਸ ਗੜ੍ਹ ਪ੍ਰਥਮੇ ਆਏ।
ਸੀਸ ਗੰਜ ਗੁਰਦੁਆਰੇ ਸਾਰੇ। ਯਾਤਰਾ ਕਰ ਪ੍ਰਸਾਦਿ ਵੰਡਾਰੇ ॥੨੦੪॥
ਹੋਲਾ ਮਹੱਲਾ ਰਹਿਕੇ ਕੀਆ। ਸਭ ਸੰਗਤਿ ਕੋ ਦਰਸ਼ਨ ਲੀਆ।
ਬਿਸ਼ਨ ਸਿੰਘ ਹਸਨਪੁਰ ਵਾਰਾ। ਜਥੇ ਭਰਤੀ ਭਯੋ ਨਿਹਾਰਾ ॥੨੦੫॥
ਜੈਤੋ ਕੇ ਜਥਾ ਚਲ ਗਇਓ। ਸੰਤ ਸ਼ਹੀਦ ਬਾਗ ਮੇਂ ਅਇਓ।
ਤੀਨ ਦਿਵਸ ਪ੍ਰਚਾਰ ਕਰਾਏ। ਕਥਾ ਕੀਰਤਨ ਤੇ ਲੋਗ ਰੀਝਾਏ ॥੨੦੬॥
ਪੁਰ ਆਨੰਦ ਕੀ ਯਾਤਰਾ ਕੀਨੀ। ਨਿਹੰਗ ਸਾਧੂ ਸਿੰਘ ਮਿਲੇ ਚੀਨੀ।
ਦੇਗ ਹਿਤ ਪੱਚੀ ਦੇ ਦਮਰੇ। ਮਿਠੇ ਸਰ ਆਏ ਹਿਤ ਸਗਰੇ ॥੨੦੭॥
ਯਾਤਰਾ ਕਰ ਪ੍ਰਸਾਦਿ ਚੜ੍ਹਾਯੋ। ਰਾਤ ਰਹਿ ਕੀਰਤ ਪੁਰ ਆਯੋ।
ਪੰਦਰਾਂ ਚੇਤਰ ਸ਼ਹੀਦੀ ਜੱਥਾ। ਤੁਰਿਆ ਜੈਤੋ ਹਿਤ ਕਰ ਤੱਥਾ ॥੨੦੮॥

*ਜੋ ਸਾਰੀਆਂ ਬੀੜਾਂ ਦੇ ਭੇਦ ਹਨ।

ਸੰਤ ਕੀਰਤਪੁਰ ਤੇ ਰੋਪੜ ਆਏ। ਗੁਰਦੁਆਰਿਆਂ ਦਰਸ਼ਨ ਪਾਏ।
ਸ੍ਰੀ ਚਮਕੌਰ ਸਾਹਿਬ ਧਰਿ ਹੇਤਾ। ਬਹੁਤ ਸ਼ਹੀਦੀ ਪ੍ਰਚਾਰ ਕਰੇਤਾ ॥੨੦੯॥
ਝਾੜ ਸਾਹਿਬ ਕੇ ਦਰਸ਼ਨ ਪਾਏ। ਮਾਛੀ ਵਾੜੇ ਲੱਲੇਕੁਬੀਂ ਜਾਏ।
ਕਟਾਣੀ ਤੇ ਰੇਰੂ ਸਾਹਿਬ ਆਏ। ਪੰਜ ਦਿਨ ਰਹਿ ਕਥਾ ਸੁਣਾਏ ॥੨੧੦॥
ਏਥੇ ਸੰਤ ਅਤਰ ਸਿੰਘ ਪੂਰੇ। ਕਰਣੀ ਭਗਤ ਨਾਮੁ ਭਰਪੂਰੇ।
ਹਲ ਗੁਰਦੁਆਰੇ ਬਾਹਤ ਆਪੇ। ਲੰਗਰ ਚਲਾਵਤ ਕੀਰਤਨ* ਥਾਪੇ ॥੨੧੧॥
ਹੋਤੀ ਵਾਲੇ ਸੰਤ ਗੁਰ ਪਿਆਰੇ। ਬਾਬਾ ਕਰਮ ਸਿੰਘ ਬਲਿਹਾਰੇ।
ਤਾਂਕੇ ਸੇਵਕ ਆਯਾ ਸਿੰਘੰ। ਭਜਨ ਰੰਗ ਹਰਿ ਗੁਰ ਮਨ ਬਿੰਧੰ ॥੨੧੨॥
†ਤਿਨਕੀ ਸੰਗਤਿ ਇਨਹੂੰ ਕੀਨੀ। ਸਰੂਪ ਤਾਹਿ ਏਹੁ ਸੰਤ ਪ੍ਰਬੀਨੀ।
ਨਾਮੁ ਰਾਤ ਸਾਰੀ ਜਪੁ ਜਾਗੇ। ਆਲਸ ਤਜ ਦਿਨ ਸੇਵਾ ਲਾਗੇ ॥੨੧੩॥
ਤਿਨਕੀ ਪ੍ਰੀਤ ਪੇਖ ਅਧਿਕਾਈ। ਰੇਰੂ ਸਾਹਿਬ ਸੰਤ ਰਹਾਈ।
ਲੁਧਿਆਣੇ ਤੀਹ ਤੇ ਚਲ ਆਏ। ਜਵਦੀ ਮਾਈ ਸੇਵ ਕਰਾਏ ॥੨੧੪॥
ਬੋਪਾਰਾਏ ਕੀ ਸੰਗਤਿ ਪ੍ਰੇਮੀ। ਰਹੇ ਆਇ ਸੁਖ ਪਦ ਦੇ ਛੇਮੀ।
ਕਥਾ ਦੋ ਵੇਲੇ ਹੋਵਨ ਲਾਗੀ। ਇਕ ਮਹੀਨਾ ਰਹਿ ਦਿਨ ਭਾਗੀ ॥੨੧੫॥
ਸੰਗਤਿ ਮਿਲ ਬਿਨਤੀ ਇਮ ਕੀਨੀ। ਗੁਰਦੁਆਰਾ ਰਚਿ ਦੇਹੁ ਨਵੀਨੀ।
ਸੁਣੇ ਸੰਤ ਪ੍ਰਸੰਨ ਸੋ ਹੋਏ। ਖੂਹ ਲਵਾਯਾ ਪ੍ਰੇਮੀ ਸੋਏ ॥੨੧੬॥
ਇਟ ਬਹੁਤ ਮੰਗਵਾਈ ਆਗੇ। ਪਰੇ ਚੱਕੇ ਢੇਰ ਸੋ ਲਾਗੇ।
ਚੂਨਾਂ ਭਠੀਆਂ ਰੋੜ ਲਗਾਈ। ਕਰ ਤਿਆਰ ਰਾਖਾ ਸਮੁਦਾਈ ॥੨੧੭॥
ਕਥਾ ਕੀਰਤਨ ਨਿੱਤ ਹੋਵੰਤਾ। ਸੁਣ ਸੇਵਾ ਹਿਤ ਜਾਗ ਲਗੰਤਾ।
ਮਾਈਆਂ ਅਧਿਕ ਸੇਵਾ ਕਰ ਹੇਤਾ। ਲੋਕ ਮਿਲੇ ਗਨ ਆਨੰਦ ਕੇਤਾ ॥੨੧੮॥

ਦੋਹਿਰਾ—ਪਾਠ ਅਖੰਡ ਕਰਾਇ ਕੈ, ਬਹੁ ਪ੍ਰਸਾਦਿ ਕਰਾਇ॥
ਗੁਰੂ ਅੰਗਦ ਅਵਤਾਰ ਦਿਨ, ਸੋਮਵਾਰ ਸੁਖ ਪਾਇ ॥੨੧੯॥
ਮਈ ਪੰਚ ਸੰਨ ਚੌਬੀਆ, ਚਵੀ ਬਿਸਾਖ ਸੰਕ੍ਰਾਂਤ।
ਚਾਰ ਸੌ ਪਚਵਿੰਜਾ ਭਲੇ, ਗੁਰੂ ਨਾਨਕ ਬਖਸ਼ਾਤ ॥੨੨੦॥
ਨੀਂਵ ਖੋਦ ਮਜ਼ਬੂਤ ਕਰ, ਕਰ ਜੋਰੇ ਅਰਦਾਸ।
ਪੰਜ ਪਿਆਰੇ ਏਹ ਮਿਲੇ, ਕਾਰਜ ਆਵੈ ਰਾਸ ॥੨੨੧॥

ਚੌਪਈ—ਸੰਤ ਗਿਆਨੀ ਸੁੰਦਰ ਹਰੀ। ਹਜ਼ੂਰ ਸਿੰਘ ਮਿਲ ਸੁਰਤੀ ਧਰੀ।
ਕਰਤਾਰ ਸਿੰਘ ਲਲਤੋਂ ਨਿਤਨੇਮੀ। ਸ਼ਮਸ਼ੇਰ ਸਿੰਘ ਨਿਹੰਗ ਲਖ ਲੇਮੀ ॥੨੨੨॥
ਜਿਨੁ ਸਧਾਰ ਗੁਰੂ ਸਰ ਸੇਵਾ। ਗੁਰਦੁਆਰਾ ਬਣਾਯਾ ਸੁਖ ਦੇਵਾ।
ਦਸ ਜਮਾਤ ਸਕੂਲ ਬਣਾਯਾ। ਆਪ ਖਰਚ ਲਿਆਇ ਬਹੁਤ ਚਲਾਯਾ ॥੨੨੩॥
ਗੁਰ ਛੇਵੇਂ ਕੋ ਥਾਨ ਮਹਾਨਾ। ਪੰਦਰਾਂ ਸਾਲ ਪਹਿਰਾ ਦੇ ਭਾਨਾ।
ਲੰਗਰ ਚਲਾਇ ਬਹੁਤ ਹਿਤ ਧਰਈ। ਪੂਰਨਮਾ ਕੋ ਮੇਲਾ ਕਰਈ ॥੨੨੪॥

*ਕਰਦੇ। †ਸੰਤ ਬਾਬਾ ਕਰਮ ਸਿੰਘ ਜੀ ਹੋਤੀ ਵਾਲਿਆਂ ਦੀ।

ਪੰਜਵਾਂ ਗੁਰਬਚਨ ਸਿੰਘ ਨਿਮਾਣਾ । ਸੰਤ ਸੰਗ ਤੇ ਮਨ ਸੁਖ ਮਾਣਾ ।
ਸੰਤਾਂ ਸਹਿਤ ਪੰਚ ਤਬ ਮਿਲੇ । ਨੀਂਵ ਅਬਚਲ ਗੁਰ ਆਪ ਰਖਿਲੇ ॥੨੨੫॥
ਨੀਂਵ ਰਖਾਇ ਕੀਰਤਨ ਬਹੁ ਕੀਨਾ । ਪ੍ਰਸ਼ਾਦਿ ਬਾਂਟ ਸਭ ਹੀ ਤ੍ਰਿਪਤੀਨਾ ।
ਲਹਿਣਾ ਸਿੰਘ ਕਵੀਸ਼ਰੀ ਗਾਈ । ਮੁਦਤਿ ਕਰੀ ਸੰਗਤਿ ਸਮੁਦਾਈ ॥੨੨੬॥

ਕਾਰੀਗਰ ਚੰਗੇ ਲਗਵਾਏ । ਪਿੰਡ ਆਪ ਸਭ ਸੇਵ ਕਰਾਏ ।
ਮਾਈਆਂ ਸਮੁੰਦਰ ਆਨ ਪਿਆਵੈ । ਰਾਮ ਕੌਰ ਆਦਿ ਚੂਨਾ ਪਿਸਾਵੈ ॥੨੨੭॥
ਸ਼ੀਘਰ ਉਸਾਰੀ ਹੋਤਿ ਬਿਸਾਲਾ । ਬਡਾ ਚੌੜਾ ਲੰਬਾ ਜਾਲਾ ।
ਸਾਰਾ ਦਿਨ ਹੋਤੀ ਉਸਰਾਈ । ਆਦਮੀ ਹਾਥ ਤੇ ਉਚਾ ਜਾਈ ॥੨੨੮॥

ਦਸ ਦਿਨ ਕਰਾਇ ਸੇਵਾ ਧਰਿ ਪ੍ਰੀਤਾ । ਲੋਕਨ ਕਹਾ ਅਟਕੋ ਨਹਿ ਮੀਤਾ ।
ਸੇਵਾ ਹੁਣ ਜਿਉਂ ਪੀਛੇ ਕੀਜੈ । ਛੇਤੀ ਸਾਡਾ ਆਵਨ ਥੀਜੈ ॥੨੨੯॥
ਸੰਤ ਜਥੇ ਸਿਉਂ ਭਿੰਡਰੀਂ ਆਏ । ਲੰਗਰ ਕੱਚਾ ਕੋਠਾ ਪੁਆਏ ।
ਸੱਤ ਦਿਨਾਂ ਮੇਂ ਪੂਰਾ ਕੀਆ । ਬੋਧਾਰਾਏ ਫਿਰ ਆਵਨ ਥੀਆ ॥੨੩੦॥

ਤੇਰਾਂ ਦਿਨ ਰਹਿ ਸੇਵ ਕਰਾਈ । ਉਸਰਿਆ ਬਹੁਤਾ ਮਦਦ ਪਾਈ ।
ਸਭ ਪ੍ਰੇਮ ਤੇ ਸੇਵਾ ਕਰਹੀ । ਨਗਰ ਸੰਤਾਂ ਦਰਸ਼ਨ ਤੇ ਢਰਹੀ ॥੨੩੧॥
ਪੰਜਵਾਂ ਜੱਥਾ ਭੀ ਹੋਯਾ ਕੈਦੀ । ਛੇਵਾਂ ਆਵਤ ਧਾਰ ਉਮੈਦੀ ।
ਤਿਨ ਪ੍ਰਚਾਰ ਹਿਤ ਬਿਨਤੀ ਭੇਜੀ । ਪਰਚਾ ਪ੍ਰੇਮ ਕਰਾਵੋ ਲੇਜੀ ॥੨੩੨॥

ਸੰਤ ਹਮਦਰਦੀ ਹਿਤ ਗਏ । ਬੀਸ ਜੇਠ ਮੇਂ ਪ੍ਰਾਪਤ ਭਏ ।
ਮੋਰਾਂ ਵਾਲੀ ਦੁਆਬੇ ਵਖਜਾਨਾ । ਕਥਾ ਸੰਥਿਆ ਹੋਤ ਰੁਜਾਨਾ ॥੨੩੩॥
ਸੰਗਤਿ ਭਈ ਨਿਹਾਲ ਸੰਗ ਆਈ । ਪੰਜ ਸੌ ਜੱਥਾ ਨਾਲ ਸਿਧਾਈ ।
ਫਿਰ ਰੁੜਕੀ ਪੜਾਉ ਸੋ ਥੀਆ । ਸੰਤਾਂ ਪ੍ਰੇਮ ਤੇ ਲੈਕਚਰ ਕੀਆ ॥੨੩੪॥

ਦੌਲਤ ਪੁਰ ਮੇਂ ਕਰ ਵਖਿਆਨਾ । ਤਿੰਨ ਸੌ ਸਿੰਘਾਂ ਸੁਧਾ ਅਚਾਨਾ ।
ਰਾਹੋਂ ਵਿਚ ਦੀ ਮੁਲਾਮੇ, ਵੇਦੀ । ਆਇ ਪ੍ਰਚਾਰ ਪੜਾਉ ਕਰੇਂਦੀ ॥੨੩੫॥
ਚੱਕ ਦਾਨਾ ਮੇਂ ਕਥਾ ਸੁਨਾਈ । ਸ਼ਹੀਦੀ ਜਥਾ ਪੜਾਉ ਕਰਾਈ ।
ਸ੍ਰੀ ਨਗਰ ਦੁਆਬੇ ਮੇਂ ਜੋਈ । ਕੀਰਤਨ ਕੀ ਧੁਨਿ ਬਹੁਤੀ ਹੋਈ ॥੨੩੬॥

ਮੁਠਿੰਡੇ ਪਿੰਡ ਇਕ ਜੈਲੰਦਾਰਾ । ਜੱਥਾ ਉਤਰਨ ਦੇਤ ਨ ਧਾਰਾ ।
ਖੂਹਾਂ ਕੋ ਜਿੰਦਰੇ ਲਗਵਾਏ । ਲੋਕਾਂ ਘੂਰ ਸਭ ਸੇਵ ਹਟਾਏ ॥੨੩੭॥
ਸੰਤਾਂ ਪੇਖ ਝੋਲੀ ਚੱਕ ਕਾਰਾ । ਸਭ ਜੱਥੇ ਕੇ ਪ੍ਰਤਿ ਉਚਾਰਾ ।
ਧੁਪੇ ਬੈਠ ਸਮਾਧੀਆਂ ਲਾਵੋ । ਇਉਂ ਤਪ ਕਰ ਗੁਰਬਾਣੀ ਗਾਵੋ ॥੨੩੮॥
ਸੁਣ ਪੰਜ ਸੈ ਹੀ ਧੁਪੇ ਬੈਠਾ । ਬਾਣੀ ਪੜੈ ਪ੍ਰੇਮ ਤੇ ਇਕੈਠਾ ।
ਸੰਤ ਆਪ ਭੀ ਧੂਪ ਸਹਾਰੇ । ਮੁਖੋਂ ਸ੍ਰੀ ਸੁਖਮਨੀ ਉਚਾਰੇ ॥੨੩੯॥
ਮੁਨੀ ਜਨ ਬੈਠੇ ਰਸ ਲੇਈ । ਜਗਤ ਅਸਾਰ ਤਜੇ ਤਪ ਕੇਈ ।
ਸੁਰਗ ਭੋਗ ਕੀ ਚਾਹ ਨ ਧਰਈ । ਇਕ ਹਰਿ ਦਰਸ਼ਨ ਕੀ ਇੱਛ ਕਰਈ ॥੨੪੦॥

ਦੋਇ ਪਹਿਰ ਸਭ ਸਿੰਘ ਸੋ ਥਿਰੇ। ਇਤ ਉਤ ਧਾਵਨ ਨਾਹੀ ਕਰੇ।
ਨਾਮੁ ਪ੍ਰੇਮ ਗੁਰਬਾਣੀ ਪਰਤੇ। ਸੋ ਆਸਾ ਤੇ ਨਿਰਾਸੇ ਵਰਤੇ ॥੨੪੧॥
ਗੁਰ ਨਾਨਕ ਇਉਂ ਖੇਲ ਤਬ ਕੀਨੀ। ਜ਼ੈਲਦਾਰ ਪੁਤ ਪਿਤ ਬਿਗਰੀਨੀ।
ਸੋ ਜੱਥੇ ਕੋ ਅਪਨੇ ਕੂਪਾ। ਲੈ ਡੇਰਾ ਕਰਵਾਇ ਅਨੂਪਾ ॥੨੪੨॥
ਘਰ ਤੇ ਸਰਬ ਸੇਵਾ ਨਿਰਬਾਹੀ। ਫਿਰ ਸਭ ਨਗਰ ਸੇਵ ਕਰਾਹੀ।
ਜ਼ੈਲਦਾਰ ਢਿਲਾ ਹੋਇ ਬਹਿਓ। ਪੁੱਤਰ ਸੋਂ ਨਹਿ ਜੋਰ ਚਲਹਿਓ ॥੨੪੩॥
ਸੰਤ ਆਪ ਦੀਵਾਨ ਮੇਂ ਆਏ। ਨਸੀਹਤ ਨਾਮਾ ਗਾਇ ਸੁਨਾਏ।
ਦੋ ਸੌ ਨਰ ਨਾਰੀ ਧਰਿ ਪ੍ਰੀਤਾ। ਅੰਮ੍ਰਿਤ ਛਕ ਹੋਏ ਨਿਰ ਭੀਤਾ ॥੨੪੪॥
ਮਉ ਗੁਰਦੁਆਰੇ ਆਏ ਸੰਤਾ। ਕਥਾ ਕੀਰਤਨ ਪ੍ਰਵਾਹ ਉਠੰਤਾ।
ਦੇਗ ਕਰਾਇ ਅਰਦਾਸ ਉਚਾਰੀ। ਈਸੇ ਵਾਲ ਤੇ ਆਦਿ ਅਗਾਰੀ ॥੨੪੫॥
ਬੋਪਾਰਾਏ ਸ਼ਹੀਦ ਪਿਆਰੇ। ਆਨ ਬਿਰਾਜੇ ਤੀਹ ਜੇਠਾਰੇ।
ਸੰਗਤਿ ਸੇਵ ਕਰੀ ਚਿਤ ਲਾਏ। ਕੜਾਹ ਖੀਰ ਭਾਜੀਆਂ ਸਮੁਦਾਏ ॥੨੪੬॥
ਬਸਤਰ ਮਾਯਾ ਸੇਵਾ ਦੀਤੀ। ਏਸੇ ਨਗਰ ਸਭ ਬਿਧ ਕੀਤੀ।
ਹੋਰ ਸਹੈਤਾ ਚਾਹੀ ਨਾਹੀ। ਸੰਤ ਪ੍ਰਤਾਪ ਤੇ ਸੇਵ ਨਿਬਾਹੀ ॥੨੪੭॥
ਜੱਥਾ ਆਗੇ ਕੋ ਪ੍ਰਸਥਾਨਾ। ਸੰਤ ਰਹੇ ਗੁਰਦੁਆਰਾ ਬਣਾਨਾ।
ਇਉਂ ਸੇਵਾ ਮਿਲ ਪੰਥ ਬਹੁ ਕਰਹੀ। ਦੁਰਜਨ ਪ੍ਰਤਾਪ ਦੇਖ ਕੈ ਜਰਈ ॥੨੪੮॥
ਮਸਤੂਆਣੇ ਇਕਾਦਸ ਨਿਮਾਨੀ। ਮੇਲਾ ਕਰਤ ਸੰਗਤਿ ਹਿਤ ਠਾਨੀ।
ਗਏ ਸੰਤ ਧਰਿ ਭਾਉ ਮਹਾਨਾ। ਸੰਤ ਮਘਰ ਸਿੰਘ ਜੀ ਭੀ ਆਨਾ ॥੨੪੯॥
ਜੋੜ ਮੇਲ ਕੋ ਕਰ ਮਿਲ ਸੰਤਾ। ਬਾਬਾ ਅਤਰ ਸਿੰਘ ਦੁਤਿਵੰਤਾ।
ਕਥਾ ਕੀਰਤਨ ਕੀ ਧੁਨਿ ਲਾਈ। ਬੋਪਾਰਾਏ ਬਿਰਾਜੇ ਆਈ ॥੨੫੦॥
ਗੁਰਦੁਆਰੇ ਕੀ ਸੇਵ ਕਰਾਵੇਂ। ਮਿਲ ਨਗਰ ਵਿਦਯਾਰਥੀ ਆਵੇਂ।
ਸਾਰਾ ਦਿਨ ਸੇਵਾ ਹਿਤ ਧਰਈ। ਸਭ ਮਾਈ ਭਾਈ ਮਿਲ ਕਰਈ ॥੨੫੧॥
ਪੰਦਰਾਂ ਹਾੜ ਸਭ ਉੱਸਰ ਗਯਾ। ਏਕ ਬਰਾਂਡਾ ਆਗੇ ਪਯਾ।
ਸਭ ਸੰਗਤਿ ਮਿਲ ਖੁਸ਼ੀ ਭਈ ਹੈ। ਜੈ ਜੈ ਕੀ ਧੁਨਿ ਉਚ ਕਈ ਹੈ ॥੨੫੨॥
ਬੀਹ ਹਾੜ ਕੋ ਪਾਠ ਅਖੰਡੰ। ਕਰ ਆਨੰਦ ਭੇ ਸਭਹੀ ਬੰਦੰ।
ਬਹੁਤ ਪ੍ਰਸ਼ਾਦਿ ਬਣ ਕੇ ਆ ਜਾਈ। ਆਸਾਵਾਰ ਲਾਇ ਸੁਖ ਪਾਈ ॥੨੫੩॥
ਗੁਰੂ ਗ੍ਰੰਥ ਕੀ ਕਥਾ ਮਹਾਨਾ। ਸੰਪੂਰਨ ਕਰੀ ਅਤਿਸੈ ਹਿਤ ਠਾਨਾ।
ਅਰਦਾਸ ਕਰ ਪ੍ਰਸ਼ਾਦਿ ਵਰਤਾਯੋ। ਵਿਦਯਾਰਥੀ ਸਭੇ ਸੁਖ ਪਾਯੋ ॥੨੫੪॥
ਖੀਰ ਪੂਰੀਆਂ ਬਹੁ ਮਠਿਆਈ। ਲੰਗਰ ਭਯੋ ਸਭਨ ਵਰਤਾਈ।
ਭਾਜੀਆਂ ਕੱਦੂ ਪੇਠਾ ਸੋਹਿਨੀ। ਛਕ ਤ੍ਰਿਪਤੇ ਸਭ ਬ੍ਰਿਤੀ ਮੋਹਿਨੀ ॥੨੫੫॥
ਸਤਾਰਵੀਂ ਕਥਾ ਸਮਾਪਤ ਹੋਈ। ਬੀਸ ਹਾੜ ਵੀਰਵਾਰ ਭਲੋਈ ॥
ਸੰਤ ਆਨੰਦ ਆਪਨੇ ਥਿਰੇ। ਬਾਹਰ ਕੁਟੀਆ ਭੀਤਰ ਬਰੇ ॥੨੫੬॥

ਸ੍ਰੀ ਅਕਾਲ ਮੇਂ ਮਨ ਕੋ ਰੋਕਾ। ਸੁਧ ਵਿਸਾਰੀ ਹੈ ਹਰ ਸੋਕਾ।
ਤੀਨ ਦਿਵਸ ਨਹਿ ਖਾਨ ਨ ਪਾਨੀ। ਚੌਥੇ ਦਿਨ ਨਿਕਲੇ ਸੁਖਦਾਨੀ ॥੨੫੭॥
ਹਰਿ ਦਿਨ ਸ੍ਰੀ ਵਾਹਿਗੁਰੂ ਗਾਵੈਂ। ਰਾਤੀ ਆਲਸ ਨਾਹਿ ਲਿਆਵੈਂ।
ਆਠ ਪਹਿਰ ਰੰਗੇ ਕਰ ਕਾਜਾ। ਮਨ ਮੇਂ ਸਤਿਗੁਰ ਗ੍ਰੀਬ ਨਿਵਾਜਾ ॥੨੫੮॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸ੍ਰੀ ਅੰਮ੍ਰਿਤਸਰ ਜੀ ਕਾਰ ਸੇਵਾ ਜੈਤੋ ਸ਼ਹੀਦੀ
ਜਥੇ ਜਾਵਨ ਕੀ ਪ੍ਰਚਾਰ ਸੇਵਾ ਪ੍ਰਸੰਗ ਬਰਨਨੰ ਚੌਤੀਸਵਾਂ ਧਿਆਇ ਸੰਪੂਰਨੰ ॥੩੪॥

–੦–

# ਗੁਰਦੁਵਾਰਾ ਬੋਪਾਰਾਏ ਸਚਖੰਡ ਰਚਨ

ਪੰਡਿਤ ਚਰਚਾ, ਸੇਵਕ ਨਿਹਾਲ, ਭਾਈ ਦਸੌਹਿਰਾ ਰਾਏ ਕੋਟ

ਦੋਹਿਰਾ—ਪੰਚ ਸਿੰਘ ਗੁਰ ਭਗਤ ਜੋ, ਰਹਿਣੀ ਨਾਮ ਰਸ ਲੇਤ।
ਸੋਈ ਖਾਲਸਾ ਬੰਦਨਾ, ਸੀਸ ਦੇਹਿ ਧਰਮ ਹੇਤਿ ॥੧॥
ਚੌਪਈ—ਸੰਤ ਵਾਹਿਗੁਰੂ ਰਸ ਮੇਂ ਮਾਤੇ। ਰਹਿ ਸਿਮਰਤ ਆਨੰਦ ਕੇ ਦਾਤੇ।
ਨਹ ਕਬ ਅਪਨਾ ਰੂਪ ਭੁਲਾਵੈਂ। ਹਉਮੈ ਰੰਚਕ ਮਨ ਨ ਲਿਆਵੈਂ ॥੨॥
ਬੋਪਾਰਾਏ ਕਰ ਸੇਵ ਮਹਾਨਾ। ਗੁਰੂ ਦੁਆਰਾ ਰਚਿਆ ਆਨਾ।
ਨੀਵੇਂ ਥਾਂਈ ਮਾਟੀ ਗੇਰੈ। ਥੜਾ ਗੁਰਦੁਆਰੇ ਚਉਫੇਰੈ ॥੩॥
ਮਾਟੀ ਬਾਹਰ ਤੇ ਲੈ ਆਵੈ। ਮਾਈ ਭਾਈ ਭਰਤੀ ਪਾਵੈ।
ਕਾਰੀਗਰ ਡਾਟਾਂ ਲਿਪਿਆਈ। ਕਰਤੇ ਪ੍ਰੇਮ ਸੰਗ ਅਧਿਕਾਈ ॥੪॥
ਸੰਤ ਆਪ ਭਿੰਡਰੀਂ ਆ ਗਏ। ਉਨੱਤੀ ਹਾੜ ਸੰਗਤਿ ਮਿਲ ਭਏ।
ਵਿਦਜਾਰਥੀ ਅਰਜ ਇਮ ਕੀਨੀ। ਸੰਥਾ ਸੁਨਾਵਹੁ ਅਵਰ ਨਵੀਨੀ ॥੫॥
ਕਰਤਾਰ ਸਿੰਘ ਤੇ ਹਰਿ ਕਰਤਾਰਾ। ਹਜ਼ੂਰਾ ਸਿੰਘ ਮੱਘਰ ਸਿੰਘ ਪਿਆਰਾ।
ਸੁਬਗ ਸਿੰਘ ਸਜਣ ਸਿੰਘ ਏਕਾ। ਗੁਰਬਚਨ ਸਿੰਘ ਮਨ ਗੁਰ ਕੀ ਟੇਕਾ ।੬।
ਠਾਕਰ ਸਿੰਘ ਹੀਰਾ ਸਿੰਘ ਮੱਤਾ। ਹਰੀ ਸਿੰਘ ਕਰਮ ਹਰਿ ਰੱਤਾ।
ਨਾਮ ਸਿੰਘ ਤੇ ਹਰਿ ਹੈ ਗਿਆਨਾ। ਗੁਲਾਬ ਸਿੰਘ ਸਿਮਰਨ ਰਸ ਮਾਨਾ ॥੭॥
ਤੇਰਾਂ ਸਿੰਘ ਪੜ੍ਹਨ ਚਿਤ ਦੇਈ। ਬਿਨਤੀ ਕਰੀ ਪ੍ਰਵਾਨ ਸੁਨ ਲੇਈ।
ਪਾਠ ਅਖੰਡ ਅਖੰਡ ਪ੍ਰਕਾਸ਼ਾ। ਗੁਰਦੁਆਰੇ ਭਿੰਡਰਾਂ ਮੇਂ ਖਾਸਾ ॥੮॥
ਕਰ ਕੈ ਫੇਰ ਲਾਇ ਵਾਰੰ ਆਸਾ। ਪ੍ਰਸ਼ਾਦਿ ਬਹੁਤ ਆਯੋ ਰਖ ਪਾਸਾ।
ਖੜੇ ਹੋਇ ਅਰਦਾਸ ਉਚਾਰੀ। ਕਥਾ ਚਲਾਵਨ ਇੱਛਾ ਧਾਰੀ ॥੯॥
ਬਾਬਾ ਖਜਾਨ ਸਿੰਘ ਜੀ ਤਪੀਏ। ਸੁਨਤੇ ਕਥਾ ਨਾਮ ਪ੍ਰਭੁ ਜਪੀਏ।
ਅਠਾਰਵੀਂ ਕਥਾ ਆਰੰਭ ਸੋ ਕੀਨੀ। ਸੰਤ ਪ੍ਰੇਮ ਰਸ ਮੇਂ ਮਸਕੀਨੀ ॥੧੦॥
ਸ੍ਰੀ ਜਪੁ ਤੇ ਚਾਲੀ ਬਿਨ ਦੇਰਾ। ਅੰਮ੍ਰਿਤ ਵੇਲੇ ਨਿਤ ਹੋਵੇਰਾ।
ਵਿਦਜਾਰਥੀ ਆਨੰਦ ਸੋ ਪਰਹੀ। ਜੀਵਨ ਮੁਕਤ ਅਨੰਦ ਮਨ ਵਰਹੀ ॥੧੧॥

ਸਾਵਨ ਸੰਕ੍ਰਾਂਤੀ ਮੰਗਲ ਵਾਰਾ। ਅੰਮ੍ਰਿਤ ਵੇਲਾ ਪ੍ਰਸ਼ਾਦਿ ਵਰਤਾਰਾ।
ਖੁਸ਼ ਹੋਏ ਸਰੋਤੇ ਬਹੁ ਸੁਨਹੀ। ਨਾਮ ਅੰਮ੍ਰਿਤ ਕੀ ਲਾਗੀ ਧੁਨਹੀ ॥੧੨॥

ਸ੍ਰੀਰਾਗ ਆਗੇ ਜਬ ਤੁਰਿਆ। ਆਇ ਕੈਲ ਪੁਰ ਆਨੰਦ ਇਕ ਪਰਿਆ।
ਸੰਗਤਿ ਬੋਪਾਰਾਏ ਕੀ ਆਈ। ਲਿਪਾਈ ਗੁਰਦੁਆਰੇ ਹਿਤ ਲਿਆਈ ॥੧੩॥

ਬੋਪਾਰਾਇ ਕਰ ਚੂਨਾ ਤਿਆਰਾ। ਬਾਹਰ ਗੁਰਦੁਆਰਾ ਲਿਪ ਸਾਰਾ।
ਸੋਹਣਾ ਜੰਗਲਾ ਉਪਰ ਲਾਯਾ। ਸੋਹਤ ਦੂਰੋਂ ਦਰਸ਼ਨ ਪਾਯਾ ॥੧੪॥

ਖੰਡੇ ਚਕਰ ਕ੍ਰਿਪਾਨ ਜੜਾਯਾ। ਕੋਣੇ ਊਪਰ ਅਠ ਥਾਂ ਗਾਯਾ।
ਬੇਲ ਬੂਟੇ ਊਪਰ ਪਾਏ। ਝਰੋਖੇ ਰੱਖ ਬਾਰੀਆਂ ਲਾਏ ॥੧੫॥

ਬਰਾਂਡੇ ਊਪਰ ਚੌਬਾਰਾ ਸੋਹੈ। ਮੰਦਰ ਕੀ ਛੱਤ ਸਾਥ ਮਿਲੋਹੈ।
ਊਪਰ ਫਰਸ਼ ਕੂਨੇ ਗਚ ਕੀਆ। ਪੌੜੀਆਂ ਸਿਖਰ ਪੁਚਾਈ ਦੀਆ ॥੧੬॥

ਛਤ ਪੌੜੀਆਂ ਡਾਟ ਲਗਾਈ। ਆਗੇ ਬਰਾਂਡੇ ਵਿਚ ਦੀ ਜਾਈ।
ਬਾਹਰ ਸੇ ਲਿਪਾਈ ਸਭ ਹੋਈ। ਉਦਮ ਸੰਗਤਿ ਕਾ ਅਵਲੋਈ ॥੧੭॥

ਨਾਨਕ ਸਰ ਤਖਤੂ ਪੁਰ ਮਾਹੀ। ਮਸਿਆ ਦੀਵਾਨ ਤੇ ਸੰਤ ਕੀਰਾਹੀ।
ਆਏ ਤੁਰਤ ਯਾਤਰਾ ਕੀਤੀ। ਗੁਰ ਘਰ ਤੋਂ ਮਹਿਮਾ ਬਹੁ ਲੀਤੀ ॥੧੮॥

ਲਾਇ ਦੀਵਾਨ ਸੇਵਾ ਹਿਤ ਬੋਲੇ। ਕਰ ਕੈ ਸੇਵਹੁ ਜਨਮ ਅਮੋਲੇ।
ਕਮੇਟੀ ਲੰਗਰ ਚੰਗਾ ਤੋਰੈ। ਫਿਰ ਸੇਵਾ ਹੋਵੈ ਜਿਮ ਲੋਰੈ ॥੧੯॥

ਤੀਨ ਦਿਵਸ ਦੀਵਾਨ ਲਗਾਏ। ਸੇਵਾ ਪ੍ਰੇਮ ਦੀਆ ਸਭ ਪਾਏ।
ਕੁੱਸੇ ਆਇ ਕਰ ਅੰਮ੍ਰਿਤ ਤਿਆਰਾ। ਬਾਈ ਸਿੰਘਾਂ ਛਕ ਰਾਖ ਕਕਾਰਾ ॥੨੦॥

ਮਾਨੂ ਕੇ ਰਾਤ ਆਨ ਕੇ ਕਾਟੀ। ਪਹੁੰਚੇ ਬੋਪਾਰਾਏ ਪ੍ਰਾਤੀ।
ਗੁਰਦੁਆਰੇ ਕੀ ਸੇਵ ਮਹਾਨੀ। ਕਰਤੇ ਸੰਤ ਪ੍ਰੇਮ ਰਿਦ ਜਾਨੀ ॥੨੧॥

ਲਿਪਾਈ ਅੰਦਰ ਸ਼ੁਰੂ ਕਰਾਈ। ਲਾਗੇ ਰਾਜ ਆਨ ਸਮਦਾਈ।
ਵਿਦਯਾਰਥੀ ਸਰਬ ਸੰਗ ਲਾਗੇ। ਲੈ ਥਾਪੀ ਚੂਨਾ ਪਕਾਵੈਂ ਆਗੇ ॥੨੨॥

ਹੇਠ ਫਰਸ਼ ਪਕੀ ਬਣਵਾਈ। ਮਾਈ ਭਾਈ ਸੇਵ ਕਮਾਈ।
ਸਰਬ ਲਿਆਈ ਅੰਦਰ ਹੋਈ। ਬਰਾਂਡੇ ਕੀ ਕਰ ਸੁਖ ਮਨ ਜੋਈ ॥੨੩॥

ਨਗਰ ਪ੍ਰਸੰਨ ਭਯੋ ਤਬ ਮੀਤਾ। ਪਾਠ ਅਖੰਡ ਤਬੈ ਸਭ ਕੀਤਾ।
ਬਹੁ ਲੰਗਰ ਪ੍ਰਸ਼ਾਦਿ ਬਣਾਯੋ। ਮਨ ਭਾਵਤ ਸਭਹੂੰਨ ਛਕਾਯੋ ॥੨੪॥

ਉਨੀ ਸੌ ਇਕਾਸੀ ਆਯਾ। ਬਿਤਾਲੀ ਬਰਸ ਆਯੂ ਪ੍ਰਗਟਾਯਾ।
ਗੁਰਦੁਆਰੇ ਕਾ ਨਾਮੁ ਰਖਾਯਾ। ਗੁਰੂ ਗ੍ਰੰਥ ਜੀ ਵਾਕ ਇਉਂ ਭਾਯਾ ॥੨੫॥

'ਸਚੇ ਤੇਰੇ ਖੰਡ ਸਚੇ ਬ੍ਰਹਮੰਡ'। ਆਸਾਵਾਰ ਮੇਂ ਸਲੋਕ ਇਉਂ ਮੰਡ।
ਨਾਮੁ ਰਖ ਸਚਖੰਡ ਗੁਰਦੁਆਰਾ। ਹੋਇ ਪ੍ਰਸੰਨ ਸੁਣ ਸਿੰਘ ਉਦਾਰਾ ॥੨੬॥

ਕਬਿੱਤ–

ਚਾਲ੍ਹੀ ਫੁੱਟ ਲੰਬਾ ਜਾਨ ਚੌੜਾ ਚੌਬੀ ਫੁੱਟ ਮਾਨ, ਸੋਹਣੇ ਦਰਵਾਜੇ ਤੀਨ ਆਗੇ ਛਬ ਪਾਤ ਹੈ।
ਦੋਇ ਵਿਚ ਬਾਰ ਬੱਡੇ ਸੀਖਾਂ ਤਲੇ ਸ਼ੀਸ਼ੇ ਲਗੇ, ਆਗੇ ਜੋ ਬਰਾਂਡਾਂ ਕਢੇ ਪੰਚ ਦਰ ਭਾਤ ਹੈ।
ਊਪਰ ਬਰਾਂਡੇ ਛੱਤ ਦੂਹਰੀ ਹੈ ਪੰਜ ਵਾਰ, ਬਾਹਿਰ ਭੀ ਪੰਜ ਲਖ ਕਾਠ ਕੁਟੀਆਤਿ ਹੈ।
ਧਰੂਅ ਵਲ ਮੁਖ ਪ੍ਰਕਾਸ਼ ਕੇ ਕਰਨ ਹਿਤ, ਆਗੇ ਸੋਹੇ ਥੜ੍ਹਾ ਬੜਾ ਚੰਗਾ ਬਖਿਆਤ ਹੈ ॥੨੭॥
ਲੰਬੀ ਬਾਹੀ ਦਖਣ ਕੀ ਪੰਜ ਦਰਵਾਜ਼ੇ ਲਗੇ, ਦੋਇ ਦੋਇ ਸੀਖਾਂ ਵਾਲੇ ਇਕ ਲੰਘੇ ਜਾਨੀਐ।
ਪੂਰਬ ਪਛਮ ਦੋਇ ਬਾਰ ਹਿਤ ਲੰਘਣੇ ਕੇ, ਦੋਇ ਦੋਇ ਬਾਰੀਆਂ ਕੇ ਸੀਖ ਜੜੀ ਮਾਨੀਐ।
ਇਕੋ ਹਾਲ ਕਮਰਾ ਬ੍ਰਾਂਡਾ ਇਕ ਧ੍ਰ ਦਿਸ, ਊਪਰਲੀ ਛੱਤ ਮਿਲੀ ਏਕੈ ਬਿਧ ਆਨੀਐ।
ਸਚ ਖੰਡ ਗੁਰੂਦੁਆਰਾ ਅੰਦਰ ਲਿਪਾਈ ਰੰਗ, ਬਾਹਰ ਸੇ ਲਾਲ ਇਹੁ ਨਕਸ਼ਾ ਬਖਾਨੀਐ ॥੨੮॥

ਦੋਹਿਰਾ–ਪੂਰਨ ਗੁਰਦੁਆਰਾ ਭਯੋ, ਨੱਗਰ ਬਿਨਤੀ ਕੀਨ।
ਪ੍ਰਬੰਧ ਆਪ ਕੇ ਹਾਥ ਰਹਿ, ਲੰਗਰ ਚਾਲੈ ਚੀਨ ॥੨੯॥
ਸੰਤਾਂ ਕਹਿ ਤੁਮ ਆਪ ਹੀ, ਲੇਹੁ ਪਹਿਰਾ ਲਗਵਾਇ।
ਗੁਰ ਨਾਨਕ ਕੀ ਮਿਹਰ ਤੇ, ਬਨਿਆਂ ਥਾਨ ਸੁਹਾਇ ॥੩੦॥

ਚੌਪਈ–ਸੰਤਾਂ ਕੋ ਫਿਰ ਬਿਨਤੀ ਕੀਨੀ। ਸਾਂਭੋ ਆਪ ਹੀ ਸੰਤ ਜੀ ਚੀਨੀ।
ਸੁਣ ਸੰਤ ਗੰਡਾ ਸਿੰਘ ਕੋ ਛੋਰਾ। ਮਿਰਯਾਦਾ ਬਾਂਧੀ ਬਡ ਜੋਰਾ ॥੩੧॥
ਅੰਮ੍ਰਿਤ ਵੇਲੇ ਕੀਰਤਨ ਨਿੱਤਾ। ਮਾਈ ਭਾਈ ਸੁਨੈ ਦੇ ਚਿੱਤਾ।
ਲੰਗਰ ਚਾਰ ਪਹਿਰ ਹੀ ਚਾਲੈ। ਸ਼ਾਮ ਸੋਦਰ ਕੀਰਤਨ ਧੁਨਿ ਵਾਲੈ ॥੩੨॥
ਕੀਰਤ ਸੋਹਿਲਾ ਰਾਤੀ ਪਰਿ ਕੈ। ਮਹਾਰਾਜ ਸੁਖ ਆਸਨ ਕਰਿ ਕੈ।
ਫਿਰ ਪ੍ਰਕਰਮਾ ਕਰੋ ਪਰੀਤਾ। ਅੰਮ੍ਰਿਤ ਵੇਲੇ ਫਿਰ ਜਸ ਕੀਤਾ ॥੩੩॥
ਸੰਤ ਸੰਗ ਜੱਥੇ ਤਬ ਚਾਲੇ। ਕਥਾ ਹੋਤ ਨਿੱਤ ਸੁਬ੍ਹਾ ਸੁਖਾਲੇ।
ਅਲਕੜੀਂ ਪਿੰਡ ਮੇਂ ਲਾਇ ਦੀਵਾਨਾ। ਇਕਾਸੀ ਅੰਮ੍ਰਿਤ ਪਾਠ ਕਰਾਨਾ ॥੩੪॥
ਬਹੁਤ ਪ੍ਰੇਮੀ ਨੱਗਰ ਭਾਯਾ। ਸੇਵਾ ਕਰਤੇ ਮਨ ਤਨ ਲਾਯਾ।
ਸੰਤਾਂ ਸੰਗਤਿ ਸਿਖ਼ਯਾ ਲੇਹੀ। ਅਪਨਾ ਜਨਮ ਸਫਲ ਕਰ ਲੇਹੀ ॥੩੫॥
ਮਰਾੜ ਦੀਵਾਨ ਬੜਾ ਤਬ ਲਾਗਾ। ਕਰ ਪ੍ਰਚਾਰ ਸੰਤਾਂ ਨੇ ਰਾਗਾ।
ਸੌ ਸਿੰਘਾਂ ਕੋ ਅੰਮ੍ਰਿਤ ਪਿਆਯੋ। ਮਾਈ ਭਾਈ ਸਿੰਘ ਸਜ਼ਾਯੋ ॥੩੬॥
ਬਾਹੀਆ ਸਾਰਾ ਫਿਰ ਕੈ ਮੀਤਾ। ਥਾਉਂ ਥਾਉਂ ਪ੍ਰਚਾਰ ਸੋ ਕੀਤਾ।
ਗਿੱਲ ਪਿੰਡ ਦੀਵਾਨ ਸਜਾਯਾ। ਪੰਚਾਸ ਕੋ ਸੁਧਾ ਅਚਾਯਾ ॥੩੭॥
ਕਰਾੜ ਵਾਲੇ ਬਡ ਭਰਾ ਦੀਵਾਨਾ। ਸਤਵਿੰਜਾ ਨਰ ਸੁਧਾ ਛਕਾਨਾ।
ਰਾਮ ਪੁਰ ਕਰ ਕੈ ਵਖਯਾਨਾ। ਤੇਤੀ ਨਰ ਕੋ ਸੁਧਾ ਅਚਾਨਾ ॥੩੮॥
ਤੱਪੇ ਮੇਂ ਭੀ ਬਹੁਤ ਦੀਵਾਨੰ। ਲਾਇ ਸਜ਼ਾਵੇਂ ਸਿੰਘ ਮਹਾਨੰ।
ਦੀਨੇ ਸਾਹਿਬ ਦਰਸ਼ਨ ਕੀਆ। ਆਏ ਭਿੰਡਰੀਂ ਸੁਖ ਕੋ ਲੀਆ ॥੩੯॥
ਬਾਈ ਪਿੰਡ ਬਾਹੀਏ ਕੇ ਜੋਈ। ਸੱਤ ਸੌ ਅੰਮ੍ਰਿਤ ਛਕਿਆ ਸੰਈ।
ਤਖੇ ਮੇਂ ਤਿੰਨ ਸੌ ਨੇ ਅਚਿਆ। ਨਰ ਨਾਰੀ ਮਨ ਆਨੰਦ ਖਚਿਆ ॥੪੦॥

ਇਸ ਬਿਧ ਬਹੁ ਪ੍ਰਚਾਰ ਕੋ ਕਹਈ। ਸੇਵਾ ਗੁਰੂ ਪੰਥ ਹਿਤ ਧਰਈ।
ਨਾਮੁ ਲਿਵ ਲਾਗੀ ਨਿਸ ਦਿਨ ਮੇਂ। ਨਹੀਂ ਬਿਸਾਰੈ ਕਿਸਹੂੰ ਛਿਨ ਮੇਂ ॥੪੧॥
ਆਪਾ ਨਹੀਂ ਜਨਾਵਨ ਕਰਕੇ। ਸਤਿਗੁਰ ਸਿਖੀ ਮੇਂ ਸਦ ਵਰਤੇ।
ਆਪ ਸ਼ਿੰਘ ਹੋਇ ਅਨਿਕ ਬਣਾਏ। ਸਤਿਨਾਮੁ ਵਾਹਿਗੁਰੂ ਧਿਆਏ ॥੪੨॥
ਜਹਿ ਤਹਿ ਜਸ ਫੈਲਿਓ ਅਧਿਕਾਈ। ਮਨ ਕੀ ਪ੍ਰੀਤ ਗੁਰੂ ਸੰਗ ਲਾਈ।
ਲਿਵ ਅਵਰਨ ਕੀ ਦੇਤਿ ਲਗਾਈ। ਅਗਮ ਅਗੋਚਰ ਮਨ ਪ੍ਰਗਟਾਈ ॥੪੩॥
ਚਿਠੀ ਮੁਰਾਲੇ ਤੋਂ ਜਬ ਆਈ। ਜੋੜ ਮੇਲ ਹਿਤ ਆਵਹੁ ਸਾਈ।
ਕਰ ਤਿਆਰੀ ਕੋ ਸਿੰਘ ਲੈ ਸੰਗਾ। ਚਾਲੇ ਸੰਤ ਨਾਮੁ ਮਨ ਰੰਗਾ ॥੪੪॥
ਮਹਿਣੇ ਸੇ ਗਾਡੀ ਅਸਵਾਰਾ। ਪਹੁੰਚੇ ਜੱਥੇ ਸਹਿਤ ਮੁਰਾਰਾ।
ਮੁਰਾਲੇ ਆਇ ਮਿਲੇ ਸੰਗ ਸਭ ਕੇ। ਮਹੰਤ, ਸੰਤ ਭਾਗ ਸਿੰਘ ਲਭਕੇ ॥੪੫॥
ਨਿੱਤ ਦੀਵਾਨ ਸਜਤਿ ਮਨ ਪਿਆਰਾ। ਕਥਾ ਕੀਰਤਨ ਹੋਤਿ ਅਪਾਰਾ।
ਪੰਦਰਾਂ ਭਾਦਰੋਂ ਆਈ ਜਬਹੀ। ਭਾਰੀ ਦੀਵਾਨ ਸਜਤਿ ਭੇ ਤਬਹੀ ॥੪੬॥
ਰਾਗੀ ਚੌਕੀਆਂ ਲਾਵਹਿ ਆਈ। ਵਾਰੀ ਵਾਰੀ ਧਨ ਗਨ ਪਾਈ।
ਸੰਤਾਂ ਵਿਦਯਾ ਹਿਤ ਪ੍ਰਚਾਰਾ। ਕੀਆ ਉਦਮ ਤਿਨ ਸੁਖ ਪਾਰਾ ॥੪੭॥
ਕੜਾਹ ਖੀਰ ਬਰਤੀ ਅਧਿਕਾਈ। ਬਹੁਤ ਲੋਕ ਮਿਲ ਮਿਲ ਕੇ ਖਾਈ।
ਸਾਧੂਆਂ ਪੰਗਤਿ ਅਲੱਗ ਲਗਾਈ। ਖਾਵੇਂ ਭੋਜਨ ਸਿਮਰੈਂ ਸਾਂਈ ॥੪੮॥
ਅੰਨ ਇਕ ਥਾਂ ਸਭ ਕੋ ਮਿਲਹੀ। ਲੰਗਰ ਮੇਂ ਦ੍ਵੈਤਿ ਨਹਿ ਚਲ ਹੀ।
ਜੈ ਜੈ ਸਭ ਗਾਵੇਂ ਨਰ ਨਾਰੀ। ਸੰਤ ਬਿਸ਼ਨ ਹਰਿ ਆਪ ਭੰਡਾਰੀ ॥੪੯॥
ਜੋੜ ਮੇਲਾ ਸਮਾਪਤ ਕੀਆ। ਸੰਤ ਪੁਰ ਆਏ ਸੁਖ ਲੀਆ।
ਤੀਨ ਦਿਵਸ ਰਹਿ ਕਰ ਪ੍ਰਚਾਰਾ। ਪੰਜੀ ਨਰ ਕੋ ਅੰਮ੍ਰਿਤ ਪਿਆਰਾ ॥੫੦॥
ਮੁਰਾਲੇ ਫੇਰ ਬਿਰਾਜੇ ਆਈ। ਸੇਵਾ ਗੁਰਦੁਆਰੇ ਕਰਵਾਈ।
ਜ਼ਮੀਨ ਸਵਾਰ ਮਿਟੀ ਨਿਕਲਾਈ। ਬਡੀ ਭੜੀਂ ਚੁਫੇਰ ਬਣਾਈ ॥੫੧॥
ਸੱਤਰ ਲੋਕ ਨਾਰੀ ਸਭ ਹੋਏ। ਅੰਮ੍ਰਿਤ ਛਕ ਕੇ ਰਹਿਤ ਰਖੋਏ।
ਕਛੁ ਦਿਨ ਕੀਰਤਨ ਕਥਾ ਕਰਾਈ। ਵਿਦਯਾ ਪਾਇ ਚਾਲੇ ਸੁਖ ਦਾਈ ॥੫੨॥
ਮਹੰਤ ਸਾਹਿਬ ਸੰਗ ਆਪ ਪਧਾਰੇ। ਸੰਤ ਭਾਗ ਸਿੰਘ ਹੈ ਗੁਰ ਪਿਆਰੇ।
ਗੁਜਰਾਤ ਹੋਤਿ ਜਲਾਲਾ ਬਾਦਾ। ਆਏ ਚੌਪਾਲੇ ਧਰ ਅਹਿਲਾਦਾ ॥੫੩॥
ਕਈ ਦਿਵਸ ਪ੍ਰਚਾਰ ਕਰਾਯੋ। ਪੰਜਾਹ ਨਰਾਂ ਕੋ ਅੰਮ੍ਰਿਤ ਪਿਆਯੋ।
ਫਿਰ ਟਾਂਡੇ ਮੇਂ ਆਨ ਬਿਰਾਜੇ। ਜਹਿ ਸਕੂਲ ਸ੍ਰੀ ਮਹੰਤ ਜੀ ਸਾਜੇ ॥੫੪॥
ਪਾਂਚ ਦਿਵਸ ਪ੍ਰਚਾਰ ਕਰਾਯੋ। ਅੱਸੀ ਨਰ ਕੋ ਅੰਮ੍ਰਿਤ ਛਕਾਯੋ।
ਮਹੰਤ ਸਾਹਿਬ ਟਾਂਡੇ ਹੀ ਰਹੇ। ਸੰਤ ਚੌਪਾਲੇ ਆਵਤ ਲਹੇ ॥੫੫॥
ਪੰਦਰਾਂ ਦਿਨ ਚੌਪਾਲੇ ਬਾਸੇ। ਕਥਾ ਕੀਰਤਨ ਮਨ ਕਰ ਪ੍ਰਕਾਸ਼ੇ।
ਸੰਤ ਭਾਗ ਸਿੰਘ ਨਾਲ ਸਿਧਾਰੇ। ਤੁਰਕੇ ਸਿਆਲਕੋਟ ਆ ਗਿਆਰੇ ॥੫੬॥

ਗੁਰਦੁਆਰਿਆਂ ਦਰਸ਼ਨ ਕੀਏ। ਬੇਰ ਸਾਹਿਬ ਦੀਵਾਨ ਸਜੀਏ।
ਗੁਰ ਮਹਿਮਾ ਤਿਹ ਥਾਨ ਉਚਾਰੀ। ਭਈ ਸੰਗਤਿ ਆਨੰਦ ਸੋ ਭਾਰੀ ॥੫੭॥
ਕੜਾਹ ਪ੍ਰਸ਼ਾਦਿ ਪੰਚਾਂ ਕਾ ਦੀਆ। ਵਰਤਿਆ ਸਭ ਸੰਗਤਿ ਨੇ ਲੀਆ।
ਬਾਉਲੀ ਸਾਹਿਬ ਦੀਦਾਰੇ ਕੀਏ। ਕਥਾ ਕਰੀ ਸਭ ਲੋਕ ਸੁਣੀਏਂ ॥੫੮॥
ਤ੍ਰਿਤਾਲੀ ਮਾਈਆਂ ਤੇ ਭਾਈ। ਅੰਮ੍ਰਿਤ ਛਕ ਗੁਰ ਰਹਿਤ ਰਖਾਈ।
ਸੱਤ ਦਿਨ ਰਹਿ ਆਗੇ ਆਏ। ਪੈਦਲ ਸਭ ਚਾਲੇ ਸੁਖ ਪਾਏ ॥੫੯॥
ਰਾਵੀ ਤਟ ਸ੍ਰੀ ਪੁਰ ਕਰਤਾਰਾ। ਗੁਰ ਨਾਨਕ ਜੀ ਕਾ ਗੁਰਦੁਆਰਾ।
ਆਨ ਦੀਦਾਰ ਪ੍ਰਕਰਮਾ ਕੀਨੀ। ਰਾਤ ਨਿਵਾਸ ਤਿਸ਼ੈ ਥਾਂਉ ਚੀਨੀ ॥੬੦॥
ਅੰਮ੍ਰਿਤ ਵੇਲੇ ਸਰ ਇਸ਼ਨਾਨੇ। ਕੀਰਤਨ ਕਰ ਗੁਰ ਕਥਾ ਬਖਾਨੇ।
ਦੇਗ ਕਰਾਇ ਪੰਚ ਕੀ ਬਾਟੀ। ਧੰਨ ਗੁਰੂ ਨਾਨਕ ਦੁਖ ਕੇ ਕਾਟੀ ॥੬੧॥
ਫਿਰ ਡੇਹਰਾ ਸਾਹਿਬ ਮੇਂ ਆਏ। ਦਰਸ਼ਨ ਕਰ ਗੁਰ ਕਥਾ ਸੁਣਾਏ।
ਚੋਲਾ ਸਾਹਿਬ ਕਾ ਦਰਸ਼ਨ ਕੀਆ। ਆਏ ਰਾਮਦਾਸ ਰਹੇ ਸੁਖ ਲੀਆ ॥੬੨॥
ਬਾਬੇ ਬੁੱਢੇ ਥਾਨ ਨਿਹਾਰਾ। ਛਿਹਰਟੇ ਸਾਹਿਬ ਕਾ ਪਾਇ ਦੀਦਾਰਾ।
ਬਡਾਲੀ ਸਾਹਿਬ ਤੇ ਬੀੜ ਸਿਧਾਰੇ। ਚੋਲਾ ਸਾਹਿਬ ਕੇ ਕਰ ਦੀਦਾਰੇ ॥੬੩॥
ਪੁਰ ਸੁਲਤਾਨ ਸਰਬ ਗੁਰਦੁਆਰੇ। ਆਗੇ ਡੱਲਾ ਸਾਹਿਬ ਨਿਹਾਰੇ।
ਮੁੜ ਕਰ ਆਏ ਗੋਬਿੰਦ ਵਾਲਾ। ਪਾਠ ਚੌਰਾਸੀ ਕਰੇ ਸੁਖਾਲਾ ॥੬੪॥
ਖਡੂਰ ਸਾਹਿਬ ਕੇ ਦਰਸ਼ਨ ਕੀਤੇ। ਤਰਨ ਤਾਰਨ ਆਏ ਮਨ ਜੀਤੇ।
ਕਰ ਸ਼ਨਾਨ ਪ੍ਰਸਾਦਿ ਚੜ੍ਹਾਯੋ। ਪ੍ਰਕਰਮਾ ਕਰ ਮਨ ਸੁਖ ਪਾਯੋ ॥੬੫॥
ਸਿੰਘਾਂ ਸੰਨੁ ਸਾਹਿਬ ਹਿਤ ਭਾਖਾ। ਚਲਹੁ ਪੂਰਹੈ ਉਰ ਅਭਿਲਾਖਾ।
ਆਨ ਦੀਦਾਰ ਪਾਏ ਮਨ ਸ਼ਾਂਤੀ। ਲੰਘੇ ਵਿਚ ਦੀ ਦੇਖਨਿ ਘਾਤੀ ॥੬੬॥
ਸਤਲਾਣੀ ਦਰਸ਼ਨ ਕਰ ਲੀਨੇ। ਸ੍ਰੀ ਅੰਮ੍ਰਿਤਸਰ ਆ ਸੁਖ ਲੀਨੇ।
ਸਭ ਗੁਰਦੁਆਰੇ ਦਰਸ਼ਨ ਕਰ ਕੇ। ਪੰਜ ਸਰੋਵਰ ਨਾਵਨਿ ਵਰ ਕੇ ॥੬੭॥
ਪੰਜ ਅਖੰਡ ਪਾਠ ਕਰਵਾਏ। ਦੀਪ ਮਾਲ ਕੇ ਦਰਸ਼ਨ ਪਾਏ।
ਅੰਮ੍ਰਿਤ ਪ੍ਰਚਾਰ ਕੇ ਕਰ ਵਖਯਾਨਾ। ਹਰਿ ਮੰਦਰ ਮੇਂ ਕੀਰਤ ਭਾਨਾ ॥੬੮॥
ਸੁਨਤੇ ਰਹੇ ਤੇਰਾਂ ਦਿਨ ਸੁਆਮੀ। ਜਾਗਤ ਕਲਾ ਗੁਰ ਅੰਤਰਜਾਮੀ।
ਸੰਤ ਭਾਗ ਸਿੰਘ ਈਹਾਂ ਰਹੇ। ਕਰ ਅਰਦਾਸ ਸੰਤ ਦੁਖ ਦਹੇ ॥੬੯॥
ਗਾਡੀ ਹੋ ਸਵਾਰ ਚਲ ਆਏ। ਲੁਧਿਆਣੇ ਤਬ ਰਾਤ ਬਿਤਾਏ।
ਬੋਪਾਰਾਏ ਆਣ ਕਰ ਬਾਸੇ। ਮਿਲੇ ਲੋਕ ਮਨ ਅਧਿਕ ਹੁਲਾਸੇ ॥੭੦॥
ਚਰਨੀ ਸੀਸ ਧਰਿ ਫਤੇ ਬੁਲਾਵੈ। ਜੈ ਜੈ ਕਾਰ ਨਰ ਨਾਰੀ ਅਲਾਵੈ।
ਨਗਰੀ ਧੰਨ ਭਾਗ ਪ੍ਰਭ ਆਏ। ਗੁਰ ਅਸਥਾਨ ਮੇਂ ਆਨ ਬਿਰਾਏ ॥੭੧॥
ਫੂਲਨ ਮਾਲਾ ਕੋਇ ਲਿਆਵੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਚੜ੍ਹਾਵੈ।
ਫਿਰ ਸੰਤਾਂ ਕੇ ਗਲ ਮੇਂ ਪਾਈ। ਹੋਵਤ ਪ੍ਰਸੰਨ ਸ਼ਬਦ ਮੁਖ ਗਾਈ ॥੭੨॥

ਅੰਮ੍ਰਿਤ ਵੇਲੇ ਨਿਤ ਲਾਗੇ *ਵਾਰਾ। ਮਗਰੋਂ ਕਥਾ ਹੇਤਿ ਮੁਦ ਧਾਰਾ।
ਸੁਣਨੇ ਆਵਤ ਸਭ ਹੀ ਮੀਤਾ। ਮਾਈ ਭਾਈ ਮੁਦ ਤੇ ਚੀਤਾ ॥੭੩॥
ਇਉਂ ਸਤਿਸੰਗ ਕਰਾਵਤ ਨੀਤਾ। ਅੰਮ੍ਰਿਤ ਨਾਮੁ ਵਸਾਵੇ ਲੀਤਾ।
ਅੰਮ੍ਰਿਤ ਪ੍ਰਚਾਰ ਕੀਆ ਤਬ ਸੰਤਾਂ। ਪੱਝਤ੍ਰਾਂ ਸਿੰਘਾਂ ਛੱਕ ਬ੍ਰਿਸੰਤਾਂ ॥੭੪॥
ਤੀਸ ਮਾਈਆਂ ਸੁਧਾ ਅਚੀਆ। ਬਾਬੂ ਚੰਨਣ ਸਿੰਘ ਪ੍ਰਵਾਰ ਛਕੀਆ।
ਅਨੰਦ ਕਾਰਜ ਤਿਸ਼ ਸੁਤਾ ਕੋ ਹੋਆ। ਜੁੜੀ ਸੰਗਤਿ ਵੀਵਾਹ ਭਲੇਆ ॥੭੫॥
ਪੰਡਿਤ ਵਰਿਆਮ ਸਿੰਘ ਕਥਾ ਕੀਨੀ। ਓਅੰਕਾਰ ਕਾ ਨਿਰਨਾ ਚੀਨੀ।
ਦੂਜੇ ਦਿਨ ਗੁਰਦੁਆਰੇ ਆਈ। ਲਗਾ ਦੀਵਾਨ ਸੁੰਦਰ ਸੁਖਦਾਈ ॥੭੬॥
ਸੰਤ ਆਪ ਗੁਰਬਾਣੀ ਗਾਥਾ। ਸੁਨਾਈ ਸ਼ਾਂਤੀ ਦੇਤਿ ਸਨਾਥਾ।
ਮਨ ਇਉਂ ਦੀਏ ਟਿਕਾਇ ਤਿਸ ਛਿਨ ਮੇਂ। ਮੂਰਤ ਚਿਤ੍ਰੀ ਆਚੱਲਖਿਨ ਮੇਂ ॥੭੭॥
ਮੇਰੇ ਮਨ ਕੀ ਚਿਤਵਨ ਨਾਸੀ। ਆਨੰਦ ਆਯੋ ਪਦ ਅਬਿਨਾਸੀ।
ਗਿਆਤ ਸ੍ਰਬ ਪਰ ਧਾਵਨ ਨਾਹੀ। ਦਿਸਟ ਮਾਨ ਦਿਸਟ ਨਹਿ ਕਾਹੀ ॥੭੮॥
ਅਦ੍ਰਿਸਟ ਪਦ ਬਰਨਿਓ ਕਿਸ ਜਾਈ। ਅਚਰਜ ਦ੍ਰਿਸ਼ ਅਚਰਜ ਹੋ ਭਾਈ।
ਹਉ ਤੂੰ ਨਾਸੀ ਗੁਰ ਸਰਣਾਈ। ਕਥਨ ਕਰਨ ਕੋ ਸਮਝ ਨ ਆਈ ॥੭੯॥
ਮੈਂ ਨਹਿ ਆਪੇ ਵਾਹਿਗੁਰੂ ਜੀ। ਕਾਮਨਾ ਰਹੀ ਨਾਹੀ ਕੋ ਮੂਰੂ ਜੀ।
ਧਰਤ ਅਕਾਸ਼ ਤੱਤ ਨਹਿ ਕੋਈ। ਆਪੇ ਆਪ ਸਰਬ ਥਾਂ ਸੋਈ ॥੮੦॥
ਸਦਾ ਅਨੰਦ ਰਹੇ ਬਰ ਜਾਚਾ। ਧੰਨ ਸੰਤ ਗੁਰ ਸ਼ਬਦ ਉਬਾਚਾ।
ਇਉਂ ਸਭ ਕੇ ਮਨ ਤਬਹੀ ਹੋਏ। ਅਨੰਦ ਅਗਾਧ ਸਮੁੰਦਰ ਜੋਏ ॥੮੧॥
ਪੰਡਿਤ ਗੁਰਬਖਸ਼ ਸਿੰਘ ਜੀ ਬੋਲੇ। ਮਹਿਮਾ ਸਤਿਗੁਰ ਗ੍ਰੰਥ ਅਮੋਲੇ।
ਗਿਆਨ ਪ੍ਰੇਮ ਭਗਤੀ ਮਸਕੀਨੀ। ਨਾਮ ਜਪਾਇ ਮੁਕਤੀ ਸਦ ਦੀਨੀ ॥੮੨॥
ਦੀਵਾਨ ਸਮਾਪਤ ਹੋਆ ਜਬਹੀ। ਮਿਲੇ ਸੰਤ ਦਿਨ ਪੰਡਿਤ ਤਬਹੀ।
ਗਰੀਬੀ ਕੇ ਬਚਨ ਸੰਤ ਜੀ ਆਖੇ। ਸੁਣ ਗੁਰਬਖਸ਼ ਸਿੰਘ ਸੰਤ ਭਾਖੇ ॥੮੩॥
ਅੰਮ੍ਰਿਤ ਨਾਮ ਮੱਖਣ ਤੁਮ ਖਾਯੋ। ਕਥਾ ਕੀਰਤਨ ਕਾ ਰਸ ਹਰਿ ਪਾਯੋ।
ਸੰਤ ਅਤਰ ਸਿੰਘ ਮਸਤੂਆਨਾ। ਜਾਂ ਤੁਝ ਪੇਖ ਮਨ ਟਿਕਗਾ ਥਾਨਾ ॥੮੪॥
ਮਖਨ ਤੁਮਹੂ ਜਗ ਮੇਂ ਖਾਵਾ। ਹਮ ਲੈਕਚਰ ਲੱਸੀ ਹੀ ਪਾਵਾ।
ਸੰਤਾਂ ਕਹਾ ਆਪ ਤੁਮ ਖਾਤੇ। ਔਰ ਖਾਤੇ ਤਾਹੀਏ ਦਰਸਾਤੇ ॥੮੫॥
ਲੈਕਚਰ ਲੱਸੀ ਨਹੀਂ ਤੁਮਾਰਾ। ਦੂਧ ਮੱਖਨ ਕੇ ਉਪਾਵਨਹਾਰਾ।
ਕਥਾ ਕੀਰਤਨ ਕਾ ਸਰੂਪ ਦਿਖਾਵੇ। ਤਾਂਤੇ ਦੂਧ ਤੌ ਕਥਨ ਅਲਾਵੇ ॥੮੬॥
ਸੰਤ ਗੁਰਬਖਸ਼ ਸਿੰਘ ਪ੍ਰਸੰਨੇ। ਬੰਦਨਾ ਕਰ ਗਏ ਜਹਿ ਚਿਤ ਮੰਨੇ।
ਵਰਿਆਮ ਸਿੰਘ ਜੀ ਬਚਨ ਚਲਾਯੋ। ਇਕ ਲਿਖਨੇ ਮੇਂ ਹੇਤ ਕੋ ਪਾਯੋ ॥੮੭॥
ਸੰਤਾਂ ਕਹਾ ਗੁਰ ਨਾਨਕ ਸੁਆਮੀ। ਘਟ ਘਟ ਕੇ ਪ੍ਰਭ ਅੰਤਰਜਾਮੀ।
ਅਦ੍ਵੈਤ ਮਤ ਏਕੇ ਤੇ ਬਿਦਤਾਯੋ। ਓਅੰਕਾਰ ਕੀ ਆਦ ਸਨਾਯੋ ॥੮੮॥

*ਆਸਾ ਦੀ ਵਾਰ।

ਓਅੰ ਮੇਂ ਝਗੜੇ ਮਤ ਸਾਰੇ । ਤ੍ਰੈਹਠ ਤਰ੍ਹਾਂ ਕਾ ਕਰਤ ਉਚਾਰੇ ।
ਤ੍ਰਿਮਾਤ੍ਰ ਤ੍ਰਿਬ੍ਰਹਮ ਤ੍ਰਿਅਖਰ ਰੂਪਾ । ਪਤੰਜਲ ਬ੍ਰਹਮਾ ਦੋਇ ਮਤ ਅਨੂਪਾ ॥੮੯॥
ਤ੍ਰਿਗਿਆਨ ਤ੍ਰਿਗੁਣ ਤ੍ਰੈ ਕਾਰਨ । ਕਪਲ ਮੁਨਿ ਇਉਂ ਕਰਤ ਉਚਾਰਨ ।
ਤ੍ਰਿਮੁਖ ਦੇਵਤਾ ਤ੍ਰੈ ਪ੍ਰਜੋਜਨ । ਇਉਂ ਭਾਖਤ ਹੈ ਅਪਾਤ੍ਰ ਜੋ ਮੁਨ ॥੯੦॥
ਤ੍ਰੈਕਾਲ ਤ੍ਰਿਲਿੰਗ ਸੰਗਿਆ ਤੀਨੇ । ਬਿਆਸ, ਸਨਤਕੁਮਾਰ, ਇਮ ਚੀਨੇ ।
ਤ੍ਰੈ ਥਾਨ ਤ੍ਰਿਪਦ ਤ੍ਰਿਪ੍ਰਗਿਯਾ । ਬ੍ਰਹਮਨਿਸ਼ਟੋ ਕਾ ਮਤ ਇਮ ਭਿਦਿਆ ॥੯੧॥
ਤ੍ਰੈ ਵਸਥਾ ਤ੍ਰੈ ਭੋਗ ਭੋਗੰਤਾ । ਸ਼ਿਵ ਸਿਧਾਂਤ ਕੇ ਏਹੁ ਮਤੰਤਾ ।
ਤ੍ਰਿਆਤਮ ਸੁਭਾਵ ਬਤਾਹੂ ਤੀਨੇ । ਬੈਸ਼ਨਵ ਮਤ ਨਾਰਦ ਕਥ ਦੀਨੇ ॥੯੨॥
ਸਪਤ ਵਾਰ ਨੌਂ ਕੇ ਕਰ ਤ੍ਰੈਹਟਾ । ਓਅੰ ਸਰਗੁਣ ਥੂਲ ਦ੍ਰਿਸਟੇਤਾ ।
ਨਿਰਗੁਣ ਪਦ ਨਿਹਕਲਹਿ ਅਪਾਰਾ । ਓਅੰਕਾਰ ਤੇ ਜਾਨ ਨਿਆਰਾ ॥੯੩॥
ਇਨਕੇ ਤ੍ਰੈਹਟ ਤਰਾਂ ਕੇ ਬਾਦਾ । ਮਿਟਾਏ ਸਤਿਗੁਰ ਕਰ ਪ੍ਰਸਾਦਾ ।
ਏਕਾ ਲਿਖ ਅਦ੍ਵੈਤ ਜਨਾਯੋ । ਜਾਂ ਕੋ ਤ੍ਰੈਹਟ ਤਰ੍ਹਾਂ ਕੋ ਗਾਯੋ ॥੯੪॥
ਸੋ ਏਕੋ ਹਰਿ ਆਪ ਅਖੰਡਾ । ਕਿਸਿ ਮਤਿ ਤੇ ਨਹਿ ਜਾਵੈ ਖੰਡਾ ।
ਨਿਰੰਕਾਰ ਵਾਹਿਗੁਰੂ ਏਕਾ । ਜਾਤ ਵਿਜਾਤ ਸ੍ਵਗਤਿ ਨਹਿ ਭੇਤਾ ॥੯੫॥
ਦੇਸ ਕਾਲ ਵਸਤੂ ਨਹਿ ਨਾਸੈ । ਇਕ ਰਸ ਸਤਿਗੁਰ ਕਰ ਪ੍ਰਕਾਸੈ ।
ਏਕ ਮੇਵਾਦੁਤੀ ਬ੍ਰਹਮੰ । ਅਖੰਡ ਅਡੰਡ ਅਮੰਡ ਅਗਿਹਮੰ ॥੯੬॥
ਸੁਣ ਪੰਡਤਿ ਪਦ ਬੰਦਨ ਕੀਆ । ਧੰਨ ਸੰਤ ਰਸ ਏਕੋ ਲੀਆ ।
ਜਹਿ ਇਛਾ ਤਹਿ ਜਾਵਨ ਥੀਆ । ਸੰਤ ਪਿਆਰੇ ਜਸ ਗੁਰ ਕੀਆ ॥੯੭॥
ਇਉਂ ਬੋਪਾਰਾਇ ਆਵੈ ਬਿਦ੍ਵਾਨਾ । ਚਰਚਾ ਕਰੈ ਪ੍ਰੇਮ ਉਰ ਠਾਨਾ ।
ਸ਼ਾਂਤੀ ਸਹਿਤ ਉਤਰ ਝੱਬ ਦੇਈ । ਜੀਤੈ ਨਾਮੁ ਪ੍ਰਤਾਪ ਰਸ ਲੇਈ ॥੯੮॥
ਲੰਗਰ ਗੁਰ ਕਾ ਅਤੁਟ ਚਲਾਵੈਂ । ਗੁਰਬਾਣੀ ਸਿੰਘਨ ਸਿਖਲਾਵੈਂ ।
ਸਭ ਸੋਂ ਹਿਤ ਕੀ ਬਾਤ ਕਰੰਤੇ । ਲੋਕ ਪੇਖ ਬਹੁ ਸੁਖ ਫਲ ਵੰਤੇ ॥੯੯॥
ਭਿੰਡਰ ਅਖੰਡ ਪ੍ਰਕਾਸ਼ ਮੇਂ ਆਏ । ਜਥੇ ਸਹਿਤ ਸੰਤ ਸੁਖ ਪਾਏ ।
ਬਾਬਾ ਜੀ ਕੋ ਫਤੇ ਬੁਲਾਈ । ਇੰਦਰ ਸਿੰਘ ਆਇ ਪੈ ਸ਼ਰਨਾਈ ॥੧੦੦॥
ਕੁਸਲ ਪ੍ਰਸੰਨ ਦੁਹਿ ਦਿਸ ਤੇ ਬੂਝੀ । ਕਰ ਅਰਾਮ ਸੇਵਾ ਹਿਤ ਸੂਝੀ ।
ਸੰਗਤਿ ਕੇ ਪੰਗਤਿ ਲਗਵਾਨੇ । ਹਿਤ ਅਰਾਮ ਕੇ ਚਹੀਏ ਥਾਨੇ ॥੧੦੧॥
ਇਉਂ ਵਿਚਾਰ ਕਾਰੀਗਰ ਲਾਏ । ਥੋੜੇ ਦਿਨ ਮੇਂ ਜਗ੍ਹਾ ਪਵਾਏ ।
ਮੀਂਹ ਅੰਧੇਰੀ ਜਬਹੂੰ ਆਵੈ । ਸੁਖ ਸੇ ਸੰਗਤਿ ਭੋਜਨ ਖਾਵੈ ॥੧੦੨॥
ਆਨ ਮੁਸਾਫਰ ਕਰਹਿ ਅਰਾਮੂ । ਇਸ ਹਿਤ ਮਕਾਨ ਬਨਾਯਾ ਕਾਮੂ ।
ਲੋਹਗੜ੍ਹ ਵਿਚ ਦੀਵਾਨ ਸਜਾਏ । ਖੋਸ਼ੇ ਵਿਚ ਅੰਮ੍ਰਿਤ ਅਚਵਾਏ ॥੧੦੩॥
ਫਿਰ ਭਿੰਡਰਾਂ ਮੇਂ ਆਣ ਬਿਰਾਜੇ । ਸੰਥਾ ਹੋਵਤ ਨਿਤ ਮਹਾਰਾਜੇ ।
ਇੰਦਗੜ੍ਹ ਵਾਸੀ ਜੀਵ ਕੋਰ ਬੀਬੀ । ਅਖੰਡ ਪਾਠ ਗੁਰਦੁਆਰੇ ਤਿਸ੍ਹ ਥੀਬੀ ॥੧੦੪॥

ਇਕ ਸੌ ਪੰਜ ਰੁਪਯੇ ਦੀਨੇ । ਸੰਤਾਂ ਲੰਗਰ ਛਕਾਇ ਸੋ ਲੀਨੇ ।
ਖੀਰ ਪ੍ਰਸ਼ਾਦਿ ਬਹੁਤ ਬਰਤਾਯੋ । ਸਭ ਸੰਗਤਿ ਛਕ ਧੰਨ ਅਲਾਯੋ ॥੧੦੫॥
ਬੋਪਾਰਾਏ ਕੀ ਮਾਈ ਕੌਰ ਰਾਮਾ । ਤਾਂਕਾ ਸੁਤ ਪ੍ਰੇਮੀ ਅਭਿਰਾਮਾ ।
ਵਰਿਆਮ ਸਿੰਘ ਤਿਸ ਨਾਮ ਪਛਾਨੋ । ਭਿੰਡਰੀਂ ਆਣ ਰਿਹਾ ਹਿਤ ਠਾਨੋ ॥੧੦੬॥
ਹਲ ਵਾਹਿਓ ਲੰਗਰ ਜਿਮ ਚਾਲੈ । ਗੁਰਦੁਆਰੇ ਹਿਤ ਪ੍ਰੇਮ ਬਿਸਾਲੈ ।
ਘਰ ਬਨਤਾ ਸੁਤ ਤਿਆਗੇ ਮੋਹਾ । ਕਰਹਿ ਕਾਰ ਖੇਤੀ ਬਿਨ ਧ੍ਰੋਹਾ ॥੧੦੭॥
ਆਪ ਸਰਬ ਕਾਰਜ ਕੋ ਕਰਹੀ । ਸਿੰਘਾਂ ਕੋ ਨਹਿ ਕਦੇ ਉਚਰਹੀ ।
ਵੇਹਲਾ ਹੋਇ ਲੰਗਰ ਬਰਤਾਵੈ । ਮਨ ਗੁਰਬਾਣੀ ਕੰਠੋਂ ਗਾਵੈ ॥੧੦੮॥
ਦੋਇ ਸਾਲ ਖੇਤੀ ਜਬ ਕੀਨੀ । ਖਾਨ ਪਾਨ ਨਹਿ ਲਾਲਸ ਚੀਨੀ ।
ਸਭ ਦਾਣੇ ਲੰਗਰ ਹਿਤ ਦੇਈ । ਹਿਸਾ ਆਦਿ ਕਛੂ ਨਹੀ ਲੇਈ ॥੧੦੯॥
ਨਿਸਦਿਨ ਪ੍ਰੀਤ ਸੰਤ ਕੇ ਸੰਗਾ । ਪ੍ਰੇਮ ਗੁਰੂ ਨਾਨਕ ਮਨ ਰੰਗਾ ।
ਬਹੁ ਸੇਵਾ ਜਬ ਇਸਨੇ ਕੀਤੀ । ਨਾਮ ਸੰਗ ਮਨ ਚਾਹਿਤ ਪ੍ਰੀਤੀ ॥੧੧੦॥
ਨਿਹਕਾਮੀ ਹੋ ਘਾਲ ਕਮਾਈ । ਗੁਰ ਲੰਗਰ ਚਲੈ ਜਿਸ ਭਾਈ ।
ਬਹੁਤ ਪ੍ਰਤੀਤ ਗੁਰੂ ਗ੍ਰੰਥ ਉਪਾਈ । ਆਗੇ ਪੜ੍ਹਾ ਰਹੇ ਚਿਰ ਤਾਈ ॥੧੧੧॥
ਪੇਖ ਸੰਤ ਕ੍ਰਿਪਾਲੂ ਹੋਏ । ਅੰਮ੍ਰਿਤ ਛਕਿਆ ਰਹਿਤ ਰਖੋਏ ।
ਪ੍ਰੀਤ ਸੇਵ ਲੰਗਰ ਹਿਤ ਖੇਤੀ । ਧੰਨ ਸਿੰਘ ਜਿਸ ਮੋਹਿ ਨ ਜੇਤੀ ॥੧੧੨॥
ਸੰਤਾਂ ਪਾਸ ਅਪਣੇ ਬੁਲਵਾਯਾ । ਆਣ ਵਰਿਆਮ ਸਿੰਘ ਸਿਰ ਨਾਯਾ ।
ਸੰਤਾਂ ਕਹਾ ਸੇਵਾ ਭੀ ਪੂਰੀ । ਹੁਣ ਵਾਹਿਗੁਰੂ ਲਿਵਲਾਵਹੁ ਰੂਰੀ ॥੧੧੩॥
ਸਦਾ ਪ੍ਰਸੰਨ ਰਹੋ ਸਭ ਕਾਲਾ । ਸੋਗ ਨ ਕਰਨਾ ਨਾਮੁ ਸਮ੍ਹਾਲਾ ।
ਅੰਤਕਾਲ ਗੁਰ ਨਾਨਕ ਮੇਲੈ । ਜਮ ਕੇ ਦੂਖ ਮਿਟੈ ਸੁਖ ਝੇਲੈ ॥੧੧੪॥
ਹੁਣ ਅਪਣੇ ਗ੍ਰਿਹ ਬੋਪਾਰਾਇ । ਬਸੋ ਕੁਟੰਬ ਜੁਤ ਨਾਮ ਧਿਆਏ ।
ਪੁਤਰ ਇਸਤਰੀ ਮਾਈ ਭਾਈ । ਸਭ ਸੋ ਮਿਲ ਘਰ ਕ੍ਰਿਤ ਨਿਭਾਈ ॥੧੧੫॥
ਅੰਤਰ ਮਨ ਕੇ ਉਦਾਸ ਰਹਾਵੋ । ਪਾਰਬ੍ਰਹਮ ਲਿਵ ਸਦਹੂੰ ਲਾਵੋ ।
ਬਖਸ਼ਿਆ ਗੁਰ ਨਾਨਕ ਦਸਮੇਸੰ । ਜਨਮ ਮਰਨ ਕੇ ਮਿਟੇ ਕਲੇਸੰ ॥੧੧੬॥
ਬੋਪਾਰਾਏ ਰਿਹਾ ਘਰ ਜਾਈ । ਮਿਲ ਪ੍ਰਵਾਰ ਘਰ ਕ੍ਰਿਤ ਕਰਾਈ ।
ਕਬ ਕਬ ਦਰਸ਼ਨ ਕੇ ਹਿਤ ਆਵੈ । ਫਿਰ ਅਪਨੇ ਘਰ ਗੁਰ ਗੁਣ ਗਾਵੈ ॥੧੧੭॥
ਮੰਗਲ ਸਿੰਘ ਬੋਪਾਰਾਇ ਅਪਾਰਾ । ਅਨੰਦ ਬਾਣੀ ਪੜ੍ਹਤਾ ਇਕ ਸਾਰਾ ।
ਮਨ ਮੇਂ ਅਧਿਕ ਅਨੰਦ ਹੋਇ ਆਯਾ । ਮਸਤਾਨਾ ਬਣ ਬਹੁਸੁਖ ਪਾਯਾ ॥੧੧੮॥
ਪ੍ਰੀਤੀ ਸੰਤਾਂ ਇਸ ਕੋ ਜਾਗੀ । ਅਨੰਨ ਭਗਤ ਲਿਵ ਅੰਤਰ ਲਾਗੀ ।
ਆਨ ਭਿੰਡਰੀਂ ਬਹੁ ਸਮਾਂ ਬਿਤਾਯਾ । ਬਾਬਾ ਖਜਾਨ ਸਿੰਘ ਮਨਲਾਯਾ ॥੧੧੯॥
ਏਕ ਸਾਲ ਖੇਤੀ ਇਨ ਕੀਤੀ । ਲੰਗਰੁ ਹਿਤ ਸੇਵਾ ਧਰਿ ਚੀਤੀ ।
ਭਾਣਾ ਮੰਨਣਹਾਰ ਪ੍ਰੇਮੀ । ਸੰਤ ਪ੍ਰਸੰਨਤਾ ਤੇ ਪਾਇ ਛੇਮੀ ॥੧੨੦॥

ਸ਼ਬਦ ਪ੍ਰੇਮ ਕੇ ਬਹੁਤ ਪਠੰਤਾ । ਸੁਣਕੇ ਮਨ ਤਨ ਪ੍ਰੇਮ ਉਠੰਤਾ ।
ਪੁੱਤਰ ਗੁਜ਼ਰ ਇਸਕਾ ਤਬ ਗਯਾ । ਸੇਵਾ ਕਾ ਹਿਤ ਨਹੀਂ ਤਜਯਾ ॥੧੨੧॥
ਬਹੁਤ ਅਨੰਦੀ ਭਾਣਾਂ ਮਾਨੈ । ਪੇਖ ਸੰਤ ਪ੍ਰਸੰਨ ਮਹਾਨੈ ।
ਭਾਈ ਮੰਗਲ ਸਿੰਘ ਜੀ ਮੰਗਲ । ਭਯੋ ਸਤਿਗੁਰ ਪ੍ਰਸਾਦਿ ਅਖੰਡਲ ॥੧੨੨॥
ਅਬ ਘਰ ਮੇਂ ਬਾਸੋ ਹਿਤ ਲਾਈ । ਸਿਮਰੋ ਵਾਹਿਗੁਰੂ ਸੁਖਦਾਈ ।
ਸੁਣ ਅਪਨੇ ਗ੍ਰਿਹ ਮੇਂ ਚਲ ਆਯੋ । ਸਿਮਰਨ ਕਰੈ ਮਨ ਸ਼ਬਦ ਟਿਕਾਯੋ ॥੧੨੩॥
ਇਉਂ ਪ੍ਰੇਮੀ ਜਨੁ ਕਰਤ ਨਿਹਾਲਾ । ਰਹੇ ਭਿੰਡਰੀਂ ਸੰਤ ਦਿਆਲਾ ।
ਮਾਈਆਂ ਕਈ ਸਿਮਰਤ ਗੁਰ ਤਾਈ । ਜਿਨ ਕੇ ਮਨ ਜਾਗੇ ਸੁਖ ਪਾਈ ॥੧੨੪॥
ਐਸੇ ਸਮਾਂ ਜਬ ਕਰਿਆ ਬਿਤਾਵਨ । ਸੰਥਾ ਨਿਤ ਹੋਤਿ ਸੁਖ ਭਾਵਨਿ ।
ਸੰਤ ਰਾਮ ਗੜ੍ਹ ਵਾਲੇ ਪਿਆਰੇ । ਪਲਟਨ ਮੇਂ ਜਿਨ ਕਰ ਪ੍ਰਚਾਰੇ ॥੧੨੫॥
ਦੱਸ ਸਾਲ ਤਕ ਗੁਰਮਤਿ ਦੀਨੀ । ਟੋਪੀ ਲੜਾਈ ਮੇਂ ਬਰਜਨ ਕੀਨੀ ।
ਬਿਸਕੁਟ ਖਾਣੇ ਨਾਹੀ ਕੀਤੇ । ਅਠਾਈ ਦਿਨ ਨਿਰਹਾਰੀ ਬੀਤੇ ॥੧੨੬॥
ਬਕਰੇ ਆਪ ਝਟਕੇ ਪ੍ਰਵਾਨਾ । ਨਾਹੀ ਗੋਰੇ ਹੱਥ ਕਾ ਖਾਨਾ ।
ਗੋਲੀ ਚਲਤੀ ਵਿਚ ਬਿਚਰੰਤੇ । ਨਹਿ ਲਾਗੈ ਪਿਖ ਸਾਹਿਬ ਮਨੰਤੇ ॥੧੨੭॥
ਪੰਜ ਸਾਲ ਵਿਚ ਨਗਰੀਂ ਆਏ । ਕਰ ਪ੍ਰਚਾਰ ਬਹੁ ਸਿੰਘ ਸਜਾਏ ।
ਜਥੇ ਵਾਲੇ ਅਪਨੇ ਸਾਥੀ । ਵਿਚ ਮੋਰਚਿਆਂ ਭੇਜੇ ਹਾਥੀਂ ॥੧੨੮॥
ਪਲਟਨ ਵਿਚ ਗੁਰ ਦਰਸ਼ਨ ਪਾਏ । ਰਸਤ ਸਿੰਘਾਂ ਹਿਤ ਬੋਰੀਆਂ ਆਏ ।
ਸੰਤ ਮਘਰ ਸਿੰਘ ਕੀਰਤਨ ਵਾਲੇ । ਤਾਰੇ ਲੋਕ ਜਿਨ ਨਾਮੁ ਸੰਮਾਲੇ ॥੧੨੯॥
ਉੱਨੀ ਮਘਰ ਗਏ ਸਮਾਈ । ਟਾਹਲੀਆਣੇ ਸਸਕਾਰ ਕਰਾਈ ।
ਖਬਰ ਸੰਤਾਂ ਕੋ ਭਿੰਡਰੀਂ ਆਈ । ਦਸਹਿਰੇ ਸੰਤਾਂ ਕੇ ਆਵਹੁ ਧਾਈ ॥੧੩੦॥
ਸੰਤ ਸੁਣੇ ਵੈਰਾਗ ਪਰੋਏ । ਮਨ ਉਪਰਾਮ ਚੁਪ ਕਛੁ ਹੋਏ ।
ਜਾਇ ਇਕਾਂਤ ਸਮਾਧ ਲੰਗਾਈ । ਮਨ ਮੇਂ ਏਕ ਅਖੰਡ ਧਿਆਈ ॥੧੩੧॥
ਆਏ ਟਾਹਲੀਆਣੇ ਥਿਰੇ । ਗੁਰਦੁਆਰੇ ਕੇ ਦਰਸ਼ਨ ਕਰੇ ।
ਤੀਨਿ ਦਿਨ ਦੀਵਾਨ ਸਜਾਯੋ । ਪਰਉਪਕਾਰ ਸੁਨਾਏ ਭਾਯੋ ॥੧੩੨॥
ਸੰਤ ਮਘਰ ਸਿੰਘ ਗੁਰੂ ਪਿਆਰੇ । ਕੀਰਤਨ ਪ੍ਰਚਾਰ ਜਿਨ ਕਰਿ ਤਾਰੇ ।
ਕਈ ਹਜ਼ਾਰਾਂ ਕੋ ਅੰਮ੍ਰਿਤ ਪਿਆਯੋ । ਅਕਾਲੀ ਲਹਿਰ ਮੇਂ ਸੇਵ ਕਮਾਯੋ ॥੧੩੩॥
ਭੁਜਾ ਅਸਾਡੀ ਟੂਟੀ ਪਿਆਰੇ । ਗਮਨੇ ਸਚਖੰਡ ਮੇਂ ਜੁਝਾਰੇ ।
ਜਿਨ੍ਹ ਕਮਾਈ ਕਰੀ ਅਨੰਤਾ । ਗੋਲੀ ਚਲਤੀ ਜਪੁ ਭਗਵੰਤਾ ॥੧੩੪॥
ਬਰਫ ਭੰਨ ਕੇ ਨਿੱਤ ਸ਼ਨਾਨੈ । ਜਹਿ ਨਹਿ ਪਾਨੀ ਤਹਿ ਪ੍ਰਗਟਾਨੈ ।
ਨਿੱਤ ਇਸ਼ਨਾਨ ਕਰੈ ਗੁਰ ਧਿਆਵੈ । ਮਨ ਨਾਮੁ ਜਲ ਮੀਨ ਬਨਾਵੈ ॥੧੩੫॥
ਆਜ ਸੇਵਾ ਪੰਥ ਕੀ ਪਿਆਰੇ । ਲਾਲਚ ਬਿਨ ਕੋ ਕਰੈ ਅਪਾਰੇ ।
ਨੌਕਰੀਆਂ ਲੇ ਜੋ ਪ੍ਰਚਾਰੈ । ਨਹੀਂ ਲੋਕ ਤਿਨ ਮੇਂ ਹਿਤ ਧਾਰੈ ॥੧੩੬॥

ਏਕ ਕਮਾਈ ਆਪ ਨ ਕਰਤੇ। ਦੋਸ਼ ਲੋਕਾਂ ਮੇਂ ਕਹਿ ਕੈ ਵਰ ਤੇ।
ਮਾਸ ਖਾਵਤੇ ਨਹਿ ਸੰਤੋਖੀ। ਚੋਰ ਸ਼ਰਾਬ ਪੀਇ ਬੁਧ ਨ ਚੋਖੀ ॥੧੩੭॥
ਪਰਨਾਰੀ ਸੰਗ ਕਰ ਬਿਭਚਾਰਾ। ਕੋਈ ਬਚਿਆ ਜਿਹ ਭਾਗ ਉਦਾਰਾ।
ਨਾਮੁ ਅਭਿਆਸੀ ਮੂਲੋਂ ਨਾਹੀ। ਗੁਰਬਾਨੀ ਮੇਂ ਚਿੱਤ ਨ ਲਾਹੀ ॥੧੩੮॥
ਰਹਿਤ ਰਾਖਨੀ ਬੰਧਨ ਦੀਸੈ। ਮਨ ਕੀ ਕੈਦ ਸਦਾ ਜਿਮ ਕੀਸੈ।
ਕਿਮ ਲੋਕਨ ਕਾ ਭਲਾ ਸੋ ਹੋਵੈ। ਗਲ੍ਹਾਂ ਤੇ ਵਖਿਆਨ ਪ੍ਰੋਵੈ ॥੧੩੯॥
ਲੋੜ ਆਪ ਕੀ ਬਹੁਤੀ ਆਹੀ। ਗਏ ਪ੍ਰਲੋਕ ਹਰਿ ਕੋ ਇਮ ਚਾਹੀ।
ਭਲਾ ਕਰਤਾਰ ਅਮੋੜ ਹੈ ਭਾਣਾ। ਇਉਂ ਤਬ ਕੀਨੋ ਸੰਤ ਵਖਿਆਣਾ ॥੧੪੦॥
ਲੰਗਰ ਪ੍ਰਸਾਦਿ ਖੀਰ ਕਰਵਾਏ। ਬਹੁ ਪੰਗਤ ਮੇਂ ਤਬ ਬਰਤਾਏ।
ਭਾਜੀ ਅਨਿਕ ਭਾਂਤਿ ਕੀ ਵਰਤੀ। ਤ੍ਰਿਪਤੇ ਲੋਕ ਮਨ ਭਾਵਤ ਮਿਲਤੀ ॥੧੪੧॥
ਕਈ ਅਖੰਡ ਪਾਠ ਕਰਵਾਏ। ਕੀਰਤਨ ਕਥਾ ਕੀ ਧੁਨਿ ਬਹੁ ਲਾਏ।
ਕਾਲੀ ਦਸਤਾਰ ਸੋਹਤੀ ਸੀਸਾ। ਸੰਤ ਸੁੰਦਰ ਸਿੰਘ ਮਨ ਕੋ ਪੀਸਾ ॥੧੪੨॥
ਆਏ ਅਖੰਡ ਪ੍ਰਕਾਸ਼ ਗੁਰ ਧਾਮਾ। ਰਹੇ ਮਨ ਰੰਗ ਨਾਮੁ ਭਰਾਮਾ।
ਨਿਸ ਦਿਨ ਕਥਾ ਹੋਵੈ ਧਰਿ ਭਾਊ। ਦੋਵੇਂ ਵਕਤ ਕਰਤ ਚਿੱਤ ਚਾਊ ॥੧੪੩॥
ਐਸ ਭਾਂਤ ਨਿਜ ਸਮਾਂ ਬਿਤਾਵੈਂ। ਹਰਿ ਕੀ ਕਥਾ ਗੁਰ ਕੀਰਤ ਗਾਵੈਂ।
ਧੰਨ ਉਪਕਾਰੀ ਸਤਿਗੁਰ ਪਿਆਰੇ। ਸਰਬ ਗੁਣਾਂ ਕੀ ਖਾਨ ਉਦਾਰੇ ॥੧੪੪॥
'ਕਪੂਰੀ' ਅਖੰਡ ਪਾਠ ਕਰਵਾਯੋ। ਤੀਨ ਦਿਵਸ ਦੀਵਾਨ ਸਜਾਯੋ।
ਪੈਂਤੀ ਸਿੰਘਾਂ ਅੰਮ੍ਰਿਤ ਪੀਆ। ਮਨ ਗੁਰ ਨਾਨਕ ਜੀ ਕੋ ਦੀਆ ॥੧੪੫॥
ਫਿਰ ਕੋਕਰੀ ਮੇਂ ਆਨ ਬਿਰਾਜੇ। ਬਾਬਾ ਧਿਆਨ ਸਿੰਘ ਮਿਲ ਆਜੇ।
ਏਕ ਪਾਠ ਅਖੰਡ ਕਰਾਯੋ। ਤੇਤੀ ਸਿੰਘ ਅੰਮ੍ਰਿਤ ਛਕਵਾਯੋ ॥੧੪੬॥
ਗੁਰਬਚਨ ਸਿੰਘ ਪਿਤ ਬਿਨਤੀ ਕੀਨੀ। ਪਾਠ ਅਖਾੜੇ ਕਰਹੁ ਪ੍ਰਬੀਨੀ।
ਸੰਤ ਸੁਣ ਕਹਿ ਚਾਲੈ ਬਾਬਾ। ਆਏ ਅਖਾੜੇ ਗਰੀਬ ਨਿਵਾਜਾ ॥੧੪੭॥
ਘਰ ਮੇਂ ਆਸਾਵਾਰ ਲਗਾਈ। ਅਖੰਡ ਪਾਠ ਕਰ ਪੰਚਾਸ ਚੜ੍ਹਾਈ।
ਤੀਨ ਦਿਵਸ ਦੀਵਾਨ ਲਵਾਯੋ। ਪਚਵਿੰਜਾ ਕੋ ਅੰਮ੍ਰਿਤ ਪਿਆਯੋ ॥੧੪੮॥
ਰੂੜ ਸਿੰਘ ਪਰ ਬਹੁ ਪ੍ਰਸੰਨੇ। ਸੰਤ ਬਖਾਨੇ ਤੂੰ ਧਨ ਧੰਨੇ।
ਗੁਰਬਾਣੀ ਨਿਸ ਦਿਨ ਮੇਂ ਗਾਵੋ। ਜਨਮ ਮਰਨ ਸੰਕਟ ਨਹਿ ਪਾਵੋ ॥੧੪੯॥
ਚੂਹੜ ਚੱਕ ਆਏ ਬਿਨ ਦੇਰਾ। ਅਖੰਡ ਪਾਠ ਕਰ ਸੁਖ ਬਹੁ ਤੇਰਾ।
ਦੀਵਾਨ ਲਾਇ ਅੱਸੀ ਨਰ ਨਾਰੀ। ਅੰਮ੍ਰਿਤ ਛਕਾਇ ਕਰੇ ਭਵ ਪਾਰੀ ॥੧੫੦॥
ਇਕ ਸੌ ਪੱਚੀ ਮਾਯਾ ਆਈ। ਸਭ ਬਸਤਰ ਸਿੰਘਨ ਬਣਵਾਈ।
ਸਭ ਕੀ ਕ੍ਰਿਆ ਅੱਛੀ ਹੈ ਭਈ। ਸਰਬ ਪੁਸ਼ਾਕੇ ਨਵੇਂ ਪਹਿਰਈ ॥੧੫੧॥
ਧੂੜ ਕੋਟ ਮੇਂ ਆਣ ਬਿਰਾਜੇ। ਪੰਡਿਤ ਧਿਆਨ ਸਿੰਘ ਮਿਲ ਰਾਜੇ।
ਬ੍ਰਹਮਾ ਨੰਦ ਕਾ ਬਚਨ ਬਿਲਾਸਾ। ਕਰੇ ਰਾਤ ਸਗਲੀ ਸੁਖ ਰਾਸਾ ॥੧੫੨॥

ਵਧਣੀ ਆਨ ਟਿਕੇ ਸੁਖਦਾਈ। ਵਰਿਆਮ ਸਿੰਘ ਕੇ ਪਾਠ ਰਖਾਈ।
ਬੀਬੀ ਹਰਨਾਮੁ ਕੌਰ ਧਰਿ ਭਾਉ। ਭੋਜਨ ਸੰਗਤਿ ਕੋ ਅਚਵਾਉ ॥੧੫੩॥
ਪਾਠ ਕਰਾਇ ਰਣੀਏ ਚਲ ਆਏ। ਜੈਮਲ ਸਿੰਘ ਪੰਡਤ ਜਹਿ ਥਾਏ।
ਪ੍ਰੇਮੀ ਲੋਕ ਪ੍ਰੇਮ ਬਹੁ ਕਰਈ। ਕਥਾ ਸੁਣੈ ਮਨ ਆਨੰਦ ਧਰਈ ॥੧੫੪॥
ਏਕ ਮਹੀਨਾ ਸੱਤ ਦਿਨ ਰਹੇ। ਗੱਜਣ ਸਿੰਘ ਪ੍ਰੇਮੀ ਬਡ ਲਹੇ।
ਇਕ ਸੌ ਅੱਸੀ ਸਿੰਘ ਸਜਾਏ। ਕਥਾ ਕੀਰਤਨ ਪ੍ਰਵਾਹ ਚਲਾਏ ॥੧੫੫॥
ਸਭ ਪੁਸਤਕ ਥੇ ਸੰਗ ਰਖਾਏ। ਸੁਣੈ ਲੋਕ ਮਨ ਆਨੰਦ ਪਾਏ।
ਪ੍ਰੇਮੀ ਬਹੁਤ ਮਾਈ ਅਤੇ ਭਾਈ। ਲੰਗਰ ਨਿੱਤ ਹੀ ਪ੍ਰੀਤ ਛਕਾਈ ॥੧੫੬॥
ਹੋਰ ਨਗਰਾਂ ਤੇ ਸਿੰਘ ਸੋ ਆਵੈਂ। ਸੁਣ ਗੁਰ ਗਾਥ ਸਿੱਖੀ ਮਗ ਪਾਵੈਂ।
ਇੰਦਰ ਸਿੰਘ ਸੰਗ ਕੇਸੋ ਹਰੀ। ਆਏ ਸੰਤਾਂ ਪੈ ਤਿਸ ਘਰੀ ॥੧੫੭॥
ਭਿੰਡਰੀਂ ਰਹੋ ਬੇਨਤੀ ਕਰਹੀ। ਸੰਤ ਸੁਣੇ ਪੁਸਤਕ ਭੇਜ ਵਰਹੀ।
ਲੈ ਪੋਥੀਆਂ ਇੰਦਰ ਹਰਿ ਜੀ। ਆਨ ਭਿੰਡਰੀਂ ਥਿਰੇ ਸੁਖ ਭਰ ਜੀ ॥੧੫੮॥
ਸੰਤ ਘੋਲੀਏ ਆਣ ਬਿਰਾਜੇ। ਸੰਤ ਗੁਲਾਬ ਸਿੰਘ ਜਹਿ ਰਾਜੇ।
ਗਿਆਨ ਗੋਸ਼ਟ ਬਹੁ ਭਈ ਤਿਥਾਈ। ਜੀਵ ਈਸ ਕੇ ਭੇਦ ਮਿਟਾਈ ॥੧੫੯॥
ਪਰਸਪਰ ਪ੍ਰਸੰਨ ਸੋ ਹੋਏ। ਲਖ ਸਿਧਾਂਤ ਮਨ ਅਨਦ ਪਰੋਏ।
ਵਾਹਿਗੁਰੂ ਕੀ ਫਤੇ ਬੁਲਾਈ। ਭਿੰਡਰੀਂ ਆਨ ਬਿਰੇ ਸੁਖਦਾਈ ॥੧੬੦॥
ਏਕ ਮਹੀਨਾ ਅਖੰਡ ਪ੍ਰਕਾਸ਼ਾ। ਰਹਿ ਬਿਤਾਯੋ ਕਥਾ ਕਰਾਸਾ।
ਇੱਕੀ ਚੇਤ ਦਿਨਸ ਵੀਰਵਾਰਾ। ਅਖੰਡ ਪਾਠ ਕਰਿਓ ਮੁਦਧਾਰਾ ॥੧੬੧॥
ਅੰਮ੍ਰਿਤ ਵੇਲੇ ਕੀਰਤਨ ਕੀਆ। ਕੜਾਹ ਪ੍ਰਸ਼ਾਦਿ ਆਨ ਧਰਿ ਦੀਆ।
ਸੰਗਤਿ ਜੁੜੀ ਨਾਮੁ ਰਸ ਲੇਹੀ। ਵਿਦਯਾਰਥੀ ਬੈਠੇ ਹੈਨ ਸਨੇਹੀ ॥੧੬੨॥
ਸੰਤ ਪਿਆਰੇ ਕਥਾ ਸੁਨਾਈ। ਭੋਗ ਪਰਿਓ ਸੁਣ ਆਨੰਦ ਪਾਈ।
ਕਰ ਅਰਦਾਸ ਆਰਤੀ ਗਾਈ। ਬੈਠੇ ਸਤਿਗੁਰ ਹਜ਼ੂਰ ਸੁਖ ਭਾਈ ॥੧੬੩॥
ਬਹੁ ਪ੍ਰਸ਼ਾਦਿ ਬ੍ਰਤਾਵਨ ਕੀਆ। ਤ੍ਰਿਪਤਜੋ ਜਬ ਕਿਸਨੇ ਆ ਲੀਆ।
ਲੰਗਰ ਅਤੁਟ ਬਰਤਿਯੋ ਭਾਰੀ। ਬਹੁਤ ਭਾਂਤ ਰਸ ਪਾਇ ਅਹਾਰੀ ॥੧੬੪॥
ਬਸਤਰ ਨੰਗੇ ਕੋ ਪਹਿਰਾਏ। ਜੈ ਜੈ ਕਾਰ ਸੰਸਾਰ ਸਬਾਏ।
ਬਹੁਤ ਪ੍ਰਾਣੀ ਵਿਦਯਾ ਪਾਈ। ਭਏ ਅਨੰਦ ਧਨ ਤੋਟਿ ਨ ਆਈ ॥੧੬੫॥
ਅਠਾਰੁਵੀਂ ਕਥਾ ਸੰਪੂਰਨ ਹੋਈ। ਧੰਨ ਧੰਨ ਭਾਖੈ ਸਭ ਲੋਈ।
ਵਿਦਯਾਰਥੀ ਕਛੁ ਸੰਗ ਰਹਾਈ। ਕਛੁਕ ਜੱਥੇ ਬਣ ਜੈਤੋ ਜਾਈ ॥੧੬੬॥
ਹੋਇ ਕੈਦ ਦੁਖ ਹੈ ਕਾਰ ਖਾਸਾ। ਕੁੱਟ ਪਰੈ ਨਹਿ ਮੁਆਫੀ ਆਸਾ।
ਜੋ ਗਵਰਨਮੈਂਟ ਕੇ ਨਰ ਆਏ। ਮਾਫੀ ਮੰਗ ਸੋ ਬਾਹਰ ਜਾਏ ॥੧੬੭॥
ਸ੍ਰੀ ਸੰਤ ਬੋਪਾਰਾਏ ਮੇਂ ਆਏ। ਸਿੰਘ ਭੇਜੇ ਏਥੋਂ ਸਮੁਦਾਏ।
ਸੋ ਜੱਥੇ ਸੱਤ ਅੱਠ ਮੇਂ ਪਾਏ। ਨੌਵੇਂ ਦਸਵੇਂ ਗਿਆਰ੍ਹਾਂ ਜਾਏ ॥੧੬੮॥

ਦਸੌਂਧਾ ਸਿੰਘ ਆਦਿਕ ਬਹੁ ਪ੍ਰਾਨੀ। ਅਜੈਬ ਸਿੰਘ ਦੋਇ ਭ੍ਰਾਤ ਮਹਾਨੀ।
ਜਿਨ ਭ੍ਰਾਤਾ ਨਾਭੇ ਹੀ ਮੋਯਾ। ਕਾਰ ਖਾਸ ਕੁੱਟ ਖਾਇ ਬਿਲੋਯਾ ॥੧੬੯॥

ਬਚਨ ਸਿੰਘ ਗੁਰਮੁਖ ਸ਼ਹੀਦਾ। ਜੇਹਲ ਭੇਜੇ ਜੈਤੋ ਰਸੀਦਾ।
ਇਉਂ ਪੰਥ ਸੇਵਾ ਹਿਤ ਬਹੁਤੇ ਥਾਨਾ। ਸਿੰਘ ਭੇਜਤੇ ਰਹੇ ਸੁਜਾਨਾ ॥੧੭੦॥

ਫਿਰ ਭਿੰਡਰਾਂ ਤੋਂ ਕਛੁਕ ਪ੍ਰੇਮੀ। ਭੇਜੇ ਸ਼ਹੀਦੀ ਜੱਥੇ ਸੋ ਨੇਮੀ।
ਬ਼ਾਰ੍ਹਵੇਂ ਤੇਰ੍ਹਵੇਂ ਮਿਲ ਕੇ ਗਏ। ਕੁੱਟ ਖਾਇ ਦੁਖ ਅਨਿਕ ਜੋ ਭਏ ॥੧੭੧॥

ਵਾੜ੍ਹਾਦਰਾਕਾ ਪਿੰਡ ਭਲੇਰਾ। ਪਹੁੰਚੇ ਸੰਤ ਦੀਨਾਨ ਕੋ ਹੇਰਾ।
ਬਹੁ ਪ੍ਰਚਾਰ ਕਰ ਸੌ ਸਿੰਘ ਕਏ। ਅੰਮ੍ਰਿਤ ਛਕ ਤਿਆਰ ਸੋ ਭਏ ॥੧੭੨॥

ਕੁਹਾਰ ਵਾਲੇ ਲਾਇ ਦੀਵਾਨਾ। ਅਖੰਡ ਪਾਠ ਸਭ ਪਿੰਡ ਕਰਾਨਾ।
ਪੈਂਤਾਲੀ ਸਿੰਘ ਅੰਮ੍ਰਿਤ ਕਰ ਪਾਨਾ। ਗਏ ਜੱਥੇ ਸ਼ਹੀਦੀ ਧਰ ਬਾਨਾ ॥੧੭੩॥

ਟਾਂਡੇ ਦੀਵਾਨ ਤੇ ਗੁਜਰਾਤ ਮਝਾਰੀ। ਬੁਲਾਏ ਸੰਤ ਪ੍ਰਚਾਰ ਕੈ ਭਾਰੀ।
ਇਕ ਸੌ ਪੈਂਤੀ ਸਿੰਘ ਸਜਾਏ। ਜੱਥੇ ਭੇਜ ਬਹੁ ਸੇਵ ਕਮਾਏ ॥੧੭੪॥

ਆਨ ਮੁਰਾਲੇ ਸੰਤ ਬਿਰਾਜੇ। ਸੰਤ ਮਹੰਤ ਮਿਲੇ ਸੁਖ ਸਾਜੇ।
ਸੰਗ ਮਘਰ ਸਿੰਘ ਹਰੀ ਹਜ਼ੂਰਾ। ਗੁਰਬਚਨ ਸਿੰਘ ਈਸ਼ਰ ਸਿੰਘ ਰੂਰਾ ॥੧੭੫॥

ਹਕੀਕਤ ਸਿੰਘ ਹਰੀ ਜਸਵੰਤਾ। ਸਾਧੂ ਸਿੰਘ ਸੰਤ ਸਿੰਘ ਸੰਤਾ।
ਭਗਵਾਨ ਸਿੰਘ ਪ੍ਰੇਮੀ ਬਹੁਤੇਰਾ। ਰਹੈ ਸਾਥ ਸੰਤਾਂ ਕੇ ਨੇਰਾ ॥੧੭੬॥

ਸੰਤ ਮੁਰਾਲੇ ਕਰ ਵਖਿਆਨਾ। ਪਾਸ ਕੇ ਪਿੰਡ ਜੋ ਸਿੰਘ ਬਸਾਨਾ।
ਇਕ ਸੌ ਤੇਰਾਂ ਸਿੰਘ ਸਜਾਏ। ਅੰਮ੍ਰਿਤ ਛਕਾਇ ਜੱਥੇ ਮੇਂ ਪਾਏ ॥੧੭੭॥

ਅਕਾਲ ਤਖਤ ਤੇ ਭਰਤੀ ਹੋਏ। ਜੈਤੋ ਗੰਗਸਰ ਪਕੜੇ ਸੋਏ।
ਨਾਭੇ ਬੀੜ ਮੇਂ ਕੈਦ ਕਰਾਏ। ਕਾਰ ਖਾਸ ਮੇਂ ਕਸ਼ਟ ਭੁਗਾਏ ॥੧੭੮॥

ਮਾਫੀ ਨਾਹੀ ਮੰਗੀ ਕਾਹੂ। ਸੰਤ ਪ੍ਰਚਾਰ ਤੇ ਬੇ ਪ੍ਰਵਾਹੂ।
ਐਸੀ ਸੇਵ ਪੰਥ ਕੀ ਕਰਹੀ। ਹਿਰਦੇ ਮੇਂ ਵਾਹਿਗੁਰੂ ਸਿਮਰਹੀ ॥੧੭੯॥

ਮੁਰਾਲੇ ਆਪ ਕਛੁ ਦਿਨ ਤਬ ਰਹੇ। ਹਾੜੀ ਗੁਰਦੁਆਰੇ ਕਟ ਵਹੇ।
ਗੁਰਦੁਆਰੇ ਕੀਰਤਨ ਗੁਰਬਾਣੀ। ਕਥਾ ਸੁਨਾਵੈ ਪਦ ਨਿਰਬਾਣੀ ॥੧੮੦॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਗੁਰਦੁਆਰਾ ਬੋਪਾਰਾਏ, ਸਚਖੰਡ ਰਚਨ, ਪੰਡਿਤ ਚਰਚਾ ਸੇਵਕ ਨਿਹਾਲ ਭਾਈ ਦਸਹਿਰਾ ਆਦਿ ਪ੍ਰਸੰਗ ਬਰਨਨੰ ਪੈਂਤੀਸਵਾਂ ਧਿਆਇ ਸੰਪੂਰਨੰ ॥੩੫॥

—੦—

# ਕਸ਼ਮੀਰ ਪ੍ਰਚਾਰ ਗੰਗਸਰ ਜੈਤੋ ਅਖੰਡ ਪਾਠ ਮੋਰਚਾ ਫਤੇ ਗੁਰ ਕਾਸ਼ੀ ਕਥਾ

ਦੋਹਿਰਾ–ਮਨ ਚੰਚਲ ਪਾਰਾ ਜਿਵੇਂ, ਨਾਮੁ ਬੂਟੀ ਚਿਤ ਲਾਇ ॥
ਸੰਪਟ ਸਤਿਗੁਰ ਪ੍ਰੇਮ ਪਗੁ, ਸੁੱਧ ਹੋਇ ਹਰਿ ਪਾਇ ॥੧॥

ਚੌਪਈ–ਰਸ ਮਨ ਮੇਂ ਸੰਤਨ ਸਦ ਆਯਾ । ਚਿੰਤਾ ਤਜ ਗੁਰਦੇਵ ਧਿਆਯਾ ।
ਮਨ ਕੋ ਜੀਤ ਪਰਮਗਤਿ ਪਾਈ । ਜਨਮ ਮਰਨ ਕੀ ਤ੍ਰਾਸ ਹਟਾਈ ॥੨॥
ਸੰਤ ਭਾਗ ਸਿੰਘ ਬਿਨੈ ਬਖਾਨੀ । ਸੈਰ ਕਸ਼ਮੀਰ ਕਰੋਂ ਗੁਨ ਖਾਨੀ ।
ਸੰਤਾਂ ਕਿਹਾ ਨ ਸੈਰ ਕੀ ਚਾਹਾ । ਪ੍ਰਚਾਰ ਹਿਤ ਚਾਲਹਿ ਉਮਾਹਾ ॥੩॥
ਤਿਆਰੀ ਕਰੀ ਸਿੰਘ ਸੰਗ ਲੀਏ । ਸੰਤ ਭਾਗ ਸਿੰਘ ਚਲੇ ਸੰਗੀਏ ।
ਕੇਸੋ ਹਰੀ ਦਾਸ ਸੰਗ ਲੀਆ । ਹਰਿ ਪ੍ਰਸਾਦਿ ਸਾਧ ਸੰਗ ਥੀਆ ॥੪॥
ਹਜ਼ੂਰ ਸਿੰਘ ਮਘਰ ਸਿੰਘ ਸਾਥੀ । ਗਿਆਰਾਂ ਵੈਸਾਖ ਮੁਰਾਲੇ ਗਮਨਾਥੀ ।
ਰਾਵਲਪਿੰਡੀ ਪਹਿਲਾਂ ਆਏ । ਸਦਰ ਗੁਰਦੁਆਰਾ ਰਾਤ ਭਾਏ ॥੫॥
ਫਿਰ ਰਾਮ ਕੁਟੀਆ ਚਲ ਆਏ । ਸੰਤ ਮਹਾਤਮਾ ਕੋ ਦਰਸਾਏ ।
ਚਰਚਾ ਭਈ ਸੰਤਨ ਕੇ ਸੰਗਾ । ਪ੍ਰਸ਼ਨੋਤ੍ਰ ਹੋਏ ਸਰਬੰਗਾ ॥੬॥
ਸੰਤ ਪ੍ਰੀਤ ਕੀ ਕਥਾ ਸੁਨਾਈ । ਕਰ ਪ੍ਰਤੀਤ ਸੰਗੁ ਸੁਖ ਪਾਈ ।
ਸਾਧ ਨਿਹਾਲ ਭਏ, ਸੁਣ ਬਾਣੀ । ਉਤਰ ਪਾਏ ਭਰਮ ਬਿਹਾਣੀ ॥੭॥
ਸਤਾਰਾਂ ਬਿਸਾਖ ਕੋਹਮਰੀ ਆਏ । ਗੁਰਦੁਆਰੇ ਦੀਵਾਨ ਸਜਾਏ ।
ਕੀਰਤਨ ਕਥਾ ਕੀ ਵਰਖਾ ਲਾਈ । ਸੰਗਤਿ ਨਾਮੁ ਸੰਗ ਲਿਵ ਭਾਈ ॥੮॥
ਪਾਲਾ ਅਧਿਕ ਪੜੇ ਬਲ ਤਾਹੀ । ਗਰਮ ਰੂੰਈ ਕੇ ਬਸਤਰ ਪਾਹੀ ।
ਦੇਵਲ ਪਿੰਡ, ਰਾਤ ਥੀ ਕਾਟੀ । ਗੁਰਦੁਆਰੇ ਸੁੰਦਰ ਬਹੁ ਠਾਟੀ ॥੯॥
ਘੁਮਾਲਾ ਗਾਉਂ ਰਹੇ ਸੁਖਦਾਈ । ਚਾਰ ਦਿਨ ਗੁਰ ਗਾਥ ਸੁਨਾਈ ।
ਬਿਦਸਤਾ ਜੇਹਲਮ ਹੈ ਦਰੀਆਉ । ਰਮਣੀਕ ਜਗ੍ਹਾ ਮੇਂ ਮਨ ਪ੍ਰਚਾਉ ॥੧੦॥
ਇਕਾਸੀ ਸਿੰਘ ਸਜੇ ਗੁਰ ਪਿਆਰੇ । ਛਕ ਅੰਮ੍ਰਿਤ ਬੀਰ ਰਸ ਕੋ ਧਾਰੇ ।
ਛਤਰ ਪੜਾਉ ਗੁਰਦੁਆਰਾ ਸਾਜਾ । ਤਪਸਵੀ ਸੰਤ ਯਾਦਗਾਰ ਅਗਾਜਾ ॥੧੧॥
ਤਹਿ ਰਾਤੀ ਬਸ ਰਿਆਸਤ ਆਏ । ਕਸ਼ਮੀਰ ਇਲਾਕਾ ਸੁੰਦਰ ਥਾਏ ।
ਮੁਜ਼ੱਫਰਾਬਾਦ ਦੁਮੇਲ ਸਥਾਨਾ । ਕ੍ਰਿਸ਼ਨ ਗੰਗਾ ਬਿਦਸਤ ਮਿਲਾਨਾ ॥੧੨॥
ਗੁਰਦੁਆਰਾ ਛੇਵੇਂ ਸਤਿਗੁਰ ਕਾ । ਨੇਜਾ ਮਾਰ ਜਲ ਕਾਢਿਓ ਧੁਰ ਕਾ ।
ਦੀਵਾਨ ਸਜਾਇ ਪ੍ਰਚਾਰ ਕਰਾਯੋ । ਭਾਗ ਭਰੀ ਕਾ ਪ੍ਰਸੰਗ ਸੁਨਾਯੋ ॥੧੩॥
ਜਿਮ ਛੇਵੇਂ ਗੁਰ ਤਾਰਨ ਆਏ । ਸੰਗਤਿ ਨਿਹਾਲ ਕਰੀ ਪਗ ਪਾਏ ।
ਏਥੇ ਅਟਕੇ ਗੁਰ ਭਗਵਾਨਾ । ਤੀਰ ਮਾਰ ਚਸ਼ਮਾ ਜਲ ਦਾਨਾ ॥੧੪॥

ਸੂ੍ਸੂਤੀ ਤੀਰ ਮਜੂਦ ਨਿਸ਼ਾਨਾ। ਚਲਦਾ ਪ੍ਰਵਾਹ ਉਜਲ ਹੈ ਜਾਨਾ।
ਪਚਵਿੰਜਾ ਨਰਨ ਅਚਾਯੋ ਸੁਧਾ। ਗੁਰ ਜਸੁ ਕਥਾ ਸੁਨਾਇ ਪ੍ਰਬੁਧਾ ॥੧੫॥
ਏਕ ਅਖੰਡ ਪਾਠ ਕਰਵਾਯੋ। ਸੰਤ ਪ੍ਰਚਾਰ ਤੇ ਸਭ ਸੁਖ ਪਾਯੋ।
ਆਗੇ ਗੜੀ ਨਗਰ ਮੇਂ ਆਏ। ਪੂਰਨ ਸੰਤ ਮਿਲੇ ਹਰਿਖਾਏ ॥੧੬॥
ਚਹਚਾ ਹਰਿ ਗੁਰ ਏਕੋ ਹੋਈ। ਬਿਨਾਂ ਅਕਾਲ ਦੂਜੋ ਨਹਿ ਕੋਈ।
ਫਿਰ ਹੱਟੀਆਂ ਸੰਗਤ ਕਰ ਸੇਵਾ। ਬੀਸ ਸਿੰਘ ਅੰਮ੍ਰਿਤ ਛਕ ਲੇਵਾ ॥੧੭॥
ਚਿਨਾਰੀ ਆਨ ਕੇ ਰਾਤ ਬਿਰਾਜੇ। ਸਿਮਰਨ ਕੋ ਰਸ ਲੈਤ ਅਗਾਜੇ।
ਚਕੋਠੀ ਆਸਾਵਾਰ ਲਗਾਈ। ਕੀਰਤਨ ਕਥਾ ਤੇ ਸ੍ਰਿਸਟ ਰਜਾਈ ॥੧੮॥
ਉੜੀ ਗੁਰਦੁਆਰੇ ਮੇਂ ਬਾਸੇ। ਨੱਬੇ ਅੰਮ੍ਰਿਤ ਛਕ ਨਰ ਰਾਸੇ।
ਪ੍ਰੇਮ ਅਧਿਕ ਸੰਤਾਂ ਸੰਗ ਕੀਆ। ਤੀਸ ਮਾਈਆਂ ਅੰਮ੍ਰਿਤ ਪੀਆ ॥੧੯॥
ਰਾਮ ਪੁਰ ਮੇਂ ਕੀਰਤਨ ਹੋਆ। ਦਰਸ਼ਨ ਦੇਖ ਮਨ ਪ੍ਰੇਮ ਪਰੋਆ।
ਬਾਰਾਂ ਮੂਲੇ ਆਨ ਬਿਰਾਜੇ। ਗੁਰਦੁਆਰਾ ਛੇਵੇਂ ਮਹਾਰਾਜੇ ॥੨੦॥
ਇੱਕ ਮਹੀਨਾ ਏਥੇ ਹੈਂ ਰਹੇ। ਕਥਾ ਕੀਰਤਨ ਕਰ ਦੁਰਮਤ ਦਹੇ।
ਪੱਚੀ ਜੇਠ ਗੁਰ ਛੇਵੇਂ ਅਵਤਾਰਾ। ਹਾੜ ਵਦੀ ਏਕਮ ਕੋ ਧਾਰਾ ॥੨੧॥
ਸੋ ਗੁਰਪੁਰਬ ਭਲੇ ਮਨਵਾਯੋ। ਇਕ ਸੌ ਪੰਝੀ ਅੰਮ੍ਰਿਤ ਅਚਾਯੋ।
ਸਿਮਰਨ ਕਰਨ ਲਗੇ ਬਹੁ ਲੋਕਾ। ਪ੍ਰੇਮ ਕਰੈ ਪਿਖ ਸੰਤ ਬਿਨ ਸ਼ੋਕਾ ॥੨੨॥
ਕਥਾ ਵਖਜਾਨ ਏਥੇ ਬਹੁ ਕੀਆ। ਅਠਵੇਂ ਦੀਵਾਨ ਐਤ ਕੋ ਲਗੀਆ।
ਬਾਣੀ ਪੜ੍ਹਨ ਲਾਏ ਬਹੁ ਲੋਕਾ। ਜੱਥੇ ਭਰਤੀ ਸ਼ਹੀਦ ਹੋ ਬਿਨ ਰੋਕਾ ॥੨੩॥
ਸੰਤ ਭਾਗ ਸਿੰਘ ਭਏ ਬੀਮਾਰਾ। ਹਜੂਰ ਸਿੰਘ ਸੰਗੁ ਮੁੜੇ ਪਿਛਾਰਾ।
ਆਨ ਬਿਰਾਜੇ ਤਬੈ ਮੁਰਾਲੇ। ਰਾਜੀ ਹੋਇ ਬਸੇ ਸੁਖ ਨਾਲੇ ॥੨੪॥
ਦਾਸ ਕੇਵ ਸਿੰਘ ਹਰਿ ਪ੍ਰਸਾਦਿ। ਮੁੜਕੇ ਸਾਧ ਭਿੰਡਰ ਮੇਂ ਆਦਿ।
ਸੰਤ ਏਕ ਗਏ ਸੰਗ ਪਿਆਰੇ। ਚੱਕ ਪਿੰਡ ਮੇਂ ਰਹੇ ਸੁਖਾਰੇ ॥੨੫॥
ਪਾਂਜਲੇ ਨਗਰ ਮੇਂ ਥਿਰੇ ਗੁਸਾਈ। ਸੰਤਾਂ ਕੀ ਕੁਟੀਆ ਹੈ ਭਾਈ।
ਮਹਾਤਮਾ ਦੀ ਯਾਦਗਾਰ ਬਿਸਾਲਾ। ਮਾਸਟਰ ਲੜਕੇ ਮਿਲ ਤਤਕਾਲਾ ॥੨੬॥
ਸੰਤਾਂ ਤੇ ਦੀਵਾਨ ਲਗਾਯਾ। ਕਥਾ ਕੀਰਤਨ ਸੁਣ ਪ੍ਰੇਮ ਉਪਾਯਾ।
ਲੜਕਿਆਂ ਸਣੇ ਮਾਸਟਰ ਬੋਲਾ। ਅੰਮ੍ਰਿਤ ਛਕਾਵਹੁ ਸੰਤ ਅਮੋਲਾ ॥੨੭॥
ਸੁਣ ਕਰ ਪੰਜ ਪਿਆਰੇ ਕਰ ਤਿਆਰਾ। ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਉਦਾਰਾ।
ਅੰਮ੍ਰਿਤ ਸਜਾਇ ਸਭਨ ਅਚਵਾਯੋ। ਸੰਤਾਲੀ ਲੜਕੇ ਸਿੰਘ ਸਜਾਯੋ ॥੨੮॥
ਮਾਸਟਰ ਤੇ ਤਿਸ ਕੀ ਘਰ ਦਾਰਾ। ਤੀਨ ਪੁਤਰ ਸੰਗ ਸੁਧਾ ਪਿਵਾਰਾ।
ਆਗੇ ਚਲੇ ਸੰਤ ਉਪਕਾਰੀ। ਸਿਆਲ ਕੋਟੀ ਅਰੋੜਾ ਸਿੰਘ ਭਾਰੀ ॥੨੯॥
ਛੇ ਮਹੀਨੇ ਸਮਾਧ ਲਗਾਈ। ਸੰਤ ਮੇਲਾ ਸਿੰਘ ਭੀ ਤਪੁ ਤਾਈ।
ਯਾਦਗਾਰ ਤਿਨ ਸੰਤ ਤਪਯਾਣਾ। ਨੱਥਾ ਸਿੰਘ ਕੁਟੀਆ ਮੇਂ ਟਿਕਾਣਾ ॥੩੦॥

ਪੰਜ ਦਿਨ ਰਹਿ ਨਾਮੁ ਧਿਆਯਾ। ਬਿਨ ਬੋਲੇ ਨਹਿ ਭੋਜਨ ਖਾਯਾ।
ਅਪਨੇ ਰੰਗ ਮੇਂ ਮਸਤ ਸੁਭਾਊ। ਕਰ ਰਾਖਜੋ ਸ੍ਰੀ ਸੰਤ ਜੀ ਭਾਊ ॥੩੧॥
ਚੱਕਵਾਲੀ ਬਾਗੈ ਵਿਚ ਡੇਰਾ। ਰਹੇ ਅਨੰਦ ਪ੍ਰੇਮ ਘਨੇਰਾ।
ਸਿੰਘ ਪੁਰੇ ਗੁਰਦੁਆਰੇ ਆਏ। ਸ੍ਰੀ ਗੁਰ ਹਰਿਗੋਬਿੰਦ ਪਗੁ ਪਾਏ ॥੩੨॥
ਰਾਗੀ ਰਣ ਸਿੰਘ ਕੀਰਤਨ ਕਰਹੀ। ਪ੍ਰੇਮ ਰੰਗ ਉਛਾਲੇ ਪਰਹੀ।
ਸੰਤ ਵਖਜਾਨ ਕਰਾਇਓ ਤਾਹੀ। ਕਥਾ ਸਪਤ ਦਿਨ ਸੰਤ ਸੁਨਾਹੀ ॥੩੩॥
ਸਤਾਨਵੇਂ ਸਿੰਘ ਛਕ ਅੰਮ੍ਰਿਤ ਹੋਏ। ਜੱਥੇ ਜੈਤੋ ਮਿਲੇ ਕੈਦ ਜੋਏ।
ਸੋਪਾਹਾ ਗੁਰਦੁਆਰੇ ਆਈ। ਰਾਤ ਨਿਵਾਸ ਕਰ ਸਹਿਜ ਸੁਭਾਈ ॥੩੪॥
ਡਲ ਕੇ ਆਗੇ ਚਲੇ ਦਿਆਲਾ। ਝੀਲ ਵਲਰਿ ਜਿਸ ਨਾਮ ਬਿਸਾਲਾ।
ਪੈਂਤੀ ਮੀਲ ਪਾੜਾ ਹੈ ਪਾਨੀ। 'ਨਕਸ਼ਾ ਤਿਸਕਾ ਅਚਰਜ ਜਾਨੀ ॥੩੫॥
ਦੋਇ ਪਾਸੇ ਪਹਾੜ ਬਹੁ ਊਚੇ। ਦੋਇ ਦਰਿਆਇ ਨਿਕਸੈ ਮਨ ਰੂਚੇ।
ਇਕ ਪਾਸੇ ਜੰਗਲ ਬਹੁ ਬ੍ਰਿਛਾ। ਪਾਣੀ ਪਾਣੀ ਸਾਰੇ ਨਿਕਸਾ ॥੩੬॥
ਬੈਠੇ ਤਿਸ ਥਾਂ ਰਾਤ ਬਿਤਾਈ। ਬ੍ਰਿਤ ਇਕਾਗਰ ਸਹਿਜੇ ਭਾਈ।
ਦੂਜਾ ਦਿਨ ਭੀ ਰਸ ਗੁਰ ਰਾਤੇ। ਰਾਤ ਬਿਤਾਇ ਉਠੇ ਫਿਰ ਪ੍ਰਾਤੇ ॥੩੭॥
ਓਪਨਾ ਮਹਿ ਗੁਰਦੁਆਰੇ ਆਏ। ਦਰਦਾਂ ਪੁਰ ਆਗੇ ਗਮਨਾਏ।
ਸਿੰਘ ਮਿਲੇ ਬਹੁ ਤਹਿ ਠਾਂ ਪ੍ਰੇਮੀ। ਕਥਾ ਸੁਨਾਈ ਦੇਵਤ ਖੇਮੀ ॥੩੮॥
ਕੰਨਾਂ ਗਾਉਂ ਤੇ ਆਗੇ ਚਾਲੇ। ਗੁਲਮਰਗ ਮੇਂ ਆਨ ਉਤਾਲੇ।
ਬੀਸ ਹਾੜ ਕੋ ਰਹੇ ਸੁਖਾਲੇ। ਕਥਾ ਹਰਿ ਰੋਜ ਕਰੈਂ ਹਿਤ ਨਾਲੇ ॥੩੯॥
ਤਿੰਨ ਮੀਲ ਊਚੀ ਪਹਾੜੀ ਤਾਹੀ। ਖਿੱਲਮਰਗ ਗਏ ਸੰਤ ਉਤਸ਼ਾਹੀ।
ਚਾਰ ਮੀਲ ਊਚੇ ਫਿਰ ਗਏ। ਅਹਿਲ ਪ੍ਰਬਤ ਇਕ ਤਾਲ ਦਿਖਏ ॥੪੦॥
ਪੱਥਰ ਸਿਲਾ ਸੋਹਣੀ ਟੇਕਾ। ਗਏ ਗੁਰ ਨਾਨਕ ਤਹਿ ਏਕਾ।
ਪੇਖ ਸਥਾਨ ਬੰਦਨਾ ਕੀਨੀ। ਪ੍ਰਕਰਮਾ ਚਹੁ ਘਾਂਈ ਲੀਨੀ ॥੪੧॥
ਕਰ ਅਰਦਾਸ ਪ੍ਰਸਾਦਿ ਚੜਾਯੋ। ਲੈ ਸਿੰਘਨ ਸਭ ਛਕ ਮਨ ਭਾਯੋ।
ਤੇਈ ਹਾੜ ਕੋ ਤਹਾਂ ਸਿਧਾਰੇ। ਬਰਫ ਫਿਰੈ ਜਲ ਮੇਂ ਤਬ ਸਾਰੇ ॥੪੨॥
ਬੂਟੇ ਅਨਿਕ ਭਾਂਤ ਕੇ ਲਾਗੇ। ਫੁੱਲ ਖਿਰੇ ਬਹੁ ਰੰਗ ਤਹਾਂਗੇ।
ਜਨੁ ਸੁੰਦਰਤਾ ਸਰਬ ਸਮੇਟੀ। ਧਰੀ ਕਸ਼ਮੀਰ ਦੇਸ਼ ਮੇਂ ਇਕੇਠੀ ॥੪੩॥
ਬਹੁਤ ਰਮਣੀਕ ਜਗਾ ਹੈ ਸੋਈ। ਖੁਸ਼ਬੂਦਾਰ ਵਹਿ ਪਉਣ ਸਦੋਈ।
ਸੁਰਤ ਵਿਸਮਾਦਿ ਹੋਤਿ ਹੈ ਜਾਏ। ਸੁੰਦਰ ਥਾਨ ਪੇਖ ਮੁਦ ਪਾਏ ॥੪੪॥
ਲਾਇ ਸਮਾਧ ਅਗਾਧ ਅਰਾਧਾ। ਸੱਤ ਦਿਵਸ ਤਹਿ ਹੀ ਸੁਖ ਲਾਧਾ।
ਮਨ ਭੌਰਾ ਗੁਰ ਸ਼ਬਦ ਹੈ *ਕੰਜਾ। ਰਸ ਆਨੰਦ ਮੇਂ ਬੀਧਿਓ †ਰੰਜਾ ॥੪੫॥
ਅਠਵੇਂ ਦਿਨ ਗੁਲਮਰਗ ਮੇਂ ਆਏ। ਕੀਰਤਨ ਸੰਤ ਖੜੇ ਹੋਇ ਗਾਏ।
ਦੋ ਸੌ ਸਿੰਘਨ ਸੁਧਾ ਅਚਾਯੋ। ਸੌ ਮਾਈ ਅੰਮ੍ਰਿਤ ਛਕਵਾਯੋ ॥੪੬॥

*ਕਮਲ। †ਪ੍ਰਸੰਨ ਹੋ ਕੇ।

ਵੰਗਮਰਗੁ ਮੇਂ ਕੀਨਿਸਿ ਡੇਰਾ। ਪੰਚਾਸ ਕੋ ਅੰਮ੍ਰਿਤ ਦੀਨੋ ਹੇਰਾ।
ਡਾਕ ਬੰਗਲੇ ਇਕ ਦਿਨ ਰਹੇ। ਤੀਸ ਨਰ ਅੰਮ੍ਰਿਤ ਛਕ ਲਹੇ ॥੪੭॥
ਪਟਨਾ ਸਰਦਾਰ ਹੈ ਸਿੰਘ ਨਿਹਾਲਾ। ਰਾਖੇ ਬਾਗ ਮੇਂ ਸੰਤ ਦਿਆਲਾ।
ਅਧਿਕ ਭਾਉ ਤੇ ਸੇਵਾ ਸਰਹੀ। ਕਥਾ ਗੁਰਦੁਆਰੇ ਤਬ ਕਰਹੀ ॥੪੮॥
ਪੰਜ ਦਿਨੇ ਰਹਿ ਪ੍ਰੇਮ ਅਪਾਰਾ। ਪ੍ਰਵਾਰ ਏਸ ਕੇ ਸੁਧਾ ਪਿਵਾਰਾ।
ਬੀਸ ਮਾਈ ਭਾਈ ਸਜ ਗਏ। ਆਗੇ ਸੰਤ ਉਪਕਾਰ ਹਿਤ ਅਏ ॥੪੯॥
ਸਿਰੀ ਨਗਰ ਮੇਂ ਪਾਯੋ ਡੇਰਾ। ਅਮੀਰ, ਕਦਲ, ਗੁਰਦੁਆਰਾ ਹੇਰਾ।
ਰਹਿ ਕੇ ਚੰਗਾ ਪ੍ਰਚਾਰ ਥਾ ਕੀਅ। ਇਕ ਸੌ ਸਿੰਘਾਂ ਅੰਮ੍ਰਿਤ ਪੀਆ ॥੫੦॥
ਅੰਮ੍ਰਿਤ ਵੇਲੇ ਲਗਤ ਦੀਵਾਨਾ। ਕਥਾ ਸੁਨਾਵਤ ਸੰਤ ਸੁਜਾਨਾ।
ਕਈ ਦਿਨ ਰਹਿ ਪ੍ਰੇਮ ਉਪਾਯਾ। ਲਿਵ ਵਾਲੇ ਕਈ ਸਿੰਘ ਬਨਾਯਾ ॥੫੧॥
ਝੀਲ ਦੇ ਦੇਖਨ ਹਿਤ ਤਬ ਭਾਖਾ। ਸਰਦਾਰ ਚਾਹਿਤੇ ਸੰਤਨ ਰਾਖਾ।
ਲੈ ਸਰਦਾਰ ਗਏ ਸੰਗ ਸੰਤਾ। ਝੀਲ ਕਿਸ਼ਤੀ ਚੜ੍ਹ ਵਿਚਰੰਤਾ ॥੫੨॥
ਸੰਤ ਅਗਾਧਿ ਜਲ ਪੇਖ ਕਰ ਭਾਖਾ। ਧੰਨ ਗੁਰ ਨਾਨਕ ਸਭ ਥਾਂ ਰਾਖਾ।
ਜਲ ਅਗਨੀ ਹੁਕਮੈ ਵਿਚ ਤੇਰੇ। ਥਾਨ ਬਚਿੱਤਰ ਦਿਖਾਇ ਭਲੇਰੇ ॥੫੩॥
ਨਿਸ਼ਾਦ ਬਾਗ ਕਾ ਕਰ ਦੀਦਾਰਾ। ਛਾਲਾ ਬਾਗ ਮੇਂ ਕਰ ਉਤਾਰਾ।
ਸਿਮਰਨ ਵਾਹਿਗੁਰੂ ਕੇ ਭੀਨੇ। ਜਿਹ ਪ੍ਰਸਾਦਿ ਸੁੰਦਰ ਥਲ ਬੀਨੇ ॥੫੪॥
ਪਾਤਸ਼ਾਹੀ ਪਿਛਲੀਆਂ ਨਿਸ਼ਾਨੀ। ਫੁਹਾਰੇ ਚਲੈ ਚਸ਼ਮੇ ਬਹੁ ਥਾਨੀ।
ਪਰੀ ਮਹਿਲ ਮੇਂ ਆਨ ਬਿਰਾਜੇ। ਇਕ ਰਸ ਬ੍ਰਿਤੀ ਅਨਹਦ ਬਾਜੇ ॥੫੫॥
ਮਨ ਸ੍ਰੀ ਗੁਰ ਅਕਾਲ ਮੇਂ ਲੀਨਾ। ਏਹੀ ਅਨਹਤ ਸ਼ਬਦ ਰੰਗੀਨਾ।
ਅਬਿਨਾਸ਼ੀ ਘਰ ਮੇਂ ਜਬ ਆਯਾ। ਸਭ ਗੁਣਾਂ ਮਿਲ ਜਸ ਕੋ ਗਾਯਾ ॥੫੬॥
ਫਿਰ ਆਨ ਡਲ ਕੇ ਰਹੇ ਕਿਨਾਰੇ। ਸਤਿਸੰਗਤ ਹਮੇਸ਼ਾਂ ਗੁਰਦੁਆਰੇ।
ਸੁਨੈ ਕਥਾ ਬਹੁ ਪ੍ਰੇਮ ਸਮੇਤੀ। ਅਠਵੇਂ ਦਿਨ ਐਤਵਾਰ ਸੁਚੇਤੀ ॥੫੭॥
ਗੁਰ ਛੇਵੇਂ ਸਥਾਨ ਗੁਰਦੁਆਰਾ। ਮਾਈ ਭਾਗ ਭਰੀ ਦੀਵਾਨ ਅਪਾਰਾ।
ਇੱਥੋਂ ਫਿਰ ਬੈਂਤ ਪੁਰੇ ਆਏ। ਰਾਜ ਪੁਰ ਕੁਟੀਆਂ ਮੇਂ ਰਹਾਏ ॥੫੮॥
ਅਨੰਤ ਨਾਗ ਗੁਰਦੁਆਰੇ ਰਹੇ। ਦੋ ਦਿਨ ਕਥਾ ਕਰ ਆਨੰਦ ਲਹੇ।
ਇਕ ਸੌ ਤੇਰਾਂ ਸਿੰਘ ਸਜਾਏ। ਅੰਮ੍ਰਿਤ ਪ੍ਰਚਾਰ ਤੇ ਮੁਏ ਜੀਵਾਏ ॥੫੯॥
ਗੁਰ ਨਾਨਕ ਕੀ ਜਗਾ ਤਹਿ ਦੇਖੀ। ਮਟਨ ਆਏ ਫਿਰ ਆਗੇ ਪੇਖੀ।
ਪੰਡਿਤ ਜੀਵਨ ਸਿੰਘ ਮਹਾਨਾ। ਮੁਜ਼ੱਫਰਾ ਬਾਦ ਕਾ ਨੀਕੇ ਜਾਨਾ ॥੬੦॥
ਤਿਸ ਕਥਾ ਸੁਨਣੇ ਹਿਤ ਭਾਖਾ। ਸੰਤ ਸੁਣਾਈ ਲਖ ਅਭਿਲਾਖਾ।
ਪ੍ਰੇਮ ਗਿਆਨ ਵੈਰਾਗ ਰਸੁ ਮਾਹੀ। ਸੁਣ ਪ੍ਰਸੰਨ ਹੋ ਗਰੀਵ ਝੁਕਾਹੀ ॥੬੧॥
ਬਹੁਤ ਅਕੱਠ ਪ੍ਰੇਮੀ ਸਰੋਤੇ। ਸੁਣ ਲਿਵ ਲਾਗੈ ਆਨੰਦ ਹੋਤੇ।
ਰਸ ਕਥਨ ਤੇ ਆਵੈ ਬਹੁਤਾ। ਅਗੰਮ ਪਦ ਮੇਂ ਸੁਣ ਕਰ ਪਹੁਤਾ ॥੬੨॥

ਪਹਿਲਗਾਮ ਮੇਂ ਸੰਤ ਬਿਰਾਜੇ । ਸਿਮਰੇ ਵਾਹਿਗੁਰੂ ਮਨ ਮਾਂਜੇ ।
ਇਕ ਰਸ ਸ੍ਰੀ ਅਕਾਲ ਮੇਂ ਬਾਸੇ । ਭੇਦ ਭਾਵਨਾ ਭਈ ਬਿਨਾਸੇ ॥੬੩॥
ਆਗੇ ਜਾਵਨ ਇੱਛਾ ਨਾਹੀ । ਮਨ ਪ੍ਰਚਿਆ ਉਚੇ ਰਸੁ ਮਾਹੀ ।
ਅੰਤਰ ਬਾਹਰ ਏਕ ਅਕਾਲਾ । ਜੀਵ ਈਸ ਕੋ ਭੇਦ ਮਿਟਾਲਾ ॥੬੪॥
ਤੇਰਾਂ ਦਿਨ ਇਸ ਰਸੁ ਮੇਂ ਰਾਤੇ । ਸਿਮਰੈਂ ਵਾਹਿਗੁਰੂ ਸੁਖ ਦਾਤੇ ।
ਸਿੰਘ ਪਾਸ ਹੀ ਬੈਠੇ ਰਹਿਤੇ । ਬਚਨ ਬਿਲਾਸ ਨ ਕੋਈ ਕਹਿਤੇ ॥੬੫॥
ਸ਼ਰੋਮਣੀ ਕਮੇਟੀ ਤਾਰ ਪਠਾਈ । ਬਾਰਾਂ ਮੂਲੇ ਮੇਂ ਸੋ ਚਲ ਆਈ ।
ਸੰਤ ਗਿਆਨੀ ਸਿੰਘ ਜੀ ਜਹਾਂ । ਪੁਚਾਵੋ ਲਿਖੀ ਸ੍ਰਦਾਰ ਕੋ ਵਹਾਂ ॥੬੬॥
ਸਰਦਾਰ ਸੰਤ ਸਿੰਘ ਬਾਰਾਂ ਮੂਲੇ । ਰਹੇ ਕੋਠੀ ਮਹੀਨਾ ਅਨਕੂਲੇ ।
ਇਸ ਨੇ ਸੇਵਾ ਅਧਿਕ ਥੀ ਕਰੀ । ਸਰਧਾ ਇਸ ਕੀ ਨਾਮੁ ਮੇਂ ਖਰੀ ॥੬੭॥
ਤਿਸ ਨੇ ਤਾਰ ਆਗੇ ਪੁਜਵਾਈ । ਪਹਿਲਗਾਮ ਮੇਂ ਸੰਤ ਟਿਕਾਈ ।
ਧਿਆਨ ਆਪਨੇ ਤੇ ਜਬ ਉਠੇ । ਮਿਹਰ ਪਿਆਰ ਕੇ ਬਾਦਲ ਵੁਠੇ ॥੬੮॥
ਬਿਚਰਤ ਥਾਨ ਮੇਂ ਆਨੰਦ ਸੇਤੀ । ਸਿੰਘਾਂ ਦਈ ਤਾਰ ਪੜ੍ਹ ਛੇਤੀ ।
ਲਿਖਯਾ ਸ਼ਰੋਮਣੀ ਕਾ ਇਉਂ ਆਯਾ । ਆਵਹੁ ਸੰਤ ਛੇਤੀ ਕਰ ਦਾਯਾ ॥੬੯॥
ਪੰਜ ਸੌ ਪ੍ਰਥਮ ਜੱਥੇ ਤੌ ਆਦਾ । ਚੌਦਾਂ ਪੰਦਰਾਂ ਸੋਲ੍ਹਾਂ ਯਾਦਾ ।
ਸਤਾਰਵਾਂ ਜੱਥਾ ਪੰਜ ਸੌ ਵਾਲਾ । ਜੈਤੋ ਗੰਗ ਸਰ ਮੋਰਚਾ ਘਾਲਾ ॥੭੦॥
ਭਏ ਗ੍ਰਿਫਤਾਰ ਏ ਸਾਰੇ ਜਬਹੀ । ਫਤੇ ਮੋਰਚਾ ਹੋਯਾ ਤਬਹੀ ।
ਛੇ ਸਾਵਨ ਅਖੰਡ ਸੋ ਪਾਠਾ । ਇੱਕੀ ਜੁਲਾਈ ਮੰਗਲ ਥਾਠਾ ॥੭੧॥
ਮੁੜ ਅਖੰਡ ਪਾਠ ਆਰੰਭਤ ਭਏ । ਜੱਥੇ ਸਰਬ ਛੂਟਕੇ ਅਏ ।
ਇਕ ਸੌ ਇਕ ਪਾਠ ਸਭ ਹੋਵੈ । ਪਹੁਚੋ ਛੇਤੀ ਬਿਨਤੀ ਜੋਵੈ ॥੭੨॥
ਕੈਨੇਡੀਅਨ ਜੱਥਾ ਸ਼ਹੀਦ ਹੋਰਾ । ਆਰੰਭ ਪਾਠ ਕਰ ਆਪ ਕੀ ਲੋਰਾ ।
ਸੰਤ ਮਸਤੂਆਣੇ ਵਾਲੇ ਆਏ । ਆਪ ਸ਼ੀਘਰ ਹੀ ਦਰਸੁ ਦਿਖਾਏ ॥੭੩॥
ਸੰਤਾਂ ਸੁਣ ਆਨੰਦ ਉਪਾਯਾ । ਜਿੱਤ ਖਾਲਸੇ ਭੀ ਸੁਖ ਪਾਯਾ ।
ਬੋਲੇ ਸੋ ਨਿਹਾਲ ਉਚਾਰਾ । ਸਤਿ ਸ੍ਰੀ ਅਕਾਲ ਜੈਕਾਰਾ ॥੭੪॥
ਸੁਣ ਕੇ ਲੋਕ ਪ੍ਰੇਮੀ ਆਏ । ਜਿੱਤ ਖਾਲਸੇ ਸੁਣ ਸੁਖ ਪਾਏ ।
ਖੁਸ਼ੀ ਹਿਤ ਕਰ ਪਾਠ ਅਖੰਡਾ । ਲੰਗਰ ਪ੍ਰਸ਼ਾਦਿ ਖੀਰ ਘਿਓ ਖੰਡਾ ॥੭੫॥
ਸਭ ਸੰਗਤਿ ਤ੍ਰਿਪਤੀ ਗੁਣ ਗਾਏ । ਕਰ ਅਰਦਾਸ ਚਾਲੇ ਸੁਖ ਦਾਏ ।
ਲੋਕ ਉਦਾਸ ਪਿਖ ਧੀਰਜ ਦੀਆ । ਨਾਮੁ ਜਪੋ ਗੁਰ ਅੰਗ ਸੰਗੀਆ ॥੭੬॥
ਅਨੰਤ ਨਾਗ ਤੇ ਨਗਰ ਸ੍ਰੀ । ਵਿਚ ਦੀ ਆਏ ਆਨੰਦ ਥ੍ਰੀ ।
ਮੋਟਰ ਰਾਹ ਗਾਡੀ ਆਗਵਨੂੰ । ਜੈਤੋ ਪਹੁਚੇ ਆਨੰਦ ਭਵਨੂੰ ॥੭੭॥
ਅਠਾਰਾਂ ਸਾਵਣ ਉਤਰੇ ਆਈ । ਇਕ ਦਮ ਠੰਢ ਚੋਂ ਗਰਮੀ ਛਾਈ ।
ਕਛੁ ਤਾਪੁ ਚੜਿਆ ਤਨ ਮਾਹੀ । ਤੰਬੂ ਮੇਂ ਸਿੰਘਾਂ ਲੇ ਆਹੀ ॥੭੮॥

ਸੇਵਾ ਕਰੀ ਭਲੀ ਪ੍ਰਕਾਰਾ। ਉਂਨੀ ਕੋ ਤਕੜੇ ਭਏ ਵਾਰਾ।
ਟਿੱਬੀ ਸਾਹਿਬ ਮੇਂ ਤੰਬੂ ਲਾਯੋ। ਮਿਲੇ ਸਿੰਘ ਮਨ ਪ੍ਰੇਮ ਬਢਾਯੋ ॥੭੯॥
ਜੱਥੇ ਚਾਰ ਚੌਫੇਰੇ ਉਤਰੇ। ਮਿਲੇ ਸ਼ਹੀਦ ਸਿੰਘ ਰਸ ਢਰੇ।
ਸੰਤਾਂ ਸਭ ਕੋ ਆਦਰ ਕੀਆ। ਧੰਨ ਜੇਹਲ ਬਸ ਧਰਮ ਰਖੀਆ ॥੮੦॥

ਟਿੱਬੀ ਸ਼ਾਹਿਬ ਦੀਵਾਨ ਸਜਾਯਾ। ਸੰਤ ਮਸਤੂਆਣੇ ਕੀਰਤਨ ਗਾਯਾ।
ਸੰਤ ਸੁੰਦਰ ਸਿੰਘ ਕਥਾ ਉਚਾਰੀ। ਤਾਤੀ ਵਾਉ ਨ ਲਾਗਈ ਵਾਰੀ ॥੮੧॥
ਕਈ ਹਜਾਰ ਕੋ ਕੱਠ ਅਪਾਰਾ। ਮਿਲ ਮਾਲਵਾ ਆਯਾ ਸਾਰਾ।
ਮਾਝਾ ਦੁਆਬਾ ਪੋਠੋਹਾਰਾ। ਕਸ਼ਮੀਰ ਪਹਾੜੀ ਪੂਰਬ ਬਿਹਾਰਾ ॥੮੨॥

ਸਤਾਰਾਂ ਜਥਿਆਂ ਸਿੰਘ ਸਿਆਨੇ। ਭੇਜੇ ਤਰਨ ਤਾਰਨ ਅਗਵਾਨੇ।
ਕਛੁ ਸ਼ਹੀਦ ਸਿੰਘ ਤਹਿ ਬਾਸੇ। ਲੰਗਰ ਅਤੁਟ ਚਲੈ ਚਹੁ ਪਾਸੇ ॥੮੩॥
ਗੰਗ ਸਰ ਪਾਠ ਅਖੰਡ ਹੁਵੰਤੇ। ਪੰਝੀ ਗੁਰੂ ਗ੍ਰੰਥ ਪੈ ਹੁੰਤੇ।
ਸੰਤ ਦੀਦਾਰ ਕਰ ਮਾਥ ਨਿਵਾਵਾ। ਪੰਝੀ ਰੁਪਯੇ ਭੇਟ ਚੜ੍ਹਾਵਾ ॥੮੪॥

ਪੰਝੀ ਕੋ ਪ੍ਰਸ਼ਾਦਿ ਕਰਾਯੋ। ਪੰਝੀ ਰੁਮਾਲੇ ਕੋ ਪਹਿਰਾਯੋ।
ਪੰਝੀ ਲੰਗਰ ਮੇਂ ਪਾਇ ਦੀਨੇ। ਪੰਝੀ ਟਿੱਬੀ ਸਾਹਿਬ ਅਰਪੀਨੇ ॥੮੫॥
ਲੈਕਚਰ ਸ਼ਾਮ ਵਕਤ ਕੋ ਕੀਆ। ਸ਼ਹੀਦੀ ਸਿੰਘਾਂ ਸਿਫਤ ਕਰੀਆ।
ਜੇਹਲ ਕਾਰ ਖਾਸ, ਦੁਖ ਭਾਖੇ। ਜਿਮ ਕੂਟੇ ਮਾਰਨ ਅਭਿਲਾਖੇ ॥੮੬॥

ਸਿੰਘਾਂ ਕੋ ਅੰਤਰ ਲੈ ਜਾਈ। ਮਿਲਕੇ ਪੰਜ ਚਾਰ ਦੁਖਦਾਈ।
ਕੁਟ ਗੁਝੇ ਥਾਈਂ ਬਹੁ ਪਰਈ। ਕੇਸਾਂ ਹੱਤਕ ਪਾਪੀ ਕਰਿਈ ॥੮੭॥
ਥੁਕੈ ਸਰਬ ਕਕ੍ਾਰ ਉਤਾਰੈਂ। ਹਥ ਮੰਜੇ ਤਲ ਬੈਠੈਂ ਭਾਰੈਂ।
ਅਨਿਕ ਰੀਤ ਤੇ ਕਸ਼ਟ ਦਿਵੰਤੇ। ਮਾਰੀ ਦੇ ਮਰ ਗਏ ਬਿਅੰਤੇ ॥੮੮॥

ਧੰਨ ਸ਼ਹੀਦ ਸਿਖੀ ਨਿਰਬਾਹੀ। ਪੰਥ ਲਾਜ ਰਾਖੀ ਕੁਟ ਖਾਹੀ।
ਜੇਹਲ ਕਾਰ ਖਾਸ ਮੇਂ ਬਾਸੇ। ਰਹੇ ਅਡੋਲ ਮਾਫੀ ਨ ਮੰਗਾਸੇ ॥੮੯॥
ਕੁਰਬਾਨੀ ਸਿੰਘਨ ਕੀ ਧੰਨਾ। ਗੋਲੀਆਂ ਖਾਈ ਗੁਰ ਹਿਤ ਮੰਨਾ।
ਅਨਿਕ ਕਲੇਸ਼ ਸਹਾਰੇ ਸੂਰੇ। ਰਖੀ ਸਿਖੀ ਲਾਜ ਗੁਰ ਪੂਰੇ ॥੯੦॥

ਸ਼ਾਂਤ ਮਈ ਰਹਿ ਉਤਰੇ ਪੂਰਾ। ਐਸੇ ਗੁਰ ਸਿਖਨ ਮੇਂ ਧੂਰਾ।
ਐਸੇ ਪ੍ਰਚਾਰ ਸੰਤ ਜੀ ਕੀਆ। ਫਿਰ ਹੋਰ ਨ ਲੈਕਚਰ ਦੀਆ ॥੯੧॥
ਆਸਾਵਾਰ ਕਾ ਭੋਗ ਸੁਹੇਲਾ। ਸੰਤ ਅਤਰ ਸਿੰਘ ਕਰੈ ਸੁਵੇਲਾ।
ਸੰਤਾਂ ਕਥਾ ਸੁਨਾਵਨ ਕੀਨੀ। ਮਨ ਰੇ ਕਉਨ ਕੁਮਤਿ ਤੈ ਲੀਨੀ ॥੯੨॥
ਸੋਰਠ ਨਾਵੇਂ ਸਤਿਗੁਰ ਭਾਖਾ। ਖੰਡ ਬਿਕਾਰ ਨਾਮੁ ਜਪੁ ਆਖਾ।
ਸਰਬ ਬਿਆਪਕ ਕੇ ਲੜ ਲਾਗੋ। ਅੰਤਰ ਜੱਥੇ ਬੰਦ ਹਿਤ ਪਾਗੋ ॥੯੩॥
ਅਗਲੇ ਦਿਨ ਸਾਵਨ ਥਾ ਬਾਈ। ਛੇ ਅਗਸਤ ਵੀਰਵਾਰ ਸੁਣਾਈ।
ਟਿੱਬੀ ਸਾਹਿਬ ਕੇ ਤਲੈ ਮੈਦਾਨਾ। ਭਾਰੀ ਤਹਾਂ ਸਜਤਿ ਦੀਵਾਨਾ ॥੯੪॥

ਆਸਾਵਾਰ ਕੋ ਭੋਗ ਜਬ ਪਾਯਾ। ਸਰਦਾਰ ਮੰਗਲ ਸਿੰਘ ਉਠ ਬੋਲਾਯਾ।
ਖਾਲਸਾ ਜੀ ਅਬ ਕਾਰਜ ਪੂਰਾ। ਸ੍ਰੀ ਅਖੰਡ ਪਾਠ ਭਏ ਬਿਧ ਰੂਰਾ ॥੯੫॥
ਕੈਦੀ ਸਰਬ ਛੁਡਾਵਨ ਕਰੇ। ਖਾਲਸੇ ਕੇ ਮਨ ਆਨੰਦ ਭਰੇ।
ਗੌਰਮਿੰਟ ਸੇ ਵੈਰੁ ਤਿਆਗੋ। ਹੋ ਨਿਰਵੈਰ ਪਿਛਲੀ ਸਭ ਛਾਡੋ ॥੯੬॥
ਸੰਤ ਕਰਣਗੇ ਪ੍ਰੌੜਤਾ ਮੇਰੀ। ਸੰਤ ਸੁੰਦਰ ਸਿੰਘ ਖਰੇ ਤਿਸ ਬੇਰੀ।
ਵਾਹਿਗੁਰੂ ਕੀ ਫਤੇ ਬੁਲਾਈ। ਗੁਰੂ ਗ੍ਰੰਥ ਕੋ ਸੀਸ ਝੁਕਾਈ ॥੯੭॥
ਬੋਲੇ ਸੰਤ ਚਰਿਤ੍ਰ ਜਿਮ ਥੀਆ। ਯੇਹ ਕਿਆ ਯਹ ਕਿਆ ਯੇਹ ਕਿਆ ਕੀਆ।
ਸੈਨਤ ਸੇ ਸਭ ਕੋ ਸਮਝਾਯਾ। ਯਾਰ ਪੁਤਰ ਪਤਿ ਮਾਰ ਮੁਕਾਯਾ ॥੯੮॥
ਸਤੀ ਹੋਣ ਕੋ ਫੇਰ ਸਿਧਾਈ। ਮੰਗਲ ਸਿੰਘ ਕ੍ਰਿਤ ਜਾਨੀ ਪਾਈ।
ਪਹਿਲੇ ਨਾਨਕਾਣੇ ਸ਼ਹੀਦ ਕਰਾਏ। ਗੁਰੂ ਬਾਗ ਮੇਂ ਕੁੱਟ ਬਹੁ ਖਾਏ ॥੯੯॥
ਭਾਈ ਫੇਰੂ ਮੋਰਚਾ ਲਾਯਾ। ਪੰਜੇ ਸਾਹਿਬ ਗਡੀਆਂ ਚਿਥਵਾਯਾ।
ਕੋੜਾਂ ਸ਼ੇਰ ਜੇਹਲ ਮੇਂ ਪਰੇ। ਉਮਰ ਕੈਦੀ ਤਹਿ ਪ੍ਰਾਨਹਿ ਹਰੇ ॥੧੦੦॥
ਜੈਤੋ ਗੋਲੀ ਮਸ਼ੀਨਾਂ ਚਾਲੀ। ਮਰੇ ਹਜ਼ਾਰਾਂ ਘਰ ਕਰ ਖਾਲੀ।
ਰਤ ਹੱਡੀਆਂ ਧੂੜੀ ਰਲਗੀ। ਸ਼ਾਂਤ ਮਈ ਰਹਿ ਸੰਗਤਿ ਝਲਗੀ ॥੧੦੧॥
ਜਲਾਵਤਨ ਹੋਇ ਗਏ ਅਨੇਕਾਂ। ਪ੍ਰਵਾਰ ਪੁੱਤਰ ਧੀ ਹੋ ਬਿਨ ਟੇਕਾ।
ਬਸਣੇ ਹਿਤ ਤਹਿ ਥਾਉ ਨ ਦੇਹੀ। ਲੰਗਰ ਕਿਹ ਥਾਂ ਰਹਿ ਨ ਛਕੇਹੀ ॥੧੦੨॥
ਨਰ ਨਾਰੀ ਬੇਪਤਿ ਬਹੁ ਕੀਨੇ। ਕੁਰਕੀ ਕਰ ਜੁਰਮਾਨੇ ਲੀਨੇ।
ਐਸੀ ਹਾਲਤ ਪੰਥ ਕੀ ਭਈ। ਫੇਰ ਭੀ ਸਿੰਘ ਅਡੋਲ ਰਹਈ ॥੧੦੩॥
ਰਾਜਾ ਪਕੜ ਰਿਆਸਤ ਇਨ ਸਾਂਭੀ। ਬਿਘਨ ਪਾਠ ਮੇਂ ਪਾਯਾ ਬਾਦੀ।
ਅੰਦਰੋਂ ਸ਼ਰਤ ਮੰਨ ਤੂੰ ਆਯਾ। ਪੈਸਾ ਬਹੁ ਮੋਨੀਆਂ ਤੇ ਖਾਯਾ ॥੧੦੪॥
ਬਿੱਲ ਮਨਜੂਰ ਕਰ ਪਾਰਟੀ ਦੋਵੇਂ। ਝਗਰਤ ਪੱਖ ਬਾਂਧ ਫੁੱਟ ਜੋਵੇ।
ਗੁਰਦੁਆਰੇ ਕਾਨੂੰਨ ਫਸਾਏ। ਘਰ ਅਪਨੇ ਤੁਮ ਲੀਡਰ ਆਏ ॥੧੦੫॥
ਸੰਗਤ ਕਰਤੀ ਇਉਂ ਕੁਰਬਾਨੀ। ਪੰਥ ਖਾਲਸਾ ਪ੍ਰਗਟ ਮਾਨੀ।
ਗੋਲੀਆਂ ਕੇ ਨਿਸ਼ਾਨ ਸਿੰਘ ਹੋਏ। ਫੇਰ ਭੀ ਆਗੇ ਪੈਰ ਰਖੋਏ ॥੧੦੬॥
ਲੀਡਰ ਡਰ ਕੇ ਸੁਲ੍ਹਾ ਕਰਾਵੇਂ। ਜਥੇਬੰਦੀ ਤੋੜ ਗਵਾਵੇਂ।
ਆਗੂ ਸਾਡਾ ਸਤਿਗੁਰ ਪੂਰਾ। ਗੁਰ ਨਾਨਕ ਦਸਮੇਸ਼ ਹਜ਼ੂਰਾ ॥੧੦੭॥
ਜੇ ਏਹੁ ਪ੍ਰੌੜਤਾ ਕਰਾਵਨ ਚਾਹੋਂ। ਤੌ ਹੋਈ ਨੀਕੇ ਲਖ ਪਾਹੋਂ।
ਇਉਂ ਕਹਿ ਸੰਤ ਬੈਠ ਤਬ ਗਏ। ਲੋਕ ਸਮਝ ਹੁਸ਼ਿਆਰ ਸੇ ਭਏ ॥੧੦੮॥
ਕੋਈ ਫੇਰ ਨ ਆਗੇ ਬੋਲਾ। ਦੀਵਾਨ ਸਮਾਪਤ ਭਯੋ ਅਬੋਲਾ।
ਮੰਗਲ ਸਿੰਘ ਮੁਖ ਤੁਸਨ ਧਾਰੀ। ਤਾਰਾ ਸਿੰਘ ਮੋਗਾ ਸੰਗਾਰੀ ॥੧੦੯॥
ਸੰਤ ਤੰਬੂ ਮੇਂ ਆਣ ਬਿਰਾਜੇ। ਸੱਚ ਭਾਖਤੇ ਬਿਨਃ ਲਿਹਾਜੇ।
ਗੰਗ ਸਰ ਮੇਂ ਭੋਗ ਹੋਇ ਤਿਆਰਾ। ਗੁਰਬਚਨ ਸਿੰਘ ਕੋ ਸੰਤ ਉਚਾਰਾ ॥੧੧੦॥

ਮੈਂ ਸੁਨਿਆ ਰਾਗ ਮਾਲ ਨ ਪਰਈ। ਭਸੌੜੀਏ ਅਪਨੀ ਮਤਿ ਸਭ ਕਰਈ।
ਤੂੰ ਜਾਇ ਕੇ ਰਾਗ ਮਾਲਾ ਪੜ੍ਹਨੀ। ਇਨਕੀ ਰੀਤ ਸਰਬ ਤੁਮ ਹਰਨੀ ॥੧੧੧॥
ਸੁਨਕੇ ਗੁਰਬਚਨ ਸਿੰਘ ਤਹਿ ਆਯਾ। ਭੋਗ ਪਾਣ ਤਾਬਿਆ ਬਹਿ ਜਾਯਾ।
ਸਰਬ ਭੋਗ ਜਬ ਪਾਵਤ ਭਏ। ਮੁੰਦਾਵਣੀ ਤੇ ਬਸ ਹੀ ਕਰ ਗਏ ॥੧੧੨॥
ਗੁਰਬਚਨ ਸਿੰਘ ਰਾਗ ਮਾਲਾ ਪੜ੍ਹੀ। ਦੋਇ ਠੇ ਆਣ ਭੁਜਾਂ ਤਿਸ ਫੜੀ।
ਪਤਰੇ ਦੀਏ ਉਲਟਾਇ ਬਿਚਾਲੇ। ਪੂਰੀ ਪਹਿਲਾਂ ਕਰੀ ਉਤਾਲੇ ॥੧੧੩॥
ਪੇਖ ਅਚਰਜ ਭਏ ਸਭ ਭਾਈ। ਇਸਨੇ ਪੀ ਸਾਰੜ੍ਹੀ ਹੈ ਗਾਈ।
ਮਗਰੋਂ ਪਤਰੇ ਅਸੀਂ ਉਠਾਏ। ਇਉਂ ਕਹਿ ਪੇਖਹਿ ਸੁਨਹਿ ਸਬਾਏ ॥੧੧੪॥
ਇਕ ਸੌ ਇਕ ਕਾ ਭੋਗ ਸੋ ਪਾਯਾ। ਕੀਰਤਨ ਕਰ ਅਰਦਾਸ ਹੋ ਆਯਾ।
ਪ੍ਰਸ਼ਾਦਿ ਵਰਤਿਆ ਜੈ ਜੈ ਹੋਈ। ਮੋਰਚਾ ਪਾਠ ਸਮਾਪਤ ਸੋਈ ॥੧੧੫॥
ਵਾਕ ਸੂਹੀ ਛੰਤ ਮੇਂ ਆਯਾ। ਜਿਨ ਕੀਆ ਤਿਨ ਦੇਖਿ, ਅਲਾਯਾ।
ਟਿੱਬੀ ਸਾਹਿਬ ਭੋਗ ਸੋ ਪਾਏ। ਰਾਗ ਮਾਲਾ ਪੜ੍ਹ ਚਿਤ ਲਾਏ ॥੧੧੬॥
ਸਰਬ ਸੰਗਤਾਂ ਸੁਣ ਸੁਖ ਪਾਯਾ। ਪੀਛੇ ਸੰਤਾਂ ਕੀਰਤਨ ਗਾਯਾ।
ਰਸਨਾ ਗੁਣ ਗੋਪਾਲ ਨਿਧ ਗਾਇਣ। ਟੋਡੀ ਰਾਗੁ ਮੇਂ ਗੁਰ ਫੁਰਮਾਇਣ ॥੧੧੭॥
ਸਰਬ ਸੰਗਤਾਂ ਮਾਯਾ ਬਹੁ ਦੀਨੀ। ਮਸਤੂਆਣੇ ਸੰਤਾਂ ਤੋਂ ਲੀਨੀ।
ਦੋਇ ਹਜ਼ਾਰ ਸ਼ਹੀਦਾਂ ਹਿਤ ਦੀਆ। ਲੈ ਕੇ ਕਮੇਟੀ ਰਾਖਨ ਕੀਆ ॥੧੧੮॥
ਸੰਤ ਅਤਰ ਸਿੰਘ ਜੀ ਲੈ ਕੇ ਸੰਗਾ। ਸੰਤ ਸੁੰਦਰ ਸਿੰਘ ਪ੍ਰੇਮ ਉਮੰਗਾ।
ਤੰਬੂ ਅਪਨੇ ਆਨ ਬਿਰਾਜੇ। ਬਚਨ ਕਰੇ ਸੰਤਾਂ ਮਹਾਰਾਜੇ ॥੧੧੯॥
ਆਪਾਂ ਕੋ ਅਕੱਠ ਹਿਤ ਮੰਗਵਾਯਾ। ਲੋਕ ਪਤੀਜੈ ਪੇਖ ਕੇ ਆਯਾ।
ਔਰ ਨ ਕੋਈ ਸਲਾਹ ਏਹੁ ਲੇਤੇ। ਆਪ ਆਗੂ ਬਣ ਲੀਡਰ ਜੇਤੇ ॥੧੨੦॥
ਸੰਤ ਸੁੰਦਰ ਸਿੰਘ ਬੋਲੇ ਫੇਰਾ। ਜੇ ਸਿੰਘ ਜਪਤੇ ਨਾਮੁ ਭਲੇਰਾ।
ਅੰਮ੍ਰਿਤ ਸਭ ਕੋ ਲੇਤ ਛਕਾਈ। ਜਥੇ ਬੰਦ ਪੱਕੇ ਹੋਇ ਜਾਈ ॥੧੨੧॥
ਫਿਰ ਜੋ ਚਾਹਿਤ ਸੁਤੇ ਹੀ ਹੋਤਾ। ਫੁੱਟ ਨਹੀਂ ਤਬ ਹੋਤਿ ਉਦੋਤਾ।
ਆਪੇ ਗਵਰਮਿੰਟ ਸਭ ਦੇਤੀ। ਜੋ ਖਾਲਸਾ ਚਾਹਿਤ ਛੇਤੀ ॥੧੨੨॥
ਸੰਤ ਅਤਰ ਸਿੰਘ ਬੋਲੇ ਤਬਹੀ। ਜਿਤਨੀ ਸੇਵਾ ਅਪਨੀ ਸਬਹੀ।
ਜੱਥੇਬੰਦ ਕੇ ਹੇਤ ਸੋ ਸਾਰੀ। ਅਬ ਆਗੇ ਔਖੀ ਹੈ ਭਾਰੀ ॥੧੨੩॥
ਫੁੱਟ ਪਾਇਕੇ ਲੀਡਰ ਲੜਹੀ। ਅਪਨੀ ਚੌਧਰ ਕੇ ਪਖ ਪੜਹੀ।
ਕੌਂਸਲੈਂ ਕੀ ਮੈਂਬਰੀ ਕੇ ਭੁਖੇ। ਖਾਲਸਾ ਪੰਥ ਕੇ ਮਸੰਦ ਏ ਰੁਖੇ ॥੧੨੪॥
ਖਾਲਸਾ ਜਾਗੈ ਇਨੈ ਹਟਾਈ। ਤਾਂ ਸੁਖ ਪਾਵੈ ਸਿੰਘ ਸਦਾਈ।
ਸੰਤ ਸੁੰਦਰ ਸਿੰਘ ਬਿਨੈ ਬਖਾਨੀ। ਵਿਚਰਨ ਚਾਹਿਤ ਚਿਤ ਹੈ ਜਾਨੀ ॥੧੨੫॥
ਸੰਤ ਅਤਰ ਸਿੰਘ ਸੰਗ ਹੀ ਚਾਲੇ। ਬਾਹਰ ਇਕਾਂਤ ਕਰ ਬਚਨ ਬਿਸਾਲੇ।
ਸ੍ਰੀ ਦਮਦਮੇ ਗੁਰ ਕੀ ਕਾਂਸੀ। ਪੜ੍ਹਾਵਹੁ ਆਪ ਕ੍ਰਿਪਾ ਕਰ ਖਾਸੀ ॥੧੨੬॥

ਬਹੁਤ ਸੇਵਾ ਸਿੰਘਾਂ ਨੇ ਕੀਨੀ। ਗੁਰ ਕਾਂਸੀ ਅਸਥਾਨ ਸੋ ਚੀਨੀ।
ਬਹੁਤ ਇਮਾਰਤ ਬਣੀ ਬਿਚਾਰੋ। ਪੜ੍ਹਾਯਾ ਤਿਨ ਕੋ ਚਾਹੇ ਭਾਰੋ ॥੧੨੭॥
ਆਪ ਕ੍ਰਿਪਾ ਕਰ ਕਥਾ ਪੜ੍ਹਾਵੇ। ਕਈ ਵਾਰ ਆਗੇ ਮੁਖ ਗਾਵੇ।
ਸੰਤ ਸੁੰਦਰ ਸਿੰਘ ਮਾਨੀ ਬਾਤੀ। ਪੜ੍ਹਾਵੈਗੇ ਜਬ ਪਾਵੋਂ *ਪਾਤੀ ॥੧੨੮॥
ਅਪਨੇ ਅਪਨੇ ਥਾਈਂ ਆਏ। ਸੰਤ ਕੋਠੀ ਚੰਨਣ ਸਿਘ ਭਾਏ।
ਜੱਥੇ ਤਰਨ ਤਾਰਨ ਪੁਜ ਜਾਏ। ਦੂਜੇ ਦਿਨ ਤਰਨ ਤਾਰਨ ਗਾਏ ॥੧੨੯॥
ਜਲੂਸ ਨਿਕਲਿਆ ਸਭੈ ਸ਼ਹੀਦਾ। ਸ੍ਰੀ ਅੰਮ੍ਰਿਤਸਰ ਪੁਨਾ †ਰਸੀਦਾ।
ਖਾਲਸਾ ਕਾਲਜ ਸੰਤ ਰਹਾਏ। ਅਕਾਲ ਤਖਤ ਸੁ ਵੇਲੇ ਆਏ ॥੧੩੦॥
ਆਸਾਵਾਰ ਤੋਂ ਮਗਰੋਂ ਬੋਲੇ। ਸੰਤ ਗਿਆਨ ਕੀ ਕੁਟੀਆ ਖੋਲ੍ਹੇ।
ਪ੍ਰੇਮ ਭਗਤ ਕੇ ਬਚਨ ਸੁਨਾਏ। ਸ਼ਹੀਦਾਂ ਨੇ ਸਿਰੋਪਾਉ ਸੋ ਪਾਏ ॥੧੩੧॥
ਜਿੱਤ ਖਾਲਸਾ ਮੋਰਚਾ ਆਯਾ। ਸ਼ਹਿਰ ਫੂਲ ਫਲ ਵਾਰਨ ਧਾਯਾ।
ਤਰਨ ਤਾਰਨ ਤੇ ਲੈ ਕੇ ਭਾਈ। ਅੰਮ੍ਰਿਤਸਰ ਤੱਕ ਜੱਥੇ ਆਈ ॥੧੩੨॥
ਅਚਰਜ ਨਜ਼ਾਰਾ ਦੁਰਲਭ ਦੇਖਾ। ਧੰਨ ਧੰਨ ਸਭ ਕਰੈਂ ਵਿਸੇਖਾਂ।
ਇਉਂ ਸਭ ਪੰਥ ਇਕਤ੍ਰ ਰਹੇ। ਚਾਹਿਤ ਸੰਤ ਦੇਖ ਮੁਦ ਲਹੇ ॥੧੩੩॥
ਸਭ ਗੁਰ ਥਾਨ ਬੰਦਨਾਂ ਕੀਨੀ। ਹਰਿਮੰਦਰ ਪ੍ਰਕਰਮਾ ਲੀਨੀ।
ਸਰੋਵਰ ਕਰ ਸ਼ਨਾਨ ਆਨੰਦਾ। ਪ੍ਰਸਾਦਿ ਭੇਟ ਦੇ ਨਿਵੇਂ ਮੁਕੰਦਾ ॥੧੩੪॥
ਗਾਡੀ ਹੋ ਸਵਾਰ ਤਬ ਆਏ। ਮਸਤੂਆਨੇ ਸੰਤ ਸਿਧਾਏ।
ਸੰਤ ਅਜੀਤ ਵਾਲ ਮੇਂ ਵਾਸੇ। ਪੁਨ ਕੋਕਰੀ ਬਾਗ ਮੇਂ ਪਾਸੇ ॥੧੩੫॥
ਸਿੰਘ ਸ਼ਹੀਦ ਆਏ ਜਬ ਈਹਾਂ। ਪ੍ਰਚਾਰ ਸੰਤਾਂ ਨੇ ਬਹੁ ਕੀਹਾਂ।
ਫਿਰ ਅਪਨੇ ਸਿੰਘ ਘਰੀ ਸਿਧਾਰੇ ਸੰਤ ਭਿੰਡਰੀਂ ਆਨ ਸੁਖਾਰੇ ॥੧੩੬॥
ਭਾਦੋਂ ਸੰਗ੍ਰਾਂਤ ਕਰ ਰਹਿ ਗੁਰਦੁਆਰੇ। ਸਰਬ ਸਿੰਘ ਮਿਲ ਸੰਤ ਜੁਹਾਰੇ।
ਕੁਸਲ ਪ੍ਰਸੰਨ ਸਭ ਸੰਗ ਅਲਾਯਾ। ਇਉਂ ਸੰਤਾਂ ਕੇ ਗੁਣ ਮਨ ਗਾਯਾ ॥੧੩੭॥
ਸੰਤ ਅਖੰਡ ਪ੍ਰਕਾਸ਼ ਗੁਰਦੁਆਰੇ। ਸੰਪਟ ਪਾਠ ਕਰਿਓ ਹਿਤ ਧਾਰੇ।
ਚਾਲੀਸ ਦਿਨ ਇਕਾਂਤ ਬਿਰਾਜੈ। ਮੂਲ ਮੰਤਰ ਤੁਕ ਤੁਕ ਮਹਾਰਾਜੈ ॥੧੩੮॥
ਨਿਤ ਦੇਗ ਪ੍ਰਸ਼ਾਦਿ ਵਰਤਾਵੈ। ਕਰ ਅਰਦਾਸ ਨਿਤਨੇਮ ਅਲਾਵੈ।
ਹੋ ਅਨ ਬੋਲ ਮੁਖ ਤੇ ਰਹੇ। ਸੈਨਤ ਭੀ ਨਹਿ ਕਰਨੀ ਚਹੇ ॥੧੩੯॥
ਸੇਵਾ ਮੇਂ ਸੇਵਕ ਨਿਜ ਲਾਈ। ਚਾਲ੍ਹੀਵੇਂ ਦਿਨ ਪ੍ਰੇਮ ਉਪਾਈ।
ਸਵਾ ਪਹਿਰ ਸੁਭ ਅੰਮ੍ਰਿਤ ਵੇਲੇ। ਭਯੋ ਪ੍ਰਕਾਸ਼ ਬੈਠੇ ਹੈਂ ਇਕੇਲੇ ॥੧੪੦॥
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਿਆਰੇ। ਪ੍ਰਿਥਮ ਗੁਰ ਨਾਨਕ ਦ੍ਰਿਸਟਾਰੇ।
ਸਤਿਗੁਰ ਅੰਗਦ ਦੇਵ ਸੁਆਮੀ। ਅਮਰਦਾਸ ਗੁਰ ਅੰਤਰਜਾਮੀ ॥੧੪੧॥
ਰਾਮਦਾਸ ਸਤਿਗੁਰ ਬਲਿਹਾਰੀ। ਸ੍ਰੀ ਗੁਰ ਅਰਜਨ ਪਰਉਪਕਾਰੀ।
ਹਰਿ ਗੋਬਿੰਦ ਗੁਰ ਬੰਦੀ ਛੋਰਾ। ਗੁਰ ਹਰਿਰਾਇ ਪ੍ਰੇਮ ਮਨ ਜੋਰਾ ॥੧੪੨॥

*ਪੱਤਰਕਾ। †ਪਹੁੰਚਿਆ।

ਸ੍ਰੀ ਹਰਿ ਕ੍ਰਿਸ਼ਨ ਹਰੇ ਅਗਿਆਨਾ। ਤੇਗ ਬਹਾਦਰ ਗੁਰ ਭਗਵਾਨਾ।
ਸ੍ਰੀ ਗੁਰੂ ਗੋਬਿੰਦ ਸਿੰਘ ਅਕਾਲਾ। ਪ੍ਰਗਟੇ ਵਾਰ ਵਾਰ ਕ੍ਰਿਪਾਲਾ ॥੧੪੩॥
ਆਪ ਜਪੇ ਜਪਾਵੇਂ *ਆਨਾ । ਅੰਤਰਜਾਮੀ ਬੋਲ ਬਖਾਨਾ।
ਫੇਹ ਜਨਮ ਨਹਿ ਮਰਨ ਬਹੋਰੀ। ਮਿਲਹੋਂ ਸ਼ੀਘਰ ਜੋਤਿ ਜੋ ਮੋਰੀ ॥੧੪੪॥
ਬਾਨੀ ਗੁਰੂ ਰੂਪ ਹੈਂ ਸਦਹੀ। ਦਰਸ਼ਨ ਸਮਝੋ ਜਬ ਹੀ ਕਦਹੀ।
ਸਭ ਸਰੂਪ ਜਿਮ ਹੁਣ ਦਿਖਰਾਏ। ਗੁਰੂ ਗ੍ਰੰਥ ਵਿਚ ਸਦਾ ਵਸਾਏ ॥੧੪੫॥
ਇਮ ਕਹਿ ਅੰਤਰ ਧਿਆਨ ਭਏ ਹੈਂ। ਸੰਤ ਖੜੇ ਮੁਖ ਉਸਤਤਿ ਕੈ ਹੈਂ।
ਧੰਨ ਪ੍ਰਭੂ ਜੀ ਕੇਵਲ ਜਾਪੇ। ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਆਪੇ ॥੧੪੬॥
ਅਨੰਦ ਛੰਦ ॥ ਚਰੰਨ ਲਾਲ ਹੀਰੇ ਹੈ ਜੜਤ ਮਣੀਆਂ। ਅਨਿਕ ਜਵਾਹਰ ਪ੍ਰਕਾਸ਼ ਬਣੀਆਂ।
ਸੁੱਚੇ ਪੰਨੇ ਮਾਣਕ ਖਚਤ ਨੱਖ ਹੈ। ਕੋਟ ਚੰਦ ਟੁਕੜੇ ਨ ਸੋਭ ਰੱਖ ਹੈ।
ਚੰਦਰ ਮਣੀ ਸ਼ੇਸ਼ ਪਾਸੋਂ ਲੈ ਆਵੀਏ। ਤੁਲ ਨਹੀਂ ਬਣੇ ਚਰਨੀ ਟਿਕਾਵੀਏ।
ਚਾਂਦੀ ਦਾ ਕਿਲਾਸ ਜੇ ਸਿਫਤ ਦੀਜੀਏ। ਸੰਮਤਾ ਨ ਹੋਵੇ ਸ਼ਰਮਸਾਰ ਥੀਜੀਏ।
ਕਰਾਂ ਕੀ ਸਿਫਤ ਦਸਮੇਸ਼ ਗੁਰੂ ਜੀ। ਚਰਨ ਮੁਕਤ ਦੇਇ ਗਿਆਨ ਫੁਰੂ ਜੀ ॥੧੪੭॥

ਦੀਰਘ ਤ੍ਰਿਭੰਗੀ ਛੰਦ ॥

ਸਤਿ ਚਿਤ ਏਕਾ ਜਗ ਕੀ ਟੇਕਾ, ਸਦਾ ਬਿਬੇਕਾ ਪ੍ਰਤਿਪਾਰੀ।
ਦ੍ਵੈਤ ਬਿਨਾਸੀ ਏਕ ਪ੍ਰਕਾਸ਼ੀ, ਅਜੈ ਅਨਾਸੀ ਭਵ ਹਾਰੀ।
ਦੁਸ਼ਟਨਿ ਦਲਿਤਾ ਦੰਭ ਬਿਦਲਤਾ, ਅਸੁਰ ਮਥੰਤਾ ਸੁਰਤਾਰੀ।
ਅਰਗਨ ਮਾਰੇ ਪਤਿਤ ਉਧਾਰੇ, ਭਗਤ ਉਬਾਰੇ ਦੁਖ ਟਾਰੀ।
ਸੰਤ ਬਚਾਏ ਭਰਮ ਮਿਟਾਏ, ਅੱਘ ਖਪਾਏ ਨਿਰੰਕਾਰੀ।
ਨਾਨਕ ਦਸਮੇਸੰ ਧਰਮ ਰਖੇਸੰ, ਪ੍ਰੇਮ ਸੰਦੇਸੰ ਬਲਿਹਾਰੀ ॥੧੪੮॥
ਦੋਹਿਰਾ–ਉਸਤਤਿ ਕਰਿ ਬੰਦਨ ਕਰੀ, ਮਨ ਖਿੜਿਆ ਆਨੰਦ।
ਸਦਾ ਵਸੋ ਮੋਹਿ ਚਿੱਤ ਮੇਂ, ਵਾਹਿਗੁਰੂ ਸੁਖ ਕੰਦ ॥੧੪੯॥
ਚੌਪਈ–ਸੰਪਟ ਪਾਠ ਕਾ ਭੋਗ ਸੋ ਪਾਯੋ। ਪ੍ਰਸ਼ਾਦਿ ਵਰਤਾਇ ਕੀਰਤ ਮੁਖ ਗਾਯੋ।
ਸਭ ਕੋ ਅਨੰਦ ਕੇ ਵਾਕ ਬਖਾਨੇ। ਮਸਤ ਕਰੇ ਜਿਨ ਸੁਨੇ ਹੈ ਕਾਨੇ ॥੧੫੦॥
ਮਲਕ ਪਿੰਡ ਦੀਵਾਨ ਸਜਾਯੋ। ਸੱਤਰ ਸਿੰਘਾਂ ਅੰਮ੍ਰਿਤ ਪਿਆਯੋ।
ਤੀਨ ਦਿਵਸ ਤੇ ਮਗਰੋਂ ਆਏ। ਗੁਰਦੁਆਰੇ ਭਿੰਡਰਾਂ ਮੇਂ ਰਹਾਏ ॥੧੫੧॥
ਅਖੰਡ ਪਾਠ ਪੁੰਨਿਆਂ ਕੋ ਹੋਆ। ਸੰਗਤਿ ਅਨੰਦ ਪਾਇ ਸੁਣ ਲੋਆ।
ਲੰਗਰ ਛਕ ਪ੍ਰਸੰਨ ਸਭ ਹੋਏ। ਨਾਮੁ ਪ੍ਰੇਮ ਮੇਂ ਰਿਦੇ ਪਰੋਏ ॥੧੫੨॥
ਸ੍ਰੀ ਦਮਦਮੇ ਗੁਰ ਕਾਂਸ਼ੀ ਮਾਹੀ। ਕਥਾ ਕਰਾਵਨ ਕਰ ਉਮਗਾਹੀ।
ਸੰਤ ਅਤਰ ਸਿੰਘ ਭੇਜੇ ਸੇਵਕ। ਪੰਜ ਗਿਨਤੀ ਭਿੰਡਰੀਂ ਆਏ ਤਕ ॥੧੫੩॥
ਅਮਰ ਸਿੰਘ ਆਦਿਕ ਪੰਜ ਬੀਰਾ। ਦਿਤੀ ਪਤ੍ਰਕਾ ਪ੍ਰੇਮ ਗਹੀਰਾ।
ਪੜੀ ਚਿੱਠੀ ਸੰਤਾਂ ਕੀ ਦਸਤੀ। ਬਿਨਤੀ ਭਾਖੀ ਅਧਿਕ ਅਨੰਤੀ ॥੧੫੪॥

*ਹੋਰਨਾਂ ਨੂੰ।

ਕਥਾ ਸੁਨਾਵਹੁ ਸੰਤ ਕ੍ਰਿਪਾਲਾ। ਸੇਵਾ ਗੁਰ ਕਾਂਸ਼ੀ ਹਿਤ ਨਾਲਾ।
ਗੁਰ ਦਸਮੇਸ਼ ਕੇ ਬਚਨ ਸੇ ਪੂਰੇ। ਬ੍ਰਹਮ ਵਿਦਯਾ ਦੇਵਹੁ ਬਿਧ ਰੂਰੇ ॥੧੫੫॥
ਸੇਵਾ ਕਰਤੇ ਸਿੰਘ ਸੰਗਾਰੇ। ਅਬ ਇਨ ਵਿਦਯਾ ਪੜ੍ਹਾਇ ਉਧਾਰੇ।
ਫਿਰ ਏਹੁ ਸਮਝੈਂ ਆਪਨ ਆਪਾ। ਗਿਆਨੀ ਅਨੰਤ ਲੋਚਨ ਪ੍ਰਤਾਪਾ ॥੧੫੬॥

ਲਿਖਤੁਮ ਗੁਰ ਕੇ ਦਾਸ ਤੁਝ ਪਾਸਾ। ਬਿਨਤੀ ਕਰੋ ਪ੍ਰਵਾਨ ਸੁਖ ਰਾਸਾ।
ਵਾਹਿਗੁਰੂ ਜੀ ਕਾ ਖਾਲਸਾ ਸੋਈ। ਵਾਹਿਗੁਰੂ ਜੀ ਕੀ ਫਤਹਿ ਹੋਈ ॥੧੫੭॥
ਸੰਤ ਤਿਆਰ ਸੰਗੇ ਸਿੰਘ ਸਾਰੇ। ਬਾਬੇ ਕੀ ਆਗਿਆ ਪਾਇ ਪਧਾਰੇ।
ਗਾਡੀ ਚੜ੍ਹ ਰਾਮੇ ਉਤਰਾਏ। ਗੁਰ ਕੀ ਕਾਂਸ਼ੀ ਦਮਦਮੇ ਆਏ ॥੧੫੮॥

ਸਭ ਸੰਗਤਿ ਕੋ ਪ੍ਰੇਮ ਤੇ ਮਿਲੇ। ਸੰਤ ਬਿਸ਼ਨ ਸਿੰਘ ਜੀ ਹੈ ਕਾਂਝਲੇ।
ਮਹੰਤ ਗੁਲਾਬ ਸਿੰਘ ਧਰਿ ਹੇਤਾ। ਆਸਨ ਚੌਬਾਰੇ ਕਰਾ ਦੇਤਾ ॥੧੫੯॥
ਸਿੰਘਾਂ ਕੋ ਕਮਰੇ ਖੁਲ੍ਹਵਾਏ। ਬਸਤਰ ਮੰਜੇ ਸਭਨ ਦਿਵਾਏ।
ਲੰਗਰ ਚਾਹ ਦੂਧ ਸਭ ਤਾਈ। ਮਿਲਤਾ ਰਹੈ ਜਿਤਨਾ ਜਿਸ ਭਾਈ ॥੧੬੦॥

ਸੰਤ ਤਖਤ ਪ੍ਰਕਰਮਾ ਕੀਨੀ। ਗੁਰ ਨਾਵੇਂ ਅਸਥਾਨ ਪੁਜੀਨੀ।
ਲਿਖਨ ਸਰ ਜੰਡ ਸਰ ਆਦਿ ਸਥਾਨਾ। ਯਾਤ੍ਰਾ ਕਰੀ ਸੰਤ ਸੁਖ ਦਾਨਾ ॥੧੬੧॥
ਨਾਨਕ ਸਰ ਗੁਰੂ ਸਰ ਮੇਂ ਨ੍ਹਾਏ। ਜੰਡ ਸਰ ਕੁਟੀ ਪਾਇ ਬਿਰਾਏ।
ਕਰ ਸਲਾਹ ਸੰਥਾ ਅਬ ਤੋਰਹਿ। ਸੰਤ ਅਤਰ ਸਿੰਘ ਵਿਚਾਰ ਬਹੋਰਹਿ ॥੧੬੨॥

ਪਾਠ ਅਖੰਡ ਕਰਾਯੋ ਤਬਹੀ। ਕਰ ਅਰਦਾਸ ਸੰਥਾ ਚਲੀ ਝਬਹੀ।
ਸਭ ਸੰਗਤ ਪ੍ਰਸਾਦਿ ਵਰਤਾਯੋ। ਉਥਾਨਕਾ ਸ੍ਰੀ ਜਪੁ, ਅਰਥ ਕਰਾਯੋ ॥੧੬੩॥
ਵਿਦਯਾਰਥੀ ਨਾਮੁ ਏਹੋ ਜਾਨੋ। ਸੰਤ ਸਿੰਘ ਬੀ.ਏ. ਹਜੂਰ ਸਿੰਘ ਮਾਨੋ।
ਸਾਧੂ ਸਿੰਘ ਮਘਰ ਸਿੰਘ ਆਯਾ। ਬਾਵਾ ਗੋਪਾਲ ਦਾਸ ਚੱਕੀ ਪੀਸਾਯਾ ॥੧੬੪॥

ਬਿਸ਼ਨ ਸਿੰਘ ਪਟਵਾਰੀ ਸੰਗਾ। ਰਤਨ ਸਿੰਘ ਹਾਕਮ ਸਿੰਘ ਚੰਗਾ।
ਰਤਨ ਸਿੰਘ ਬ੍ਰਹਮ ਸਿੰਘ ਭਸੌੜੀ। ਨਿਧਾਨ ਸਿੰਘ ਲਾਭ ਸਿੰਘੈ ਜੋੜੀ ॥੧੬੫॥
ਗੁਰਬਚਨ ਸਿੰਘ ਸੰਥਾ ਮੇਂ ਸਾਂਝੀ। ਚਾਲੀ ਮਸਤੂਆਨਾ ਸਿੰਘ ਬਿਰਾਜੀ।
ਸੁਚਾ ਸਿੰਘ ਹਰਿਨਾਮ ਮ੍ਰਿਗੇਸਾ। ਸੂਬਣ ਸਿੰਘ ਮਿੱਤ ਸਿੰਘ ਰਖੇਸਾ ॥੧੬੬॥

ਸ਼ੇਰ ਸਿੰਘ ਹਰਿਨਾਮੁ ਸਿੰਘ ਜਾਨਾ। ਬਵਿੰਜਾ ਸਿੰਘ ਵਿਦਯਾਰਥੀ ਮਾਨਾ।
ਲਾਲ ਸਿੰਘ ਬਿਰਕਤ ਸੋ ਪੀਸੈ। ਸੌ ਮਣ ਕਣਕ ਪੀਠਤੀ ਦੀਸੈ ॥੧੬੭॥
ਉਂਨੀ ਸੌ ਬਿਆਸੀ ਸੰਬਤਿ। ਤ੍ਰਿਤਾਲੀ ਬਰਸ ਉਮਰ ਮਨ ਰੰਗਤਿ।
ਇੱਕੀ ਅਸੂ ਮੰਗਲ ਕੇ ਮਾਹੀ। ਉਨੀਸਵੀਂ ਸੋ ਕਥਾ ਚਲਾਹੀ ॥੧੬੮॥
ਕਿਰਪਾ ਕਰ ਨਿੱਤ ਸੰਥਾ ਦੇਵੈ। ਸੁਣ ਸੰਗਤਿ ਮਨ ਅਨੰਦ ਨ ਮੇਵੈ।
ਇਕ ਵਜੇ ਨਿੱਤ ਸੰਤ ਉਠੰਤੇ। ਕਰ ਸ਼ਨਾਨ ਗੁਰ ਜਾਪ ਭਣੰਤੇ ॥੧੬੯॥
ਤਿੰਨ ਵਜੇ ਨਿੱਤ ਆਸਾਵਾਰਾ। ਪੰਜ ਵਜੇ ਸ੍ਰੀ ਕਥਾ ਉਚਾਰਾ।
ਅੱਠ ਵਜੇ ਸਮਾਪਤ ਹੋਤੀ। ਲੰਗਰ ਛਕ ਸੇਵਾ ਓਦੋਤੀ ॥੧੭੦॥

ਸਰੋਵਰ ਕੀ ਪ੍ਰਕ੍ਰਮਾ ਬਨਹੀ । ਭਰਤਿ ਮਿਟੀ ਚੱਕ ਪਾਇ ਸੋ ਦਿਨ ਹੀ ।
ਸੰਤ ਜੱਥੇ ਤਬ ਸੋਹਤ ਜਾਵੈਂ । ਟੋਕਰੀ ਚੱਕ ਸੰਤ ਕਾਰ ਕਮਾਵੈਂ ॥੧੭੧॥
ਚਾਰ ਪਾਂਚ ਮਣ ਬੋਝ ਉਠਾਈ । ਗੇਰੈਂ ਸੰਤ ਨੀਵੇਂ ਥਲ ਜਾਈ ।
ਤੀਨ ਘੰਟੇ ਨਿੱਤ ਟੋਕਰੀ ਢੋਵੈ । ਗੁਰ ਨਾਨਕ ਘਰ ਗੋਲੇ ਹੋਵੈ ॥੧੭੨॥
ਜਿਤਨੇ ਮਹੀਨੇ ਰਹੇ ਇਦਾਈ । ਨਿਤ ਟੋਕਰੀ ਢੋਇ ਗੁਸਾਈ ।
ਸੰਗ ਸਿੰਘ ਸਭ ਸੇਵ ਕਮਾਵੈਂ । ਏਕ ਪਹਿਰ ਨਿੱਤ ਟੋਏ ਪੁਰਾਵੈਂ ॥੧੭੩॥
ਹੱਥੀਂ ਸੇਵਾ ਗੁਰ ਘਰ ਕੇਰੀ । ਕਰੀ ਸੰਤ ਵਡਿਆਈ ਤੇਰੀ ।
ਨਿੰਮ੍ਰਤਾ ਕੀ ਹੱਦ ਸਥਾਈ । ਮਿੱਟੀ ਢੋਂਦੇ ਬਾਨੀ ਮੁਖ ਗਾਈ ॥੧੭੪॥
ਚੁਪ ਹੋਇ ਪੰਜ ਗ੍ਰੰਥੀ ਸਾਰੀ । ਨਿਤਨੇਮ ਸੰਗ ਪੜ੍ਹੈਂ ਵਿਚਾਰੀ ।
ਸੀਸ ਭਾਰ ਉਠਾਇਕੇ ਚਲ ਹੈ । ਸਰੋਵਰ ਪ੍ਰਕਰਮਾ ਮੇਂ ਭਲ ਹੈ ॥੧੭੫॥
ਗੇਰੈ ਨੀਵੇਂ ਥਾਨ ਮੇਂ ਜਾਈ । ਸੱਤ ਮਹੀਨੇ ਸੇਵ ਕਮਾਈ ।
ਗੁਰ ਦਸਮੇਸ਼ ਕੇ ਚਰਨ ਧਿਆਈ । ਵਿਦਜਾ ਅੰਮ੍ਰਿਤ ਵੇਲੇ ਪੜ੍ਹਾਈ ॥੧੭੬॥
ਪਿਛਲੇ ਪਹਿਰ ਬਾਲਮੀਕ ਰਮੈਣਾ । ਸੰਤੋਖ ਸਿੰਘ ਕ੍ਰਿਤ ਕਾਬ ਸੁਨੈਣਾ ।
ਸੋਹਣੇ ਮੰਗਲ ਗੁਰ ਜਸ ਭਾਰੀ । ਪ੍ਰੇਮ ਸੰਗ ਪੜ੍ਹ ਲੀਨੋ ਸਾਰੀ ॥੧੭੭॥
ਅਮਰ ਕੋਸ਼ ਕ੍ਰਿਤ ਭਾਈ ਭਾਲਾ । ਸੋ ਭੀ ਨਿਰਖਯੋ ਨਿਰਨਾ ਜਾਲਾ ।
ਦਲ ਸਿੰਘ ਰਾਗੀ ਲਾਸਾੜੇ ਵਾਲੇ । ਕੀਰਤਨ ਸੁਨਾਵਤ ਪ੍ਰੇਮ ਬਿਸਾਲੇ ॥੧੭੮॥
ਸੰਤ ਪ੍ਰੇਮ ਇਨ ਸੰਗ ਬਹੁ ਕਰਹੀ । ਸ਼ਬਦ ਰਾਗ ਕੇ ਸੁਣ ਮੁਦ ਧਰਹੀ ।
ਰਾਗੀ ਸਿੰਘ ਆਨੰਦ ਮਸਤਾਨੇ । ਸਰੰਦਾ ਵਜਾਇ ਰਾਗ ਮੁਖ ਗਾਨੇ ॥੧੭੯॥
ਏਹੁ ਭੀ ਰਹੈਂ ਗੁਰੂ ਕੀ ਕਾਂਸੀ । ਸੁਨੈ ਕਥਾ ਗੁਰੂ ਗ੍ਰੰਥ ਅਨਾਸੀ ।
ਦਿਨੇ ਸੰਤ ਸੇ ਜੰਡ ਸਰ ਜਾਈ । ਬੈਠ ਇਕਾਂਤ ਨਾਮੁ ਲਿਵਲਾਈ ॥੧੮੦॥
ਇਉਂ ਗੁਰੂ ਗ੍ਰੰਥ ਜੀ ਕੀ ਵਰ ਸੰਥਾ । ਪੜ੍ਹਾਵੈਂ ਪ੍ਰੇਮ ਰੰਗ ਸਮਰਥਾ ।
ਦੇਸ ਬਿਦੇਸ ਸੁਨਿਓ ਬ੍ਰਿਤੰਤਾ । ਕਥਾ ਗੁਰੂ ਕਾਂਸੀ ਹੋਵੰਤਾ ॥੧੮੧॥
ਪ੍ਰੇਮ ਧਾਰ ਸੁਨਣੇ ਹਿਤ ਆਵੈ । ਲੰਗਰ ਹਿਤ ਰਸਦਾਂ ਬਹੁ ਲਿਆਵੈ ।
ਕੋਟੀ ਹਫਤਾ ਮਹੀਨਾ ਰਹਿ ਹੈ । ਕੋਈ ਛਿਮਾਹੀ ਸੁਣੈ ਸੁਖ ਲਹਿਹੈ ॥੧੮੨॥
ਦੇਸ਼ ਬਿਦੇਸ਼ ਗੁਰੂ ਕਾਂਸੀ ਜਸ ਹੈ । ਆਨ ਤੁਰਕ ਹਿੰਦੂ ਸੁਣ ਬਸ ਹੈ ।
ਸੰਨਿਆਸੀ ਬਿਰਾਗੀ ਭੇਖ ਅਨੇਕਾ । ਨਿਰਮਲੇ ਪੰਡਤ ਧਰਹਿ ਬਿਬੇਕਾ ॥੧੮੩॥
ਸਭ ਆਵਹਿ ਗੁਰ ਕਾਂਸੀ ਮਾਹੀ । ਕਥਾ ਸੁਣੈ ਸ੍ਰੀ ਸੰਤ ਅਲਾਹੀ ।
ਸਭ ਬਿਸਮੇ ਹੋਇ ਮਨ ਮਸਤਾਨੇ । ਰਸ ਜੀਵਨ ਕੋ ਪਾਵੈਂ ਆਨੇ ॥੧੮੪॥
ਸੰਤ ਮੇਲਾ ਸਿੰਘ ਦੁਆਬੇ ਵਾਲੇ । ਪੜ੍ਹਿਹ ਕਥਾ ਧਰਿ ਪ੍ਰੇਮ ਬਿਸਾਲੇ ।
ਵਰਿਆਮ ਸਿੰਘ ਪੰਡਤ ਸੁਣ ਬਾਨੀ । ਆਤਮ ਰਸ ਮੇਂ ਬ੍ਰਿਤ ਟਿਕਾਨੀ ॥੧੮੫॥
ਗੁਰਦਿੱਤ ਸਿੰਘ ਪੰਡਤ ਚਹੁ ਬੇਦਾ । ਖਟ ਦਰਸ਼ਨ ਪੜ੍ਹਿਆ ਬਹੁ ਭੇਦਾ ।
ਸੁਨੀ ਕਥਾ ਜਬ ਸਤਿਗੁਰ ਬਾਨੀ । ਸਭ ਚਤੁਰਾਈ ਛਾਡ ਰਸ ਮਾਨੀ ॥੧੮੬॥

ਸੰਤ ਚਰਨ ਮੇਂ ਸੀਸ ਟਿਕਾਯਾ । ਭਗਤੀ ਗਿਆਨ ਰਸ ਸੁਖ ਤੁਮ ਪਾਯਾ ।
ਨਿਰਗੁਣ ਸਰਗੁਣ ਏਕੋ ਜਾਨਾ । ਜੀਵਨ ਮੁਕਤ ਆਪ ਰਸ ਮਾਨਾ ॥੧੮੭॥
ਸੰਤਾਂ ਕਿਹਾ ਮੈਂ ਕਉਨ ਬਿਚਾਰਾ । ਗੁਰ ਨਾਨਕ ਪ੍ਰਤਾਪੁ ਹੈ ਭਾਰਾ ।
ਮੈਂ ਗਰੀਬ ਸਦ ਗੁਰ ਕਾ ਗੋਲਾ । ਬਖਸ਼ਿਆ ਨਾਮੁ ਤਾਂ ਭਯੋ ਸੁਹੇਲਾ ॥੧੮੮॥
ਪੰਡਤ ਬਹੁ ਅਧੀਨ ਮਨ ਹੋਏ । ਸੁਣੈ ਨਿੱਤ ਪ੍ਰਕਰਣ ਅਛੋਏ ।
ਅਖੰਡ ਪਾਠ ਕਰਾਯੋ ਭਾਈ । ਜੈਤਸਰੀ ਵਾਰ ਮੱਧ ਮੇਂ ਆਈ ॥੧੮੯॥
ਪੋਹ ਬੀਸ ਅੱਧੀ ਸੋ ਹੋਈ । ਕਥਾ ਕਰਤੇ ਸ੍ਰੀ ਸੰਤ ਜੀ ਜੋਈ ।
ਨਿੱਤ ਪ੍ਰਤਿ ਘਨੀ ਕਥਾ ਉਚਰੰਤੇ । ਵਿਦਯਾਰਥੀ ਸੁਣ ਪਕਾਵਨ ਕਰੰਤੇ ॥੧੯੦॥
ਪੱਕੇ ਪਿੰਡ ਦੀਵਾਨ ਸਜਾਯਾ । ਸਿੰਘ ਭੇਜ ਪ੍ਰਚਾਰ ਕਰਾਯਾ ।
ਗੁਰੂ ਗ੍ਰੰਥ ਕੀ ਮਹਿਮਾ ਭਾਖੀ । ਬੇਮੁਖ ਨੇਕ ਬਣਾਏ ਸਾਖੀ ॥੧੯੧॥
ਸੰਤ ਕੋਕਰੀ ਦੀਵਾਨ ਤੇ ਜਾਏ । ਸਕੂਲ ਬਿਗਾੜ ਝਗਰਾ ਪਿਖ ਆਏ ।
ਸਮਝਾਵਤ ਰਹੇ ਸੰਤ ਦਿਆਲਾ । ਏਕਤਾ ਕੇ ਬਚਨ ਬਿਸਾਲਾ ॥੧੯੨॥
ਮਾਨੀ ਨਾਹਿ ਜਬੈ ਮਤਿਵਾਰੇ । ਸੰਤ ਚੁਪ ਕਰ ਗਏ ਨਿਹਾਰੇ ।
ਸਕੂਲ ਉਜਾੜ ਬ੍ਰਬਾਦਿ ਕਰਾਯੋ । ਢਾਹਿ ਮਕਾਨ ਆਪ ਹੀ ਗਾਯੋ ॥੧੯੩॥
ਈਰਖਾ ਸੇ ਸਕੂਲ ਉਜਾਰਾ । ਐਸੇ ਸੰਤਾਂ ਕੋ ਬਚ ਟਾਰਾ ।
ਸੰਤ ਅਲੇਪ ਰਹੇ ਨਹਿ ਭਾਖਾ । ਪਾਰਟੀ ਸਰਦਾਰ ਤੇ ਝਬਾਲੀ ਆਖਾ ॥੧੯੪॥
ਝਗਰੈ ਆਪਸ ਮੇਂ ਦੀਵਾਨਾ । ਸੰਤ ਕਥਾ ਲਾਗੇ ਵਖਿਯਾਨਾ ।
ਦੋਵੇਂ ਪਾਰਟੀਆਂ ਚੁਪ ਕਰਾਯਾ । ਐਸੀ ਕਥਾ ਕਰੀ ਹਿਤ ਲਾਯਾ ॥੧੯੫॥
ਝਗੜਾ ਦੀਆ ਨਿਬੇੜ ਸੋ ਬੋਲੇ । ਫੁੱਟ ਗਵਾਵੇ ਮੀਤ ਅਮੋਲੇ ।
ਸੁਨਹੈ ਦੋਵੇਂ ਪਾਰਟੀ ਵਾਲੇ । ਵਾਜੇ ਸੇ ਮੁਖ ਕਹਤਿ ਉਤਾਲੇ ॥੧੯੬॥

ਕਬਿੱਤ—

ਫੂਟ ਪ੍ਰਹਿਲਾਦ ਗਯੋ ਹਰਨਾਖਸ ਨਰ ਹਰਿ ਹਤਿਓ, ਫੂਟ ਕੇ ਕੇਕਈ ਦੇਖੋ ਸੀਆ ਰਾਮ ਗਈ ਹੈ ।
ਕੈਰੋਂ ਪਾਡੋਂ ਫੂਟ ਗਏ ਸਭੀ ਕੁਲ ਨਾਸ ਭਏ, ਫੂਟ ਕੇ ਭਬੀਖਨ ਲੁਟਾਇ ਲੰਕ ਦਈ ਹੈ ।
ਫੂਟ ਰਾਜਪੂਤ ਜੋਈ ਬਡੋ ਦੁਖ ਪਾਯੋ ਸੋਈ, ਔਰ ਜੋ ਅਨੇਕ ਗਾਥ ਪਾਛੇ ਹੋਤ ਭਈ ਹੈ ।
ਫੂਟਨ ਤੇ ਮਹਾਂ ਦੁਖ ਮੇਲ ਕੀਏ ਹੋਤਿ ਸੁਖ, ਤਾਂਤੇ ਮੇਲ ਕਰੋ ਪਾਛੇ ਭਈ ਬੀਤ ਗਈ ਹੈ ॥੧੯੭॥

ਦੋਹਿਰਾ—ਦੋਵੇਂ ਪਾਰਟੀ ਆਨੰਦ ਹੋ, ਕਹੈ ਸੁਨਾਵੋ ਔਰ ।
ਸੁਣਕੇ ਸੰਤ ਸੁਨਾਵਤੇ, ਕਵਿ ਸੰਤੋਖ ਸਿਘ ਮੌਰ ॥੧੯੮॥

ਕਬਿੱਤ—ਸੋਭਤ ਨ ਸਭਾ ਜਹਾਂ ਬੀਚ ਹੈ ਨ ਬ੍ਰਿਧ ਬੈਠੇ, ਬ੍ਰਿਧ ਹੈ ਨ ਸੋਊ ਜੋਇ ਵਿਦਯਾ ਤੇ ਬਿਹੀਨ ਹੈ ।
ਵਿਦਯਾਵੰਤ ਸੋ ਨ ਨੀਕੇ ਸਾਧਨ ਕੋ ਸਾਧ ਤਿਨਾ, ਸਾਧਤ ਸੋਨ ਹੈ ਜਾ ਮੇਂ ਕਰੁਣਾ ਨ ਕੀਨ ਹੈ ।
ਕਰੁਣਾ ਨ ਸੋ ਹੈ ਜੋ ਧਰਮ ਕੋ ਧਰਤ ਨਾਹਿ, ਸੋ ਨਾ ਹੈ ਧਰਮ ਜਹਾਂ ਸਾਚ ਕੋ ਨ ਲੀਨ ਹੈ ।
ਸਾਚ ਸੋ ਨ ਜਾਨੋ ਜੋ ਕਪਟ ਕੇ *ਅਲੰਬ ਰਹੈ, ਰਾਘਵ ਸੰਤੋਖ ਸਿਘ ਕਹਿਤ ਪ੍ਰਬੀਨ ਹੈ ॥੧੯੯॥

*ਆਸਰੇ ।

ਚੌਪਈ-ਨੀਤੀ ਕੇ ਬਹੁ ਬਚਨ ਸੁਨਾਏ। ਅਮਰ ਸਿੰਘ ਸਰਦਾਰ ਜੋ ਆਏ।
ਸ਼ੇਰ ਸਿਘ ਗਿਆਨੀ ਸੰਗ ਔਰਾ। ਦੋਵੇਂ ਚੁਪ ਭਏ ਤਹਿ ਠੌਰਾ ॥੨੦੦॥
ਕਾਮਯਾਬ ਦੋਵੇਂ ਨਹਿ ਭਏ। ਤੀਨ ਦਿਨ ਦੀਵਾਨ ਇਉਂ ਕਏ।
ਏਕਤਾ ਤੇ ਵਖਜਾਨ ਕਰੰਤੇ। ਮੋਮ ਵਾਂਗ ਢਲ ਸਭ ਹੋਵੰਤੇ ॥੨੦੧॥
ਗਈ ਪਾਰਟੀ ਦੋਵੇਂ ਜਬਹੀ। ਇਕ ਫਰਵਰੀ ਵੀਹੁ ਮਾਘ ਸੇ ਤਬਹੀ।
ਭਿੰਡਰੀਂ ਸੰਤ ਹੋਇ ਕੇ ਆਏ। ਗੁਰ ਕਾਂਸ਼ੀ ਮੇਂ ਕਥਾ ਕਰਾਏ ॥੨੦੨॥
ਸੰਗਤਿ ਸੁਨੈ ਪ੍ਰੇਮ ਉਪਜਾਵੈ। ਸੇਵਾ ਸੰਤ ਆਪ ਹੀ ਕਮਾਵੈ।
ਦੋ ਫੱਗਣ ਫਿਰ ਪ੍ਰੇਮੀ ਆਏ। ਮੋਗੇ ਕਮੇਟੀ ਸੰਤ ਲਿਜਾਏ ॥੨੦੩॥
ਰਾਜ਼ੀ ਨਾਮਾ ਕਮੇਟੀ ਕਾ ਕਰਾਏ। ਫੁੱਲ ਜ਼ਿਲੇ ਕੀ ਸਭ ਗਵਾਏ।
ਸੰਤ ਗੁਰੂ ਕਾਂਸ਼ੀ ਮੇਂ ਆਏ। ਸੰਥਾ ਸੇਵਾ ਸਦਾ ਕਰਾਏ ॥੨੦੪॥
ਸਾਬੋ ਇਲਾਕੇ ਪ੍ਰਚਾਰ ਕਰਾਯਾ। ਖੁਲੁੜਾ ਮੇਂ ਆਨੰਦ ਤੇ ਜਾਯਾ।
ਸੁਖ ਤੇ ਵਿਸ਼ੇ ਪ੍ਰਚਾਰ ਸੁਨਾਯਾ। ਕਿਸੇ ਸ਼ਰਾਬ ਮੇਂ ਸੁਖ ਮਨਾਯਾ ॥੨੦੫॥
ਕੋਈ ਮਾਸ ਕੋ ਦੇਖਨ ਮਾਹੀ। ਸੁਣਨੇ ਚਮੜੀ ਰਸੁ ਮੇਂ ਚਾਹੀ।
ਝੂਠੇ ਏਹੁ ਸੁਖ ਜਾਨੋ ਭਾਈ। ਸਚਾ ਸੁਖ ਪ੍ਰਮੇਸ਼ਰ ਆਹੀ ॥੨੦੬॥

ਦੋਹਿਰਾ-ਬਿਘਨ ਨਾਸ ਕੀ ਚਾਹਿ ਜੇ, ਵਡਿਆਈ ਸੁਖ ਆਸ।
ਵਾਹਿਗੁਰੂ ਮਿਲਹੈ ਇਵੇਂ, ਭਾਖੇ ਗੁਰ ਰਾਮਦਾਸ ॥੨੦੭॥

ਆਸਾ ਮ: ੪ ॥ ਛੰਤ

ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥
ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭ ਕੋਈ ॥
ਜਿਨੀ ਸਤਿਗੁਰੁ ਪਿਆਰਾ ਸੇਵਿਆ ਤਿਨਾ ਸੁਖੁ ਸਦ ਹੋਈ ॥
ਜਿਨਾ ਨਾਨਕੁ ਸਤਿਗੁਰੁ ਭੇਟਿਆ ਤਿਨਾ ਮਿਲਿਆ ਹਰਿ ਸੋਈ ॥੨॥੬॥

ਚੌਪਈ-ਸਤਿਗੁਰ ਕੀ ਸੇਵਾ ਤੇ ਪਾਈਐ। ਜੋ ਚਾਹਿਤ ਹੈ ਜੀਵ ਸਦਾਈਐ।
ਆਤਮ ਸੁਖ ਹੈ ਨਿੱਤ ਅਖੰਡਾ। ਪਾਵਹੁ ਨਾਮੁ ਧਿਆਇ ਹਉ ਖੰਡਾ ॥੨੦੮॥
ਇਕ ਸੌ ਬਾਈ ਅੰਮ੍ਰਿਤ ਕਰ ਪਾਨਾ। ਭਏ ਸਿੰਘ ਗੁਰ ਧਿਆਵੈ ਜਾਨਾ।
ਸ੍ਰੀ ਦਮਦਮੇ ਰਾਹਿ ਮੇਂ ਆਏ। ਸੂਏ ਪਰ ਸੰਤ ਟਿਕੇ ਸੁਖ ਪਾਏ ॥੨੦੯॥
ਸਿੰਘ ਸਰਬ ਆਗੇ ਲੰਘ ਆਏ। ਏਕ ਸਿੰਘ ਤਬ ਪਾਸ ਟਿਕਾਏ।
ਬ੍ਰਿਧ ਵੇਸ ਇੱਕ ਬੁਧ ਸਿੰਘ ਨਾਮਾ। ਸਰਸੇ ਕਾ ਆਯਾ ਤਿਸ ਥਾਮਾ ॥੨੧੦॥
ਮੇਰੇ ਪੁੱਤਰ ਜਲੰਧਰ ਰੋਗਾ। ਅਖੰਡ ਪਾਠ ਕਰ ਮਿਟਿਓ ਨ ਸੋਗਾ।
ਸੰਤਾਂ ਨੇ ਸਭ ਗਲ ਲਖ ਪਾਈ। ਪਾਠੀ ਪਵਿਤ੍ਰ ਰਹੇ ਨਹਿ ਆਈ ॥੨੧੧॥
ਸੰਤਾਂ ਕਿਹਾ ਜੋ ਪਾਠ ਅਖੰਡਾ। ਜਨਮ ਜਨਮ ਕੇ ਰੋਗਨ ਖੰਡਾ।
ਜੱਟ ਕਹੈ ਪੁਤ ਮੇਰੇ ਰੋਗਾ। ਹਟਿਆ ਨਹੀ ਕਰ ਪਾਠ ਭੀ ਲੋਗਾ ॥੨੧੨॥
ਜਾਨ ਅਸ਼ਰਧਕ ਪਾਠ ਨ ਆਖਾ। ਸੁੱਧ ਹੋਇ ਕਰਾਇ ਅਭਿਲਾਖਾ।
ਅਪਨੇ ਤਨ ਮੇਂ ਰੋਗ ਸੰਭਾਰਾ। ਪਾਠ ਕੋ ਬੁਰਾ ਨ ਭਾਖ ਗਵਾਰਾ ॥੨੧੩॥

ਅਖੰਡ ਪਾਠ ਮੇਂ ਬਹੁ ਉਪਕਾਰੀ। ਕਿਉਂ ਬੁਰਾ ਆਖਿਆ ਮਤਿ ਹਾਰੀ।
ਮੈ ਰੋਗ ਤੁਝ ਸੁਤ ਕੋ ਲੀਨਾ। ਬੁਰਾ ਨ ਆਖੋ ਆਗੇ ਦੀਨਾ ॥੨੧੪॥
ਸੁਣ ਕੇ ਜੱਟ ਤੂਸਨ ਹੋਇ ਗਯੋ। ਸਰਧਾ ਨਹੀ ਲਿਆਵਤ ਭਯੋ।
ਅਪਨੇ ਘਰ ਮੇਂ ਜਾਇ ਕੇ ਵਾਸਾ। ਪੁੱਤਰ ਰਾਜੀ ਹੋਇ ਕਰ ਆਸਾ ॥੨੧੫॥
ਦਮਦਮੇ ਰਹਿਤੇ ਕਥਾ ਪੜਾਵੈ। ਸੰਪੂਰਨ ਸਿੰਘ ਔਲੁਖ ਰਹਿ ਭਾਵੈ।
ਸੇਵਾ ਸ਼ਨਾਨ ਆਨ ਕਰਵਾਵੈ। ਆਪ ਸੰਤ ਸਰਿ ਕਾਰ ਕਰਾਵੈ ॥੨੧੬॥
ਰੁਲਦੂ ਵਾਲੇ ਸਿੰਘ ਸੋ ਭੇਜਾ। ਪ੍ਰਚਾਰ ਕਰਾਯਾ ਇਲਾਕੇ ਤੇਜਾ।
ਵਾਂਡੀ ਆਦਿ ਨੱਗਰ ਪ੍ਰਚਾਰਾ। ਅੰਮ੍ਰਿਤ ਛਕਾਇ ਭਲਾ ਨਰ ਨਾਰਾ ॥੨੧੭॥
ਸੰਤ ਟਾਂਡੇ ਗੁਜਰਾਤ ਮੇਂ ਜਾਏ। ਤਿੰਨ ਦਿਨ ਪ੍ਰਚਾਰ ਕਰਾਏ।
ਵਿਦਯਾ ਪੜੋ ਬਿਸ਼ੇ ਇਸ ਥਾਏ। ਸੱਤ ਮਾਰਚ ਗੁਰ ਕਾਂਜੀ ਆਏ ॥੨੧੮॥
ਪੜਾਵੈ ਸੰਥਾ ਇਕ ਰਸ ਭਾਈ। ਮਗਰੋਂ ਏਕ ਸਿੰਘ ਕਰਵਾਈ।
ਇਉਂ ਪ੍ਰਵਾਹ ਕਥਾ ਕੋ ਚਾਲੈ। ਸੇਵਾ ਕਰੈ ਪ੍ਰੇਮ ਮਨਿ ‡ਜਾਲੈ ॥੨੧੯॥
ਹਰੀ ਪੁਰ ਜੱਥੇ ਸਹਿਤ ਸਿਧਾਰੇ। ਦੀਵਾਨ ਲਾਇ ਕੇ ਕਰ ਪ੍ਰਚਾਰੇ।
ਤੀਨ ਦਿਨ ਗੁਰ ਅੰਗਦ ਗਾਥਾ। ਸੁਣਾਈ ਸੰਤਾਂ ਲਖ ਅਭਿਲਾਸ਼ਾ ॥੨੨੦॥
ਗੁਰਦਿਆਲ ਹਰਿ ਕਮੇਟੀ ਜੱਥਾ ਦੂਆ। ਗ੍ਰਿਫਤਾਰ ਹੋ ਜੇਹਲ ਥੀਆ।
ਗੁਰੂ ਗ੍ਰੰਥ ਤਹਿ ਔ ਇਤਿਹਾਸਾ। ਪੜ੍ਹਾਏ ਕਮੇਟੀ ਕੋ ਜਿਹ ਆਸਾ ॥੨੨੧॥
ਤੀਨ ਸਾਲ ਕੈਂਮਲ ਪੁਰ ਬਾਸਾ। ਅਰਿ ਮੁਲਤਾਨ ਕਸ਼ਟ ਦੇ ਰਾਸਾ।
ਪੂਰੀ ਕੈਦ ਭੋਗ ਕੇ ਆਇਆ। ਬਿੱਲ ਮੰਨ ਨਹੀਂ ਬਾਹਰ ਧਾਇਆ ॥੨੨੨॥
ਹਰੀ ਪੁਰ ਆਨ ਸੰਤਾਂ ਕੋ ਮਿਲਿਆ। ਅਧਿਕ ਪ੍ਰੇਮ ਸੰਤਾਂ ਸੰਗ ਰਲਿਆ।
ਸੰਤ ਪ੍ਰਸੰਨ ਭਏ ਇਸ ਪੇਖਾ। ਦੁਇ ਦਿਸ ਖਿੱਚ ਅਧਿਕ ਅਵਿਰੇਖਾ ॥੨੨੩॥
ਕਰਤਾਰ ਸਿੰਘ ਲਲਤੋਂ ਕਾ ਆਯਾ। ਹਰੀ ਪੁਰ ਸੰਤਾਂ ਕਥਾ ਸੁਨਾਯਾ।
ਤ੍ਰਿਤਾਲੀ ਸਿਘਾਂ ਅੰਮ੍ਰਿਤ ਪਿਆਯਾ। ਗੁਰ ਕਾਂਸ਼ੀ ਮੇਂ ਆਨ ਥਿਰਾਯਾ ॥੨੨੪॥
ਕਥਾ ਕਰੰਤੇ ਚੇਤਰ ਆਯਾ। ਮਿਲ ਹੈ ਸੰਗਤਿ ਦਿਨ ਦਿਨ ਭਾਯਾ।
ਸੰਤ ਮਸਤੂਆਣੇ ਵਾਲੇ ਆਇ ਗਏ। ਸੰਤਾਂ ਸੋਂ ਮਿਲ ਪ੍ਰਸੰਨਤਾ ਲਏ ॥੨੨੫॥
ਸੰਤ ਪਹਿਲੇ ਕੀਰਤਨ ਗਾਵੈ। ਫਿਰ ਸੰਤ ਜੀ ਕਥਾ ਸੁਨਾਵੈ।
ਰਾਤੀ ਚਰਚਾ ਦੋਇ ਮਿਲ ਕਰਈ। ਅਪਨੇ ਅਨੰਦ ਵਿਖੈ ਸਦ ਢਰਿਈ ॥੨੨੬॥
ਸੰਤ ਅਤਰ ਸਿੰਘ ਬਚਨ ਸੁਨਾਵੈ। ਲੋਕ ਕਹੈ ਜੀਵ ਮੇਘ ਸੇ ਆਵੈ।
ਅੰਨ ਬਣੈ ਫਿਰ ਧਾਤੂ ਹੋਈ। ਮਾਤਾ ਪਿਤਾ ਸਬੰਧ ਪ੍ਰਗਟੋਈ ॥੨੨੭॥
ਮੇਰੇ ਨਿਹਚੇ ਇਉਂ ਆਵੈ ਬਾਤੀ। ਜਹਿ ਅਕਾਸ਼ ਮੇਂ ਕੋਠੀ ਪਾਤੀ।
ਤਾਂਕੋ ਮਠਾ ਕਾਸ ਜਗ ਗਾਵੈ। ਐਸੇ ਤਨ ਤੇ ਜੀਵ ਕਹਾਵੈ ॥੨੨੮॥
ਸੰਤ ਸੁੰਦਰ ਸਿੰਘ ਸੁਣ ਪ੍ਰਸੰਨੇ। ਹੈ ਬ੍ਰਹਮ ਸਭ ਥਾਨ ਮੇਂ ਮੰਨੇ।
ਪੰਚ ਤੱਤ ਜਹਿ ਮਿਲ ਤਨ ਕਰੈ। ਅੰਤਹ ਕਰੰਨ ਬ੍ਰਿਤ ਅਹੰ ਫੁਰੈ ॥੨੨੯॥

‡ਬਹੁਤਾ।

ਚੇਤਨ ਅਬਿਦਿਆ ਭਾਸ਼ ਸੋ ਤੀਨੇ । ਜੀਵ ਅਹੰ ਕਰਮਾ ਪ੍ਰਬੀਨੇ ।
ਭੂਲ ਆਪ ਕੋ ਜੀਵ ਕਹਾਯੋ । ਨਰਪਤਿ ਆਪ ਸੁਪਨ ਰੰਕਾਯੋ ।।੨੩੦।।
ਜਿਮ ਪਾਣੀ ਜੰਮ ਬਰਫ ਸੋ ਹੋਵੈ । ਤੇਜ ਭਾਨ ਕੇ ਢਲ ਜਲ ਜੋਵੈ ।
ਤਿਮ ਅਗਿਆਨ ਅਹੰ ਕੋ ਪਾਈ । ਜੀਵ ਭਯੋ ਹਉਮੈਂ ਤਨ ਭਾਈ ।।੨੩੧।।
ਸੂਰਜ ਗੁਰੂ ਗਿਆਨ ਕ੍ਰਿਣ ਪਾਏ । ਜੀਵ ਬਰਫ ਤੇ ਜਲ ਹੋ ਜਾਏ ।
ਬ੍ਰਹਮ ਹੋਇ ਆਪੇ ਕੋ ਖੋਈ । ਜਗਤ ਬ੍ਰਹਮ ਏਕੋ ਅਵਿਲੋਈ ।।੨੩੨।।
ਸੰਤ ਅਤਰ ਸਿੰਘ ਹੋ ਪ੍ਰਸੰਨਾ । ਗਿਆਨੀ ਆਪ ਬ੍ਰਹਮ ਰਸ ਮੰਨਾ ।
ਸੰਤ ਸੁੰਦਰ ਸਿੰਘ ਧੰਨ ਕਮਾਈ । ਇਉਂ ਕਹਿ ਬੰਦਨ ਕਰ ਹਿਤ ਲਾਈ ।।੨੩੩।।
ਨਿੱਤ ਇਉਂ ਬਚਨ ਬਿਲਾਸ ਹੁਵੰਤੇ । ਕਥਾ ਪੂਰਨ ਅਬ ਹੋਇ ਭਨੰਤੇ ।
ਸ੍ਰੀ ਅਖੰਡ ਪਾਠ ਕਰਵਾਯੋ । ਆਸਾਵਾਰ ਲਾਇ ਸੁਖਦਾਯੋ ।।੨੩੪।।
ਬਹੁਤ ਪ੍ਰਸਾਦਿ ਆਨ ਕਰ ਰਾਖਾ । ਸੰਤ ਅਤਰ ਸਿੰਘ ਸੁਨ ਅਭਿਲਾਖਾ ।
ਬਹੁਤ ਸੰਗਤਾਂ ਬੈਠੀ ਆਈ । ਵਿਦਜਾਵਾਨ ਪੰਡਤ ਸਮੁਦਾਈ ।।੨੩੫।।
ਅੰਮ੍ਰਿਤ ਵੇਲੇ ਸੰਤ ਸੁਜਾਨਾ । ਭੋਗ ਸੁਣਾਯਾ ਅਰਥ ਵਖਾਨਾ ।
ਸਭ ਸੰਗਤਿ ਗਦ ਗਦ ਤਬ ਭਈ । ਅੰਮ੍ਰਿਤ ਰੂਪ ਕਥਾ ਸੁਣ ਲਈ ।।੨੩੬।।
ਚੌਦਾਂ ਚੇਤਰ ਸ਼ੁਕਰ ਵਾਰਾ । ਛੱਬੀ ਮਾਰਚ ਆਨੰਦ ਭਾਰਾ ।
ਉਨੀਸਵੀਂ ਕਥਾ ਸਮਾਪਤ ਕੀਨੀ । ਗੁਰ ਕਾਂਸ਼ੀ ਮੇਂ ਆਨੰਦ ਭੀਨੀ ।।੨੩੭।।
ਸੰਤ ਆਪ ਖਲੇ ਹੋਇ ਭਾਖਾ । ਸੋਹਣਾ ਪ੍ਰਬੰਧ ਸੰਗਤਾਂ ਰਾਖਾ ।
ਕਥਾ ਅਨੰਦ ਮੰਗਲ ਸੇ ਹੋਈ । ਸ੍ਰੀ ਦਮਦਮਾ ਕਾਂਸ਼ੀ ਗੁਰ ਸੋਈ ।।੨੩੮।।
ਕਰ ਅਰਦਾਸ ਪ੍ਰਸਾਦਿ ਵਰਤਾਯੋ । ਵਾਹਿਗੁਰੂ ਕਾ ਸਦਕਾ ਗਾਯੋ ।
ਰਾਗੀ ਦਲ ਸਿੰਘ ਗੁਰੂ ਅਗਾਰੀ । ਖੜੇ ਹੋਇ ਉਸਤਤਿ ਉਚਾਰੀ ।।੨੩੯।।

ਰਾਗੀ ਦਲ ਸਿੰਘ ਜੀ ਵਾਚ ।। ਕਬਿੱਤ ।।

ਦੂਧ ਚਾਹੇ ਪੂਤ ਚਾਹੇ ਰਾਜ ਬਾਜ ਸੂਤ ਚਾਹੇ, ਭਲੀ ਕਰਤੂਤ ਚਾਹੇ ਹਰਿਓ ਚਾਹੇ ਸੋਗ ਕੋ ।
ਗਿਆਨ ਧਿਆਨ ਮੋਖ ਚਾਹੇ ਸਤਿ ਸੰਤੋਖ ਚਾਹੇ, ਕਟਿਓ ਕਾਮ *ਰੋਖ ਚਾਹੇ ਸਾਧੂ ਚਾਹੇ ਜੋਗ ਕੋ ।
ਧਨ ਕੀ ਬ੍ਰਿਧਾਨ ਚਾਹੇ ਆਗਿਆ ਮੇਂ ਜਹਾਨ ਚਾਹੇ, ਭਲੀ ਸੰਤਾਨ ਚਾਹੇ †ਆਰਜਾ ਅਰੋਗ ਕੋ ।
ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਨਾ ਭਗਤਿ ਸੋਈ ਸਾਰੋ ਜੋ ਨ ਸੁਣਿਓ ਜਾਏ ਆਣ ਸੁਣੈ ਭੋਗ ਕੋ ।।੨੪੦।।
ਬਾਰ ਬਾਰ ਦੂਤਨ ਕੇ ਝੁੰਡਨ ਕੇ ਝੁੰਡ ਧਾਵੈ, ਆਛੋ ਸਮਝਾਵੈ ਧਰਮ ਰਾਜ ਅਭਿਮਾਨੀ ਕੋ ।
ਭਇਓ ਹੈ ਪ੍ਰਗਟ ਦਰਬਾਰ ਜੂ ਬਿਸਾਲ ਅਜ, ਸ੍ਰੀ ਗੁਰੂ ਗੋਬਿੰਦ ਸਿੰਘ ਭੋਗ ਮੋਖ ਦਾਨੀ ਕੋ ।
ਜੇਤੇ ਜਗ ‡ਪਾਤਿਕੀ ਬੈਕੁੰਠ ਕੋ ਸਿਧਾਏ ਬੇਗ, ਰੀਝ ਰੀਝ ਗਾਏ ਅੰਮ੍ਰਿਤ ਸੀਰੀ ਬਾਨੀ ਕੋ ।
ਕਾਹੇ ਸ਼ਰਮਾਵੋ ਚਿਤ ਚਿੰਤ ਕੋ ਬਿਹਾਵੋ ਨਾਥ, ਲਾਵੋ ਨ ਬਿਲਮ ਕੋ ਉਠਾਵੋ ਰਾਜਧਾਨੀ ਕੋ ।।੨੪੧।।
ਤੋੜੋ ਡੰਡ ਖੰਡ ਖੰਡ ਖੰਭਨ ਕੀ ਧੂਲੀ ਕਰ, ਬੋਰੋ ਸਿੰਧ ਆਪਣੀ ਕਿਰਪਾਨ ਕਾਟ ਫਾਸੀ ਕੋ ।
ਜਾਰੋ ਬਹੀ ਪੁੰਜ ਅਜ ਪਾਵਕ ਪ੍ਰਚੰਡ ਬੀਚ, ਤਾਰੋ ਘੋਰ ਪੰਥ ਕੋ ਨਿਵਾਰੋ ਤੇਜ ਰਾਸੀ ਕੋ ।
ਜੇਤੀ ਨਰਕਾਵਲੀ ਬਣਾਈ ਹੈ ਬਿਧਾਤਾ ਬ੍ਰਿੰਦ, ਮੂਲ ਤੇ ਉਪਾਰੋ ਨ ਵਿਚਾਰੋ ਵਾਕ ਰਾਸੀ ਕੋ ।
ਕਾਲ ਪੈ ਪੁਕਾਰੇ ਦੂਤ ਦੇਖੋ ਗੁਰੂ ਨਾਨਕ ਜੂ, ਕਲੂ ਮੇਂ ਬਨਾਯੋ ਚਾਰ ਕੂੰਟ ਦੇਸ ਕਾਂਸ਼ੀ ਕੋ ।।੨੪੨।।

*ਕ੍ਰੋਧ । †ਆਯੂ ‡ਪਾਪੀ ।

ਸ੍ਰੀ ਦਸਮੇਸ਼ ਜੀ ਵਿਸ਼ੇਸ਼ ਮਨ ਆਨੰਦ ਹੈ, ਕਾਟ ਕੇ ਕਲੇਸ ਦੇਸ ਮਾਲਵਾ ਬਸਾਯੋ ਹੈ।
ਆਕਨ ਤੇ ਆਂਬ, ਘਾਸ ਕਾਹੀ ਕੋ ਕਣਕ ਭਾਖ, ਪੰਕਜ ਸਮ ਆਨਨ ਤੇ ਡੱਲੇ ਕੋ ਅਲਾਯੋ ਹੈ।
ਬਾਗ ਔ ਤੜਾਗ ਸੁਭਗ ਰਾਜਤ ਹੈ ਚਾਰੋਂ ਓਰ, ਆਛੀ ਬਿਧ ਬਿਧ ਨੇ ਨਿਪੁੰਨਤਾ ਜਨਾਯੋ ਹੈ।
ਵਿਦਿਆ ਭੰਡਾਰ ਸਿੱਖ ਸੰਗਤ ਅਪਾਰ ਪੜ੍ਹਤ, ਸਤਿਗੁਰ ਕੀ ਕਾਸ਼ੀ ਬਸੇ ਫਾਂਸੀ ਮੇ ਨ ਆਯੋ ॥੨੪੩॥

ਦੋਹਿਰਾ—ਸੁਣ ਸੰਗਤਿ ਆਨੰਦ ਭੀ, ਜੈ ਜੈ ਸ਼ਬਦ ਉਚਾਰ।
ਸੰਤ ਕ੍ਰਿਪਾ ਕਰ ਦਾਨ ਦੇ, ਬਸਤਰ ਫਲ ਫੁਲ ਝਾਰ ॥੨੪੪॥

ਚੌਪਈ—ਸੰਤ ਅਤਰ ਸਿੰਘ ਜੀ ਮਿਲ ਪਿਆਰੇ। ਚਲਨੇ ਤਿਆਰੀ ਸੰਤ ਉਦਾਰੇ।
ਲੰਗਰ ਚੌਬਾਰੇ ਮੇਂ ਖਾਯੋ। ਜਲ ਛਕ ਕੇ ਚੁਲਾ ਮੁਖ ਗਾਯੋ ॥੨੪੫॥
ਸਿੰਘ ਲੰਗਰ ਮੇਂ ਪੰਗਤ ਲਾਈ। ਸਭ ਛਕਤੇ ਭੋਜਨ ਤ੍ਰਿਪਤਾਈ।
ਬੁੱਧ ਸਿੰਘ ਸਰਸੇ ਕਾ ਆਯਾ। ਸੰਤ ਇਕਾਂਤ ਪਿਖ ਸੀਸ ਨਿਵਾਯਾ ॥੨੪੬॥
ਮੁਖ ਪ੍ਰਸੰਨ ਹੋ ਬੋਲਾ ਬਾਨੀ। ਸੱਤ ਦਿਨ ਵਿਚ ਸਭ ਰੋਗ ਮਿਟਾਨੀ।
ਪੁੱਤਰ ਰਾਜੀ ਜਲੋਧਰ ਤੋਂ ਸੋਆ। ਬਚਨ ਆਪ ਕਾ ਜਬਹੀ ਹੋਆ ॥੨੪੭॥
ਸੰਤਾਂ ਸੁਣਕੇ ਭੇਤ ਬਤਾਯਾ। ਤੈਂ ਅਖੰਡ ਪਾਠ ਭਰੋਸਾ ਨ ਰਖਾਯਾ।
ਤਾਂਤੇ ਜਲੋਧਰ ਕੀ ਬੀਮਾਰੀ। ਸਾਂਭੀ ਮੈਂ ਤਨ ਅਪਨੇ ਭਾਰੀ ॥੨੪੮॥
ਤੇਰਾ ਪੁੱਤਰ ਹੈ ਰਾਜ਼ੀ ਹੂਆ। ਜਾ ਬਹੁ ਘਰ ਅਪਨੇ ਤਜ ਦੂਆ।
ਮੈਂ ਤਨ ਅੰਤ ਜਲੋਧਰ ਸੇ ਕਰਹੂੰ। ਪਾਠ ਅਦਬ ਰਾਖਨ ਸਦ ਧਰਹੂੰ ॥੨੪੯॥
ਕਬ ਨ ਕਹੀਂ ਗੁਰ ਗ੍ਰੰਥ ਕੋ ਪਾਠਾ। ਰੋਗ ਮਿਟਾਵੈ ਨਹੀ ਮਨ ਸਾਠਾ।
ਸੁਣ ਸਰਧਾ ਤਾ ਕੇ ਹੋਇ ਆਈ। ਗੁਰੂ ਗ੍ਰੰਥ ਕੋ ਮੰਨ ਮਨਾਈ ॥੨੫੦॥
ਕਰ ਬੰਦਨ ਤਲਵੰਡੀ ਆਯਾ। ਅਪਨੇ ਨਗਰ ਗਿਆ ਸੁਖ ਪਾਯਾ।
ਸੰਤ ਤਿਆਰ ਹੋ ਆਏ ਮੀਤਾ। ਸਰੋਵਰ ਸ਼ਨਾਨ ਤਖਤ ਦਰਸੀਤਾ ॥੨੫੧॥
ਪੰਜ ਰੁਪਏ ਕੀ ਦੇਗ ਕਰਾਈ। ਕਰ ਅਰਦਾਸ ਪ੍ਰਕਰਮਾ ਪਾਈ।
ਸੁਣ ਗੁਰ ਵਾਕ ਪ੍ਰਸਾਦਿ ਕੋ ਲੀਏ। ਬੰਦਨਾ ਕਰ ਚਾਲੇ ਸੁਖ ਕੀਏ ॥੨੫੨॥
ਸਭ ਜੱਥਾ ਮਹਾਰਾਜ ਸੋਂ ਮਿਲਕੇ। ਪ੍ਰੇਮ ਬਹੁਤ ਸੰਤਾਂ ਨੇ ਦਿਲਕੇ।
ਕਿਉਂ ਇਤਨੇ ਸਿੰਘ ਪਾਸੋਂ ਚਾਲੇ। ਸਾਡਾ ਦਿਲ ਕਾਹਲਾ ਇਸ ਕਾਲੇ ॥੨੫੩॥
ਨਮਸ਼ਕਾਰ ਕਰ ਸਿੰਘ ਪਿਆਨੇ। ਮਾਯਾ ਭੇਟਾ ਨਹਿ ਲੀਨੀ ਪਾਨੇ।
ਦੇਤ ਰਹੇ ਸੰਤਾਂ ਨਹਿ ਲੀਨੀ। ਭਾੜਾ ਭੀ ਨਹਿ ਲੀਨਿ ਪ੍ਰਬੀਨੀ ॥੨੫੪॥
ਸੇਵਾ ਜਾਣ ਗੁਰ ਕਾਂਸ਼ੀ ਕੇਰੀ। ਅੰਗੀਕਾਰ ਨ ਕੀਨੋ ਤਿਸ ਬੇਰੀ।
ਬਹੁ ਪ੍ਰਸੰਨ ਸਭ ਤਾਈਂ ਮਿਲਕੇ। 'ਫਤੇ ਕੋਟ' ਆਏ ਸਭ ਚਲ ਕੇ ॥੨੫੫॥
ਗੁਰ ਕਾਂਸ਼ੀ ਇੰਤਜ਼ਾਮ ਸੰਭਾਰੇਂ। ਸੰਤਾਂ ਕੀਨ ਨ ਅੰਗੀਕਾਰੇਂ।
ਬਿਚਰੈਂ ਪ੍ਰਚਾਰ ਕਰੈਂ ਸਭ ਥਾਈ। ਇਸ ਹਿਤ ਇਕ ਥਾਂ ਰਹਿਣ ਨ ਭਾਈ ॥੨੫੬॥
ਰਾਤ 'ਕੋਟ ਫੱਤੇ' ਬਿਸਰਾਮੇ। ਕੀਰਤ ਕਰਾ ਸੰਗਤਿ ਅਭਿਰਾਮੇ।
ਵਾਹਿਗੁਰੂ ਕੇ ਸੰਤ ਪਿਆਰੇ। ਲਾਲਚ ਬਿਨੁ ਕਰ ਪਰਉਪਕਾਰੇ ॥੨੫੭॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਕਸ਼ਮੀਰ ਪ੍ਰਚਾਰ, ਗੰਗ ਸਰ ਜੈਤੋ ਅਖੰਡ ਪਾਠ ਮੋਰਚਾ ਫਤੇ ਹੋਵਨ, ਗੁਰ ਕਾਂਸ਼ੀ ਕਥਾ ਪ੍ਰਸੰਗ ਬਰਨਨੰ ਨਾਮ ਛੱਤੀਵਾਂ ਅਧਿਆਇ ਸੰਪੂਰਨੰ ॥੩੬॥

# ਦੁਆਬੇ ਪਰਚਾਰ, ਦਸਮ ਗੁਰੂ ਗ੍ਰੰਥ ਕਥਾ, ਧਮਧਾਣ ਸਾਹਿਬ ਯਾਤਰਾ

ਦੋਹਿਰਾ—ਪ੍ਰਮੇਸ਼ਰ ਅਵਤਾਰ ਗੁਰ, ਦਸ ਸਰੂਪ ਜਗ ਧਾਰ ।
ਨਿਰੰਕਾਰ ਆਕਾਰ ਹੈ, ਸਭ ਕੋ ਤਾਰਨ ਹਾਰ ।।੧।।
ਚੌਪਈ—ਸ੍ਰੀ ਦਮਦਮਾ ਗੁਰ ਕੀ ਕਾਂਸ਼ੀ । ਬ੍ਰਹਮ ਵਿੱਦਜਾ ਦਾਤੀ ਅਬਿਨਾਸੀ ।।
ਅਤਿ ਸਤਿ ਸੰਗਤ ਗੁਰ ਕੀ ਪਿਆਰੀ । ਸਿਮਰੈਂ ਨਾਮ ਕਰ ਪਰਉਪਕਾਰੀ ।।੨।।
ਸੰਤ 'ਕੋਟ ਫਤੇ' ਰਹਿ ਰਾਤੀ । ਪੋਥੀਆਂ ਭੇਜੀ ਗਾਡੀ ਜਾਤੀ ।
ਗੁਰਦਿਆਲ ਸਿੰਘ ਲੈ ਗਮਨ ਸੁਖਾਰਾ । ਗ੍ਰੰਥ ਪੁਚਾਏ ਭਿੰਡਰੀਂ ਸਾਰਾ ।।੩।।
ਭਾੜਾ ਨਹੀ ਲੀਨੋ ਗੁਰ ਕਾਂਸ਼ੀ । ਖਰਚ ਗੁਰੂ ਘਰ ਲਖ ਕੇ ਖਾਸ਼ੀ ।
ਪੈਦਲ ਚਾਲੇ ਸੰਤ ਦਿਆਲਾ । ਸੰਗ ਜੱਥਾ ਵੀਹ ਸਿੰਘ ਬਿਸਾਲਾ ।।੪।।
ਸ੍ਰੀ ਸੁਖਮਨੀ ਆਸਾ ਵਾਰੰ । ਰਸਤੇ ਪੜਤੇ ਚਲੈਂ ਸੁਖਾਰੰ ।
ਰਸ ਅਕਾਲ ਕੇ ਸਦਹੂੰ ਮਾਤੇ । ਚਾਲੇ ਵਾਹਿਗੁਰੂ ਰਿਦ ਗਾਤੇ ।।੫।।
ਚੱਕਾਂ ਮੇਂ ਆਕੇ ਬਿਸਰਾਮੇ । ਲਾਇ ਦੀਵਾਨੰ ਕਥਾ ਸੁਨਾਮੇ ।
ਤੇਤੀ ਸਿੰਘਾਂ ਅੰਮ੍ਰਿਤ ਪੀਆ । ਲੰਗਰ ਚੰਗਾ ਚਲਾਵਨ ਕੀਆ ।।੬।।
ਬੇਗੇ ਲਹਿਰੇ ਕੀਰਤਨ ਕੀਨਾ । ਸਤਾਈ ਸਿੰਘਾਂ ਅੰਮ੍ਰਿਤ ਪੀਨਾ ।
ਰਾਤ ਕੱਟ ਗੁਰੂ ਸਰ ਮੇਂ ਆਏ । ਜਹ ਗੁਰ ਛੇਵੇਂ ਤੁਰਕ ਖਪਾਏ ।।੭।।
ਪੈਂਤੀ ਹਜਾਰ ਸੰਗ ਸੂਬਾ ਮਾਰਾ । ਊਚ ਦਮਦਮਾ ਗੁਰੂ ਉਸਾਰਾ ।
ਬੈਠੇ ਲਾਇ ਦੀਵਾਨ ਬਲਿਹਾਰਾ । ਦਰਸ਼ਨ ਕਰ ਪਾਯੋ ਸੁਖ ਭਾਰਾ ।।੮।।
ਸੰਤਾਂ ਆਸਾਵਾਰ ਲਗਾਈ । ਨਗਰਾਂ ਤੇ ਸੁਣਤੇ ਬਹੁ ਆਈ ।
ਕਥਾ ਸੁਣਾਇ ਅੰਮ੍ਰਿਤ ਅਚਵਾਯੋ । ਪੈਂਤੀ ਸਿੰਘ ਸਜੇ ਸੁਖ ਪਾਯੋ ।।੯।।
ਦੇਗ ਕਰਾਇ ਵਰਤਾਇ ਕੇ ਮੀਤਾ । ਪ੍ਰਕਰਮਾ ਕਰ ਚਲੇ ਅਤੀਤਾ ।
ਸੇਲ ਬਰਾਹਿ ਪ੍ਰੇਮ ਪਿਖ ਲੀਆ । ਦੋਇ ਦਿਨ ਰਹਿ ਪ੍ਰਚਾਰ ਸੋ ਕੀਆ ।।੧੦।।
ਪਿੰਡ ਬੁਰਜ ਦਸਮੇ ਗੁਰਦੁਆਰਾ । ਰਹੇ ਰਾਤ ਕਰ ਦਰਸੁ ਅਪਾਰਾ ।
ਆਸਾਵਾਰ ਸਵੇਰੇ ਲਾਈ । ਭੋਗ ਪਰੇ ਤੋਂ ਦੇਗ ਵਰਤਾਈ ।।੧੧।।
ਸੰਤ ਤਾਬਿਆ ਗ੍ਰੰਥ ਗੁਰੂ ਕੀ । ਬੋਲੇ ਸਹਿਜ ਸੁਭਾਇ ਫੁਰੂ ਕੀ ।
ਸਿੰਘ ਜੱਥੇ ਕੇ ਬੈਠੇ ਪਾਸਾ । ਸੰਤਾਂ ਪੂਛਾ ਏਹੁ ਬਿਲਾਸਾ ।।੧੨।।
ਮੇਰੇ ਨਾਲ ਸਦਾ ਸੰਗ ਹੋਈ । ਕੋ ਕੋ ਸਿੰਘ ਰਹਿ ਭਾਖੋ ਸੋਈ ।
ਬੀ. ਏ. ਸੰਤਾ ਸਿੰਘ ਪ੍ਰੇਮੀ । ਹਜੂਰਾ ਸਿੰਘ ਬਿਸ਼ਨ ਸਿੰਘ ਨੇਮੀ ।।੧੩।।
ਸਾਧੂ ਸਿੰਘ ਮੋਨ ਇਹੁ ਭਏ । ਉਤਰ ਨ ਕਿਨਹੂੰ ਦੇਵਨ ਕਏ ।
ਕਰਤਾਰ ਸਿੰਘ ਲਲਤੋਂ ਕਾ ਗਿਆਨੀ । ਮੈਂ ਘਰ ਪੌਣਾਂ ਜਾਣ ਬਖਾਨੀ ।।੧੪।।
ਮਘਰ ਸਿੰਘ ਕਹਾ ਸੰਗ ਰਹਿਹੂੰ । ਸੰਤਾਂ ਕਿਹਾ ਜਗ ਸੁਖ ਤੂੰ ਚਹਿਹੂੰ ।
ਮੇਰੇ ਪਾਸ ਰਹਿ ਤਨ ਸੁਖ ਬਾਛੈ । ਇਸ ਤੇ ਹਮ ਸੰਗ ਨਿਬਹੈ ਨ ਆਛੈ ।।੧੫।।

ਫੇਰ ਬਿਸ਼ਨ ਸਿੰਘ ਬੋਲ ਸੁਨਾਯੋ । ਮੈਂ ਘਰ ਖੇਤੀ ਕਰਹੂੰ ਜਾਯੋ ।
ਨਿਉਂਦੇ ਨਹੀਂ ਖਾਇ ਮੈਂ ਚਾਹੋਂ । ਦਸ ਨਖ ਕੀ ਕਰ ਕ੍ਰਿਤ ਸੋ ਖਾਹੋਂ ॥੧੬॥
ਹੋਰ ਸਰਬ ਹੀ ਚੁਪ ਰਹਾਏ । ਪੇਖ ਵਿ ਰੁਕੇ ਨ ਸੰਤ ਪੁਛਾਏ ।
ਸੰਤ ਸਿੰਘ ਹਜ਼ੂਰਾ ਸਿੰਘ ਜੋਈ । ਬੁਲਾਏ ਉੱਤਰ ਨ ਦੀਆ ਕੋਈ ॥੧੭॥
ਗੁਰਬਚਨ ਸਿੰਘ ਕੋ ਤਾੜ ਕੇ ਪੂਛਾ । ਸੰਗ ਹਮਾਰੇ ਰਹਿ ਕਹੁ ਸੂਛਾ ।
ਬਿਨੈ ਬਖਾਨੀ ਜੋਰ ਕਰ ਦੋਏ । ਆਗੇ ਸੰਗਤਿ ਬੀਚ ਖਲੋਏ ॥੧੮।
ਰਹੂੰ ਆਪ ਕੇ ਸੰਗ ਪਿਆਰੇ । ਜੇ ਝਿੜਕੋਂ ਤਬ ਮੀਠ ਵਿਚਾਰੇ ।
ਜਹਾਂ ਆਗਿਆ ਤਹਾਂ ਸਿਧਾਊਂ । ਬਿਨ ਆਗਿਆ ਘਰ ਭੀ ਨਾ ਜਾਊਂ ॥੧੯॥
ਅੰਤਰ ਪ੍ਰਸੰਨ ਸੰਤ ਤਬ ਹੋਏ । ਬਾਹਰੋਂ ਘੂਰਤ ਦਿਸਦੇ ਜੋਏ ।
ਕਿਉਂ ਤੂੰ ਨਿਬਹੈਂ ਸੰਗ ਹਮਾਰੇ । ਚਾਹਿਤ ਨਦਰ ਤੇ ਕਰਹੋ ਪਾਰੇ ॥੨੦॥
ਗੁਰਬਚਨ ਸਿੰਘ ਕੀ ਪਿਖ ਨਰਮਾਈ । ਊਪਰ ਤੇ ਕਛੁ ਰਿਸ ਕਰ ਗਾਈ ।
ਬੈਠਹ ਆਗਿਆ ਮਨ ਹਮ ਜਾਨੈ । ਆਯਾ ਸਾਹਮਣੇ ਬਿਨੈ ਕਰਾਨੈ ॥੨੧॥
ਸਭ ਜੱਥਾ ਬਿਸਮੇਂ ਤਬ ਹੋਯਾ । ਸੰਤਾਂ ਕੀ ਰੀਤੀ ਅਵਿਲੋਯਾ ।
ਸੰਤ ਭਧੌੜ ਬੀੜ ਮੇਂ ਜਾਈ । ਲੈ ਗੁਰਬਚਨ ਸਿੰਘ ਮਨ ਭਾਈ ॥੨੨॥
ਪ੍ਰੇਮ ਤੇ ਕੰਠ ਲਾਇ ਮੁਖ ਭਾਖਾ । ਤਾੜ ਨ ਹਮਰੀ ਸਹੋਂ ਜੇ ਗਾਖਾ ।
ਅਨਹੋਈ ਭੀ ਹਮ ਕਬ ਕਰਹੈ । ਰਹਿ ਪ੍ਰਸੰਨ ਤਬ ਪੂਰਾ ਉਤਰ ਹੈ ॥੨੩॥
ਇਕੱਲੇ ਕਰ ਤੈਨੂੰ ਹੈ ਜਤਾਯਾ । ਤਾੜਨਾ ਕਰੇ ਨ ਆਪ ਡੋਲਾਯਾ ।
ਇਉਂ ਕਹਿ ਮਿਹਰ ਨਦਰ ਤੇ ਹੇਰਾ । ਗੁਰ ਨਾਨਕ ਮੰਤਰ ਮੇਂ ਜੋਰਾ ॥੨੪॥
ਬੀੜ ਜਾਇ ਆਛੋ ਥਲ ਹੇਰੀ । ਬੈਠੇ ਆਸਨ ਪਰ ਬਿਨ ਦੇਰੀ ।
ਪੰਜ ਗ੍ਰੰਥੀ ਪਾਠ ਕਰਾਯਾ । ਗੁਰਬਚਨ ਸਿੰਘ ਨੇ ਸਰਬ ਸੁਣਾਯਾ ॥੨੫॥
ਫਿਰ ਗੁਰਮੰਤ੍ਰ ਪਹਿਰ ਉਚਾਰਾ । ਸੁਣਤੇ ਰਹੇ ਸੰਤ ਮੁਦ ਧਾਰਾ ।
ਨਦਰ ਮਿਹਰ ਕੀ ਕਰੀ ਅਪਾਰਾ । ਮਨ ਵਾਹਿਗੁਰੂ ਮੇਂ ਜੁੜ ਗਿਆ ਭਾਰਾ ॥੨੬॥
ਆਏ ਆਦਮ ਪੁਰ ਮੇਂ ਸ਼ਾਮਾ । ਕਥਾ ਵਖਯਾਨ ਕਰੇ ਅਭਿਰਾਮਾ ।
ਜੱਥਾ ਸੰਗੇ ਕੀਰਤਨ ਕਰਹੀ । ਸੰਗਤਿ ਪ੍ਰੇਮ ਤੇ ਸੁਣ ਮਨ ਧਰਹੀ ॥੨੭॥
ਚਾਰ ਦਿਨ ਦੀਵਾਨ ਸਜਾਯਾ । ਅਠਾਸ਼ੀ ਸਿੰਘਾਂ ਅੰਮ੍ਰਿਤ ਪਿਆਯਾ ।
ਦੀਨੇ ਗੁਰਦੁਆਰੇ ਸਿੰਘ ਆਏ । ਦਰਸ ਕਰ ਆਦਮ ਪੁਰੇ ਸਿਧਾਏ ॥੨੮॥
ਫਿਰ 'ਪੱਤੋ' ਪਿੰਡ ਸੰਤ ਜੀ ਆਏ । ਦੀਵਾਨ ਗੁਰੂ ਦੁਆਰ ਸਜਾਏ ।
ਸ੍ਰੀ ਹਰਿਮੰਦਰ ਸਰੀਰ ਸੁਣਾਯਾ । ਸਤਿ ਅਕਾਲ ਇਸ ਵਿਚ ਪ੍ਰਗਟਾਯਾ ॥੨੯॥
ਸੈਂਤੀ ਸਿੰਘਾਂ ਅੰਮ੍ਰਿਤ ਪਿਆਏ । ਖਾਈ ਆਣ ਦੀਵਾਨ ਸਜਾਏ ।
ਫੁੱਟ ਦੇਖ ਜੱਟਾਂ ਸਮਝਾਯਾ । ਫੈਸਲਾ ਕਰ ਰਾਜ਼ੀਨਾਮਾ ਭਾਯਾ ॥੩੦॥
ਚਾਲੀ ਸਿੰਘ ਸਜੇ ਸੁਧਾ ਪੀਆ । ਪੱਤੋ ਫੇਰ ਆਏ ਸੁਖ ਲੀਆ ।
ਲੱਬ ਤਿਆਗੋ ਕਰ ਪ੍ਰਚਾਰਾ । ਵਧਣੀ ਆਣ ਬਿਰਾਜੇ ਵਾਰਾ ॥੩੧॥

ਆਸਾਵਾਰ ਤੇ ਮਗਰੋਂ ਸਿੰਘਾਂ। ਸਾਧੂ ਸਿੰਘ ਤੇ ਬਿਸ਼ਨ ਮ੍ਰਿਗਿੰਦਾ।
ਲੜਾਈ ਅਣ ਹੋਈ ਤਬ ਹੋਈ। ਹਾਸੇ ਤੇ ਬਧਗੀ ਦਿਸ ਦੋਈ ॥੩੨॥
ਸੰਤਾਂ ਆਣ ਸ਼ਾਂਤ ਕਰਵਾਏ । ਫਿਰ ਨਾਹੀ ਮਨ ਕ੍ਰੋਧ ਉਪਾਏ।
ਤ੍ਰਿਤਾਲੀ ਸਿੰਘ ਸਜੇ ਹੈ ਪ੍ਰੇਮੀ। ਅੰਮ੍ਰਿਤ ਛਕ ਹੋਏ ਨਿਤ ਨੇਮੀ ॥੩੩॥

ਧੂੜ ਕੋਟ ਮੇਂ ਸੰਤ ਜੀ ਆਏ। ਪੰਡਤ ਧਿਆਨ ਸਿੰਘ ਸੁਖ ਪਾਏ।
ਸੇਵਾ ਕਰੀ ਉਰ ਪ੍ਰੇਮ ਬਿਸਾਲਾ। ਦੀਵਾਨ ਸੰਤ ਜੀ ਲਾਇ ਨਿਹਾਲਾ ॥੩੪॥
ਕਥਾ ਕੀਰਤਨ ਤੇ ਸੰਗਤਿ ਭਾਊ। ਦੀਆ ਕਰਾਇ ਸੰਤ ਜੀ ਆਊ।
ਸੱਤਰ ਨਰ ਨਾਰੀ ਧਰ ਪ੍ਰੀਤਾ । ਅੰਮ੍ਰਿਤ ਛਕ ਹੋਏ ਨਿਰਭੀਤਾ ॥੩੫॥

ਆਏ ਅਖੰਡ ਪ੍ਰਕਾਸ਼ ਗੁਰਦੁਆਰੇ। ਬਾਬਾ ਜੀ ਕੋ ਮਿਲਿ ਹਿਤ ਧਾਰੇ।
ਇੰਦਰ ਸਿੰਘ ਆਇ ਕਰੀ ਜੁਹਾਰੇ। ਕਰ ਬਿਸਰਾਮ ਮਨ ਆਨੰਦ ਧਾਰੇ ॥੩੬॥
ਏਕ ਅਖੰਡ ਪਾਠ ਕਰਵਾਯੋ। ਵੈਸਾਖੀ ਕੋ ਪੁਰਬ ਮਨਾਯੋ।
ਜੈਤੋ ਤੇ ਸਿੰਘ ਸ਼ਹੀਦ ਜੋ ਆਏ। ਭਾਈ ਗੁਰਦਿਆਲ ਸਿੰਘ ਛੁਟ ਗਾਏ ॥੩੭॥

ਸਿਰੋਪਾਉ ਦੀਵਾਨ ਮੇਂ ਦੀਨੇ। ਸੌ ਸਿੰਘ ਹੁਤੇ ਤਹਾਂ ਜਿਨ ਲੀਨੇ।
ਗੁਰਦਿਆਲ ਸਿੰਘ ਕੋ ਭੀ ਤੋ ਦੀਆ। ਜੈਕਾਰੇ ਧੁਨਿ ਅਕਾਸ਼ ਭਰੀਆ ॥੩੮॥
ਲੰਗਰ ਬਹੁਤ ਪ੍ਰਸ਼ਾਦਿ ਬਰਤਾਯਾ। ਸਭ ਸੰਗਤਿ ਮਨ ਆਨੰਦ ਛਾਯਾ।
ਸੰਤ ਆਪਣੇ ਰੰਗ ਰਹੰਤੇ । ਸਭ ਕੇ ਹਿਤ ਮੇਂ ਸਦ ਵਰਤੰਤੇ ॥੩੯॥

ਇਕ ਸੌ ਤੇਰਾਂ ਸਿੰਘ ਸਜਾਏ। ਵੈਸਾਖੀ ਅੰਮ੍ਰਿਤ ਅਚਵਾਏ।
ਅਖੰਡ ਪ੍ਰਕਾਸ਼ ਬਿਰਾਜੇ ਮੀਤਾ। ਆਤਮਾਨੰਦ ਸੁਧਾ ਸਦ ਪੀਤਾ ॥੪੦॥
ਗੁਰਦੁਆਰੇ ਹਾੜੀ ਬਢਵਾਈ। ਸੇਵਾ ਜੱਥੇ ਭਲੀ ਕਰਾਈ।
ਲੰਗਰ ਨਿਤ ਚੰਗਾ ਅੰਨ ਹੋਯਾ। ਉਦਮ ਸੰਤ ਇੰਦਰ ਸਿੰਘ ਜੋਯਾ ॥੪੧॥

ਧਰਮ ਕੋਟ ਸ਼ਹਿਰ ਜਾਇ ਬਿਰਾਜੇ। ਦੀਵਾਨ ਲਗਾਏ ਕੀਰਤਨ ਸਾਜੇ!
ਇਕਾਸੀ ਸਿੰਘਾਂ ਅੰਮ੍ਰਿਤ ਪਿਆਯੋ। ਰਹਿਤ ਰਾਖਣੀ ਸਭ ਸਮਝਾਯੋ ॥੪੨॥
ਅਖੰਡ ਪ੍ਰਕਾਸ਼ ਗੁਰਦੁਆਰੇ ਆਏ। ਪੂਰਨਮਾਸ਼ੀ ਪਾਠ ਕਰਾਏ।
ਗੁਰਦਿਆਲ ਸਿੰਘ ਤੇ ਕਥਾ ਕਰਾਈ। ਲੈਕਚਰ ਕਰਤਾਰ ਸਿੰਘ ਨੇ ਸੁਣਾਈ। ॥੪੩॥

'ਕਪੂਰੀਂ' ਅਖੰਡ ਪਾਠ ਕਰਵਾਯੋ। ਸੰਤਾਂ ਇਉਂ ਪ੍ਰਚਾਰ ਸੁਣਾਯੋ।
ਸਾਧ ਕੀ ਮਹਿਮਾ ਕਥਾ ਸੁਣਾਈ। ਸਾਕਤ ਕੀ ਵਿਚਾਰ ਭੀ ਗਾਈ ॥੪੪॥
ਤੇਤੀ ਸਿੰਘਾਂ ਅੰਮ੍ਰਿਤ ਪਿਆਯੋ। ਗੁਰਦੁਆਰੇ ਭਿੰਡਰ ਚਲ ਆਯੋ।
ਨਗਰੀਂ ਪ੍ਰਚਾਰ ਗੁਰ ਘਰ ਕੇ ਹੇਤਾ। ਦੋਇ ਸਿੰਘ ਭੇਜੇ ਮੰਨ ਲੇਤਾ ॥੪੫॥
ਗੁਰਬਚਨ ਸਿੰਘ ਮਘਰ ਸਿੰਘ ਦੋਊ। ਨਗਰੀਂ ਪ੍ਰਚਾਰ ਪੁੰਨਾਤਮ ਸੋਊ।
ਜਗਰਾਓਂ ਅਖਾੜੇ ਮੇਂ ਪ੍ਰਚਾਰਾ। ਨੱਥੋ ਵਾਲ 'ਦੀਵਾਨੇ' ਭਾਰਾ ॥੪੬॥
ਅਲਿਕੜੀ, ਆਦਮ ਪੁਰੇ ਸਥਾਨੀ। ਖਾਈ ਤੋਂ ਭਿੰਡਰ ਮੇਂ ਆਨੀ।
ਇਤਿਆਦਿਕ ਨਗਰਾਂ ਮੇਂ ਜਾਈ। ਕੀਰਤਨ ਪ੍ਰਚਾਰ ਕਰਾਯੋ ਭਾਈ ॥੪੭॥

ਸੰਤ ਬਸੈਂ ਜੋ ਭਿੱੜਾ ਕਪੂਰੇ । ਸਿਮਰਹਿ ਇਕਾਂਤ ਰਹਿ ਸਤਿਗੁਰ ਪੂਰੇ ।
ਰਾਤੀ ਗੁਰੂਦੁਆਰੇ ਆਵੈਂ । ਦਿਨ ਉਜਾੜ ਮੇਂ ਬੈਠ ਬਿਤਾਵੈਂ ॥੪੮॥
ਤੇਰਾਂ ਦਿਨ ਸੰਤਾਂ ਨੇ ਕੀਆ । ਗੁਰਬਚਨ ਸਿੰਘ ਮਘਰ ਸਿੰਘ ਮਿਲੀਆ ।
ਮੇਲਾ ਸਿੰਘ ਦੁਆਬਾ ਬੰਗੇ । ਸੂਰਮਾ ਰਾਮ ਸਿੰਘ ਇਕ ਸੰਗੇ ॥੪੯॥

ਅਖੰਡ ਪਾਠ ਕਰ ਬਿਨੈ ਬਖਾਨੀ । ਸ੍ਰੀ ਦਸਮ ਗੁਰ ਗ੍ਰੰਥ ਕੀ ਬਾਨੀ ।
ਕਰਹੁ ਪੜ੍ਹਾਵਨ ਕ੍ਰਿਪਾ ਠਾਨੇ । ਸੁਣਕੇ ਸੰਤ ਬਹੁਤ ਮੁਸਕਾਨੇ ॥੫੦॥
ਤੇਰਾਂ ਜੇਠ ਮੇਂ ਦਿਨ ਬੁਧ ਵਾਰਾ । ਸੁਦੀ ਵਿਸਾਖ ਚੌਦਸ ਉਜੀਆਰਾ ।
ਉੱਨੀ ਸੌ ਤ੍ਰਿਆਸੀ ਮਾਹੀ । ਕਰ ਅਰਦਾਸ ਪ੍ਰਸਾਦਿ ਵਰਤਾਹੀ ॥੫੧॥

ਅਖੰਡ ਪ੍ਰਕਾਸ਼ ਦਸਮ ਗੁਰ ਗ੍ਰੰਥਾ । ਆਰੰਭ ਕਰਾਈ ਸੰਤਾਂ ਸੰਥਾ ।
ਪ੍ਰੇਮ ਸਹਿਤ ਜਾਪ ਉਸਤਤਿ ਅਕਾਲਾ । ਬਚਿੱਤ੍ਰ ਨਾਟਕ ਹੋਵਤ ਦੋਇ ਕਾਲਾ ॥੫੨॥
ਪੜ੍ਹਤ ਪ੍ਰੇਮ ਤੇ ਸੰਥਾ ਹੋਤੀ । ਕਰ ਵਿਚਾਰ ਪਕਾਵੈਂ ਤੇਤੀ ।
ਜਹਿ ਜਾਵੈ ਤਹਿ ਸੰਗ ਹੀ ਹੋਤੀ । ਸਭ ਹੀ ਸੰਗ ਰਹੈ ਮਨ ਪ੍ਰੀਤੀ ॥੫੩॥

ਗੁਰਦੁਆਰੇ ਅੰਮ੍ਰਿਤ ਪ੍ਰਚਾਰ ਹੋਆ । ਇਕਾਸੀ ਸਿੰਘ ਸਿੰਘਣੀ ਸਭ ਕੋਆ ।
ਫਾਜ਼ਲਕੇ ਬੰਗਲੇ ਮੇਂ ਆਏ । ਪ੍ਰਚਾਰ ਕਰਿਓ ਦੀਵਾਨ ਸਜਾਏ ॥੫੪॥
ਵਾਹਿਗੁਰੂ ਕੀ ਸਿਫਤ ਸੁਣਾਈ । ਤ੍ਰਿੰਨ ਸੌ ਕੋ ਅੰਮ੍ਰਿਤ ਛਕਵਾਈ ।
ਨਰ ਨਾਰੀ ਸਭ ਰਹਿਤ ਰਖੰਤੇ । ਤੀਨ ਦਿਨ ਵਖਿਆਨ ਭਨੰਤੇ ॥੫੫॥

ਦਾਤੇ ਪਿੰਡ ਦੀਵਾਨ ਸਜਾਯੋ । ਬੀਸ ਸਿੰਘਾਂ ਕੋ ਅੰਮ੍ਰਿਤ ਅਚਾਯੋ ।
ਗੁਰਦੁਆਰੇ ਭਿੰਡਰਾਂ ਮੇਂ ਆਏ । ਸੰਥਾ ਸੰਤ ਨਿੱਤ ਕਰਵਾਏ ॥੫੬॥
ਮਚਾਕੀ ਪਿੰਡ ਦੀਵਾਨ ਤੇ ਆਏ । ਸੈਂਤੀ ਸਿੰਘਾਂ ਸੁਧਾ ਅਚਾਏ ।
ਮੂੰਮੀ ਨਗਰ ਕਰੇ ਪ੍ਰਚਾਰਾ । ਪੱਝਤ੍ਰ ਨਰ ਕੋ ਸੁਧਾ ਪਿਵਾਰਾ ॥੫੭॥

ਕੁੱਸੇ ਅਖੰਡ ਪਾਠ ਕਰਵਾਏ । ਸੱਤ ਦਿਨ ਪ੍ਰਚਾਰ ਕਰਾਏ ।
ਤਿਰਾਸੀ ਸਿੰਘ ਸਜੇ ਧਰ ਭਾਉ । ਅੰਮ੍ਰਿਤ ਸੰਤ ਛਕਾਯੋ ਜਾਉ ॥੫੮॥
ਨਾਨਕ ਸਰ ਸ੍ਰੀ ਸੰਤ ਜੀ ਆਏ । ਗੁਰਦੁਆਰਿਆਂ ਦਰਸ਼ਨ ਪਾਏ ।
ਇਕ ਸੌ ਸ਼ਿੰਘਾਂ ਅੰਮ੍ਰਿਤ ਲੀਆ । ਜਨਮ ਸਫਲ ਕਰ ਜਿਨ ਜਿਨ ਪੀਆ ॥੫੯॥

ਅਲਿਕੜੇ ਬਹੁ ਪ੍ਰੇਮ ਉਪਾਈ । ਲਿਆਏ ਸ੍ਰੀ ਸੰਤ ਜੀ ਤਾਂਈ ।
ਅਖੰਡ ਪਾਠ ਕਰਵਾਯਾ ਲੋਕਾ । ਅੰਮ੍ਰਿਤ ਛਕ ਚਾਲ੍ਹੀ ਸਿੰਘ ਤਿਕਾ ॥੬੦॥
'ਬੈਹਣੀ ਵਾਲ' ਸੰਤ ਜੀ ਆਏ । ਅਨੰਦ ਕਾਰਜ ਪ੍ਰਚਾਰ ਸੁਨਾਏ ।
ਪੈਂਤੀ ਸਿੰਘਾਂ ਸੁਧਾ ਅਚੀਆ । ਪ੍ਰਚਾਰ ਅੰਮ੍ਰਿਤ ਕਾ ਸੰਤਾਂ ਕੀਆ ॥੬੧॥
ਤਲਵੰਡੀ ਮਲ੍ਹੀਆਂ ਕੀ ਜਾਏ । ਕਰ ਪ੍ਰਚਾਰ ਬਹੁ ਪ੍ਰੇਮ ਉਪਾਏ ।
ਪੰਜਾਹ ਸਿੰਘ ਮਿਲ ਬਾਹਰੋਂ ਆਏ । ਅੰਮ੍ਰਿਤ ਇਨ ਕੋ ਤੁਰਤ ਛਕਾਏ ॥੬੨॥
ਲੋਹਗੜ ਮੇਂ ਦੀਵਾਨ ਸਜਾਯੋ । ਤੀਸ ਸਿੰਘਾਂ ਨੇ ਅੰਮ੍ਰਿਤ ਪਾਯੋ ।
'ਲੰਢੇ ਕੀ' ਪ੍ਰਚਾਰ ਕਰਾਯਾ । ਛੱਬੀ ਸਿੰਘਾਂ ਅੰਮ੍ਰਿਤ ਅਚਾਯਾ ॥੬੩॥

ਫਤੇਗੜ ਮੇਂ ਪਾਠ ਅਖੰਡਾ । ਤੇਈ ਸਿੰਘ ਅੰਮ੍ਰਿਤ ਛਕ ਮੰਡਾ ।
ਸਰਿਸੜੀ ਬੀਰ ਸਿੰਘ ਕੇ ਆਏ । ਸਭ ਪ੍ਰਵਾਰ ਕੋ ਸੁਧਾ ਛਕਾਏ ॥੬੪॥
ਬਾਂਡੀ, ਰੁਲਦੂ ਵਾਲੇ, ਆਏ । ਦੀਵਾਨ ਕਰ ਪ੍ਰਚਾਰ ਕਰਾਏ ।
ਸੇਵਾ ਕੀ ਮਹਿਮਾ ਥੀ ਉਚਾਰੀ । ਭਿੰਡਰੀਂ ਆਣ ਥਿਰੇ ਉਪਕਾਰੀ ॥੬੫॥

ਤੀਨ ਦਿਵਸ ਰਹਿ ਜਪੁ ਕਰਤਾਰਾ । ਬੋਪਾਰਾਏ ਗਏ ਹਿਤ ਧਾਰਾ ।
ਅਕਬਾਲ ਸਿੰਘ ਕੇ ਘਰ ਮੇਂ ਜਾਈ । ਪਾਠ ਅਖੰਡ ਕਰਿਓ ਸੁਖਦਾਈ ॥੬੬॥
ਗੁਰਦੁਆਰੇ ਸਚ ਖੰਡ ਮੇਂ ਜਾਏ । ਕਰ ਦੀਦਾਰ ਮਨ ਆਨੰਦ ਪਾਏ ।
ਅਜੈਬ ਸਿੰਘ ਹੈ ਬੋਪਾਰਾਏ । ਜੱਥੇ ਗਿਆਰ੍ਹਵੇਂ ਨਾਭੇ ਜਾਏ ॥੬੭॥

ਕੈਦ ਕੱਟੀ ਭਾਈ ਤਹਿ ਮਾਰਾ । ਸੋ ਸੰਤਾਂ ਕੇ ਸੰਗ ਸਿਧਾਰਾ ।
ਪ੍ਰੇਮੀ ਅਧਿਕ ਚੁੱਪ ਰਹਿ ਸੋਈ । ਮੁੱਛਾਂ ਆਈਆਂ ਦਾਹੜੀ ਜੋਈ ॥੬੮॥
ਭਿੰਡਰੀਂ ਭੀ ਇਨ ਦਰਸ਼ਨ ਕੀਆ । ਰਹਿਤ ਹੇਤ ਅਬ ਹੀ ਸੰਗ ਥੀਆ ।
ਅੰਬ ਚੂਪਣੇ ਕੀ ਧਰਿ ਆਸਾ । ਦੁਆਬੇ ਚਲੋ ਸਿੰਘਾਂ ਕੀ ਵਾਸਾ ॥੬੯॥

ਬੰਗੇ ਸ਼ਹਿਰ ਕੁਟੀਆ ਮੇਂ ਆਏ । ਧੰਨਾ ਸਿੰਘ ਭਗਤ ਕੀ ਗਾਏ ।
ਮੇਲਾ ਸਿੰਘ ਤਹਿ ਰਹਿਣੇ ਵਾਲੇ । ਦਸਮ ਗੁਰ ਗ੍ਰੰਥ ਪੜੇ ਸੰਗ ਚਾਲੇ ॥੭੦॥
ਬੈਰਾਗ ਦਸ਼ਾ ਮੇਂ ਸੰਤ ਬਿਰਾਜੈ । ਅੰਬ ਧਰਿ ਛਕਾਵੈ ਆਗੈ ।
ਸਿੰਘ ਪ੍ਰਸੰਨ ਹੋਇ ਬਹੁਤ ਚੁਪੇਈ । ਸੰਤ ਚੇਤਨ ਮੇਂ ਬਿਰਤਾ ਲੇਈ ॥੭੧॥

'ਪਠਿਲਾਵੇ' ਦੀਵਾਨ ਸਜਾਯਾ । ਸੰਤ ਘਨੲਈਆ ਸਿੰਘ ਜਿਸ ਬਾਯਾ ।
ਅਕਾਸ਼ ਗਗਨ ਪਤਾਲ ਅਕਾਸ਼ਾ । ਚੇਤਨ ਚੌਤਰਫੇ ਲਖ ਰਾਸਾ ॥੭੨॥
ਸੰਤ ਪ੍ਰਸੰਨ ਹੋਇ ਸੇਵਾ ਕੀਤੀ । ਪਿੰਡ ਪੱਦੀ ਆਏ ਸੁਖ ਰੀਤੀ ।
ਹਰੀ ਸਿੰਘ ਬਹੁ ਸੇਵਾ ਕਰਹੀ । ਅੰਬ ਭੋਜਨ ਦੂਧ ਪੀਵਰਹੀ ॥੭੩॥

ਕੁਟੀਆ ਬਾਹਰ ਬਾਗ ਕੇ ਮਾਹੀ । ਚੌਬਾਰੇ ਮੇਂ ਸੰਤ ਰਹਾਹੀ ।
ਅਜੈਬ ਸਿੰਘ ਇਸ਼ਨਾਨ ਕਰਾਵੈ । ਬਸਤਰ ਧੋਵਤ ਕਬ ਕਰ ਭਾਵੈ ॥੭੪॥
ਏਕ ਅਖੰਡ ਪਾਠ ਕਰ ਲੀਆ । ਭਾਰੀ ਅਧਿਕ ਦੀਵਾਨ ਸਜੀਆ ।
ਸਾਧ ਕੈ ਸੰਗ ਫਲ ਛਿਨ ਮੇਂ ਪਾਈ । ਲਛਣ ਸਾਧਾਂ ਕੇ ਪ੍ਰਗਟਾਈ ॥੭੫॥

ਤੇਰਾਂ ਦਿਨ ਰਹਿ ਸੰਤ ਪਿਆਰੇ । ਬਾਨਵੇਂ ਸਿੰਘਨ ਸੁਧਾ ਛਕਾਰੇ ।
ਦਿਦਿਆਲ ਪਿੰਡ ਕੁਟੀਆ ਮੇਂ ਬਾਸੇ । ਦੀਵਾਨ ਸਿੰਘ ਸੇਵਾ ਮੇਂ ਖਾਸੇ ॥੭੬॥
ਲਾਇ ਦੀਵਾਨ ਪ੍ਰਚਾਰ ਸੁਨਾਯੋ । ਇਕੀ ਸਿੰਘਾਂ ਅੰਮ੍ਰਿਤ ਪਾਯੋ ।
ਟੂਟੋ ਮਜਾਰੇ ਸੰਤ ਜੀ ਆਏ । ਕਰ ਪ੍ਰਚਾਰ ਸੁਖ ਮਾਹਿ ਮਿਲਾਏ ॥੭੭॥
ਕਹਾਰਪੁਰ ਆਇ ਕੁਟੀਆ ਪੇਖੀ । ਸੰਤ ਹਰੀ ਸਿੰਘ ਅੰਤਰ ਵੇਖੀ ।
ਅੰਬਾਂ ਹੇਠ ਨਾਲੇ ਮੇਂ ਆਏ । ਦਸਮ ਗੁਰ ਗ੍ਰੰਥ ਕੀ ਕਥਾ ਕਰਾਏ ॥੭੮॥
ਮਲ੍ਹਪੁਰ ਕੋ ਭਏ ਤਿਆਰਾ । ਸੰਗ ਸਿੰਘ ਸਭ ਸੰਤ ਉਦਾਰਾ ।
ਕੁਟੀਆ ਤੇ ਆਗੇ ਕਛੁ ਗਏ । ਸੰਤ ਹਰੀ ਸਿੰਘ ਪੇਖਨ ਕਏ ॥੭੯॥

ਊਚੇ ਥਲ ਪੈ ਖੜ ਬੋਲਾਏ। ਆਵਹੁ ਸੰਤ ਕਿਉਂ ਚਲੇ ਅਗਾਏ।
ਸੰਤ ਅਗੋਂ ਹੀ ਦੂਰ ਥੇ ਗਏ। ਊਚੇ ਹਾਕਾਂ ਮਾਰਤ ਭਏ ॥੮੦॥
ਸਿੰਘ ਪਿਛੇ ਸੰਗ ਹੈ ਹਰਿ ਮੇਲਾ। ਕੈ ਬਿਨਤੀ ਹੁਣ ਜਾਇਗੇ ਗੈਲਾ।
ਸੰਤ ਸੁੰਦਰ ਸਿੰਘ ਖੜੇ ਹੋ ਗਏ। ਊਚ ਹਰੀ ਸਿੰਘ ਗਰਜਏ ॥੮੧॥
ਜੇ ਤੁਮ ਨਾਹੀ ਅਟਕੇ ਐਥੇ। ਮੇਰਾ ਕਿਆ ਬਿਗਾੜ ਚਲੈ ਥੇ।
ਮੁੰਡੇ ਕੀ ਮੰਗ ਦੇਹੁ ਛੁਡਾਈ। ਨਹਿ ਰਹਿਤੇ ਤਬ ਕਿਆ ਹਮ ਤਾਈ ॥੮੨॥
ਕਿਤਨੀ ਵਾਰ ਕਠੋਰ ਉਚਾਰਾ। ਸੰਤ ਵਿਚਾਰਿਓ ਰੋਸ ਇਨ ਧਾਰਾ।
ਖਿਮਾ ਧਾਰ ਨਹਿ ਰਿਦੇ ਲਿਆਏ। ਮੁਖ ਤੇ ਭੀ ਨਹਿ ਕਛੂ ਅਲਾਏ ॥੮੩॥
ਮਗਰ ਪ੍ਰੇਮ ਤੇ ਨਹੀਂ ਸੋ ਆਯਾ। ਨਹਿ ਨਿਜ ਸੇਵਕ ਕੋਇ ਪਠਾਯਾ।
ਅਪਨੇ ਥਾਨ ਅੰਤਰੇ ਥਿਰਿਓ। ਫਿਰ ਨਹਿ ਸੰਤਾਂ ਆਵਨ ਕਰਿਓ ॥੮੪॥
ਭਾਈ ਹਜੂਰ ਸਿੰਘ ਮੁੜ ਆਏ। ਬਚਨ ਤ੍ਰਿਨ੍ਹਾਂ ਕੇ ਸੰਗ ਬਹੁ ਭਾਏ।
ਕਰੇ ਕਹਿਓ ਤਿਨ੍ਹ ਸੰਤਾਂ ਪਾਸੀ। ਪਸ਼ਚਾਤਾਪ ਤੇ ਸੰਗ ਵੇਖਾਸੀ ॥੮੫॥
ਸੰਤ ਆਪਨੇ ਰੰਗ ਮਝਾਰੀ। ਬੁਰਾ ਭਲਾ ਨਹਿ ਕਛੂ ਉਚਾਰੀ।
ਮਾਹਿਲਪੁਰ ਸ਼ਹੀਦਾਂ ਗੁਰਦੁਆਰੇ। ਦੀਵਾਨ ਲਾਇ ਬਾਨੀ ਜਸ ਉਚਾਰੇ ॥੮੬॥
ਸੱਠ ਸਜਾਇ ਸਿੰਘ ਸੁਧਾ ਦੇਈ। ਪ੍ਰੇਮ ਰੰਗ ਮੇਂ ਪਰਚੇ ਸੇਈ।
ਜਸਵੰਤ ਸਿੰਘ ਮਾਸਟਰ ਧਰਿ ਭਾਉ। ਸੇਵਾ ਕਰੀ ਸਭ ਕੀ ਮਨ ਚਾਉ ॥੮੭॥
ਵਾੜੀਆਂ ਪਿੰਡ ਮੇਂ ਆਨ ਬਿਰਾਜੇ। ਪ੍ਰਮੇਸ਼ਰ ਨਾਮ ਸਾਧ ਇਕ ਤਾਂਜੇ।
ਤਿਨ੍ਹ ਬਹੁ ਪ੍ਰੇਮ ਰੰਗ ਮੇਂ ਹੋਈ। ਸੇਵਾ ਕਰੀ ਭਲੀ ਬਿਧ ਜੋਈ ॥੮੮॥
ਬਾਬਾ ਪ੍ਰੇਮ ਸਿੰਘ ਕਾ ਡੇਰਾ। ਲਾਯਾ ਦੀਵਾਨ ਭਗਤੀ ਰੰਗ ਹੇਰਾ।
ਪੈਂਤੀ ਸਿੰਘ ਛਕ ਅੰਮ੍ਰਿਤ ਲੀਨੋ। ਰਹਿਤ ਰਾਖਤੇ ਕੁਰਹਿਤ ਬਿਹੀਨੋ ॥੮੯॥
ਪਿੰਡ ਲੈਹਲੀ ਵਡੀ ਮੇਂ ਆਏ। ਸਤਿਗੁਰ ਸ੍ਰੀ ਹਰਿਰਾਇ ਜੀ ਥਾਂਏ।
ਗੁਰਦੁਆਰੇ ਹੈ ਹਰੀਆਂ ਬੇਲਾਂ। ਯਾਤ੍ਰਾ ਕੀਤੀ ਪ੍ਰੇਮ ਰੰਗ ਝੇਲਾਂ ॥੯੦॥
ਦੀਵਾਨ ਸਜਿਆ ਸੰਗਤਿ ਆਈ। ਕਥਾ ਕੀਰਤਨ ਧੁਨੀ ਲਗਾਈ।
ਇਕਵਿੰਜਾ ਨਰ ਨਾਰੀ ਮਿਲ ਸਾਰੇ। ਅੰਮ੍ਰਿਤ ਪੀਤਾ ਭਏ ਜੁਝਾਰੇ ॥੯੧॥
ਦਿਲੋਵਾਲ ਕੁਟੀਆ ਮੇਂ ਆਏ। ਊਧਵ ਸਿੰਘ ਬਡ ਪ੍ਰੇਮ ਕਰਾਏ।
ਸੇਵਾ ਕਰਤ ਦਿਨ ਰਾਤ ਉਛਾਹਾ। ਤੀਨ ਦਿਨ ਰਾਖੇ ਲੈ ਲਾਹਾ ॥੯੨॥
ਵਿਚ ਮਾਲਵੇ ਹਿਤ ਲੈ ਜਾਣੇ। ਪ੍ਰੇਮ ਸਿੰਘ ਆਯਾ ਹਿਤ ਠਾਣੇ।
ਮਦੋਕੇ ਦੀਵਾਨ ਮਝਾਰੀ। ਗਏ ਸੰਤ ਪਿਖ ਪ੍ਰੇਮੀ ਭਾਰੀ ॥੯੩॥
ਬਾਕੀ ਸਿੰਘ ਬੰਗਿਆਂ ਮੇਂ ਜਾਏ। ਉਡੀਕੈਂ ਸੰਤ ਸ਼ੀਘਰ ਹੀ ਆਏ।
ਸੰਤ ਹੁਸ਼ਿਆਰ ਪੁਰੇ ਲੁਧਿਆਣੇ। ਗੁਰੂ ਸਰ ਛੇਵੇਂ ਗੁਰ ਕੇ ਜਾਣੇ ॥੯੪॥
ਮੱਦੋ ਹੱਦ ਅੰਦਰ ਗੁਰਦੁਆਰਾ। ਸੰਤ ਜਾਇ ਵਖਿਆਨ ਉਚਾਰਾ।
ਆਤਮਾ ਨੰਦ ਵੀਚਾਰ ਸੁਣਾਈ। ਸਭ ਦੁਖ ਹੈ ਬਿਨ ਗੁਰ ਸਰਣਾਈ ॥੯੫॥

ਦੋਹਿਰਾ—ਆਵ ਥੋੜ੍ਹੀ ਜਿਹੀ ਰਹਿਤ ਹੈ, ਅਜੇ ਤਾਂ ਨਾਮ ਸੰਭਾਰ।
ਦੇਸ ਬਿਗਾਨਾ ਛੋਡਣਾ, ਰਹਿਣਾ ਨਹੀਂ ਸੰਸਾਰ ॥੯੬॥

ਚੌਪਈ—'ਸਗਲ ਸਮਗ੍ਰੀ ਮੋਹਿ ਬਿਆਪੀ'। ਕਥਾ ਸੁਨਾਈ ਸੰਤਾਂ ਆਪੀ।
ਤੀਨ ਦਿਵਸ ਪ੍ਰਚਾਰ ਸੁਨਾਯੋ। ਸੰਗਤਿ ਨਿਹਾਲ ਭਈ ਜਸ ਗਾਯੋ ॥੯੭॥
ਬੰਗੇ ਸ਼ਹਿਰ ਸੰਤ ਆਇ ਗਏ। ਸੰਥਾ ਨਿੱਤ ਹੋਵਤੀ ਭਏ।
ਸ਼ਹਿਰ ਜੁੜੇ ਨਿਤ ਦਰਸ਼ਨ ਹੇਤਾ। ਕੀਰਤਨ ਸੁਨੈ ਮਨ ਸ਼ਾਂਤ ਸਮੇਤਾ ॥੯੮॥
ਚੰਨਣ ਸਿੰਘ ਸੰਤ ਇਕ ਰਹਿਈ। ਕੁਰਾਨ ਪੜ੍ਹਤ ਨਿਜ ਮੌਜ ਬਿਰਈ।
ਫਾਜ਼ਲ ਕੇ ਬੰਗਲੇ ਕਾ ਸੋਊ। ਭੋਜਨ ਕਰਿ ਅਚਾਯਾ ਜੋਊ ॥੯੯॥
ਪ੍ਰਸ਼ਨ ਕਰਿਓ ਗੁਰੂ ਕੀ ਬਾਨੀ। 'ਮਾਯਾ ਦੁਤਰਿ ਤਰੈ ਕਿਵ ਪ੍ਰਾਨੀ।
ਸੰਤਾਂ ਉਤ੍ਰ ਤਬਹਿ ਉਚਾਰਾ। ਮਿਲ ਸਤਿਸੰਗ ਕ੍ਰਿਪਾ ਕਰਤਾਰਾ ॥੧੦੦॥
ਤਰਹਿ ਬਿਖਮ ਨਹਿ ਮੋਹੈ ਮਾਈ। ਨਾਮ ਅਨਦਿਨੁ ਮਨੁ ਤਨਿ ਧਿਆਈਂ।
ਸੁਣਕੇ ਮੁਸਕਾਯਾ ਕਹਿ ਧੰਨਾ। ਗੁਰ ਨਾਨਕ ਕੋ ਬਚਨ ਜਿ ਮੰਨਾ ॥੧੦੧॥
ਇਕ ਸਿੰਘ ਸੰਤਾਂ ਮੇਂ ਸੇਵੇ। ਜੋ ਆਗਿਆ ਸੋ ਤਤ ਛਿਨ ਦੇਵੇ।
ਪ੍ਰੇਮ ਲਹਿਰ ਉਠੀ ਅਧਿਕਾਈ। ਸੰਤਾਂ ਨੇ ਐਸੀ ਕਲਾ ਦਿਖਾਈ ॥੧੦੨॥
ਮੁੜ ਨਾ ਨਾਸਿਓ ਪ੍ਰੇਮ ਅਗਾਧਾ। ਹਸੇ ਸੰਤ ਲਾਇ ਪ੍ਰੇਮ ਅਬਾਧਾ।
ਸੁਪਨਾ ਇਕ ਸੰਤਾਂ ਕੋ ਆਯਾ। ਜਿਸ ਮੇਂ ਇਕ ਇਕਰਾਰ ਕਰਾਯਾ ॥੧੦੩॥
ਸੋ ਪੂਰਾ ਜਬ ਭਯੋ ਆਈ। ਤਬ ਸੰਤਾਂ ਨੇ ਦੀਆ ਸੁਨਾਈ।
ਸਤਿਗੁਰ ਬਾਣੀ ਕੋ ਅਭਿਆਸਾ। ਪ੍ਰਗਟੈ ਆਨੰਦ ਸਭ ਕੇ ਖਾਸਾ ॥੧੦੪॥
ਇਕ ਦਿਨ ਐਸਾ ਆਵੈ ਭਾਈ। ਸਭ ਹੀ ਸਤਿਗੁਰ ਸਿੱਖ ਹੋਇ ਜਾਈ।
ਰਾਜ ਤੇਜ ਖਾਲਸੇ ਸਿਰ ਝੂਲੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਕੂਲੈ ॥੧੦੫॥
ਇਕਰਾਰ ਕਰਿਓ ਸਤਿਗੁਰ ਦਰਬਾਰਾ। ਨਾਮ ਜਾਪੁ ਕਰਾਵੋ ਹਿਤ ਧਾਰਾ।
ਫਿਰ ਅਪਣੇ ਅਸਥਾਨ ਸੇ ਆਈ। ਟਿਕਹੁ ਅਚਲ ਨ ਦੁਖ ਕਬ ਪਾਈ ॥੧੦੬॥
ਕੀਰਤਨ ਸੰਤ ਕਰੈ ਨਿਤ ਭਾਈ। ਵਾਹਿਗੁਰੂ ਕਾ ਜਾਪੁ ਕਰਾਈ।
ਦੋ ਦੋ ਘੰਟੇ ਕਰੈ ਜਪਾਵਨ। ਏਕ ਸ਼ਬਦ ਸਭ ਸੰਗਤਾ ਗਾਵਨ ॥੧੦੭॥
ਐਸਾ ਸੁਭਾਉ ਪਿਆਰੇ ਕੀਆ। ਵਾਹਿਗੁਰੂ ਮੇਂ ਮਨੁ ਤਨੁ ਦੀਆ।
ਸ੍ਰੀ ਦਸਮੇਸ਼ ਕੀ ਸਾਖੀ ਗਾਈ। ਅਸ੍ਵ ਚੜ੍ਹਤੇ ਸੰਤ ਅਲਾਈ ॥੧੦੮॥
ਸਤਿਗੁਰ ਕਹਾ ਪਾਠ ਅਖੰਡਾ। ਕਰੈ ਸੁਨਾਵਨ ਅਬ ਕੋ ਸਿੰਘਾ।
ਇਕ ਸਿੰਘ ਪ੍ਰੇਮੀ ਕਰਿਓ ਸੁਣਾਈ। ਵਾਹਿਗੁਰੂ ਊਚੀ ਧੁਨਿ ਗਾਈ ॥੧੦੯॥
ਸਤਿਗੁਰ ਪ੍ਰਸੰਨ ਭਏ ਕਹਿ ਬੈਨਾ। ਭਯੋ ਨਿਹਾਲ ਪੇਖਿਓ ਨੈਨਾ।
ਸਿੰਘਨ ਸ਼ੰਕਾ ਤਬੈ ਉਠਾਈ। ਏਕ ਬਾਰ ਕਿਵ ਪਾਠ ਹੋਇ ਜਾਈ ॥੧੧੦॥
ਸਤਿਗੁਰ ਕਹਾ ਇਸ ਤਨ ਕੇ ਨਾਲਾ। ਲਾਵਹੁ ਕਾਨ ਸਿੰਘੋ ਹਿਤ ਵਾਲਾ।
ਸਿੰਘਾਂ ਤਾਂਕੇ ਤਨਿ ਮੇਂ ਕਾਨਾ। ਲਾਏ ਪੇਖੈ ਅਚਰਜ ਗਾਨਾ ॥੧੧੧॥

ਵਾਹਿਗੁਰੂ ਸਭ ਰੋਮ ਮਝਾਰੀ। ਉਚਰੈ ਸਿੰਘ ਧੁਨਿ ਲਾਗੀ ਭਾਰੀ।
ਰੋਮ ਰੋਮ ਮੇਂ ਨਾਮ ਧਿਆਵੈ। ਪੇਖ ਬਿਸਮਾਦਿ ਭਏ ਹਰਿਖਾਵੈ ॥੧੧੨॥
ਧੰਨ ਗੁਰੂ ਉਤਰ ਅਬ ਪਾਯਾ। ਕਰੋੜ ਵਾਰ ਇਨ ਨਾਮ ਧਿਆਯਾ।
ਠੀਕ ਪਾਠ ਇਉਂ ਹੋਆ ਸੁਆਮੀ। ਘਟ ਘਟ ਕੇ ਤੁਮ ਅੰਤਰਜਾਮੀ ॥੧੧੩॥

ਐਸੇ ਪ੍ਰਚਾਰ ਕਰ ਨਾਮ ਜਪਾਵੈ। ਸੰਤ ਵਾਹਿਗੁਰੂ ਕੇ ਗੁਣ ਗਾਵੈ।
ਸ਼ਹਿਰ ਬੰਗਿਆਂ ਕੇ ਨਰ ਆਏ। ਇਕ ਸੌ ਪੰਜ ਅੰਮ੍ਰਿਤ ਛਕਵਾਏ ॥੧੧੪॥
ਪੰਦਰਾਂ ਦਿਨ ਰਹਿ ਦੀਨੋ ਲਾਹਾ। ਕਥਾ ਕੀਰਤਨ ਪ੍ਰਵਾਹ ਚਲਾਹਾ।
ਸਤਾਈ ਸਾਵਣ ਲਗਾ ਦੀਵਾਨਾ। ਪੰਡਤ ਆਏ ਭੂਤਾਂ ਵਾਨਾ ॥੧੧੫॥

ਸੰਤ ਰਣ ਸਿੰਘ ਕੀ ਯਾਦਗਾਰਾ। ਸੰਤ ਪਿਆਰੇ ਕਰ ਪ੍ਰਚਾਰਾ।
ਭਜਨ ਅਕਾਲ ਪੁਰਖ ਕੇ ਰਾਤੇ। ਪ੍ਰੇਮ ਵਾਹਿਗੁਰੂ ਸ਼ਬਦ ਕਮਾਤੇ ॥੧੧੬॥
ਛੋਟੀ ਉਮਰ ਵੈਰਾਗ ਉਪੰਨਾ। ਸਤਿਸੰਗਤ ਕੇ ਗਹੇ ਚਰੰਨਾ।
ਸੇਵਾ ਅਧਿਕ ਸੰਗਤਾਂ ਕਰਹੀ। ਭੈ ਕਾਲ ਕੋ ਰਿਦ ਮੇਂ ਧਰਹੀ ॥੧੧੭॥

ਚਿਟੇ ਬਸਤਰ ਪੰਜ ਕਕਾਰਾ। ਅੰਮ੍ਰਿਤ ਛਕ ਗੁਰ ਨਾਮ ਸੰਭਾਰਾ।
ਸਾਰੀ ਉਮਰ ਭਜਨ ਮੇਂ ਲਾਈ। ਰਣ ਸਿੰਘ ਸੰਤ ਕੀ ਧੰਨ ਕਮਾਈ ॥੧੧੮॥
ਅਨਿਕ ਪ੍ਰਾਣੀ ਦੇ ਉਪਦੇਸਾ। ਜਨਮ ਮਰਨ ਕੇ ਕਟੇ ਕਲੇਸਾ।
ਮਾਤਾ ਪਿਤ ਕਰ ਗਏ ਚਲਾਣੇ। ਪੀਛੇ ਕੀਰਤਨ ਪਾਠ ਕਰਾਣੇ ॥੧੧੯॥

ਸਰਬ ਸੌਂਜ ਘਰ ਕੀ ਲੁਟਵਾਈ। ਗ੍ਰੀਬਾਂ ਸੰਤਾਂ ਦੀਆ ਛਕਾਈ।
ਰਾਮ ਗੜ੍ਹੋਰਾਵਣ ਨਹਿ ਰਹਿਆ। ਵੈਰਾਗ ਸੰਗ ਇਉਂ ਕਹੈ ਉਮਹਿਆ ॥੧੨੦॥
ਭੂਗਰਨੀ ਪ੍ਰੇਮੀ ਭਲ ਹੇਰੇ। ਕੁਟੀਆ ਪਾਈ ਰਹੇ ਅਛੇਰੇ।
ਸੇਵਾ ਅਨਿਕ ਭਾਂਤਿ ਤਿਨ ਕੀਨੀ। ਨੌ ਨਿੱਧ ਤਾਂਕੇ ਗ੍ਰਿਹ ਮੇਂ ਦੀਨੀ ॥੧੨੧॥

ਮੇਲਾ ਸਿੰਘ ਸੰਤ ਮੇਲੇ ਸੰਗਾ। ਚੜ੍ਹਾਯੋ ਗੂੜ੍ਹਾ ਨਾਮ ਕੋ ਰੰਗਾ।
ਹਰੀ ਸਿੰਘ ਕੋ ਉਦਮ ਦੀਆ। ਸੇਵਾ ਕਰੈ ਬੀਰ ਰਸ ਥੀਆ ॥੧੨੨॥
ਸੰਪੂਰਨ ਸਿੰਘ ਕੋ ਵਿਦਯਾ ਦੀਨੀ। ਬੇਦਾਂਤ ਗ੍ਰੰਥਾਂ ਬੁਧ ਲਪਟੀਨੀ।
ਜੋਤਾ ਸਿੰਘ ਕੋ ਪ੍ਰੇਮ ਸਤਿਸੰਗਾ। ਅਨਿਕ ਪਿਆਰੇ ਕੋ ਭ੍ਰਮ ਭੰਗਾ ॥੧੨੩॥

ਕਾਹਨ ਸਿੰਘ ਕੋ ਕਰ ਨਿਹਕਾਮੀ। ਧੰਨਾ ਸਿੰਘ ਕੋ ਭਗਤ ਨਿਸਾਮੀ।
ਐਸੇ ਅਨਿਕ ਸਤਿਸੰਗੀ ਤਾਰੇ। ਸੰਤ ਰਣ ਸਿੰਘ ਕਰ ਉਪਕਾਰੇ ॥੧੨੪॥
ਗੁਰਦਿੱਤ ਸਿੰਘ ਆਦਿ ਸੇਵਕ ਜਿਨ ਕੇਰੇ। ਭਏ ਦੁਆਬੇ ਦੇਸ਼ ਘਨੇਰੇ।
ਕੀਰਤਨ ਕੋ ਬਾਦਲ ਬਰਖਾਯਾ। ਅੰਮ੍ਰਿਤ ਸੈਂਕੜੇ ਨਰਨ ਛਕਾਯਾ ॥੧੨੫॥
ਅਜ ਦਿਨ ਤਿਨ ਬੈਕੁੰਠ ਪਧਾਰਨ। ਗਾਵੇ ਸੰਗਤਿ ਗੁਣਿ ਉਪਕਾਰਨ।
ਮਹਾ ਪੁਰਖ ਧੰਨ ਜਗ ਮੇਂ ਆਏ। ਸਿਮਰਿਓ ਆਪ ਅਵਰਾ ਸਿਮਰਾਏ ॥੧੨੬॥
ਸੰਤਾਂ ਇਉਂ ਬਹੁ ਕਰ ਪ੍ਰਚਾਰਾ। ਭੋਜਨ ਅਚਿਓ ਜਹਾਂ ਭੰਡਾਰਾ।
ਕਰ ਬਿਸਰਾਮ ਰੈਣ ਕੋ ਭਾਈ। ਅੰਮ੍ਰਿਤ ਵੇਲੇ ਨਾਮ ਧਿਆਈ ॥੧੨੭॥

ਕਰ ਸ਼ਨਾਨ ਗੁਰਮੰਤ੍ਰ ਜਪਾਯਾ। ਕਥਾ ਕੀਰਤਨ ਕਾ ਰੰਗ ਚੜ੍ਹਾਯਾ।
ਦੁਆਬਾ ਕਰ ਸੁਰਜੀਤ ਗੁਰਬਾਣੀ। ਸੰਤ ਉਪਕਾਰ ਨ ਜਾਇ ਬਖਾਣੀ ॥੧੨੮॥
ਬੋਪਾਰਾਏ ਕੋ ਭਏ ਤਿਆਰਾ। ਸੰਗਤਿ ਬੰਗਿਆਂ ਕੀ ਹਿਤ ਧਾਰਾ।
ਫਿਰ ਕਬ ਦਰਸ਼ਨ ਹੋਇ ਤੁਮ੍ਹਾਰਾ। ਬਿਨਤੀ ਸਹਿਤ ਕਹਿ ਬਾਰੰਬਾਰਾ ॥੧੨੯॥

ਸੰਤ ਕਹਾ ਗੁਰ ਸ਼ਬਦ ਕਮਾਵੋ। ਗੁਰੂ ਗ੍ਰੰਥ ਜੀ ਦਰਸ਼ਨ ਪਾਵੋ।
ਮੋਹਿ ਸੇ ਕੋਟ ਕੀਟ ਦਰਬਾਰਾ। ਖਲੇ ਦੋਇ ਕਰ ਜੋਰ ਅਗਾਰਾ ॥੧੩੦॥
ਕੋਟ ਸ਼ਹੀਦ ਤਾਬਿਆ ਗੁਰ ਕੇਰੀ। ਕੋਟ ਭਗਤ ਆਰਾਧਹਿ ਹੇਰੀ।
ਕੋਟ ਸਿੰਘ ਅੰਮ੍ਰਿਤ ਰਸ ਪਿਆਰੇ। ਕੋਟ ਸੰਤ ਨਿੰਮ੍ਰਤਾ ਧਾਰੇ ॥੧੩੧॥

ਗੁਰੂ ਗ੍ਰੰਥ ਜੀ ਕੇ ਸਭ ਪ੍ਰੇਮੀ। ਲੈ ਗੁਰ ਸ਼ਬਦ ਜਪੈਂ ਨਿਤ ਨੇਮੀ।
ਪੰਜ ਸਿੰਘ ਪ੍ਰਮੇਸ਼ਰ ਰੂਪਾ। ਗੁਰਬਾਣੀ ਹਿਰਦੇ ਰਸ ਚੂਪਾ ॥੧੩੨॥
ਇਹ ਦਰਸ਼ਨ ਕੇ ਨਿਤ ਸਭ ਕੀਜੈ। ਮੇਰਾ ਆਵਨਿ ਸਹਿਜ ਲਖੀਜੈ।
ਜਿਵ ਗੁਰ ਨਾਨਕ ਆਗਿਆ ਹੋਈ। ਤਿਵਹੀ ਕਰਿਹਉਂ ਲੇਹੁ ਲਖ ਸੋਈ ॥੧੩੩॥

ਸਭ ਸੋਂ ਮਿਲ ਗੁਰ ਫਤੇ ਬੁਲਾਈ। ਆਏ ਮਾਲਵੇ ਸਚਖੰਡ ਥਾਂਈ।
ਸ੍ਰੀ ਗੁਰੂ ਗ੍ਰੰਥ ਜੀ ਕੋ ਕਰ ਬੰਦਨ। ਰਹੇ ਤਹਾਂ ਮਿਲ ਸਿੰਘ ਸੁਜਨ ॥੧੩੪॥
ਬੋਪਾਰਾਏ ਗੁਰਦੁਆਰੇ ਅੰਤਰ। ਫਰਸ਼ ਲਵਾਈ ਪੱਕੀ ਸੁੰਦਰ।
ਥੜ੍ਹਾ ਬਣਾਯਾ ਨੀਂਵ ਕਰ ਪੱਕੀ। ਸੇਵਾ ਕਰਾਵੈ ਸਦਾ ਅਣ ਥੱਕੀ ॥੧੩੫॥

ਭਾਈ ਹਜੂਰ ਸਿੰਘ ਹੋਇ ਤਿਆਰਾ। ਹਜੂਰ ਸਾਹਿਬ ਦੋ ਭਾਦੋਂ ਸਿਧਾਰਾ।
ਦੀਆ ਕਰਾਯਾ ਸੰਤ ਦਿਆਲਾ। ਉਦਾਰ ਚਿੱਤ ਨਹਿ ਜ਼ਮਾਂ ਬਿਸਾਲਾ ॥੧੩੬॥
ਬੋਪਾਰਾਏ ਤੇ ਕੋਕਰੀ ਆਏ। ਅਖੰਡ ਪ੍ਰਕਾਸ਼ ਭਿੰਡਰੀਂ ਵਾਸਾਏ।
ਅਖੰਡ ਪਾਠ ਕਰ ਪੂਰਨਮਾਸ਼ੀ। ਮੱਧ ਹੋਆ ਦਸਮ ਗ੍ਰੰਥ ਤਹਾਂਸੀ ॥੧੩੭॥

ਕੀਰਤਨ ਹੋਯਾ ਪ੍ਰੇਮ ਤੇ ਬਾਨੀ। ਸੰਗਤਿ ਮਿਲੀ ਸੁਣੈ ਮਨ ਕਾਨੀ।
ਆਏ ਲਾਹੌਰ ਸੰਤ ਜੀ ਪਿਆਰੇ। ਖੁਦਾਇ ਸਿੰਘ ਕੀ ਉਤਰੇ ਧਰਮਸਾਰੇ ॥੧੩੮॥
ਗੁਰ ਨਾਨਕ ਗੁਰਦੁਆਰੇ ਆਏ। ਨਮਸ਼ਕਾਰ ਕਰ ਦੇਗ ਵਰਤਾਏ।
ਚੌਥੇ ਗੁਰ ਅਵਤਾਰ ਸਥਾਨਾ। ਪੇਖ ਬਾਉਲੀ ਤੇ ਦੀਵਾਨ ਖਾਨਾ ॥੧੩੯॥

ਭਾਈ ਮਨੀ ਸਿੰਘ ਤਾਰੂ ਹਰੀ। ਸੀਸ ਗੰਜ ਤਿਨ ਯਾਤਰਾ ਕਰੀ।
ਡੇਹਰਾ ਸਾਹਿਬ ਮੇਂ ਕਥਾ ਕਰਾਯੋ। ਉਰਝਿ ਰਹਿਓ ਸੂਹੀ ਮੇਂ ਆਯੋ ॥੧੪੦॥
ਕਰ ਪ੍ਰਸਾਦਿ ਅਰਦਾਸ ਕਰਾਈ। ਸਭ ਸਗਤਿ ਮੇਂ ਦੀਆ ਵਰਤਾਈ।
ਆਏ ਸ਼ਾਹਦਰੇ ਵਲ ਕੋ ਤੁਰਤੇ। ਮਕਬਰਾ ਜਹਾਂਗੀਰ ਨਿਹਰਤੇ ॥੧੪੧॥
ਗੁਰਦੁਆਰੇ ਸ਼ਾਹਦਰੇ ਮੇਂ ਆਏ। 'ਗੁਰ ਪੂਰਾ ਨਮਸਕਾਰੇ' ਗਾਏ।
ਸੋਰਠ ਸ਼ਬਦ ਕੀ ਕਥਾ ਸੁਣਾਈ। ਮੁਰਾਲੇ ਗੁਰਦੁਆਰੇ ਰਹੇ ਆਈ ॥੧੪੨॥
ਸਭ ਕੋ ਮਿਲ ਕੇ ਕਰ ਬਿਸਰਾਮਾ। ਜੋੜ ਮੇਲ ਮੇਂ ਦੇਇ ਵਖਿਆਨਾ।
ਪੰਚ ਤੱਤ ਕੀ ਦੇਹ ਬਨਾਈ। ਸੂਖਮ ਹੰਕਾਰ ਤੇ ਮਮਤਾ ਆਈ ॥੧੪੩॥

ਦ੍ਵੈਤ ਦਰਸ਼ਨ ਅਵਿਦਜਾ ਹੋਈ। ਅਗਨ ਰੂਪ ਅਪਨਾ ਨਹਿ ਜੋਈ।
ਕੰਚਨ ਪਦ ਚੰਗਿਆੜਾ ਤਾਹੀ। ਜੁਦੈਗੀ ਫੁਰਨੇ ਤੇ ਲਖ ਪਾਹੀ ॥੧੪੪॥
ਅਸ਼ਟ ਧਾਤ ਕੀ ਦੇਹੀ ਭਾਸੈ। ਚੇਤਨ ਬ੍ਰਹਮ ਭੂਲਿਓ ਅਬਿਨਾਸੇ।
ਭੂਲਿਓ ਮਨ ਮਾਯਾ ਮੇਂ ਲਾਗੇ। ਸਦਾ ਅਭੁਲ ਗੁਰ ਕਰਤਾ ਜਾਗੇ ॥੧੪੫॥
ਗ੍ਰਿਸਤੀ ਤਿਆਗੀ ਮੇਂ ਸਭ ਬਿਆਪਾ। ਸਿੱਖੀ ਜੀਵਨ ਪੁਰਾਤਨ ਆਪਾ।
ਸ਼ਬਦ ਬ੍ਰਹਮ ਸੁਰਤੀ ਹੈ ਚਿੱਤਾ। ਅਭਿਆਸੀ ਗੁਰਮੁਖ ਮਨ ਜਿੱਤਾ ॥੧੪੬॥
ਪ੍ਰੇਮ ਗੁਰੂ ਘਰ ਮੇਂ ਪ੍ਰਧਾਨਾ। ਸ੍ਰੀ ਗੁਰ ਰਾਮਦਾਸ ਜਿਮ ਠਾਨਾਂ।
ਲਾਹੌਰ ਸ਼ਹਿਰ ਤੇ ਅੰਬ ਲਿਆਂਦਾ। ਰਾਹ ਮੇਂ ਫੁਟਿਓ ਬਿਮੌਸਮੀ ਜ਼ਿਆਦਾ ॥੧੪੭॥
ਧਿਆਨ ਗੁਰੂ ਪ੍ਰਭ ਕਾ ਤਬ ਕੀਆ। ਅੰਬ ਚੂਪ ਨਿਜ ਮੁਖ ਸੇ ਲੀਆ।
ਸ੍ਰੀ ਗੁਰ ਅਮਰ ਦੀਵਾਨ ਮੇਂ ਬੈਸੇ। ਪ੍ਰੇਮੀ ਕੀ ਭੇਟਾ ਲੈ ਐਸੇ ॥੧੪੮॥
ਆਪ ਅੰਬ ਕੋ ਰਸ ਲੇ ਰਾਖਾ। ਗੁਠਲੀ ਹੇਤ ਦਿਖਾਵਨ ਕਾਂਖਾ।
ਗੁਰੂ ਰਾਮ ਜੀ ਜਬ ਆ ਪਹੁੰਚੇ। ਗੁਰੂ ਅਮਰ ਜੀ ਦੇਖਾ ਊਚੇ ॥੧੪੯॥
ਪ੍ਰੇਮ ਰੰਗ ਮੇਂ ਗੁਠਲੀ ਦਿਖਾਈ। ਚੂਪਜੋ ਅੰਬ ਜੋ ਤੁਮੇਂ ਪੁਚਾਈ।
ਬਸਤਰ ਪਹਿਰੇ ਜੋ ਤੁਝ ਦੀਨੇ। ਪੂਰਨ ਪ੍ਰੇਮ ਤੁਮ੍ਹਾਰਾ ਕੀਨੇ ॥੧੫੦॥
ਸ੍ਰੀ ਰਾਮ ਜੀ ਚਰਨੀ ਪਰੇ। ਅਧਿਕ ਪ੍ਰੇਮ ਗੁਰ ਨਾਨਕ ਘਰੇ।
ਪਹਿਲੇ ਦਿਨ ਪ੍ਰਚਾਰ ਸੁਣਾਯੋ। ਦੂਜੇ ਦੀਵਾਨ ਇਉਂ ਮੁਖੋਂ ਅਲਾਯੋ ॥੧੫੧॥
ਬ੍ਰਹਮ ਸਮੁੰਦਰ ਜਲ ਹੈ ਜਾਨੋ। ਲਹਿਰਾਂ ਪੁੰਨੀ ਜੀਵ ਪਹਿਚਾਨੋ।
ਸ਼ਕਤ ਇਸ ਮੇਂ ਏਤਕ ਹੋਈ। ਫੁਰਨੇ ਮਾਤਰ ਜੋ ਚਹੇ ਕਰੇਈ ॥੧੫੨॥
ਧੰਨੀ ਜੀਵ ਪੰਚ ਤੱਤ ਅਕਾਰਾ। ਸਰੀਰ ਬਰਫ ਜਿਉਂ ਹੋਯੋ ਸਾਰਾ।
ਜੜ੍ਹ ਜੀਵ ਪੰਚ ਭੂਤਕ ਜੋਈ। ਆਪਣੇ ਪਤੇ ਬਿਨਾਂ ਹੈ ਸੋਈ ॥੧੫੩॥
ਤੰਨ ਕੱਚ ਜਿਮ ਹੋਤਿ ਬਿਲੌਰਾ। ਪਥਰ ਸਦਰਸ ਜੜ ਹੈ ਸਭ ਠੌਰਾ।
ਅਭਿਆਸ ਅਗਨ ਤੇ ਜਲ ਫਿਰ ਬਨੈ। ਗੁਰ ਸੂਰਜ ਬਰਫ ਢਾਲਤ ਘਨੈ ॥੫੪॥
ਤੀਜੇ ਦਿਨ ਕਾ ਇਹੁ ਪ੍ਰਚਾਰਾ। ਗਦ ਗਦ ਸੰਗਤਿ ਹੋ ਬਲਿਹਾਰਾ।
ਫੋਟੋ ਸ਼ੀਸ਼ੇ ਸਮ ਅਗਿਆਨੀ। ਜੋ ਪੇਖੈ ਰਿਦ ਲਿਖੈ ਅਜਾਨੀ ॥੧੫੫॥
ਮਹਾਤਮਾ ਮੁਖ ਵਾਲਾ ਸ਼ੀਸ਼ਾ। ਸਾਹਮਣੇ ਭਾਸੈ ਲਾਂਭ ਨ ਦੀਸਾ।
ਬਿਨਾ ਅਕਸ ਸ਼ੀਸ਼ਾ ਤਤ ਵੇਤਾ। ਦੇਖਤ ਦੇਖੈ ਨਾਹੀ ਜੇਤਾ ॥੧੫੬॥
ਇਕ ਸਾਖੀ ਇਉਂ ਸੁਨਾਵਨ ਕੀਨੀ। ਰਾਜਾ ਬਨੈ ਤਿੰਨ ਸਾਲ ਲੌਚੀਨੀ।
ਫਿਰ ਬਨਵਾਸ ਹੋਇ ਹੈ ਤਾਹੀ। ਕਈ ਭਏ ਨਹਿ ਬਿਰਤਾ ਪਾਹੀ ॥੧੫੭॥
ਇਕ ਸਿਆਣਾ ਜਬ ਗਾਦੀ ਪਾਏ। ਜੰਗਲ ਕਟ ਕੇ ਬਾਗ ਲਗਾਏ।
ਕੋਠੀਆਂ ਤਾਲ ਬਨਾਏ ਚੰਗੇ। ਕਰ ਅਬਾਦ ਤਿੰਨ ਸਾਲ ਮੇਂ ਰੰਗੇ ॥੧੫੮॥
ਕਹਾ ਪਰਜਾ ਕੋ ਰਾਜ ਸੰਭਾਲੋ। ਮੈਂ ਅਬ ਬਣ ਮੇਂ ਬਸੋਂ ਸੁਖਾਲੋ।
ਸੁਣ ਪਰਜਾ ਨੇ ਪਿਖ ਬੁਧਵਾਨਾ। ਏ ਭੀ ਰਾਜ ਸਾਂਭੇ ਨਿਜ ਜਾਨਾ ॥੧੫੯॥

ਬਨੋ ਬਾਸ ਤੇ ਛੂਟਾ ਰਾਜਾ । ਥਿਰੁਤਾ ਪਾਈ ਰਾਜ ਸਮਾਜਾ ।
ਬਾਗ ਬਉਲੀਆਂ ਸੁੰਦਰ ਲਾਈ । ਜੰਗਲ ਤੋਂ ਬਸਤੀ ਦਿਖਲਾਈ ॥੧੬੦॥
ਤੈਸੇ ਮਾਨਸ ਜਨਮ ਹੈ ਰਾਜਾ । ਬਾਲ ਜੁਬਾ ਬ੍ਰਿਧ ਸਾਲ ਸਮਾਜਾ ।
ਬਨੋਬਾਸ ਹੈ ਜੂਨ ਚੌਰਾਸੀ । ਗਿਆਨ ਤੇ ਛੁਟੈ ਪਾਇ ਅਬਿਨਾਸੀ ॥੧੬੧॥
ਐਸੇ ਪ੍ਰਚਾਰ ਕਰ ਨਿਤ ਸੁਣਾਵੈ । ਸੁਣ ਸੰਗਤਿ ਮੇਂ ਆਨੰਦ ਛਾਵੈ ।
ਪਹਿਲੇ ਸ੍ਰਵਣ ਸਿਮਰਣ ਫੇਰਾ । ਕੀਰਤਨ ਲਾਗੈ ਜੋਗ ਮਨ ਜੋਰਾ ॥੧੬੨॥
ਸਾਧਨ ਮਨ ਕੇ ਰੋਕਨ ਹੇਤਾ । ਮਨ ਅਮਨ ਹੋਇ ਨਾਮ ਸੋ ਚੇਤਾ ।
ਵਾਹਿਗੁਰੂ ਹਿਤ ਸਾਧਨ ਨਾਹੀ । ਬਿਨ ਸਾਧਨ ਪਾਈਐ ਪਾਤਸ਼ਾਹੀ ॥੧੬੩॥
ਮਨ ਕੀ ਦੁਰਮਤਿ ਨਾਸੀ ਜਾਹੀ । ਪਾਯਾ ਪਦ ਅਬਿਨਾਸੀ ਤਾਹੀ ।
ਵਾਹਿਗੁਰੂ ਸਦ ਪ੍ਰਾਪਤ ਰੂਪਾ । ਬਿਨ ਪੇਖੇ ਹੈ ਦੂਰ ਅਨੂਪਾ ॥੧੬੪॥
ਮਹਿੰਦੀ ਪੱਤਿਆਂ ਮੇਂ ਜਿਉਂ ਲਾਲੀ।ਤਿਉਂ ਅੰਤਰ ਬਾਹਰ ਬਨਵਾਲੀ ।
ਮੰਨੈ ਨਾਮ ਮੰਨੀਐ ਸੋਈ । ਭਗਤਿ ਗਿਆਨ ਪੜਦਾ ਦੇਹਿ ਖੋਈ ॥੧੬੫॥
ਐਸੇ ਨਿੱਤ ਪ੍ਰਕਰਣ ਸੁਣਾਵੈ । ਗੁਰਦੁਆਰੇ ਮੁਰਾਲੇ ਮਨ ਭਾਵੈ ।
ਜੋੜ ਮੇਲ ਭਾਦਰੋਂ ਕਾ ਹੋਯਾ । ਇਕਵਿੰਜਾ ਨਰ ਸੁਧਾ ਅਚੋਯਾ ॥੧੬੬॥
ਸੰਤ ਪੁਰੇ ਮੇਂ ਆਨ ਪਿਆਰੇ । ਲਾਇ ਦੀਵਾਨ ਕੋ ਕਰ ਪ੍ਰਚਾਰੇ ।
ਤੀਸ ਮਾਈ ਭਾਈ ਮਿਲ ਆਏ । ਅੰਮ੍ਰਿਤ ਛਕਾਯਾ ਰਹਿਤ ਰਖਾਏ ॥੧੬੭॥
ਫਿਰ ਮੁਰਾਲੇ ਹੈ ਆਣ ਬਿਰਾਜੇ । ਦਸਮ ਬਹੁਤ ਸੰਥਾ ਮੇਂ ਛਾਜੇ ।
ਸਾਰੇ ਦਿਨ ਮੇਂ ਚਾਰ ਸੋ ਘੰਟੇ । ਲਗਾ ਤਾਰ ਸੰਥਾ ਕਰ ਵੰਟੇ ॥੧੬੮॥
ਸੱਤ ਬੀਬੀਆਂ ਕੇ ਇਕੱਠੇ ਲਾਰੇ । ਆਏ ਆਨੰਦ ਹਿਤ ਗੁਰੂਦੁਆਰੇ ।
ਗੁਰਦੁਆਰੇ ਮੇਂ ਅਨੰਦ ਪੜ੍ਹਾਏ । ਕਰਾਇ ਪ੍ਰਕਰਮਾ ਸਿਖਜਾ ਸੁਨਾਏ ॥੧੬੯॥
ਡਰੋਲੀ ਪਿੰਡ ਪ੍ਰਚਾਰਕ ਏਕਾ । ਸਤਾਈ ਭਾਦਰੋਂ ਮੁਰਾਲੇ ਵੇਕਾ ।
ਗੁਰਦਿਆਲ ਸਿੰਘ ਛੋਟਾ ਤਿਸ ਨਾਮੂ । ਆਯਾ ਪੜ੍ਹਨੇ ਹਿਤ ਅਭਿਰਾਮੂ ॥੧੭੦॥
ਵਾਜਾ ਰਸਦਾਇਕ ਇਕ ਜਾਨੈ । ਹੋ ਨਿਰਮਾਣ ਸਹੀ ਰੰਗ ਮਾਨੈ ।
ਆਦਿ ਰੁਚੀ ਹਿਤ ਸੰਤਾਂ ਪਾਸੀ । ਸੰਤਾਂ ਆਨੰਦ ਅਪਨੇ ਮੇਂ ਵਾਸੀ ॥੧੭੧॥
ਸੰਤ ਨਿਤ ਹੀ ਕਥਾ ਸੁਨਾਵੈ । ਬਾਰਾਂ ਮਾਹ ਕੇ ਅਰਥ ਪਢਾਵੈਂ ।
ਬੁਖਾਰ ਅਜੈਬ ਸਿੰਘ ਕੋ ਹੋਤਾ । ਮੇਲਾ ਸਿੰਘ ਭੀ ਲਚਾਰ ਬਹੋਤਾ ॥੧੭੨॥
ਧੰਨਾ ਸਿੰਘ ਭੀ ਭਯੋ ਬਿਮਾਰਾ । ਦੁਆਈ ਬਰਿਤੈ ਕਰ ਉਪਚਾਰਾ ।
ਪੰਦ੍ਰਾਂ ਦਿਨ ਜਬ ਰਹੇ ਬਿਮਾਰਾ । ਰਾਜ਼ੀ ਭਏ ਨ ਲਖ ਮਮ ਪਿਆਰਾ ॥੧੭੩॥
ਅਪਨੀ ਕ੍ਰਿਪਾ ਤੇ ਪਾਠ ਅਖੰਡਾ । ਕਰਵਾਇ ਕੁੰਭ ਜਲ ਦੀਨੋ ਬੰਡਾ ।
ਛਕ ਰਾਜੀ ਭਏ ਪਰ ਕਮਜੋਰਾ । ਬੁਖਾਰ ਨ ਆਯਾ ਤਬ ਇਨ ਘੋਰਾ ॥੧੭੪॥
ਆਪ ਸੰਤ ਜੀ ਮਹੰਤ ਸਮੇਤਾ । ਮਾਝੇ ਪਤੋਂ ਆਇਗੇ ਹੇਤਾ ।
ਲਾਇ ਦੀਵਾਨ ਕੀਰਤਨ ਕਥਾ ਗਾਈ । ਸੰਗਤਿ ਮਿਲੀ ਕਰ ਮਨ ਨਿਰਮਾਈ ॥੧੭੫॥

ਤੀਨ ਦਿਨਸ ਦੀਵਾਨ ਸਜਾਏ । ਪ੍ਰੇਮ ਪ੍ਰਭੂ ਕੇ ਸਭ ਹੀ ਲਾਏ ।
ਰਹਿਤ ਮ੍ਰਿਯਾਦਾ ਸਿਮਰਨ ਕੀਜੈ । ਮਹੰਤ ਮੁਰਾਲੇ ਤਰਫ ਚਲੀਜੈ ॥੧੭੬॥
ਸੰਤ ਆਨ ਅੰਬਾਲੇ ਗਏ । ਦਸਮ ਗੁਰੂ ਦੁਆਰੇ ਥਿਰੁ ਭਏ ।
ਸ਼ਾਹੀ ਬਾਗ ਕਚਹਿਰੀ ਪਾਸੇ । ਛੱਬੀ ਸਤੰਬਰ ਐਤ ਪ੍ਰਕਾਸ਼ੇ ॥੧੭੭॥

ਅਸੂ ਗਿਆਰਾਂ ਅੰਮ੍ਰਿਤ ਵੇਰੇ । ਪੰਜ ਹਜ਼ਾਰ ਇਕੱਠ ਘਨੇਰੇ ।
ਸੰਤ ਖੜੇ ਪ੍ਰਚਾਰ ਕਰੰਤੇ । ਸਾਜਨੜਾ ਸਭ ਨਿਕਟ ਭਨੰਤੇ ॥੧੭੮॥
ਹਿਰਦਾ ਪੁਰ ਕਾ ਸੰਤਾ ਸਿੰਘ ਈਕਾ।ਬਾਰ ਮੇਂ ਲੈਲ ਪੁਰੀ ਵਸ ਨੀਕਾ ।
ਜਬ ਬਾਰ ਮੇਂ ਗਏ ਅਗੇਰੇ । ਸੰਤਾਂ ਕੇ ਦੀਵਾਨ ਤਿਨ ਹੇਰੇ ॥੧੭੯॥

ਗੁਰ ਦਸਮੇਸ਼ ਕੇ ਦਰਸ਼ਨ ਪਾਏ । ਪ੍ਰੇਮ ਰੰਗ ਜਾਗੇ ਲਿਵ ਲਾਏ ।
ਸੰਤ ਪੇਖ ਕੇ ਫਿਰ ਮਨ ਜਾਗਾ । ਪਾਏ ਦਰਸ਼ਨ ਝੂਲਨ ਲਾਗਾ ॥੧੮੦॥
ਮਨ ਮਸਤ ਹੋ ਬੋਲਿਓ ਭਾਈ । ਆਏ ਗੁਰ ਦਸਮੇ ਲਖ ਪਾਈ ।
ਸੰਤਾਂ ਕੇ ਮੋਢੇ ਧਰ ਹਾਥਾ । ਬੋਲਤ ਸਾਥ ਸ਼ਬਦ ਜਗਨਾਥਾ ॥੧੮੧॥

ਗੁਰੂ ਗ੍ਰੰਥ ਕੀ ਤਾਬਿਆ ਆਏ ! ਅਬ ਦੀਵਾਨੰ ਖਲੇ ਦਿਸਾਏ ।
ਲੋਕ ਬਿਸਮ ਹੋਇ ਪੇਖਨ ਲਾਗੇ । ਬਿਨ ਪ੍ਰਕਾਸ਼ ਨਹਿ ਦਿਸਹੈ ਆਗੇ ॥੧੮੨॥
ਚਾਦਨਾਂ ਕਿਰਣਾਂ ਸੂਰਜ ਆਯਾ । ਸੰਤਾ ਸਿੰਘ ਬੋਲੈ ਇਹੁ ਜਾਯਾ ।
ਸੰਤਾਂ ਅਨੰਦ ਹੋ ਕੀਰਤਨ ਕੀਆ । ਸੁਣ ਕੇ ਲੋਕ ਮਨ ਰੰਗਤਿ ਲੀਆ ॥੧੮੩॥

ਸੰਤਾਂ ਕਹਾ ਹੈ ਲੈ ਕੇ ਜਾਵਹੁ । ਮਾਲਸ਼ ਕਰੋ ਸੁਰਤ ਉਪਜਾਵਹੁ ।
ਸੰਤਾਂ ਸਿੰਘ ਕਹਿ ਸੁਰਤ ਸਮੇਤਾ । ਮੈਂ ਹਾਂ ਕਹਿਤਾ ਜਲਧ ਮੇਂ ਸੇਤਾ ॥੧੮੪॥
ਪਿਤਾ ਸੰਤਾ ਸਿੰਘ ਕੋ ਲੈ ਜਾਈ । ਮਾਲਸ਼ ਘ੍ਰਿਤੰ ਖੂਬ ਕਰਾਈ ।
ਕਹੈ ਸਿੰਘ ਮੈਂ ਰਾਜੀ ਪਿਆਰੇ । ਗੁਰ ਦਸਮੇਸ਼ ਕੇ ਭਏ ਦਿਦਾਰੇ ॥੧੮੫॥

ਕਿਉਂ ਮੁਝ ਕਮਲਾ ਐਮੇਂ ਭਾਖੋ । ਸੁਰਤ ਮੇਂ ਦਰਸ ਕੀ ਕੀਨੀ ਕਾਖੋ ।
ਤਾਂਤੇ ਦਰਸ ਗੁਰੂ ਕੇ ਪਾਏ । ਸੰਤ ਦਰਸ ਕੀ ਮਦਦ ਗਾਏ ॥੧੮੬॥
ਸੰਤ ਦੀਵਾਨ ਮੇਂ ਕਥਾ ਸੁਨਾਈ । ਅੰਬਾਲੇ ਤੇ ਸੰਤ ਜੀ ਆਈ ।
ਸ੍ਰੀ ਪੰਜੋਖਰੇ ਕਰ ਦੀਦਾਰਾ । ਚਾਲੇ ਗਾਡੀ ਹੋ ਅਸਵਾਰਾ ॥੧੮੭॥

ਤਿਸ ਗਾਡੀ ਸੰਤਾ ਸਿੰਘ ਚਾਲਾ । ਮਿਲਿਓ ਪ੍ਰੇਮ ਤੇ ਪਦੁ ਧਰਿ ਭਾਲਾ ।
ਸੰਤਾਂ ਕੋ ਕਹਿ ਸੁਣੋ ਸੁਆਮੀ । ਘਟ ਬਾਹਰ ਰਿਦ ਅੰਤਰਜਾਮੀ ॥੧੮੮॥
ਮੇਰੇ ਤਾਈਂ ਬਣਾਇ ਸੁਦਾਈ । ਆਪਣੀ ਕਲਾ ਕੋ ਰਾਖੁ ਛਪਾਈ ।
ਮਾਲਸ਼ ਕੋ ਲਾਏ ਭਰਮਾਏ । ਲੋਕਾਂ ਜਾਤਾ ਐਵੇਂ ਬੁਲਾਏ ॥੧੮੯॥
ਸੰਤਾਂ ਤਬ ਮੁਸਕਾਇ ਉਚਾਰਾ । ਅਜਰ ਜਰਨ ਨਹਿ ਕੀਨਿ ਆਚਾਰਾ ।
ਤਾਂਤੇ ਹਮ ਇਉਂ ਤੋਹਿ ਕਰਾਯਾ । ਆਗੇ ਗੁਪਤ ਰਹੋ ਸੁਖ ਪਾਯਾ ॥੧੯੦॥
ਗੁਰ ਦਰਸ਼ਨ ਹੋਏ ਬਡਭਾਗੀ । ਮਾਤਾ ਪਿਤਾ ਧੰਨ ਲਿਵ ਲਾਗੀ ।
ਵਾਹਿਗੁਰੂ ਗੁਰ ਮੰਤ ਚਿਤਾਰੋ । ਜਨਮ ਮਰਨ ਨਹਿ ਹੋਇ ਸੰਸਾਰੋ ॥੧੯੧॥

ਸੰਤ ਭਿੰਡਰੀਂ ਆਨ ਬਿਰਾਜੇ। ਸਿੰਘ ਮੁਰਾਲੇ ਤੋਂ ਆਇ ਆਜੇ।
ਮਿਲ ਸੰਤਾਂ ਕੋ ਸੀਸ ਝੁਕਾਈ। ਰਹੇ ਅਖੰਡ ਪ੍ਰਕਾਸ਼ ਸੁਖ ਪਾਈ ॥੧੯੨॥
ਸੰਥਾ ਦਸਮ ਗ੍ਰੰਥ ਕੀ ਕਰਾਵੈਂ। ਸਿੰਘ ਮਿਲੇ ਕੀਰਤਨ ਗੁਰੁ ਗਾਵੈਂ।
ਕਥਾ ਕੀਰਤਨ ਕੀ ਧੁਨੀ ਉਠੰਤੀ। ਸੇਵੈ ਸੰਗਤਿ ਮਿਲੀ ਅਨੰਤੀ ॥੧੯੩॥
ਹਕੀਮ ਆਯਾ ਇਕ ਪ੍ਰੇਮੀ ਬੰਦਾ। ਪ੍ਰਸ਼ਨ ਕਰਿਆ ਦਸਹਿਰੇ ਚਿੰਦਾ।
ਮੋਹਿ ਗੁਨਾਹ ਬੀਮਾਰੀ ਭਾਰੀ। ਦੇਹੁ ਇਲਾਜ ਬਤਾਇ ਮੁਰਾਰੀ ॥੧੯੪॥
ਸੰਤਾਂ ਕਹਾ ਤੁਮ ਆਪ ਹਕੀਮਾਂ। ਦੁਆਈਆਂ ਜਾਨਤ ਸਭ ਤਾਲੀਮਾਂ।
ਹਕੀਮ ਬੋਲਿਆ ਗੁਨਾਹ ਬੀਮਾਰੀ। ਹੈ ਤੁਮਰੇ ਹੀ ਪਾਸ ਉਪਚਾਰੀ ॥੧੯੫॥
ਦੋਹਿਰਾ–ਸੰਤ ਸੁਣ ਕੇ ਪ੍ਰਸੰਨ ਹੋ, ਲਾਗੇ ਕਹਿਣ ਇਲਾਜ।
ਸੁਣੋ ਸਰਬ ਪਾਪਾਂ ਹਤੈ, ਬਰਤੈ ਪੱਥ ਨਿਵਾਜ ॥੧੯੬॥
ਚੌਪਈ–ਦਾਨਿੱਸਤ ਬਦਾਮ ਮੇਲ ਹੋ ਨੇਕਾ। ਰਹਿਣੀ ਹਰੜ ਤੌਹੀਦ ਪਤੇ ਏਕਾ।
ਮਾਰਫਤ ਉੱਖਲੀ ਮੇਂ ਇਸ ਡਾਲੋ। ਸਬਰ ਵੱਟੇ ਸੇ ਪੀਸ ਨਿਕਾਲੋ ॥੧੯੭॥
ਰਜਾਇ ਕੀ ਛਾਨਣੀ ਛਾਣ ਬਰੀਕਾ। ਹਿਜਰ ਜੁਦਾਈ ਹਾਂਡੀ ਠੀਕਾ।
ਇਸ ਮੇਂ ਡਾਲ ਹੋਇ ਨਿਰਭੀਤਾ। ਇਸ਼ਕ ਕੇ ਚੁਲ੍ਹੇ ਮੇਂ ਚਾੜ੍ਹਨ ਕੀਤਾ ॥੧੯੮॥
ਖਮੋਸ਼ੀ ਅਗਨ ਬਾਲ ਦੇਹੁ ਭਾਈ। ਖਾਣਾ ਜਬ ਪੱਕ ਗੁਜਾਦ ਢਲਾਈ।
ਸ਼ੁਕਰ ਕੀ ਸਾਕਰ ਬੀਚ ਮਿਲਾਈ। ਇਖਲਾਸ, ਦਿਲ ਪ੍ਰੇਮ ਜਬ ਹੋਇ ਜਾਈ ॥੧੯੯॥
ਇਹੁ ਚਮਚੇ ਪਰ ਲੈ ਕੇ ਬੀਰਾ। ਗੁਨਾਹਿ ਹਲਕ ਗਲ ਲਾਇ ਹਤ ਪੀਰਾ।
ਪ੍ਰਮਾਤਮਾ ਦੇਹੈ ਸੁਖ ਤੋਹੀ। ਇਨ ਚੀਜ਼ਾਂ ਜੇ ਪ੍ਰਹੇਜ ਰਖੋਹੀ ॥੨੦੦॥
ਖ਼ੁਦੀ ਕਿਬਰ ਨਹਿ ਖਾਵੋ ਮੂਲੀ। ਹਉਮੈਂ ਗਾਜਰਾਂ ਖਾਇ ਨ ਭੂਲੀ।
ਕੁਸੰਗਤ ਸੋਹਬਤ ਗੋਸ਼ਤ ਏਹਾ। ਖਾਣਾ ਨਾਹੀ ਕਦੇ ਦੁਖ ਦੇਹਾ ॥੨੦੧॥
ਦੋਹਿਰਾ–ਇ ਬਖਸ਼ਸ਼ ਸ਼ਾ ਮਿਹਰ ਹੈ, ਕਾ ਸੰਤੋਖ ਪਛਾਨ।
ਇਸ਼ਕ *ਕਨਾਇਤ ਸਬਰ ਜੋ, ਧਾਰਹੁ ਤਰੋ ਸੁਜਾਨ ॥੨੦੨॥
ਚੌਪਈ–ਸੁਣ ਹਕੀਮ ਪ੍ਰਵਾਰ ਸਮੇਤਾ। ਮਨ ਆਨੰਦ ਹੋ ਅਰਜ ਕਰੇਤਾ।
ਸਤਿਗੁਰ ਅੰਮ੍ਰਿਤ ਮੋਹਿ ਪਿਲਾਈ। ਇਉਂ ਗੁਨਾਹ ਮੇਟਹੁ ਸਮਦਾਈ ॥੨੦੩॥
ਸੰਤਾਂ ਅੰਮ੍ਰਿਤ ਪ੍ਰਚਾਰ ਕਰਾਯਾ। ਸਹਿਤ ਪ੍ਰਵਾਰ ਇਸ ਸੁਧਾ ਅਚਾਯਾ।
ਪੱਚੀ ਹੋਰ ਸਿੰਘ ਸਜ ਗਏ। ਮਨ ਗੁਰ ਸਿਮਰਨ ਮੇਂ ਪ੍ਰਚਏ ॥੨੦੪॥
ਪਾਪ ਤਾਪ ਗੁਰ ਸ਼ਬਦ ਬਿਨਾਸੇ। ਭਰੇ ਪ੍ਰੇਮ ਮੇਂ ਨਿਸ ਦਿਨ ਬਾਸੇ।
ਫਿਰ ਅਪਨੇ ਅਸਥਾਨ ਪਧਾਰੇ। ਮਿਲੇ ਜੇ ਇਨਹੂ ਨਰੁ ਬਹੁ ਤਾਰੇ ॥੨੦੫॥
ਦਸਮ ਗੁਰ ਗ੍ਰੰਥ ਸੰਥਾ ਰਹਿ ਥੋਰੀ। ਅਖੰਡ ਪਾਠ ਕਰਿਓ ਬ੍ਰਿਤ ਜੋਰੀ।
ਭੋਗ ਪਇਆ ਰਾਗ ਮਾਲਾ ਪੜ੍ਹੀ। ਸ੍ਰੀ ਜਪੁ ਪਾਠ ਕਰਿਆ ਤਿਸ ਘੜੀ ॥੨੦੬॥
ਦਸਮ ਗ੍ਰੰਥ ਗੁਰ ਅਰਥ ਸੁਣਾਏ। ਸੰਪੂਰਣ ਭੋਗ ਹਕਾਇਤਾਂ ਪਾਏ।
ਕਰ ਅਰਦਾਸ ਕੀਰਤਨ ਤਬ ਕੀਆ। ਪੰਜੀ ਦਮੜੇ ਪ੍ਰਸ਼ਾਦਿ ਵਰਤੀਆ ॥੨੦੭॥

*ਸੰਤੋਖ।

ਪੰਜ ਕਤਕ ਅੱਸੂ ਪੂਰਨਮਾਸ਼ੀ । ਇਕੀ ਅਕਤੂਬਰ ਵੀਰ ਦਿਨ ਤਾਸੀ ।
ਭੋਗ ਕਥਾ ਕਾ ਪਇਆ ਸੋ ਆਈ । ਧੰਨ ਸੰਤ ਉਪਕਾਰ ਕਮਾਈ ॥੨੦੮॥
ਦੋਹਿਰਾ—ਦਸਮ ਗ੍ਰੰਥ ਗੁਰ ਕਥਾ ਮੇਂ, ਅਨਿਕ ਰੀਤ ਵਖਜਾਨ ।
ਸੋ ਸੰਕੋਚ ਚੇਤਾਵਨੀ, ਐਸੇ ਮੀਤ ਪਛਾਨ ॥੨੦੯॥

ਕਬਿੱਤ—

ਜਾਪ ਵਿਚ ਨਾਮ ਤੇ ਨਮਸ਼ਕਾਰ ਰੂਪ ਪ੍ਰਭ, ਉਸਤਤਿ ਅਕਾਲ, ਗਿਆਨ ਨਾਮ ਜਸੁ ਗਾਈਐ ।
ਨਾਟਕ ਬਚਿਤ੍ਰ ਬੰਸ ਪਾਤਸ਼ਾਹੀ ਗੁਰੂ ਜੀ ਕੀ, ਆਪਨੀ ਸੰਕੋਚ ਗੁਰੂ ਦਸਮ ਸੁਣਾਈਐ ।
ਚੰਡੀ ਚਰਿੱਤ੍ਰ ਦੋਵੇਂ ਵਾਰ ਬੀਰ ਰਸ ਭਰੀ, ਕਾਇਰਤਾ ਨਿਵਾਰਬੇ ਕੋ ਤੇਜੀ ਬੀਚ ਪਾਈਐ ।
ਗਿਆਨ ਪ੍ਰਬੋਧ ਮੇਂ ਸਿਫਤ ਕਰਤਾਰ ਕਹੀ, ਰਾਜ ਅਸ੍ਰਮੇਧ ਰਾਜਪੂਤ ਕੀ ਰਜਾਈਐ ॥੨੧੦॥
ਚੌਵੀ ਅਵਤਾਰ ਕਥਾ ਮਛ, ਕਛ, ਮੋਹਨੀ ਹੈ, ਨਰ ਤੇ ਨਾਰੈਣ, ਬਰਾਹ, ਬਾਵਨ, ਅਲਾਈਐ ।
ਬਿਸ਼ਨ, ਬ੍ਰਹਮਾ, ਸ਼ਿਵ, ਨਰ ਸਿੰਘ, ਸੂਰ, ਸਸਿ, ਬੋਧ, ਅਰਿਹੰਤ, ਮਨੁ ਭੂਪ, ਬਿਦਤਾਈਐ ।
ਜਲੰਧਰ ਤੇ ਅਰਜਨ, ਨਰੁ ਪਰਸਰਾਮੁ, ਰਾਮ ਚੰਦ, ਕ੍ਰਿਸ਼ਨ, ਉਤਾਰ ਤੇ ਧਨੰਤਰ ਜਤਾਈਐ ।
ਮਧ ਕੈਟਭਬੱਧ ਕੇ ਸਹੰਸਰ ਨੈਨ ਧਾਰੀ ਭਯੋ, ਨਿਹਕਲੰਕ, ਚੌਵੀ ਅਵਤਾਰ ਏਹੋ ਭਾਈਐ ॥੨੧੧॥
ਬ੍ਰਹਮਾ ਉਤਾਰ ਕਹਿਓ ਸਾਤ ਹੈ ਜਨਮ ਲਹਿਓ, ਬਾਲਮੀਕ, ਕੱਸ਼ਪ, ਤੇ ਸ਼ੁਕਰ, ਬਖਾਨੀਐ ।
ਬਾਚੇਸ, ਬ੍ਰਿਸਪਤ, ਬਿਆਸ, ਖਟ ਰਿਖ ਭਏ ਕਾਲੀ ਦਾਸ, ਸਤਵਾਂ ਜਨਮ ਅਜ ਜਾਨੀਐ ।
ਯਾਰਾਂ ਰੁਦ੍ਰ ਮਨੂ, ਮਨਯੀ, ਸ਼ਿਵ. ਅਪਰੂ ਸੋ, ਕ੍ਰਿਤ ਧੁਜ, ਮਹੇਸ਼, ਭਵ, ਰੁਦਰ, ਪਛਾਨੀਐ ।
ਉਗ੍ਰੇਤ, ਸ਼ਾਂਭ, ਦੇਵ ਕਾਲ ਏਹੁ ਗਿਆਰਾਂ ਨਾਉ, ਸ਼ਿਵ ਅਵਤਾਰ ਲਖ ਕਥਾ ਪ੍ਰਗਟਾਨੀਐ॥੨੧੨॥
ਦਤਾ ਤਰੇਉ ਜਨਮ ਧਰਾ ਚੌਬੀ ਗੁਰੂ ਖੋਜ ਕਰਾ, ਆਦਿ ਸ੍ਰੀ ਕਾਲ, ਮਨ ਦੂਜਾ ਗੁਰ ਸਾਰਿਆ ।
ਮਕਰ, ਤੇਂਬਕ, ਬਿੜਾਲ, ਧੁਨੀਆ, ਜੀ ਮਾਛੀ, ਚੇਰੀ, ਵਣਜਾਰਾ, ਕਾਛਨਿ, ਸੁਰਥ, ਬਿਸਤਾਰਿਆ ।
ਗੁਡੀਆ ਖਿਲਾਵੀ, ਭ੍ਰਿਤ, ਪਤੀ ਕੀ ਭਗਤ ਨਾਰੀ, ਬਾਨਗਰਿ, ਚਾਂਵਡਾ, ਦੁਧੀਰਾ ਕੋ ਨਿਹਾਰਿਆ ।
ਮ੍ਰਿਗ ਬੱਧ ਨਲਨੀਸੁਕ, ਸ਼ਾਹਿ, ਸ਼ੁਕਪੜ੍ਹਾਤ ਜੋਊ, ਬਾਹੇ ਹਲ ਨਾਰੀ ਜੱਛੀ, ਬ੍ਰਹਮਾ ਏਕ ਧਾਰਿਆ ।
ਪਾਰਸ ਉਤਾਰ ਭਨੋ ਖਾਲਸਾ ਸਿਫਤ ਕਹੇ, ਤੇਤੀ ਹੈ ਸਵੈਯੇ ਤੇ ਸ਼ਬਦ ਦਸ ਜਾਨੀਐ ।
ਸ਼ਸਤ੍ਰ ਮਾਲਾ ਪੁਰਾਣ ਤੇ ਚਾਰ ਸੌ ਚਰਿਤ੍ਰ ਹੈ, ਤੀਨ ਗੁਰਦੇਵ ਕੇ ਅਕਾਲ ਇਕ ਮਾਨੀਐ ।
ਬੇਨਤੀ ਹੈ ਚੌਪਈ ਜੋ ਚਰਿਤ੍ਰਾਂ ਮੇਂ ਸਿਖਯਾ ਸੋ, ਬੁਰੇ ਭਲੇ ਨਰ ਨਾਰੀ ਬਚਿ ਰਹੌ ਗਿਆਨੀਐ ।
ਫੋਟਕ ਕਬਿੱਤਾਂ ਵਿਚ ਪ੍ਰੇਮ ਪ੍ਰਸੰਗ ਕਹੇ, ਸੂਰਮਤਾ ਧਰਤੀ ਸੰਦੇਸ਼ਾ ਦੀਆ ਭਾਨੀਐ ॥੨੧੪॥
ਲਖੀ ਜੰਗਲ ਵਿਚ ਬਿਰਹਾ ਬਿਛੋੜਾ ਕਹਿ, ਗੁਰੂ ਜੀ ਮਿੱਤਰ ਕਾ ਮਿਲਾਪ ਪ੍ਰਗਟਾਯਾ ।
ਪਹਿਲੀ ਹਕੈਤ ਵਿਚ ਜੰਗ ਚਮਕੌਰ ਵਾਲਾ, ਸਿਦਕ ਹੈ ਖਾਲਸੇ ਦਾ ਚਾਰ ਸੁਤ ਲਾਇਆ ।
ਬਾਰਾਂ ਹੀ ਹਿਕੈਤਾਂ ਵਿਚ ਸੂਰਬੀਰ ਨਰ ਨਾਰੀ; ਸੁਖਨ ਕੇ ਪੱਕੇ ਝੂਠਾ ਦਿਲੀ ਪਤਿ ਗਾਇਆ ।
ਰਾਜੇ ਦਿਲੀਪ ਜੈਸੇ ਹੁੰਦੇ ਲੋਕਿ ਰਾਜ ਕਰਣੇ ਦੇ,ਮੂੰਗੀ ਦਾਲ ਦਾਣੇ ਜਿਨ ਸ਼ਹਿਰ ਰਚਾਇਆ।੨੧੫।
ਸ੍ਰੀ ਅਕਾਲ ਰੂਪ ਰੰਗ ਰਹਿਤ ਸ਼ਕਤ ਧਾਰੀ, ਸ਼ਰਨੀ ਹੈ ਤਾਹਿ ਗੁਰੂ ਖਾਲਸਾ ਜੀ ਪਾਇਆ ।
ਜ਼ਫਰਨਾਮਾ ਜਿੱਤ ਗੁਰਦੇਵ ਜੀ ਕੀ ਕਹੀ ਬਹੁ, ਸਚਾ ਕਰਤਾਰ ਪੈਜ ਰਾਖਦਾ ਹੈ ਆਇਆ ।
ਐਸੇ ਰੀਤ ਸੰਗ ਸ੍ਰੀ ਦਸਮ ਗ੍ਰੰਥ ਬਾਣੀ, ਸੂਖਮ ਸੰਕੋਚ ਕਰ ਨਾਮ ਮੇਂ ਅਲਾਇਆ ।
ਬਾਨੀ ਕੇ ਅਰਥ ਪੜੇ ਰਾਜਨੀਤ ਗੁਰੂਮਤਿ, ਪ੍ਰੇਮ ਗਿਆਨ ਬੀਰ ਰਸ ਸਰਬ ਰਖਾਇਆ ॥੨੧੬॥

ਦੋਹਿਰਾ–ਦਸਮ ਗੁਰੂ ਕੇ ਗ੍ਰੰਥ ਕੀ, ਕਹੀ ਸੰਖੇਪ ਵਿਚਾਰ।
ਲੰਗਰ ਕਰ ਤਿਆਰ ਤਬ, ਦੈ ਵਰਤਾਇ ਅਪਾਰ ॥੨੧੭॥
ਚੌਪਈ–ਕਰ ਆਰਾਮ ਦੁਪਹਿਰੇ ਭਾਈ। ਪਿਛਲੇ ਪਹਿਰ ਦੀਵਾਨ ਸਜਾਈ।
ਅਖੰਡ ਪ੍ਰਕਾਸ਼ ਗੁਰਦੁਆਰੇ ਮਾਹੀ। ਕਈ ਹਜ਼ਾਰ ਇਕੱਠ ਹੋਇ ਆਹੀ ॥੨੧੮॥
ਸੰਤ ਕੀਰਤਨ ਕਰਨੇ ਲਾਗੇ। ਰਹਿਤ ਮਰਯਾਦਾ ਉਪਦੇਸ਼ ਮੇਂ ਪਾਗੇ।
ਗੁਰ ਦਸਮੇਸ਼ ਫੁਰਮਾਨ ਸੁਣਾਏ। ਬੀਚ ਫਾਰਸੀ ਜੋ ਗੁਰ ਗਾਏ ॥੨੧੯॥

ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥

[1]ਨਿਸ਼ਾਨੇ ਸਿਖੀ ਪੰਜ ਹਰਫ ਅਸਤ ਕਾਫ।
[2]ਹਰਗਿਜ਼ ਨ ਬਾਸ਼ਦ ਅਜੀਂ ਪੰਜ ਮੁਆਫ ॥੧॥
[3]ਕੜਾ ਕਾਰਦੋ ਕੱਛ ਕੰਘੇ ਬਿਦਾਂ।
[4]ਬਿਲਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ ॥੨॥
[5]ਹਰਫ ਹਾਇਕਾਤ ਅਸਤ ਅਜੀਂ ਪੰਜ ਕਾਫ।
[6]ਬਿ ਦਾਨੰਦ ਬਾਵਰ ਨ ਗੋਯਮ ਖਿਲਾਫ ॥੩॥
[7]ਹੁਕਾ ਹਜ਼ਾਮਤ ਹਲਾਲੋ ਹਰਾਮ।
[8]ਬ਼ਰੀਸ਼ੇ ਹਿਨਾ ਕਰਦ ਰੂ ਸਜਾਹ ਫਾਮ ॥੪॥੧॥

ਟੀਕਾ ੧. ਅੰਮ੍ਰਿਤਧਾਰੀ ਸਿੰਘ ਲਈ ਇਹ ਜੋ ਪੰਜ ਕੱਕੇ ਅਖਰ ਹੈਨ ਇਹ ਪੱਕੀ ਨਿਸ਼ਾਨੀ ਸਿਖੀ ਧਰਮ ਦੀ ਹੈ।

੨. ਜੇਕਰ ਅੰਮ੍ਰਿਤਧਾਰੀ ਇਹ ਕੱਕੇ ਤਿਆਗ ਦੇਵੇ ਤੋਂ ਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਮੈਂ ਉਸ ਕੁਰਹਿਤੀ ਸਿਖ ਨੂੰ ਕਦਾਚਿਤ ਨਹੀਂ ਬਖਸ਼ਾਂਗਾ।

੩. ਕੜਾ, ਕ੍ਰਿਪਾਨ, ਕਛਹਿਰਾ, ਕੰਘਾ, ਕੇਸ, ਇਹ ਜਾਣ ਲਵੋ।

੪. ਜੇਕਰ ਚਾਹੇ ਕਿ ਬਿਨਾਂ ਕੇਸਾਂ ਤੋਂ ਚਾਰ ਕਕੇ ਪਹਿਨਕੇ ਮੋਨਾ ਭੀ ਸਿੰਘ ਬਣੇ ਤੋਂ ਗੁਰੂ ਜੀ ਨੇ ਫੁਰਮਾਯਾ ਹੈ ਕਿ ਬਿਨਾਂ ਕੇਸਾਂ ਤੋਂ ਚਾਰ ਕੱਕੇ ਉਸ ਮੋਨੇ ਦੇ ਕਛੁ ਭੀ ਫਲਦਾਇਕ ਨਹੀਂ ਹੈਂ।

੫. ਇਹਨਾਂ ਪੰਜਾਂ ਕੱਕਿਆਂ ਨੂੰ ਪਤਿਤ ਕਰਨ ਵਾਲੀਆਂ ਮਨ ਮਤਾਂ ਦਸਦੇ ਹਾਂ ਜੋ ਪੰਜ ਅਖਰ ਹਾਹੇ ਹੈਂ।

੬. ਗੁਰੂ ਜੀ ਕਹਿੰਦੇ ਹੈਨ ਕਿ ਤੁਸੀਂ ਜਾਨੋ ਜੋ ਕਛੁ ਇਸ ਛੰਦ ਵਿਚ ਕਿਹਾ ਹੈ ਉਹ ਸਚ ਕਿਹਾ ਹੈ ਝੂਠ ਨਹੀਂ ਕਿਹਾ।

੭. ਏਹ ਪੰਜ ਕਕਿਆਂ ਨੂੰ ਕੱਟਣ ਵਾਲੀਆਂ ਪੰਜ ਤਨਖਾਹਵਾਂ ਹੈਨ ਬਿਖਜਾ ਭਾਵ ਤਮਾਕੂ, ਕੇਸਾਂ ਦਾ ਬੁਰਾ, ਕੁਠਾ ਖਾਣਾ, ਪਰਾਈ ਇਸਤ੍ਰੀ ਦਾ ਗਮਨ।

੮. ਪੰਜਵੀਂ ਏਹ ਤਨਖਾਹ ਹੈ ਸਾਥ (ਮਹਿੰਦੀ) ਕਲਫ ਦੇ ਦਾਹੜਾ ਰੰਗ ਕੇ ਮੁਖ ਨੂੰ ਕਾਲਾ ਕਰਨਾ ॥ ਇਤੀ ॥

ਦੋਹਿਰਾ–ਨਿਰੰਕਾਰ ਪ੍ਰਮਾਤਮਾ, ਪੁਰਖੁ ਅਕਾਲ ਅਨੂਪ।
ਜੋਤਿ ਜਗਮਗੈ ਅਨੁਭਵੈਂ, ਵਾਹਿਗੁਰੂ ਸਤਿ ਰੂਪ ॥੧॥

ਕਬਿੱਤ–ਸਤਿ ਸ੍ਰੀ ਅਕਾਲ ਤੂੰਹੀ ਅਨੁਭਵ ਪ੍ਰਕਾਸ਼ ਤੂੰਹੀ, ਅਖੰਡ ਅਜਾਲ ਤੂੰਹੀ ਸੁਤੇ ਪ੍ਰਕਾਸ਼ੀ ਹੈਂ।
ਸਰਬ ਪ੍ਰਤਿਪਾਲ ਤੂੰਹੀ ਸਦਾ ਕ੍ਰਿਪਾਲ ਤੂੰਹੀ,ਦੀਨ ਕੇ ਦਿਆਲ ਤੂੰਹੀ ਘਟ ਘਟ ਵਾਸੀ ਹੈਂ।
ਅਕੁਲ ਅਪਾਲ ਤੂੰਹੀ ਜਗਮਗ ਜਾਲ ਤੂੰਹੀ, ਕਾਲਨ ਕੋ ਕਾਲ ਤੂੰਹੀ ਸਰਬ ਨਿਵਾਸੀ ਹੈਂ।
ਗਰਬ ਕੋ ਗਾਲ ਤੂੰਹੀ ਸੰਤਨ ਕੋ ਪਾਲ ਤੂੰਹੀ, ਨਦਰ ਨਿਹਾਲ ਤੂੰਹੀ ਰਵਿ ਸਸਿ ਭਾਸੀ ਹੈ ॥੨॥

ਬੈਂਤ–ਰੂਪ ਰੰਗ ਤੋਂ ਰਹਿਤ ਹੋ ਬਰਤਦਾ ਹੈਂ, ਚਕ੍ਰ ਚਿਹਨ ਨ ਕੋਈ ਅਕਾਰ ਤੇਰਾ।
ਅਨੁਭਵ ਪ੍ਰਕਾਸ਼ ਸਰੂਪ ਜੋਤੀ, ਨਾਮ ਠਾਮ ਕੋ ਕਹੇ ਨਿਰੰਕਾਰ ਤੇਰਾ।
ਬਿਆਪਕ ਹੋਇ ਕਰ ਸਚੇ ਪਾਤਸ਼ਾਹਾ, ਘਟ ਘਟ ਵਸਦਾ ਏਕੰਕਾਰ ਤੇਰਾ।
ਨਿਰਗੁਣ ਸਰਗੁਣ ਤੂੰ ਇਕੋ ਹੀ ਆਪ ਸਾਰੇ, ਕਾਲ ਕਰਮ ਮੇਂ ਨਾ ਅਕਾਰ ਤੇਰਾ।

ਚੌਪਈ–ਸਿੱਖੀ ਚਿੰਨ੍ਹ ਹੈ ਪੰਜ ਕਕਾਰਾ। ਜੋ ਰਾਖੈ ਦ੍ਰਿੜ੍ਹ ਧਰਮ ਸੰਸਾਰਾ।
ਪੰਜ ਕਕਾਰ ਕੋ ਤਿਆਗੈ ਜੋਈ। ਮਾਫ ਕਰੇ ਤਹਿ ਕਦੇ ਨ ਕੋਈ ॥੨੨੦॥
ਕੱਛ ਕੜਾ ਕੰਘਾ ਕਿਰਪਾਨਾ। ਚਾਰ ਕਕਾਰ ਲੇਹੁ ਸਭੁ ਜਾਨਾ।
ਕੇਸ ਪੰਜਵੇਂ ਧਰੈ ਨ ਜੋਈ। ਮੋਨਾ ਰਹਿ ਸਿੰਘ ਹੋਤਿ ਨ ਸੋਈ ॥੨੨੧॥

ਕੇਸ ਸੰਗ ਚਾਰੇ ਹੈ ਦੂਜੇ। ਬਿਨਾਂ ਕੇਸ ਨਹਿ ਚਿੰਨ੍ਹ ਜੋ ਪੂਜੇ।
ਚਾਰ ਕਕਾਰ ਸਮੂੰਹ ਨਿਸ਼ਾਨਾ। ਕੇਸਾਂ ਸੰਗ ਸੋਭ ਤੇ ਜਾਨਾ ॥੨੨੨॥
ਹਾਹੇ ਪੰਚ ਕਕਾਰ ਬਿਰੋਧੀ। ਪੰਜ ਤਨਖਾਹ ਨ ਕਰੋ ਲੈ ਸੋਧੀ।
ਜਾਣੋ ਝੂਠ ਨ ਬੋਲਣ ਕੀਆ। ਕਮਲੇ ਸਭ ਨਹਿ ਬਿਅਰਥ ਬਕੀਆ ॥੨੨੩॥

ਤਮਾਕੂ ਕੇਸ ਕਟਾਵਨ ਜੋਈ। ਕੁਠਾ ਖਾਨਾ ਪਰਤ੍ਰਿਅ ਰਤਿ ਹੋਈ।
ਦਾਹੜੇ ਮੁਖ ਕੋ ਕਾਲਾ ਕਰਨਾ। ਮਹਿੰਦੀ ਕਲਫ ਲਾਇ ਰੰਗ ਧਰਨਾ ॥੨੨੪॥
ਏਹੁ ਤਨਖਾਹ ਪੰਜ ਨਹਿ ਕੀਜੈ। ਸਿੱਖੀ ਗੁਰ ਤਿੱਖੀ ਰਖ ਲੀਜੈ।
ਪੰਜ ਕਕਾਰ ਨ ਕਬਹੂੰ ਤਿਆਗੈ। ਪੰਜ ਬਾਣੀਆਂ ਮੇਂ ਅਨੁਰਾਗੈ ॥੨੨੫॥

ਦਇਆ ਧਰਮ ਕੋ ਸਦ ਹੀ ਪਾਲੈ।ਹਿੰਮਤ ਇਸਥਿਤ ਰਹਿ ਗੁਰ ਨਾਲੈ।
ਸਾਹਿਬ ਪ੍ਰਾਪਤੀ ਹੋਵੈ ਤਾਹੀ। ਨਾਮ ਜਪੈ ਗੁਰ ਰਹਿਤ ਰਖਾਹੀ ॥੨੨੬॥
ਐਸੀ ਰਹਿਣੀ ਜਬੈ ਸੁਣਾਈ। ਇਕ ਸੌ ਪੰਝੀ ਸੁਧਾ ਅਚਾਈ।
ਰਹਿਤ ਰਾਖਣੇ ਲਾਗੇ ਸੋਈ। ਨਾਮ ਰਸੁ ਪਾਯਾ ਇਉਂ ਹੋਈ ॥੨੨੭॥

ਤੀਜੇ ਦਿਨ ਕੋਕਰੀ ਮੇਂ ਆਏ। ਅਖੰਡ ਪ੍ਰਕਾਸ਼ ਉਪਕਾਰ ਕਰਾਏ।
ਲਾਇ ਦੀਵਾਨ ਸੰਗਤਾਂ ਤਾਰੀ। ਅਖਾੜੇ ਜਾਵਣ ਕੀ ਇੱਛ ਧਾਰੀ ॥੨੨੮॥
ਭਏ ਤਿਆਰ ਸੰਤ ਜਬ ਭਾਈ। ਬਠਿੰਡੇ ਤੇ ਸਰਦਾਰ ਤਬ ਆਈ।
ਅਮਰ ਸਿੰਘ ਅਮ੍ਰੀਕ ਜੀ ਹਰੀਆ। ਬਿਨਤੀ ਹਾਥ ਜੋੜ ਕੇ ਕਰੀਆ ॥੨੨੯॥
ਗੋਬਿੰਦ ਗੜ੍ਹ ਮੇਂ ਕਥਾ ਚਲਾਵੋ। ਆਪ ਕ੍ਰਿਪਾ ਕਰ ਹੁਕਮ ਅਲਾਵੋ।
ਮੋਟਰ ਤੇ ਅਸਵਾਰ ਹੁਵੀਜੈ। ਚਲੋ ਬਠਿੰਡੇ ਦਰਸ਼ਨ ਦੀਜੈ ॥੨੩੦॥
ਰਾਮ ਸਿੰਘ ਅਕਾਲੀ ਇਉਂ ਭਾਖਾ। ਦਸਮ ਗੁਰ ਗ੍ਰੰਥ ਸੰਪੂਰਨ ਲਾਖਾ।
ਵੇਲਾ ਏਹੁ ਲਿਆਵਨ ਵਾਲਾ। ਕਥਾ ਕਰਾਈਐ ਵਕਤ ਸੰਭਾਲਾ ॥੨੩੧॥

ਸਿੰਘ ਪ੍ਰਚਾਰ ਹਿਤ ਭੇਜੇ ਮੱਲੇ। ਆਪ ਬਠਿੰਡੇ ਆ ਗਏ ਕੱਲੇ।
ਸੰਤ ਤੀਨ ਦਿਨ ਏਥੇ ਰਹੇ । ਫੇਰ ਮਾਨਸਾ ਆਵਤ ਲਹੇ ॥੨੩੨॥

ਏਕ ਚੌਬਾਰੇ ਬੀਚ ਬਿਰਾਜੇ। ਆਪਣੇ ਰੰਗ ਮੇਂ ਰਹਿਤ ਨਿਵਾਜੇ।
ਸਚ ਰੂਪ ਮੇਂ ਬ੍ਰਿਤ ਟਿਕਾਈ। ਨਿਰਾਬਰਣ ਮੇਂ ਬਿਰੁਤਾ ਪਾਈ ॥੨੩੩॥

ਅੰਤਰ ਚੌਬਾਰੇ ਬੀਚ ਅਨੰਦੇ । ਰਹੇ ਧਿਆਨ ਮੇਂ ਬੂਹਾ ਬੰਦੇ।
ਪ੍ਰੇਮ ਸਮੁੰਦਰ ਜਿਉਂ ਆਗਾਧਾ । ਮਿਲੇ ਆਪਣੇ ਰੂਪ ਅਬਾਧਾ ॥੨੩੪॥

ਸਿੰਘ ਮੱਲੇ ਤੋਂ ਨੱਥੋ ਆਲਾ । ਜਿੱਤਵਾਲ ਤੇ ਗੋਬਿੰਦ ਵਾਲਾ।
ਬਠਿੰਡੇ ਢੂਢੇ ਸੰਤ ਨ ਪਾਏ । ਮਾਨਸਾ ਕੋ ਰਾਤੀਂ ਹੀ ਜਾਏ ॥੨੩੫॥

ਖੋਜੇ ਗੁਰੂਦੁਆਰੇ ਜਾਈ । ਮਿਲੇ ਨ ਜਬਹੀ ਗੁਰਮੁਖ ਭਾਈ।
ਗੁਰਬਚਨ ਸਿੰਘ ਅਰਦਾਸ ਕਰਾਈ। ਬੋਲ ਜੈਕਾਰਾ ਊਚ ਸੁਨਾਈ ॥੨੩੬॥

ਸੰਤਾਂ ਬਾਰ ਖੋਲ੍ਹ ਕੇ ਬੁਲਾਯਾ। ਸੁਣ ਕੇ ਸਿੰਘ ਪਾਸ ਸਿਰ ਨਾਯਾ।
ਪ੍ਰੇਮ ਕੇ ਬਚਨ ਸੁਨਾਵਨ ਕੀਏ। ਮਨ ਸਿੰਘਾਂ ਕੇ ਹਰਿ ਤਬ ਲੀਏ ॥੨੩੭॥

ਅਮ੍ਰੀਕ ਸਿੰਘ ਸਵੇਰੇ ਆਯਾ। ਕਥਾ ਚਲਾਵੋ ਕਹਿ ਘਿਘਿਆਯਾ।
ਮਾਨੀ ਸੰਤ ਚਲਾਵੈ ਕਾਥਾ। ਸਿੰਘ ਭੇਜੇ ਬਠਿੰਡੇ ਤਿਨ ਸਾਥਾ ॥੨੩੮॥

ਏਕ ਸਿੰਘ ਲੈ ਸ੍ਰੀ ਧਮਧਾਨਾ। ਆਏ ਸੰਤ ਯਾਤਰਾ ਮਨ ਭਾਨਾ।
ਪੰਜ ਦਿਵਸ ਧਮਧਾਣ ਰਹਾਏ । ਕਥਾ ਕੀਰਤਨ ਪ੍ਰੇਮ ਸੁਣਾਏ ॥੨੩੯॥

ਗੁਰ ਤੇਗ਼ ਬਹਾਦਰ ਗੁਰੂ ਦੁਆਰਾ। ਦਸ ਦਮੜੇ ਪ੍ਰਸਾਦਿ ਤਿਆਰਾ।
ਵਰਤਾਇ ਪ੍ਰਸੰਨ ਭਏ ਬਹੁ ਪਿਆਰੇ। ਆਏ ਖਿਆਲੇ ਪਿੰਡ ਮਝਾਰੇ ॥੨੪੦॥

ਅਤਰ ਸਿੰਘ ਬਾਬਾ ਤਹਿ ਬਾਸੇ। ਜੋਗੀ ਪੀਰ ਕੀ ਸੈਰ ਭਿਲਾਸੇ।
ਏਕਾਂਤ ਥਾਨ ਜਾਨ ਤਹਿ ਚੰਗਾ। ਰਹੇ ਨਾਮ ਰਸੁ ਮੇਂ ਮਨ ਰੰਗਾ ॥੨੪੧॥

ਨਗਰ ਝੁਪਾਲੇ ਭੀ ਚਲ ਆਏ। ਪ੍ਰੇਮੀ ਬੁਢਾ ਸਿੰਘ ਦਰਸ਼ਨ ਪਾਏ।
ਆਨ ਬਠਿੰਡੇ ਬਾਗ ਮੇਂ ਬਾਸੇ। ਪੋਥੀਆਂ ਮੰਗਾਈ ਭਿੰਡਰਾਂ ਖਾਸੇ ॥੨੪੨॥

ਦੋਹਿਰਾ—ਪਰਉਪਕਾਰ ਨਿਤ ਕਰਤ ਹੈਂ, ਜਪੈਂ ਜਪਾਵੈਂ ਨਾਮ।
ਅੰਤਰ ਏਕ ਅਖੰਡ ਮੇਂ, ਮਿਲੇ ਏਕ ਰਸ ਰਾਮ ॥੨੪੩॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਦੁਆਬੇ ਪ੍ਰਚਾਰ, ਦਸਮ ਗੁਰ ਗ੍ਰੰਥ ਕਥਾ, ਧਮਧਾਨ ਸਾਹਿਬ ਯਾਤਰਾ ਪ੍ਰਸੰਗ ਬਰਨਨੰ ਨਾਮ ਸੈਂਤੀਵਾਂ ਧਿਆਇ ਸੰਪੂਰਣੰ ॥੩੭॥

# ਬਠਿੰਡੇ ਕਥਾ, ਥੇਹੜੀ ਸਾਹਿਬ ਸੇਵਾ ਰੇਰੂ ਸਾਹਿਬ, ਸ੍ਰੀ ਅਨੰਦ ਪੁਰ ਯਾਤਰਾ

ਦੋਹਿਰਾ—ਏਕੰਕਾਰ ਅਕਾਲ ਗੁਰ, ਸਤਿ ਚਿਤ ਜੋ ਸੁਖ ਰੂਪ।
ਵਾਹਿਗੁਰੂ ਗੁਰੂ ਗ੍ਰੰਥ ਜੀ, ਬੰਦਨ ਸੱਤਿ ਅਨੂਪ ॥੧॥

ਚੌਪਈ—ਜਾਗਤਿ ਜੋਤਿ ਗੁਰੂ ਕੀ ਸਦਹੀ। ਪ੍ਰੇਮ ਪ੍ਰਤੀਤ ਤੇ ਜਾਨੈ ਅਬਹੀ।
ਇਕ ਰਸ ਸ਼ਾਹਿਬ ਬਿਆਪਕ ਪਿਆਰਾ। ਜਾਨਿਆ ਜਿਨਹੂੰ ਤਨ ਮਨ ਵਾਰਾ ॥੨॥
ਗੋਬਿੰਦ ਗੜ੍ਹ ਬਠਿੰਡੇ ਵਾਸੇ। ਕਰ ਅਖੰਡ ਪਾਠ ਮਨਮਤਿ ਨਾਸੇ।
ਸਭ ਸੰਗਤਿ ਕੋ ਭਾਉ ਵਿਚਾਰੀ। ਕੀਰਤਨ ਕਰ ਅਰਦਾਸ ਉਚਾਰੀ ॥੩॥
ਬੀਸਵੀਂ ਕਥਾ ਅਰੰਭ ਕਰਾਈ। ਕਤਕ ਸੁਦੀ ਦੂਜ ਥਿਤ ਆਈ।
ਗੁਰੂ ਗ੍ਰੰਥ 'ਟਿੱਕਾ' ਭਯਾ ਜਾਨਾ। ਦਸਮ ਗੁਰੂ ਜੀ ਕੇ ਅਸਥਾਨਾ ॥੪॥
ਬਾਈ ਕੱਤਕ ਆਇਤ ਵਾਰਾ। ਉਨੀਂ ਸੌ ਤਿਰਾਸੀ ਸਾਲ ਮਝਾਰਾ।
ਚੌਤਾਲੀ ਕੀ ਆਵ ਨਿਹਾਰਾ। ਧੰਨ ਸੰਤ ਕਰ ਪਰਉਪਕਾਰਾ ॥੫॥
ਸੰਥਾ ਆਰੰਭ ਭਈ ਸੁਣ ਸਾਰੇ। ਜੈ ਜੈਕਾਰ ਹੋਤਿ ਬਿਸਥਾਰੇ।
ਸੇਵਾ ਚਾਉ ਅਧਿਕ ਤੇ ਕਰਹੀ। ਪ੍ਰਬੰਧਕ ਸਿੰਘ ਸਭਾ ਹਿਤ ਧਰਹੀ ॥੬॥
ਸ੍ਰੀ ਜਪੁ ਬਾਣੀ ਅਰਥ ਕਰੰਤੇ। ਸੰਤ ਸੁੰਦਰ ਸਿੰਘ ਜੀ ਸਤਿਵੰਤੇ।
ਨਾਮ ਅਨੰਦ ਰਹੈ ਸਦ ਰਾਚੇ। ਗੁਰੂ ਪ੍ਰੇਮ ਮੇਂ ਪਰਚੇ ਸਾਚੇ ॥੭॥
ਵਿਦਯਾਰਥੀ ਗੁਰਦਿਆਲ ਸਿੰਘ ਭਾਈ। ਡਰੋਲੀ ਤੇ ਪੜ੍ਹਨੇ ਹਿਤ ਆਈ।
ਸੂਰਮਾ ਰਾਮ ਸਿੰਘ ਮਤਿਵੰਤਾ। ਚੰਨਣ ਸਿੰਘ ਭਿੰਡਰਾਂ ਆਵੰਤਾ ॥੮॥
ਸੰਪੂਰਨ ਸਿੰਘ ਮੁਕੰਦ ਜੋ ਹਰੀ। ਮੰਗਲ ਸਿੰਘ ਜੀ ਹਿਰਦਾ ਪੂਰੀ।
ਵਿਰਕਤ ਅਮਰ ਸਿੰਘ ਰਹਾ ਸੰਗਾਰੀ। ਸ਼ੇਰ ਸਿੰਘ ਭਲ ਲੋਕ ਵਿਚਾਰੀ ॥੯॥
ਸੰਤੋਖ ਸਿੰਘ ਆਦਿਕ ਅਭਿਆਸੀ। ਗੁਰਬਚਨੰ ਸਿੰਘ ਰਹਿਤਾ ਪਾਸੀ।
ਆਤਮਾ ਸਿੰਘ ਬਲਬੀਰ ਸਿੰਘ ਜਾਨਾ। ਤ੍ਰਿਲੋਚਨ ਸਿੰਘ ਰਹਿਤ ਸਿਆਨਾ ॥੧੦॥
ਇਸ ਬਿਧ ਸੰਥਾ ਹੋਵਨ ਲਾਗੀ। ਸਿਮਰੈਂ ਵਾਹਿਗੁਰੂ ਸੁਰਤ ਜਾਗੀ।
ਨਿਤਨੇਮ ਸਿੰਘਾਂ ਕੋ ਲਾਏ। ਗੁਰਮੰਤ੍ਰ ਅਭਿਆਸ ਕਰਾਏ ॥੧੧॥
ਰਾਤੇ ਸਿੰਘ ਨਾਮ ਰਸ ਮਾਹੀ। ਆਪ ਲੰਗਰ ਪਕਾਇ ਕੈ ਖਾਹੀ।
ਦੇਵਤ ਦਾਨ ਸੰਤ ਬ੍ਰਹਮ ਗਿਆਨਾ। ਲੇਵਹਿ ਅਧਿਕਾਰੀ ਹਿਤ ਠਾਨਾ ॥੧੨॥
ਸ਼ੋਕ ਬਿਸਾਰ ਸਿਮਰਨ ਮੇਂ ਲਾਵੈ। ਬ੍ਰਹਮੰਡ ਖੰਡ ਕੇ ਭੇਦ ਮਿਟਾਵੈ।
ਵਾਹਿਗੁਰੂ ਇਕ ਰਸੁ ਅਭਿਆਸਾ। ਬਾਸਾਯੋ ਕਟ ਦ੍ਵੈਤ ਤਮਾਸ਼ਾ ॥੧੩॥
ਅਮਰੀਕ ਸਿੰਘ ਨਿਜ ਬਾਗ ਮਝਾਰੀ। ਬਾਹਿਰ ਕੋਠੀ ਇਕਾਂਤ ਉਸਾਰੀ।
ਤਾਂ ਮੇਂ ਸੰਤ ਰਹੈ ਰਸ ਭੀਨੇ। ਰਾਤੀਂ ਕਥਾ ਸੁਨਾਵੈ ਚੀਨੇ ॥੧੪॥

ਸੇਵੈ ਅਮਰ ਸਿੰਘ ਸਰਦਾਰਾ। ਭੋਜਨ ਪੁਚਾਵੇ ਪਰੋਸੇ ਬਾਰਾ।
ਬਾਬਾ ਧੰਨਾ ਸਿੰਘ ਲੈ ਜਾਈ। ਸੇਵਾ ਸੰਤਾਂ ਕੀ ਹਿਤ ਲਾਈ ॥੧੫॥
ਨਰੈਣ ਸਿੰਘ ਸੈਕਟਰੀ ਤਹਿ ਥਾਨੰ। ਮਿਠਾ ਬੋਲਣ ਕੀ ਜਹਿ ਬਾਨੰ।
ਰਾਗੀ ਇਕ ਤਹਿ ਪ੍ਰੇਮ ਸੰਗਾਰੀ। ਸੁਨਾਵੈ ਕੀਰਤਨ ਰਾਗੁ ਉਚਾਰੀ ॥੧੬॥
ਸੰਗਤਿ ਸ਼ਹਿਰ ਕੀ ਬਹੁ ਆਵੈ। ਸੁਣ ਸੁਣ ਪ੍ਰੇਮ ਗੁਰੂ ਪਦ ਲਾਵੈ।
ਐਮ੍ਰਿਤ ਪਾਨ ਕਰੈ ਕੋ ਭਾਈ। ਕੋਈ ਕੜਾਹ ਪ੍ਰਸ਼ਾਦਿ ਕਰਾਈ ॥੧੭॥
ਇਕਤ੍ਰਤਾ ਨਿਸ ਦਿਨ ਮੇਂ ਦੂਨੀ। ਸੁਣ ਹੈ ਸਰਧਾ ਧਾਰ ਚੌਗੁਨੀ।
ਸੰਤ ਆਪ ਰਸ ਅਪਨੇ ਰਾਤੇ। ਰਹੈਂ ਅਤੀਤ ਕਥਾ ਮੁਖ ਗਾਤੇ ॥੧੮॥
ਪੰਡਤ ਏਕ ਰਾਮੇਂਦਰ ਹਰੀ। ਨਾਰੀ ਸੰਗ ਆਯਾ ਤਿਹ ਘਰੀ।
ਸੰਤ ਕਥਾ ਕਰਤੇ ਤਬ ਐਸੀ। ਨਿਰਗੁਣ ਸਰਗੁਣ ਏਕਤਾ ਜੈਸੀ ॥੧੯॥
ਸ੍ਰੀ ਰਾਗੁ ਅਸਟਪਦੀ ਮਾਹੇ। 'ਪੁਛ ਨ ਸਾਜੇ ਪੁਛ ਨ ਢਾਹੇ'।
ਸੰਗਤ ਸੁਣੈ ਪ੍ਰੇਮ ਕੇ ਸੰਗਾ। ਬੈਠੇ ਮੋਨ ਸਭੈ ਰਸ ਰੰਗਾ ॥੨੦॥
ਮਾਈਆਂ ਕੀ ਪੰਗਤ ਇਕ ਪਾਸੇ। ਬਾਲਕ ਤਰੁਨ ਬ੍ਰਿਧ ਸਭ ਹਾਸੇ।
ਗੁਰਦੁਆਰਾ ਭਰ ਬਾਹਰ ਬੈਸੇ। ਭਜਨ ਸਾਥ ਮਨ ਰੰਗੇ ਹੈਸੇ ॥੨੧॥
ਪਿਖ ਪ੍ਰਤਾਪ ਅਰ ਸ਼ਾਂਤ ਵਰਤਾਈ। ਸਹਿ ਨ ਸਕਿਓ ਪੰਡਤ ਦੁਖ ਪਾਈ।
ਬੋਲਨ ਚਾਹਿਓ ਜਨਾਵਨ ਆਪਾ। ਰੁਕੀ ਜ਼ਬਾਨ ਸੰਤ ਪ੍ਰਤਾਪਾ ॥੨੨॥
ਬੋਲਨ ਚਹੈ ਨ ਬੋਲਿਓ ਜਾਈ। ਸੋਚੇ ਮਨ ਏਹੁ ਕਿਆ ਹੁਇ ਆਈ।
ਅੰਤਰ ਕ੍ਰੋਧ ਨ ਬੋਲੀ ਬਾਨੀ। ਭਯੋ ਪ੍ਰਤਾਪ ਤੇ ਜਲ ਬਲ ਹਾਨੀ ॥੨੩॥
ਬਚਨ ਸ਼ਾਂਤ ਦਾਇਕ ਸੰਤ ਬੋਲੈ। ਈਰਖਾ ਤੇ ਨਹਿ ਧਰੈ ਅਮੋਲੈ।
ਚਾਹਿਤ ਅਪਣੀ ਊਚ ਬਡਾਈ। ਨਹੀਂ ਗਰੀਬੀ ਰਿਦ ਮੇਂ ਰਾਈ ॥੨੪॥
ਨਾਮ ਲਿਵ ਨਹੀਂ ਰਹਿਤ ਪਿਆਰੀ। ਬ੍ਰਿਧ ਬੇਸ ਸੰਗ ਨਾਰ ਸੰਗਾਰੀ।
ਮਾਸ ਖਾਣ ਕੀ ਬਾਨ ਬਹੁ ਭਾਰੀ। ਦ੍ਵੈਤ ਦਰਸ਼ਨੀ ਧਰਿ ਅਹੰਕਾਰੀ ॥੨੫॥
ਬਾਹਰ ਦੀਵਾਨ ਤੇ ਤਬ ਆਯੋ। ਕਥਾ ਸੁਣਤ ਜਨੁ ਬਿਛੂ ਡਸਾਯੋ।
ਸੋਯੋ ਇਕ ਮੰਜੇ ਸੰਗ ਪਾਏ। ਲੋਕ ਲਾਜ ਭੀ ਨਹਿ ਰਖਵਾਏ ॥੨੬॥
ਸੰਤ ਕਥਾ ਕਰ ਸ਼ਾਂਤ ਸੰਗਾਰੀ। ਸ਼ਬਦ ਪੜਿਓ ਗੁਰ ਕੇ ਬਲਿਹਾਰੀ।
ਪੁਨ ਅਪਣੇ ਆਸਨ ਮੇਂ ਆਏ। ਵਾਹਿਗੁਰੂ ਪਦ ਧਿਆਨ ਲਗਾਏ ॥੨੭॥
ਰੈਣ ਬਿਰਾਜ ਸਵਾ ਰਹਿ ਜਾਮਾ। ਕਰ ਸ਼ਨਾਨ ਨਿਜ ਰੂਪ ਬਿਰਾਮਾ।
ਅੰਮ੍ਰਿਤ ਵੇਲੇ ਬਾਣੀ ਭਾਖੀ। ਸਤਿਗੁਰ ਮੇਂ ਮਨ ਤਨ ਲਿਵ ਰਾਖੀ ॥੨੮॥
ਪੰਡਿਤ ਜਾਗਿਓ ਦਿਨ ਕੇ ਚਰੇ। ਨਾਇ ਧੋਇ ਮੁਖ ਭੋਜਨ ਕਰੇ।
ਬੋਲਿਓ ਈਰਖਾ ਮੇਂ ਕਰ ਨਿੰਦਾ। ਸਰਗੁਣ ਕਿਉਂ ਇਕ ਕੀਨ ਬਨਿੰਦਾ ॥੨੯॥
ਨਾਨਾ ਰੂਪ ਭਿੰਨ ਮੇਂ ਸੋਈ। ਨਿਰਗੁਣ ਮੇਂ ਇਕਤਾ ਕਿਮ ਹੋਈ।
ਬੋਲਤ ਸੁਣ ਵਿਦਿਆਰਥੀ ਆਏ। ਕਿਆ ਪੰਡਤ ਨੇ ਸ਼ੰਕ ਉਠਾਏ ॥੩੦॥

ਬੋਲੇ ਹੈ ਪੰਡਤ ਮਤ ਦੈਨੇ । ਸਮਝੈ ਤਬ ਪਾਵੈ ਸੁਖ ਐਨੇ ।
ਸੁਣ ਪੰਡਤ ਵਿਦ੍ਯਾ ਕੇ ਮਾਨੀ। ਤੁਮਰਾ ਮਦ ਹਮ ਕਰ ਹੈਂ ਹਾਨੀ ॥੩੧॥
ਕਹੁ ਨਿਰਗੁਣ ਹੈ ਏਕ ਅਨੰਤਾ। ਸੁਣ ਪੰਡਤ ਕਹਿ ਏਕ ਬਿਅੰਤਾ।
ਵਿਦ੍ਯਾਰਥੀ ਕਹਿ ਸਰਗੁਣ ਮਾਹੀ। ਹੈ ਅਨੇਕਤਾ ਬਿਧ ਇਸ ਪਾਹੀ ॥੩੨॥

ਜਿਮ ਸੂਰਨ ਕੇ ਭੂਖਨ ਨਾਨਾ। ਤਿਮ ਸਰਗੁਣ ਬਹੁ ਰੂਪ ਬਖਾਨਾ।
ਸੁਇਨੇ ਬਿਨ ਨਹਿ ਭੂਖਨ ਕੋਈ। ਸੋਇਨਾ ਏਕ ਨਿਰਗੁਨ ਇਉਂ ਓਈ ॥੩੩॥
ਐਨ ਹਰਫ ਬਿਨ ਨੁਕਤੇ ਜਾਨਾ। ਨੁਕਤੇ ਸੰਗ ਗੈਨ ਪਹਿਚਾਨਾ।
ਨੁਕਤਾ ਸੂੰਨ ਨ ਸਹੀ ਆਕਾਰਾ। ਐਨ ਸਹੀ ਨਹਿ ਗੈਨ ਉਚਾਰਾ ॥੩੪॥

ਤਿਉਂ ਨਿਰਗੁਣ ਹੈ ਸੁਧ ਸਰੂਪਾ। ਸਰਗੁਣ ਕਲਾ ਧਾਰ ਭਯੋ ਭੂਪਾ।
ਅਪਨੀ ਕਲਾ ਨੁਕਤੇ ਜਿਉਂ ਗੋਈ। ਏਕੋ ਨਿਰਾਕਾਰ ਹੀ ਓਈ ॥੩੫॥
ਅਥਵਾ ਨਿਰਗੁਣ ਗੁਣਾ ਅਤੀਤਾ। ਤ੍ਰਿਗੁਣ ਧਰਿ ਸਰਗੁਣ ਬਪੁ ਕੀਤਾ।
ਗੁਣ ਕਲਪਤਿ ਤਿਸੁ ਰੂਪ ਮਝਾਰੀ। ਏਕੋ ਆਪ ਜਲ ਲਹਿਰ ਬਿਚਾਰੀ ॥੩੬॥

ਸੁਣ ਪੰਡਤ ਗੁਜਿਓ ਮਤਿ ਹੀਨਾ। ਕਥਾ ਸੁਨਾਵੌਂ ਮੈਂ ਪ੍ਰਬੀਨਾ।
ਪ੍ਰਬੰਧਕ ਨਿਜ ਘਰ ਲੈ ਜਾਈ। ਗੁਰਦੁਆਰੇ ਨਹਿ ਕਥਾ ਕਰਾਈ ॥੩੭॥
ਏਕ ਚੌਬਾਰੇ ਮੇਂ ਬੈਠਾਰਾ । ਸੁਨੈ ਲੋਕ ਬੈਸੇ ਦਸ ਬਾਰਾਂ।
ਖੰਡਨ ਅਵਤਾਰਨ ਕਾ ਕੀਆ। ਪਸੰਦ ਕੋਇ ਨਹਿ ਜੋ ਜਗ ਥੀਆ ॥੩੮॥

ਸ਼ਬਦ ਹੈ ਏਕ ਅਨੇਕ ਬਿਆਪਕ। ਭੇਦ ਵਾਦ ਮੇਂ ਲਾਯਾ ਜਾਨਕ।
ਸੁਨਿਆਂ ਰਸ ਨਹਿ ਕਾਹੂੰ ਆਯਾ। ਸਰਧਾ ਧਰ ਭੀ ਬਹੁ ਅਜਮਾਯਾ ॥੩੯॥
ਸੁਣਕੇ ਸਰੋਤੇ ਸਭ ਹੀ ਬੋਲੇ । ਪੰਡਤ ਜੀ ਬਾਨੀ ਹੈ ਅਮੋਲੇ।
ਆਪ ਕੋ ਕਥਨ ਨ ਸੁੰਦਰ ਆਯਾ। ਪੜੇ ਨਹੀ ਇਉਂ ਹਮ ਲਖ ਪਾਯਾ ॥੪੦॥

ਸੰਤਾਂ ਕੇ ਬਚਨਾਂ ਮੇਂ ਪੇਖਾ । ਅੰਮ੍ਰਿਤ ਨਿਚੁਰੈ ਮਨੈ ਪਰੇਖਾ।
ਬਸ ਹੈਂ ਰਿਦ ਮੇਂ ਬਾਨੀ ਸਾਰੀ । ਮਨ ਟਿਕ ਜਾਵੈ ਲਿਵੈ ਮਝਾਰੀ ॥੪੧॥
ਸਹਿਓ ਨ ਜਸ ਬਹੁ ਦੁਖ ਕੋ ਪਾਏ। ਗਯੋ ਹੈ ਪਹਿਲਾ ਮਾਨ ਘਟਾਏ।
ਸੰਤਾਂ ਕੋ ਸਿੰਘਾਂ ਨੇ ਭਾਖਾ । ਪੰਡਤ ਰਾਮੇਂਦਰ ਹਰਿ ਲਾਖਾ ॥੪੨॥

ਨਿੰਦਾ ਕਰਤਾ ਅਪਨੁ ਵਡਾਈ। ਚਾਹਿਤ ਗਯੋ ਤੁਮਰੀ ਲਘੁਤਾਈ।
ਸੁਣ ਸੰਤਾਂ ਸੰਗ ਪ੍ਰੇਮ ਬਖਾਨਾ। ਵਾਹਿਗੁਰੂ ਕੇ ਭਾਂਡੇ ਨਾਨਾ ॥੪੩॥
ਜੈਸੀ ਵਸਤੁ ਜਿਸੈ ਤਨ ਪਾਈ। ਨਿਕਲੈ ਤੈਸੀ ਸੰਗਤਿ ਸੁਭਾਈ।
ਕਿਸ ਕੋ ਬੁਰਾ ਭਲਾ ਨਹਿ ਭਾਖੋ। ਖਾਲਸਾ ਜੀ ਤੁਮ ਧੀਰਜ ਰਾਖੋ ॥੪੪॥
ਨਾਨਾ ਰੰਗੀ ਸ੍ਰਿਸ਼ਟ ਉਪਾਈ । ਆਪ ਅਲੇਪ ਵਿਆਪਕ ਭਾਈ।
ਤਿਸਕੋ ਹਰਿ ਸਰੀਰ ਮੇਂ ਪੇਖੋ। ਨਹੀਂ ਸੁਭਾਉ ਦੁਨੀਆਂ ਕੇ ਵੇਖੋ ॥੪੫॥
ਸਿੰਘ ਵਿਦ੍ਯਾਰਥੀ ਧਰਿ ਧੀਰਾ। ਲਾਗੇ ਸਿਮਰਨ ਮੇਂ ਹਰਿ ਪੀਰਾ।
ਨਿਤ ਸਤਿਸੰਗ ਹੋਵਤ ਹੈ ਰਾਤੀ। ਕਥਾ ਸੁਨਾਵੈ ਪ੍ਰੇਮ ਸੰਗਾਤੀ ॥੪੬॥

ਗੁਰਮੁਖ ਭਏ ਕਥਾ ਕੇ ਨੇਮੀ। ਸਤਿਨਾਮ ਲਿਵ ਯੋਗ ਸੋ ਖੇਮੀ।
ਆਪ ਤਰੇ ਗੁਰ ਨਾਨਕ ਪਿਆਰੇ। ਤਾਰੈਂ ਗੁਰਮਤਿ ਦੇਇ ਸੁਖਾਰੇ ॥੪੭॥
ਸਿੰਘ ਸ਼ਹਿਰ ਮੇਂ ਰਹਿਤ ਉਦਾਸੇ। ਧੀਰਜ ਹਿਤ ਬਚ ਸੰਤ ਪ੍ਰਕਾਸ਼ੇ।
ਸਿਮਰਹੁ ਸਤਿਨਾਮੁ ਚਿਤੁ ਲਾਈ। ਸਰਬ ਉਦਾਸੀ ਉਡ ਸੋ ਜਾਈ ॥੪੮॥
ਸੁਣ ਕੈ ਸਿੰਘ ਟਿਕੇ ਧਰਿ ਭਾਵਾ। ਸਿਮਰਨ ਵਾਹਿਗੁਰੂ ਹਿਤ ਲਾਵਾ।
ਅਮਰ ਸਿੰਘ ਬਿਰਕਤ ਉਚਾਰਾ। ਬੇਹੜੀ ਗੁਰ ਦਸਮੇ ਗੁਰਦੁਆਰਾ ॥੪੯॥
ਰਹਿਣੇ ਯੋਗ ਆਪ ਕੋ ਸੁਆਮੀ। ਸੇਵਾ ਤਾਲ ਕਰੋ ਹਿਤ ਠਾਮੀ।
ਸੰਤਾਂ ਕਿਹਾ ਕਰੈਂ ਗੁਰ ਭਾਣੇ। ਜੈਸੇ ਕਰਾਵੈ ਮੈਂ ਕੁਰਬਾਣੇ ॥੫੦॥
ਸਿੰਘ ਏਕ ਕੋ ਪਾਸ ਬਿਠਾਈ। ਧਿਆਨ ਬ੍ਰਹਮ ਕੀ ਸਿਖ ਸਿਖਾਈ।
ਬਾਹਿਜੁ ਧਿਆਨ ਮੂਰਤ ਕੋ ਪੇਖਾ। ਜੜ੍ਹ ਬ੍ਰਿਤੀ ਹੋਇ ਵੇਖਤ ਵੇਖਾ ॥੫੧॥
ਅੰਤਰਜਾਮੀ ਆਪ ਪਿਆਰਾ। ਮੂਰਤ ਸਾਚਿ ਅਖੰਡ ਨਿਆਰਾ।
ਪ੍ਰਕਾਰ ਚਕ੍ਰ ਖਟ ਮੂਲਾ ਧਾਰਾ। ਸੁਧਾਰਾ ਸ੍ਵਾਨ ਇੰਦਰੀ ਕੇ ਬਾਰਾ ॥੫੨॥
ਮਣੀ ਪੂਰਕ ਨਾਭੀ ਕੇ ਥਾਨਾ। ਹਿਰਦੇ ਅਨਾਹਤ ਚੱਕ੍ਰ ਜਾਨਾ।
ਬਿਸੁਧ ਚੱਕ੍ਰ ਕੰਠੇ ਮੇਂ ਰਾਜੇ। ਆਗਿਆ ਤ੍ਰਿਪਟੀ ਮੇਂ ਰਹਿ ਬਾਜੇ ॥੫੩॥
ਮੂਲ ਚੱਕ੍ਰ ਮੇਂ ਗਣਪਤਿ ਬਾਸਾ। ਸਿਧੀ ਪ੍ਰਗਟਾਵੈ ਫਲ ਰਾਸਾ।
ਦੂਜੇ ਬ੍ਰਹਮਾ ਵਰ ਕੇ ਦਾਨੀ। ਤੀਜੇ ਬਿਸ਼ਨ ਭਗਤਿ ਮਨ ਆਨੀ ॥੫੪॥
ਸ਼ਿਵ ਸਮਾਧੀ ਇਕ ਰਸ ਲਾਵੈ। ਜੀਵ ਕੰਠ ਮੇਂ ਆਯੂ ਵਧਾਵੈ।
ਮਸਤਕ ਮੇਂ ਸਤਿਗੁਰ ਜੀ ਵਾਸੈ। ਸਰੂਪ ਗਿਆਨ ਖਿਨੁ ਖਿਨੁ ਪ੍ਰਕਾਸ਼ੈ ॥੫੫॥
ਆਗੇ ਨਿਰਬਾਣ ਚਕ੍ਰ ਸ਼ਕਤਾਈ। ਹੋਣ ਨਿਰਬਾਣ ਜੋ ਪਹੁੰਚੇ ਜਾਈ।
ਪਦ ਧਿਆਨ ਤੇ ਧੁਨਿ ਕੋ ਧਿਆਨਾ। ਆਗੇ ਰਿਦੇ ਪ੍ਰਕਾਸ਼ ਹੁਇ ਜਾਨਾ ॥੫੬॥
ਜਠਰਾਗਨਿ ਪ੍ਰਕਾਸ਼ ਸਭ ਨਾੜੀ। ਦਸਮ ਦੁਆਰ ਕੀ ਚਮਕ ਅਗਾੜੀ।
ਚਿੱਟਾ ਪ੍ਰਕਾਸ਼ ਦੀਪ ਜਿਉਂ ਦੀਸੈ। ਚੰਦਰਮਾਂ ਪੂਰਨ ਆਗੇ ਰੀਸੈ ॥੫੭॥
ਫਿਰ ਸੂਰਜ ਇਕ ਤੇ ਹਜਾਰਾ। ਪ੍ਰਕਾਸ਼ ਦਿਸੈ ਸਭ ਦਸਮੇ ਦੁਆਰਾ।
ਬਾਹਰ ਬਹੁਤ ਪ੍ਰਕਾਸ਼ ਭੀ ਆਵੈ। ਹਿਰਨ ਗਰਭ ਏਹੁ ਧਿਆਨ ਸਦਾਵੈ ॥੫੮॥
ਬਾਹਰ ਸੂਰਜ ਚੰਦ ਪ੍ਰਕਾਸਾ। ਅੰਤਰ ਬੁਧ ਵਿਚਾਰ ਮੇਂ ਭਾਸਾ।
ਏਹੁ ਸਭ ਮਾਯਾ ਕੇ ਪਾਸਾਰੇ। ਨਾਸਵੰਤ ਤਨ ਨਾਸੈ ਸਾਰੇ ॥੫੯॥
ਸ੍ਰੀ ਅਕਾਲ ਪ੍ਰਕਾਸ਼ ਜੋ ਸਾਚਾ। ਅੰਤਰ ਬਾਹਰ ਅਦ੍ਰਿਸ਼ਟ ਅਬਾਚਾ।
ਬੁਧੀ ਤੇ ਮਾਯਾ ਸਭ ਜੋਈ। ਪ੍ਰਕਾਸ਼ਕ ਬ੍ਰਹਮਾਤਮ ਸੋਈ ॥੬੦॥
ਮਾਯਾ ਨਹਿ ਪ੍ਰਕਾਸ਼ੈ ਜਾ ਕੋ। ਬੁਧ ਕੇ ਬਿਸ਼ੈ ਨਹੀਂ ਲਖ ਤਾਂਕੋ।
ਸਭ ਕੋ ਪ੍ਰਕਾਸ਼ਕ ਸਭ ਬਿਆਪਾ ਅਨਹਤ ਰੂਪ ਜਾਨੀਏ ਆਪਾ ॥੬੧॥
ਬਾਜੇ ਬਜਤਿ ਪੌਣ ਕੇ ਸਾਰੇ। ਤੰਤੀ ਬਿਤ ਕਾਂਸ਼ੀ ਘਟਵਾਰੇ।
ਸ੍ਵਾਸਾਂ ਸੰਗ ਅਨਗਨਿ ਸਭ ਬਾਜੇ। ਨਾਸੈ ਜਬ ਦਸਮਾ ਦਰ ਭਾਜੇ ॥੬੨॥

ਬ੍ਰਹਮਾਕਾਰ ਬ੍ਰਿਤ ਇਹੁ ਬਾਜਾ। ਬਿਨੁ ਵਜਾਏ ਵਾਜੇ ਬਿਨ ਸਾਜਾ।
ਅਖੰਡਾ ਕਾਰ ਲਿਵ ਇਕ ਰਸ ਲਾਗੈ। ਸੂਤਾ ਜੀਵ ਨੀਂਦ ਤੇ ਜਾਗੈ ॥੬੩॥
ਸਰਬ ਬਿਆਪਕ ਸਮਤਾ ਆਵੈ। ਬ੍ਰਹਮ ਧਿਆਨ ਮਨ ਬੀਚ ਸਮਾਵੈ।
ਹੰਗਤਾ ਮਮਤਾ ਬੰਧਨ ਨਾਸ਼ੈ। ਏਕੰਕਾਰ ਵਾਹਿਗੁਰੂ ਭਾਸੈ ॥੬੪॥
ਕ੍ਰਿਪਾ ਦ੍ਰਿਸ਼ਟ ਤੇ ਰੰਗਨ ਕੀਆ। ਸਿੰਘ ਧਿਆਨ ਮੇਂ ਮਸਤ ਸੋ ਥੀਆ।
ਇਉਂ ਸਦ ਆਤਮ ਰੰਗ ਮੇਂ ਰੰਗੇ। ਧੰਨ ਸੰਤ ਉਪਕਾਰੀ ਚੰਗੇ ॥੬੫॥
ਅੰਮ੍ਰਿਤ ਪ੍ਰਚਾਰ ਬਠਿੰਡੇ ਕੀਆ। ਇਕਵਿੰਜਾ ਨਰ ਨਰ ਨਾਰੀ ਸੁਖ ਥੀਆ।
ਆਪ ਤਰੇ ਤਾਰੇ ਸੰਸਾਰਾ। ਪਰਉਪਕਾਰ ਹੇਤ ਤਨੁ ਧਾਰਾ ॥੬੬॥
ਸਭ ਸੰਗਤ ਕੋ ਭਲੇ ਰੀਝਾਯੋ। ਅਧਿਕ ਪ੍ਰਸੰਨਤਾ ਸਭ ਮਨ ਛਾਯੋ।
ਹੌਲੀ ਸੰਥਾ ਕਰੋ ਇਮ ਚਾਹੇ। ਨਹੀਂ ਪੂਰੀ ਕੋ ਨਿਯਮ ਬੰਧਾਹੇ ॥੬੭॥
ਠਰੈਣ ਸਿੰਘ ਸਕੱਤ੍ਰ ਇਮ ਭਾਖਾ। ਦੇਹੁ ਅਨੰਦ ਸਦਾ ਅਭਿਲਾਖਾ।
ਸੰਤਾਂ ਕਿਹਾ ਭਲਾ ਇਮ ਹੋਵੈ। ਹਰਿ ਰੋਜ ਕਥਾ ਪ੍ਰੇਮ ਤੇ ਜੋਵੈ ॥੬੮॥
ਇਕ ਮਹੀਨਾਂ ਤੇਰਾਂ ਦਿਨ ਹੋਈ। ਸੰਗਤਿ ਸੁਣ ਸੁਣ ਅਨੰਦਤ ਜੋਈ।
ਭਲੇ ਸਰਬ ਕੋ ਪਰਚਾ ਹੋਯੋ। ਨਾਮ ਰਸ ਮੇਂ ਰਿਦਾ ਪਰੋਯੋ ॥੬੯॥
ਇਕ ਖਿਨੁ ਤਿਆਗਨ ਮੂਲ ਨ ਚਾਹੇ। ਪ੍ਰੇਮ ਅਖੰਡ ਮਨੁ ਪਰਚਾ ਆਹੇ।
ਸੰਤਾਂ ਕੋ ਦੇਖਤਿ ਹਿਤ ਲਾਈ। ਸ਼ਹਿਰ ਲੋਕ ਮਨੁ ਅਧਿਕ ਵਧਾਈ ॥੭੦॥
ਵਾਜੇ ਪਿੰਡ ਦੀਵਾਨ ਤੇ ਆਏ। ਗੁਰ ਦਸਮੇ ਗੱਦੀ ਪੁਰਬ ਮਨਾਏ।
ਗੁਰ ਦਸਮੇਸ਼ ਉਪਕਾਰ ਸੁਣਾਏ। ਸੰਗਤਿ ਕੇ ਮਨ ਆਨੰਦ ਛਾਏ ॥੭੧॥
ਸ੍ਰੀ ਰਾਗ ਮੇਂ ਸੰਥਾ ਥੀ ਚਾਲੀ। ਭਯੋ ਰਾਗੁ ਸਮਾਪਤ ਹਿਤ ਨਾਲੀ।
ਬੀਤ ਜੈ ਹੈ ਵਿਰਾਗ ਪਦੁ ਗਾਯੋ। ਬਠਿੰਡੇ ਆਣ ਸੰਤ ਜੀ ਬਿਰਾਯੋ ॥੭੨॥
ਰਾਗ ਮਾਝ ਆਰੰਭ ਸੋ ਕੀਆ। ਸੰਗ ਵਿਰਾਗ ਵਚਨ ਇਮ ਥੀਆ।
ਮੈਂ ਹੁਣ ਕਥਾ ਬਹੁਤ ਚਿਰ ਕੀਨੀ। ਵਿਚਰੈਂ ਹੋਰ ਥਾਨ ਸੁਖ ਚੀਨੀ। ੭੩॥
ਕਰਹਿਗੇ ਅਪਨੀ ਰੁਚਿ ਕੋ ਠਾਨੀ। ਪੂਰੀ ਕਰਨ ਨ ਪ੍ਰਣ ਇਸ ਬਾਨੀ।
ਜੇ ਕਰਾਵਨੀ ਤੁਮਹੀ ਸਾਰੀ। ਹੋਰ ਸਿੰਘ ਦੇਵਹਿ ਇਸ ਬਾਰੀ ॥੭੪॥
ਰਹੇ ਮੋਨਿ ਪ੍ਰਬੰਧਕ ਸਾਰੇ। ਬੋਲੇ ਨਹੀਂ ਭੈ ਮਨ ਮੇਂ ਧਾਰੇ।
ਸੰਤ ਸਭ ਕੋ ਕਹਿ ਕੁਟੀਆ ਆਏ। ਜਾਵਹਿਗੇ ਜਹਿ ਰੁਚੀ ਹੋ ਜਾਏ ॥੭੫॥
ਅਠੱਤੀ ਸ਼ਬਦ ਮਾਝ ਕੇ ਹੋਏ। ਗੋਬਿੰਦ ਗੜ੍ਹ ਵਸੇ ਨਿਸ ਸੋਏ।
ਕਮੇਟੀ ਕੇ ਨਰ ਬਹੁ ਬਿਸਮਾਏ। ਕੋਈ ਬਿਨੈ ਨਹਿ ਭਾਖੀ ਆਏ ॥੭੬॥
ਸੰਤਾਂ ਨੇ ਵਿਦਜਾਰਥੀ ਬੂਝੇ। ਰਹਿਣਾ ਇਹਾਂ ਕਿ ਜਾਵਨ ਸੂਝੇ।
ਸ਼ਹਿਰ ਰਹਿਣਾ ਮੁਸ਼ਕਲ ਦੀਸੈ। ਭਾਖੀ ਸੁਣੋ ਸਮਰਥ ਹਮ ਈਸੈ ॥੭੭॥
ਸੰਪੂਰਨ ਸਿੰਘ ਅਮਰ ਸਿੰਘ ਲੀਏ। ਆਏ ਸੰਤ ਬੇਹੜੀ ਚਿਤ ਦੀਏ।
ਗੁਰਬਚਨ ਸਿੰਘ ਤੇ ਆਦਿ ਪਿਛਾਰੀ। ਗੁਰ ਦਸਮੇ ਗੁਰਦੁਆਰੇ ਭਾਰੀ ॥੭੮॥

ਦੂਜੇ ਦਿਨ ਸਭਹੀ ਮੰਗਵਾਏ । ਕਮੇਟੀ ਕੋ ਸਮਝਾਇਕੇ ਆਏ ।
ਬਠਿੰਡੇ ਅਬ ਨਹਿ ਕਥਾ ਅਗਾਰੀ । ਕਰੀ ਸੰਤ ਜੀ ਆਨੰਦ ਭਾਰੀ ॥੭੯॥
ਰਾਮ ਸਿੰਘ ਸੂਰਮਾ ਨਹਿ ਆਯਾ । ਕਥਾ ਸੁਣਨ ਤੇ ਰਿਹਾ ਪਿਛਾਯਾ ।
ਥੇਹੜੀ ਗੁਰਦੁਆਰਾ ਦਸਮੇਸੰ । ਜੰਡ ਖੜੇ ਤੀਨ ਤਹਿ ਵੇਸੰ ॥੮੦॥
ਬਾਹਰ ਨਗਰ ਤੇ ਸੋਹਿਤ ਥਾਨਾ । ਬਸੇ ਸੰਤ ਜੀ ਗੁਰ ਘਰ ਜਾਨਾ ।
ਸੁੰਦਰ ਗੁਰਦੁਆਰਾ ਤਹਿ ਸੋਹਾ । ਬਣਾਯਾ ਸੰਗਤਿ ਨੇ ਮਨ ਮੋਹਾ ॥੮੧॥
ਗੁਰਦਿਆਲ ਸਿੰਘ ਤਹਿ ਇਕ ਸਰਦਾਰਾ । ਪ੍ਰੇਮੀ ਅਧਿਕ ਸੇਵੈ ਗੁਰਦੁਆਰਾ ।
ਭੈਣ ਘਰਾਂ ਮੇਂ ਬੀਬੀ ਜਿਆਨੀ । ਸਿਮਰੈਂ ਨਾਮ ਵਾਹਿਗੁਰੂ ਮਾਨੀ ॥੮੨॥
ਦਰਸ਼ਨ ਸੰਤ ਜੀ ਕੇ ਕਰ ਦੋਵੇਂ । ਭਏ ਅਨੰਦ ਮਨ ਗਦ ਗਦ ਹੋਵੇਂ ।
ਗੁਰਦਿਆਲ ਸਿੰਘ ਤਪਦਿਕ ਬਿਮਾਰਾ । ਸੁਖਮਨੀ ਸੁਣ ਸੁਖ ਹੋਏ ਭਾਰਾ ।੮੩॥
ਕਥਾ ਨਿਤਾਪ੍ਰਤਿ ਮਾਝ ਕੀ ਹੋਤੀ । ਸੰਗਤਿ ਸੁਣੈ ਭਾਉ ਕੇ ਸੇਤੀ ।
ਵਿਦਯਾਰਥੀ ਪ੍ਰਸਾਦੇ ਆਨੈ । ਛੱਕਰ ਸਰ ਤੇ ਛਕ ਤ੍ਰਿਪਤਾਨੈ ॥੮੪॥
ਸ਼ਾਮ ਗੁਰਦੁਆਰੇ ਹੀ ਸਾਜੇ । ਤਪ ਕਰਤੇ ਗੁਰ ਘਰੇ ਬਿਰਾਜੇ ।
ਇਮ ਰਹਿਤੇ ਕਛੁ ਸਮਾ ਬਿਤਾਯਾ । ਹੁਸਨਰ ਪਿੰਡ ਦੀਵਾਨ ਸਜਾਯਾ ॥੮੫॥
ਕਥਾ ਆਪ ਸੰਤਾਂ ਨੇ ਗਾਈ । ਕੀਰਤਨ ਵਿਦਯਾਰਥੀ ਸੁਣਾਈ ।
ਕੋਟ ਭਾਈ ਕੇ ਸਜਾ ਦੀਵਾਨਾ । ਬਾਰਾਂ ਤੇਰਾਂ ਪੋਹ ਬਖਾਨਾ ॥੮੬॥
ਅਖੀਂ ਬਾਝਹੁ ਕਥਾ ਥੀ ਆਈ । ਇੱਕੀ ਅਰਥ ਕੀਨ ਸੁਖਦਾਈ ।
ਸੁਣ ਲੋਕਾਂ ਮਨ ਆਨੰਦ ਛਾਯਾ । ਜਿਨ ਸੁਣਿਆਂ ਤਿਸ ਮਨ ਲਖ ਪਾਯਾ॥੮੭॥
ਧੰਨ ਭਾਖ ਅੰਮ੍ਰਿਤ ਕਰ ਤਿਆਰਾ । ਤਿਰਾਨਵੇਂ ਸਿੰਘ ਸਜੇ ਹਿਤ ਧਾਰਾ ।
ਲੀਡਰ ਬਹੁਤ ਤਹਾਂ ਥੇ ਆਏ । ਕਥਾ ਸੁਣੇ ਬਿਸਮੇ ਮਨ ਭਾਏ ॥੮੮॥
ਸੰਗਤਿ ਮਿਲੀ ਦੂਰ ਤੇ ਨੇਰੇ । ਕਫਤਿ ਭਾਉ ਪਿਖ ਦਰਸ ਘਨੇਰੇ ।
ਆਏ ਥੇਹੜੀ ਸੰਤ ਦਿਆਲਾ । ਰਹੇ ਪ੍ਰੇਮ ਧਰਿ ਗੁਰ ਕੇ ਆਲਾ ॥੮੯॥
ਜਥਾ ਪ੍ਰੇਮ ਤੇ ਸੇਵਤਿ ਕਰੀ । ਸਿਮਰੈਂ ਵਾਹਿਗੁਰੂ ਹਰਿ ਘਰੀ ।
ਇਵ ਆਨੰਦ ਮੇਂ ਮਗਨ ਗੁਸਾਂਈ । ਰਹਿਤੇ ਥੇਹੜੀ ਅਸੰਗ ਸਦਾਈ ॥੯੦॥
ਦਸੋਂਧਾ ਸਿੰਘ ਰਹਿ ਮਗਨ ਅਨੰਦਾ । ਮਸਤ ਬੋਲਤਾ ਰਾਤ ਮੁਕੰਦਾ ।
ਗੁਰਦਿਆਲ ਸਿੰਘ ਆਯਾ ਗਿਆਨੀ।ਰਾਮ ਸਿੰਘ ਹੈ ਰਾਮ ਜੀਉ ਭਾਨੀ ॥੯੧॥
ਜੰਗ ਸਿੰਘ ਵਡਾ ਇਕ ਛੋਟਾ । ਰਹੈ ਨਿਕਟ ਬਡ ਪ੍ਰੇਮ ਸਮੇਟਾ ।
ਰਤਨ ਸਿੰਘ ਆਦਿਕ ਬਹੁ ਪ੍ਰੇਮੀ । ਕਥਾ ਸੁਨਨੁ ਕੇ ਭਏ ਹੈ ਨੇਮੀ ॥੯੨॥
ਸੰਤ ਗੁਰੂ ਅਸਥਾਨ ਅਗਾਰੀ । ਬੈਠੇ ਸਿੰਘ ਸਭੇ ਹਿਤ ਧਾਰੀ ।
ਬਚਨ ਉਚਾਰਿਓ ਸੰਤ ਸੁਆਮੀ । ਦੇਵਹੁ ਉਤਰ ਜਿਮ ਤੁਮ ਜਾਮੀ ॥੯੩॥
ਦਸ ਸਤਿਗੁਰ ਜੀ ਗੁਰ ਕੀ ਬਾਣੀ । ਸ੍ਰੀ ਅਕਾਲ ਪੁਰਖ ਗਤਿ ਦਾਣੀ ।
ਇਨੁ ਮੇਂ ਭੇਦ ਕਛੁਕ ਜੇ ਜਾਨੋ । ਕਹੋ ਹਮੈ ਪ੍ਰਤਿ ਸਮਝ ਪਛਾਨੋ ॥੯੪॥

ਸੁਣ ਕੇ ਗੁਰੂ ਦਿਆਲ ਹਰਿ ਭਾਖਾ। ਵਡੇ ਛੋਟੇ ਇਹੁ ਮਤਿ ਰਾਖਾ।
ਅਪਨੀ ਸਮਝ ਨੇਸ਼ਟਾ ਗਾਈ। ਸੀ ਗੁਰੂ ਗ੍ਰੰਥ ਪ੍ਰਮਾਣ ਅਲਾਈ ॥੯੫॥

(ਸ੍ਰੀ ਮੁਖਵਾਕ)

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ ॥
ਅਥਵਾ–ਹਉ ਆਪਹੁ ਬੋਲ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ ॥
"ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥"

ਚੌਪਈ–ਹੁਕਮੀ ਸ੍ਰੀ ਅਕਾਲ ਜੀਉ ਜਾਨਾ। ਹੁਕਮ ਗੁਰੂ ਬਾਣੀ ਮਨ ਮਾਨਾ।
ਦਸ ਸਤਿਗੁਰ ਲੈ ਹੁਕਮ ਸੋ ਆਏ। ਹਲਕਾਰੇ ਦ੍ਰਿਸ਼ਟਾਂਤ ਸੁਨਾਏ ॥੯੬॥
ਦੋਵੇਂ ਗੁਰਦਿਆਲ ਸਿੰਘ ਜੀ ਏਹੀ। ਬਚਨ ਸੁਨਾਯੋ ਪ੍ਰਗਟ ਯੇਹੀ।
ਸੰਤਾਂ ਬਾਕੀ ਸਿੰਘ ਪੁਛਾਏ। ਗੁਪਤ ਰਹੇ ਨਹਿ ਵਾਕ ਅਲਾਏ ॥੯੭॥
'ਗੁਰਬਚਨ ਸਿੰਘ' ਕੀ ਦਿਸ ਤਬ ਹੇਰਾ।ਕਹੁ ਅਪਨਾ ਮਤ ਤੂੰ ਇਸ ਵੇਰਾ।
ਬੋਲਿਓ ਰਿਦੇ ਬਿਚਾਰ ਸਿਧਾਂਤਾ। ਪਾਯੋ ਗੁਰਮਤ ਤੇ ਬਖਿਯਾਤਾ ॥੯੮॥
ਨਿਰਗੁਨ ਸਰਗੁਨ ਆਪੇ ਪਿਆਰਾ। ਹੁਕਮੀ ਹੁਕਮ ਨ ਭਿੰਨ ਵਿਚਾਰਾ।
ਸਤਿਗੁਰ ਸ੍ਰੀ ਅਕਾਲ ਗੁਰਬਾਣੀ। ਏਕੋ ਰੂਪ ਮੈਂ ਤੁਮਤੇ ਜਾਣੀ ॥੯੯॥

ਸ੍ਰੀ ਮੁਖ ਵਾਕ–'ਸਤਿਗੁਰ ਕੀ ਬਾਣੀ ਸਤ ਸਰੂਪ ਹੈ ਗੁਰਬਾਣੀ ਬਣੀਐ ॥'
'ਗੁਰ ਪਰਮੇਸਰ ਏਕੋ ਜਾਣੁ ॥ ਮਾਨਸੁ ਕਾ ਕਰਿ ਰੂਪੁ ਨ ਜਾਨੁ ॥'
'ਸਤਿਗੁਰ ਬਚਨੁ ਬਚਨੁ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥'
'ਦਾਸੁ ਬਾਣੀ ਬ੍ਰਹਮੁ ਬਖਾਣੈ ॥'
'ਇਹੁ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥'

ਚੌਪਈ–ਜਿਮ ਪਾਣੀ ਕੇ ਤਰੰਗ ਹੈ ਪਾਣੀ। ਗੁਰੂ ਗ੍ਰੰਥ ਦਸ ਗੁਰ ਇਕ ਜਾਣੀ।
ਸ੍ਵਰਨ ਭੂਖਨ ਜਿਮ ਏਕੋ ਰੂਪਾ। ਸ੍ਰੀ ਅਕਾਲ ਤਿਮ ਆਪ ਅਨੂਪਾ ।੧੦੦।
ਹੁਕਮੀ ਸ੍ਰੀ ਅਕਾਲ ਹੈ ਆਪੇ। ਹੁਕਮ ਬਾਣੀ ਨਹਿ ਭਿੰਨ ਸਿੰਞਾਪੇ।
ਸਤਿਗੁਰੁ ਰੂਪ ਹੁਕਮੀ ਨੇ ਧਾਰਾ। ਹੁਕਮ ਆਪਣਾ ਆਪ ਬਿਥਾਰਾ ॥੧੦੧॥
ਬੇਨਤੀ 'ਗੁਰਬਚਨ ਸਿੰਘ' ਭਾਖੀ। ਆਪ ਸੁਨਾਵੋ ਤਤ ਹਮ ਕਾਂਖੀ ॥
ਸੁਣਕੇ ਸੰਤ ਭਏ ਕਿਰਪਾਲਾ। ਸਸ ਮੁਖ ਅੰਮ੍ਰਿਤ ਬਚਨ ਨਿਕਾਲਾ ।੧੦੨।
ਸਮ ਚਕੋਰ ਕੇ ਪ੍ਰੇਮੀ ਸਾਰੇ। ਦਰਸ਼ਨ ਕਰੈਂ ਰੰਗੇ ਇਕ ਵਾਰੇ।
ਸੁਭ ਗੁਣ ਤਾਰੇ ਚਮਕਹਿ ਬ੍ਰਿੰਦਾ।ਚਾਂਦਨੀਗੁਰ ਜਸ ਗਾਇ ਸੁਨੰਦਾ ।੧੦੩।
ਕਵੀਆਂ ਜਿਉਂ ਬ੍ਰਿਤੀ ਸਭਿ ਖਿਲੀ। ਤਪਤ ਸੋ ਵਿਸ਼ੇ ਵਾਸ਼ਨਾ ਦਲੀ।
ਬਿਨ ਕਲੰਕ ਕੇ ਜਤ ਸਤ ਮਾਹੀ। ਸੰਤ ਚੰਦ ਤੇ ਅਧਿਕ ਦਿਸਾਹੀ ।੧੦੪।
ਸ੍ਰੀ ਅਕਾਲ ਹੈ ਸਦਾ ਅਖੰਡਾ। ਕਾਲ ਕਲਪਣਾ ਰਹਿਤ ਅਮੰਡਾ।
ਅਪਣਾ ਖੇਲ ਜਗਆ ਪਰਚਾਇਓ।ਕਿਰਿਆਰਹਿਤ ਅਸੰਗ ਰਹਾਇਓ ।੧੦੫।
ਜਿਉਂ ਚੁੰਬਕ ਆਚੱਲ ਰਹੰਤਾ। ਲੋਹਾ ਨਿਰਤ ਪੇਖਿ ਕਾਰੰਤਾ।
ਆਪੇ ਇਕ ਹੋਯੋ ਆਨੰਤਾ। ਅਨੰਤ ਰੂਪ ਪੁਨਿ ਏਕ ਹੁਵੰਤਾ ॥੧੦੬॥

ਜੀਉ ਪੂਤਲੀ ਸਮ ਨਾਚੰਤੇ। ਆਸਰੇ ਚੇਤਨ ਕ੍ਰਿਆਵੰਤੇ।
ਬਿਨ ਚੇਤਨਿ ਕੇ ਜੜਿ ਆਕਾਰਾ। ਸੱਤਾ ਦੇਤ ਆਪ ਨਿਰਾਧਾਰਾ ॥੧੦੭॥

(ਸ੍ਰੀ ਸਤਿਗੁਰ ਵਾਕ)

'ਅਪਰੰਪਰਿ ਪਾਰ ਬ੍ਰਹਮੁ ਪ੍ਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥'
'ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ।'
'ਗੁਰ ਨਾਨਕ ਮਿਲਿਆ ਪਾਰਬ੍ਰਹਮੁ ਤੇਰੇ ਚਰਨਾ ਕਉ ਬਲਿਹਾਰਾ ॥
'ਗੁਰਦੇਵ ਸਤਿਗੁਰ ਪਾਰਬ੍ਰਹਮੁ ਪ੍ਰਮੇਸਰ ਗੁਰਦੇਵ ਨਾਨਕ ਹਰਿ ਨਮਸਕਰਾ।'
'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ।
ਗੁਰਬਾਣੀ ਕਹੈ ਸੇਵਕ ਜਨੁ ਮਾਨੈ ਪ੍ਰਤਖ ਗੁਰੂ ਨਿਸਤਾਰੇ ॥'
'ਨਾਨਕੁ ਸੋਧੇ ਸਿੰਮ੍ਰਿਤਿ ਬੇਦੁ। ਪਾਰ ਬ੍ਰਹਮ ਗੁਰ ਨਾਹੀ ਭੇਦੁ ॥'

ਚੌਪਈ–ਅਗਿਆਨ ਤੇ ਭਾਸੈ ਭਿੰਨ ਅਕਾਰਾ। ਜੀਵ ਈਸ ਜਗ ਪਸਰਾ ਸਾਰਾ।
ਪਾਪ ਪੁੰਨ ਰਾਗੁ ਦ੍ਵੈਸ਼ ਅਨੰਤਾ। ਜਨਮ ਮਰਨ ਹਰਖ ਸੋਗ ਧਰੰਤਾ ॥੧੦੮॥
ਸਤਿਗੁਰ ਕਰੁਣਾ ਜਿਸ ਪਰ ਹੋਇ। ਸੇਵਾ ਨਿਹਕਾਮ ਕਰੈ ਮਲ ਖੋਇ।
ਵੈਰਾਗ ਬਿਬੇਕ ਸਮ ਦਮ ਗੁਣ ਆਵੈ। ਮੁਕਤੀ ਇੱਛਾ ਉਰ ਪ੍ਰਗਟਾਵੈ ॥੧੦੯,।
ਸਤਿਗੁਰ ਸਤਿਨਾਮੁ ਦੇ ਤਾਂਹੀ। ਸੁਣਿ ਕੈ ਬਾਣੀ ਮੰਨ ਵਸਾਹੀ।
ਨਿਧਿਆਸਨ ਕਰ ਮਨ ਵਸ ਆਵੈ ॥ ਕਾਹੂ ਫਲ ਨਹੀ ਇਛਾ ਧਾਵੈ ॥੧੧੦॥
ਭਗਤੀ ਰਸਿ ਮੇਂ ਗੁਰ ਪਦ ਪ੍ਰੇਮਾ। ਗੁਰ ਨਾਨਕ ਦਸਮੇਸ਼ ਦੇ ਛੇਮਾ।
ਅੰਮ੍ਰਿਤ ਸਤਿਗੁਰ ਦੇਹਿ ਪਿਆਈ। ਮਨ ਤਨ ਧਨ ਅਭਿਮਾਨ ਛਡਾਈ ॥੧੧੧॥
ਜੀਵ ਅਵਿਦਿਆ ਤੇ ਤਬ ਜਾਗੈ। ਜਾਗ੍ਰਤ ਸੁਪਨ ਸਖੋਪਤਿ ਤਿਆਗੈ ॥
ਤੁਰੀਆ ਪਦੁ ਸਾਖੀ ਨਿਰਲੇਪਾ। ਰਹੈਂ ਅਨੰਦ ਬ੍ਰਹਮ ਰਸ ਲੇਪਾ ॥੧੧੨॥
ਮਾਯਾ ਸਬਲ ਈਸ ਆਸੰਗਾ। ਸਭ ਪ੍ਰਕਾਸ਼ਕ ਏਕ ਅਰੰਗਾ।
ਤਤ ਤ੍ਵੰ ਕੋ ਸੋਧਿ ਵਿਚਾਰੈ। ਰਹੈ ਸ਼ੇਸ਼ ਬ੍ਰਹਮ ਆਤਮ ਭਾਰੈ ॥੧੧੩॥
ਸ੍ਰੀ ਅਕਾਲ ਕੋ ਪਾਯਾ ਜਾਹੂ। ਸ੍ਰੀ ਪ੍ਰਭੁ ਰੂਪ ਭਏ ਸਭ ਪ੍ਰਾਹੂ।
ਸਤਿ ਪੁਰਖ ਕਾ ਗਿਆਨ ਦੇ ਸੋਇ। ਗੁਰ ਦਸ ਸਰੂਪ ਭਏ ਜਗ ਲੋਇ ॥੧੧੪॥
ਅਕਾਲ ਕੀ ਬੋਧਕੁ ਸਤਿਗੁਰ ਬਾਣੀ। ਭਵ ਸਾਗਰ ਤੇ ਤਾਰਕ ਜਾਣੀ।
ਬੋਧ ਰੂਪ ਸ੍ਰੀ ਆਪ ਅਕਾਲਾ। ਬੋਧਕ ਬਾਣੀ ਸਬੰਧ ਨਿਹਾਲਾ ॥੧੧੫॥
ਸਤਿਗੁਰ ਦਸ ਪ੍ਰਭੁ ਆਪ ਤਨੁ ਧਾਰੇ। ਗੁਰਬਾਣੀ ਰਚ ਗੁਰੂ ਗ੍ਰੰਥ ਉਚਾਰੇ।
ਖਾਲਸਾ ਕੋ ਪ੍ਰਭੁ ਗਿਆਨੀ ਕੀਨਾ। ਸਤਿਬ੍ਰਹਮ ਗੁਰਬਾਣੀ ਚੀਨਾ ॥੧੧੬॥

ਦੋਹਿਰਾ–ਗੁਰੂ ਗ੍ਰੰਥ ਸ੍ਰੀ ਅਕਾਲ ਮੈ, ਪੁਨਿ ਦਸਿ ਗੁਰ ਕੇ ਮਾਂਹਿ।
ਭੇਦ ਰੰਚ ਨਹਿ ਖਾਲਸਾ, ਏਕੋ ਰੂਪ ਸਦਾਹਿ ॥੧੧੭॥

ਚੌਪਈ–ਭੇਦ ਭਾਵਨਾ ਨਾਸੈ ਜਾਕੀ। ਲਿਵ ਲਾਗੈ ਇਕ ਰਸ ਤਬ ਤਾਂਕੀ
ਪਾਵੈ ਅਪਨਾ ਰੂਪ ਅਖੰਡਾ। ਸਹੈ ਨ ਫਿਰ ਕਬ ਜਮ ਕੋ ਦੰਡਾ ॥੧੧੮॥

ਸੁਣੇ ਸਿੰਘ ਮਨ ਆਨੰਦ ਭਏ । ਧੰਨ ਸੰਤ ਜਿਨ ਭੇਦ ਮਿਟਏ ।
ਵਾਹਿਗੁਰੂ ਕੀ ਫਤੇ ਬੁਲਾਵੇ । ਵਾਹਿਗੁਰੂ ਕਾ ਨਾਮ ਧਿਆਵੇ ॥੧੧੯॥
ਦਸਮ ਗੁਰੂ ਅਵਿਤਾਰ ਜੋ ਧਾਰਾ । ਪੁਰਬ ਮੇਂ ਅਖੰਡ ਪਾਠ ਉਚਾਰਾ ।
ਕਈ ਹਜਾਰ ਅਕੱਠ ਹੋ ਆਯਾ । ਮਿਲੀਆਂ ਸੰਗਤਾਂ ਦੀਵਾਨ ਸਜਾਯਾ ॥੧੨੦॥
ਮਸਤਾਨ ਸਿੰਘ ਪ੍ਰਚਾਰ ਕਰੰਤਾ । ਸਤਿਗੁਰ ਕੇ ਉਪਕਾਰ ਭਨੰਤਾ ।
ਹੋਰ ਕਈ ਪ੍ਰਚਾਰਕ ਆਏ । ਲੰਗਰ ਅਤੁਟ ਚਲੈ ਤ੍ਰਿਪਤਾਏ ॥੧੨੧॥

ਦੋਹਿਰਾ—ਮੂਲਾ ਧਾਰ ਸੁਧਿਸਾਨ ਪੁਨਿ, ਮਨਿ ਪੂਰਕ ਪਹਿਚਾਨ ।
ਅਨਾਹਤ ਬਿਸੁਧ ਜੋ ਆਗਿਆ, ਛੇ ਚੱਕ੍ਰ ਬਖਿਆਨ ॥੧੨੨॥

ਚੌਪਈ—ਆਸਾ ਵਾਰ ਭੋਗ ਜਬ ਪਾਯਾ । ਪਾਠ ਅਖੰਡ ਕੀ ਸਮਾਪਤਿ ਭਾਯਾ ।
ਜਹ ਜਹ ਪੇਖਿਓ ਤਹਾ ਹਜੂਰਾ । ਕਥਾ ਕਰੀ ਸੰਤਾਂ ਰਸ ਰੂਰਾ ॥੧੨੩॥
ਗੁਰ ਕਾ ਆਵਨ ਕਾਰਨ ਭਾਸਾ । ਧਰਮ ਚਲਾਵਨ ਦੁਸ਼ਟਨਿ ਨਾਸਾ ।
ਪ੍ਰਸਾਦਿ ਬਹੁਤਿ ਸੰਗਤਿ ਵਰਤਾਯਾ । ਸਮਾਪਤ ਦੀਵਾਨ ਸ਼ਾਮ ਹੋ ਆਯਾ ॥੧੨੪॥
ਪ੍ਰੇਮ ਪ੍ਰਕਾਸ਼ ਗੀਤ ਰਸਿ ਵਾਲੇ । ਪੜੇ ਸੰਗਤਾਂ ਮਨ ਕੋ ਢਾਲੇ ।
ਕਵਿਤਾ ਪੜੀ ਗੁਰੂ ਜਸ ਵਾਲੀ । ਗਿਆਨ ਪ੍ਰੇਮ ਲਹਿਰਾਂ ਕੇ ਨਾਲੀ ॥੧੨੫॥
ਸਰੋਵਰ ਬਣੈ ਗੁਰੂ ਕੇ ਦੁਆਰੇ । ਸੰਤ ਕਾਰ ਕਰਨੇ ਇਛ ਧਾਰੇ ।
ਵਿਦਿਆਰਥੀ ਨਾਲ ਸਭ ਲੀਨੇ । ਮਿੱਟੀ ਟੱਕ ਹਿਤ ਪ੍ਰਸਾਦਿ ਬ੍ਰਤੀਨੇ ॥੧੨੬॥
ਕਰ ਅਰਦਾਸ ਬੇਨਤੀ ਭਾਖੀ । ਸ੍ਰੀ ਦਸਮੇਸ਼ ਏਹੀ ਹਮ ਕਾਂਖੀ ।
ਜਿਤਨਾ ਚਿਰ ਰਹੈਂ ਸੇਵਾ ਹੀ ਕਰੈ । ਤਾਲ ਖੋਦੈਂ ਇਹੁ ਆਗਿਆ ਧਰੈ ॥੧੨੭॥
ਪੰਜ ਪਿਆਰੇ ਮਿਲ ਕਰ ਸੰਤਾ । ਟੱਕ ਲਾਯੋ ਮਨ ਮੋਦ ਅਨੰਤਾ ।
ਸਭ ਜੱਥਾ ਸੇਵਾ ਕੋ ਲਾਗਾ । ਕੋ ਪਟੈ ਕੋਇ ਭਰੈ ਸੁਭਾਗਾ ॥੧੨੮॥
ਕੋਈ ਚੱਕ ਬਾਹਰ ਲੈ ਆਈ । ਕੋਈ ਸਿੱਟ ਕੇ ਲੇਵਨ ਧਾਈ ।
ਇਸ ਬਿਧ ਨਿਤ ਦੋ ਘੰਟੇ ਸੇਵਾ । ਜੱਥਾ ਸੰਤ ਮਿਲ ਕਰੈ ਅਮੇਵਾ ॥੧੨੯॥
ਨਗਰਾਂ ਤੇ ਭੀ ਸੰਗਤ ਆਵੇ । ਸੇਵਾ ਸਰੋਵਰ ਕੀ ਨਿਭਹਾਵੇ ।
ਨਿੱਤ ਪੁਟਾਈ ਹੋਵਨ ਲਾਗੀ । ਸੇਵਾ ਕਰੈ ਲੋਕ ਬਡ ਭਾਗੀ ॥੧੩੦॥
ਸੱਤ ਅਖੰਡ ਪਾਠ ਕਰਵਾਏ । ਪੰਦਰਾਂ ਮਾਘ ਕੋ ਭੋਗ ਪਵਾਏ ।
ਸੰਤ ਬਿਸ਼ਨ ਸਿੰਘ ਜੀ ਤੱਤ ਬੇਤੇ । ਸਦਾ ਨਾਮ ਰੰਗ ਮੇਂ ਮਨ ਚੇਤੇ ॥੧੩੧॥
ਕਾਮ ਕ੍ਰੋਧ ਮੋਹ ਲੋਭ ਹੰਕਾਰਾ । ਜੀਤਾ ਜਿਨਹੋਂ ਨੇ ਜਗ ਸਾਰਾ ।
ਸੰਤ ਇਨਾਂ ਕੋ ਜੀਤਨ ਹਾਰੇ । ਧੰਨ ਮਾਤ ਪਿਤ ਜਿਨ ਪ੍ਰਤਿਪਾਰੇ ॥੧੩੨॥
ਮੁਰਾਲੇ ਮੇ ਬ੍ਰਹਮੁ ਗਿਆਨ ਕੋ ਦਾਤਾ । ਤਹਿ ਨਮਿਤ ਕਰ ਪਾਠ ਸਾਤਾ ।
ਬੇਹੜੀ ਮੇਂ ਬਹੁ ਕਰ ਪ੍ਰਸ਼ਾਦਾ । ਸਭ ਕੋ ਅਤੁਟ ਅੰਨ ਮ੍ਰਿਯਾਦਾ ॥੧੩੩॥
ਧੰਨ ਜੱਗ ਖਾਵਤ ਆਘਾਏ । ਬਸਤਰ ਦੀਨੇ ਅਥਿਤ ਪਵਾਏ ।
ਇਉਂ ਪਾਠ ਕਰ ਜਸ ਕੋ ਲੀਆ । ਕਾਰ ਸਰੋਵਰ ਮੇਂ ਚਿਤ ਦੀਆ ॥੧੩੪॥

ਸੰਤ ਰੇਰੂ ਸਾਹਿਬ ਜੀ ਭਾਲੇ । ਅਤਰ ਸਿੰਘ ਸਮ ਅਤਰ ਨਿਹਾਲੇ ।
ਨਵ ਮਾਘ ਉਨੀਂ ਸੌ ਤਿਰਾਸੀ । ਸ਼ੁਕਰਵਾਰ ਪਦ ਲੈ ਅਬਿਨਾਸ਼ੀ ॥੧੩੫॥
ਅਟਕ ਦਰਯਾਇ ਮੇਂ ਤਨਿ ਪ੍ਰਵਾਹਾ। ਬੰਧਨ ਮੁਕਤ ਨਾਮ ਰਸ ਲਾਹਾ ।
ਸਿੰਘ ਨੇ ਆਣ ਪਤ੍ਰਕਾ ਦੀਨੀ । ਸੰਤ ਪੜ੍ਹਤਿ ਬੈਰਾਗ ਮੇਂ ਲੀਨੀ ॥੧੩੬॥
ਸਭ ਕੋ ਸੇਵਾ ਮੇਂ ਸਾਵਧਾਨਾ । ਕਾਰ ਸਰੋਵਰ ਕਰੋ ਸੁਜਾਨਾ ।
ਗੁਰਦਿਆਲ ਸਿੰਘ ਤੇ ਭਾਗ ਸਿੰਘ ਪ੍ਰੇਮੀ । ਥੇਹਿੜੀ ਕੇ ਸ੍ਰਦਾਰ ਨਿਤਨੇਮੀ ॥੧੩੭॥
ਉਤਮ ਸਿੰਘ ਜੀ ਨੰਦ ਸਿੰਘ ਜਾਨਾ । ਕਿਰਪਾਲ ਸਿੰਘ ਜੋ ਬਡ ਬੁਧਵਾਨਾ ।
ਇਨ ਪੰਚਨਿ ਕੋ ਸੌਂਪੀ ਸੇਵਾ । ਕਰਾਵੋ ਪੱਕਾ ਹਿੰਮਤ ਕਰੇਵਾ ॥੧੩੮॥
ਗੁਰ ਦਸਮੇਸ਼ ਸਰ ਬਣੇ ਅਪਾਰਾ । ਹਿਤ ਦੈ ਕਾਰ ਕਰੋ ਬਲਿਹਾਰਾ ॥
ਕਰ ਅਰਦਾਸ ਜੱਥਾ ਸੰਗ ਸਾਰਾ । ਚਲੇ ਸੰਤ ਉਪਕਾਰ ਅਪਾਰਾ ॥੧੩੯॥
ਦਸੌਂਧਾ ਸਿੰਘ ਕੋ ਗੁਰ ਦਰਸੰਨਾ । ਹੋਇ ਰਾਤੀਂ ਮਸਤਿਓ ਧੰਨਾ ।
ਊਚੀ ਬੋਲ ਸਰਬ ਜਾਗਾਏ । ਦੇਖੇ ਗੁਰ ਨਾਨਕ ਹਿਤ ਲਾਏ ॥੧੪੦॥
ਸੰਤਾਂ ਗੁਪਤ ਕਰਾਯੋ ਤਾਂਕੋ । ਬਹੁਤ ਅਨੰਦ ਖਿੜਿਓ ਹੈ ਜਾਂਕੋ ।
ਥੇਹੜੀ ਤੇ ਗਾਡੀ ਚੜ੍ਹ ਆਏ । ਗਿੱਲੀਂ ਉਤਰ ਮਹਿਬੂਦ ਪੁਰ ਜਾਏ ॥੧੪੧॥
ਆਤਮਾ ਏਕ ਰਸ ਪੂਰਨ ਆਪੇ । ਭਰਮ ਜਿੰਦਰੇ ਖੋਲ੍ਹ ਸਿੰਞਾਪੇ ।
ਦੋਇ ਦਿਨ ਦੀਵਾਨ ਮੇਂ ਕਰ ਪ੍ਰਚਾਰਾ । ਮਨ ਮਤਿ ਕਾ ਭਾਰ ਉਤਾਰਾ ।੧੪੨॥
ਪੀਛੇ ਥੇਹੜੀ ਸਿੰਘ ਮਿਲ ਪੰਚੇ । ਉਗਰਾਹੀ ਕਰ ਮਾਯਾ ਸੰਚੇ ।
ਜਿਸ ਥਾਂ ਸੰਤਾਂ ਕਾਰ ਕਰਾਈ । ਪੱਕੀ ਪੌੜੀਆਂ ਦਈ ਬਨਾਈ ॥੧੪੩॥
ਇਕ ਪਾਸਾ ਪੂਰਨ ਕਰ ਦੀਆ । ਸੰਗਤਿ ਸ਼ਨਾਨ ਕਰੈ ਹਿਤ ਥੀਆ ।
ਸਨੇ ਸਨੇ ਪੂਰਾ ਬਣ ਜੈ ਹੈ । ਜਿਮ ਜਿਮ ਸੇਵਾ ਗੁਰ ਕਰਵੈ ਹੈ ॥੧੪੪॥
ਗੁਰਦਿਆਲ ਸਿੰਘ ਜੋ ਸਰਦਾਰਾ । ਤਨ ਤਜਕੇ ਬੈਕੁੰਠ ਸਿਧਾਰਾ ।
ਇਉਂ ਸੇਵਾ ਮੇਂ ਭਈ ਢਿਲਾਈ । ਜਗਤ ਤਮਾਸ਼ਾ ਨਹਿ ਥਿਰੁਤਾਈ ॥੧੪੫॥
ਸੰਤ ਗੁਰਦੁਆਰੇ ਆਏ ਤਬਹੀ । ਰੇਰੂ ਸਾਹਿਬ ਰਾਮਪੁਰ ਸਬਹੀ ।
ਮਿਲ ਸੰਤਾਂ ਕੋ ਬੰਦਨ ਕੀਨੀ । ਬੈਠੇ ਸੰਤ ਪ੍ਰੇਮ ਮਨ ਲੀਨੀ ॥੧੪੬॥
ਸੰਤ ਅਤਰ ਸਿੰਘ ਗੁਰ ਕੇ ਪਿਆਰੇ । ਆਵਨ ਧੰਨ ਸੇਵੀ ਗੁਰਦੁਆਰੇ ।
ਕਰ ਉਪਕਾਰ ਚੇਤੇ ਬੈਰਾਗਾ । ਸਭ ਸੰਗਤਿ ਕੋ ਬਹੁਤਾ ਜਾਗਾ ॥੧੪੭॥
ਕਛ ਮੋਨਿ ਕਰ ਬੈਠੇ ਰਹੇ । ਕਿਨਹੂੰ ਬਚਨ ਨਹਿ ਮੁਖ ਤੇ ਕਹੇ ।
ਫਿਰ ਅਪਨੇ ਆਸਨ ਮੇਂ ਰਾਜੇ । ਕਰ ਅਰਾਮ ਮਿਲ ਸਿੰਘ ਸਮਾਜੇ ॥੧੪੮॥
ਅੰਮ੍ਰਿਤ ਵੇਲੇ ਆਸਾ ਵਾਰਾ । ਲਾਈ ਸੰਤ ਬੈਰਾਗ ਧਰਿ ਭਾਰਾ ।
ਸ਼ਾਮ ਫੇਰ ਦੀਵਾਨ ਸਜਾਯਾ । ਸੰਗਤਿ ਕੋ ਆਨੰਦ ਵਧਾਯਾ ॥੧੪੯॥
ਉਨੀਂ ਮਾਘ ਕੋ ਸਜਾ ਦੀਵਾਨਾ । ਸੰਗਤਿ ਸੁਨੈ ਵੈਰਾਗ ਤੇ ਆਨਾ ।
ਰਾਤੀਂ ਸੰਤ ਕਥਾ ਹੈ ਸੁਨਾਈ । ਗਉੜੀ ਵੀਚ ਪੜੇ ਸਿੰਘ ਭਾਈ ॥੧੫੦॥

ਕਿਰਪਾਲ ਸਿੰਘ ਨੇ ਪੱਤ੍ਰਕਾ ਦੀਨੀ। ਸੰਤ ਅਤਰ ਸਿੰਘ ਮਹਾਰਾਜ ਕੀ ਚੀਨੀ।
ਗਏ ਸਮਾਇ ਪੜ੍ਹੀ ਜਬ ਪਾਤੀ। ਸੰਤ ਵੈਰਾਗ ਤੇ ਬੋਲੇ ਬਾਤੀ ॥੧੫੧॥
ਜਿਸ ਗਲ ਤੇ ਡਰਤੇ ਸੀ ਭਾਈ। ਭਈ ਆਣ ਸੰਤ ਗਏ ਸਮਾਈ।
ਕੰਠਰੁਕਿਓ ਭਈ ਗਦਗਦ ਬਾਣੀ। ਸੰਗਤ ਵਿਰਾਗ ਤੇ ਵਾਰਤਾ ਜਾਨੀ ॥੧੫੨॥
ਮੋਨ ਭਏ ਆਏ ਅਸਥਾਨਾ। ਬੈਠੇ ਬਿਰਾਗ ਨ ਵਾਕ ਬਖਾਨਾ।
ਬਿਨ ਖਾਏ ਭੋਜਨ ਹੀ ਗੁਜਾਰੀ। ਜਾਗਤ ਬੈਠੇ ਰਾਤ ਮਝਾਰੀ ॥੧੫੩॥
ਅੰਮ੍ਰਿਤ ਵੇਲੇ ਕਰ ਇਸ਼ਨਾਨਾ। ਸਰੂਪ ਆਪਣੇ ਟਿਕੇ ਸੁਜਾਨਾ।
ਦਿਵਸ ਚੜ੍ਹੇ ਦੀਵਾਨ ਲਗਾਯੋ। ਵੈਰਾਗ ਪ੍ਰੇਮ ਕੋ ਸ਼ਬਦ ਸੁਨਾਯੋ ॥੧੫੪॥
ਦੁਸਹਿਰਾ ਦਿਨ ਮਨਾਯਾ ਭਾਰਾ। ਕਈ ਪਾਠ ਹੋਏ ਤਿਸ ਵਾਰਾ।
ਕਈ ਦਿਨ ਸੰਤਾ ਕਥਾ ਸੁਨਾਈ। ਬੰਧਨ ਮੁਕਤ ਖਾਲਸਾ ਗਾਈ ॥੧੫੫॥
ਸੰਤ ਨਾਮ ਕੇ ਨਿਤ ਭਿਆਸੀ। ਦੂਈ ਰਿਦ ਤੇ ਤਾਕੀ ਨਾਸੀ।
ਸਿੰਘ ਇੰਦ੍ਰੇ ਗਣ ਵਸ ਕੀਤੇ। ਸੁਧ ਸਰੂਪ ਪਾਯੋ ਨਿਰਭੀਤੇ ॥੧੫੬॥
ਜਨਮ ਮਰਨ ਤੇ ਰਹਿਤ ਪਿਆਰੇ। ਜੀਵਤ ਜਿਨ ਪ੍ਰਭੁ ਨਾਮ ਸਮ੍ਹਾਰੇ।
ਬੋਲਤੇ ਸੰਗ ਸਦਾ ਅਬਿਨਾਸੀ। ਕਹਾਂ ਗਏ ਜਿਨ ਕੇ ਗੁਣ ਰਾਸੀ ॥੧੫੭॥
ਜੰਮ ਕੇ ਆਵਣ ਸਫਲਾ ਕੀਨਾ। ਗੁਰੂ ਦੁਆਰੇ ਸੇਵਾ ਹਿਤ ਦੀਨਾ।
ਸੁਨਹੁ ਸੰਗਤਿ ਸੰਤ ਬਖਾਨੈ। ਬਿਅੰਤ ਗੁਣਾ ਕੋ ਕਛੁ ਪ੍ਰਗਟਾਨੈ ॥੧੫੮॥

ਦੋਹਿਰਾ—ਸ਼ਬਦ ਕਮਾਈ ਬਹੁ ਕਰੀ, ਹੋਤੀ ਵਾਲੇ ਸੰਤ।
ਸ੍ਰੀ ਕਰਮ ਸਿੰਘ ਧੰਨ ਥੇ, ਸਿਮਰਿਓ ਹੈ ਭਗਵੰਤ ॥੧੫੯॥

ਦੋਹਿਰਾ—ਸੰਤ ਆਯਾ ਸਿੰਘ ਭਜਨ ਕਾ, ਆਏ ਧਾਰ ਉਤਾਰ।
*ਤਹਿ ਸੰਗਤ ਸ੍ਰੀ ਅਤਰ ਹਰਿ, ਰੇਰੂ ਸਾਹਿਬ ਹਿਤ ਧਾਰ ॥੧੬੦॥

ਕਬਿੱਤ—ਜਗਤ ਤਿਆਗ ਸੁਖ ਸਮ ਜਾਨ ਦੁਖ ਭੁਖ, ਧੰਨ ਕੀਤੀ ਮਾਤਾ ਕੁਖ ਸੰਤ ਅਵਤਾਰ ਹੈ।
ਨੌਕਰੀ ਬਿਹਾਰ ਕੀਨ ਆਏ ਤਿਆਗ ਦੀਨ, ਪ੍ਰੇਮ ਹਰੀ ਰੰਗ ਭੀਨ ਅਜਬ ਅਪਾਰ ਹੈ।
ਰਾਮ ਪੁਰ ਨੱਗਰ ਹੈ ਜਗ ਮੇਂ ਉਜੱਗਰ ਹੈ, ਪ੍ਰੇਮੀ ਲੋਕ ਸੱਗਰ ਹੈ ਜਾਨੇ ਸੁਖ ਕਾਰ ਹੈ।
ਆਏ ਗੁਰੂ ਦਸਮੇਸ਼ ਯਾਦਗਾਰ ਰਖੀ ਏਸ, ਰੇਰੂ ਪਾਸ ਬੈਠਗੇ ਸੁ ਗੁਰੂ ਕਰਤਾਰ ਹੈ ॥੧੬੧॥
ਹਰੀ ਮੁਸ਼ਕੰਬਰ ਜੀ ਕੀਨ ਜਾਰੀ ਲੰਗਰ ਜੀ, ਸੰਤ ਗੁਣ ਮੰਦਰ ਜੀ ਭਏ ਉਪਕਾਰੀ ਹੈ।
ਕੂਏ ਕਹੂੰ ਲਾਇ ਦੇਇ ਦੂਧ ਬਹੁ ਗਾਇ ਦੇਇ, ਸਿੰਘ ਸੰਤ ਛੱਕ ਲੇਇ ਕਿਤੇ ਫੁਲਵਾਰੀ ਹੈ।
ਆਲੀਸ਼ਾਨ ਜਗ੍ਹਾ ਨਈ ਕੁਟੀਆ ਬਿਅੰਤ ਪਈ, ਰਾਗੀਆਂ ਕੀ ਚੌਂਕੀ ਭਈ ਲਗੀ ਗੁਲਜ਼ਾਰੀ ਹੈ।
ਗੁਰਦੁਆਰਾ ਪਾਯਾ ਅਗੇ ਕਮਰਾ ਸਜਾਯਾ, ਫਰਸ਼ ਅਜਬ ਬਣਾਯਾ ਸੰਤ ਆਪ ਹੀ ਮੁਰਾਰੀ ॥੧੬੨॥
ਸੋਲ੍ਹਾਂ ਸਾਲ ਹਲ ਬਾਹਾ ਸੇਵਾ ਵਿਚ ਹੈ ਉਮਾਹਾ, ਨਾਮ ਪ੍ਰਭੁ ਲੀਨ ਲਾਹਾ ਭਗਤੀ ਮੇਂ ਲੀਨ ਹੈ।
ਸੋਹਣਾ ਮੁਖਾਰ ਬਿੰਦ ਸੂਰਜ ਕਿ ਸੋਹੇ †ਇੰਦ, ਰਾਮ ਕਾਨ੍ਹ ਕੇ ਮਨਿੰਦ ਕਲਕੀ ਸੋ ਚੀਨ ਹੈ।
ਮੋਹਣੀ ਉਤਾਰ ਕਿਧੋ ਬ੍ਰਹਮਾ ਬੇਦ ਚਾਰੁ ਕਿਧੋ, ਹਰੀ ਭਵ ਪਾਰ ਕਿਧੋ ਸ਼ਿਵ ਤਪ ਕੀਨ ਹੈ।
ਇੰਦਰ ਸੋ ਰਾਜਾ ਕਿਧੋ ਦਲੀਪ ਨੀਤ ਸਾਜਾ ਕਿਧੋ, ਰਘੂ ਦਾਨ ਗਾਜਾ ਕਿਧੋ ਪੂਰਨ ਪ੍ਰਬੀਨ ਹੈ ॥੧੬੩॥

*ਤਿਸ ਬਾਬਾ ਕਰਮ ਸਿੰਘ ਜੀ ਦੀ। †ਚੰਦ੍ਰਮਾ।

ਦੋਹਿਰਾ–ਤੀਨ ਟਿਕਾਣੇ ਪਾਇ ਕੇ, ਵਕਤ ਗੁਜਾਰਤ ਸੰਤ ।
‡ਪੋਖਰ, ਡੇਰਾ, ਬਾਗ ਪੁਨ, ਸਮਾਧੀ ਮੇਂ ਇਸਥੰਤ ॥੧੬੪॥
ਕਬਿੱਤ–ਸਾਤ ਵਜੇ ਡੇਰੇ ਰਾਤੀ, ਕੀਰਤਨ ਆਇ ਗੌਂਦੇ, ਨੌ ਵਜੇ ਫੇਰ ਏਕ ਗੁਫਾ ਵਿਚ ਜਾਂਵਦੇ ।
ਯਾਰਾਂ ਤਾਈ ਬੈਠ ਜਪੇਂ ਜਾਂਵਦੇ ਬਗੀਚੇ ਮਾਹਿ, ਘੰਟੇ ਤੀਨ ਤਾਂਈ ਹੈਂ ਅਰਾਮ ਸੁਖ ਪਾਂਵਦੇ ।
ਕਰ ਇਸ਼ਨਾਨ ਤੀਨ ਵਜੇ ਹੋਰ ਕੁਟੀ ਜਾਂਦੇ, ਆਠ ਤਾਂਈ ਇਕ ਟੱਕ ਬਿਰਤੀ ਟਿਕਾਂਵਦੇ ।
ਏਥੋਂ ਆਇ ਜਾਂਵਦੇ ਬਗੀਚੇ ਵਿਚ ਸੰਗਤਾਂ ਨੂੰ, ਗੁਰਬਾਣੀ ਸੰਦਾ ਜੋਗ ਮਾਰਗ ਸਿਖਾਂਵਦੇ ॥੧੬੫॥
ਦੋਹਿਰਾ–ਨਿਤ ਕਰਮ ਇਉਂ ਕਰਤ ਹੈ, ਹਰੀ ਅਤਰ ਭਗਵੰਤ ।
ਦਰਸ਼ਨ ਤੇ ਕਲ ਮਲ ਨਸੈ, ਦੀਨ ਦਿਆਲੂ ਸੰਤ ॥੧੬੬॥
ਕਬਿੱਤ–ਆਯਾ ਸਿੰਘ ਸੰਤ ਜਦੋਂ ਆਏ ਕੁੰਭ ਦੇਖਨੇ ਨੌ, ਸਿਰੋਪਾਉ ਦੀਆ ਮੁਖੋਂ ਬਚਨ ਬਖਾਨੀਏ ।
ਹੋਤੀ ਵਾਲੀ ਗੱਦੀ ਸੰਤ ਹਰੀ ਮੁਸਕੰਬਰ ਦੇ, ਗੁਰੂਦੁਆਰੇ ਜੀ ਦਾ ਦੀਦਾਰ ਭੀ ਕਰਾਨੀਏ ।
ਸੰਗਤਾਂ ਦਿਦਾਰ ਨੂੰ ਅਨੰਦ ਪੁਰ ਗਈਆਂ ਸੀ, ਸੰਪੂਰਨ ਹਰੀ ਸੰਤ ਵਾਕ ਇਉਂ ਫੁਰਮਾਨੀਏ ।
ਸ੍ਰੀ ਸੰਤ ਜੀ ਕਾ ਹੀ ਦਿਦਾਰ ਕਰੋ ਸੰਗਤਿ ਜੀ, ਸੁਣ ਕੇ ਭਰੋਸਾ ਕੀਨ ਸੰਗਤਿ ਸਿਆਨੀਏ ॥੧੬੭॥
ਚਾਂਦ ਮਾਰੀ ਲਗੀ ਬਗਰੇਟਾਂ ਸੰਦੀ ਗੋਰਿਆਂ ਦੇ, ਸੰਤ ਨਦੀ ਪਾਰ ਬੈਠੇ ਕਰੇ ਅਭਿਆਸ ਹੈ ।
ਪਹਿਰਾ ਕਲਗੀ ਵਾਲੇ ਨੇ ਸੋ ਆਣ ਦਿਤਾ ਏਸ ਜਗ੍ਹਾ, ਆਏ ਸੰਤ ਸ਼ਾਮ ਨੂੰ ਮਿਲਾਏ ਕੰਮ ਖਾਸ ਹੈ ।
ਤਕਮਾਂ ਅੰਗਰੇਜ਼ ਦਿਤਾ ਸੰਤਾਂ ਗੁਰਦੁਆਰੇ ਸੌਂਪ, ਦਿੱਲੀ ਗੁਰੂਦੁਆਰੇ ਅਜੇ ਦੇਖੀ ਦਾਰ ਖਾਸ ਹੈ ।
ਨਾਮ ਉਤੇ ਅਤਰ ਮ੍ਰਿਗਿੰਦ ਜੀ ਕਾ ਲਿਖਿਆ ਹੈ, ਦਿੱਲੀ ਵਿਚ ਜਾਇ ਦਰਸ ਤਕਮੇ ਦਾ ਪਾਸ ਹੈ ॥੧੬੮॥
ਸੇਵਾ ਵਿਚ ਹਾਜਰ ਹੈ ਬਾਬਾ ਭਗਵਾਨ ਸਿੰਘ, ਈਸ਼ਰ ਜੀ ਸਿੰਘ ਹਰੀ ਨਾਹਰ ਪਛਾਨੀਏ ।
ਕਿਸ਼ਨ ਮ੍ਰਿਗੇਸ਼ ਹਰੀ ਰਲਾ ਕਰਤਾਰ ਸਿੰਘ, ਉਜਾਗਰ ਮ੍ਰਿਗਿੰਦ ਤੇ ਸੁਹੇਲ ਸਿੰਘ ਜਾਨੀਏ ।
ਨੱਥਾ ਸਿੰਘ ਬਿਸ਼ਨ ਮ੍ਰਿਗਿੰਦ ਸੰਤਾ ਸਿੰਘ ਭਾਈ, ਗੁਰਮੁਖ ਪਿਆਰਾ ਹਰੀ ਰਿਦੇ ਸੁਖ ਦਾਨੀਏ ।
ਐਸੇ ਹੋਰ ਸੇਵਕ ਭੀ ਸੰਤ ਜੀ ਦੇ ਪਾਸ ਰਹਿੰਦੇ, ਆਗਿਆ ਨੂੰ ਪਾਲਦੇ ਮਹਾਤਮਾ ਸੋ ਜਾਨੀਏ ॥੧੬੯॥
ਅਟਕ ਦੇ ਵਿਚ ਸੰਤ ਆਖਗੇ ਪ੍ਰਵਾਹੁ ਤਾਈਂ, ਸੰਗਤਿ ਨੇ ਸੋਈ ਕੀਨੀ ਆਗਿਆ ਮਹਾਨ ਹੈ ।
ਦੇਹੁਰਾ ਮਕਾਨ ਕੋਈ ਖਾਸ ਜੋ ਨਿਸ਼ਾਨ ਸਾਡਾ, ਸੰਤ ਜੀ ਨੇ ਬਣੇ ਨਾਹਿ ਕੀਆ ਫੁਰਮਾਨ ਹੈ ।
ਜਲ ਪ੍ਰਵਾਹ ਏਸ ਲਈ ਕਿਹਾ ਸੰਗਤਾਂ ਨੇ, ਖਾਸ ਜਗ੍ਹਾ ਤਾਂਈ ਕੋਈ ਮੰਨੇ ਨ ਇਆਨ ਹੈ ।
ਸ੍ਰੀ ਗੁਰੂ ਨਾਨਕ ਦੀ ਆਗਿਆ ਨੂੰ ਪਾਲਿਆ ਹੈ, ਹੋਰ ਕੋਈ ਖਾਸ ਨਾਹੀ ਰਖੀ ਸੁਖਦਾਨ ਹੈ ॥੧੭੦॥
ਦੁਨੀਆਂ 'ਚਿ ਲੋਕ ਜਿਵੇਂ ਪੂਜਦੇ ਨੇ ਮੜ੍ਹੀ ਮੱਟ, ਤਿਵੇਂ ਨਹੀਂ ਪੂਜਨਾ ਅਲਾਯਾ ਸ੍ਰੀ ਮਾਨ ਹੈ ।
ਹੋਤੀ ਵਾਲੇ ਸੰਤ ਜੀ ਭੀ ਜਲ ਪ੍ਰਵਾਹ ਭਏ, ਦੁਨੀਆਂ ਦੀ ਚਾਲ ਵਲੋਂ ਕੀਆ ਸੁਕਚਾਨ ਹੈ ।
ਧੰਨ ਗੁਰੂ ਅਰਜਨ ਜੀ ਅਰਜਾਂ ਸੁਣਨ ਵਾਲੇ, ਰਾਵੀ ਵਿਚ ਤਨ ਪ੍ਰਵਾਹ ਵਿਦਮਾਨ ਹੈ ।
ਆਗਿਆ ਪਾਲਨ ਦੀ ਰਖ ਤਜਵੀਜ ਤਿਵੇਂ, ਦੰਭ ਦੇ ਦਿਖਾਵੇ ਜਿਨ ਕੀਏ ਸਭ ਹਾਨ ਹੈ ॥੧੭੧॥
ਸੰਗਤਾਂ ਵਿਜੋਗ ਪਿਆ ਸ੍ਰੀ ਹਰਿ ਅਤਰ ਤੋਂ, ਆਪ ਜੋਤੀ ਜੋਤਿ ਰਲੇ ਵਿਚ ਭਗਵਾਨ ਕੇ ।
ਤਿਆਗ ਕੇ ਸਰੀਰ ਜਦੋਂ ਗਏ ਸ੍ਰੀ ਸੰਤ ਤਬ, ਦੇਵਤੇ ਅਕਾਸ਼ ਵਿਚ ਆ ਗਏ ਬਿਬਾਨ ਕੇ ।
ਫੁਲਾਂ ਸੰਦੀ ਫੁਲ ਝੜੀ ਲਾਈ ਸਭ ਦੇਵਤਨ, ਜੈ ਹੋਵੇ ਜੈ ਹੋਵੇ ਜੈ ਜੈ ਸ੍ਰੀ ਮਾਨ ਕੇ ।
ਸ਼ੋਕ ਦੇ ਸੰਜੁਤ ਮਾਤ ਲੋਕ ਸਭ ਹੋਇ ਗਿਆ, ਭਾਣਾ ਮੰਨ ਗੁਰਮੁਖ ਰਹੇ ਨਿਜ ਧਿਆਨ ਕੇ ॥੧੭੨॥

‡ਛੱਪੜ ਤੇ ਹੀ ਸਾਰੀ ਰਾਤ ਗੁਜ਼ਾਰਦੇ ਹਨ ।

ਦੋਹਿਰਾ–ਪਹੁੰਚ ਜਹਾਂ ਕਿਸ ਦੇਵ ਕੀ, ਮੁਰੇ ਤਹਾਂ ਤੇ ਸੋਇ।
ਪਹੁੰਚੇ ਸੰਤ ਅਖੰਡ ਮੇਂ, ਜਹਾਂ ਨ ਦੁਤੀਆ ਹੋਇ ॥੧੭੩॥
ਜੈਸੀ ਸੰਤ ਜੀ ਘਾਲਨਾ, ਕੀਤੀ ਆਪਨ ਆਪ।
ਅਨਭਵ ਗੰਮ ਨਾ ਕਿਸੀ ਕੇ, ਸ੍ਵੈ ਅਨਭਉ ਪ੍ਰਤਾਪ ॥੧੭੪॥

ਚੌਪਈ–ਭੋਗ ਪਾਇ ਦੀਵਾਨ ਮੇਂ ਭਾਈ। ਸੰਤ ਕਥਾ ਏਹੁ ਸਭੈ ਸੁਨਾਈ।
ਧੰਨ ਪੁਰਖ ਜਿਨ ਧਾਰ ਪ੍ਰੀਤੀ। ਵਾਹਿਗੁਰੂ ਕੀ ਭਗਤੀ ਕੀਤੀ ॥੧੭੫॥
ਸਿਰੋਪਾਉ ਸੇਵਾ ਹਿਤ ਧਾਰੇ। ਭਗਵਾਨ ਸਿੰਘ ਕੋ ਦੀਨ ਉਦਾਰੇ।
ਨਿੰਮ੍ਰਤਾ ਤੇ ਸੇਵਾ ਮੇਂ ਪੂਰੇ। ਹਲ ਬਾਹਿਓ ਸੰਤ ਰਹੇ ਹਜੂਰੇ ॥੧੭੬॥
ਅਤੁਟ ਭੰਡਾਰਾ ਸਭ ਤ੍ਰਿਪਤਾਏ। ਖਾਵਤ ਅਨਿਕ ਨ ਤੋਟਾ ਆਏ।
ਇਉਂ ਸੰਤਾਂ ਕੇ ਆਇ ਕੇ ਥਾਨਾ। ਜੋੜ ਮੇਲ ਕਰ ਚਹਿਤ ਪਿਆਨਾ ॥੧੭੭॥
ਸੰਗਤਿ ਆਵਨ ਦੇਤ ਨ ਸੋਈ। ਧੀਰਜ ਦੇ ਆਏ ਵਿਦ ਹੋਈ।
ਗਿੱਲੀ ਸੰਗਤਿ ਭਾਉ ਕੈ ਰਾਖੇ। ਲਗੇ ਦੀਵਾਨ ਸੇਵੈ ਜਨ ਕਾਂਖੇ ॥੧੭੮॥
ਮਸਤੂਆਣੇ ਤੇ ਸਿੰਘ ਆਯਾ। ਸੰਤ ਦੁਸਹਿਰੇ ਚਲੋ ਅਲਾਯਾ।
ਸੰਤ ਚਲੇ ਟੇਸ਼ਨ ਤੇ ਆਏ। ਭੂਲਿਓ ਸਿੰਘ ਹੋਰਥੇ ਜਾਏ ॥੧੭੯॥
ਸੂਬ੍ਹਾ ਦੁਸਹਿਰਾ ਜਾਇ ਨ ਸਾਕੇ। ਸਿੰਘ ਦਿਨੇ ਮੁੜ ਬਿਨਤੀ ਆਕੇ।
ਮੈਂ ਭੁਲਿਓ ਟੇਸਨ ਨ ਬਿਆਯਾ। ਖਿਮਾ ਕਰੋ ਤੁਮ ਖਿਮਾ ਸੁਭਾਯਾ ॥੧੮੦॥
ਸੰਤਾਂ ਕਿਹਾ ਮੈਂ ਜਾਨੀ ਗਾਥਾ। ਜਾਨਾ ਜਰੂਰ ਥਾ ਕਿਆ ਕਿਸ ਹਾਥਾ।
ਬਿਛੁਰੇ ਸੰਤ ਗੁਰੂ ਕੇ ਪਿਆਰੇ। ਮਿਲੈ ਜਾਇ ਜਬ ਆਗਿਆ ਭਾਰੇ ॥੧੮੧॥
ਸੰਤ ਮਰਨ ਮੇਂ ਨਾਹੀ ਆਏ। ਗਯੋ ਸਿੰਘ ਹੈਰਾਨੀ ਛਾਏ।
ਰਾਤੀ ਗੱਡੀ ਉਡੀਕ ਕੇ ਆਏ। ਲਿਜਾਵਨ ਹਾਰ ਭੂਲਾ ਪੰਧ ਜਾਏ ॥੧੮੨॥
ਪਹਿਲੇ ਟਿਕਟ ਲੈਣ ਥਾ ਤੋਰਾ। ਸਿਧੀ ਸੜਕ ਡੇਲ੍ਹੋ ਜਾਇ ਟੋਰਾ।
ਸੰਤ ਦੁਸਹਿਰਾ ਗਿੱਲੀਂ ਮਨਾਯਾ। ਸੰਗਤਾਂ ਕੋ ਪ੍ਰਚਾਰ ਸੁਨਾਯਾ ॥੧੮੩॥
ਪਾਠ ਅਖੰਡ ਕਰਿਓ ਹਿਤ ਲਾਈ। ਲੰਗਰ ਵਰਤਿਓ ਸਭ ਤ੍ਰਿਪਤਾਈ।
ਭਾਰੀ ਲਗੈ ਦੀਵਾਨ ਹਮੇਸ਼ਾ। ਸਿਮਰੇਂ ਵਾਹਿਗੁਰੂ ਜਗਤੇਸਾ ॥੧੮੪॥
ਪਿੰਡ ਘਬੱਦੀ ਪ੍ਰੇਮੀ ਆਏ। ਨਿਰੰਜਨ ਸਿੰਘ ਜੀ ਬਿਨੈ ਅਲਾਏ।
ਲੈ ਕੇ ਗਏ ਆਪਨੇ ਗਾਊਂ। ਆਸਨ ਕਰਾਯੋ ਧਰਿ ਕੇ ਭਾਊ ॥੧੮੫॥
ਹਉਮੈ ਤਿਆਗੋ ਕਰ ਪ੍ਰਚਾਰਾ। ਬਡਾ ਰੋਗ ਤਨੁ ਦੇਤਿ ਬਿਗਾਰਾ।
ਅਖੰਡ ਪਾਠ ਕਰੇ ਹਿਤ ਲਾਈ। ਦੀਵਾਨ ਸਜੇ ਕੀਰਤ ਪ੍ਰਭੁ ਗਾਈ ॥੧੮੬॥
ਗਿੱਲਾਂ ਮੇਂ ਫਿਰ ਆਕੇ ਵਾਸੇ। ਵਾਹਿਗੁਰੂ ਮਹਾਤਮ ਕਰ ਪ੍ਰਕਾਸ਼ੇ।
ਯਤਿ ਮਾਨ ਇਕੇਦਰੇ ਜਾਨੋ। ਬਸੀ ਕਾਰ ਬਿਤਰੇਕ ਬਖਾਨੋ ॥੧੮੭॥
ਤੀਬਰ ਤਮ ਤੀਬਰ ਬੈਰਾਗਾ। ਤਰ ਤੀਬਰ ਤਮ ਭਾਖਿਯੋ ਜਾਗਾ।
ਤ੍ਰਿਤਾਲੀ ਸਿੰਘਾਂ ਅੰਮ੍ਰਿਤ ਲੀਨਾ। ਭਏ ਤਿਆਰ ਬਰ ਤਿਆਰ ਪ੍ਰਬੀਨਾ ॥੧੮੮॥

ਬੋਪਾਰਾਏ ਕੁਲਾਂ ਮੇਂ ਆਏ । ਯਾਰਾਂ ਫਗਣ ਟਿਕੇ ਸੁਭਾਏ ।
ਗਉੜੀ ਬਾਵਨ ਅਖਰੀ ਆਈ । ਕਥਾ ਸੁਨੈ ਸਭ ਲੋਕ ਲੁਕਾਈ ॥੧੮੯॥
ਅਲੰਕਾਰ ਸੁਨਾਵੇ ਸੰਤ ਪਿਆਰੇ । ਬਾਵਨ ਅਖਰੀ ਭੂਖਨ ਭਾਰੇ ।
ਸਲੋਕ ਪਉੜੀਆਂ ਬਾਣੀ ਤਾਗਾ । ਪ੍ਰੇਮ ਲਾਲ ਪਰੋਏ ਰਾਗਾ ॥੧੯੦॥
ਬੈਰਾਗ ਰਤਨ ਗਿਆਨ ਜਵਾਹਰ । ਭਗਤੀ ਮਣੀ ਚਮਕਤੀ ਜਾਹਰ ।
ਸ੍ਰਵਨ ਉਚਰਨਿ ਸਤਿਗੁਰ ਕੇਰਾ । ਬੁਧ ਭਾਰਜਾ ਪਹਿਰ ਬਡੇਰਾ ॥੧੯੧॥
ਦੁਹਿ ਲੋਕਨਿ ਮੇਂ ਸੋਭਾ ਹੋਈ । ਤਸਕਰ ਦੂਤਿ ਨ ਖੋਹਿਤ ਕੋਈ ।
ਡੱਬਾ ਆਦਿ ਅੰਤ ਸਾਲੋਕਾ । ਰਖਜੋ ਸਵਾਰ ਗੁਰੂ ਸੁਖ ਓਕਾ ॥੧੯੨॥
ਸ੍ਰੀ ਸੁਖਮਨੀ ਕਥਾ ਆਰੰਭੀ । ਗੁਰ ਮੰਗਲ ਦੇ ਹੁਕਮ ਅਖੰਡੀ ।
ਸਿਮਰਨ ਮਹਿਮਾ ਮਹਾਂ ਮਹਾਨਾ । ਆਦਿ ਅਸਟਪਦੀ ਗੁਰੂ ਬਖਾਨਾ ॥੧੯੩॥
ਜਿਥੇ ਨਹੀਂ ਸਹਾਇਕ ਕੋਈ । ਓਥੇ ਨਾਮ ਸਹਾਇਕ ਹੋਈ ।
ਜਪਾਦਿਕ ਤੇ ਨਾਮ ਅਮੋਲਾ । ਇਕ ਰਸ ਗੁਰਮੁਖ ਮੁਖ ਤੇ ਬੋਲਾ ॥੧੯੪॥
ਕਰੇ ਉਪਕਾਰ ਜੀਵ ਤੇ ਭਾਰੇ । ਭੂਲਿਓ ਹਰਿ ਕੋ ਨਿਰਗੁਣਿਆਰੇ ।
ਜਿਸ ਦਾਤਾ ਤੇ ਮਿਲੇ ਪਦਾਰਥ । ਤਿਸ ਕੋ ਅਰਪਹਿ ਜਨਮ ਸਕਾਰਥ ॥੧੯੫॥
ਜਿਹ ਪ੍ਰਸਾਦਿ ਸਭ ਸੁਖ ਤੁਝ ਪਾਸਾ । ਸਿਮਰਹੁ ਵਾਹਿਗੁਰੂ ਸੁਖ ਰਾਸਾ ।
ਸਾਧ ਕੀ ਮਹਿਮਾ ਲਖਣ ਸਾਧੂ । ਬਖਸ਼ੇ ਜਨਮਾਂ ਕੇ ਅਪਰਾਧੂ ॥੧੯੬॥
ਬ੍ਰਹਮ ਗਿਆਨੀ ਪਦਵੀ ਭਾਖੀ । ਜੋ ਵਿਚਾਰ ਆਤਮ ਤਤ ਸਾਖੀ ।
ਅਪਰਸ ਵੈਸ਼ਨੋ ਭਗਤਿ *ਬਿਦੂਖਾ । ਦਾਸ ਤੇ ਜੀਵਨ ਮੁਕਤ ਅਦੂਖਾ ॥੧੯੭॥
ਕਈ ਕੋਟ ਰਚਨਾ ਪ੍ਰਭ ਕੇਰੀ । ਸਾਧ ਸੰਗ ਆਚਲਤਾ ਹੇਰੀ ।
ਜੀਵ ਜੋਰ ਬਿਨ ਹੈ ਪ੍ਰਾਧੀਨਾ । ਕਰਣ ਕਾਰਣ ਏਕੋ ਹਰਿ ਚੀਨਾ ॥੧੯੮॥
ਅਹੰਕਾਰੀ ਦੁਖ ਪਾਵਹਿ ਆਈ । ਗਰੀਬੀ ਧਾਰ ਸੁਖ ਮੁਕਤੀ ਪਾਈ ।
ਨਿੰਦਾ ਸੰਤਾਂ ਕੀ ਨਹਿ ਕੀਜੈ । ਬਖਸ਼ੇ ਸੰਤ ਤਾਂ ਮੁਕਤੀ ਥੀਜੈ ॥੧੯੯॥
ਸਿਆਨਪ ਤਿਆਗ ਏਕੋ ਧਰਿ ਆਸਾ । ਦੂਖ ਭਰਮ ਹੋਵੈ ਸਭ ਨਾਸਾ ।
ਟੂਟੀ ਬ੍ਰਿਤ ਮੇਲ ਹੈ ਆਪੇ । ਤਾਕਤ ਸਰਬ ਨ ਪੀੜਾ ਬਿਆਪੇ ॥੨੦੦॥
ਰੂਪ ਰੇਖ ਤੇ ਨਿਆਰਾ ਸੋਈ । ਨਾਮ ਕੇ ਧਾਰੇ ਸਗਲੀ ਲੋਈ ।
ਸਤਿ ਰੂਪ ਤ੍ਰਿਕਾਲ ਮੇਂ ਸਾਚਾ । ਸੇਵਕ ਆਨੰਦ ਰਹੈ ਸਦ ਰਾਚਾ ॥੨੦੧॥
ਸਤਿਗੁਰ ਲੱਛਣ ਸਿੱਖ ਦੇ ਮੋਖਾ । ਗੁਰ ਕੀ ਆਗਿਆ ਤੇ ਬਿਨ ਦੋਖਾ ।
ਵਿਨਾ ਭਜਨ ਨਹਿ ਸਾਥੀ ਕੋਈ । ਸੰਤ ਸੰਗਤਿ ਮੇਂ ਨਾਮ ਜਪੁ ਹੋਈ ॥੨੦੨॥
ਜੂਨਾਂ ਵਿਚ ਫਿਰਦਾ ਹੋਇ ਆ ਆਯਾ । ਭਗਤੀ ਸਾਧ ਸੰਗ ਕਰ ਦੇ ਦਾਯਾ ।
ਨਿਰਗੁਣ ਸਰਗੁਣ ਰੂਪ ਇਕ ਬ੍ਰਹਮ । ਭਿੰਨ ਪ੍ਰਤੀਤੀ ਭਰਮ ਤੇ ਲਹਿਮ ॥੨੦੩॥
ਜੀਅ ਜੰਤ ਕਾ ਮਾਲਕ ਆਪੇ । ਰੂਪ ਆਪਣਾ ਬਿਨਤੀ ਜਾਪੇ ।
ਗਿਆਨ ਅੰਜਨ ਗੁਰ ਭਰਮ ਨਿਵਾਰਾ । ਉਪਕਾਰੀ ਸੇਵਕ ਨਮਸਕਾਰਾ ॥੨੦੪॥

*ਪੰਡਤ ।

ਗੁਰ ਪੂਰੇ ਉਪਦੇਸ ਕੋ ਪਾਏ । ਬ੍ਰਹਮ ਰੂਪ ਹੋਵੈ ਸੁਖਦਾਏ ।
ਸਭ ਫਲ ਮਿਲੈ ਮੁਖੋਂ ਜੇ ਭਨੀ । ਰਾਖਿਓ ਨਾਮ ਗੁਰੂ ਸੁਖਮਨੀ ॥੨੦੫॥
ਚੌਵੀ ਅਸਟਪਦੀ ਕਾ ਅਰਥਾ । ਕਰੈ ਸੁਨਾਵਨ ਸੰਤ ਸਮਰਥਾ ।
ਸੰਗਤਿ ਸੁਣ ਕੇ ਆਨੰਦ ਪਾਵੇ । ਅੰਮ੍ਰਿਤ ਪੀ ਇਕ ਸੌ ਤ੍ਰਿਪਤਾਵੇ ॥੨੦੬॥
ਰਾਖੇ ਰਹਿਤ ਪ੍ਰੇਮ ਰੰਗ ਰੰਗੇ । ਗੁਰ ਘਰ ਮੇਂ ਸੇਵਕ ਬਣ ਚੰਗੇ ।
ਇਸੀ ਬਿਧੀ ਸੰਥਾ ਨਿਤ ਹੋਤੀ । ਸੰਗਤਿ ਧਰੈ ਭਾਉ ਮੁਦ ਸੇਤੀ ॥੨੦੭॥
ਸੰਤ ਲੁਧਿਆਣੇ ਦੀਵਾਨ ਸਜਾਯੋ । ਛਿਆਸੀ ਸਿੰਘਾਂ ਅੰਮ੍ਰਿਤ ਅਚਾਯੋ ।
ਟਾਂਡੇ ਗੁਜਰਾਤ ਆਏ ਸੁਖਦਾਈ । ਸਭ ਸੰਗਤਿ ਨਿਹਾਲ ਕਰਾਈ ॥੨੦੮॥
ਬਾਈ ਫੱਗਣ ਕਰ ਪ੍ਰਚਾਰਾ । ਪ੍ਰੇਮ ਰੰਗ ਬਾਨੀ ਸੰਗ ਡਾਰਾ ।
ਮਹੰਤ ਪ੍ਰੇਮ ਸਿੰਘ ਜੀ ਕੋ ਮਿਲ ਹੇਤਾ । ਆਏ ਸੰਤ ਮੁੜ ਮੀਨੀਆਂ ਬੇਤਾ ॥੨੦੯॥
ਤੀਨ ਅਖੰਡ ਪਾਠ ਕਰਵਾਏ । ਭਗਵਾਨ ਸਿੰਘ ਜਮੀਅਤ ਸਿੰਘ ਆਏ ।
ਪ੍ਰੇਮੀ ਬਹੁਤ ਸੇਵਾ ਇਹੁ ਕਰਈ । ਪੈਂਤੀ ਸਿੰਘ ਅੰਮ੍ਰਿਤ ਪੀਵਰਈ ॥੨੧੦॥
ਕੀਰਤਨ ਸੰਤਾਂ ਕਰਿਆ ਮੀਤਾ । ਨਾਨਕ ਸਰ ਆਏ ਪ੍ਰਤੀਤਾ ।
ਭੂਲਿਓ ਮਨ ਮਾਯਾ ਸੰਗ ਪਾਈ । ਕਥਾ ਦੀਵਾਨ ਬੀਚ ਇਉਂ ਗਾਈ ॥੨੧੧॥
ਕਰ ਸ਼ਨਾਨ ਗੁਰਦੁਆਰੇ ਆਏ । ਭੇਟਾ ਪ੍ਰਸ਼ਾਦਿ ਧਰਿਓ ਹਿਤ ਲਾਏ ।
ਗਿੱਲੀਂ ਮੁੜ ਆਏ ਮਮ ਸੁਆਮੀ । ਲਾਇ ਦੀਵਾਨ ਥਿਰੇ ਜਨ ਸ਼ਾਮੀ ॥੨੧੨॥
ਸਹੰਸਰ ਦਾਨ ਪਦ ਕਰ ਪ੍ਰਚਾਰਾ । ਇੰਦਰ ਪਰਨਾਰ ਸੰਗ ਭਗਾਂ ਹਜ਼ਾਰਾ ।
ਪਰਸ ਰਾਮ ਹੰਕਾਰ ਤੇ ਹਾਰਾ । ਅਜੇ ਮਸ਼ਕਰੀ ਸੰਤ ਭਿਖਾਰਾ ॥੨੧੩॥
ਰਾਮ ਬਿਸ਼ਨ ਨਾਰਦ ਡਹਿਕਾਯੋ । ਤਾਂ ਸਰਾਪ ਤੇ ਅਧਿਕ ਰੁਵਾਯੋ ।
ਰਾਵਣ ਪਰਨਾਰੀ ਲੈ ਜਾਈ । ਸੀਸ ਸੰਗ ਨਿਜ ਲੰਕ ਗਵਾਈ ॥੨੧੪॥
ਪਾਂਡੋ ਰੋਏ ਖੇਲਤ ਜੂਆ । ਕ੍ਰਿਸ਼ਨ ਪੱਖ ਥਾ ਕਰਤ ਸਦੂਆ ।
ਜਨਮੇਜਾ ਗੁਰ ਬਾਤ ਨ ਮਾਨੀ । ਭੂਲਿਓ ਤਨ ਅਪਨੇ ਕਰ ਹਾਨੀ ॥੨੧੫॥
ਸੇਖ ਮਸਾਇਕ ਪੀਰ ਰੋਵੰਤੇ । ਜਮਕਾਲ ਕੀ ਪੀੜ ਡਰੰਤੇ ।
ਰਾਜੇ ਬਣ ਫਕੀਰ ਤਜ ਰਾਜਾ । ਰੋਵਹਿ ਭਿਖਯਾ ਮਾਂਗਤ ਲਾਜਾ ॥੨੧੬॥
ਸੂਮ ਧਨ ਕੋ ਜਾਤ ਰੋਵੰਤੇ । ਪੰਡਿਤ ਗਿਆਨ ਗਵਾਇ ਰੁਦੰਤੇ ।
ਬਾਲੀ ਨਾਰ ਰੋਵਤੀ ਜਾਨੋ । ਪਤੀ ਸੇਵ ਬਿਨ ਜਨਮ ਬਿਹਾਨੋ ॥੨੧੭॥
ਦੁਖੀ ਸੰਸਾਰ ਸਰਬ ਗੁਰ ਭਾਖਾ । ਮੰਨੇ ਨਾਮ ਜੀਤ ਅਭਿਲਾਖਾ ।
ਔਰ ਕਰਮ ਨਹਿ ਮੁਕਤੀ ਦੇਹੀ । ਸਤਿਗੁਰ ਵਾਕ ਵਿਚਾਰੋ ਏਹੀ ॥੨੧੮॥
ਪਰਨਾਰ ਤੇ ਤਜ ਅਹੰਕਾਰਾ । ਸੰਤ ਮਸ਼ਕਰੀ ਨਾ ਹਿਤ ਧਾਰਾ ।
ਨਾਰ ਬਿਪਾਰ ਨ ਕਰਿਓ ਕੋਈ । ਜੂਆ ਖੇਲਤੇ ਪਾਂਡੋ ਰੋਈ ॥੨੧੯॥
ਗੁਰੂ ਵਾਕ ਨਹ ਕਬੀ ਤਿਆਗੋ । ਵਡੇ ਪੀਰ ਨਾ ਬਣ ਕਬ ਜਾਗੋ ।
ਰਾਜ ਜੋਗ ਕਰ ਸਿੱਖੀ ਪਾਓ । ਕੰਨ ਪਾੜ ਭਿਖਜਾ ਨਾ ਖਾਓ ॥੨੨੦॥

ਧਨ ਕੋ ਸੇਵਾ ਲੰਗਰ ਲਾਵੋ। ਵਿਦਯਾ ਪੜ ਕੇ ਮਾਨ ਗਵਾਵੇ।
ਨਾਰੀ ਪਤ ਸੇਵਾ ਮੇਂ ਲਾਗੈ। ਈਹਾਂ ਜਸੁ ਪ੍ਰਲੋਕ ਸਭਾਗੈ ॥੨੨੧॥
ਐਸੇ ਗੁਣ ਗੁਰ ਸ਼ਬਦ ਮਝਾਰਾ। ਧਾਰੋ ਤਰੋ ਆਪ ਜਗ ਤਾਰਾ।
ਇਕਾਸੀ ਨਰ ਅੰਮ੍ਰਿਤ ਛਕ ਲੀਆ। ਰਹਿਤ ਰਾਖ ਸਿਖੀ ਰਸ ਲੀਆ ॥੨੨੨॥

ਸ੍ਰੀ ਅਨੰਦ ਪੁਰੀ ਕੋ ਚਾਲੇ। ਜਿੱਤ ਵਾਲ ਰਹਿ ਰਾਤ ਸੁਖਾਲੇ।
ਬੰਗੇ ਸ਼ਹਿਰ ਦੀਵਾਨ ਸਜਾਯਾ। ਕੀਰਤਨ ਕਰ ਸੰਗਤਿ ਕੋ ਰਿਝਾਯਾ ॥੨੨੩॥
ਪਠਲਾਵੇ ਰਹਿ ਰਾਤ ਗੁਜ਼ਾਰੀ। ਦੀਵਾਨ ਅੰਮ੍ਰਿਤ ਵੇਲੇ ਮਝਾਰੀ।
ਗੁਰਮੁਖ ਲੱਛਣ ਨਾਮੁ ਧਿਆਵੈ। ਮਨਮੁਖ ਬਿਸਰੇ ਅਉਧ ਬਿਹਾਵੈ ॥੨੨੪॥

ਐਸੇ ਲਾਇ ਦੀਵਾਨ ਪਿਆਰੇ। ਮੋਰਾਂ ਵਾਲੀ ਆਇ ਸੁਖਾਰੇ।
ਚੇਤਰ ਬਾਰਾਂ ਮਾਹਿ ਉਚਾਰਾ। ਮਹਿਲ ਪਿੰਡ ਆਏ ਬਲਿਹਾਰਾ ॥੨੨੫॥
ਸੰਤ ਪਿਤਾ ਕੇ ਨਾਨਕੇ ਤਾਹੀਂ। ਕਰ ਪ੍ਰੇਮ ਰਾਖੇ ਤਿਨ ਆਹੀ।
ਰਾਤੀਂ ਸਜਾ ਦੀਵਾਨ ਬਿਸਾਲਾ। ਰਾਗੀ ਦਲ ਸਿੰਘ ਸੁਨਾਵੈ ਆਲ੍ਹਾ ॥੨੨੬॥

ਅੰਮ੍ਰਿਤ ਪ੍ਰਵਾਰ ਸਭ ਕੋ ਅਚਿਵਾਯਾ। ਤ੍ਰਿਵੰਜਾ ਸਿੰਘ ਹੋਰ ਸਜਾਯਾ।
ਸ਼ੰਕਰ ਗੜ੍ਹ ਮੇਂ ਭਲ ਪ੍ਰਚਾਰਾ। ਨਾਮ ਦਾਨ ਇਸ਼ਨਾਨ ਉਚਾਰਾ ॥੨੨੭॥
ਰਸਤੇ ਹੱਟੀਆਂ ਰਾਤੀਂ ਆਏ। ਗਏ ਬਿਰਾਜ ਸੰਗ ਸਮੁਦਾਏ।
ਸ੍ਰੀ ਅਨੰਦ ਪੁਰ ਦਰਸ਼ਨ ਪਾਏ। ਅੰਮ੍ਰਿਤ ਵੇਲੇ ਸਤਿਲੁਜ ਨ੍ਹਾਏ ॥੨੨੮॥

ਸਤਿਗੁਰ ਦੁਆਰੇ ਯਾਤਰਾ ਕੀਨੀ। ਪ੍ਰਸ਼ਾਦਿ ਭੇਟ ਅਰਦਾਸ ਸੋ ਦੀਨੀ।
ਅੰਬਾਲਾ ਦੀਵਾਨ ਸਜਾ ਜਹਿ ਭਾਈ। ਸੰਤਾਂ ਕਥਾ ਕਰੀ ਹਿਤ ਲਾਈ ॥੨੨੯॥
ਮਹਿਮਾਂ ਗੁਰੂ ਗ੍ਰੰਥ ਕੀ ਭਾਖੀ। ਕਬਿੱਤ ਉਚਾਰੇ ਸਿੰਘਨ ਸਾਖੀ।
ਕਰ ਦਰਸ਼ਨ ਸੰਗਤਾਂ ਕੇ ਪਿਆਰੇ। ਪੂਰਨ ਅਨੰਦ ਮੇਂ ਥਿਰੇ ਸੁਖਾਰੇ ॥੨੩੦॥

ਬੈਠੇ ਲੋਹਗੜ੍ਹ ਲਾਇ ਸਮਾਧੀ। ਗੁਰ ਦਸਮੇਸ਼ ਕੇ ਰੂਪ ਅਰਾਧੀ।
ਅਪਨਾ ਆਪ ਮੇਟ ਰਿਦ ਰਾਖੇ। ਗੁਰੂ ਸਿੱਖ ਇਕ ਹੋਇ ਰਸ ਚਾਖੇ ॥੨੩੧॥
ਇਕ ਦਿਨ ਏਕ ਰਾਤ ਆਚੱਲਾ। ਬੈਠਿਓ ਹੀ ਹੋਇ ਗਿਆ ਮਹੱਲਾ।
ਰੌਲਾ ਖੜਕਾ ਕਿਤਨਾ ਹੂਆ। ਸੁਣਿਓ ਨਹੀ ਅਨਸੁਣਿਆਂ ਥੀਆ ॥੨੩੨॥

ਆਣ ਸ੍ਰੀ ਕੇਸ ਗੜ੍ਹ ਰਾਜੇ। ਦਰਸ਼ਨ ਕਰ ਪ੍ਰਸੰਨਤਾ ਗਾਜੇ।
ਸੀਸ ਗੰਜ ਗੁਰ ਨਾਵੇਂ ਥਾਨਾ। ਯਾਤਰਾ ਕੀਤੀ ਸਭ ਮਿਲ ਜਾਨਾ ॥੨੩੩॥
ਸੋਹਣਾ ਹੋਲਾ ਗੁਰ ਦਸਮੇਸੰ। ਹੋਲੀ ਸੇਵਾ ਪ੍ਰੇਮ ਹਮੇਸੰ।
ਲਾਲ ਰੰਗ ਪ੍ਰਭੁ ਕਾ ਸੁਗਿਆਨਾ। ਪਿਚਕਾਰੀ ਪ੍ਰਸ਼ਨੋਤ੍ਰ ਜਾਨਾ ॥੨੩੪॥
ਸ਼ਹੀਦ ਬਾਗ ਮੇਂ ਕਥਾ ਸੁਣਾਈ। ਜੋ ਪ੍ਰਭ ਕਰਹਿ ਸੋਈ ਭਲ ਗਾਈ।
ਨਿਹੰਗ ਸਿੰਘਾਂ ਕੇ ਕਰ ਦੀਦਾਰੇ। ਆਏ ਕੀਰਤ ਪੁਰੀ ਸੁਖਾਰੇ ॥੨੩੫॥
ਦਰਸ਼ਨ ਗੁਰਦੁਆਰਿਆਂ ਕੋ ਪਾਏ। ਹਿਰਦਾ ਪੁਰ ਨਗਰੀ ਮੇਂ ਆਏ।
ਲਾਇ ਦੀਵਾਨ ਸੰਗਤਾਂ ਤਾਰੀ। ਪ੍ਰਭ ਕੇ ਸੇਵਕ ਪ੍ਰਭੁ ਕਥਾ ਉਚਾਰੀ ॥੨੩੬॥

ਆਤਮਾ ਏਕ ਅਖੰਡ ਚੇਤੰਨਾ। ਤਾਹਿ ਪ੍ਰਾਪਤਿ ਗੁਰ ਬਚ ਮੰਨਾ।
ਬਿਆਪਕ ਲਖ ਅੰਮ੍ਰਿਤ ਰਸ ਪੀਜੈ। ਸੰਤਾਲੀ ਸਿੰਘ ਸਜੇ ਲਖੀਜੈ ॥੨੩੭॥
ਅੰਮ੍ਰਿਤ ਛਕਾਇ ਘੁੜਾਣੀ ਆਏ। ਚੋਲਾ ਗੁਰ ਛੇਵੇਂ ਦਰਸਾਏ।
ਇੰਦਰ ਸਿੰਘ ਪਾਠ ਕਰਵਾਯਾ ਦੀਵਾਨ ਲਾਇ ਪ੍ਰਚਾਰ ਸੁਣਾਯਾ ॥੨੩੮॥
ਚੌਤੀ ਸਿੰਘਾਂ ਅੰਮ੍ਰਿਤ ਅਚਿ ਲੀਆ। ਦੁਰਾਹੇ ਮੰਡੀ ਆਵਨ ਕੀਆ।
ਦਸੌਂਦਾ ਸਿੰਘ ਗਿਆਨੀ ਪਿਆਰਾ। ਸੇਵਾ ਕਰੀ ਭਲੀ ਪ੍ਰਕਾਰਾ ॥੨੩੯॥
ਕਥਾ ਕਰਾਵਤ ਨਿੱਤ ਪਿਆਰੇ। ਪੜੇ ਵਿਦਯਾਰਥੀ ਹਿਤ ਧਾਰੇ।
ਗਉੜੀ ਭਗਤਿ ਬਾਣੀ ਹੈ ਆਈ। ਸੰਤ ਤਰੇ ਤਾਰੇਂ ਜਗ ਤਾਈ ॥੨੪੦॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਬਠਿੰਡੇ ਕਥਾ ਆਰੰਭ, ਥੇਹੜੀ, ਰੇਰੂ ਸਾਹਿਬ,
ਸ੍ਰੀ ਅਨੰਦ ਪੁਰ ਯਾਤਰਾ ਪ੍ਰਸੰਗ ਬਰਨਨੰ ਨਾਮੁ ਅਠੱਤੀਵਾਂ ਧਿਆਇ ਸੰਪੂਰਨੰ ॥੩੮॥

-੦-

## ਹਰਿਦੁਆਰ ਗੰਗਾ ਕੁੰਭ ਪ੍ਰਚਾਰ ਸਪਤਾਹਕ ੭੫ ਪਾਠ ਕਰਾਵਨ

ਦੋਹਿਰਾ—ਵਾਹਿਗੁਰੂ ਕਾ ਖਾਲਸਾ, ਫਤੇ ਵਾਹਿਗੁਰੂ ਹੋਇ।
ਜੋਤਿ ਰੂਪ ਗੁਰੂ ਪ੍ਰੇਮ ਤੇ, ਬੰਦਨ ਹੈ ਮਮ ਲੋਇ ॥੧॥

ਚੌਪਈ—ਸੰਤ ਸੁੰਦਰ ਸਿੰਘ ਜੀ ਗੁਰ ਪਿਆਰੇ। ਗੁਰਸਿਖੀ ਕਮਾਈ ਹੈ ਹਿਤ ਧਾਰੇ।
ਖਾਲਸਾ ਗੁਰ ਕਾ ਰੂਪ ਪਛਾਨਾ। ਆਤਮ ਰਸ ਏਕੋ ਭਏ ਜਾਨਾ ॥੨॥
ਦੁਰਾਹੇ ਸਟੇਸ਼ਨ ਚੜ ਕੇ ਗਾਡੀ। ਹਰਿਦੁਵਾਰ ਆਏ ਸੁਖ ਬਾਢੀ।
ਗੰਗਾ ਗੁਰੂ ਨਾਨਕ ਅਸਥਾਨਾ। ਪੂਜਨ ਕਰਾ ਪ੍ਰਸ਼ਾਦਿ ਕਰਾਨਾ ॥੩॥
ਤੀਜੇ ਸਤਿਗੁਰ ਅਮਰ ਦਿਆਲਾ। ਗੁਰਦੁਆਰੇ ਕੀ ਯਾਤਰਾ ਚਾਲਾ।
ਬੰਦਨ ਕਰ ਪ੍ਰਕਰਮਾ ਕੀਤੀ। ਭੇਟ ਅਰਦਾਸ ਸੰਗਤਾਂ ਦੀਤੀ ॥੪॥
ਤੇਰਾਂ ਚੇਤਰ ਨਿਰਮਲ ਛਉਣੀ। ਉਤਾਰਾ ਕਰਿਆ ਸੰਤ ਸੁਖ ਭਉਣੀ।
ਥਾਨ ਤੀਰਥ ਕੇ ਸਰਬ ਨਿਹਾਰੇ। ਸਾਧੂ ਉਤਰੇ ਜਹਾਂ ਪਧਾਰੇ ॥੫॥
ਸਭ ਕੇ ਸੰਗ ਮਿਲੇ ਜਬ ਜਾਈ। ਆਦਰ ਸਰਬ ਭੇਖ ਕਰ ਪਾਈ।
ਸਿੱਖੀ ਤਿੱਖੀ ਖੰਡੇ ਧਾਰਾ। ਰਹਿਣੀ ਸੰਤ ਰਖੈ ਹਿਤ ਧਾਰਾ ॥੬॥
ਗਿਆਨ ਮੇਂ ਪੂਰਨ ਪਰਖੇਂ ਸਾਰੇ। ਭਗਤੀ ਮੁਖ ਤੇ ਕਹੈਂ ਪਿਆਰੇ।
ਵੈਰਾਗ ਦਸ਼ਾ ਗੁਰਮਤਿ ਮੇਂ ਪੂਰੇ। ਪੇਖ ਸਾਧ ਸਭ ਨਿਵਤੇ ਦੂਰੇ ॥੭॥
ਅੰਮ੍ਰਿਤ ਵੇਲੇ ਕਰ ਇਸ਼ਨਾਨਾ। ਨਿਰਮਲ ਛਉਣੀ ਕਥਾ ਕਰਾਨਾ।
ਗੁਰ ਨਾਨਕ ਪਛਮ ਕੋ ਪਾਨੀ। ਦੀਨਾ ਜਿਵ ਸਾਖੀ ਪ੍ਰਗਟਾਨੀ ॥੮॥
ਭਰਮ ਤਿਆਗੋ ਸਿਮਰੋ ਨਾਮੂ। ਪਿਤ੍ਰ ਉਧਾਰਨ ਕਾ ਇਹੁ ਕਾਮੂ।
ਪਾਪ ਨਸ਼ਟ ਨਾਮੈ ਤੇ ਹੋਵੈ। ਸਿਮਰਨ ਤੇ ਦੁਖ ਜਨਮਾ ਧੋਵੈ ॥੯॥

ਸੰਤ ਭਾਗ ਸਿੰਘ ਜੀ ਆਇ ਬਾਸੇ । ਮਹੰਤ ਪ੍ਰੇਮ ਸਿੰਘ ਜੀ ਸੰਗ ਤਾਸੇ ।
ਮਿਲੇ ਪ੍ਰੇਮ ਤੇ ਲਾਏ ਆਸਨ । ਲੰਗਰ ਆਪ ਚਲਾਇਓ ਰਾਸਨ ॥੧੦॥
ਬਹੁਤ ਆਨ ਕੇ ਭੋਜਨ ਪਾਵੈ । ਸੰਤ ਅਖੰਡ ਪਾਠ ਕਰਵਾਵੈ ।
ਕੀਰਤਨ ਕਥਾ ਕੋ ਚਲ ਪ੍ਰਵਾਹਾ । ਬਾਗ ਮੇਂ ਸੋਹਣੀ ਥਾਉਂ ਉਮਾਹਾ ॥੧੧॥
ਅਕਾਲੀ ਦੀਵਾਨ ਗੰਗਾ ਕੇ ਪਾਰਾ । ਸੰਤ ਵਖਯਾਨ ਕਰਤ ਭੇ ਭਾਰਾ ।
ਗੁਰ ਨਾਨਕ ਕੀ ਨਦਰ ਅਨੰਤਾ । ਰੀਠਾ ਮਿਲ ਮੀਠਾ ਹੋਵੰਤਾ ॥੧੨॥
ਜੇ ਗੁਰਬਾਣੀ ਨਰ ਰਿਦ ਧਾਰੈ । ਕਿਉਂ ਨਾ ਮੁਕਤ ਪਾਇ ਦੁਖ ਟਾਰੈ ।
ਤਰਨਾ ਮਾਨਸ ਕਾ ਹੋ ਸੁਖੈਨਾ । ਬਿਨ ਗੁਰਮਤਿ ਨਹੀਂ ਉਧਰੇ ਸੈਨਾ ॥੧੩॥
ਉਨੀਂ ਚੇਤਰ ਦੀਵਾਨ ਮਝਾਰੀ । ਸ਼ਬਦ ਵਿਆਖਯਾ ਏਹੁ ਉਚਾਰੀ ।
ਗੰਗਾ ਜਲ ਗੁਰ ਗੋਬਿੰਦ ਨਾਮ । ਪੀਵਤਿ ਅਮਰ ਭਏ ਨਿਹਕਾਮ ॥੧੪॥
ਜਲ ਗੋਬਿੰਦ ਕਾ ਨਾਮ ਪਛਾਨੋ । ਗੰਗਾ ਗੁਰਬਾਣੀ ਪਹਿਚਾਨੋ ।
ਗੁਰੂ ਰਿਦਾ ਸ਼ਿਵ ਜਟ ਤੇ ਨਿਕਸੀ । ਪਿਤਰ ਜੀਵ ਉਧਾਰਨ ਬਿਗਸੀ ॥੧੫॥
ਸਾਗਰ ਸ੍ਰੀ ਅਕਾਲ ਕੋ ਰੂਪਾ । ਮਿਲੈ ਤਾਹਿ ਮੇਂ ਪਹੁੰਚ ਅਨੂਪਾ ।
ਭਰਮ ਬਿਮੁਖਤਾ ਢਾਹਿ ਕਨਾਰੇ । ਰਾਗ ਦ੍ਵੈਖ ਮਲ ਬ੍ਰਿਛ ਬਿਦਾਰੇ ॥੧੬॥
ਨਾਲੇ ਜਾਤ ਪਾਤ ਕੇ ਬੰਧੇ । ਮਿਲੇ ਗੁਰੂ ਬਾਨੀ ਇਕ ਰੰਗੇ ।
ਸਾਧ ਸੰਗਤਿ ਕੇ ਘਾਟ ਕੋ ਪਾਏ । ਸਰਵਨ ਮੰਨਨ ਇਸ਼ਨਾਨ ਕਰਾਏ ॥੧੭॥
ਅਬਿਦਿਆ ਮੈਲ ਨਾਸ਼ੀ ਤਿਸ ਦੇਹੀ । ਮੁਕਤ ਨਿਰਮਲਤਾ ਮਿਲੀ ਸਨੇਹੀ ।
ਜੋ ਮਨ ਮੀਨ ਮਿਲੇ ਹਰਿ ਨਾਈ । ਸਾਗਰ ਸ੍ਰੀ ਅਕਾਲ ਬਿਰੁ ਪਾਈ ॥੧੮॥
ਗੰਗਾ ਏਕ ਦੇਸ ਮੇਂ ਚਾਲੈ । ਗੁਰਬਾਣੀ ਸਭ ਦੇਸ ਸੰਮਾਲੈ ।
ਕਠਨ ਗੰਗਾ ਮੇਂ ਜਾਨਾ ਦੂਰੇ । ਗੁਰਬਾਣੀ ਘਰ ਘਰ ਮੇਂ ਪੂਰੇ ॥੧੯॥
ਗੰਗਾ ਤਨ ਕੀ ਮੈਲ ਨਿਵਾਰੈ । ਬਾਣੀ ਮਨ ਹੰਤਾ ਸਭ ਟਾਰੈ ।
ਗੰਗਾ ਹੈ ਜਲ ਕੋ ਪ੍ਰਵਾਹਾ । ਪ੍ਰੇਮ ਨਾਮ ਗੁਰਬਾਣੀ ਪਾਹਾ ॥੨੦॥
ਗੁਰਬਾਣੀ ਉਚਹ ਤੇ ਊਚੀ । ਗਿਆਨ ਸਰੂਪ ਕੀ ਦਾਤੀ ਸੂਚੀ ।
ਗੰਗਾ ਕਿਸੇ ਗਿਆਨ ਨਹਿ ਦੇਈ । ਨਹਿ ਅਪਨੀ ਕਛੁ ਗਿਆਤਿ ਰਖੇਈ ॥੨੧॥
ਗੁਰਬਾਣੀ ਨਿਜ ਗਿਆਤ ਸਰੂਪਾ । ਤਾਰਤ ਅੰਧ ਪਰੇ ਜੋ ਕੂਪਾ ।
ਗੁਰਬਾਣੀ ਹੈ ਸਤਿਗੁਰ ਪੂਰਾ । ਪਾਰਬ੍ਰਹਮ ਪਦ ਪ੍ਰਾਪਤ ਰੂਰਾ ॥੨੨॥
ਦੂਜੇ ਦਿਨ ਫਿਰ ਕਰ ਵਖਯਾਨਾ । ਪੂਰਨ ਗੁਰੂ ਕਾ ਲੱਛਨ ਗਾਨਾ ।
ਬ੍ਰਹਮ ਸਰੂਪ ਕਾ ਸੁਨਾਵਨ ਹਾਰਾ । ਆਪ ਬ੍ਰਹਮ ਨਿਸ਼ਟੀ ਨਿਰਧਾਰਾ ॥੨੩॥
ਆਪ ਕਮਾਇ ਅਵਰਾ ਉਪਦੇਸੈ । ਮਨ ਪ੍ਰਬੋਧ ਫਿਰ ਸਿਖਯਾ ਦੇਸੈ ।
ਗਿਆਨ ਅੰਜਨ ਤੇ ਭਰਮ ਬਿਦਾਰੈ । ਆਪ ਤਰੈ ਸਿੱਖਨ ਕੋ ਤਾਰੈ ॥੨੪॥
ਜਿਸ ਮਿਲਨੇ ਤੇ ਮਨ ਆਨੰਦਾ । ਮਨ ਕੀ ਦੁਬਿਧਾ ਜੋ ਕੱਟ ਦਿੰਦਾ ।
ਹਰੀ ਪਰਮ ਪਦ ਪਾਈਐ ਜਾਤੇ । ਸਤਿ ਪੁਰਖੁ ਜਿਨ ਜਾਨਾ ਗਾਤੇ ॥੨੫॥

ਇਕ ਅਕਾਲ ਨੇ ਕਰ ਅਕਾਰਾ। ਨਿਰੰਕਾਰ ਨਾਨਕ ਤਨੁ ਧਾਰਾ।
ਸਦਾ ਸੁਤੰਤਰ ਨਿਰ ਆਧਾਰਾ। ਕਰਮ ਉਪਾਸ਼ਨਾ ਬੰਧ ਨਿਵਾਰਾ ॥੨੬॥
ਸ੍ਵੈਂ ਪ੍ਰਕਾਸ਼ ਰੂਪ ਨਿਰੰਕਾਰਾ। ਸਰਗੁਣ ਗੁਰ ਨਾਨਕ ਆਕਾਰਾ।
ਜੀਵ ਕੋਟੀ ਕੋ ਉਧਾਰਨ ਤਾਈ। ਅਵਤਾਰਨ ਤੇ ਉਚ ਗੁਸਾਈ ॥੨੭॥
ਜਿਵ ਹਰਿ ਕੇ ਹੈ ਨਾਮ ਅਨੰਤਾ। ਤਿਵ ਗੁਰ ਨਾਮ ਭਯੋ ਭਗਵੰਤਾ।
ਕੋਟ ਬ੍ਰਹਮੇ ਜਿਨ ਬਨਾਇ ਮਿਟਾਏ। ਸ਼ਿਵ ਬਿਸ਼ਨੂੰ ਆਗਿਆ ਮੇਂ ਚਲਾਏ ॥੨੮॥
ਬ੍ਰਹਮਾਂ ਕੋ ਦਾਤਾ ਨਿਜ ਗਿਆਨੰ। ਵੇਦ ਉਚਾਰੇ ਧਰਿ *ਅਜ ਧਿਆਨੰ।
ਵੇਦ ਗਿਆਨ ਭੀ ਜਾਹਿ ਨ ਜਾਨੇ। ਨੇਤ ਨੇਤ ਕਰ ਅਗਮ ਬਖਾਨੇ ॥੨੯॥
ਸੁਤੇ ਸਿਧ ਸੁਤੰਤਰ ਆਪੇ। ਪਾਰਬ੍ਰਹਮ ਗੁਰੂ ਨਾਨਕ ਜਾਪੇ।
ਆਤਮ ਪ੍ਰਮਾਤਮ ਅਦ੍ਵੈਤਾ। ਅਖੰਡ ਗਿਆਨ ਕੇ ਪੂਰਣ ਦੇਤਾ ॥੩੦॥
ਦਸ ਸਤਿਗੁਰੂ ਰੂਪ ਹਰਿ ਭਯੋ। ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰ ਕਿਯੋ।
ਪੰਜ ਪਿਆਰੇ ਖਾਲਸਾ ਕੀਨਾ। ਸਤਿ ਸੰਗਤਿ ਤੇ ਅੰਮ੍ਰਿਤ ਲੀਨਾ ॥੩੧॥
ਮੂਲ ਮੰਤ੍ਰ ਗੁਰ ਮੰਤ੍ਰ ਜਪੀਜੈ। ਭਗਤੀ ਸਹਿਤ ਗਿਆਨ ਟਿਕੀਜੈ।
ਜੀਵ ਅਬਿਦ੍ਯਾ ਤੁਛਤਾ ਨਾਸੈ। ਈਸ ਸ੍ਰਬੱਗਤਾ ਤਜ ਸੁਖ ਰਾਸੈ ॥੩੨॥
ਹੰਮ ਤੁਮ ਖੋਇ ਗਿਆਨੀ ਮੁਕਤਾ। ਚਾਰ ਮੁਕਤ ਤੇ ਵਿਲੱਖਣ ਜੁਗਤਾ।
ਅਭੇਦ ਅਦ੍ਵੰਦ ਪਦ ਗੁਰ ਤੇ ਪਾਈਐ। ਪਾਰਬ੍ਰਹਮ ਗੁਰ ਨਾਨਕ ਧਿਆਈਐ ॥੩੩॥
ਜਿਉਂ ਜਲ ਮਿਲ ਜਲ ਮੇਂ ਇਕ ਰੂਪਾ। ਤਿਉਂ ਜੋਤੀ ਮਿਲ ਜੋਤਿ ਅਨੂਪਾ।
ਕੇਵਲ ਮੁਕਤ ਪਾਇ ਹੈ ਸੋਊ। ਪੂਰਣ ਗੁਰੂ ਕਾ ਸਿਖ ਜੋ ਹੋਊ ॥੩੪॥
ਗੁਰ ਬਿਨ ਗਿਆਨ ਨ ਪਾਈਐ ਭਾਈ। ਸਤਿਗੁਰ ਬਾਨੀ ਇਉਂ ਫੁਰਮਾਈ।
ਬ੍ਰਹਮਾ ਨਾਰਦ ਬੇਦ ਬਿਆਸਾ। ਗੁਰ ਮਿਲ ਉਧਰੇ ਹੋਰ ਭੀ ਖਾਸਾ ॥੩੫॥
ਮਾਨਸ ਕੋ ਬਿਨ ਗਿਆਨ ਨ ਠੀਕਾ। ਗਿਆਨ ਅੰਜਨ ਗੁਰ ਤੇ ਹੀ ਨੀਕਾ।
ਅਵਿਧੂਤ ਗੁਰੂ ਅਨਪੜ ਹੈ ਜੋਈ। ਅੰਧੇ ਮਲਾਹ ਸਮਾਨ ਲਖ ਸੋਈ ॥੩੬॥
ਪਾਰ ਕਨਾਰਾ ਨਾਹੀ ਦੀਸੈ। ਕੈਸੇ ਪਾਰ ਉਤਰੇ ਰੀਸੈ।
ਸੋਟੀ ਜਿਉਂ ਤਰਤੀ ਹੈ ਪਾਨੀ। ਤਿਹ ਆਸਰੇ ਨਹਿ ਤਰੇ ਪ੍ਰਾਨੀ ॥੩੭॥
ਨਿਰਸ਼ੰਕਾ ਜਗਿਆਸੂ ਹੋਵੈ। ਸੋ ਤਰ ਸਕੈ ਭੇਦ ਕੋ ਜੋਵੈ।
ਪੰਡਤ ਗੁਰੂ ਪਿੰਗਲਾ ਮਾਲਾਹਾ। ਤਰਨ ਸਕੈ ਚਰਨੀ ਬਲਿ ਨਾਹਾ ॥੩੮॥
ਅਨਤਾਰੂ ਜਿਮ ਪੁਰਖ ਨ ਜਾਨੈ। ਤਿਮ ਪੰਡਤ ਨਿਜ ਰੂਪ ਨ ਮਾਨੈ।
ਜੁਗਤੀ ਸ਼ਾਸਤ੍ਰ ਕੀ ਬਹੁ ਸੀਖੀ। ਸ਼ੰਕਾ ਨਿਵਾਰਨ ਮੇਂ ਮਤਿ ਤੀਖੀ ॥੩੯॥
ਕਮਾਈ ਹੀਨ ਹੈ ਚੁੰਚ ਗਿਆਨੀ। ਸ਼ਾਸਤ੍ਰ ਪੜ ਹੋਯਾ ਅਭਿਮਾਨੀ।
ਪੜਨੇ ਤੇ ਨਹਿ ਕੇਵਲ ਮੋਖਾ। ਅਨਪੜ ਰਹੇ ਨ ਮਿਟਹੀ ਰੋਖਾ ॥੪੦॥
ਗੁਰੂ ਬਣੇ ਪੂਜਾ ਕੇ ਹੇਤਾ। ਹੋਵੈ ਵਡਿਆਈ ਮਮ ਨੇਤਾ।
ਏਹੁ ਪੂਰਣ ਨਹਿ ਝੂਠੇ ਸਾਰੇ। ਵਰਨ ਜਾਤ ਅਹੰਕਾਰ ਕੋ ਧਾਰੇ ॥੪੧॥

*ਬ੍ਰਹਮਾ।

ਵੇਦ ਆਸਰੇ ਭੇ ਵਿਦਿਵਾਨਾ । ਵਕਤਾ ਹੋਇ ਧਰੇ ਅਭਿਮਾਨਾ ।
ਸਭ ਕੋ ਤਿਆਗਨ ਬਨ ਹੈ ਭਾਈ । ਇਨ ਤੇ ਮਾਨੁਖ ਤਨੁ ਨਿਫਲਾਈ ॥੪੨॥
ਜੋ ਪੁਰਖ ਬ੍ਰਹਮ ਸਰੋਤਰੀ ਹੋਆ । ਸੋ ਭੀ ਪੂਰਣ ਨਹੀਂ ਗਿਣੋਆ ।
ਨੇਸ਼ਟੀ ਇਕੱਲਾ ਨਾਹੀ ਪੂਰਾ । ਨੇਸ਼ਟੀ ਸਰੋਤਰੀ ਮਨ ਜਿਤ ਸੂਰਾ ।੪੩॥
ਜੇ ਕੋ ਜੀਵ ਗਿਆਨ ਕੋ ਪਾਏ । ਗੁਰ ਨਾਨਕ ਕਾ ਸਿਖ ਸਦਾਏ ।
ਸੋ ਪੂਰਨ ਤੇ ਪੂਰਾ ਹੋਈ । ਪ੍ਰਮੇਸ਼ਰ ਗੁਰ ਏਕੋ ਸੋਈ ॥੪੪॥
ਕਿਤਨੇ ਗੁਰੂ ਧਾਰੇ ਜੇ ਕੋਈ । ਗੁਰਸਿਖੀ ਬਿਨ ਨਿਗੁਰਾ ਹੋਈ ।
ਗੁਰ ਨਾਨਕ ਬਿਨ ਪੂਰਾ ਕੌਨੰ । ਪੰਚ ਬਿਦਾਰੇ ਹੋਵਨ ਜੌਨੰ ॥੪੫॥
ਤਾਂ ਤੇ ਅੰਮ੍ਰਿਤ ਛਕੋ ਪਿਆਰੇ । ਖਾਲਸਾ ਬਣੋ ਜਾਤੀ ਕੋ ਟਾਰੇ ।
ਇਕਵਿੰਜਾ ਵੈਰਾਗੀ ਸਾਧੂ । ਅੰਮ੍ਰਿਤ ਛਕ ਮੇਟੇ ਅਪਰਾਧੂ ॥੪੬॥
ਜਿਤਨੇ ਦਿਨ ਰਹੇ ਕਰ ਪ੍ਰਚਾਰਾ । ਸੰਗਤ ਸੁਣੇ ਪ੍ਰੇਮ ਮਨ ਧਾਰਾ ।
ਪ੍ਰੇਮ ਅਰਥ ਕਰਨੇ ਜਬ ਲਾਗੇ । ਪ੍ਰੇਮੀ ਅਰਥ ਬਨੇ ਬਡਭਾਗੇ ॥੪੭॥
ਪਤੰਗਾ ਮੀਨ ਹਰਨ ਹੈ ਪ੍ਰੇਮੀ । ਇਨ ਕੇ ਗੁਣ ਕਹਿ ਪ੍ਰੇਮ ਕੇ ਨੇਮੀ ।
ਪ੍ਰੇਮ ਏਹੁ ਮੈਂ ਤੇ ਹੋ ਪਰੇ । ਜੀਵਤ ਭਾਵ ਤੇ ਜੀਵਤ ਮਰੇ ॥੪੮॥
ਹਉਮੈ ਮਮਤਾ ਨਾਸ ਕਰਾਵੈ । ਕਮਲ ਜਲ ਜਿਉਂ ਪ੍ਰੀਤ ਨਿਭਾਵੈ ।
ਚਾਤ੍ਰਿਕ ਮੇਂਹ, ਦੂਧ ਜਲ ਆਦੀ । ਦੇ ਦ੍ਰਿਸ਼ਟਾਤ ਕਰੈ ਅਹਿਲਾਦੀ ॥੪੯॥
ਮਿਲਕੇ ਬੈਠਨ ਖਾਣ ਨ ਪ੍ਰੀਤੀ । ਸੇਵਾ ਹਉਮੈ ਨਾਸ ਨ ਕੀਤੀ ।
ਗੁਰ ਸੇਵਾ ਤੇ ਹਉਮੈ ਤੋਰੈ । ਦੂਜਾ ਮੇਟ ਇਕ ਹਰਿ ਸਿਉਂ ਜੋਰੈ ॥੫੦॥
ਪ੍ਰੇਮੀ ਹੋਇ ਤਨਿ ਹੰਗਤਾ ਨਾਸੈ । ਆਤਮ ਰੰਗ ਸੁਤੇ ਪ੍ਰਕਾਸੈ ।
ਮਨਮੁਖ ਸੋਝੀ ਨਾਹੀ ਜਾਨੈ । ਗੁਰਮੁਖ ਪ੍ਰੇਮ ਰੰਗ ਲਪਟਾਨੈ ॥੫੧॥
ਕੇਵਲ ਸਿਆਨਪ ਨਹੀਂ ਦਿਮਾਗਾ । ਜਾਨੈ ਦਿਲ ਜਿਨ ਬਾਣੀ ਰਾਂਗਾ ।
ਮਨਮੁਖ ਮੈਂ ਕੋ ਨਹੀਂ ਤਿਆਗੈ । ਗੁਰਮੁਖ ਹਉਮੈ ਤਿਆਗ ਕੈ ਜਾਗੈ ॥੫੨॥
ਦੇਹਿ ਨਾਸ਼ ਹੈ ਤਿਆਗੇ ਪ੍ਰੀਤੀ । ਗੁਰੂ ਸ਼ਬਦ ਮੇਂ ਧਰਿ ਪ੍ਰਤੀਤੀ ।
ਇਉਂ ਪ੍ਰਕਾਰ ਕਰਾ ਦੰਭ ਨਾਸ਼ੀ । ਸਤਾਸੀ ਸਿੰਘ ਸਜੇ ਸੰਨਿਆਸੀ ॥੫੩॥
ਇਕਾਸੀ ਉਦਾਸੀ ਮੂੰਡਨ ਤਿਆਗਾ । ਅੰਮ੍ਰਿਤ ਛਕ ਹੋਏ ਬਡਭਾਗਾ ।
ਸੈਂਤੀ ਬ੍ਰਾਹਮਣ ਸ਼ਿਘ ਬਣਾਏ । ਅਸ ਵਖਿਆਨ ਸੰਤ ਜੀ ਗਾਏ ॥੫੪॥
ਬੈਠੇ ਆਪਣੇ ਆਸਨ ਆਏ । ਭੋਜਨ ਛਕ ਬਿਸਰਾਮ ਕਰਾਏ ।
ਅੰਮ੍ਰਿਤ ਵੇਲੇ ਗੰਗਾ ਆਏ । ਬੀਸ ਚੇਤਰ ਅਮਾਵਸ ਗਾਏ ॥੫੫॥
ਸੰਤ ਪ੍ਰੇਮ ਸਿੰਘ ਮਹੰਤ ਮੁਰਾਲਾ । ਸੰਤ ਭਾਗ ਸ਼ਿੰਘ ਤਪੀਏ ਆਲਾ ।
ਹੋਰ ਸਿੰਘ ਸੰਤ ਸੁੰਦਰ ਹਰੀ । ਹਰਿਦੁਆਰ ਪਰ • ਨਾਵਨ ਕਰੀ ॥੫੬॥
ਸ੍ਰੀ ਜਪੁ ਪਾਠ ਕੀਆ ਇਕ ਚਿੱਤਾ । ਖੜੇ ਜਲ ਮਹਿ ਗੁਰ ਮਨ ਦਿੱਤਾ ।
ਸਵਾ ਪਹਿਰ ਕਾ ਅੰਮ੍ਰਿਤ ਵੇਲਾ । ਬ੍ਰਾਹਮਣ ਚਲ ਆਏ ਤਹਿ ਮੇਲਾ ॥੫੭॥

ਸੰਤਾਂ ਕੋ ਇਕ ਪੰਡਤ ਬੋਲਾ। ਜਜਮਾਨ ਗਊ ਪੁੰਨ ਕਰੋ ਅਮੋਲਾ।
ਸੰਤ ਹਸੇ ਕਹਿ ਦਿਜ ਜੂ ਸੁਨੀਏ। ਕਿਤਨਾ ਮੋਲ ਗਊ ਕਾ ਗੁਨੀਏ ॥੫੮॥
ਕਹਿ ਬ੍ਰਾਹਮਣ ਇਸ ਦੱਸ ਰੁਪਈਏ। ਦੇ ਕੇ ਦਾਨ ਗਊ ਹੋਇ ਜਈਏ।
ਸੰਤਾਂ ਕਿਹਾ ਦਿਖਾਵੋ ਗਾਂਈ। ਪਾਰ ਕਰ ਸਾਕੈ ਕੇ ਨਾਹੀ ॥੫੯॥
ਬ੍ਰਾਹਮਣ ਗਊ ਜਾਂ ਸੰਤਾਂ ਦੀਨੀ। ਛੋਡ ਸੰਤਾਂ ਜਲ ਮੇਂ ਤਬ ਕੀਨੀ।
ਤਰ ਕੇ ਗਊ ਜਾਇ ਪਾਰ ਕਨਾਰੇ। ਸੰਤ ਹਸੇ ਕਹਿ ਬਾਰੰ ਬਾਰੇ ॥੬੦॥
ਮੁੱਲ ਨ ਹਮ ਨੇ ਤੋ ਕੋ ਦੇਨਾ। ਗਊ ਭਾਜ ਗੀ ਕਿਆ ਤੁਮ ਲੇਨਾ।
ਸੁਣ ਕਹਿ ਪੰਡਤ ਸਿੰਘ ਅਕਾਲੀ। ਜਾਨੇ ਹਮ ਤੁਮ ਦੇਹ ਨ ਡਾਲੀ ॥੬੧॥
ਮੈਂ ਰੁਪਯੇ ਕਈ ਕਮਾਵਤ। ਜੇ ਗਊ ਮਮ ਪਾਸ ਟਿਕਾਵਤ।
ਦਈ ਭਜਾਇ ਮੇਲੇ ਮੇਂ ਜਾਈ। ਅਬ ਭਾਲੋਂ ਮੈਂ ਕਹਿ ਥਾਂ ਜਾਈ ॥੬੨॥
ਕਰੇ ਰੋਸ ਭਾਜਿਓ ਗੋ ਆਨੀ। ਸੰਤਾਂ ਕਿਹਾ ਲੈ ਦਾਨ ਕਰਾਨੀ।
ਪੰਡਤ ਕਿਹਾ ਨ ਦੇਨਾ ਤੋਹੀ। ਹਾਸ ਬਿਲਾਸ ਕਿਉਂ ਕਰਤੇ ਮੋਹੀ ॥੬੩॥
ਇਕ ਸਿੰਘ ਦੇਖਾ ਬਸਤ੍ਰ ਪਾਟੇ। ਪੰਞੀ ਰੁਪਯੇ ਦੀਨੇ ਸੰਤ ਬਾਟੇ।
ਸਿੰਘਨ ਸੇਵਾ ਭਲੀ ਉਚਾਰੀ। ਗੁਰ ਦਸਵੇਂ ਕੇ ਵਾਕ ਚਿਤਾਰੀ ॥੬੪॥
ਆਣ ਟਿਕੇ ਅਪਣੇ ਅਸਥਾਨਾ। ਗੁਰ ਮੰਤ੍ਰ ਜਪੁ ਬ੍ਰਿਤ ਟਿਕਾਨਾ।
ਦਿਵਸ ਚੜੇ ਪੜ ਸਤਿਗੁਰ ਬਾਨੀ। ਬੈਠੇ ਸ੍ਰੀ ਗੁਰੂ ਗ੍ਰੰਥ ਦਰਸਾਣੀ ॥੬੫॥
ਪ੍ਰਕਰਮਾ ਕਰ ਅਰਦਾਸ ਉਚਾਰੀ। ਸ਼ਾਹੀ ਹਿਤ ਨਿਰਮਲੇ ਵਿਚਾਰੀ।
ਸੰਤ ਜੀ ਹਾਥੀ ਪਰ ਅਸਵਾਰੀ। ਕਰੋ ਬਿਨਤੀ ਮੰਨ ਐਤਕੀ ਵਾਰੀ ॥੬੬॥
ਸੰਤ ਬਚਨ ਮੰਨ ਭਏ ਤਿਆਰਾ। ਹਾਥੀ ਚੜੇ ਸ਼ੋਹੈ ਬਲਿਹਾਰਾ।
ਗੁਰੂ ਗ੍ਰੰਥ ਕੋ ਚੌਰ ਕਰੰਤੇ। ਬੈਠੇ ਤਾਬਿਆ ਨਾਮੁ ਜਪੰਤੇ ॥੬੭॥
ਮਾਨ ਅਮਾਨ ਹੈ ਜਾਂਹਿ ਸਮਾਨਾ।ਇਕ ਰਸ ਆਤਮ ਪਦ ਮੇਂ ਧਿਆਨਾ।
ਸਭ ਜਲੂਸ ਮੇਂ ਵਿਚਰੇ ਸੰਤਾ। ਸ਼ਾਹੀ ਨਿਰਮਲ ਭਲੀ ਸੋਹੰਤਾ ॥੬੮॥
ਬਾਕੀ ਸ਼ਾਹੀਆ ਨਗਨ ਫਕੀਰਾ। ਲੋਕਨ ਕੋ ਬੁਰੀਆਂ ਪਿਖ ਪੀਰਾ।
ਗੁਰਮੁਖ ਸੰਤ ਅਲੇਪ ਸੁਭਾਊ। ਖਾਲਸਾ ਆਪ ਨ ਭੇਖੀ ਕਾਊ ॥੬੯॥
ਇਕੀ ਚੇਤ ਨੌਰਾਤੇ ਆਏ। ਤੀਜੇ ਗੁਰ ਗੁਰਿਆਈ ਪਾਏ।
ਆਸਾ ਵਾਰ ਜਥੇ ਨੇ ਲਾਈ। ਸੰਤ ਕਥਾ ਇਕ ਸ਼ਬਦ ਸੁਨਾਈ ॥੭੦॥
ਤੀਜੇ ਗੁਰ ਗੰਗਾ ਪੈ ਆਏ। ਯਾਤ੍ਰੀ ਬਣ ਲੋਕਾਂ ਸਮਝਾਏ।
ਗੁਰਬਿਨ ਮੁਕਤਿ ਗਿਆਨ ਨਹਿ ਪਾਈ। ਕੋਟ ਵਾਰ ਜੇ ਗੰਗਾ ਨ੍ਹਾਈ ॥੭੧॥
ਫਿਰ ਗੁਰ ਅੰਗਦ ਤੇ ਗੁਰ ਹੋਏ। ਤਾਰਨ ਹਿਤ ਆਏ ਗੁਰ ਓਏ।
ਤਾਂਕੇ ਸਿੱਖ ਬਣ ਭ੍ਰਮ ਬਿਦਾਰੋ। ਜਾਤ ਪਾਤ ਕਾ ਝਗਰਾ ਟਾਰੋ ॥੭੨॥
ਇਉ ਜਬ ਕਥਾ ਸੰਤ ਜੀ ਗਾਈ। ਕਰ ਅਰਦਾਸ ਪ੍ਰਸ਼ਾਦਿ ਵਰਤਾਈ।
ਸੰਤ ਆਪਣੇ ਆਏ ਥਾਨਾ। ਦੋਇ ਸਾਧ ਆਏ ਵਿਦਵਾਨਾ ॥੭੩॥

ਕਰ ਆਦਰ ਸੰਤਾਂ ਬੈਠਾਏ। ਚਰਚਾ ਹਿਤ ਤਿਨ ਵਾਕ ਅਲਾਏ।
ਆਪ ਕੋ ਸੰਤ ਕਹਿਤ ਸਭ ਲੋਗਾ। ਕਫਨੀ ਸੰਗ ਕ੍ਰਿਪਾਨ ਅਜੋਗਾ ॥੭੪॥
ਕਫਨੀ ਸੰਗ ਕੱਛ ਨਹਿ ਚਾਹੀਏ। ਇਹੁ ਪ੍ਰਸ਼ਨ ਕਾ ਉਤਰ ਗਾਈਏ।
ਸੰਤ ਹਸੇ ਕਹਿ ਸੁਨੀਏ ਸਾਧੋ। ਕਫਨੀ ਕੱਫਨ ਪਹਿਰੋ ਲਾਧੋ ॥੭੫॥
ਕੱਫਨ ਮੁਰਦੇ ਹੀ ਕੋ ਪਾਈਏ। ਜੀਵਤ ਮਰ ਕਫਨੀ ਕੋ ਹੰਢਾਈਏ।
ਮਨ ਵਾਸ਼ਨਾ ਤਿਆਗੀ ਜਾਹੂੰ। ਕਫਨੀ ਪਹਰੀ ਸਫਲੀ ਤਾਂਹੂੰ ॥੭੬॥
ਕਿਰਪਾਨ ਕਾਲ ਕੋ ਰਾਖੈ ਯਾਦੰ। ਪਹਿਰਾਈ ਗੁਰ ਇਸ ਹਿਤ ਆਦੰ।
ਗਰਦਨ ਪਰ ਧਾਰ ਤਲਵਾਰਾ। ਫਿਰਤੀ ਜਾਨੈ ਪਹਿਰਨ ਹਾਰਾ ॥੭੭॥
ਤਨ ਹੰਤਾ ਤਜ ਕਫਨੀ ਪਾਈ ਗ੍ਰੀਬਨ ਰੱਛਾ ਤੇਗ ਕਰਾਈ।
ਗੁਰ ਘਰ ਸ਼ਾਂਤਿ ਰਸ ਨਾਮ ਰਿਦ ਮਾਹੀ। ਤਨ ਸੂਰਮਾ ਵੇਖ ਰਖਾਹੀ ॥੭੮॥
ਸੂਰਮਾ ਮੌਤ ਤੋਂ ਨਿਰਭੈ ਹੋਸੀ। ਤਿਆਗੀ ਮੋਹ ਮਮਤਾ ਕਟ ਜੋਸੀ।
ਜੀਅਨ ਰੱਛਕ ਸ੍ਰੀ ਕਿਰਪਾਨੰ। ਕਫਨੀ ਮੁਰਦੇ ਕੇਰ ਨਿਸ਼ਾਨੰ ॥੭੯॥
ਜੋ ਸੂਰਾ ਤਿਨ ਮਰਨ ਜਰੂਰਾ। ਮਿਲੇ ਮੇਲ ਤੇਗ ਕਫਨੀ ਪੂਰਾ।
ਮਾਰ ਵਾਸ਼ਨਾ ਕਫਨੀ ਪਾਈ। ਕਿਰਪਾਨ ਬੀਰਤਾ ਨਾਹਿ ਗਵਾਈ ॥੮੦॥
ਚਿਤ ਹਮਰਾ ਚਾਹਿਤ ਬਣੇ ਸੰਤਾ। ਤਾ ਕਫਨੀ ਪਹਿਰੀ ਤਜ ਹੰਤਾ।
ਕਛੈਹਰਾ ਜਤ ਸਤ ਦਾਤਾ ਮੇਰਾ। ਗੁਰ ਘਰ ਤੇ ਪ੍ਰਾਪਤ ਇਸ ਬੇਰਾ ॥੮੧॥
ਬਿਭਚਾਰ ਤੋਂ ਬਰਜਨ ਹਾਰਾ। ਸਤਿਗੁਰ ਬਖਸ਼ਸ਼ ਮੇਂ ਤਨ ਧਾਰਾ।
ਕਿਰਪਾਨ ਗੁਰੂ ਕਾ ਹੁਕਮ ਸਦੀਵਾ। ਪਹਿਰੇ ਸਿੰਘ ਮਨ ਰਾਖੇ ਨੀਵਾ ॥੮੨॥
ਪੰਜ ਕਕਾਰ ਗੁਰੂ ਕਾ ਰੂਪਾ। ਪਹਿਰਾਏ ਗੁਰ ਚਰਿਤ ਅਨੂਪਾ।
ਗੁਰ ਨਾਨਕ ਦਸਮੇਸ਼ ਉਚਾਰਾ। ਤਿਨ ਕਾ ਹੁਕਮ ਮੈਂ ਮਾਨਣ ਹਾਰਾ ॥੮੩॥
ਗੁਰੁ ਸਿੱਖ ਚਲੈ ਗੁਰੂ ਕੀ ਚਾਲੀ। ਵਾਹਿਗੁਰੂ ਜਪੁ ਜੁਗਤ ਨਿਰਾਲੀ।
ਭਾਣਾ ਮੰਨ ਹਉਮੈ ਕੋ ਤਿਆਗੈ। ਖਾਲਸਾ ਰੂਪ ਹਰਿ ਪ੍ਰਾਪਤਿ ਪਾਗੈ ॥੮੪॥
ਸੁਣ ਨਿੰਮ੍ਰਤਾ ਕੇ ਬਚਨ ਸੋ ਸਾਧੂ। ਸਰਲ ਭਏ ਤਜ ਕਪਟ ਪਰਾਧੂ।
ਚਰਨੀ ਲਪਟਨ ਹਿਤ ਜਬ ਨਿਵੇਂ। ਸੰਤ ਚੌਗੁਨੇ ਨਿਵੇਂ ਸੋ ਤਿਵੇਂ ॥੮੫॥
ਜਸ ਕਰ ਸਿੰਘ ਬਨਨ ਹਿਤ ਭਾਖਾ। ਪੰਜ ਪਿਆਰੇ ਸੰਤ ਜੀ ਰਾਖਾ।
ਕਰ ਤਿਆਰ ਅੰਮ੍ਰਿਤ ਅਚਵਾਯੋ।ਭਗਵਾਨ ਸਿੰਘ ਕਰਤਾਰ ਸਿੰਘ ਆਯੋ ।੮੬॥
ਨਾਮੁ ਧਰੇ ਗੁਰੁ ਗ੍ਰੰਥ ਜੀ ਏਹੀ। ਪੂਰਬੀ ਹੁਤੇ ਤਿਨ ਰਹਿਤ ਰਖੇਹੀ।
ਤੇਈ ਸਿੰਘ ਹੋਰ ਤਿਨ ਚੇਲੇ। ਭਏ ਸੁਧਾ ਅਚ ਸਹਿਜ ਸੁਹੇਲੇ ॥੮੭॥
ਭੇਈ ਚੇਤ ਗੁਰ ਅੰਗਦ ਪੁਰਬਾ। ਜੋਤੀ ਜੋਤਿ ਸਮਾਏ ਜਗ *ਧੁਰਵਾ।
ਤਿੰਨ ਸੌ ਰੁਪਈਆ ਦੀਆ ਝਬ ਸੰਤਾ।ਸੰਤ ਭਾਗ ਸਿੰਘ ਢਾਈ ਸੌਦਿਵੰਤਾ।੮੮॥
ਮਹੰਤ ਢਾਈ ਸੌ ਪਾਯਾ ਨਾਲੇ। ਇਕ ਹਜ਼ਾਰ ਸੰਗਤ ਵਿਚ ਪਾਲੇ।
ਅਠਾਰਾਂ ਸੌ ਦਾ ਭੰਡਾਰਾ ਕੀਆ। ਦੀਏ ਲੱਡੂ ਸਭਨ ਅਚੀਆ ॥੮੯॥

*ਆਸਰਾ।

ਪੰਞੀ ਕਾ ਪ੍ਰਸ਼ਾਦਿ ਕਰਾਯਾ। ਗੁਰ ਪੁਰਬ ਇਉਂ ਤਹਾਂ ਮਨਾਯਾ।
ਜੈ ਜੈ ਕਾਰ ਭੇਖ ਸਭ ਕਰਹੀ। ਨਿਰਮਲੇ ਸਾਥ ਉਤਸ਼ਾਹ ਕੇ ਫਿਰਹੀ ॥੯੦॥
ਅਕਾਲੀ ਸੰਤਾਂ ਕੋ ਜਸ ਗਾਵੈ। ਖਾਲਸਾ ਲੰਗਰ ਸੰਤ ਚਲਾਵੈ।
ਇਉਂ ਗੁਰਮਤ ਪ੍ਰਚਾਰ ਕਰੰਤੇ। ਗੁਰ ਨਾਨਕ ਜੀ ਮਨ ਭਾਵੰਤੇ ॥੯੧॥
ਗੁਰ ਛੇਵੇਂ ਜੋਤੀ ਹੈ ਸਮਾਏ। ਚੌਵੀ ਚੇਤ ਅਖੰਡ ਪਾਠ ਕਰਾਏ।
ਕੀਰਤਨ ਬਾਨੀ ਬਹੁਤ ਕਰਾਯਾ। ਲੰਗਰ ਗੁਰ ਕਾ ਅਤੁਟ ਚਲਾਯਾ ॥੯੨॥
ਕਰਤਾਰ ਸਿੰਘ ਕਰ ਬਿਨੈ ਅਗਾਰੀ। ਘਰ ਲੈ ਜਾਇ ਭੋਜਨ ਹਿਤ ਕਾਰੀ।
ਸੰਗਤਿ ਕੋ ਭੋਜਨ ਅਚਵਾਯਾ। ਸੰਤਾਂ ਪਾਸ ਸਵਾਲ ਉਠਾਯਾ ॥੯੩॥
ਸੁਨੋ ਸੰਤ ਜੀ ਬਾਤ ਨਿਰਾਲੀ। ਗੁਰੂ ਗ੍ਰੰਥ ਗੁਰ ਮਾਨ ਅਕਾਲੀ।
ਕਿਸੇ ਪੁਰਖ ਤੇ ਸ਼ਰਧਾ ਨਾਹੀ। ਮੁਕਤ ਕਿਵੇਂ ਹੈ ਸੰਸੇ ਆਹੀ ॥੯੪॥
ਸੰਤ ਕਹੈਂ ਬੇਦੀ ਜੀ ਸੁਨੀਏ। ਗੁਰਬਾਨੀ ਪ੍ਰਤੱਖ ਗੁਰ ਜਨੀਏ ॥
ਸ਼ਰਧਾ ਜਿਨ ਗੁਰ ਬਚ ਪਰ ਧਾਰੀ। ਸੋ ਮੁਕਤੀ ਪਾਵੈ ਇਉਂ ਸੁਖਾਰੀ ॥੯੫॥
ਮੰਨਣ ਤੇ ਆਈ ਸਭ ਬਾਤਾ। ਗੁਰੂ ਗ੍ਰੰਥ ਬਚ ਅਮੀ ਸੁਹਾਤਾ।
ਬਚਨ ਮੰਨਣੇ ਗੁਰ ਨਾਨਕ ਕੇ। ਜੋ ਸ਼ਰੋਮਣਿ ਸੁਖ ਦਾਨਿਕ ਕੇ ॥੯੬॥
ਸ਼ਰਧਾ ਪੰਚ ਪਿਆਰਿਆਂ ਮਾਹੀ। ਗੁਰ ਦਸਮੇ ਪੰਚੈਤ ਬਣਾਹੀ।
ਇਉਂ ਸਭ ਕਾਰਜ ਹੋਵੈ ਪੂਰਾ। ਛਤ੍ਰ ਗੁਰੂ ਨਾਨਕ ਝੁਲਿ ਰੂਰਾ ॥੯੭॥
ਤੁਮ ਗੁਰ ਬੰਸੀ ਭੀ ਧਰ ਸੰਸਾ। ਜੋ ਗੁਰ ਕੀਆ ਤਾਰਨ ਹਿਤ ਅੰਸਾ।
ਗੁਰ ਨਾਨਕ ਤਾਰਨ ਕੋ ਆਏ। ਮਰਯਾਦਾ ਤਾਰਨ ਕੋ ਬਨਾਏ ॥੯੮॥
ਗੁਰੂ ਗ੍ਰੰਥ ਜੀ ਸਾਚਾ ਗੁਰ ਹੈ। ਰਿਦੇ ਵਸਾਇ ਸੁਖ ਪਾਵੋ ਉਰ ਹੈ।
ਜੋ ਗੁਰ ਕੀਆ ਸੋ ਮਨ ਕੇ ਹੇਤਾ। ਆਤਮ ਪਦ ਪਾਵੈ ਤਤਿ ਵੇਤਾ ॥੯੯॥
ਬੇਦੀ ਕਰਤਾਰ ਸਿੰਘ ਭੁਲ ਹੈ ਮਾਨੀ। ਨਿਹਚਾ ਕੀਨ 'ਗੁਰੂ' ਗੁਰ ਬਾਨੀ।
ਸੰਤ ਗੁਰੂ ਮੰਤ੍ਰ ਰਸ ਲੇਹੀ। ਆਏ ਅਪਨੇ ਥਾਨ ਭਲੇਹੀ ॥੧੦੦॥
ਸੂਰਜ ਕੁੰਡ ਸਿੰਘਾਂ ਨੇ ਹੇਰਾ। ਰਿਖੀਕੇਸ਼ ਮੇਂ ਪਾਯਾ ਫੇਰਾ।
ਸੰਤ ਆਪ ਨਹਿ ਜਾਨਾ ਕੀਆ। ਕੁਟੀਆ ਕਨਖਲ ਬ੍ਰਕਤ ਦ੍ਰਸੀਆ ॥੧੦੧॥
ਪੱਚੀ ਰੁਪਯੇ ਲੰਗਰ ਮੇਂ ਪਾਏ। ਸਾਧੂ ਭੋਜਨ ਕਰ ਤ੍ਰਿਪਤਾਏ।
ਸਿੰਘ ਰੂਪ ਪਿਖ ਜਾਵਹਿ ਬਾਰੇ। ਸ਼ਾਂਤ ਮਨ ਮੇਂ ਅਨੰਤ ਅਪਾਰੇ ॥੧੦੨॥
ਇਕ ਸਾਧੂ ਵਿਦਯਾ ਜਿਸ ਮਾਨਾ। ਗੰਗਾ ਨਹਿਰ ਪੈ ਬੈਠ ਸੁਜਾਨਾ।
ਸੰਤ ਪਾਸ ਚਲਤੇ ਤਿਨ ਹੇਰੇ। ਕਹੈ ਇਹੁ ਆ ਗਏ ਲੁਟੇਰੇ ॥੧੦੩॥
ਸੰਤਾਂ ਹਸ ਕੈ ਬਾਕ ਬਖਾਨਾ। ਨਾਮ ਜਪਨਿ ਹਮ ਲੂਟ ਖਜਾਨਾ।
ਤੁਮ ਭੀ ਸੰਤ ਜੀ ਲੂਟ ਲਈਜੈ। ਵਿਦਯਾ ਮਾਨ ਨ ਵਾਦ ਕਰੀਜੈ ॥੧੦੪॥
ਚਰਨੀ ਪਰਾ ਬਿਨਤੀ ਬਹੁ ਭਾਖੀ। ਪ੍ਰੀਖਿਆ ਹਿਤ ਮੈਂ ਬੋਲਿਓ ਆਖੀ।
ਸੰਤਾਂ ਕਹਾ ਨ ਹਮਰੇ ਰੋਸੂ। ਸ਼ਾਂਤ ਹੋਇ ਰਹੁ ਤਿਆਗੋ ਦੋਸੂ ॥੧੦੫॥

ਇਉਂ ਕਹਿ ਸੰਤ ਇਕਾਂਤ ਥਲ ਹੇਰੀ। ਪੰਚ ਸਿੰਘ ਸੰਗ ਪ੍ਰੇਮ ਚਿਤੇਰੀ।
ਬੈਠੇ ਗੰਗ ਕਿਨਾਰੇ ਮੀਤਾ। ਪੰਜ ਗ੍ਰੰਥੀ ਕਾ ਪਾਠ ਸੋ ਕੀਤਾ ॥੧੦੬॥
ਅਪਣੇ ਰੰਗ ਮੇਂ ਮਸਤ ਭਏ ਹੈਂ। ਬ੍ਰਿਤ ਇਕਾਗਰ ਨਾਮ ਲਏ ਹੈਂ।
ਆਪਣਾ ਆਪ ਅਖੰਡ ਅਨੂਪਾ। ਤਨ ਮਨ ਤਜ ਆਨੰਦ ਸਰੂਪਾ ॥੧੦੭॥
ਥਿਰਤਾ ਪਾਇ ਸਮਾਧ ਲਗਾਈ। ਜੀਵਨ ਮੁਕਤਿ ਰਸ ਲੇਵਹਿ ਭਾਈ।
ਸੋਲ੍ਹਾਂ ਪਹਿਰ ਨ ਤਨ ਸੁਧ ਪਾਈ। ਬੈਠੇ ਸਿੰਘ ਪੇਖਹਿ ਸਮੁਹਾਈ ॥੧੦੮॥
ਤੀਜੇ ਦਿਨ ਨੇਤ੍ਰ ਪ੍ਰਕਾਸ਼ੇ। ਵਾਹਿਗੁਰੂ ਧੰਨ ਕਹੇ ਬਿਲਾਸੇ।
ਕਰ ਸ਼ਨਾਨ ਬਸਤਰ ਤਨ ਪਾਏ। ਗੁਰਦੁਆਰੇ ਜਾਇ ਸੀਸ ਨਿਵਾਏ ॥੧੦੯॥
ਸਿੰਘ ਬੁਲਾਇ ਅਰਦਾਸ ਉਚਾਰੀ। ਕੁੰਭ ਹਰਿਦੁਆਰ ਪਿਖ ਚਲੇ ਪਿਛਾਰੀ।
ਨੌ ਅਪ੍ਰੈਲ ਕੋ ਗਾਡੀ ਅਸਵਾਰੇ। ਦੁਰਾਹੇ ਉਤਰੇ ਆਨ ਪਿਆਰੇ ॥੧੧੦॥
ਮਹੰਤ ਸੰਤ ਗਏ ਅੰਮ੍ਰਿਤਸਰ ਜੀ। ਆਪ ਟਿਕੇ ਦੁਰਾਹੇ ਹਰਿ ਜੀ।
ਮੰਡੀ ਮੇਂ ਦੀਵਾਨ ਸਜਾਯੋ। ਜਿਨਾ ਬਾਤ ਕੋ ਸੰਸਾ ਗਾਯੋ ॥੧੧੧॥
ਨਰੈਣ ਸਿੰਘ ਹੀਰਾ ਸਿੰਘ ਜੋਈ। ਸੇਵਾ ਕਰੀ ਸੰਗਤਿ ਹਿਤ ਹੋਈ।
ਦੁਰਾਹੇ ਮੰਡੀ ਮੇਂ ਇਨ ਧਾਮਾ। ਸਿਖੀ ਪਿਆਰੀ ਇਨ ਨਰ ਬਾਮਾ ॥੧੧੨॥
ਘੁਡਾਣੀ ਖੁਰਦ ਮੇਂ ਪਾਠ ਕਰਾਯੋ। ਵੈਸਾਖੀ ਕਾ ਪੁਰਬ ਮਨਾਯੋ।
ਪੰਝੀ ਸਿੰਘਾਂ ਅੰਮ੍ਰਿਤ ਪੀਆ। ਰਹਤਿ ਰਾਖ ਗੁਰਮਤ ਸੁਖ ਲੀਆ ॥੧੧੩॥
ਪੰਜ ਕਕਾਰ ਨ ਤਿਆਗੋ ਕੋਈ। ਸੰਤ ਪ੍ਰਚਾਰ ਕਰਤ ਭੇ ਸੋਈ।
ਭਗਤ ਬਾਗ ਮੇਂ ਸੰਤ ਬਿਰਾਜੇ। ਬਾਹਰ ਘੁਡਾਣੀ ਤੇ ਜੋ ਛਾਜੇ ॥੧੧੪॥
ਸੰਥਾ ਨਿਤ ਹੋਵਤੀ ਜਾਨੋ। ਪੜੈ ਸੰਗਤਾਂ ਪ੍ਰੇਮ ਉਰ ਠਾਨੋ।
ਪਿਛਲੇ ਪਹਿਰ ਲਗੇ ਦੀਵਾਨਾ। ਪਹੁੰਚੇ ਲੋਕ ਪਟੜੀ ਪਿੰਡ ਆਨਾ ॥੧੧੫॥
ਬਹੁਤ ਇਕੱਠ ਹੋਇ ਨਰ ਨਾਰੀ। ਕੀਰਤਨ ਪ੍ਰਚਾਰ ਕੀ ਝੜੀ ਲਗਾਰੀ।
ਨਾਮੁ ਸਰੂਪ ਕਹਿਓ ਧਰ ਪ੍ਰੀਤਾ। ਸਤਸੰਗ ਮਹਿਮਾ ਕਹਿਤੇ ਨੀਤਾ ॥੧੧੬॥
ਚਾਂਦਨਾ ਤੇ ਵਿਚਾਰ ਕਰੰਤੇ। ਭੂਮੀਏ ਕੀ ਸਾਖੀ ਉਚਰੰਤੇ।
ਤ੍ਰਿਆ ਦੇਸ ਸਾਖੀ ਬਹੁ ਹੋਰਾ। ਅੰਮ੍ਰਿਤ ਪ੍ਰਚਾਰ ਕਰ ਕੇ ਨਿਤ ਜੋਰਾ ॥੧੧੭॥
ਪੈਂਤੀ ਸਿੰਘ ਸਜੇ ਧਰ ਭਾਉ। ਏਕਤਾ ਤੇ ਵਿਚਾਰ ਬਹੁ ਗਾਊ।
ਕਮਰੇ ਸਰੀਰ ਸਾਫ ਹਿਤ ਦੀਨੇ। ਨਾਮਦਾਨ ਇਸ਼ਨਾਨ ਸੋ ਤੀਨੇ ॥੧੧੮॥
ਬੀਸ ਦਿਨ ਇਉਂ ਕਰ ਪ੍ਰਚਾਰਾ। ਰਾੜੇ ਗੁਰ ਛੇਵੇਂ ਗੁਰਦੁਆਰਾ।
ਦਰਸ਼ਨ ਕਰ ਮਾਜਰੀ ਮੇਂ ਆਏ। ਸਰਦੂਲ ਸਿੰਘ ਕੇ ਪਾਠ ਕਰਾਏ ॥੧੧੯॥
ਦੀਵਾਨ ਮੇਂ ਤ੍ਰਿਗੁਣ ਹੈ ਅਤੀਤਾ। ਅਕਥ ਕਹਾਣੀ ਕਹਿ ਪ੍ਰਤੀਤਾ।
ਫਰੀਦ ਕੀ ਸਾਖੀ ਸਰਬ ਸੁਨਾਈ। ਛੱਬੀ ਸਿੰਘਾਂ ਨੇ ਅੰਮ੍ਰਿਤ ਛਕਿਆਈ ॥੧੨੦॥
ਛੋਟੀ ਘੁਡਾਣੀ ਸੰਤ ਜੀ ਆਏ। ਨੀਂਵ ਗੁਰਦੁਆਰੇ ਕੀ ਰਖਾਏ।
ਛੱਬੀ ਵੈਸਾਖ ਕੋ ਅੰਮ੍ਰਿਤ ਵੇਲੇ। ਨੀਂਵ ਰਾਖ ਉਪਕਾਰ ਸੁਹੇਲੇ ॥੧੨੧॥

ਛੇਤੀ ਗੁਰਦੁਆਰਾ ਬਣ ਗਿਆ । ਪੰਜ ਪਿਆਰਿਆਂ ਵਿਚ ਸੰਤ ਜੀ ਥਿਆ ।
ਆਏ ਖਨਿਆਣ ਪਿੰਡ ਮਮ ਪਿਆਰੇ । ਗੁਰਸਿਖ ਪਦ ਭਾਖਿਓ ਬਲਿਹਾਰੇ ॥੧੨੨।
ਆਨੰਦ ਕਾਰਜ ਗ੍ਰੀਬ ਸਿਖ ਵਾਲਾ । ਪ੍ਰਉਪਕਾਰੀ ਲਖ ਕੀਨ ਉਤਾਲਾ ।
ਰੇਰੂ ਸਾਹਿਬ ਸੰਤ ਜੀ ਆਏ । ਬਡ ਭਾਰੀ ਦੀਵਾਨ ਸਜਾਏ ॥੧੨੩॥
ਸੰਤਾਂ ਕਿਹਾ ਇਸ ਬੀਚ ਇਲਾਕੇ । ਗਿਆਨੀ ਨਹੀਂ ਲਿਆ ਹਮ ਤਾਕੇ ।
ਭੇਜੋ ਦੇਵਹਿ ਗਿਆਨ ਸਖਾਈ । ਮਸਾਲਾ ਲਾਇ ਕੇ ਗਿਆਨ ਕਥਾਈ ॥੧੨੪॥
ਸੁਣਕੇ ਗੁਰ ਘਰ ਵਿਦਜਾ ਭਾਰੀ । ਲੇਣੇ ਇਛਾ ਇਨਹੂੰ ਧਾਰੀ ।
ਭਾਈ ਨਰੈਣ ਸਿੰਘ ਬੇਗੋ ਵਾਲੀ । ਸ਼ਾਮਲ ਭਯੋ ਪ੍ਰੇਮ ਕੇ ਨਾਲੀ ॥੧੨੫॥
ਘੁਡਾਣੀ ਤੇ ਸੁਖਦੇਵ ਸਿੰਘ ਆਯਾ । ਬਾਬੂ ਸਿਉਂ ਪਖੋਂਜੀ ਧਾਯਾ ।
ਪੜ੍ਹਨੇ ਲਾਗੇ ਛੋਟੇ ਗ੍ਰੰਥਾ । ਪਾਠ ਸੁਧ ਕਰਤੇ ਲੈ ਸੰਥਾ ॥੧੨੬॥
ਕਥਾ ਸੁਨਤ ਜੋ ਹੋਵਤ ਨੀਤਾ । ਜਥੇ ਸੰਗ ਮਿਲੇ ਧਰ ਪ੍ਰੀਤਾ ।
ਮੁਕੰਦ ਪੁਰ ਗਿਲੀਂ ਕਰੇ ਮੁਕਾਮੂ । ਪ੍ਰਚਾਰ ਗੁਰੂਮਤਿ ਹੋਤ ਤਮਾਮੂ ॥੧੨੭॥
ਬੋਪਾਰਾਏ ਆਣ ਟਿਕੇ ਸੰਤਾ । ਸੇਵਾ ਮੇਂ ਚਿਤ ਜਿਹ ਅਤਿਅੰਤਾ ।
ਗੁਰਦੁਆਰੇ ਕੇ ਕੋਟ ਕੀ ਕੰਧਾ । ਉਸਾਰਨ ਹਿਤ ਕੀਨੋ ਪ੍ਰਬੰਧਾ ॥੧੨੮॥
ਗਿਆਰ੍ਹਾਂ ਦਿਨ ਮੇਂ ਪੂਰੀ ਕੀਨੀ । ਕੰਧ ਬਣੀ ਸੁੰਦਰ ਸੁਖ ਚੀਨੀ ।
ਭਿੰਡਰੀਂ ਪਿਤ ਕੇ ਦਰਸ਼ਨ ਪਾਏ । ਤਖਤੂ ਪੁਰ ਦੀਵਾਨ ਮੇਂ ਆਏ ॥੧੨੯॥
ਸਿਧ, ਸਿਖ, ਸੰਤ, ਸਾਧ, ਕੀ ਸਭਾ । ਗੁਰ ਸਭਾ, ਪੰਜ ਭਾਖੀ ਪ੍ਰਭਾ ।
ਹਉਮੈ ਤੇ ਕਰੀ ਬਹੁਤ ਵਿਚਾਰਾ । ਕਰ ਪ੍ਰਚਾਰ ਦਰਸ਼ੇ ਗੁਰਦੁਆਰਾ ॥੧੩੦॥
ਨੰਗਲ ਪਿੰਡ ਆਏ ਰਹਿ ਰਾਤੀਂ । ਬੋਪਾਰਾਏ ਪੁਜੇ ਪ੍ਰਭਾਤੀਂ ।
ਆਤਮਾ ਏਕ ਨਾਨਾ ਕਿਉ ਭਾਸੈ । ਉਪਾਧ ਤਿਆਗ ਉਤਮ ਪ੍ਰਕਾਸ਼ੈ ॥੧੩੧॥
ਕਈ ਦਿਨ ਰਹਿ ਸੰਗਤਿ ਭਾਊ । ਪਹੁੰਚੇ ਪਿੰਡ ਮਾਜਰੇ ਦਾਊ ।
ਗੁਰ ਧਾਰੋ ਅੰਮ੍ਰਿਤ ਛਕ ਭਾਈ । ਦੀਵਾਨ ਮੇਂ ਪ੍ਰਚਾਰ ਕਰਾ ਹਿਤਲਾਈ ॥੧੩੨॥
ਦਾਊ ਮਾਜਰੇ ਤੇ ਬੋਪਾਰਾਏ । ਆਏ ਸੰਤ ਜੀ ਸਹਜ ਸੁਭਾਏ ।
ਸਤਾਈ ਜੇਠ ਕੋ ਟਾਲ੍ਹੀਆਣੇ । ਕਰ ਦਰਸ਼ਨ ਚਾਲੇ ਕੁਰਬਾਣੇ ॥੧੩੩॥
ਲੱਖੇ ਪਿੰਡ ਮੇਂ ਕਰ ਪ੍ਰਚਾਰਾ । ਰਾਤ ਜਾਗਣਾ ਨਾਮੁ ਸਮ੍ਹਾਰਾ ।
ਮੰਦ ਕਰਮ ਮੇਂ ਲਾਗਣ ਤਿਆਗੋ । ਚੋਰੀ ਯਾਰੀ ਨੀਂਦ ਤੇ ਜਾਗੋ ॥੧੩੪॥
ਫੁੱਟ ਛੋਡੋ ਪਿੰਡ ਏਕਾ ਕੀਜੈ । ਦੇ ਦ੍ਰਿਸ਼ਟਾਂਤ ਇਉਂ ਭਲਾ ਸੋ ਥੀਜੈ ।
ਰੂੰਮੀ ਮੇਂ ਦੀਵਾਨ ਤੇ ਆਏ । ਦੋ ਦਿਨ ਕਥਾ ਕਰੀ ਮਨ ਭਾਏ ॥੧੩੫॥
ਭਿੰਡਰੀਂ ਆਣ ਰਹਿਣ ਤਬ ਲਾਗੇ । ਪਰਉਪਕਾਰ ਕਰੈ ਅਨੁਰਾਗੇ ।
ਮੱਸਾ ਸਿੰਘ ਕੀ ਬੀਬੀ ਜੋਈ । ਤਾਹਿ ਅਨੰਦ ਕੀ ਸੇਵਾ ਹੋਈ ॥੧੩੬॥
ਮਦੋ ਕੇ ਦੀਵਾਨ ਮੇਂ ਆਏ । ਏਕ ਸ਼ਬਦ ਕੀ ਕਥਾ ਕਰਾਏ ।
ਭਿੰਡਰੀਂ ਫਿਰ ਆਏ ਬਿਸ੍ਰਾਮੇ । ਗਾਲਬ ਪਾਠ ਅਖੰਡ ਕਰਾਮੇ ॥੧੩੭॥

ਬੋਪਾਰਾਏ ਸੰਤ ਜੀ ਆਏ । ਪਾਠ ਕਰਨ ਕੀ ਬਿਉਂਤ ਬਨਾਏ ।
ਸਿੰਘਨ ਸੋ ਸਲਾਹ ਇਉਂ ਕੀਤੀ । ਕਰੇਂ ਸਪਤਾਹਿਕ ਮਨ ਮੇਂ ਪ੍ਰੀਤੀ ॥੧੩੮॥

ਦੋਹਿਰਾ-ਭਲਾ ਕਰਤ ਹੋਂ ਜਗਤ ਕਾ, ਨਾਮ ਜਪਾਵਤ ਆਪ ।
ਕਰੋ ਕਾਜ ਉਪਕਾਰ ਹਿਤ, ਸਿੰਘਨ ਬਿਨੈ ਅਲਾਪ ॥੧੩੯॥
ਕਰ ਵਿਚਾਰ ਸਿੰਘਨ ਮਿਲੇ, ਤਿਆਰੀ ਸਭ ਕਰਵਾਇ ।
ਪੰਝੀ ਗੁਰੂ ਗ੍ਰੰਥ ਜੀ, ਕਰੇ ਸਥਾਪਨ ਆਇ ॥੧੪੦॥
ਸੋਲ੍ਹਾਂ ਹਾੜ ਚੌਰਾਸੀਆ, ਬੁਧਵਾਰ ਦਿਨ ਜਾਨ ॥
ਰਹਿਤ ਪਿਆਰੀ ਵਾਲੜੇ, ਪੰਝੀ ਪਾਠੀ ਆਨ ॥੧੪੧॥

ਅਨੰਦ ਛੰਦ-

ਅਜਬ ਅਜੈਬ ਸਿੰਘ ਪ੍ਰੇਮ ਰੰਗ ਹੈ । ਗਿਆਨੀ ਸਿੰਘ ਚੰਨਣ ਮ੍ਰਿਗੇਸ ਜੰਗ ਹੈ ।
ਗੁਜਰ ਮ੍ਰਿਗਿੰਦ ਸੰਤ ਹਰੀ ਰਾਮ ਨੂੰ । ਤਾਰਾ ਸਿੰਘ ਬਚਨ ਸੇਂ ਹਰਿ ਨਾਮ ਨੂੰ ।
ਨੰਦ ਸਿੰਘ ਬਾਬਾ ਸਾਹਿਬ ਸਿੰਘ ਜਾਨੀਏ । ਬਿਸ਼ਨ ਮ੍ਰਿਗਿੰਦ ਪਟਵਾਰੀ ਮਾਨੀਏ ॥੧੪੨॥
ਤੇਜਾ ਸਿੰਘ ਲਾਲ ਹਰੀ ਦੋਇ ਨਾਮ ਹੈ । ਅਮਰ ਸਿੰਘ ਪ੍ਰੇਮ ਰੰਗ ਆਠੋ ਜਾਮ ਹੈ ।
ਸੰਤਾ ਸਿੰਘ ਅਮਰ ਮ੍ਰਿਗਿੰਦ ਹੋਰ ਹੈ । ਸੰਤ ਮਘਰ ਸਿੰਘ ਜੀ ਦੇ ਜਥੇ ਟੋਰ ਹੈ ।
ਹੀਰਾ ਸਿੰਘ ਮਸਤ ਦੀਵਾਨਾ ਦੇਖ ਲੈ । ਭਾਨ ਸਿੰਘ ਡੀਲਵਾਲਾ ਸਿੰਘ ਪੇਖ ਲੈ ॥੧੪੩॥
ਬੁਧ ਸਿੰਘ ਭਿੰਡਰ ਬਖਾਨੇ ਨਾਮ ਹੈ । ਹਰੀ ਹਰਿ ਨਾਮ ਗਾਲਬੇ ਮੁਕਾਮ ਹੈ ।
ਚੇਤੂ ਮ੍ਰਿਗਿੰਦ ਦੌਦਰੇ ਬਖਾਨੀਏ । ਗੁਰਬਚਨ ਸਿੰਘ ਹੈ ਗਰੀਬ ਮਾਨੀਏ ।
ਸੁਖਦੇਵ ਸਿੰਘ ਹੈ ਘੁਡਾਣੀ ਘਰ ਹੀ । ਬੇਗੋ ਵਾਲੇ ਸੰਤ ਜੀ ਨਰੈਣ ਹਰਿ ਹੀ ॥੧੪੪॥
ਸੰਤ ਕੇਸ਼ੋ ਹਰੀ ਤੇ ਗੁਪਾਲ ਸ਼ੇਰ ਹੈ । ਕੀਤੇ ਪਾਠ ਜਿਨਹੂੰ ਬਲੀ ਦਿਲੇਰ ਹੈ ।
ਖੋਲ੍ਹਕੇ ਨ ਹਾਲ ਏਸ ਲਈ ਲਿਖਯਾ । ਜੀਵਨ ਪਸਾਰਾ ਬਣੇ ਲੀਨ ਸਿਖਯਾ ।
ਸਿੰਘ ਸ਼ਬਦ ਨੀਕੇ ਸੰਗ ਸਭੇ ਮੇਲੀਏ । ਭਾਈ ਪਿਆਰੇ ਗੁਰਮੁਖ ਹੈ ਸੁਹੇਲੀਏ ।੧੪੫।

ਕਬਿੱਤ-ਪਾਠੀ ਮੰਗਵਾਏ ਜੇਹੜੇ ਨਾਮ ਅਡ ਅਡ ਲਿਖੇ, ਸੁਣੇ ਪੜੇ ਸਿੰਘ ਪਾਠ ਸੁਧ ਜਿਨ ਜਾਨੀਏ ।
ਪੰਝੀ ਪਾਠ ਸੰਦੀ ਤਦੋਂ ਕੀਤੀ ਹੈ ਵਿਚਾਰ ਚੰਗੀ, ਸਾਰੀ ਹੀ ਸਮੱਗ੍ਰੀ ਮੰਗਾਈ ਇਕ ਥਾਨੀਏ ।
ਕਰ ਅਰਦਾਸ ਸਪਤਾਹਿਕ ਤੁਰਾਏ ਪਾਠ, ਸਾਧਾਰਨ ਸੋ ਸਪਤਿ ਦਿਨਾਂ ਮੇਂ ਹੋਵੈ ਮਾਨੀਏ ।
ਕੜਾਹ ਪ੍ਰਸ਼ਾਦਿ ਬਹੁ ਤੁਰਤ ਹੀ ਬਾਂਟ ਦੀਆ, ਇਕ ਸੌ ਦੋਇ ਨਿੱਤ ਪਤਰੇ ਪੜ੍ਹਾਨੀਏ ॥੧੪੬॥

ਸਵੈਯਾ-ਸੰਗਤਿ ਮੇਲ ਕੀਓ ਇਸ ਥਾਨ ਸੋ, ਕਲੁਖਨ ਜਿਉਂ ਰਿਦ ਤੇ ਹਟ ਜਾਈ ।
ਨਾਮ ਪ੍ਰਤਾਪ ਕਲੂ ਮਧ ਜਾਨਹੁ, ਆਨ ਉਪਾਵ ਨਹੀਂ ਛੁਟਕਾਈ ।
ਜਾਪ ਫਲੇ ਨਹਿ ਤਾਪ ਫਲੇ ਨਹਿ, ਇਕ ਨਾਮ ਫਲੇ ਗੁਰ ਪ੍ਰੇਮ ਸਹਾਈ ।
ਜਾ ਬਿਧ ਜੀਵਨ ਹੋਇ ਉਧਾਰ ਸੁ, ਤਾਂ ਬਿਧ ਕੀ ਹਰਿ ਬਿਓਂਤ ਬਨਾਈ ॥੧੪੭॥

ਚੌਪਈ-ਸਪਤ ਦਿਨ ਪ੍ਰਚਾਰ ਸੁਨਾਯੋ । ਸੰਤ ਮਿਹਰ ਕਰ ਭਲਾ ਕਰਾਯੋ ।
ਕਾਮ ਕ੍ਰੋਧ ਵਸ ਜੀਵ ਕਿਉਂ ਹੋਏ । ਮਿੱਤ੍ਰਤਾ ਇਨ ਸੰਗ ਕਰੋਏ ॥੧੪੮॥
ਛੁਟਕਾਰਾ ਸਾਧ ਸੰਗਤਿ ਮਿਲ ਵਾਸੈ । ਗੁਣ ਧਾਰੈ ਅਵਗੁਣ ਤਬ ਨਾਸੈ ।
ਸਤਿ ਗੁਣ ਕੋ ਨਿਜ ਮਿਤ੍ਰ ਮਾਨੈ । ਪਹਿਲੇ ਦਿਨ ਪ੍ਰਚਾਰ ਬਖਾਨੈ ॥੧੪੯॥

ਵਾਹਿਗੁਰੂ ਉਚਾ ਸਭ ਹੀ ਤੇ। ਵਿਆਪਕ ਅਥਾਹਿ ਪ੍ਰਗਟੈ ਮਨ ਪ੍ਰੀਤੇ।
ਜਗਤ ਬ੍ਰਹਮੰਡ ਰੋਮ ਮੇਂ ਕੋਟਾ। ਆਕਾਸਾ ਆਕਾਸ ਤੇ ਮੋਟਾ ॥੧੫੦॥
ਤਿੰਨ ਗੁਣ ਹੈ ਚੋਰ ਸਮਾਨਾ। ਸਤਿਗੁਣ ਬਾਮ੍ਹਣ, ਰਜੁ ਜੱਟ ਜਾਨਾ।
ਤਮੋ ਚੂਹਿੜਾ, ਤੀਨੋ ਮਿਲੇ। ਜੀਵ ਦਿਜ, ਧਨ ਗੁਣ ਹੈ ਭਲੇ ॥੧੫੧॥
ਇਸ ਸਰੂਪ ਕੋ ਖੋਸਨ ਲਾਗੇ। ਸਤ ਰਜੁ ਸਰਣ, ਤਮ ਗੁਣ ਤਿਆਗੇ।
ਸੰਤ ਕਾ ਮੇਲੀ ਰਜੁ ਗੁਣ ਨਾਸੇ। ਸਰੂਪ ਨਗਰ ਜਾਇ ਪਹੁੰਚੇ ਖਾਸੇ ॥੧੫੨॥
ਸਤਿਗੁਨ ਪਰੇ ਅਸੰਗ ਰਹਾਈ। ਬਚਿ ਚੋਰਾਂ ਤੇ ਇਉਂ ਇਹ ਜਾਈ।
ਤ੍ਰਿਗੁਣ ਤਿਆਗ ਤੁਰੀ ਪਦ ਪਾਯਾ। ਬ੍ਰਹਮਾ ਨੰਦ ਸੋ ਸਹਿਜ ਸਮਾਯਾ ॥੧੫੩॥
ਮਾਯਾ ਮੋਹਿ ਨ ਮਨ ਮੇਂ ਆਨੈ। ਸੰਗ੍ਰਹਿ ਕੀ ਨਹਿ ਇਛਾ ਠਾਨੈ।
ਜੋ ਆਵੈ ਸੋ ਦੇ ਵਰਤਾਈ। ਜਮ੍ਹਾ ਨ ਰਾਖੇ ਭਲੇ ਲਗਾਈ ॥੧੫੪॥
ਰਿਦੇ ਤੇ ਤਿਆਗ ਆਸ ਨਹਿ ਰਾਖੈ। ਚਰਨੀ ਪਈ ਵਰੱਤੇ ਅਭਿਲਾਖੇ।
ਅਧਰਮ ਹੇਤ ਨਹਿ ਕੌਡੀ ਲਾਵੈ। ਧਰਮ ਹੇਤ ਸਰਬੰਸ ਲੁਟਾਵੈ ॥੧੫੫॥
ਨਾਮ ਲਿਵਲਾਗੈ ਜਬ ਆਈ। ਮਾਯਾ ਵਿਚ ਉਦਾਸੀ ਪਾਈ।
ਕਰਮ ਸੁਭ ਤੇ ਸੁਰਗ ਸਿਧਾਰੇ। ਫਿਰ ਭੋਗੇ ਜੂਨਾਂ ਕੋ ਧਾਰੇ ॥੧੫੬॥
ਅਸੁਭ ਕਰਮ ਤੇ ਨਰਕ ਮੇਂ ਜਾਈ। ਟੇਢੀ ਜੂਨੀ ਬਹੁਤ ਭੁਗਾਈ।
ਪਾਪ ਪੁੰਨ ਕੇ ਜਾਲ ਮੇਂ ਫਾਸਾ। ਹਉਮੈ ਕਰਮ ਬੰਧਨ ਮੇਂ ਵਾਸਾ ॥੧੫੭॥
ਭੋਗੈ ਚੌਰਾਸ਼ੀ ਇਸ ਸੰਗਾ। ਕਰਮ ਜਾਲ ਮੇਂ ਫਸਾ ਅਭੰਗਾ।
ਛੂਟਨ ਹੋਇ ਨ ਜਬੈ ਬਹੋਰੀ। ਦੁਖ ਸੁਖ ਭਰਮੈ ਕਰਮਾਂ ਜੋਰੀ ॥੧੫੮॥
ਨਾਮ ਵਾਹਿਗੁਰੂ ਜੇ ਅਭਿਆਸੈ। ਕਰਮ ਜਾਲ ਤੇ ਛੁਟ ਸੁਖ ਵਾਸੈ।
ਨਾਮ ਅਖੰਡ ਅਰਥ ਸਚ ਜਾਨੋ। ਰੂਪ ਰੰਗ ਤੇ ਰਹਿਤ ਪਛਾਨੋ ॥੧੫੯॥
ਵਰਣ ਧੁਨੀ ਅਰਥਾਂ ਮੇਂ ਜੋਰੈ। ਨਾਮ ਸਰੂਪ ਸੋ ਸਹਿਜੇ ਟੋਰੈ।
ਅਪਨਾ ਆਪ ਹੋਇ ਪ੍ਰਕਾਸ਼ੈ। ਗਿਆਨ ਰੂਪ ਹੋਵੈ ਰਿਦ ਵਾਸੈ ॥੧੬੦॥
ਭਜਨ ਕੀ ਬਿਧ ਸ੍ਵਾਸਾਂ ਤੇ ਜਾਪੈ। ਆਵਤ ਵਾਹਿਗੁਰੂ ਆਲਾਪੈ।
ਜਾਵਤ ਸਾਸ ਵਾਹਿਗੁਰੂ ਬੋਲੈ। ਸਿਮਰ ਸਿਮਰ ਰਸ ਲੈਹਿ ਅਮੋਲੈ ॥੧੬੧॥
ਫਿਰ ਬਿਨ ਚਿੰਤਾ ਹੋਇ ਅਨੰਦਾ। ਚਿੱਤ ਤੇ ਉਚਰੈ ਪ੍ਰੇਮੀ ਬੰਦਾ।
ਹਉਮੈ ਤਿਆਗ ਗਰੀਬੀ ਧਾਰੈ। ਭਾਣਾ ਮੰਨੈ ਮਿਲੈ ਪਿਆਰੈ ॥੧੬੨॥
ਸ਼ਬਦ ਵਾਹਿਗੁਰੂ ਬ੍ਰਹਮ ਪਛਾਨੈ। ਸੁਰਤ ਚਿੱਤ ਮੇਂ ਪ੍ਰੇਮ ਮਹਾਨੈ।
ਵਾਰ ਵਾਰ ਸਿਮਰੈ ਅਭਿਆਸਾ। ਸਿਆਨਪ ਤਿਆਗ ਨਾਮ ਪ੍ਰਕਾਸ਼ਾ ॥੧੬੩॥
ਦ੍ਵੈਤ ਮਿਟੈ ਗੁਰ ਸ਼ਬਦ ਕਮਾਏ। ਨਿਰਗੁਣ ਸਰਗੁਣ ਇਕ ਦ੍ਰਿਸ਼ਟਾਏ।
ਮਿਲਕੇ ਜੁਦਾ ਰਹੈ ਨਹਿ ਏਹੀ। ਰੂਪ ਵਾਹਿਗੁਰੂ ਹੋਇ ਸਨੇਹੀ ॥੧੬੪॥
ਸਪਤ ਦਿਨ ਇਉਂ ਕਰਿ ਪ੍ਰਚਾਰਾ। ਸੰਗਤਿ ਕੋ ਸੁਖ ਕੀਨ ਅਪਾਰਾ।
ਪੰਜੀ ਪਾਠ ਸੰਪੂਰਨ ਹੋਏ। ਪ੍ਰਸ਼ਾਦਿ ਆਯੋ ਸੰਗਤਿ ਅਵਿਲੋਏ ॥੧੬੫॥

ਭੋਗ ਸੁਣਤ ਮਨ ਪ੍ਰੇਮ ਉਪਾਏ। ਧੁਨੀ ਅਚਰਜ ਸੰਗਤਿ ਮੁਦ ਪਾਏ।
ਕਰ ਅਰਦਾਸ ਕੀਰਤਨ ਬਹੁ ਕੀਆ। ਬਾਂਟ ਪ੍ਰਸ਼ਾਦਿ ਸੰਗਤਾਂ ਦੀਆ ॥੧੬੬॥
ਲੰਗਰ ਅਤੁਟ ਪ੍ਰਸ਼ਾਦਿ ਛਕਾਯੋ। ਮਿਲ ਸੰਗਤਿ ਨੇ ਛਕ ਸੁਖ ਪਾਯੋ।
ਪਿੰਡ ਤੋਂ ਸੰਤਾਂ ਨਿਯਮ ਕਰਾਯਾ। ਮੁਕਾਣ ਨ ਜਾਯਾ ਕਰੋ ਬਤਾਯਾ ॥੧੬੭॥
ਲਦੇ ਦੇਣੇ ਰੋਵਣ ਮਾਈਆਂ। ਤਿਆਗੋ ਸਭ ਹੀ ਤਉ ਸੁਖ ਪਾਈਆਂ।
ਸੁਣ ਕੇ ਪ੍ਰੇਮੀ ਮੰਨੇ ਸਾਰੇ। ਭਾਣਾ ਮੰਨ ਹਰਿ ਜਸਹਿ ਉਚਾਰੇ ॥੧੬੮॥
ਬਾਈ ਹਾੜ ਭੋਗ ਸਭ ਪਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਪਹੁੰਚਾਏ।
ਸਿਰੋਪਾਉ ਪਾਠੀਆਂ ਕੋ ਦੀਏ। ਬਸੰਤੀ ਰੰਗ ਦਸਤਾਰੇ ਲੀਏ ॥੧੬੯॥
ਮਾਯਾ ਕਿਸੇ ਨ ਲੈਣੀ ਚਾਹੀ। ਲੰਗਰ ਬੀਚ ਰਸਤ ਦੇ ਪਾਹੀ।
ਜੈ ਜੈਕਾਰ ਪਾਠ ਕਰਵਾਏ। ਨਾਮ ਮਹਾਤਮ ਲੋਕ ਸੋ ਗਾਏ ॥੧੭੦॥
ਤਿਨ ਸੌ ਲੋਕ ਮਿਲ ਮਾਈਆਂ ਸੰਗਾ। ਅੰਮ੍ਰਿਤ ਛਕ ਹੋਏ ਸਿੰਘ ਰੰਗਾ।
ਖਾਲਸਾ ਪੰਥ ਕੀ ਰਹਿਤ ਰਖਾਈ। ਪਿੰਡੀਂ ਲੋਕਾਂ ਪ੍ਰੇਮ ਉਪਾਈ ॥੧੭੧॥
ਜੀਵਨ ਕੇ ਸੁਧਾਰ ਹਿਤ ਸੰਤਾ। ਅਮਲੀ ਤਰੀਕਾ ਪਹਿਨ ਵਰਤੰਤਾ।
ਕਥਾ ਨਿਤ ਗੁਰਬਾਨੀ ਹੋਹੀ। ਨਾਮ ਜਪੇਂ ਸੁਣ ਮੰਨ ਵਸੋਹੀ ॥੧੭੨॥
ਮਉਤ ਜੀਆਂ ਕੋ ਪਕੜ ਲਿਜਾਹੀ। ਅੰਤ ਨਾਮ ਹੈ ਜੀਵ ਸਖਾਹੀ।
ਦੁਬਿਧਾ ਮਨ ਤੇ ਮੀਤ ਨਿਵਾਰੋ। ਲਿਵ ਲਾਵੋ ਗੁਰ ਰਹਿਤ ਪਿਆਰੋ ॥੧੭੩॥
ਬੈਰਾਗ ਮਈ ਨਿਤ ਸ਼ਬਦ ਸੁਨਾਵੈ। ਸੰਗਤਿ ਬੋਪਾਰਾਇ ਸੁਖ ਪਾਵੈ।
ਇਉਂ ਪੰਜ ਸਾਵਣ ਕੋ ਪ੍ਰਚਾਰਾ। ਸ਼ੇਖੂ ਪੁਰ ਆਏ ਬਲਿਹਾਰਾ ॥੧੭੪॥
ਉਨੱਤੀ ਸਿੰਘਨ ਕੋ ਕਰ ਕਰਨਾ। ਅੰਮ੍ਰਿਤ ਛਕਾਯੋ ਜੱਥੇ ਬਰਨਾ।
ਰਹਿਤ ਰਾਖਣੀ ਸਿਖਯਾ ਦੇਈ। ਕੀਰਤਨ ਕਰ ਰਹਿ ਪ੍ਰੇਮ ਕਰੇਈ ॥੧੭੫॥
ਅੰਮ੍ਰਿਤ ਵੇਲੇ ਭਿੰਡਰੀਂ ਆਏ। ਰਹਿ ਅਪਨੇ ਰਸ ਮਗਨ ਸਦਾਏ।
ਬਿਰਧੰ ਬਾਬਾ ਜੀ ਕੋ ਮਿਲਕੇ। ਬੈਠੇ ਅਨਦ ਮੇਂ ਸਦਹੀ ਢਲਕੇ ॥੧੭੬॥
ਬੋਪਾਰਾਏ ਤੇ ਸਿੰਘ ਸੋ ਆਏ। ਮੰਗਲ ਸਿੰਘ ਦਸੌਂਧ ਸਿੰਘਾਏ।
ਭਾਈ ਗੁਰਦਿਆਲ ਸਿੰਘ ਜੀ ਗਜਾਨੀ। ਅਜੈਬ ਸਿੰਘ ਪਿਆਰੇ ਗੁਰ ਧਜਾਨੀ ।੧੭੭।
ਦਯਾ ਸਿੰਘ ਸੰਤਾਂ ਕੇ ਪਿਆਰੇ। ਆਤਮਾ ਸਿੰਘ ਘੁਡਾਣੀ ਵਾਰੇ।
ਇੰਦਰ ਸਿੰਘ ਜੀ ਠੇਕੇਦਾਰੇ। ਸੰਤ ਇੰਦਰ ਸਿੰਘ ਜੀ ਮਿਲ ਸਾਰੇ ॥੧੭੮॥
ਸੰਤਾਂ ਪਾਸ ਆਨ ਕੇ ਬੈਸੇ। ਹੋਇ ਪ੍ਰਸੰਨ ਸੁਖ ਸਿੰਘ ਮਿਲੇ ਸੇ।
ਸੰਤ ਪ੍ਰੇਮ ਕਰ ਹਿਤ ਉਪਕਾਰਾ। ਬੋਲੇ ਸਿੰਘਨ ਕੋ ਬਲਿਹਾਰਾ ॥੧੭੯॥

ਸਵੈਯਾ—ਭਿੰਡਰ ਬੀਚ ਸਪਤਾਹਿਕ ਪਾਠ, ਕਰੈ ਰਲਕੈ ਸਭ ਸਿੰਘ ਸੁਜਾਨਾ।
ਕੌਣ ਸੋ ਦਿਵਸ ਵਿਖੇ ਕਰ ਆਰੰਭ, ਬੋਲਹੁ ਸਿੰਘ ਸਭੈ ਮਤਵਾਨਾ।
ਸਿੰਘਨ ਪ੍ਰੇਮ ਸੋ ਵਾਕ ਭਨਿਓ, ਤਬ ਸਾਵਣ ਆਠ ਸੁਭੰ ਦਿਨ ਜਾਨਾ।
ਹਰਿਕ੍ਰਿਸ਼ਨ ਗੁਰੂ ਅਵਤਾਰ ਧਰਿਓ ਜਗ, ਪੁਰਬ ਲਗਿਓ ਬਡਭਾਗ ਮਹਾਨਾ ।੧੮੦।

ਹੋਇ ਪ੍ਰਸੰਨ ਕਹਿਓ ਏਹੁ ਠੀਕ ਹੈ, ਮਿਲ ਸਲਾਹ ਕਹੀ ਸਭ ਮਾਨੀ ।
ਪਾਠੀ ਸਰਬ ਬੁਲਾਇ ਲਏ ਤਬ, ਦੇਹ ਗੁਰੂ ਕੀ ਕੀਓ ਇਕ ਠਾਨੀ ।
ਗੁਰਪੁਰਬ ਮਨਾਵਨ ਕਾਰਨ ਜੀ, ਰਾਗੀ ਸਿੰਘਨ ਵਾਰ ਲਗਾਨੀ ।
ਪੰਜੀ ਪਾਠ ਕੀਏ ਪ੍ਰਕਾਸ਼ ਸੋ, ਹੋਇ ਅਰਦਾਸ ਗਈ ਸੁਖਦਾਨੀ ।
ਦੀਨ ਪ੍ਰਸ਼ਾਦਿ ਵਰਤਾਇ ਸਮੂੰਹ ਕੋ, ਜੋ ਨਰ ਆਵਤ ਭੇ ਇਸ ਥਾਨੀ ॥੧੮੧॥

ਸੰਤ ਮਹਾਤਮਾ ਸੇਵ ਕਰੰਤ ਹੈ, ਆਪ ਕਰੈ ਮਧ ਲੈ ਪ੍ਰਸ਼ਾਦਾ ।
ਖੰਡ ਤੇ ਘਿਰਤੁ ਅਤੁਟ ਸੋ ਦੇਵਤ, ਕੀਨ ਪ੍ਰਸ਼ਾਦਿ ਮੇਂ ਮੇਵੇ ਹੈ ਜਾਦਾ ।
ਦਾਲ ਸੋ ਭਾਂਤਿਨ ਭਾਂਤ ਬਨਾਵਤ, ਰੁਪਾ ਦਿਲਖੁਸ਼ ਹੋ ਅਹਿਲਾਦਾ ।
ਸੇਵਾ ਕਤ੍ਰੇਣ ਕਰੇ ਅਸ ਜਾਨਹੁ, ਨਾਹਿ ਭਰਿਓ ਕਿਸਹੂੰ ਨਰ ਮਾਦਾ ॥੧੮੨॥

ਦੋਹਿਰਾ–ਨਿਤ ਪਾਠ ਹੋਵਣ ਲਗੇ, ਕਰਤੇ ਸੰਤ ਪ੍ਰਚਾਰ ।
ਪਾਠੀ *ਅਗਲੇ ਜਾਨੀਏ, ਸਪਤਾਹਿਕ ਮੰਝਾਰ ॥੧੮੩॥
ਗੁਰਪੁਰਬ ਤੇ ਪਾਠ ਰੱਖ, ਅੱਠ ਸਾਵਣ ਕੋ ਜਾਨ ।
ਸ਼ਨੀਵਾਰ ਭਿੰਡਰਾਂ ਵਿਖੇ, ਅਖੰਡ ਪ੍ਰਕਾਸ਼ ਸਥਾਨ ॥੧੮੪॥

ਚੌਪਈ–ਕਰਨ ਵਖਯਾਨ ਸੰਤ ਜੀ ਲਾਗੇ । ਸੁਨੈ ਸੰਗਤਾਂ ਪ੍ਰੇਮ ਮੇਂ ਪਾਗੇ ।
ਰਾਜਾ ਏਕ ਹਤੋ ਅਭਿਰਾਮਾ । ਦੋ ਰਾਣੀਆਂ ਤਾਕੇ ਧਾਮਾ ॥੧੮੫॥
ਵਡੀ ਰਾਣੀ ਦੋ ਸੁਤ ਜਾਏ । ਇਕ ਲੜਕੀ ਜਨਮੀ ਸੁਖ ਪਾਏ ।
ਛੋਟੀ ਰਾਣੀ ਨੇ ਦਰੀਆਏ । ਚੁਕਾਏ ਪਾਨੀ ਮੇਂ ਰੁੜ੍ਹਵਾਏ ॥੧੮੬॥
ਬਲੂੰਗੜਾ ਕਤੂਰਾ ਚਕੂੰਧਰ ਲੀਨੀ । ਰਾਜੇ ਕੋ ਦਿਖਾਇ ਇਹੁ ਦੀਨੀ ।
ਰਾਣੀ ਕੋ ਤਬ ਕੈਦ ਕਰਾਯਾ । ਛੋਟੀ ਨੇ ਇਉਂ ਵੈਰ ਕਮਾਯਾ ॥੧੮੭॥
ਪੁੱਤਰ ਰੁੜ੍ਹਤੇ ਤੁਲੇ ਮੇਂ ਆਏ । ਇਕ ਪਿੰਡ ਪੈਂਚਾਂ ਪਕੜ ਰਖਾਏ ।
ਥੇ ਜੀਵਤੇ ਪਾਲ ਤਿਨ੍ਹ ਲੀਨੇ । ਵਡੇ ਹੋਇ ਪਿਤ ਤਿਨ ਕੋ ਚੀਨੇ ॥੧੮੮॥
ਤੈਸੇ ਰਾਜਾ ਮਨ ਕੋ ਜਾਨੋ । ਨਿਵਿਰਤੀ ਸੁਮਤੀ ਰਾਣੀ ਵਡ ਮਾਨੋ ।
ਪ੍ਰਵਿਰਤੀ ਕੁਮਤੀ ਛੋਟੀ ਖੁਟਿਆਈ । ਅਲੰਕਾਰ ਕੇ ਹੇਤ ਬਨਾਈ ॥੧੮੯॥
ਸੁਮਤੀ ਕੇ ਜਨਮੇ ਵੈਰਾਗਾ । ਬਿਬੇਕ ਪੁੱਤਰ ਦੋਵੇਂ ਵਡਭਾਗਾ ।
ਬ੍ਰਹਮ ਵਿਦਿਆ ਪੁਤ੍ਰੀ ਜਨਮਾਈ । ਕੁਮਤੀ ਨੇ ਬਿਆਧਿ ਸੁਮਤਿ ਸਿਰ ਲਾਈ ॥੧੯੦॥
ਬਲੂੰਗੜਾ ਰਾਗੁ ਕਤੂਰਾ ਦ੍ਵੈਸ਼ਾ । ਚਕਚੂੰਧਰ ਤ੍ਰਿਸ਼ਨਾ ਭਰਮੇਸਾ ।
ਏ ਜਨਮੇ ਕਹਿ ਮਨ ਕੋ ਮੋੜਾ । ਨਿਵਿਰਤੀ ਕੈਦ ਬੇਮੁਖਤਾ ਜੋੜਾ ॥੧੯੧॥
ਤੀਨੇ ਵਿਰਾਗ ਬਿਬੇਕ ਤੇ ਵਿਦਯਾ । ਸੱਤ ਸੰਸਾਰ ਵਹਿਣ ਰੋਹੜਿ ਦਿਆ ।
ਪੈਂਚ ਵਿਕਾਰ ਪਾਂਚੋ ਹੀ ਜਾਨੋ । ਸਾਂਭੇ ਪਾਲੇ ਰਸ ਲਪਟਾਨੋ ॥੧੯੨॥
ਜਬ ਰਾਜਾ ਨੇ ਦੇਖੇ ਮਨ ਹੀ । ਏ ਸੁਤ ਗੁਣ ਮੇਰੇ ਥੇ ਗਿਨਹੀ ।
ਇਨ ਪੈਂਚਾਂ ਤੇ ਲੀਏ ਛੁਟਾਈ । ਬਿਰਥਾ ਸਨਬੰਧੀ ਬਣੇ ਜੋ ਭਾਈ ॥੧੯੩॥

*ਪਹਿਲੇ ਹੀ ਪਾਠੀ ਲਾਏ ।

ਗੁਣ ਅਪਨੇ ਰੱਖ ਸਾਂਭ ਸਦੀਵਾ । ਰਿਦੇ ਰਹੇ ਮਨ ਰਾਖੈ ਨੀਵਾ ।
ਬ੍ਰਹਮਾਨੰਦ ਮਨ ਮਸਤ ਕਰੀਜੈ । ਰਾਗ ਦ੍ਵੈਸ ਤ੍ਰਿਸ਼ਨਾ ਤਜ ਦੀਜੈ ।।੧੯੪।।
ਇਉਂ ਨਿਤ ਹੀ ਵਖਜਾਨ ਕਰੰਤੇ । ਸੰਗਤਿ ਸੁਣ ਗੁਰਮਤਿ ਹੋਵੰਤੇ ।
ਜੂਆ ਐਬ ਵਡਾ ਜਗ ਲਾਗਾ । ਛੁਡਾਵੇ ਸਤਿਗੁਰ ਜੀ ਮਨ ਜਾਗਾ ।।੧੯੫।।
ਹੋਰ ਕੁਕਰਮ ਤਮਾਕੂ ਆਦੀ । ਸਿਰ ਮੁੰਡਨ ਕੇ ਭਏ ਜੋ ਵਾਦੀ ।
ਇਹ ਮੰਦ ਕਰਮ ਤਿਆਗੋ ਪਿਆਰੇ । ਲੋਕ ਪ੍ਰਲੋਕ ਮੇਂ ਵਸੋਂ ਸੁਖਾਰੇ ।।੧੯੬।।
ਬਹੁਤਾ ਲਗਾ ਦੀਵਾਨ ਸੋ ਆਈ । ਆਸਾ ਵਾਰ ਸੰਗਤਾਂ ਲਾਈ ।
ਚੌਦਾਂ ਸਾਵਣ ਅੰਮ੍ਰਿਤ ਵੇਲੇ । ਸੌ ਕਾ ਪ੍ਰਸ਼ਾਦਿ ਹਜ਼ੂਰੀ ਕੋਲੇ ।।੧੯੭।।
ਪੰਝੀ ਪਾਠ ਭੋਗ ਕੋ ਪਾਈ । ਸੰਤਾਂ ਆਪ ਅਰਦਾਸ ਕਰਾਈ ।
ਜੈਕਾਰੇ ਪੰਜ ਸੰਗਤਾਂ ਬੋਲੇ । ਸ੍ਰੀ ਮੁਖਵਾਕ ਸੁਣੇ ਹੈਂ ਅਮੋਲੇ ।।੧੯੮।।
ਸੰਤਾਂ ਨੇ ਕੀਰਤਨ ਤਬ ਕੀਆ । ਊਚ ਅਪਾਰ ਬੇਅੰਤ ਸੁਆਮੀਆ ।
ਅਪਾਰ ਊਚ ਕੇ ਅਰਥ ਸੁਣਾਏ । ਸੰਗਤਿ ਸੁਣ ਆਨੰਦਤਾ ਛਾਏ ।।੧੯੯।।
ਪ੍ਰਸ਼ਾਦਿ ਵਰਤਾਇ ਪੰਗਤਾਂ ਲਾਈ । ਨਾਨਾ ਰਸ ਭੋਜਨ ਵਰਤਾਈ ।
ਸਭਨੇ ਛਕ ਜੈ ਜੈ ਮੁਖ ਬੋਲਾ । ਅਤੁਟ ਲੰਗਰ ਵਰਤਿਓ ਬਿਨ ਰੌਲਾ ।।੨੦੦।।
ਅੰਮ੍ਰਿਤ ਦੋ ਸੌ ਪੈਂਤੀ ਪੀਆ । ਪੰਝੱਤ੍ਰ ਮਾਈਆਂ ਸੁਧਾ ਅਚੀਆ ।
ਸਿੰਘ ਬਣੇ ਗੁਰ ਕੀ ਮਤਿ ਪਾਈ । ਪਰਉਪਕਾਰ ਸੰਤ ਜੀ ਭਾਈ ।।੨੦੧।।
ਭਿੰਡਰ ਅਖੰਡ ਪ੍ਰਕਾਸ਼ ਮੇਂ ਮੀਤਾ । ਜੋੜ ਮੇਲ ਇਉਂ ਸੰਤਾਂ ਕੀਤਾ ।
ਗਾਡੀ ਚੜੇ, ਜਥਾ ਸੰਗ ਲੀਨਾ । ਮੋਗੇ ਸ਼ਹਿਰ ਤੇ ਸੰਤ ਪ੍ਰਬੀਨਾ ।।੨੦੨।।
ਮੁਰਾਲੇ ਆਨ ਕਰਿਓ ਬਿਸਰਾਮੰ । ਉੱਨੀ ਸਾਵਣ ਮਿਲੇ ਤਮਾਮੰ ।
ਅੰਮ੍ਰਿਤ ਵੇਲੇ ਕਥਾ ਕਰਾਈ । ਹਮਰੀ ਗਣਤ ਨ ਗਣੀਆ ਕਾਈ ।।੨੦੩।।
ਭੁਲਿਆ ਜੀਵ ਮਾਯਾ ਮੇਂ ਰਾਚੇ । ਮੁਕਤ ਨਹੀਂ ਵਿਚਾਰ ਬਿਨ ਸਾਚੇ ।
ਚਾਖਤ ਰਸ ਮੇਂ ਦੇਖਤ ਨੈਨਾ । ਹਉਮੈ ਤੇ ਪ੍ਰਾਪਤ ਸੁਖ ਹੈ ਨਾ ।।੨੦੪।।
ਐਸੇ ਵਿਚਾਰ ਨਿਤ ਹੀ ਪ੍ਰਦਾਨੈ । ਸੁਣ ਧਾਰੇ ਸਿੰਘ ਜੋ ਬੁਧਵਾਨੈ ।
ਨਿਤ ਸੰਥਾ ਹੋਵਤ ਗੁਰਬਾਣੀ । ਸੰਤ ਸੁਨਾਵੈ ਕਰੁਣਾ ਠਾਨੀ ।।੨੦੫।।
ਚਾਂਦਨ ਬ੍ਰਹਮ ਸਰਬ ਮੇਂ ਜੋਤੀ । ਬਾਬੇ ਬਕਾਲੇ ਕੇ ਨਰ ਮੋਤੀ ।
ਸੁਣ ਪ੍ਰਸੰਨ ਹੋਇ ਬਿਨਤੀ ਭਾਖੀ । ਪੂਰਨਮਾਸ਼ੀ ਚਲ ਅਭਿਲਾਖੀ ।।੨੦੬।।
ਸੰਤ ਬਕਾਲੇ ਆਨ ਪਿਆਰੇ । ਨੌਵੇਂ ਗੁਰ ਉਪਕਾਰ ਉਚਾਰੇ ।
ਸੰਗਤਿ ਤੇ ਆਗਜ਼ਾ ਕੋ ਪਾਈ । ਮੁਰਾਲੇ ਆਨ ਬਿਰਾਜੇ ਸਾਂਈ ।।੨੦੭।।
ਸੰਤ ਪੂਰੇ ਇਕ ਲਾਇ ਦੀਵਾਨਾ । ਮੁਰਾਲੇ ਸੰਤ ਰਹੇ ਸੁਖ ਥਾਨਾ ।
ਪੰਦਰਾਂ ਭਾਦੋਂ ਸਜਾ ਦੀਵਾਨੰ । ਕਰ ਪ੍ਰਚਾਰ ਸੰਤ ਹਰਿ ਜਾਨੰ ।।੨੦੮।।
ਸੰਤ ਕੇ ਦੋਖੀ ਜੋਈ ਲੋਕਾ । ਲੋਕ ਪ੍ਰਲੋਕ ਦੁਖ ਤਿਨ ਸੋਕਾ ।
ਨਾਮੁ ਜਪੋ ਰਿਦ ਮੇਂ ਮਮ ਪਿਆਰੇ । ਸੁਖ ਪਾਵਹੁ ਦੋਇ ਲੋਕ ਮੰਝਾਰੇ ।।੨੦੯।।

ਲੰਗਰ ਅਤੁਟ ਵਰਤਿਓ ਸਭ ਕਾਲਾ। ਸੰਗਤਿ ਸੇਵਤ ਭਾਉ ਬਿਸਾਲਾ।
ਬੂੜੀਆਂ ਵਾਲੀ ਦਿੱਲੋ ਨਗਰਾ। ਕਰ ਪ੍ਰਚਾਰ ਸੰਤ ਸੁਖ ਸਗਰਾ ॥੨੧੦॥
ਮੁਰਾਲੇ ਨਗਰ ਖਤਰੀ ਜੋਈ। ਮਦ ਮੇਂ ਭਰੇ ਜਾਨੀਐ ਸੋਈ।
ਆਣ ਗੁਰੂ ਦੁਆਰੇ ਮੇਂ ਏਹੀ। ਮਦ ਕਰ ਅੰਧੇ ਅੜਬ ਬੋਲੇਹੀ ॥੨੧੧॥
ਸੰਤ ਪ੍ਰੇਮ ਸਿੰਘ ਕੀ ਨ ਪ੍ਰਵਾਹਾ। ਤਾੜੇਂ ਬਿਹੰਗਮ ਆਵੈ ਜਾਹਾ।
ਸੰਤ ਪ੍ਰੇਮ ਸਿੰਘ ਸ਼ਾਂਤਿ ਦਿਆਲਾ। ਮਸਤ ਰਹੈ ਪ੍ਰਭੁ ਨਾਮੁ ਉਛਾਲਾ ॥੨੧੨॥
ਸਜਣ ਸਿੰਘ ਤੇ ਸਿੰਘ ਮਤਾਬਾ। ਨਿਆਇ ਭਯਾ ਇਨ ਸੰਗ ਅਜਾਬਾ।
ਸੁਲਤਾਨੀ ਤੁਰਕ ਤੇ ਦੁਤੀ ਗੁਲਾਮੀ। ਪਕੜ ਪਛਾਰੇ ਮਨ ਕੇ ਬਾਮੀ ॥੨੧੩॥
ਚਲਿਓ ਮੁਕਦਮਾ ਹੈ ਸਰਕਾਰੇ। ਬਧਿਓ ਬਖੇੜਾ ਭਏ ਅਖਾਰੇ।
ਸੰਤ ਸੁੰਦਰ ਸਿੰਘ ਜੀ ਸੁਣ ਕਾਨੀ। ਬੁਲਾਏ ਖੱਤ੍ਰੀ ਤੇ ਤੁਰਕਾਨੀ ॥੨੧੪॥
ਗੁਰਦੁਆਰੇ ਫੈਸਲਾ ਕਰਵਾਯਾ। ਰਾਜ਼ੀ ਨਾਮਾ ਦੁਹੀਂ ਮਨਾਯਾ।
ਮੁਕਦਮਾ ਵਾਪਸ ਲੀਨ ਹਟਾਈ। ਕੈਦ ਹੋਣ ਤੇ ਲੀਏ ਬਚਾਈ ॥੨੧੫॥
ਸੰਤਾਂ ਕੇ ਜੋ ਸਾਮੁਣੇ ਬੋਲੇ। ਲਾਇ ਤਨਖਾਹਿ ਮੇਲ ਕਰ ਅਮੋਲੇ।
ਲੰਗਰ ਤਾਂ ਤੇ ਸੰਗਤਿ ਕਰਾਯੋ। ਸਜਣ ਸਿੰਘ ਮਤਾਬ ਛਕਾਯੋ ॥੨੧੬॥
ਐਸੇ ਉਪਕਾਰ ਨਿਤ ਹੀ ਕਰਤੇ। ਝਗੜੇ ਮਿਟਾਇ ਮੇਲ ਮੇਂ ਵਰਤੇ।
ਕੇਤਕ ਦਿਨ ਰਹਿ ਸੰਤ ਮਨਾਏ। ਮੁਰਾਲੇ ਤੇ ਬਾਹਰ ਵਾਲੀ ਆਏ ॥੨੧੭॥
ਧਰਮ ਖਾਲਸਾ ਕੋ ਪ੍ਰਚਾਰਾ। ਮਿਠਾ ਬੋਲਣ ਗੁਰੂ ਉਚਾਰਾ।
ਤੀਨ ਦਿਵਸ ਰਹਿ ਸੰਤ ਪਿਆਰੇ। ਤੇਤੀ ਸਿੰਘਨ ਸੁਧਾ ਛਕਾਰੇ ॥੨੧੮॥
ਭਖੜੇ ਵਾਲੀ ਰਹਿਤ ਬਤਾਈ। ਗੁਰਮਤਿ ਪਾਇ ਬਣੇ ਗੁਰ ਭਾਈ।
ਆਸਰਾ ਗੁਰ ਕਾ ਧਾਰੋ ਮੀਤਾ। ਕਚਹੁ ਕੰਚਨ ਕ੍ਰਿਪਾ ਕੀਤਾ ॥੨੧੯॥
ਉਨੱਤੀ ਸਿੰਘ ਮਾਈ ਅਤੇ ਭਾਈ। ਅੰਮ੍ਰਿਤ ਛਕ ਅਚਰਜ ਰਸ ਪਾਈ।
ਗਿਆਨੀ ਚੇਤ ਸਿੰਘ ਬਹੁ ਪਿਆਰਾ। ਸੇਵਾ ਕਰੀ ਮਨ ਤਨ ਕੋ ਵਾਰਾ ॥੨੨੦॥
ਸੰਤ ਨੁਸ਼ਹਿਰੇ ਪਿੰਡ ਮੇਂ ਆਏ। ਪੰਦਰਾਂ ਦਿਨ ਰਹਿ ਪ੍ਰਚਾਰ ਸੁਨਾਏ।
ਸੱਤ ਅਖੰਡ ਪਾਠ ਕਰਵਾਏ। ਕਥਾ ਕੀਰਤਨ ਪ੍ਰਵਾਹ ਚਲਾਏ ॥੨੨੧॥
ਸ੍ਰੀ ਵਾਹਿਗੁਰੂ ਮਹਾਤਮ ਊਚਾ। ਕਰਿਆ ਸੁਨਾਵਨ ਅਗਮ ਤੇ ਮੂਚਾ।
ਸ਼ਬਦ ਕੀਰਤਨ ਨਿਤ ਹੀ ਹੋਤਾ। ਕਲਮ ਲਿਖ ਨਹੀ ਸਕੈ ਬਹੋਤਾ ॥੨੨੨॥
ਚੌਪਾਲੇ ਝਨਾਇ ਕਿਨਾਰੇ। ਗੁਰਦੁਆਰੇ ਆਏ ਸੁਖ ਭਾਰੇ।
ਸੰਤ ਭਾਗ ਸਿੰਘ ਜੀ ਕਰ ਹੇਤਾ। ਸਪਤਾਹਿਕ ਕਰਾਇ ਸੋ ਚੇਤਾ ॥੨੨੩॥
ਏਥੇ ਭੀ ਆਪ ਪਾਠ ਕਰੀਜੈ। ਸੰਤ ਸਤ ਬਚਨ ਥਿਰੇ ਜਨੀਜੈ।
ਬਸਤ੍ਰ ਧੋਏ ਸਿੰਘਾਂ ਸਾਰੇ। ਕੇਸੀਂ ਸ਼ਨਾਨ ਕਰ ਥਿਰੇ ਸੁਖਾਰੇ ॥੨੨੪॥
ਸਭ ਸੰਗ ਮਤਾ ਬਣਾਯਾ ਸੰਤਾਂ। ਭਲਾ ਕਰੋ ਜੀ ਬੋਲੇ ਸੰਗਤਾਂ।
ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗਵਾਏ। ਪੰਜੀ ਪਾਠੀ ਜੱਥੇ ਕੇ ਲਾਏ ॥੨੨੫॥

ਕੜਾਹ ਪ੍ਰਸ਼ਾਦਿ ਬਣਾਇ ਕੇ ਆਵਾ। ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਕਰਾਵਾ।
ਸਪਤਾਹਿਕ ਤੀਜਾ ਪ੍ਰਾਰੰਭਾ । ਕਰ ਅਰਦਾਸ ਪੰਝੀ ਗੁਰ ਥੰਭਾ ॥੨੨੬॥

ਸੰਥਾ ਨਿਤ ਹੋਤ ਹੈ ਭਾਈ। ਜੀਵਨ ਉਧਾਰ ਹਿਤ ਬਿਓਂਤ ਬਨਾਈ।
ਕੱਤਕ ਸੰਕ੍ਰਾਂਤ ਸੋਮ ਦਿਨ ਸੋਈ। ਆਰੰਭ ਪਾਠ ਕਰੇ ਸੁਨੈ ਸੁ ਲੋਈ ॥੨੨੭॥

ਕਥਾ ਕੀਰਤਨ ਨਿੱਤ ਪ੍ਰਵਾਹਾ। ਲੰਗਰ ਅਤੁਟ ਸਭੈ ਮਿਲ ਖਾਹਾ।
ਪ੍ਰਚਾਰ ਸੁਨਾਵੈਂ ਪ੍ਰੇਮ ਉਛਾਲੇ। ਧਰਮ ਖੰਡ ਸਤਿ ਸੰਗੀ ਭਾਲੇ ॥੨੨੮॥

ਗਿਆਨ ਖੰਡ ਮੇਂ ਸੇਵਕ ਰਹਿ ਹੀ। ਸਰਮ ਖੰਡ ਸੁਖ ਸਿੱਖ ਉਮਹਿ ਹੀ।
ਕਰਮ ਖੰਡ ਬਖਸ਼ਸ਼ ਸਨ ਮੁਖਾ। ਸਚ ਖੰਡ ਗੁਰਮੁਖ ਕੋ ਸੁਖਾ ॥੨੨੯॥

ਸਤ ਦਿਨ ਇਉਂ ਪੂਰਨ ਭਏ। ਸਪਤਾਹਿਕ ਪੰਝੀ ਹੋ ਗਏ।
ਭੋਗ ਪਾਇ ਅਰਦਾਸ ਕਰਾਈ। ਸੰਗਤਿ ਪ੍ਰਸੰਨ ਭਈ ਸੁਖ ਪਾਈ ॥੨੩੦॥

ਸੱਤ ਕਤਕ ਕੋ ਦਿਨ ਹੈ ਧੰਨਾ। ਲੰਗਰ ਛਕਿ ਸੰਗਤਿ ਪ੍ਰਸੰਨਾ।
ਜੈ ਜੈ ਕਾਰ ਭਯੋ ਤਹਿ ਥਾਨਾ। ਅਕਠ ਬਹੁਤ ਲਾਭ ਲਯੋ ਸੁਜਾਨਾ ॥੨੩੧॥

ਸੰਤ ਭਾਗ ਸਿੰਘ ਜੀ ਕਰ ਸੇਵਾ। ਰੀਝਾਏ ਸੰਤ ਅਧਿਕ ਅਮੇਵਾ।
ਗੁਰ ਭਗਤੀ ਮੇਂ ਜਿਨ੍ਹ ਕੀ ਪ੍ਰੀਤਾ। ਅੰਮ੍ਰਿਤ ਛਕ ਪਾਈ ਪ੍ਰਤੀਤਾ ॥੨੩੨॥

ਇਕ ਸੌ ਪੱਚੀ ਅੰਮ੍ਰਿਤ ਦਾਨਾ। ਲੀਨ ਗੁਰੂ ਕੀ ਰਹਿਤ ਰਖਾਨਾ।
ਸੌ ਮਾਈਆਂ ਨੇ ਅੰਮ੍ਰਿਤ ਪੀਆ। ਪਾਖੰਡ ਤਿਆਗ ਕੇ ਰਹਿਤ ਭਖੀਆ ॥੨੩੩॥

ਕਬਿੱਤ—

ਪੰਝੀ ਪਾਠ ਹੋਇ ਜਾਣ ਜਿਸ ਏਕ ਜਗ੍ਹਾ ਮਾਹਿ, ਤਾਸ ਕੋ ਮਹਾਤਮ ਨ ਰਸਨਾ ਅਲਾਵਈ।
ਸੇਸ ਤੇ ਸਰਸੁਤੀ ਗਨੇਸ਼ ਸੇ ਲਿਖਾਰੀ ਆਇ, ਕਾਗਜ਼ ਬਨਾਇ ਸਭ ਧਰਾ ਕੋ ਸੁਹਾਵਈ।
ਸਾਤੋ ਦੀਪ ਸਾਗਰ ਦੀ ਸਿਆਹੀ ਹੋਇ ਲੋਕਾਲੋਕ, ਬਨਰਾਇ ਕਲਮਾਂ ਦੀ ਘਾੜਤ ਲਗਾਵਈ।
ਪਵਨ ਦੇ ਤੇਜ ਸਾਥ ਹੋਇ ਬੇਗ ਕਲਮ ਦਾ, ਫੇਰ ਭੀ ਬੇਅੰਤ ਸੋਭਾ ਕਹੀ ਨਹੀਂ ਜਾਵਈ ॥੨੩੪॥

ਚੌਪਈ—

ਸੰਗਤਿ ਕੋ ਅਨੰਦ ਨਿਤ ਕਰਈ। ਗੁਰ ਨਾਨਕ ਸਿਖੀ ਪ੍ਰਚਰਈ।
ਤੀਨ ਥਾਨ ਮੇਂ ਮਿਲਕੇ ਭਾਈ। ਪੰਝਤ੍ਰ ਸਪਤਾਹਿਕ ਹੋਇ ਆਈ ॥੨੩੫॥

ਇਉਂ ਚੌਪਾਲੇ ਰਹੇ ਪਿਆਰੇ । ਸੰਗਤਿ ਕੋ ਦੇਵਤ ਸੁਖ ਭਾਰੇ।
ਆਪ ਗੁਰਮਤਿ ਭਗਤਿ ਕਮਾਈ। ਸਾਥੀ ਨਾਮ ਜਪਣ ਮੇਂ ਲਾਈ ॥੨੩੬॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਹਰਿਦੁਆਰ ਗੰਗਾ ਕੁੰਭ ਪ੍ਰਚਾਰ, ਸਪਤਾਹਿਕ
ਪੰਝੱਤ੍ਰ ਪਾਠ ਪ੍ਰਸੰਗ ਬਰਨਨੰ ਨਾਮ੍ਰ ਉਨਤਾਲੀਵਾਂ ਧਿਆਇ ਸੰਪੂਰਣੰ ॥ ੩੯ ॥

—o—

# ਸਵਾ ਲੱਖ ਸ੍ਰੀ ਜਪੁ ਪ੍ਰਯੋਗ ਮਸਤੂਆਣੇ ਪ੍ਰਚਾਰ ਮਲਕ, ਦੇਹਰਾਦੂਨ ਪ੍ਰਚਾਰ

ਦੋਹਿਰਾ–ਮਨ ਗੁਰ ਸ਼ਬਦ ਕਮਾਯਾ, ਸੰਤ ਸੁੰਦਰ ਸਿੰਘ ਪ੍ਰੀਤ।
ਪੰਚ ਵਿਕਾਰਨ ਕੋ ਦਲਾ, ਨਮੋ ਤ੍ਰਿਗੁਣ ਆਤੀਤ ॥੧॥

ਚੌਪਈ–ਚੌਪਾਲੇ ਪ੍ਰਚਾਰ ਕਰਾਯਾ। ਰੋਮ ਰੋਮ ਧਿਆਵਨ ਫੁਰਮਾਯਾ।
ਅਜਪਾ ਜਾਪ ਏਹੀ ਨਿਰ ਜਤਨਾ। ਹੋਵੈ ਆਪੇ ਮਸਤ ਸੋ ਖਚਨਾ ॥੨॥
ਮਿਲੈ ਪ੍ਰਗਟ ਹੋਇ ਅੰਤਰਜਾਮੀ। ਸਿਮਰੈਂ ਜੋ ਗੁਰਮੁਖ ਪੈ ਸਾਮੀ।
ਹਿਰਦੇ ਕਮਾਵੈ ਮੁਖ ਭੀ ਗਾਵੈ। ਅਡੋਲ ਹੋਇ ਕਰਤਾਰ ਧਿਆਵੈ ॥੩॥
ਦੁੰਦਰ ਅਹੰਕਾਰ ਰੋਕੈ ਮਸਕੀਨੀ। ਸੁੰਦਰ ਹਰਿ ਪਾਵੈ ਰਸ ਚੀਨੀ।
ਮਿਲੈ ਹਰੀ ਮੇਂ ਜੁਦਾ ਨ ਹੋਈ। ਵਾਹਿਗੁਰੂ ਏਹੁ ਆਪ ਮਿਲੋਈ ॥੪॥
ਅਭਿਆਸ ਪ੍ਰੀਤ ਤੇ ਜੀਅ ਮੇਂ ਵਾਸੈ। ਅਖੰਡ ਸਰੂਪ ਤਬੈ ਪ੍ਰਕਾਸ਼ੈ।
ਜਗਤ ਪਾਰਬ੍ਰਹਮ ਦਿਸੈ ਸਮਾਯਾ। ਦੇਖਤ ਹਾਰ ਮਿਲੈ ਢਲਿ ਜਾਯਾ ॥੫॥
ਐਸਾ ਅਨੰਦ ਲਹੈ ਨਹਿ ਜੀਵਾ। ਘਾਟਾ ਪੈਂਦਾ ਸਾਰ ਨ ਥੀਵਾ।
ਪੂੰਜੀ ਨਾਮ ਬੰਧਹੁ ਮਨ ਮੇਰੇ। ਇਉਂ ਵਖਯਾਨ ਕਰਤ ਬਹੁਤੇਰੇ ॥੬॥
ਬਿਰੱਕਤ ਤਾਰਾ ਸਿੰਘ ਪ੍ਰੇਮੀ। ਮਸਤ ਸੁਭਾਵ ਭਲਾ ਨਿਤਨੇਮੀ।
ਇਕ ਹੋਰ ਪ੍ਰੇਮੀ ਬ੍ਰਿੰਦਾ ਸਿੰਘੰ। ਬਾਣੀ ਪੜਤਿ ਰਹਿਤ ਰਸ ਬ੍ਰਿੰਦੰ ॥੭॥
ਸ਼ਬਦ ਚੋਟ ਮੇਂ ਦੋਨੋਂ ਜੁਟੇ। ਪਰਮਾਣ ਦੇਣ ਤੇ ਕੋਇ ਨ ਹੁਟੇ।
ਪਖੰਡ ਖੰਡਨ ਬ੍ਰਿੰਦਾ ਸਿੰਘ ਬੋਲਾ। ਤਾਰਾ ਸਿੰਘ ਰਹਾ ਅਨਬੋਲਾ ॥੮॥
ਬ੍ਰਿੰਦਾ ਸਿੰਘ ਊਪਰ ਕੋ ਹੋਈ। ਕਹੈ ਬਿਰਕਤਾ ਬੋਲਹੁ ਕੋਈ।
ਤਾਰਾ ਸਿੰਘ ਖਿਝਯਾ ਦੇ ਧੱਕਾ। ਸੰਤ ਨਰਾਜ ਹੋਇ ਕੇ ਤੱਕਾ ॥੯॥
ਚਰਨੀ ਬਿਰੱਕਤ ਪੈਣ ਜਬ ਲਾਗਾ। ਬ੍ਰਿੰਦਾ ਸਿੰਘ ਕੀ ਪੈਰੀਂ ਪਾਗਾ।
ਬਾਣੀ ਹੱਤਕ ਕਰੀ ਦੇ ਧੱਕਾ। ਲਾਇ ਤਨਖਾਹ ਸਵਾ ਮਣ ਪੱਕਾ ॥੧੦॥
ਪੀਸ ਦੀਆ ਜਬ ਤਾਰਾ ਹਰੀ। ਸੰਤ ਪ੍ਰਸੰਨ ਬੋਲੇ ਤਹਿ ਘਰੀ।
ਗੁਰਬਾਣੀ ਪੜਤੇ ਕੋ ਭਾਈ। ਨਿਰਾਦਰ ਨਹਿ ਕਬ ਕਰਨਾ ਜਾਈ ॥੧੧॥
ਸੁਣ ਸੰਗਤਿ ਗੁਰਬਾਣੀ ਪ੍ਰੀਤੀ। ਵਧੀ ਰਿਦੇ ਤਰ ਸਾਖ ਪ੍ਰਤੀਤੀ।
ਗੁਰਬਾਣੀ ਨਿਰਾਦਰੀ ਨ ਸਹਾਰੈ। ਸੰਤ ਸੁਭਾਵ ਸਦਾ ਇਹੁ ਧਾਰੈ ॥੧੨॥
ਕੀਰਤਨ ਸੁਣੈ ਜਹਾਂ ਤੱਕ ਗਾਵੈ। ਮੰਜੇ ਪਰ ਨਹਿ ਸੰਤ ਬਿਰਾਵੈ।
ਭੂਮਾਸਨ ਬੈਠਹਿ ਧਰਿ ਭਾਊ। ਬਾਣੀ ਸੁਣੈ ਨੀਚੇ ਰਹਿ ਥਾਊ ॥੧੩॥
ਪੜਨਹਾਰ ਕੋ ਊਚ ਬਿਠਾਵੈ। ਨੀਵੇਂ ਬੈਠ ਸੁਨੈ ਹਿਤ ਲਾਵੈ।
ਇਉਂ ਗੁਰਬਾਣੀ ਅਦਬ ਅਨੰਤਾ। ਰਾਖੈ ਸੰਤ ਜਾਨ ਭਗਵੰਤਾ ॥੧੪॥

ਜਿਸ ਕਮਰੇ ਅਲਮਾਰੀ ਹੋਵੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਜੋਵੈ।
ਤਹਿ ਨਹਿ ਕਬ ਮੰਜਾ ਡਸਵਾਈ। ਥਲੇ ਬਿਰਾਜੇ ਸਦਾ ਸੁਭਾਈ ॥੧੫॥
ਗੁਰੂ ਗ੍ਰੰਥ ਗੁਰੂ ਨਾਨਕ ਜਾਨੈ। ਸ੍ਰੀ ਗੁਰੂ ਗੋਬਿੰਦ ਸਿੰਘ ਸਮਾਨੈ।
ਅਦਬ ਆਪ ਰਖ ਸਿੰਘ ਸ਼ਿਖਾਏ। ਪ੍ਰਤੱਖ ਸਤਿਗੁਰੂ ਭੈ ਮਨ ਭਾਏ ॥੧੬॥
ਸੰਤ ਭਾਗ ਸਿੰਘ ਪਰਉਪਕਾਰੀ। ਆਗਿਆ ਲੈ ਚਾਲੇ ਸੰਤ ਵਾਰੀ।
ਟਾਂਡੇ ਆਇ ਜਲੂਸ ਨਿਕਾਲਾ। ਖੁਸ਼ੀ ਸੰਗਤਿ ਫੂਲਨ ਬਹੁ ਡਾਲਾ ॥੧੭॥
ਕੀਰਤਨ ਗੁਰਬਾਣੀ ਮੁਖ ਗਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਰਨਾਈ।
ਭਰਮ ਨਿਵਿਰਤੀ ਸੰਤ ਸੁਣਾਈ। ਸ੍ਰੀ ਗੁਰ ਸਾਖੀਆਂ ਦਸਮ ਅਲਾਈ ॥੧੮॥
ਅਖੰਡ ਪਾਠ ਕਰ ਪੂਰਬ ਮਨਾਯਾ। ਗੁਰ ਦਸਮੇਸ਼ ਜੀ ਜੋਤਿ ਸਮਾਯਾ।
ਪਰਉਪਕਾਰ ਸ੍ਰੀ ਗੁਰ ਕੇਰੇ। ਕਹੈਂ ਬਿਅੰਤ ਪ੍ਰੇਮ ਮਨ ਘੇਰੇ ॥੧੯॥
ਬੀਸਵੀਂ ਕਥਾ ਮਧ ਮੇਂ ਆਈ। ਬਠਿੰਡੇ ਹੀ ਮੇਂ ਜੋ ਚਲਵਾਈ।
ਬਹੁ ਪ੍ਰਸਾਦਿ ਲੰਗਰ ਚਲਵਾਯਾ। ਕੀਰਤਨ ਪਾਠ ਭਏ ਬਰੁਦਾਯਾ ॥੨੦॥
ਉਨੀਂ ਸੌ ਚੌਰਾਸੀ ਸਾਲ ਬਖਾਨਾ। ਪੈਂਤਾਲੀ ਬਰਸ ਉਮਰ ਸੁਖਦਾਨਾ।
ਕੱਤਕ ਸੁਦੀ ਪੰਚਮੀ ਪੁਰਬਾ। ਮਨਾਯੋ ਸੰਗਤਿ ਟਾਂਡੇ ਸਰਬਾ ॥੨੧॥
ਧਰਮ ਵੀਚਾਰ ਨਿੱਤ ਹੀ ਕਰਹੀ। ਸੰਥਾ ਆਗੇ ਸੰਗਤਿ ਪਰਹੀ।
ਸਤਾਸੀ ਮਾਈਆਂ ਅੰਮ੍ਰਿਤ ਲੀਨਾ। ਸੌ ਸਿੰਘ ਸਜੇ ਹਿਤ ਚਿਤ ਕੇ ਚੀਨਾ ॥੨੨॥
ਬੁਢਣ ਪਿੰਡ ਆਏ ਗੁਰ ਪਿਆਰੇ। ਸੁੰਨ ਸਮਾਧੀ ਸਾਖੀ ਕੇ ਉਚਾਰੇ।
ਗੁਰ ਅੰਗਦ ਜੀ ਦੇਖੇ ਜੋਈ। ਰੋਮ ਰੋਮ ਭਜਨੰ ਤਿਸ ਹੋਈ ॥੨੩॥
ਆਗੇ ਗੁਜਰਾਤ ਛੇਵੇਂ ਗੁਰਦੁਆਰੇ। ਕਥਾ ਕੀਰਤਨ ਕੀ ਪਾਇ ਗੁੰਜਾਰੇ।
ਸ਼ਾਹਦਰੇ ਵਿਚ ਦੀ ਪੰਜ ਹਾਤੇ ਮੈਂ। ਆਨ ਬਿਰਾਜੇ ਸੰਤ ਜਾਤੇ ਮੈਂ ॥੨੪॥
ਕਫਨੀ ਦੀਨ ਪਾਇ ਨਿਜ ਪ੍ਰੇਮੀ। ਰਾਖੀ ਸਾਂਭ ਦੇਤ ਜੋ ਖੇਮੀ।
ਤੀਨ ਦਿਵਸ ਰਹਿ ਆਗੇ ਆਏ। ਸ੍ਰੀ ਨਾਨਕਆਣੇ ਦਰਸ਼ਨ ਪਾਏ ॥੨੫॥
ਯਾਤਰਾ ਸਭ ਗੁਰਦੁਆਰੇ ਕੀਤੀ। ਪ੍ਰਸ਼ਾਦਿ ਭੇਟ ਮਾਯਾ ਤਬ ਦੀਤੀ।
ਲੌਬਾਣੇ ਬੁੰਗੇ ਆਸਨ ਜਾਨੋ। ਗੁਰੂ ਪੁਰਬ ਮਨਾਵਨ ਠਾਨੋ ॥੨੬॥
ਪੂਰਨਮਾਸ਼ੀ ਲਗੋ ਦੀਵਾਨਾ। ਲੌਬਾਣੇ ਬੁੰਗੇ ਮੇਂ ਜਾਨਾ।
ਫੁੱਟ ਪਈ ਇਨ ਕੌਮ ਮਝਾਰਾ। ਦੋਇ ਬੁੰਗੇ ਕਰਤੇ ਝਗੜੇ ਕਾਰਾ ॥੨੭॥
ਸੰਤਾਂ ਇਨ ਝਗਰਾ ਮਿਟਵਾਯੋ। ਮੇਲ ਦੁਹਾਂ ਕੋ, ਫੁੱਟ ਕਢਾਯੋ।
ਫੇਰ ਨ ਕਬ ਝਗਰੇ ਸ਼ਾਂਤ ਪਾਈ। ਪਿਆਰ ਇਨੋ ਕਾ ਦੀਆ ਪਵਾਈ ॥੨੮॥
ਕਮਾਦ ਖੇਤ ਮੇਂ ਰਹੇ ਇਕਾਂਤਾ। ਆਏ 'ਪੰਜ ਹਾਤੇ' ਮਨ ਸ਼ਾਂਤਾ।
ਨੌਂ ਦਿਨ ਰਹਿ ਪ੍ਰਚਾਰ ਕਰਾਯੋ। ਸੁੰਦਰ ਸਿੰਘ ਹਕੀਮ ਸੋ ਆਯੋ ॥੨੯॥
ਬਿਨਤੀ ਕਰ ਲੈ ਸੰਤਾਂ ਚਾਲਾ। ਤਾਂਦਲਿਆਂ ਮੰਡੀ ਆਇ ਉਤਾਲਾ।
ਕਥਾ ਕੀਰਤਨ ਸੰਤ ਜੀ ਕੀਆ। ਸੱਤ ਮਘਰ ਅਠਾਸੀ ਮੇਂ ਥੀਆ ॥੩੦॥

ਰਾਗੀ ਦਲ ਸਿੰਘ ਸ਼ਬਦ ਸੁਨਾਵੇਂ । ਦੋਵੇਂ ਵਕਤ ਦੀਵਾਨ ਸਜਾਵੇਂ ।
ਅਠਾਈ ਸਿੰਘਾਂ ਅੰਮ੍ਰਿਤ ਪੀਆ । ਬਾਰਾਂ ਦਿਨ ਰਹਿ ਪ੍ਰਚਾਰ ਕਰੀਆ ॥੩੧॥
ਹਕੀਮ ਨੇ ਅਖੰਡ ਪਾਠ ਕਰਵਾਯੋ । ਪ੍ਰੇਮ ਅਧਿਕ ਧਰਿ ਸੇਵ ਕਮਾਯੋ ।
ਸਿਮਰਨ ਮੇਂ ਜਾਂਕੀ ਮਤਿ ਭੀਨੀ । ਸੰਤ ਪ੍ਰੇਮ ਕਰ ਗੁਰਮਤਿ ਲੀਨੀ ॥੩੨॥
ਚਾਰ ਸੌ ਚਾਲੀ ਚੱਕ ਮੇਂ ਆਏ । ਤੀਸ ਸਿੰਘਾਂ ਕੋ ਸੁਧਾ ਅਚਾਏ ।
ਪੱਚੀ ਮੱਘਰ ਸਮੁੰਦਰੀ ਆਨੰ । ਡਾਕਟਰ ਕੇਹਰ ਸਿੰਘ ਕੇ ਥਾਨੰ ॥੩੩॥
ਬਿਨਤੀ ਕਰ ਦੀਵਾਨ ਸਜਾਯੋ । ਸੰਤਾਂ ਵੈਰਾਗ ਉਪਦੇਸ਼ ਸੁਨਾਯੋ ।
ਤਾਂਦਲਿਆਂ ਮੰਡੀ ਚੌਤੀ ਚੱਕ ਆਏ । ਛੇ ਦਿਨ ਰਹਿ ਪ੍ਰਚਾਰ ਸੁਣਾਏ ॥੩੪॥
ਰੋੜਾਂ ਵਾਲੇ ਤੇ ਚੜ ਮੋਗੇ ਮੀਤਾ । ਸੰਤ ਗੁਲਾਬ ਸਿੰਘ ਮਿਲ ਲੀਤਾ ।
ਭਿੰਡਰੀਂ ਆਏ ਸੰਤ ਪਿਆਰੇ । ਚਾਰ ਪੋਹ ਰਹਿ ਕਰੇ ਦੀਦਾਰੇ ॥੩੫॥
ਕਿਸ਼ਨ ਪੁਰੇ ਧਿਆਨ ਸਿੰਘ ਭਾਈ । ਅਖੰਡ ਪਾਠ ਕਰ ਸੰਤ ਜੀ ਆਈ ।
ਸੰਤਾਂ ਕੀਰਤਨ ਪ੍ਰੇਮ ਉਚਾਰਾ । ਘਰ ਪਵਿਤ੍ਰ ਕਰ ਦੀਨ ਦਿਦਾਰਾ ॥੩੬॥
ਘੁਡਾਣੀ ਪਿੰਡ ਫਿਰ ਪਾਠ ਕਰਾਯੋ । ਆਏ ਬੋਪਾਰਾਏ ਬਿਰਾਯੋ ।
ਸਿੰਘ ਸੰਗ ਬਹੁਤੇ ਧਰਿ ਪ੍ਰੀਤਾ । ਰਹੇ ਬੋਪਾਰਾਏ ਮੇਂ ਮੀਤਾ ॥੩੭॥
ਗੁਰਪੁਰਬ ਸਪਤਮੀ ਕਾ ਤਬ ਆਯੋ । ਮਿਲਕੇ ਅਖੰਡ ਪਾਠ ਰਖਵਾਯੋ ।
ਤੀਸ ਦਸੰਬਰ ਸੋਲਾਂ ਪੋਹੰ । ਆਈ ਉਮੰਗ ਸੰਤ ਕੇ ਸੋਹੰ ॥੩੮॥
ਗੁਰ ਦਸਮੇਂ ਅਵਤਾਰ ਮਨਾਯੋ । ਚਾਲੀ ਸਿੰਘ ਕਰੇ ਇਕ ਠਾਯੋ ।
ਰਹਿਤ ਮੇਂ ਪੱਕੇ ਮਿਲੇ ਪ੍ਰੇਮੀ । ਗੁਰਬਾਣੀ ਸੁਧ ਕਰ ਨਿਤਨੇਮੀ ॥੩੯॥
ਭੋਗ ਪਾਇ ਅਰਦਾਸ ਉਚਾਰੀ । ਸਵਾ ਲੱਖ ਜਪੁ ਪਾਠ ਸਵਾਰੀ ।
ਸੌ ਸੌ ਪਾਠ ਸਿੰਘ ਇਕ ਕਰੈ । ਚਾਲੀ ਦਿਨ ਚਾਲੀ ਸਿੰਘ ਰਰੈ ॥੪੦॥
ਸੇਵਾ ਪਾਠੀਆਂ ਕੀ ਬਹੁ ਹੋਵੈ । ਘੀਉ ਦੂਧ ਬਹੁਤਾ ਸੰਤ ਦੇਵੈ ।
ਸੰਗਤਿ ਨਗਰ ਮਿਲ ਕੇ ਸੇਵੈ । ਬਦਾਮ ਇਲੈਚੀ ਮਿਸਰੀ ਦੇਵੈ ॥੪੧॥
ਖਾਵਤ ਥੋਰਾ ਮਿਲ ਹੈ ਬਹੁਤਾ । ਸੇਵਾ ਦਾਰ ਲਾਏ ਸਭ ਪਹੁਤਾ ।
ਦਿਨੇ ਦੀਵਾਨ ਸਜੇ ਧਰਿ ਹੇਤਾ । ਜਪੁ ਪੌੜੀ ਸੰਤ ਕਥਾ ਕਰੇਤਾ ॥੪੨॥
ਇਕ ਪੌੜੀ ਹਰਿ ਰੋਜ਼ ਸੁਨਾਵੈ । ਚਾਲੀ ਦਿਨ ਪ੍ਰਵਾਹ ਚਲਾਵੈ ।
ਸਭ ਪੌੜੀਆਂ ਕਾ ਤੱਤ ਬਖਾਨੈ । ਧਾਰਨ ਹਿਤ ਪ੍ਰੇਰਨਾ ਠਾਨੈ ॥੪੩॥
ਨਿਤ ਦੀਵਾਨ ਮੇਂ ਪਰਚਾ ਪ੍ਰੀਤੀ । ਸੰਤ ਪਿਆਰੇ ਕੀ ਇਹੁ ਰੀਤੀ ।
ਪਾਠੀ ਰਹਿ ਪਵਿਤ੍ਰ ਕਹ ਨੇਮਾ । ਬੋਲਹਿ ਘੱਟ, ਅਬੋਲ ਰਹੇਮਾ ॥੪੪॥

ਦੋਹਿਰਾ–ਸ੍ਰੀ ਗੁਰੂ ਦਸਮ ਦਿਆਲ ਨੇ, ਧਰ ਸਰੂਪ ਜਗ ਮਾਹਿ ।
ਕੀਆ *ਅਧਮ ਉਧਾਰ ਬਹੁ, ਪੋਹ ਸਪਤਮੀ ਆਹਿ ॥੪੫॥
ਗੁਰੂ ਪੂਰਬ ਮਨਾਇਆ, ਸੰਗਤਿ ਨੇ ਧਰ ਭਾਉ ।
ਜਪੁ ਪ੍ਰਯੋਗ ਆਰੰਭਿਆ, ਚਾਲੀ ਸਿੰਘ ਮਿਲਾਉ ॥੪੬॥

---
*ਪਾਪੀਆਂ ਦਾ ।

ਸਵਾ ਲਾਖ ਜਪੁ ਪਾਠ ਕੋ, ਕਰਨਾ ਸੰਗਤਿ ਮੀਤ।
ਤਾਂਤੇ ਜਪੁਜੀ ਸਾਰ ਲਿਖ, ਵਧੇ ਪਾਠਕਾਂ ਪ੍ਰੀਤ ॥੪੭॥

ਸਵੈਯਾ–ਸਤਿਗੁਰ ਨਾਨਕ ਦੇਵ ਪ੍ਰਭੂ, ਜਗ ਹੇਤ ਉਧਾਰਨ ਕੀਨ ਵਿਚਾਰਾ।
ਅੰਗਦ ਜੀ ਗੁਰ ਮੰਤਰ ਪੂਛਿਓ, ਤਾਹਿ ਪ੍ਰਥਾਇ ਸ੍ਰੀ ਜਪੁਕਾਰਾ।
ਸਿੱਧਨ ਸੰਗ ਭਈ ਚਰਚਾ, ਗੁਰ ਤਾਹਿ ਕੇ ਪ੍ਰਸ਼ਨ ਉਤਰ ਵਾਰਾ।
ਹੇਤ ਕਲਿਆਨ ਨਰੂ ਕਲਿ ਕਾਲ ਕੇ, ਆਪ ਅਕਾਲ ਸਮੰਤ੍ਰ ਉਚਾਰਾ ॥੪੮॥

ਕਬਿੱਤ-ਤੇਰੋ ਕ੍ਰਿਪਾ ਸੇ–

ਏਕ ਹੈ ਅਦੁਤੀ ਪ੍ਰਕਾਸ਼ਕ ਹੈ ਸਤ ਸੋਈ, ਹੈ ਪ੍ਰਸਿਧ ਜਗ ਰਚਨੇ ਭੀ ਹਾਰ ਹੈ।
ਪੂਰਣ ਨਿਡਰ ਵੈਰ ਨਹੀਂ ਤਿਸ ਨਾਲ ਕਿਸੇ, ਕਾਲ ਤੋਂ ਰਹਿਤ ਰੂਪ ਜੋਨਿ ਮੇਂ ਨ ਭਾਰ ਹੈ।
ਸੁਤੇ ਪ੍ਰਕਾਸ਼ੀ ਅਤੇ ਚੇਤਨ ਅਨੰਦ ਰੂਪ, ਜਪਨ ਕੇ ਯੋਗ ਆਦੀ ਸਚੁ ਨਿਰਾਕਾਰ ਹੈ।
ਸਤਿਜੁਗ ਆਦ ਵਿਚ ਏਕੋ ਹੀ ਵਿਆਪ ਰਿਹਾ, ਹੁਣ ਭੀ ਜ਼ਮਾਨੇ ਵਿਚ ਸਚਾ ਕਰਤਾਰ ਹੈ ॥੪੯॥
ਅਗੇ ਨੋਂ ਭੀ ਹੋਸੀ ਕਰਤਾਰ ਏਕ ਜੋਤੀ ਰੂਪ, ਅਨਿਕ ਦੁਐਤ ਬਿਨ ਜੋਈ ਨਿਰਾਧਾਰ ਹੈ।
ਸੋਚਨ ਦੇ ਵਿਚ ਨਹੀਂ ਆਂਵਦਾ ਅਕਾਲ ਸੋਈ, ਸੋਚੀ ਜਾਓ ਭਾਵੇਂ ਕੋਈ ਲਖਾਂ ਹੀ ਕਿ ਵਾਰ ਹੈ।
ਚੁਪ ਕਰੇ ਮਨ ਦੀ ਤਾਂ ਚੁਪ ਕਦੇ ਹੋਵਨੀ ਨਾ, ਤਾਂ ਤੇ 'ਸਮ' 'ਦਮ' ਏਹੁ ਕਰੈ ਦਰਕਾਰ ਹੈ।
ਭੁਖਾ ਮਨ ਕਦੇ ਨਹੀਂ ਰਜਣਾਂ ਪਦਾਰਥਾਂ ਤੋਂ, ਤਾਂਤੇ ਭਉ ਵਿਰਾਗ ਧਰੋ ਏਹੋ ਸੁਖ ਕਾਰ ਹੈ ॥੫੦॥
ਸ਼ਹਸ ਸਿਆਨਪਾਂ ਦੀ ਸਮਝ ਨਾ ਕੰਮ ਆਵੇ, ਕਰਕੇ ਬਿਬੇਕ ਏਹੁ ਧਾਰੋ ਉਪਦੇਸ਼ ਕੋ।
ਪੂਰਣ ਪ੍ਰੇਮੀ ਅਤੇ ਪਕੇ ਅਧਿਕਾਰੀ ਬਣ, ਸਚੇ ਗੁਰਦੇਵ ਪਾਸ ਕਰੀਏ ਆਦੇਸ ਕੋ।
ਕਿਵੇਂ ਸਚਿਆਰਾ ਬਣੇ ਕੂੜ ਦੀ ਜੇ ਪਾਲ ਹਟੇ, ਕਿਵੇਂ ਹਟੇ ਪਾਲ ਏਹੁ ਕਹੋ ਲਵਲੇਸ ਕੋ।
ਹੁਕਮ ਰਜਾਈ ਹੂੰ ਕੇ ਰਾਜੀ ਹੋਇ ਚੱਲਣਾ ਜੋ, ਹੋਵੇ ਸਚਿਆਰਾ ਤੁਟੇ ਕੂੜ ਦੀ ਹਮੇਸ਼ ਕੋ ॥੫੧॥
ਆਦਿ ਪਉੜੀ ਵਿਚ ਗੁਰ ਮਹਾਂਵਾਕ ਰੂਪ ਸਚ, ਪੂਰਾ ਅਧਿਕਾਰੀ ਅਤੇ ਮੋਖ ਕੋ ਸਰੂਪ ਹੈ।
ਦੂਸਰੀ ਉਚਾਰਾ ਈਸ ਹੁਕਮ ਬਿਅੰਤ ਅਹੇ, ਬੁਝ ਲੈ ਹੁਕਮ ਹਉਂ ਕਟਕੇ ਅਨੂਪ ਹੈ।
ਤੀਸਰੀ ਬਿਅੰਤ ਤਾਣ ਪੁਰਾਣ ਸੋ ਬਿਅੰਤ ਗਾਏ, ਪੰਚ ਰਾਤ੍ਰ ਨੀਸਾਣ ਦਾਤ ਗਾਂਵਦਾ ਅਜੂਪ ਹੈ।
ਗੁਣ ਗਾਵੇ 'ਸਾਂਖ' ਜੋ ਅਸੰਗ ਸੋ ਪੁਰਖ ਕਹੇ, ਵਿਦਿਆ ਵਿਖਮ ਨਿਆਇ ਉਚਰੇ ਸੋ ਭੂਪ ਹੈ ॥੫੨॥
ਗਾਂਵਦਾ ਹੈ ਸਾਜੇ ਤਨ ਖੇਹ ਮੇਂ ਮਿਲਾਇ ਦੇਇ, ਕਾਲਵਾਦੀ ਹੈ ਜੋ 'ਵਿਸੇਖਕ' ਪਿਆਰਿਆ।
ਜੀਅ ਕਰਮ ਅਧੀਨ ਹੋਇ 'ਪੂਰਬ ਮੀਮਾਂਸਾ' ਕਹੇ, ਜੋਗ ਬਿਨਾ ਦੂਰ ਹੈ 'ਪਤੰਜਲ' ਉਚਾਰਿਆ।
ਹਾਜ਼ਰ ਹਜ਼ੂਰ ਜਾਣ ਗਾਂਵਦਾ ਵਿਦਾਂਤ ਇਕ, ਕਥਯੋ ਨ ਜਾਇ ਵੇ ਖ਼ਾਸ ਮੈਂ ਵਿਚਾਰਿਆ।
ਸਾਚਾ ਹੈ ਸਾਹਿਬ ਭੇਟਾ ਨਾਮ ਦੀ ਹੀ ਪਾਸ ਹੋਇ, ਤਤ ਪਦ ਰੂਪ ਰੂਪ ਇਉਂ ਚੌਥੀ ਨਿਰਧਾਰਿਆ।੫੩।
ਥਾਪਿਆ ਨ ਜਾਇ ਸੁਧ ਰੂਪ ਕੇ ਸਾਧਨ ਕਹੇ, ਗੁਰੂ ਕੇ ਲਖਨ ਸੋਈ ਮੈਂ ਲਖ ਆਪ ਕੋ।
ਪੰਜਵੀਂ ਸੋ ਛੇਵੀਂ ਮੇਂ ਤੀਰਥ ਬਨੌਟੀ ਖੰਡੇ, ਹੋ ਨਿਹਕਾਮ ਮਤ ਵਿਚ ਪ੍ਰਤਾਪ ਕੋ।
ਸਤਵੀਂ ਮੇਂ ਵਿਰਾਗ ਹੈ ਆਪ ਤੂੰ ਸਮਝ ਵੇਖ, ਨਜ਼ਰ ਤੋਂ ਬਿਨਾਂ ਸਹੇ ਦੂਖ ਅਰ ਤਾਪ ਕੋ।
ਪੌੜੀਆਂ ਚੌਹਾਂ ਦੇ ਵਿਚ ਸ੍ਰਵਣ ਮਹਾਤਮ ਹੈ, ਮੰਨਨ ਕੋ ਚਹੁੰ ਵਿਚ ਕਹਿਆ ਅਲਾਪ ਕੋ ॥੫੪॥

ਪੰਚ ਪ੍ਰਵਾਨ ਵਿਚ ਨਿਧਯਾਸਨ ਕੋ ਵਿਸ਼ਾ ਕਹਿ, ਸਤਾਰਵੀਂ ਦੇ ਵਿਚ ਜਪੁ ਸ਼ਾਤਕੀ ਅਨੰਤ ਹੈ।
ਅਠਾਰਮੀ ਮੇਂ ਤਾਮਸੀ ਸ੍ਰਿਸ਼ਟੀ ਦਸ ਬਹੁ ਰੰਗੀ, ਉਨੀਸਵੀਂ ਮੇਂ ਥਾਵ ਭੀ ਅਗੰਮ ਤੇ ਬਿਅੰਤ ਹੈ।
ਚਾਰੋਂ ਮਹਾਂਵਾਕ ਕਹਿ ਪੂਰਬ ਅਰਧ ਪੂਰਾ, ਪਾਪਾਂ ਸੰਦੀ ਮੈਲ ਵਿਚ ਬੀਸਵੀਂ ਕਟੰਤ ਹੈ।
ਤੀਰਥ ਤੇ ਦਾਨ ਔ ਸ੍ਰਵਨ ਮੰਨਣ ਕਹਿ, ਜਗ ਉਤਪਤੀ ਹੋਈ ਆਂਵਦਾ ਨ ਅੰਤ ਹੈ ॥੫੫॥

ਬਾਈ ਵਿਚ ਲਖਾਂ ਹੀ ਅਕਾਸ ਤੇ ਪਤਾਲ ਦਸ, ਅੰਤ ਨਹੀਂ ਓੜਕ ਨੂੰ ਥੱਕ ਗਏ ਭਾਲਦੇ।
ਹਰੀ ਦੇ ਮਿਲਨ ਤਾਂਈ ਸਦਾ ਹੀ ਸਿਫਤ ਕਰ, ਹੋਇ ਸੁਲਤਾਨ ਮਾਨ ਕੀੜੀ ਨਾਂ ਵਿਖਾਲ ਦੇ।
ਅੰਤ ਤੋਂ ਬਿਅੰਤ ਦਾਤ ਅੰਤ ਸਤ ਹੂੰ ਕਾ ਨਹਿ, ਬਹੁਤਾ ਹੈ ਕਰਮ ਮੰਨੇ ਕੋਈ ਕਰ ਘਾਲ ਦੇ।
ਛੱਬੀ ਵਿਚ ਅਮੋਲਕ ਹੈ ਗੁਣ ਕਰਤਾਰ ਹੂੰ ਕੇ, ਗੋਪੀਆਂ ਤੇ ਕਾਨ੍ਹ ਆਖ ਅੰਤ ਨਹੀਂ ਡਾਲਦੇ ॥੫੬॥

ਰੱਬੀ ਦਰਵਾਜ਼ਾ ਕਰਿ ਗਾਂਵਦੇ ਅਨੰਤ ਵਹਿ, ਮੇਲਦਾ ਨਦਰ ਜਹਿ ਕਰਦਾ ਅਕਾਲ ਹੈ।
ਮੁੰਦਾ ਸੰਤੋਖ ਕਹਿਓ ਭੁਗਤ ਗਿਆਨ ਲਹੋ, ਏਕ ਤ੍ਰਿਗੁਣੀ ਰਹੋ ਆਦੀ ਪ੍ਰਤਿਪਾਲ ਹੈ।
ਆਸਣ ਅਲੋਕ ਦਸ ਇਕ ਦੂੰ ਜ਼ੁਬਾਨ ਲੱਖ, ਆਖਣ ਦਾ ਪ੍ਰੇਮ ਚੱਖ ਹੋਂਵਦਾ ਨਿਹਾਲ ਹੈ।
ਬਤੀ ਇਮ ਪੌੜੀ ਕਹੀ ਬ੍ਰਹਮ ਹੈ ਵਿਦਯਾ ਸਹੀ, ਤੇਤੀ ਵਿਚ ਜ਼ੋਰ ਨਹੀਂ ਚੱਲਦਾ ਕੰਗਾਲ ਹੈ ॥੫੭॥

ਰਾਤੀ ਰੁਤੀ ਵਿਚ ਧਰਮ ਖੰਡ ਕੋ ਵਖਾਨ ਹੋਇ, ਪੈਂਤੀ ਵਿਚ ਗਿਆਨ ਹੂੰ ਕੋ ਖੰਡ ਪਹਿਚਾਨੀਏ।
ਛਤੀ ਵਿਚ ਆਖਿਆ ਅਨੰਦ ਹੈ ਸਰਮ ਖੰਡ, ਸੈਂਤੀ ਵਿਚ ਕਰਮ ਕੋ ਖੰਡ ਅਨੁਮਾਨੀਏ।
ਸਚ ਖੰਡ ਗੁਰਮੁਖ ਮਜ਼ਲ ਕਥਨ ਕਰ, ਕਥਨਾ ਹੈ ਕਰੜਾ ਸੋ ਸਾਰੁ ਜਿਮ ਮਾਨੀਏ।
ਸਾਧਨ ਗਿਆਨ ਹੂੰ ਕੇ ਜਤ ਤੇ ਧੀਰਜ ਭਨ, ਹੋਂਵਦਾ ਨਿਹਾਲ ਰਿਦ ਜਾਹਿ ਨੇ ਵਸਾਨੀਏ ॥੫੮॥

ਗੁਰੂ ਕੀ ਸਿਫਤ ਕਹਿ ਪਉਣ ਕੇ ਸਮਾਨ ਵਹਿ, ਧਰਮ ਹਜ਼ੂਰ ਨੇਕੀ ਬਦੀ ਪ੍ਰਕਾਸ਼ ਹੈ।
ਨਾਮ ਕੋ ਧਿਆਇ ਜਿਨ ਹੰਗਤਾ ਅਭਾਵ ਕਰੀ, ਸੁਖ ਕੇ ਸਰੂਪ ਸੋਈ ਵਾਸ਼ਨਾ ਵਿਨਾਸ ਹੈ।
ਮੁਖਿ ਤਿਨਹੂੰ ਕੇ ਹੋਏ ਉਜਲ ਜਹਾਨ ਮਹਿ, ਕਿਤਨੀ ਹੀ ਦੁਨੀਆਂ ਕੀ ਬੰਦ ਸੇ ਖਲਾਸ ਹੈ।
ਸਤਿਗੁਰੂ ਨਾਨਕ ਕੇ ਜਪੁ ਕੋ ਵਿਚਾਰ ਕਰ, ਸੀਸ ਕੋ ਝੁਕਾਇ ਮੇਰੀ ਨਮੋ ਸੁਖਰਾਸ ਹੈ ॥੫੯॥

ਸਵੈਯਾ—ਜਪੁ ਸਾਹਿਬ ਪਾਠ ਕਰੇ ਨਿਸਹੂੰ ਦਿਨ, ਤਾਂਹਿ ਕੋ ਬੰਧਨ ਕ੍ਰੋਧ ਨ ਪਾਵੈ।
ਪੁਨ ਪਾਠ ਸੇ ਕਾਮ ਅਭਾਵ ਕਰੇ, ਜੋਊ ਨਿਸਹੂੰ ਦਿਨ ਜਾਪ ਅਲਾਵੈ।
ਲੋਭ ਤੇ ਮੋਹ ਹੰਕਾਰ ਛੁਟੇ ਤਿਨ, ਜੋ ਗੁਰ ਜਾਪ ਵਿਖੇ ਮਨ ਲਾਵੈ।
ਧੰਨ ਭਈ ਤਿਨ ਕੀ ਜਨਨੀ, ਜੋਊ ਲਾਖ ਸਵਾ ਜਪੁ ਆਪ ਕਮਾਵੈ ॥੬੦॥

ਹਰੇਕ ਦਿਨੰ ਜਪੁ ਪਾਠ ਕਰੇ ਜੋਈ, ਪੰਜੀ ਏਕ ਰਸੰ ਹੋਇ ਗਾਵੈ।
ਖਾਂਸੀ ਰੋਗ ਮਿਟੈ ਤਿਨਹੂੰ, ਅਤਿ ਈਰਖਾ ਬਾਦ ਨਿਸ਼ੰਕ ਨਸਾਵੈ।
ਵਾਤ ਕੋ ਰੋਗ ਕਟੈ ਛਿਨਹੂੰ ਮਹਿ, ਵਾਸ਼ਨਾ ਰੂਪ ਜੋ ਜਗਤ ਉਪਾਵੈ।
ਪਿਤ ਕੋ ਰੋਗ ਤਪਾਵਤ ਲੋਗਨ, ਪਾਪ ਸੋਂ ਪਿਤ ਮਿਟੈ ਸੁਖ ਪਾਵੈ ॥੬੧॥
ਰਕਤ ਵਿਗਾੜ ਲਗੇ ਸਭ ਲੋਗਨ, ਸ਼ਬਦ ਰਤੰਨ ਤੇ ਬੇਗ ਨਸਾਵੈ।
ਅਤਿਸਾਰ ਅਧੀਨ ਕਰੇ ਬਹੁ ਜੀਅਨ, ਮਤਸਰ ਨੀਚ ਸਦਾਣ ਤੇ ਜਾਵੈ।
ਆਂਖਨ ਰੋਗ ਕਰੇ ਦੁਖ ਦ੍ਵੈਤ ਸੁ, ਏਕ ਅਖੰਡ ਦ੍ਵੈਤ ਹਰਾਵੈ।
ਬੁਕਣ ਸ਼ੇਰ ਅਹੇ ਉਲਟੀ ਭਵ, ਨਿੰਦਾ ਨਾਸ ਗਰੀਬੀ ਹੀ ਆਵੈ ॥੬੨॥

ਜਪੁ ਪਾਠ ਕਰੇ ਮਨ ਲਾਇ ਪ੍ਰੀਤ ਸੋ, ਦੇਵਤੇ ਆਣ ਦੀਦਾਰ ਕਰੈਂ ਗੇ।
ਸਿੱਧ ਸੋ ਗੋਰਖ ਆਦਿਕ ਨਾਥ, ਸਦਾ ਤਿਸ ਸਿਖ ਕੋ ਕਾਜ ਧਰੈਂ ਗੇ।
ਦਤ ਤ੍ਰੇਵ ਭਸੁੰਡ ਸੋ ਕਾਗ ਸੇ, ਹਾਥ ਕੋ ਜੋੜ ਕੇ ਬੰਦ ਰਰੈਂ ਗੇ।
ਮਨੂ ਆਦਿਕ ਤੇ ਰਘੁ ਰਾਜ ਜਹੇ, ਸਦਹੀ ਭਗਤੀ ਕਰ ਪਾਨ ਭਰੈਂ ਗੇ॥੬੩॥
ਭਰਥਰ ਮੰਗਲ ਹੋਇ ਹਜ਼ੂਰੀਏ, ਭੰਗਰ ਨਾਥ ਸੇ ਪਾਦ ਪਖੈਂ ਗੇ।
ਸ਼ਿਵਜੀ ਉਚਰੇ ਜਸ ਤਾਹਿ ਮਹਾਤਮ, ਬ੍ਰਹਮਾ ਸਦ ਹੂੰ ਤਹਿ ਦੁਆਰ ਰਪੈਂ ਗੇ।
ਬਿਸ਼ਨ ਭੀ ਦਰਸ਼ਨ ਦੇਖ ਨਿਹਾਲ ਹ੍ਵੈ, ਹੋ ਨਿਹਕਾਮ ਜੋ ਜਾਪ ਜਪੈਂ ਗੇ।
ਗੁਰ ਨਾਨਕ ਜੀ ਦਸਮੇਸ਼ ਪਿਤਾ, ਪ੍ਰਭੁ ਦਰਸ਼ਨ ਦੇਇ ਕੇ ਦ੍ਵੈਤ ਹਤੈਂਗੇ॥੬੪॥

ਦੋਹਿਰਾ-ਮਹਿਮਾ ਅਗਮ ਅਗਾਧ ਹੈ, ਸ੍ਰੀ ਜਪੁ ਸਭ ਸਿਰ ਮੋਰ।
ਸਾਰਦ ਨਾਰਦ ਗਨਪਤੀ, ਧੰਨ ਕਹੈ ਕਰਿ ਜੋਰ॥੬੫॥

ਅਨੰਦ ਛੰਦ-

ਪਾਠੀਆਂ ਦੇ ਜਨਮ ਸਫਲ ਆਜਜੀ। ਸੰਤ ਗਿਆਨੀ ਸਿੰਘ ਜੀ ਹੈ ਸਿਰਤਾਜ ਜੀ।
ਸ੍ਰੀ ਗੁਰਦਿਆਲ ਸਿੰਘ ਤਾਰੇ ਆਪ ਕੋ। ਹਰੀ ਗੁਰਦਇਆਲ ਜੀ ਕਰੇਦਾ ਜਾਪਕੋ।
ਗੁਰਬਚਨ ਸਿੰਘ ਹੈ ਨਿਮਾਣਾ ਆਦਮੀ। ਹਰਿ ਜੂ ਨਰੈਣ ਪਾਠ ਕਰੇ ਯਾਦਮੀ॥੬੬॥
ਸੁਖਦੇਵ ਸਿੰਘ ਹਰੀ ਬਲਬੀਰ ਹੈ। ਹਾਜ਼ਰ ਹਜ਼ੂਰ ਸਿੰਘ ਬਡੋ ਪੀਰ ਹੈ।
ਇੰਦ੍ਰ ਮ੍ਰਿਗੇਸ਼ ਤੇ ਬਿਸ਼ਨ ਹਰੀ ਹੈ। ਜੰਗ ਸਿੰਘ ਸੰਤਾ ਸਿੰਘ ਪਾਠ ਕਰੀ ਹੈ।
ਏਕੋ ਹੈ ਮਹਿੰਦਰ ਮ੍ਰਿਗ ਰਾਜ ਜੀ। ਪਾਠੀਆਂ ਦੇ ਜਨਮ ਸਫਲ ਆਜਜੀ॥੬੭॥
ਸਿੰਘ ਹੈ ਅਜੈਬ ਤੇ ਚੰਨਣ ਸ਼ੇਰ ਜੀ। ਬਚਨ ਸਿੰਘ ਮੰਗਲ ਹਰੀ ਦਲੇਰ ਜੀ।
ਉਜਾਗਰ ਮ੍ਰਿਗਿੰਦ ਲਛਮਣ ਹਰੀ ਹੈ। ਮੂਲ ਸਿੰਘ ਪੋਠੋਹਾਰ ਪਾਠ ਕਰੀ ਹੈ।
ਰਾਮ ਸਿੰਘ ਗਿਆਨੀ ਸੌਣ ਸਿੰਘ ਟੇਕ ਹੈ। ਦਸੌਂਦਾ ਸਿੰਘ ਹਰਿ ਵਰਿਆਮ ਏਕ ਹੈ॥੬੮॥
ਸੰਤ ਸਿੰਘ ਬੀ.ਏ. ਅਭਿਆਸੀ ਸਚੜਾ। ਹੀਰਾ ਮ੍ਰਿਗਿੰਦ ਨਹੀਂ ਕਦੇ ਕਚੜਾ।
ਮਿਹਰ ਮ੍ਰਿਗੇਸ਼ ਗੁਰਦਿਤ ਹਰੀ ਹੈ ਦਯਾ *ਪੰਚਾਨਨਿ, ਆਸਾ ਸਿੰਘ ਕਰੀ ਹੈ।
ਨੰਦ ਸਿੰਘ ਬਾਬੂ ਮ੍ਰਿਗੇਸ਼ ਏਕ ਹੈ। ਕੇਹਰ *ਕੇਹਰ ਹਟਵਾਲੇ ਟੇਕ ਹੈ॥੬੯॥
ਸੰਤਾ ਸਿੰਘ ਜ਼ੈਲਦਾਰ ਰੂੜ ਹਰੀ ਹੈ। ਗੁਪਾਲ ਸਿੰਘ ਪ੍ਰੇਮੀ ਮਿਲ ਸੁਖ ਲਰੀ ਹੈ।
ਗੁਰੁਦਿਆਲ ਸਿੰਘ ਚੌਂਤੀ ਚਕੋਂ ਆਯਾ। ਨਿਹੰਗ ਸਿੰਘ ਬਾਬਾ ਕਰੇ ਪਾਠ ਭਾਯਾ।
ਕੇਸਵ *ਮ੍ਰਿਗਿੰਦ ਬਚਨ ਸਿੰਘ ਦੇਸੀ ਹੈ। ਨਿਯਮ ਦੇ ਵਿਚ ਚਾਲੀ ਜੋ ਰਖੇਸੀ ਹੈ।੭੦॥

ਦੋਹਿਰਾ-ਚਾਲੀ ਏ ਨਿਯਮੀ ਕਰੈ, ਖੁਲ੍ਹਾ ਕਰੈ ਪਚਾਸਿ।
ਮਾਈ ਭਾਈ ਮਿਲ ਸਭੇ, ਨੱਬੇ ਕੀਤਾ ਖਾਸ॥੭੧॥
ਚਾਲੀ ਦਿਨ ਪਾਠ ਕਰਾਯਾ, ਸੰਤ ਆਪ ਕ੍ਰਿਪਾਲ।
ਸੇਵਾ ਬਹੁ ਰੱਜ ਕੇ ਕਰੀ, ਹੱਥੀਂ ਸੰਤ ਨਿਹਾਲ॥੭੨॥
ਜਪੁ ਅਰਥਾਂ ਕਾ ਭੋਗ ਪਾਇ, ਬੋਲੇ ਸੰਤ ਰਸਾਲ॥
ਭਰਿਆ ਬਹੁਤ ਦੀਵਾਨ ਹੈ, ਭਏ ਸੰਤ ਕ੍ਰਿਪਾਲ॥੭੩॥

*ਸਿੰਘ।

ਚੌਪਈ–ਸੰਤ ਭਗਵਾਨ ਸਿੰਘ ਜੀ ਬੇਸੇ। ਘੋਲੀਏ ਸੰਤ ਗੁਲਾਬ ਸਿੰਘ ਹੈ ਸੇ।
ਹੋਰ ਅਨਿਕ ਮਹਾਤਮਾ ਸੋਹੈ । ਤਾਬਿਆ ਮਹਾਰਾਜ਼ ਸੰਤ ਤੋਂ ਹੈ ॥੭੪॥
ਸੰਗਤਿ ਜੀ ਸੁਨੀਏ ਧਰਿ ਭਾਊ। ਸ਼ੇਵਾ ਕਰੀ ਮੈਂ ਉਮਰ ਸਚਾਊ।
ਬਹੁਤ ਪੜ੍ਹਾਏ ਕਰੇ ਗਿਆਨੀ । ਸਿਮਰਨ ਜੋੜੇ ਕੋਊ ਧਿਆਨੀ ॥੭੫॥
ਕੋਊ ਪੜ੍ਹ ਕੇ ਸਭਹੀ ਭੂਲੇ । ਕੋ ਨੌਕਰੀ ਕਰਨੇ ਅਨਕੂਲੇ।
ਕਈ ਪੂਰਨ ਪੜੇ ਨਾ ਜੋਈ। ਘਰ ਆਪਨੇ ਮੇਂ ਵੜੇਂ ਹੈ ਸੋਈ ॥੭੬॥
ਸੰਤ ਬਿਸ਼ਨ ਸਿੰਘ ਅਖਰ ਪੜਾਏ। ਕੀਏ ਸਫਲ ਮਨ ਸੇਵਾ ਲਾਏ।
ਗੁਰਬਚਨ ਸਿੰਘ ਕੋ ਦੀਨੋ ਦਾਨਾ। ਜੋ ਹਮਰੇ ਪਹਿ ਗੁਰੂ ਖਜਾਨਾ ॥੭੭॥
ਆਤਮ ਅਭਿਆਸ ਗੁਰਬਾਣੀ ਜੋਈ। ਦੀਨੀ ਇਸ ਕੋ ਸਭ ਹੀ ਸੋਈ।
ਆਪਣੇ ਥਾਨ ਪੜਾਵਨ ਹੇਤਾ। ਸੇਵਾ ਇਸ ਕੋ ਸਭ ਹਮ ਦੇਤਾ ॥੭੮॥
ਗੁਰਬਾਣੀ ਸੰਗਤਿ ਕੋ ਪੜਾਵੈ। ਸਭ ਕਿਛੁ ਮੈਂ ਦੀਨਾ ਇਸ ਭਾਵੈ।
ਬ੍ਰਹਮਾਨੰਦ ਪ੍ਰਾਪਤ ਗਿਆਨਾ। ਗੁਪਤ ਨ ਇਸਤੇ ਰਾਖਨਿ ਠਾਨਾ ॥੭੯॥
ਜੋ ਕੁਛ ਹਮਰਾ, ਹਮ ਨੇ ਦੀਨਾ । ਰਾਜੀ ਰਹੈ ਕੋ ਦੁਖੈ ਨ ਚੀਨਾ।
ਸੰਗਤਿ ਬਿਸਮ ਰੰਗ ਮੇਂ ਹੋਈ। ਗੁਰਬਚਨ ਸਿੰਘ ਮਨ ਅਚਲ ਥਿਰੋਈ ॥੮੦॥
ਇਕ ਸਿੰਘ ਸੰਤਾਂ ਕੋ ਕਹਿ ਬਾਤਾ। ਕਿਆ ਇਸ ਕੋ ਦੀਨਾ ਬਖਿਯਾਤਾ।
ਝੋਲੀ ਸਭ ਹੀ ਦੀਨੀ ਝਾਰੀ । ਹਮ ਐਵੇਂ ਹੀ ਉਮਰ ਗੁਜਾਰੀ ॥੮੧॥
ਸੰਤ ਹਸੇ ਕਹਿ ਪ੍ਰੇਮ ਸਮੇਤਾ। ਹਮਨੇ ਸਭ ਕਛੁ ਅਪਣਾ ਦੇਤਾ।
ਪ੍ਰੇਮ ਕਰੋ ਇਨ ਸੋ ਸੁਖ ਹੋਵੈ । ਸੁਣ ਚੁਪ ਹੋਇ ਸਭੇ ਨਰਿ ਜੋਵੈ ॥੮੨॥

ਸੋਰਠਾ–ਵਿਰਲੇ ਹੋਤ ਬਿਬੇਕ, ਅਧਿਕਾਰੀ ਵਿਰਲਾ ਬਨੇ।
ਸਰਧਾ ਹੋਤ ਇਕੇਕ, ਤਾਂਹੀ ਕੋਟਿਨਿ ਮੇਂ ਕੋਈ ॥੮੩॥

ਚੌਪਈ–ਇਕ ਲੱਖ ਅਠਾਈ ਹਜਾਰ ਸੋਂ ਭਯੋ। ਅਖੰਡਪਾਠ ਕਰ ਅਰਦਾਸਾ ਕਯੋ।
ਸ੍ਰੀ ਜਪੁ ਨੀਸਾਣੁ ਕੋ ਪਾਠ ਸੰਪੂਰਨ । ਭਯੋ ਅਨੰਦ ਸੰਗਤਾਂ ਤੂਰਨ ॥੮੪॥
ਕੜਾਹ ਪ੍ਰਸ਼ਾਦਿ ਬਹੁਤ ਵਰਤਾਯੋ । ਲੰਗਰ ਛਕ ਪ੍ਰੇਮੀ ਤ੍ਰਿਪਤਾਯੋ।
ਸਚਖੰਡ ਗੁਰਦੁਆਰੇ ਚੇਤਾ । ਪਾਠ ਭਯੋ ਰਸ ਅਧਿਕ ਸਮੇਤਾ ॥੮੫॥
ਜੈ ਜੈਕਾਰ ਸੰਤ ਪ੍ਰਭੁ ਕੇਰੇ । ਮਿਲੈ ਸੰਗਤਾਂ ਕਰਤ ਘਨੇਰੇ।
ਗੁਰਬਚਨ ਸਿੰਘ ਰਸ ਮਗਨ ਅਬੋਲਾ। ਭਗਤਿ ਸਿਰੋਪਾਉ ਮਿਲਾ ਅਮੋਲਾ।੮੬॥
ਪ੍ਰੀਤੀ ਚੋਲਾ ਗਰਿ ਮੇਂ ਪਾਯਾ। ਗ੍ਰੀਬੀ ਕਾ ਸਿਰ ਛਤਰ ਝੁਲਾਯਾ।
ਮਨ ਥਿਰੁਤਾਈ ਸਿੰਘਾਸਨ ਦੀਨਾ। ਪਰਉਪਕਾਰ ਸੰਤ ਜੀ ਕੀਨਾ ॥੮੭॥
ਇਕ ਸੌ ਪੱਚੀ ਸਿੰਘ ਸਜਾਏ। ਅੰਮ੍ਰਿਤ ਛਕਾਇ ਪ੍ਰੇਮ ਲਿਵ ਲਾਏ।
ਖੀਰ ਪ੍ਰਸ਼ਾਦਿ ਨਾਨਾ ਬਿਧ ਭਾਜੀ । ਪ੍ਰਸ਼ਾਦੇ ਛਕ ਸੰਤ ਸਮਾਜੀ ॥੮੮॥
ਵਾਕ ਸਤਿਗੁਰੂ ਗ੍ਰੰਥ ਸੋ ਆਯਾ। ਪ੍ਰਭ ਕੀ ਸ਼ਰਣ ਸਗਲ ਭੈ ਜਾਯਾ।
ਸੋਰਠ ਪੰਚਮ ਗੁਰੂ ਉਚਾਰਾ। ਜਪੁ ਪ੍ਰਯੋਗ ਇਉਂ ਕੀਤਾ ਸਾਰਾ ॥੮੯॥

ਦੋਹਿਰਾ—ਆਠ ਪਹਿਰ ਜਪਿਹੋ ਸਦਾ, ਸਤਿਗੁਰ ਨਾਨਕ ਦੇਵ।
ਸ੍ਰੀ ਗੁਰ ਗੋਬਿੰਦ ਸਿੰਘ ਹਰਿ, ਮਨ ਤਨ ਅਰਪਹੁ ਸੇਵ ॥੯੦॥
ਗੁਰ ਸਿਖੀ ਰਹਿਣੀ ਰਹੋ, ਮਨ ਮੇਂ ਗਿਆਨ ਅਖੰਡ।
ਭਗਤ ਮੁਖੋਂ ਵੈਰਾਗ ਤਨ, ਦ੍ਵੈਤ ਨਾਸ ਅਘ ਖੰਡ ॥੯੧॥
ਐਸੇ ਕਰ ਪ੍ਰਚਾਰ ਕੋ, ਸੰਤ ਗੁਰੂਮੁਖ ਆਪ।
ਸੰਗਤਿ ਕੋ ਸੁਖ ਮਹਿ ਕੀਆ, ਜਗਤ ਭਯੋ ਪ੍ਰਤਾਪ ॥੯੨॥

ਚੌਪਈ—ਸੰਤ ਅਤਰ ਸਿੰਘ ਮਸਤੂਆਨਾ। ਜੋੜ ਮੇਲ ਤਾਂਕੇ ਹਿਤ ਜਾਨਾ।
ਦੋਇ ਸਿੰਘ ਲੈ ਚਲੇ ਪਿਆਰੇ। ਗੁਰ ਸਾਗਰ ਪਹੁੰਚੇ ਬਲਿਹਾਰੇ ॥੯੩॥
ਰਾਤ ਦੀਵਾਨ ਮੇਂ ਕਰ ਪ੍ਰਚਾਰਾ। ਅਠਾਰਾਂ ਮਾਘ ਕੋ ਸੰਤ ਪਿਆਰਾ।
ਸੂਹੀ ਵਾਰ ਗੁਰੂ ਜੀ ਭਾਖਾ। ਉਡਤੇ ਕਉ ਉਡਤਾ ਮਿਲੈ ਆਖਾ ॥੯੪॥
ਇਸ ਸ਼ਬਦ ਪਰ ਕਥਾ ਉਚਾਰੀ। ਜਲ ਮੇਂ ਜਲ ਮਿਲ ਭੇਦ ਨਿਵਾਰੀ।
ਅਗਨ ਸੰਗ ਅਗਨੀ ਮਿਲ ਜਾਈ। ਪਉਣ ਮਿਲੀ ਸੰਗ ਪਉਣ ਉਡਾਈ ॥੯੫॥
ਧਰਤੀ ਤੱਤ ਧਰਾ ਸੰਗ ਮੇਲਾ। ਅਕਾਸ਼ ਮਿਲੇ ਅਕਾਸ਼ ਸੁਹੇਲਾ।
ਐਸੇ ਤੱਤ ਸੰਤ ਜੀ ਮੇਲੇ। ਆਪ ਸੁਧ ਸੰਗ ਮਿਲੇ ਅਕੇਲੇ ॥੯੬॥
ਸ਼ੋਕ ਸਮੁੰਦ ਤੇ ਪਏ ਹੈ ਪਾਰਾ। ਆਤਮ ਵੇਤੇ ਸੰਤ ਉਚਾਰਾ।
ਸ਼ੋਚਨ ਯੋਗ ਨ ਬਾਬਾ ਜੀ ਹੈ। ਜੋਤੀ ਰੂਪ ਭਏ ਦ੍ਰਿਸ਼ਟੀ ਹੈ ॥੯੭॥
ਉੱਨੀ ਮਾਘ ਫਿਰ ਆਇ ਦੀਵਾਨੰ। ਹਰਿ ਮੰਦਰ ਆਗੇ ਕਰ ਵਖਯਾਨੰ।
ਅਕਾਲੀ ਬਿਹੰਗਮ ਮਿਲੇ ਤਮਾਮ। ਇਕ ਸੌ ਇਕ ਪਾਠ ਅਭਿਰਾਮਾ ॥੯੮॥
ਭੋਗ ਪਾਇ ਉਚਾਰੀ ਬਿਨਤੀ। ਸੰਤ ਜੀ ਕਰੋ ਵਖਿਯਾਨ ਅਗਿਨਤੀ।
ਸੰਤਾਂ ਇਉਂ ਜਸ ਸੰਤ ਉਚਾਰਾ। ਸੁਣੋ ਗੁਰਮੁਖੋ ਲਿਖਾ ਸੁਧਾਰਾ ॥੯੯॥

ਕਬਿੱਤ—ਅਤਰ ਦੀ ਸ਼ੀਸ਼ੀ ਜਿਵੇਂ ਮਹਿਕੇ ਦਰਬਾਰ ਵਿਚ, ਆਵੇ ਜਾਂ ਸੁਗੰਧੀ ਲੋਕ ਹੁੰਦੇ ਪ੍ਰਸੰਨ ਹੈ।
ਖਿੜ ਜਾਂਦੇ ਰਿਦੇ ਅਤੇ ਹੁੰਦੇ ਪ੍ਰਸੰਨ ਮੁਖ, ਆਖਦੇ ਸੁਗੰਧੀ ਏਹੁ ਬੜੀ ਮਹਿਕੰਨ ਹੈ।
ਉਡ ਜਾਂਦੀ ਬਦਬੂਇ ਖੁਸ਼ਬੂਇ ਫੈਲ ਜਾਂਦੀ, ਛੋਟੇ ਵਡੇ ਆਖਦੇ ਏਹੁ ਸ਼ੀਸ਼ੀ ਸੁਖਦੰਨ ਹੈ।
ਰਾਜਾ ਰੰਕ ਕਾਇਰ ਤੇ ਸੂਰਮੇ ਬਹਾਦਰ ਕੋ, ਅਤਰ ਦੀ ਮਹਿਕ ਬਣਾਵੇ ਧੰਨ ਧੰਨ ਹੈ ॥੧੦੦॥
*ਹਰੀ ਮੁਸ਼ਕੰਬਰ ਜੀ ਤੈਸੇ ਹੈ ਅਤਰ ਰੂਪ, ਸਾਧ ਸੰਗ ਸਭਾ ਵਿਚ ਮਹਿਕਦੇ ਅਪਾਰ ਹੈ।
ਰੂਹਾ ਸਭ ਉਤੇ ਪ੍ਰੀਤੀ ਫੈਂਕਦੇ ਅਤਰ ਸੰਦੀ, ਸਾਰਿਆਂ ਦੇ ਰਿਦੇ ਵਿਚ ਪ੍ਰੀਤੀ ਸੁਖ ਕਾਰ ਹੈ।
ਖਿੜੇ ਸੁਣ ਰਿਦੇ ਸੋਭਾ ਹਰੀ ਮੁਸ਼ਕੰਬਰ ਕੀ, ਧੰਨ ਧੰਨ ਕੀਰਤੀ ਦੀ ਆਵੇ ਮਹਿਕਾਰ ਹੈ।
ਬਡੇ ਛੋਟੇ ਰਾਜਾ ਤੇ ਕੰਗਾਲ ਸਭ ਖੁਸ਼ ਹੋਏ, ਭਗਤੀ ਸੁਗੰਧੀ ਦੀ ਏਹੁ ਲਗੀ ਗੁਲਜ਼ਾਰ ਹੈ ॥੧੦੧॥
ਜਨਮ ਮਰਨ ਬਿਨਾਂ ਸੰਤ ਬੇਦ ਮੱਤ ਕਹੈ, ਰਾਗ ਦ੍ਵੈਸ਼ ਈਰਖਾ ਮਿਟਾਈ ਸੁਖਦਾਨੀ ਐ।
ਪਰਉਪਕਾਰੀ ਆਏ ਜਗ ਜੀਉ ਤਾਰਨੇ ਨੂੰ, ਹਿਰਸ ਹੰਕਾਰ ਵਾਲੀ ਕੀਨੀ ਇਨ ਹਾਨੀ ਐ।
ਕਾਮ ਨਾਹੀ ਕ੍ਰੋਧ ਨਾਹੀ ਲੋਭ ਮੋਹ ਬਿਕਾਰ ਨਾਹੀ, ਕਟੇ ਅਗਿਆਨ ਤਾਈਂ ਦਾਤੇ ਕੁਰਬਾਨੀ ਐ।
ਦੇਹ ਅਧਿਆਸ ਨਾਮ ਭਯਾ ਸ੍ਰੀ ਸੰਤ ਜੀ ਕਾ, ਆਤਮਾ ਅਖੰਡ ਲੀਨ ਦੂਤੀ ਨਹਿ ਭਾਨੀ ਐ ॥੧੦੨॥

*ਅਤਰ ਸਿੰਘ ਜੀ।

ਏਕ ਅਹੇ ਦੋਇ ਨਹੀਂ ਊਚ ਨੀਚ ਕੋਇ ਨਹੀਂ, ਈਸ਼ਰ ਤੇ ਜੀਵ ਦੁਈ ਕਲਪੇ ਅਗਿਆਨ ਹੈ।
ਮਾਯਾ ਅਵਿੱਦਯਾ, ਅਸੰਮਤਾ, ਦ੍ਵੈਖ, ਰਾਗ, ਅਭਿਨਵੇਸ, ਪੰਚ ਨਹੀਂ ਰਿਦੇ ਜਿਸ ਗਿਆਨ ਹੈ।
ਕਰਤਾ ਕਰਮ ਕ੍ਰਿਆ, ਧਿਆਵਤਾ ਧਿਆਨ ਧੇਇ, ਤ੍ਰਿਪੁਟੀ ਦਾ ਤੁਰੀ ਮਧ ਹੂਆ ਸਭ ਹਾਨ ਹੈ।
ਪਾਪ ਪੁੰਨ ਭੇਦ ਸਭ ਬੇਦ ਔ ਕਤੇਬ ਨਹੀਂ, ਗੁਰਸਿਖ ਸੰਧ ਮਿਲੇ ਭਯੋ ਬਿਗਿਆਨ ਹੈ ॥੧੦੩॥
ਬੇਦ ਚਾਰੀ ਬ੍ਰਹਮਾ ਸੇ, ਸ਼ਾਂਤ ਧਾਰੀਂ ਬਿਸ਼ਨੂੰ ਸੇ, ਤਪ ਧਾਰੀ ਸ਼ਿਵ ਜੀ ਸੇ, ਅਚਾਰਜ ਬਿਆਸ ਹੈ।
ਪ੍ਰੇਮੀ ਸਨਿਕਾਦਿਕ ਸੇ, ਅਲੇਪਤਾ ਜਨਕ ਜੈਸੇ, ਉਦਾਸੀਨ ਮਾਰਕੰਡੇ ਰਾਗ ਦ੍ਵਸ਼ ਨਾਸ ਹੈ।
ਭਰਥਰੀ ਤਿਆਗ ਜੈਸੇ, ਗੋਪੀ ਚੰਦ ਜੋਗ ਹੈ ਸੇ, ਜਾਪੀ ਸ਼ੇਸ਼ ਨਾਗ ਤੈਸੇ, ਦੱਤ ਸੰਨਿਆਸ ਹੈ।
ਆਗਿਆ ਪਾਲ ਰਾਮ ਜੈਸੇ ਦਾਨੀ ਹਰੀ ਚੰਦ ਵੈਸੇ, ਹਰੀ ਮੁਸ਼ਕੰਬਰ ਜੀ ਸੁਤੇ ਪ੍ਰਕਾਸ਼ ਹੈ ॥੧੦੪॥

ਦੋਹਿਰਾ—ਪਰਉਪਕਾਰ ਬਿਅੰਤ ਕਰ, ਕੀਰਤਨ ਅੰਮ੍ਰਿਤ ਦਾਨ।
ਗੁਰਦੁਆਰੇ ਕਾਲਜ ਬਣੇ, ਸੰਤ ਘਾਲਨਾ ਜਾਨ ॥੧੦੫॥
ਸੰਤ ਆਪਣੀ ਜੋਤਿ ਮੇਂ, ਮਿਲਕੇ ਗਏ ਸਮਾਇ।
ਏਹੁ ਸਾਰੇ ਜੋ ਆਇ ਕੇ, ਗੁਰਮੁਖ ਕੇ ਗੁਣ ਗਾਇ ॥੧੦੬॥

ਕਬਿੱਤ—ਹਾਥੀ ਅਸਵਾਰ ਹੋਇ ਇੰਦਰ ਸੁਰਗ ਆਏ, ਬੈਲ ਅਸਵਾਰੀ ਆਇ ਸ਼ਿਵ ਭਗਵਾਨ ਹੈ।
ਕਾਕ ਭਸੁੰਡ ਆਇ ਜਸ ਗਾਵੇ ਗੁਰ ਸਿਖ ਜੂ ਕਾ, ਸੀਤਲਾ ਸਵਾਰੀ ਖਰ ਆਈ ਜਸ ਗਾਨ ਹੈ।
ਧਰਮ ਪਿਆਰਾ ਭੈਸੇ ਹੋਇ ਅਸਵਾਰਾ ਤਬ, ਸ੍ਰੀ ਰਾਜਾ ਰਾਮ ਆਏ ਦਰਸ਼ਨ ਪਾਨ ਹੈ।
ਕੱਕਰ ਬਸੇਂਦੀ ਪਾਰਬਤੀ ਤਬ ਚਲ ਆਈ, ਬੂਝਨਹਾਰੇ ਵਸ਼ਿਸ਼ਟ ਮੁਨ ਆਏ ਇਸ ਥਾਨ ਹੈ ॥੧੦੭॥
ਆਯਾ ਨਰ ਸਿੰਘ ਜਸ ਗਾਵਨੇ ਦੇ ਲਈ ਤਬ, ਘੀਸ ਅਸਵਾਰੀ ਜੋ ਕੁੰਬੇਰ ਆਯਾ ਮਾਨ ਹੈ।
ਮੂਸੇ ਅਸਵਾਰੀ ਹੈ ਗਨੇਸ਼ ਤਬ ਚਲ ਆਯਾ, ਕਛਪਾ ਉਤਾਰ ਸੰਖ ਵਾਵੇ ਸ੍ਰੀ ਕਾਨ੍ਹ ਹੈ।
ਵਿਚ ਅਸਮਾਨ ਸੰਦੇ ਮੰਡਪ ਸਜਾਏ ਖੂਬ, ਕਟਕੇ ਦ੍ਵੈਤ ਸੰਤ ਚਲਦੇ ਸੁਜਾਨ ਹੈ।
ਮੁਕਤੀ ਜੋ ਲਾੜੀ ਬਿਆਹੀ ਸੰਤ ਗੁਰਸਿਖ ਜੂ ਨੇ, ਗੋਤਮ ਸਵਾਰੀ ਸਹੇ ਆਯਾ ਜਸ ਭਾਨ ਹੈ ॥੧੦੮॥
ਸਿੰਘ ਅਸਵਾਰੀ ਕਰ ਆਈ ਚੰਡੀ ਖੁਸ਼ੀ ਨਾਲ, ਗੁਣ ਬ੍ਰਹਮ ਗਿਆਨੀ ਹੂ ਕੇ ਗਾਵੇ ਰੁਚਿ ਠਾਨ ਹੈ।
ਅਗਨੀ ਪ੍ਰਕਾਸ਼ ਰੂਪ ਆਯਾ ਗੁਣ ਗਾਵਨੇ ਨੋ, ਕੀਟੀ ਅਸਵਾਰੀ ਸ਼ਨੀ ਗਾਵੇ ਗੁਨ ਵਾਨ ਹੈ।
ਪ੍ਰਬਤਾਂ ਨਿਵਾਸੀ ਸਾਰੇ ਲੋਕ ਜਸ ਗਾਂਵਦੇ ਹੈਂ, ਕਛੂਆ ਬਾਵਨ ਜਸ ਗਾਵੇ ਮਿਹਮਾਨ ਹੈ।
ਕੁਤਰੇ ਸਵਾਰ ਬ੍ਰਿਸਪਤ ਗੁਣ ਗਾਂਵਦਾ ਹੈ, ਬ੍ਰਹਮਾ ਬਿਸ਼ਨ ਜਸ ਕਰੇ ਸਸ ਭਾਨ ਹੈ ॥੧੦੯॥

ਦੋਹਿਰਾ—ਜਹਾਂ ਸ੍ਰੀ ਦਰਬਾਰ ਪ੍ਰਭੂ, ਪਹੁੰਚੇ ਸੰਤ ਅਨੂਪ।
ਮੁਰੇ ਦੇਵਤਾ ਜਸ ਰਰੈ, ਸਤਿ ਚਿਤ ਆਨੰਦ ਰੂਪ ॥੧੧੦॥

ਬਿਜੈ ਦੰਡਕਾ—

ਮਰਨੇ ਹਾਰ ਨਾ ਸੰਤ ਅਨੰਤ ਜੀ ਕੇ, ਬ੍ਰਹਮ ਰੂਪ ਮੇਂ ਕਰਗੇ ਸਮਾਵਨਾ ਜੀ।
ਕਾਲਜ ਬਨਾਯਾ ਖਾਲਸਾ ਵਿਦਿਆ ਕੋ, ਪੰਥ ਪਿਆਰਿਆਂ ਚੰਗਾ ਚਲਾਵਨਾ ਜੀ।
ਸੰਤ ਜਿਵੇਂ ਚਲਾਂਵਦੇ ਕਾਜ ਸਾਰੇ, ਤਿਵੇਂ ਸੰਗਤੇ ਫਰਜ਼ ਨਿਭਾਵਨਾ ਜੀ।
ਸੰਤ ਜਿਵੇਂ ਕਰਾਂਵਦੇ ਸੇਵ ਸਭ ਤੋਂ, ਤਿਵੇਂ ਸੇਵਾ ਦਾ ਲਾਭ ਉਠਾਵਨਾ ਜੀ।
ਸੰਤ ਜਿਵੇਂ ਅਖੰਡ ਮੇਂ ਬ੍ਰਿਤ ਲਾਉਂਦੇ, ਤਿਵੇਂ ਵਾਹਿਗੁਰੂ ਮੰਤ ਧਿਆਵਨਾ ਜੀ।
ਸੰਤ ਜਿਵੇਂ ਗੁਰਬਾਣੀ ਪ੍ਰਚਾਰ ਕਰਦੇ, ਤਿਵੇਂ ਮੰਨ ਕੇ ਕੀਰਤਨ ਗਾਵਨਾ ਜੀ ॥੧੧੧॥

ਪਊਣ ਰੋਂਵਦੀ ਜ਼ਾਰੋ ਜ਼ਾਰ ਪਈ, ਰੁਕ ਜਾਂਵਦੀ ਕਰੇ ਵਿਰਲਾਪ ਬਹੁਤਾ।
ਜਦੋਂ ਸੰਤ ਮਹਾਤਮਾਂ ਜੋਤ ਰਲਗੇ, ਭਾਰਤ ਕਰਦਾ ਪਸਚਾਤਾਪ ਬਹੁਤਾ।
ਬ੍ਰਿਛ ਰੋਂਵਦੇ ਬਾਗ ਦੇ ਪੰਖ ਰੁੰਨੇ, ਬੁਲਬੁਲ ਪਾਂਵਦੀ ਕੀਰਨੇ ਬੈਠ ਡਾਲੀ।
ਸੀਨੇ ਵਿਚ ਕਟਾਰੀਆਂ ਵਜ ਗਈਆਂ, ਚਲੇ ਜਾਂਵਦੇ ਬਾਗ ਦੇ ਕੁਲ ਮਾਲੀ।
ਸ਼ੋਕ ਪਿਆ ਜਹਾਨ ਮਹਾਨ ਸਾਰੇ, ਸਚੇ ਕੌਮ ਕੇ ਟੁੱਟ ਗੁਲ਼ਾਲ ਗਏ।
ਸਤਾਰੇ ਹਿੰਦ ਦੇ ਸ੍ਰੀ ਸੰਤ ਹੈਸਨ, ਚਮਕ ਕੀਰਤੀ ਛੱਟਾ ਖਿੰਡਾਲ ਗਏ ॥੧੧੨॥

ਦੋਹਿਰਾ–ਕੀਤਾ ਪਰਉਪਕਾਰ ਜਿਨ, ਅੰਮ੍ਰਿਤ ਅਧਿਕ ਛਕਾਇ।
ਗੁਰ ਸਿਖੀ ਮ੍ਰਿਯਾਦ ਮੇਂ, ਰਹੇ ਜੋ ਸਹਿਜ ਸੁਭਾਇ ॥੧੧੩॥
ਧੰਨ ਕਮਾਈ ਸੰਤ ਕੀ, ਗੁਰ ਘਰ ਸੇਵ ਕਮਾਇ॥
ਧੰਨ ਮਾਤਾ ਤਿਨ ਕੇ ਪਿਤਾ, ਜਿਨ ਅਸ ਸੁਤ ਉਪਜਾਇ ॥੧੧੪॥

ਚੌਪਈ–ਇਉਂ ਪ੍ਰਚਾਰ ਸੰਤ ਜੀ ਕੀਨਾ। ਜੋੜ ਮੇਲ ਸੰਪੂਰਨ ਚੀਨਾ।
ਆਨ ਕਾਂਝਲੇ ਪ੍ਰੀਤਮ ਮੇਰੇ। ਲਾਇ ਦੀਵਾਨ ਪ੍ਰੇਮ ਘਨੇਰੇ ॥੧੧੫॥
ਐਸੇ ਬਚਨ ਉਚਾਰਤ ਭਏ। ਗੁਰ ਦਸਮੇਸ਼ ਧਿਆਨ ਠਹਿਰਏ।
ਮੈਂ ਕਮਲੀ ਦਾ ਬੇੜਾ ਸੁਆਮੀ। ਪਾਰ ਕਰੋ ਗੁਰ ਅੰਤਰਜਾਮੀ ॥੧੧੬॥
ਕਾਯਾਂ ਡੂਬੈ ਵਿਚ ਸੰਸਾਰਾ। ਤਾਰ ਬਾਪੂ ਬੀਠੁਲ ਕਰਤਾਰਾ।
ਸ੍ਰੀ ਗੁਰ ਗੋਬਿੰਦ ਸਿੰਘ ਪਿਆਰੇ। ਸਰਣ ਭੁਜਾਂ ਦੇਹਿ ਲੇਹੁ ਉਬਾਰੇ॥੧੧੭॥
ਮੈਂ ਆਪੋਂ ਤਰਣੇ ਨਹੀ ਜਾਨੋ। ਤਾਤੇ ਸਤਿਗੁਰ ਕਰੁਣਾ ਠਾਨੋ।
ਐਸੇ ਪ੍ਰੇਮ ਰੰਗ ਵਖਯਾਨਾ। ਕਰ ਸੰਗਤਿ ਮੇਂ ਸੰਤ ਸੁਜਾਨਾ ॥੧੧੮॥
ਸੰਤ ਬਿਸ਼ਨ ਸਿੰਘ ਕੋ ਮਿਲ ਮੀਤਾ। ਚਰਨੀ ਹਾਥ ਲਾਇ ਚਲੇ ਪ੍ਰੀਤਾ।
ਲੱਡੇ ਤਾਰਾ ਸਿੰਘ ਜੀ ਪਿਆਰੇ। ਰਹੇ ਰਾਤ ਆਇ ਪਾਸ ਤਹਾਂ ਰੇ ॥੧੧੯॥
ਸਵੇਰੇ ਕਥਾ ਕਰੀ ਹਿਤ ਜਾਨਾ। ਸੰਗਤਿ ਮਿਲੀ ਭਾਉ ਕੋ ਠਾਨਾ।
ਗਾਡੀ ਚੜ ਬੋਪਾਰਾਏ ਆਏ। ਸੰਗਤਿ ਕੋ ਸੁਖ ਅਧਿਕ ਪੁਚਾਏ ॥੧੨੦॥
ਕਪੂਰੇ ਪਿੰਡ ਬਾਈ ਮਾਘ ਆਏ। ਅਖੰਡ ਪਾਠ ਤਹਿ ਲੀਆ ਕਰਾਏ।
ਤਖਾਨ ਬੱਧ ਸੰਗਤਿ ਲੈ ਆਈ। ਪ੍ਰੇਮ ਰੰਗ ਮੇਂ ਸੇਵ ਕਰਾਈ ॥੧੨੧॥
ਮਾਰੂ ਸੋਲਹੇ ਸੰਥਾ ਹੋਈ। ਨਿੱਤ ਚਲੇ ਸੰਗਤਿ ਪੜ੍ਹ ਸੋਈ।
ਪੰਜ ਦਿਨ ਤਖਾਨ ਬੱਧ ਮੇਂ ਰਹੇ। ਸੰਤਾਲੀ ਸਿੰਘਾਂ ਨੇ ਅੰਮ੍ਰਿਤ ਲਹੇ ॥੧੨੨॥
ਕੈਲ ਪੁਰ ਆਏ ਸੰਤ ਦਿਆਲਾ। ਨਿਰੰਜਨ ਸਿੰਘ ਕਾ ਪ੍ਰੇਮ ਬਿਸਾਲਾ।
ਸੰਗ੍ਰਾਂਦ ਫੱਗਣ ਕੋ ਸੁਧਾ ਬਣਾਯੋ। ਚਾਲੀ ਸਿੰਘਾਂ ਭਲੇ ਛਕਾਯੋ ॥੧੨੩॥
ਬੋਪਾਰਾਏ ਰਹੇ ਫਿਰ ਆਈ। ਸੱਤ ਦਿਨ ਸੰਥਾ ਹੋਤ ਸਵਾਈ।
ਅੱਠ ਫਗਣ ਕੋ ਲਿੱਤ੍ਰੀ ਆਏ। ਅੰਮ੍ਰਿਤ ਵੀਹ ਸਿੰਘਾਂ ਕੋ ਛਕਾਏ ॥੧੨੪॥
ਟਾਹਲੀ ਆਣੇ ਦਰਸ਼ਨ ਪਾਈ। ਸੀਲੋਆਣੀ ਥਿਰੇ ਗੁਸਾਈ।
ਭੂਲੇ ਸਿੰਘ ਅਨ੍ਹੇਰੇ ਰਾਹਾ। ਸੰਤ ਆਨ ਮਗ ਸਿੰਘਨ ਪਾਹਾ ॥੧੨੫॥

ਸੰਤਾਂ ਨੇ ਪ੍ਰਚਾਰ ਸੁਨਾਯੋ । ਗੁਰੂਆਂ ਸਿਰ ਗੁਰੂ ਗ੍ਰੰਥ ਜੀ ਗਾਯੋ ।
ਏਕ ਬਘਿਆੜ ਸਿੰਘ ਕੋ ਆਯਾ । ਰਾਤੀ ਬਾਹਰ ਬੈਠੇ ਜਾਯਾ ॥੧੨੬॥
ਸੰਤ ਨੇਜਾ ਗਹਿ ਜਬੈ ਹਿਲਾਯਾ । ਗਯੋ ਦੂਰ ਸਿੱਖ ਰੱਛ ਕਰਾਯਾ ।
ਅਠੂਰ ਗੁਰੂਦੁਆਰੇ ਮੇਂ ਆਏ । ਬਾਰਾਂ ਫੱਗਣ ਦੀਵਾਨ ਸਜਾਏ ॥੧੨੭॥
ਨੀਂਵ ਗੁਰੂ ਦੁਆਰੇ ਕੀ ਰਾਖੀ । ਸੰਗਤ ਸੇਵਾ ਕਰੈ ਅਭਿਲਾਖੀ ।
ਥੋੜੇ ਦਿਨ ਮੇਂ ਭਯੋ ਤਿਆਰਾ । ਲੰਗਰ ਚਾਲੇ ਤਹਾਂ ਅਪਾਰਾ ॥੧੨੮॥
ਸ੍ਰੀ ਨਾਨਕ ਸਰ ਤਖਤੂਪੁਰ ਮੇਂ । ਦਰਸ਼ਨ ਕਰ ਨ੍ਹਾਵਤ ਭੇ ਸਰ ਮੇਂ ।
ਲਾਇ ਦੀਵਾਨ ਭਲਾ ਉਪਦੇਸਾ । ਇਕ ਸੌ ਸਿੰਘ ਨੇ ਅੰਮ੍ਰਿਤ ਅਚੇਸਾ ॥੧੨੯॥
ਧੂੜ ਕੋਟ ਹੈ ਆਨ ਬਿਰਾਜੇ । ਦਰਸ਼ਨ ਤੇ ਕਲਮਲਿ ਸਭ ਭਾਜੇ ।
ਮਨ ਬੇਲ ਹੈ ਜਾਨੋ ਪਿਆਰੇ । ਖਾਤੇ ਮੋਹ ਪਰੇ ਪਾਤਾਰੇ ॥੧੩੦॥
ਉੂਚ ਆਸਰਾ ਗੁਰੂ ਕੀ ਸੰਗਤਿ । ਮਿਲੇ ਚੜੇ ਮਨ ਨਾਮ ਕੀ ਰੰਗਤਿ ।
ਧਰਤੀ ਜਗਤ ਕੀ ਹੈ ਵਡਿਆਈ । ਪਸਰੀ ਬੇਲ ਪੈਰ ਤਲ ਆਈ ॥੧੩੧॥
ਮੰਦੂ ਦੇਹ ਮਨ ਹੈ ਕੁਤਵਾਲਾ । ਸਾਫ ਕਮਰੇ ਰਾਖੇ ਸੁਖ ਭਾਲਾ ।
ਬੇ ਸਫਾਈ ਡੰਡ ਭੁਗਾਈ । ਵਾਰ ਵਾਰ ਜਨਮੈ ਮਰ ਜਾਈ ॥੧੩੨॥
ਬੀਚ ਦੀਵਾਨ ਸੁਣਾਇ ਪ੍ਰਚਾਰਾ । ਗੁਰੂ ਹਰਿ ਗੋਬਿੰਦ ਜੀ ਕੇ ਬਲਿਹਾਰਾ ।
ਪੰਜੇ ਪੈਸੇ ਸਿੱਖ ਨੇ ਦੀਏ । ਜਨਮ ਮਰਨ ਕੇ ਬੰਧ ਮਿਟੀਏ ॥੧੩੩॥
ਨਾਰਦ ਸਤਿਸੰਗ ਮਹਿਮਾ ਪੂਛੀ ॥ ਕਿਰਲੇ ਤਜ ਤਨ ਬੱਛਾ ਸੂਛੀ ।
ਨਰ ਤਨ ਰਾਜਾ ਕੇ ਜਨਮਾਯਾ । ਸੰਤ ਦਰਸ ਤੇ ਫਲ ਹੈ ਪਾਯਾ ॥੧੩੪॥
ਸੁੰਨ ਸਮਾਧੀ ਸੰਤ ਪਿਆਰਾ । ਖਰਚ ਦੀਵਾਨ ਕਾ ਕੀਨਾ ਸਾਰਾ ।
ਤਖਤੂ ਪੁਰੇ ਕੀ ਕਮੇਟੀ ਥਿਆਰੇ । ਸੰਤ ਗਏ ਤਹਿ ਗੁਰ ਕੇ ਪਿਆਰੇ ॥੧੩੫॥
ਛੇਵੇਂ ਗੁਰ ਕਾ ਥਾਨ ਬਣਾਨਾ । ਕਮੇਟੀ ਰਚੀ ਤਾਹਿ ਹਿਤ ਆਨਾ ।
ਆਲੀ ਸ਼ਾਨ ਬਣੇ ਗੁਰਦੁਆਰਾ । ਸਤਾਰਾਂ ਫੱਗਣ ਨੀਂਵ ਉਸਾਰਾ ॥੧੩੬॥
ਸ਼ਾਮ ਮੇਂ ਧੂੜ ਕੋਟਿ ਕੋ ਆਏ । ਰਹੇ ਆਨੰਦ ਸਾਥ ਸੁਖ ਪਾਏ ।
ਸਤਾਈ ਸਿੰਘਾਂ ਅੰਮ੍ਰਿਤ ਪੀਆ । ਪਤੋ ਦੁਪਹਰੇ ਲੰਗਰ ਅਚੀਆ ॥੧੩੭॥
ਪਿੰਡ ਲਧਾਈ ਆਨ ਬਿਰਾਏ । ਲਾਇ ਦੀਵਾਨ ਸੋ ਕਥਾ ਕਰਾਏ ।
ਸਿੱਖ ਗੁਪਾਲੇ ਜਪੁ ਉਚਾਰਾ । ਦਮਦਮੇਂ ਗੁਰ ਛੇਵੇਂ ਅਗਵਾਰਾ ॥੧੩੮॥
ਸਾਖੀ ਸੁਣਾਇ ਸੰਗਤਿ ਕੋ ਭਾਖਾ । ਕਲਿਆਨ ਸਰ ਗੁਰ ਥਾਂਨ ਹੈ ਆਖਾ ।
ਸਰਪ ਕੀੜੇ ਪਏ ਮੁਕਤ ਕਰਾਯੋ । ਗੁਰ ਛੇਵੇਂ ਨਿਜ ਚਰਨ ਛੁਹਾਯੋ ॥੧੩੯॥
ਤਿਨ ਅਸਥਾਨ ਦੁਆਰਾ ਗੁਰ ਬਨੈ । ਮਾਯਾ ਇਕਠੀ ਕਰੋ ਇਨ ਭਨੈ ।
ਦੋ ਸੌ ਅਪਨੇ ਪਾਸੋਂ ਦੀਨਾ । ਪਿਖ ਨਗਰ ਉਤਸ਼ਾਹ ਕਰੀਨਾ ॥੧੪੦॥
ਮਾਯਾ ਛਿਨ ਮੇਂ ਇਕੱਠੀ ਭਈ । ਗੁਰ ਘਰ ਸੇਵ ਕੀ ਚੇਰੀ ਹਈ ।
ਸੰਤਾਂ ਪਿੰਡ ਕਮੇਟੀ ਕੀਨੀ । ਸ਼ੋਲਾਂ ਸੌ ਮਾਯਾ ਤਿਹ ਦੀਨੀ ॥੧੪੧॥

ਪੰਜੀ ਸਿੰਘਾਂ ਅੰਮ੍ਰਿਤ ਛਕਾਏ। ਸੰਗਤਿ ਪੂਰੇ ਦੀਵਾਨ ਲਗਾਏ।
ਏਥੋਂ ਮਾਯਾ ਇਟਾਂ ਮਨਾਈ। ਬਿਧੀਚੰਦ ਦੁਸ਼ਾਲੇ ਲੀਨ ਸੁਣਾਈ ॥੧੪੨॥
ਦਾਤੇ ਕੋਟਿਲੇ ਲਾਇ ਦੀਵਾਨਾਂ। ਮੌੜਤਿ ਨਹੀ ਭਗਤਿ ਕ੍ਰਾ ਗਾਨਾਂ।
ਨਾਮ ਦੇਉ ਛਪਰੀ ਬੰਧਵਾਈ। ਭਬੀਖਨ ਕੋ ਲੰਕਾ ਅਰਪਾਈ ॥੧੪੩॥
ਪੰਜ ਪਿਆਰੇ ਪੰਜ ਤੱਤ ਜਾਨੋ। ਦਯਾ, ਧਰਮ, ਹਿੰਮਤ, ਅਨੁਮਾਨੋ।
ਮੁਹਕਮ, ਸਾਹਿਬ ਸਿੰਘ ਮਿਲੰਤੇ। ਰਚਾ ਖਾਲਸਾ ਇਨ ਤੱਤੰ ਤੇ ॥੧੪੪॥
ਅਖੰਡ ਪਾਠ ਕੀਆ ਤਹਿ ਜੋਈ। ਗੁਰਦੁਆਰੇ ਸਹੈਤਾ ਹਿਤ ਦੇਈ।
ਇਟਾਂ ਮਾਯਾ ਕੀਨ ਬਹੁ ਤੇਰੀ। ਲਧਾਈ ਗੁਰਦੁਆਰੇ ਹਿਤ ਪ੍ਰੇਰੀ ॥੧੪੫॥
ਸਭ ਨਗਰ ਕੋ ਸੌਂਪ ਕੇ ਆਏ। ਗੁਰਦੁਆਰਾ ਤੁਮ ਲੇਹੁ ਬਨਾਏ।
ਲੋਕ ਕਹੈ ਤੁਮਰੀ ਹੋਇ ਦਯਾ। ਬਣੇ ਤਬੀ ਜਬ ਆਪਿ ਬਣਇਆ ॥੧੪੬॥
ਧੀਰਜ ਦੇ ਕਹਿ ਭਲਾ ਪਿਆਰੇ। ਕਰਹਿ ਸੇਵ ਹਮ ਸੰਗ ਤੁਮਾਰੇ।
ਰਹੋ ਤਿਆਰੀ ਕਰਤੇ ਸਾਰੀ। ਆਵਹਿ ਗੇ ਜਬ ਹੋਇ ਉਸਾਰੀ ॥੧੪੭॥
ਲੋਹਗੜਿ ਤੇ ਸੰਗਤਿ ਤਬ ਜਾਈ। ਮੋਟਰ ਬੀਚ ਸੰਤ ਲੈ ਆਈ।
ਸਭ ਜੱਥਾ ਭੀ ਸੰਥਾ ਕਰਹੀ। ਲੋਹਗੜ ਬੀਚ ਆਨੰਦ ਉਛਰਹੀ ॥੧੪੮॥
ਸਜੇ ਦੀਵਾਨ ਪ੍ਰਚਾਰ ਸੁਨਾਵੇਂ। ਭੂਮੀਏ ਕੀ ਸਾਖੀ ਮੁਖ ਗਾਵੇਂ।
ਸ਼ਰਾਬ ਖੰਡਨ ਚੋਰੀ ਕੋ ਤਿਆਗੋ। ਸ੍ਰਿਸਟ ਰਸਤੇ ਸਭ ਨਰ ਲਾਗੋ ॥੧੪੯॥
ਸ਼ਰਾਬੀ ਗੁਰ ਅੰਗਦ ਜੀ ਹਟਾਯਾ। ਪੀਤੀ ਜਬ ਮ੍ਰਿਗੀ ਤੇ ਮਰਾਯਾ।
ਵਿਦਜਾ ਹੀਣੀ ਦੁਨੀਆਂ ਭਾਈ। ਅਧੋਗਤੀ ਕੋ ਦੇਖੋ ਜਾਈ ॥੧੫੦॥
ਅਸ਼ਟਾਵੱਕਰ ਵਿਦਜਾਵਾਨਾ। ਜਨਕ ਉਪਦੇਸਿ ਦੀਓ ਦੁਖ ਹਾਨਾ।
ਅਨੁਭਵ ਪ੍ਰਕਾਸ਼ ਜੈਸੇ ਥੀਆ। ਸੰਤ ਪਿਆਰੇ ਲੈਕਚਰ ਦੀਆ ॥੧੫੧॥

ਬਿਜੇਦੰਡਕਾ—

ਸੰਤ ਬੈਠ ਦੀਵਾਨ ਦੇ ਵਿਚ ਗਏ, ਮਾਨੁਸ਼ ਦੇਹ ਦੀ ਦਸ਼ਾ ਉਚਾਰਦੇ ਹੈ।
ਉਤਮ ਬਣੀ ਕਿਉ ਸਭ ਪਰਿੰਦਿਆਂ ਤੋਂ, ਕੋਟੀ ਦੇਇ ਕੇ ਹੋਈ ਪੁਕਾਰਦੇ ਹੈ।
ਬਨ ਬੀਚ ਸੀ ਵੱਸਦੇ ਆਦਿ ਸਾਰੇ ਪਹਿਲੋਂ ਤੰਬੂ ਤੇ ਕੋਠਿਆਂ ਪਾਂਵਦੇ ਹੈ।
ਰੂਈ ਕੱਢ ਕੇ ਅੱਕ ਕਪਾਹ ਵਿਚੋਂ, ਬਸਤ੍ਰ ਸੋਹਣੇ ਸਭ ਬਣਾਂਵਦੇ ਹੈ।
ਭਾਰ ਤੋਲਿਆਂ ਮਲਮਲ ਰਚ ਸੋਹਣੀ, ਰੇਸ਼ਮ ਮਖਮਲੀ ਸਾਜ ਜਨਾਂਵਦੇ ਹੈ।
ਤੇਲ ਸਰੋਂ ਦਾ ਮਿੱਟੀ ਦਾ ਰੇਲ ਗਾਡੀ, ਬਿਜਲੀ ਇੰਜਨਾਂ ਸਭ ਅਲਾਂਵਦੇ ਹੈ।
ਜੋ ਐਰੋਪਲੈਨ ਤੇ ਤਾਰ ਟੈਲੀ, ਸਭ ਤਰੱਕੀਆਂ ਏਸ ਸੁਨਾਂਵਦੇ ਹੈ।
ਕੁਰਾਨ ਪੋਥੀਆਂ ਬੇਦ ਕਤੇਬ ਰਚੇ, ਨਿਯਮ ਸ਼ਾਦੀਆਂ ਏਹੁ ਅਲਾਂਵਦੇ ਹੈ।
ਕੁਲ ਤਰੱਕੀਆਂ ਏਸ ਦੀਮਾਗ ਅੰਦਰ, ਉਤਮ ਇਸ ਤਰ੍ਹਾਂ ਸੰਤ ਬਤਾਂਵਦੇ ਹੈ।
ਆਤਮ ਸੰਦੀ ਤਰੱਕੀ ਸੋ ਪਰਮ ਵੱਡੀ, ਏਹੁ ਭੇਦ ਨੋ ਗੁਰੂ ਬਤਾਂਵਦੇ ਹੈ।
ਅੰਧਕਾਰ ਅਗਿਆਨ ਪ੍ਰਕਾਸ਼ ਕਰਦੇ, ਸੁਰਤ ਸ਼ਬਦ ਮੇਂ ਅਜਬ ਬਨਾਂਵਦੇ ਹੈ।
ਮਨ ਸਿਮਰਨ ਦੀ ਸ਼ਕਤ ਮੇਂ ਪਾਇ ਕਰ ਕੇ, ਬੁਧੀ ਬੋਧ ਕੇ ਥਾਇ ਥਿਰਾਂਵਦੇ ਹੈ।

ਅਖਰ ਪਦ ਤੇ ਧੁਨੀ ਸੁਨਾਇ ਕਰਕੇ, ਨਾ ਭੀ ਫੁਰਨਾ ਖੂਬ ਜਨਾਂਵਦੇ ਹੈ।
ਅਸਲੀ ਜਾਪੁ ਦੀ ਸ਼ਕਲ ਚੇਤਾਇ ਵਿਚੋਂ, ਅਰਥ ਸ਼ਬਦ ਦੇ ਵਿਚ ਟਿਕਾਵਦੇ ਹੈ।
ਦੇਹੀ ਰਾਜਦੁਆਰ ਬਣਾਇ ਸੋਹਣਾ, ਜੀਉ ਸ਼ਬਦ ਵਜੀਰ ਜਿਤਾਂਵਦੇ ਹੈ।
ਨਾਮੁ ਆਸਰੇ ਸੁਰਤਿ ਟਿਕਾਇ ਮੀਤਾ, ਗਿਆਨ ਬ੍ਰਹਮ ਦੇ ਵਿਚ ਮਿਲਾਂਵਦੇ ਹੈ।
ਸੁਰਤਿ ਸ਼ਬਦ ਮੇਂ ਹੋਇ ਅਗੰਮ ਪਰੇ, ਏਕਾ ਸ਼ਬਦੁ ਅਦ੍ਰਿਸ਼ਟੁ ਦਿਖਾਂਵਦੇ ਹੈ।
ਦ੍ਰਿਸ਼ਟਾ ਵਿਚ ਦ੍ਰਿਸ ਅਭੇਦ ਕੀਨੋ, ਆਪੇ ਆਪਨਾ ਰੂਪ ਸੁਨਾਂਵਦੇ ਹੈ ॥੧੫੪॥
ਚਿੰਨ ਮਾਤ੍ਰ ਅਖੰਡ ਅਡੰਡ ਏਹੋ, ਦ੍ਰਿਸ਼ਟਾ ਦ੍ਰਿਸ਼ ਦੇ ਦੁੰਦ ਹਟਾਂਵਦੇ ਹੈ।
ਬੱਦਲ ਵਿਚ ਅਕਾਸ ਦੇ ਲੀਨ ਹੁੰਦਾ, ਦ੍ਰਿਸ੍ਯ ਵਿਚ ਤਿਉਂ ਦ੍ਰਿਸ ਰਲਾਂਵਦੇ ਹੈ।
ਕਣਕ ਕੜੇ ਦੀ ਦੇਇ ਮਿਸਾਲ ਚੰਗੀ, ਜਲ ਤਰਗ ਉਪਾਧ ਮਿਟਾਂਵਦੇ ਹੈ।
ਲੋਹੇ ਇਕ ਦੇ ਸ਼ਸਤਰ ਅਨੇਕ ਬਣੇ, ਅੰਤ ਲੋਹੇ ਦੇ ਰੂਪ ਸਮਾਵਦੇ ਹੈ।
ਮਿੱਟੀ ਇਕ ਦੇ ਲੱਖ ਬਣਾਏ ਭਾਂਡੇ, ਮਿਟੀ ਰੂਪ ਹੀ ਦੇਖਣੇ ਆਂਵਦੇ ਹੈ।
ਰੂੰਈ ਇਕ ਦੇ ਬਸਨ ਬਿਅੰਤ ਹੋਏ, ਇਕ ਰੂੰਈ ਹੀ ਰੂਪ ਦਿਸਾਂਵਦੇ ਹੈ ॥੧੫੫॥
ਸਹਸ ਘਟਾਂ ਦੇ ਵਿਚ *ਦਿਨੇਸ ਇਕੋ, ਤੈਸੇ ਚੰਦ ਪ੍ਰਤਿਬਿੰਬ ਅਲਾਂਵਦੇ ਹੈ।
ਲਖਾਂ ਵਿਚ ਸ਼ਰੀਰਾਂ ਦੇ ਜੋਤਿ ਸੋਈ, ਅਨੁਭਵ ਪ੍ਰਕਾਸ ਕਰਾਵਦੇ ਹੈ।
ਦੇਹ ਅਧਿਆਸਿ ਨੇ ਸਭ ਨੂੰ ਰੋਲ ਦਿਤਾ, ਕੋਈ ਸੂਰਮੇ ਆਪ ਬਚਾਵਦੇ ਹੈ।
ਹਉਮੈ ਕਰੇ ਨਵਿਰਤ ਸੋ ਸੂਰਮਾ ਜੀ, ਸ੍ਰੀ ਗੁਰੂ ਗ੍ਰੰਥ ਫੁਰਮਾਂਵਦੇ ਹੈ।
ਆਪਾ ਦੇਹਿ ਦਾ ਜਿਨਾਂ ਨੇ ਖੋਇ ਦਿਤਾ, ਸਿੰਘ ਖਾਲਸਾ ਵਾਹਿਗੁਰੂ ਪਾਂਵਦੇ ਹੈ।
ਬ੍ਰਹਮ ਗਿਆਨ ਉਪਦੇਸ਼ ਬਿਸ਼ੇਸ਼ਤਾਈ, ਭਗਤਿ ਕਰਨੀ ਸੰਤ ਸਿਖਾਂਵਦੇ ਹੈ ॥੧੫੬॥

ਦੋਹਿਰਾ—ਸੰਤਨ ਸੰਗ ਉਧਾਰ ਹੋਇ, ਚੜੇ ਨਾਮੁ ਕਾ ਰੰਗ।
ਚਾਲੀ ਅੰਮ੍ਰਿਤ ਸਿੰਘ ਛਕ, ਲਾਹਾ ਲੀਨ ਅਭੰਗ ॥੧੫੭॥

ਚੌਪਈ—ਤੀਸ ਫਗਣ ਕੋ ਭਿੰਡਰੀਂ ਆਏ। ਸਵੈਯਾਂ ਵਿਚ ਸੰਥਾ ਗਈ ਭਾਏ।
ਇੰਦ ਗੜ ਮੇਂ ਅਨੰਦ ਪੜ੍ਹਾਏ। ਸੰਤ ਭਿੰਡਰੀਂ ਰਹੇ ਸੁਭਾਏ ॥੧੫੮॥
ਵਾਰਾਂ ਵਧੀਕ ਹੋਵਨ ਤਬ ਲਾਗੇ। ਸੁਣੈ ਪ੍ਰੇਮੀ ਆਨੰਦ ਪਾਗੇ।
ਅਖੰਡ ਪ੍ਰਕਾਸ਼ ਗੁਰਦੁਆਰੇ ਮਾਹੀਂ। ਅਖੰਡ ਪਾਠ ਆਰੰਭਯੋ ਤਾਂਹੀਂ ॥੧੫੯॥
ਸੰਮਤ ਉੱਨੀ ਸੌ ਪਚਾਸੀ। ਤਿੰਨ ਚੇਤਰ ਕੋ ਵੀਰ ਦਿਨਾ ਸੀ।
ਅੰਮ੍ਰਿਤ ਵੇਲੇ ਵਾਰ ਲਗਾਈ। ਅਖੰਡ ਪਾਠ ਕੋ ਭੋਗ ਸੋ ਪਾਈ ॥੧੬੦॥
ਸਲੋਕ ਨਾਵੇਂ ਮਹਿਲ ਉਚਾਰੇ। ਮੁੰਦਾਵਣੀ ਰਾਗੁ ਮਾਲਾ ਬਿਧ ਸਾਰੇ॥
ਅਰਥ ਸੁਨਾਏ ਸੰਤ ਦਿਆਲਾ। ਪੰਚ ਕੋਸ ਪੜਦੇ ਹਤ ਨਾਲਾ।੧੬੧।
ਕੀਰਤਨ ਸੰਤ ਜੀ ਪ੍ਰੇਮ ਤੇ ਗਾਯੋ। ਮਿਲਬੇ ਕੀ ਮਹਿਮਾ ਮੁਖੋਂ ਅਲਾਯੋ।
ਵਾਹਿਗੁਰੂ ਜੀ ਸਦਕਾ ਤੇਰਾ। ਪ੍ਰੇਮ ਰੰਗ ਤੇ ਗਾਇ ਭਲੇਰਾ ॥੧੬੨॥
ਕਰ ਅਰਦਾਸ ਸ੍ਰੀ ਮੁਖ ਵਾਕਾ। ਬਿਲਾਵਲੁ ਪੰਜਵੇਂ ਸਤਿਗੁਰ ਤਾਂ ਕਾ।
ਦੋਵੇਂ ਥਾਂਵ ਰਖੇ ਗੁਰ ਸੂਰੇ। ਸੁਣ ਸੰਗਤਿ ਅਨੰਦ ਭਰਪੂਰੇ ॥੧੬੩॥

*ਸੂਰਜ।

ਸੰਤ ਜੀ ਬੀਸਵੀਂ ਕਥਾ ਕਰਾਈ। ਗੋਬਿੰਦ ਗੜ ਬਠਿੰਡੇ ਜੋ ਚਲਾਈ।
ਭਈ ਸੰਪੂਰਨ ਸੰਤ ਧਨ ਧੰਨਾ। ਬੀਸ ਵਾਰ ਉਪਕਾਰ ਕਰੰਨਾ ॥੧੬੪॥
ਉਸਤਤ ਵਿਦਯਾਰਥੀ ਮਿਲ ਸਾਰੇ। ਕੀਨੀ ਪ੍ਰੇਮ ਮੇਂ ਤਨ ਮਨ ਵਾਰੇ।
'ਗੁਰਬਚਨ ਸਿੰਘ' ਨੇ ਆਗਿਆ ਪਾਈ। ਪਿਆਰੇ ਸੰਤ ਕੀ ਕਹਿ ਵਡਿਆਈ॥
ਦੋਹਿਰਾ–ਵਾਹਿਗੁਰੂ ਨਾਨਕ ਪਿਤਾ, ਗੁਰ ਗੋਬਿੰਦ ਮ੍ਰਿਗੇਸ।
ਸੀਸ ਭੇਟ ਚਰਨੀਂ ਕਰਾਂ, ਦਰਸ਼ਨ ਦੇਹੁ ਹਮੇਸ਼ ॥੧੬੬॥

ਕਬਿੱਤ–

ਪੋਠੋਹਾਰ ਤਾਰ ਸੰਤ ਮਾਲਵੇ ਦੀਦਾਰ ਦੇਇ, ਏਕ ਸੌ ਸਤਾਈ ਪਾਠ ਕੀਤੇ ਤੈਂ ਅਖੰਡ ਹੈ।
ਬੀਸ ਵਾਰੀ ਗੁਰਬਾਣੀ ਅਰਥ ਪੜ੍ਹਾਏ ਕਰ, ਅਨਿਕ ਸਰੀਰ ਗਿਆਨੀ ਕੀਏ ਮਹਿ ਮੰਡ ਹੈ।
ਨਾਨਕ ਸਰੋਵਰ ਦੀ ਕਾਰ ਕਰਵਾਇ ਦਈ, ਸਵਾ ਲੱਖ ਜਪੁ ਬੋਪਾਰਾਏ ਸਚ ਖੰਡ ਹੈ।
ਅੰਮ੍ਰਿਤ ਛਕਾਇ ਕਰ ਲਖਾਂ ਹੀ ਸਜਾਏ ਸਿੰਘ, ਜੀਉ ਦਾਨ ਭਿੰਡਰੀਂ ਪ੍ਰਕਾਸ਼ ਜੋ ਅਖੰਡ ਹੈ ॥੧੬੭॥
ਦੋਹਿਰਾ–ਸੰਤ ਸੁੰਦਰ ਸਿੰਘ ਆਪ ਹਰਿ, ਪ੍ਰਗਟੇ ਹਿਤ ਉਪਕਾਰ।
ਸਰੂਪਾ ਨੰਦ ਪ੍ਰਾਪਤੀ, ਹੋਵਤ ਕਰੇ ਦਿਦਾਰ ॥੧੬੮॥
ਕਬਿੱਤ–ਰਿਦੇ ਕੇ ਨਿਵਾਸੀ ਪ੍ਰਭ ਸਰਬ ਬਿਆਪੀ ਆਪ, ਸੂਖਮ ਸਥੂਲ ਰੂਪ ਆਪੇ ਤੁਮ ਧਾਰਿਆ।
ਕਹੂੰ ਪ੍ਰੇਮ ਰੰਗ ਰੰਗੇ ਮਹਾਤਮਾ ਸਰੂਪ ਚੰਗੇ, ਕਤਹੂੰ ਵਿਰਾਗੀ ਤੇ ਬਿਬੇਕੀ ਜਗ ਤਾਰਿਆ।
ਸੋਹਿਣੇ ਸਰੂਪ ਧਰ ਸੰਗਤਾਂ ਨਿਹਾਲ ਕਰ, ਸਤਿਗੁਰੂ ਕਾ ਰੂਪ ਪੰਥ ਖਾਲਸਾ ਸਵਾਰਿਆ।
ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਮਰਯਾਦਾ ਏਹੁ, ਸੰਤ ਗੁਰ ਸੇਵਕਾਂ ਕੇ ਜਾਵਾਂ ਬਲਿਹਾਰਿਆ ॥੧੬੯॥
ਚੌਪਈ–ਜਬ ਉਸਤਤ ਇਉਂ ਗਾਵਨ ਕੀਨੀ। ਸੰਤ ਹਟਾਇ ਇਉਂ ਬਾਤ ਜਤੀਨੀ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਗੇ। ਜਸ ਹਮਰਾ ਨਹਿ ਕਰ ਬਡਭਾਗੇ ॥੧੭੦॥
ਸੁਣ ਆਗਿਆ ਕੋ ਫਤੇ ਬੁਲਾਈ। ਬੈਠਿਓ ਕੀਰਤਨੀਆਂ ਸਿਰ ਨਾਈ।
ਕੜਾਹ ਪ੍ਰਸ਼ਾਦਿ ਬਹੁਤਾ ਵਰਤਾਯੋ। ਤ੍ਰਿਪਤ ਭਏ ਜਿਨ ਮੁਖ ਮੇਂ ਪਾਯੋ ॥੧੭੧॥
ਪੰਗਤ ਲਾਇ ਲੰਗਰ ਵਰਤਾਯੋ। ਸੰਗਤਿ ਅਚ ਪ੍ਰਸੰਨਤਾ ਛਾਯੋ।
ਜੈ ਜੈ ਕਾਰ ਸੰਤ ਉਪਕਾਰੀ। ਦੇਗ ਅਤੁਟ ਚਲੈ ਸੋ ਦਿਹਾਰੀ ॥੧੭੨॥
ਇਕ ਸੌ ਸਤ ਸਿੰਘ ਭਏ ਤਿਆਰਾ। ਅੰਮ੍ਰਿਤ ਛਕਾਇ ਉਪਦੇਸ਼ ਉਚਾਰਾ।
ਰਹਿਤ ਬਹਿਤ ਨੀਕੇ ਸਮਝਾਈ। ਸੰਤ ਪਿਆਰੇ ਅਨੰਦ ਸਦਾਈ ॥੧੭੩॥
ਅਪਨੇ ਰੰਗ ਕੁਟੀਆ ਆਇ ਰਾਜੇ। ਬੈਠੇ ਚਾਰ ਪਹਿਰ ਸੁਖ ਸਾਜੇ।
ਅੰਮ੍ਰਿਤ ਵੇਲੇ ਕਰ ਇਸ਼ਨਾਨੰ। ਸਤਿਗੁਰ ਸ਼ਬਦ ਕੋ ਲਾਇ ਧਿਆਨੰ ॥੧੭੪॥
ਬਿਨਤੀ ਗੁਰਦਿਆਲ ਸਿੰਘ ਕੀਨੀ। ਡਰੋਲੀ ਦਰਸ਼ਨ ਦਿਹੁ ਦੁਖ ਹੀਨੀ।
ਸੰਤ ਡਰੋਲੀ ਆਇ ਬਿਰਾਏ। ਕੀਰਤਨ ਅਖੰਡ ਪਾਠ ਕਰਵਾਏ ॥੧੭੫॥
ਨੰਦ ਚੰਦ ਦੀਵਾਨ ਗੁਰੂ ਕਾ। ਆਨੰਦਪੁਰ ਮੇਂ ਜੋ ਭਲਿ ਨੀਕਾ।
ਸਾਧ ਤੇ ਗੁਰੂ ਗੰਥ ਜੀ ਲੀਨਾ। ਬਖਸ਼ ਡਰੋਲੀ ਪੁਚਾਵਨ ਕੀਨਾ ॥੧੭੬॥
ਆਪ ਧੀਰ ਮਲ ਕੇ ਜਾਇ ਮੂਆ। ਗੁਰ ਤੇ ਬੇਮੁਖ ਜੋ ਥਾ ਥੀਆ।
ਸੋ ਗੁਰੂ ਗ੍ਰੰਥ ਕੇ ਕਰੇ ਦੀਦਾਰਾ। ਬੰਨੋ ਬੀੜ ਲਿਖਤੀ ਹੈ ਸਾਰਾ ॥੧੭੭॥

ਪਿੰਡ ਡਰੋਲੀ ਕੀਰਤਨ ਕੀਆ। ਸਤਿਨਾਮੁ ਮਹਿਮਾ ਪ੍ਰਗਟੀਆ।
ਲਾਇ ਦੀਵਾਨ ਗੁਰ ਨਾਮੁ ਧਿਆਯਾ। ਗੁਰਦਿਆਲ ਸਿੰਘ ਪ੍ਰਸੰਨ ਕਰਾਯਾ।
ਮਲਕ ਮੇਂ ਦੂਲਾ ਸਿੰਘ ਮਹੰਤਾ। ਤਿਸ ਕਾ ਜੋੜ ਮੇਲਾ ਹੋਇ ਅਨੰਤਾ
ਮਾਹੋਛਾ ਨਿਹਾਲ ਸਿੰਘ ਨੇ ਕੀਆ। ਸਾਧ ਗੰਗਾ ਤੋਂ ਬਹੁਤ ਸਦੀਆ ॥੧੭੯॥

ਨਿਰਮਲੇ ਨਾਮਧਾਰੀ ਸਭ ਆਏ। ਸੰਤਾਂ ਕੋ ਭੀ ਬਿਨੈ ਅਲਾਏ।
ਸਤ ਚੇਤੂ ਕੋ ਸੰਤ ਜੀ ਆਏ। ਸਿੰਘ ਜਥਾ ਸਭ ਸੰਗ ਮਿਲਾਏ ॥੧੮੦॥
ਕੋਠੀ ਭਾਗ ਕਰਾਯੋ ਡੇਰਾ। ਸੇਵਾ ਕਰਤੇ ਪ੍ਰੇਮ ਘਨੇਰਾ।
ਲਾਗੈ ਦੀਵਾਨ ਸਰਬ ਦਿਹਾਰੀ। ਲੈਕਚਰ ਸੰਤ ਕਰੈ ਬਲਿਹਾਰੀ ॥੧੮੧॥

ਸਾਧ ਪੰਡਤ ਵਿਦਿਆ ਅਭਿਮਾਨੀ। ਸੁਣੈ ਜਬੈ ਤਜ ਮਾਨ ਅਮਾਨੀ।
ਸਿਖੀ ਗੁਰੂ ਗ੍ਰੰਥ ਜੀ ਸੇਵੈ। ਆਣ ਗੁਰੂ ਖੋਜੈ ਭਰਮੇਵੈ ॥੧੮੨॥
ਗੁਰੂ ਨਾਨਕ ਸੂਰਜ ਕੇ ਮਾਨੇ। ਟਿਕਾਣੇ ਔਰ ਗੁਰੂ ਜਗ ਜਾਨੇ।
ਅੰਧਕਾਰ ਨਹਿ ਹਰੈ ਮਨੈ ਕਾ। ਚਮਕੈ ਮਾਣ ਨ ਨਾਸਿਓ ਜਿਨੈ ਕਾ ॥੧੮੩॥

ਸਚੇ ਗੁਰੂ ਗੁਰ ਨਾਨਕ ਦੇਵਾ। ਭਰਮ ਤਿਆਗ ਕਰੋ ਗੁਰ ਸੇਵਾ।
ਸਤਿਗੁਰ ਹਥ ਕੁੰਜੀ ਬਿਗਿਆਨਾ। ਭਰਮ ਜੰਦਰਾ ਖੋਲ ਸੁਜਾਨਾ ॥੧੮੪॥
ਹਰਿ ਕੀ ਪ੍ਰੀਤ ਅੰਤਰ ਮਨ ਬੀਧਾ। ਤਾਂਕੋ ਗੁਰ ਦਰਸ਼ਨ ਪ੍ਰਸੀਧਾ।
ਗੁਰੂ ਗ੍ਰੰਥ ਜੀ ਸਤਿਗੁਰ ਪੂਰਾ। ਗੁਰੂਆਂ ਗੁਰ ਮਾਨੋਂ ਭਰਪੂਰਾ ॥੧੮੫॥

ਗੁਰ ਸਿਖਯਾ ਬਿਨ ਅਜ ਕੀ ਨਿਆਈ। ਲਿੱਦ ਭਿਖਯਾ ਜਿਉਂ ਵਿਸ਼ੇ ਭੁਗਾਈ।
ਘੜੀ ਸਿਖਯਾ ਦੇਵਹਿ ਮੀਤਾ। ਮਿਟੀ ਗੋਈ ਚੱਕ ਧਰੀਤਾ ॥੧੮੬॥
ਆਵੀ ਪੱਕੀ ਸਿਰ ਪੈ ਆਈ। ਪਾਣੀ ਠੰਢਾ ਤਬੈ ਪਿਆਈ।
ਇਉਂ ਘਾਲਨਾ ਕਰ ਕੈ ਪਿਆਰੇ। ਹਉਮੈ ਮੇਟ ਊਚੇ ਪਦ ਭਾਰੇ ॥੧੮੭॥

ਤਬ ਗੁਰ ਕੇ ਸਿਖ ਬਣ ਸੁਖ ਲੀਜੈ। ਜੀਵਤ ਮਰ ਸੁਖ ਅਉਰਨ ਦੀਜੈ।
ਸਾਧ ਜੋ ਮਾਨੀ ਬੋਲੇ ਨਾਹੀ। ਚਾਹਿਤ ਰਿਦੇ ਅਪਨੀ ਵਡਿਆਈ ॥੧੮੮॥
ਬਾਹਰ ਕੁਟੀਆ ਜਹਾਂ ਹੈ ਸਾਧਾ। ਸੰਤ ਦਿਦਾਰੇ ਹਿਤ ਗਏ ਲਾਧਾ।
ਸਾਧਨ ਮੁਖ ਤੇ ਬਚਨ ਅਲਾਏ। ਗੁਰੂ ਗ੍ਰੰਥ ਜੀ ਗੁਰੂ ਗੁਰ ਗਾਏ ॥੧੮੯॥

ਪਕੇ ਸਿੰਘ ਭਰੋਸਾ ਸ਼ਰਧਾ। ਧੰਨ ਸੰਤ ਕਹਿ ਚਰਨੰ ਫੜਦਾ।
ਸੰਤ ਦੀਦਾਰੇ ਕਰ ਸਭ ਹੀ ਕੇ। ਬੋਲੇ ਬਿਨ ਆਸਨ ਆਇ ਨੀਕੇ ॥੧੯੦॥
ਇਕ ਗਿਆਨੀ ਤੋਂ ਕਥਾ ਕਰਾਈ। ਧਾਰੇ ਬਿਨ, ਰਸ ਨਾਹੀ ਆਈ।
ਸੰਤ ਦੀਦਾਰੇ ਕਰ ਸਭ ਹੀ ਕੇ। ਬੋਲੇ ਬਿਨ ਆਸਨ ਆਇ ਨੀਕੇ ॥੧੯੧॥
ਨਾਮਧਾਰੀ ਨਿਰਮਲ ਸਭ ਪ੍ਰਸੰਨੇ। ਸਾਚੇ ਬਚਨ ਸੰਤ ਕੇ ਮੰਨੇ।
ਗੁਰੂ ਨਾਨਕ ਸਾਚਾ ਗੁਰ ਜਾਨਾ। ਗੁਰਬਾਣੀ ਗੁਰ ਮੰਨੀ ਬਾਨਾ ॥੧੯੨॥
ਲਡੂ ਆਦਿ ਮਠਿਆਈ ਬ੍ਰਿੰਦਾ। ਭੰਡਾਰਾ ਕੀਨ ਅਤੋਟ ਅਨਿੰਦਾ।
ਸਭ ਤ੍ਰਿਪਤੇ ਜੈ ਜੈ ਹੋਇ ਤਾਹੀ। ਜੋੜ ਮੇਲ ਪੂਰਨ ਹੋਇ ਆਹੀ ॥੧੯੩॥

ਮਨ ਮੰਦਰ ਕੀ ਕਥਾ ਸੁਨਾਈ। ਸੰਗਤਿ ਜੁੜੀ ਲਾਭ ਬਹੁ ਪਾਈ।
ਪੰਜ ਦਿਵਸ ਰਹਿ ਆਏ ਸੁਆਮੀ। ਸਚਖੰਡ ਬੋਪਾਰਾਏ ਮੁਕਾਮੀ ॥੧੯੪॥
ਸਭ ਸਿੰਘ ਸੰਤਾਂ ਇਕੱਤ੍ਰ ਕੀਨੇ। ਗੁਰਬਚਨ ਸਿੰਘ ਕੋ ਹੁਕਮ ਕਰੀਨੇ।
ਇਹੁ ਸੰਥਾ ਕੋ ਬਿਚਾਰਨ ਚਾਹੈ। ਤੁਮੈ ਪੜ੍ਹਾਵਹੁ ਕਰ ਉਤਸ਼ਾਹੈ ॥੧੯੫॥
ਗੁਰਬਚਨ ਸਿੰਘ ਨੇ ਅਰਜ ਗੁਜ਼ਾਰੀ। ਆਪ ਕ੍ਰਿਪਾ ਕਰ ਪੜ੍ਹਾਵੋ ਸਾਰੀ।
ਸੰਤ ਕਹੈ ਜੋ ਤੋਹਿ ਪੜਾਯਾ। ਸੰਗਤਾਂ ਹਿਤ ਉਪਕਾਰ ਕਰਾਯਾ ॥੧੯੬॥
ਹੁਣ ਆਗਿਆ ਕੋ ਮੰਨ ਕਰਾਵੋ। ਸਿਆਣੇ ਸਿੰਘਾਂ ਕੋ ਵਿਚਰਾਵੋ।
ਫਿਰ ਪ੍ਰਵਾਹਿ ਚਲੈ ਗੁਰਬਾਨੀ। ਤੋ ਕੋ ਸੁਖ ਮਨ ਤਨ ਨਿਰਮਾਨੀ ॥੧੯੭॥
ਸਾਡੇ ਸਾਥੀ ਪਹਿਲੇ ਵਿਚਾਰੈ। ਦਾਤ ਤੁਮੈਂ ਕੋ ਦੀਨ ਦਾਤਾਰੈ।
ਕਿਉਂ ਸੰਕੋਚ ਕਰਤ ਲੇਹੁ ਮਾਨੀ। ਲਿਵ ਲਗਾਇ ਤੁਝ ਕੀਨ ਗਿਆਨੀ ।੧੯੮।
ਚਾਲੀ ਦਿਨ ਮੇਂ ਕਰਹੋ ਪੂਰੀ। ਦੋਵੇਂ ਵਕਤ ਪੜੇ ਸਿੰਘ ਰੂਰੀ।
ਅਖੰਡ ਪਾਠ ਕਰਕੈ ਅਰਦਾਸਾ। ਸੰਥਾ ਆਰੰਭ ਕਰਾਈ ਨਾਥਾ ॥੧੯੯॥
'ਚਤੁਰ ਦਿਸਾ ਕੀਨੋ ਬਲਿ' ਆਯਾ। ਵਾਕ ਸ੍ਰੀ ਮੁਖ ਤੇ ਫੁਰਮਾਯਾ।
ਉਥਾਨਕਾ ਜਪੁ ਬਾਨੀਂ ਕਰਵਾਵੈ। ਗੁਰਬਚਨ ਸਿੰਘ ਮੁਖ ਅਰਥ ਪੜ੍ਹਾਵੈ।
ਏਹੁ ਸਭ ਸੁਣੇ ਪ੍ਰੇਮ ਧਰ ਪ੍ਰੇਮੀ। ਕਰੈਂ ਵਿਚਾਰਨ ਦਾਯਕ ਖੇਮੀ।
ਗੁਰਦਿਆਲ ਸਿੰਘ ਮਹੰਤ ਜੋ ਥੀਆ। ਗੁਰਦਿਆਲ ਸਿੰਘ ਡਰੋਲੀ *ਬੀਆ ।੨੦੧।
ਚੰਨਣ ਸਿੰਘ ਭਿੰਡਰਾਂ ਵਾਲਾ। ਅਜੈਬ ਸਿੰਘ ਬੋਪਾਰਾਏ ਕਾ ਨਾਲਾ।
ਨਰੈਣ ਸਿੰਘ ਹੈ ਬੇਗੋ ਵਾਲੀ। ਇਤਿਆਦਿਕ ਸਿੰਘ ਪੰਝੀ ਭਾਲੀ ॥੨੦੨॥
ਚਾਲੀ ਦਿਨ ਹਿਤ ਨਿੱਤ ਕਰੰਤੇ। ਦੋਵੇਂ ਵੇਲੇ ਕਥਾ ਸੁਨੰਤੇ।
ਸੰਤ ਪਿਆਰੇ ਆਵਹਿ ਕਬਹੀ। ਭੂਲੈਂ ਜਹਾਂ ਬਤਾਵੈ ਤਬਹੀ ॥੨੦੩॥
ਸਿਆਣੇ ਸਰਬ ਗੁਰੂ ਕੇ ਪਿਆਰੇ। ਗੁਰਬਚਨ ਸਿੰਘ ਇਕ ਤੁਛ ਨਿਹਾਰੇ।
ਸੰਤ ਨਦਰ ਤੇ ਨੀਚ ਪਰਾਨੀ। ਊਚੇ ਪਦ ਪਾਵੈ ਜਗ ਜਾਨੀ ॥੨੦੪॥
ਚਾਲੀ ਦਿਨ ਮੇਂ ਭਈ ਸੋ ਪੂਰੀ। ਪਾਠ ਕਰਾਇ ਲੰਗਰ ਦੈ ਰੂਰੀ।
ਗੁਰਬਚਨ ਸਿੰਘ ਕੋ ਸੰਤ ਪਿਆਰੇ। ਅੰਕ ਲੇਇ ਅਤਿ ਪ੍ਰੇਮ ਮੰਝਾਰੇ ॥੨੦੫॥
ਇਉਂ ਕਹਿ ਮੇਰੋ ਤੂੰ ਰਿਦ ਭਯਾ। ਕਰ ਅਭੇਦ ਤੇਰਾ ਮਨ ਲਯਾ।
ਤੋਹੀ ਪ੍ਰੀਤ ਨਿੰਮ੍ਰਤਾ ਦੇਖੀ। ਦੀਨਾਂ ਸ੍ਰਬੰਸ ਨ ਰਾਖ ਬਿਸੇਖੀ ॥੨੦੬॥
ਸਰਬ ਸਿੰਘ ਹੀ ਭਏ ਨਿਹਾਲਾ। ਗਿਆਰਾਂ ਚੇਤ ਆਰੰਭੀ ਨਾਲਾ।
ਤੇਈ ਵਿਸਾਖ ਕੋ ਸਮਾਪਤ ਹੋਈ। ਪ੍ਰਸ਼ਾਦਿ ਵਰਤਿਆ ਜੈ ਜੈ ਸੋਈ ॥੨੦੭॥
ਇਨ ਦਿਨਾਂ ਮੇਂ ਸੰਤ ਪਿਆਰੇ। ਪਰਉਪਕਾਰ ਹੇਤ ਤਨ ਧਾਰੇ।
ਮਿਠਲੀ ਪਿੰਡ ਮੇਂ ਪ੍ਰੇਮ ਨਿਹਾਰੇ। ਸਾਖੀ ਮਾਨਸ ਜਨਮ ਸਵਾਰੇ ॥੨੦੮॥
ਕੌਡਾ ਰਾਖਸ਼ ਗੁਰੂ ਉਧਾਰਾ। ਅਪਣਾ ਭੀ ਕਰ ਹੈਂ ਨਿਸਤਾਰਾ।
ਹਸਤੀ ਸਿਰ ਜਿਉਂ ਅੰਕੁਸ ਭਾਰਾ। ਸੇਵਹੁ ਗੁਰ ਘਰ ਜਨਮ ਸਵਾਰਾ ॥੨੦੯॥

*ਦੂਜਾ।

ਗੁਰੂ ਸ਼ਬਦ ਤਿਉਂ ਰਿਦ ਮੇਂ ਧਾਰੋ । ਲਾਇ ਦੀਵਾਨ ਕੋ ਕਰ ਪ੍ਰਚਾਰੋ ।
ਇਕ ਸੌ ਇਕ ਅਖੰਡ ਪਾਠ ਕਰਾਯਾ । ਭੋਗ ਪਯਾ ਸੰਤ ਕੀਰਤਨ ਗਾਯਾ।੨੧੦।
ਦੱਭਿਆਲੀ ਮੰਡੀ ਮੇਂ ਆਏ । ਕਥਾ ਕੀਰਤਨ ਕਰ ਲੋਕ ਰੀਝਾਏ ।
ਬਾਬੇ ਬਕਾਲੇ ਦਰਸ਼ਨ ਪਾਏ । ਮਹਤੇ ਸਿੰਘ ਬੇਲੇ ਰਹਿ ਭਾਏ ॥੨੧੧॥
ਕਥਾ ਕੀਰਤਨ ਸੰਗਤਿ ਕੋ ਗਾਯੋ । ਇਕ ਸੌ ਇੱਕ ਪਾਠ ਤਹਿ ਭਾਯੋ ।
ਦਲੀਪ ਸਿੰਘ ਸ਼ਾਹ ਸੇਵਾ ਕੀਤੀ । ਬਖਸ਼ੀਸ਼ ਸਿੰਘ ਕੀ ਪੇਖ ਪਰੀਤੀ ॥੨੧੨॥
ਜਬੋਵਾਲ ਸੰਤ ਤਬ ਆਏ । ਗੁਰਬਖਸ਼ ਸਿੰਘ ਮਿਲ ਅਨੰਦ ਉਪਾਏ ।
ਕਥਾ ਸੰਤ ਜੀ ਤਬੈ ਸੁਨਾਈ । ਮਿਲ ਸੰਤਾਂ ਮਲ ਜਨਮਾ ਜਾਈ ॥੨੧੩॥
ਆਗੇ ਸੰਤ ਟਾਂਡੇ ਮੇਂ ਜਾਏ । ਦੀਵਾਨ ਮੇਂ ਕਥਾ ਕੀਰਤਨ ਮੁਖ ਗਾਏ ।
ਆਏ ਸੰਤ ਸ੍ਰੀ ਅੰਮ੍ਰਿਤਸਰ ਜੀ । ਇਸ਼ਨਾਨ ਕਰ ਆਇ ਮੰਦਰ ਹਰਿ ਜੀ ।੨੧੪।
ਪੰਜ ਸ੍ਰੋਵਰ ਕਰ ਇਸ਼ਨਾਨਾ । ਸਭ ਗੁਰਦੁਆਰੇ ਦਰਸੇ ਥਾਨਾ ।
ਪੰਝੀ ਕਾ ਪ੍ਰਸ਼ਾਦਿ ਕਰਾਯੋ । ਅਕਾਲ ਤਖਤ ਕੇ ਦਰਸ਼ਨ ਪਾਯੋ ॥੨੧੫॥
ਆਗੇ ਸਜਾ ਦੀਵਾਨ ਮਹਾਨਾ । ਮਤੇ ਪਾਸ ਹੋਵਹਿ ਬਿਧਿ ਨਾਨਾ ।
ਰਚ 'ਕੋਰਸ' ਬੀੜ ਨਿਯਮ ਕੋ ਤੋੜਾ । ਤੇਜਾ ਸਿੰਘ ਕੀਨੇ ਜੋ ਭਸੌੜਾ ॥੨੧੬॥
ਪਾਸ ਮਤੇ ਕਰ ਬੋਲ ਜੈਕਾਰੇ । ਪੰਥ ਅਲੈਹਦਾ ਕਰੇ ਉਚਾਰੇ ।
ਤਖਤੀਂ ਨਹੀਂ ਅਰਦਾਸ ਹੋਵੰਤੀ । ਤਨਖਾਹੀਏ ਇਕਰਾਰ ਦਿਵੰਤੀ ॥੨੧੭॥
ਸੰਤ ਪ੍ਰਕਰਮਾ ਤਖਤ ਕਰਾਈ । ਜਬੋਵਾਲ ਰਹੇ ਫਿਰ ਆਈ ।
ਕਥਾ ਪ੍ਰੇਮ ਮੇਂ ਅਧਿਕ ਸੋ ਹੋਈ । ਸੁਨਾਈ ਸੰਤ ਸੁਣੇ ਸਭ ਕੋਈ ॥੨੧੮॥
ਬੋਪਾ ਰਾਏ ਆਣ ਕੇ ਰਾਜੇ । ਦਰਸ਼ਨ ਕਰ ਸੁਖ ਆਵਹਿ ਭਾਜੇ ।
ਸਿਮਰਨ ਕਰਤ ਰਹੈਂ ਨਿਰਲੇਪਾ । ਜਾਂਕੋ ਦਰਸ਼ਨ ਕਟੈ ਵਿਖੇਪਾ ॥੨੧੯॥
ਗੁਰੂ ਸਰ 'ਸਧਾਰ' ਸਕੂਲ ਮੇਂ ਭਾਈ । ਖਾਲਸਾ ਸਜਣ ਕੀ ਰਹਿਤ ਬਤਾਈ ।
ਤ੍ਰਿਵੰਜਾ ਸਿੰਘਾਂ ਅੰਮ੍ਰਿਤ ਪਿਆਏ । ਪੈਹਠ ਮਾਈਆਂ ਸੁਧਾ ਅਚਾਏ ॥੨੨੦॥
ਸਿਮਰਹਿ ਵਾਹਿਗੁਰੂ ਹਿਤ ਲਾਈ । ਬਾਹਰ ਕੁਟੀਆ ਸੰਤ ਰਹਾਈ ।
ਮਾਜਰੀ ਲਾਇ ਦੀਵਾਨ ਦਇਆਲਾ । ਕਰੇ ਨਿਹਾਲ ਸਿੰਘ ਕ੍ਰਿਪਾਲਾ ॥੨੨੧॥
ਰੇਰੂ ਸਾਹਿਬ ਦਰਸ਼ਨ ਪਾਏ । ਬੋਪਾਰਾਏ ਮੇਂ ਅਤੀਤ ਰਹਾਏ ।
ਚਮਿੰਡੇ ਪਿੰਡ ਅਨੰਦ ਪੜ੍ਹਾਈ । ਬੋਪਾਰਾਏ ਗਏ ਤਬ ਆਈ ॥੨੨੨॥
ਜ਼ੈਲਦਾਰ ਲੜਕੀ ਆਨੰਦਾ । ਪੜ੍ਹਾਯੋ ਸੰਤ ਜੀ ਸਹਿਤ ਉਮੰਗਾ ।
ਵਖਿਆਨ ਕਰ ਸੰਗਤਿ ਰੀਝਾਈ । ਕੀਰਤਨ ਕਰ ਸਭ ਹੀ ਸੁਖ ਪਾਈ ॥੨੨੩॥
ਸੱਤ ਜੇਠ ਕੋ ਦੀਨ ਦਿਆਲਾ । ਅਪਣੇ ਰੰਗ ਮੇਂ ਸਦਾ ਨਿਹਾਲਾ ।
ਨਾਮ ਜਪੈ ਜਾਪਾਵੈ ਜੀਆ । ਜਗਤ ਅਲੇਪ ਰਹੈਂ ਰਸ ਪੀਆ ॥੨੨੪॥
ਗੁਰ ਅਰਜਨ ਸ਼ਹੀਦੀ ਮੇਲਾ । ਡੇਹਰਾਦੂਨ ਆਏ ਰੰਗ ਝੇਲਾ ।
ਗੁਰੂ ਪੁਰਬ ਮਨਾਵਨ ਕੀਆ । ਲਾਇ ਦੀਵਾਨ ਸੰਗਤਿ ਰਸ ਲੀਆ ॥੨੨੫॥

ਸਿੰਘ ਸਭਾ ਮੇਂ ਕਰ ਪ੍ਰਚਾਰਾ । 'ਕਰਨਪੁਰ' ਦੀਵਾਨ ਮੰਝਾਰਾ ।
ਮਨ ਪਾਰਾ ਚੰਚਲ ਅਤਿਅੰਤਾ । ਪਦਾਰਥ ਸੰਧ ਇੰਦਰੇ ਟਪਕੰਤਾ ॥੨੨੬॥
ਆਤਮਾ ਇਕ ਹੈ ਆਪੇ ਸੋਈ । ਇੰਦਰੇ ਭਿੰਨ ਭਿੰਨ ਕ੍ਰਿਆ ਹੋਈ ।
ਅਖਾਂ ਦੇਖੈ ਸੁਣੈ ਨ ਬਾਣੀ । ਕੰਨ ਸੁਣੈ ਨਹਿ ਦੇਖੈ ਪ੍ਰਾਣੀ ॥੨੨੭॥
ਆਤਮਾ ਅਖੰਡ ਸਦਾ ਪਹਿਚਾਨੋ । ਸਤਿਗੁਰ ਰੂਪ ਆਪ ਕਰ ਗਾਨੋ ।
ਸੰਤਾਲੀ ਸਿੰਘਾਂ ਅੰਮ੍ਰਿਤ ਪੀਆ । ਸਤਾਰਾਂ ਮਾਈਆਂ ਸੰਗ ਅਚੀਆ ॥੨੨੮॥
ਮੱਘਰ ਸਿੰਘ ਕੀ ਕੋਠੀ ਰਾਜੇ । ਪ੍ਰਚਾਰ ਸੁਣੈ ਮਨ ਸ਼ਾਂਤ ਬਿਰਾਜੇ ।
ਰਾਮ ਰਾਇ ਕੋ ਥਾਨ ਨਿਹਾਰਾ । ਮੰਜਾ ਪੂਜੈਂ ਰਾਮ-ਰਈ ਵਾਰਾ ॥੨੨੯॥
ਗੁਰ ਦਸਮੇਸ਼ ਮਸੰਦ ਸੋ ਸਾਰੇ । ਦਰਸ਼ਨ ਪਾਇ ਬੰਦਨਾ ਧਾਰੇ ।
ਬਾਗ ਬਾਹਰਲੇ ਸਰਬ ਨਿਹਾਰੇ । ਡੇਹਰਾ ਦੂਨ ਤੇ ਚਲਨਾ ਧਾਰੇ ॥੨੩੦॥
ਬਾਰਾਂ ਜੇਠ ਕੋ ਆਏ ਸੁਆਮੀ । ਬੋਪਾਰਾਏ ਥਿਰੇ ਸੁਖਦਾਨੀ ।
ਭਾਗਵਾਨ ਸਿੰਘ ਸੇਵਾ ਕਰਹੀ । ਹਜੂਰਾ ਸਿੰਘ ਪ੍ਰੇਮੀ ਅਨੁਸਰਹੀ ॥੨੩੧॥
ਦੂਰ ਨੇੜੇ ਨਹਿ ਕਾਂ ਕੇ ਮੀਤਾ । ਬਿਆਪਕ ਰੂਪ ਸੰਤ ਜੀ ਕੀਤਾ ।
ਕੋ ਆਗਿਆ ਕੋ ਪਾਇ ਸਿਧਾਰੇ । ਸੰਤ ਸਿਖਜਾ ਕੋ ਰਿਦ ਮੇਂ ਧਾਰੇ ॥੨੩੨॥
ਸੰਤ ਬਚਨ ਜਿਸ ਮਨਹਿ ਵਸਾਏ । ਸੋ ਸਭ ਕੇ ਸੰਗੀ ਮੇਂ ਸਮਾਏ ।
ਤਨ ਬਿਚਰੈ ਪ੍ਰਾਰਬਧ ਸਹਾਰਾ । ਮਨ ਅਮਨ ਭਯੋ ਪਾਇ ਵਿਚਾਰਾ ॥੨੩੩॥
ਸੰਤ ਆਵਨਾ ਜਾਵਨ ਕਾਟੈ । ਗੁਰੂ ਬਚਨ ਸਿੰਘਾਂ ਕੋ ਬਾਂਟੈ ।
ਗੁਰ ਕੇ ਬਚਨ ਸਭ ਕੋ ਕਰ ਦਾਨਾ । ਧੰਨ ਸੰਤ ਆਪੇ ਭਗਵਾਨਾ ॥੨੩੪॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਸਵਾ ਲਖ ਜਪੁ ਪ੍ਰਯੋਗ, ਮਸਤੂਆਣੇ ਪ੍ਰਚਾਰ ਮਲਕ ਤੇ ਡੇਹਰਾ ਦੂਨ ਆਦਿ ਪ੍ਰਸੰਗ ਬਰਨਨੰ ਨਾਮੁ ਚਾਲੀਸਵਾਂ ਧਿਆਇ ॥੪੦॥

—੦—

## ਸ਼ੇਰ ਪੁਰੇ ਪ੍ਰਚਾਰ, ਬਾਬਾ ਖਜ਼ਾਨ ਸਿੰਘ ਜੀ ਜੀਵਨ ਮੁਕਤ ਸਮਾਏ, ਭਿੰਡਰੀਂ ਜੋੜ ਮੇਲ

ਦੋਹਿਰਾ—ਗੁਰੁ ਨਾਨਕ ਪਦ ਕੰਜ ਕੋ, ਮਨ ਮਲਿੰਦ ਹੈ ਮੋਰ ।
ਕੀਰਤਿ ਭਗਤ ਸੁਗੰਧ ਸ਼ੋ, ਲੇਤ ਰਹੋਂ ਕਰ ਜੋਰ ॥੧॥
ਚੌਪਈ—ਸੰਤ ਰਹੈ ਗੁਰ ਨਾਨਕ ਧਿਆਨਾ । ਨਾਮੁ ਪ੍ਰੇਮ ਜਲ ਮਨ ਲਪਟਾਨਾ ।
ਸਿਖੀ ਗੁਰ ਦਸਮੇਸ਼ ਪਿਆਰੀ । ਰਾਖੀ ਰਹਿਤ ਰਿਦ ਮਾਣ ਵਿਸਾਰੀ ॥੨॥
ਸੰਤ ਕਹੈ ਇਕ ਸਿੰਘ ਕੇ ਤਾਂਈ । ਸੁੰਦਰ ਕਾਬ ਬਨਾਇ ਸੁਨਾਈ ।
ਆਗਿਆ ਪਾਇ ਸੋ ਕਾਬਿ ਉਚਾਰੀ । ਗੋਬਿੰਦ ਜਸੁ ਆਨੰਦ ਅਪਾਰੀ ।੩।
ਦੋਹਿਰਾ—ਬਾਰਾਂ ਮਾਹ ਬਣਾਇਆ, ਆਤਮ ਰਸ ਭਰਪੂਰ ।
ਭੇਦ ਵਾਦ ਕੋ ਖੋਇਆ, ਅਪਣਾ ਆਪ ਹਜੂਰ ॥੪॥

—ਬਾਰਹ ਮਾਹਾ ॥ ਕਾਫੀ ॥—

ਚੇਤਰ ਚੇਤਨ ਚਮਕ ਰਿਹਾ ਸਭ, ਨਹੀਂ ਦੁਵੈਤ ਕਾ ਨਾਮ ਕੋਈ।
ਜੋ ਦੇਖੋ ਸੋ ਏਕ ਆਤਮਾ, ਨਹੀਂ ਗੈਰ ਕਾ ਕਾਮ ਕੋਈ।
ਪ੍ਰਮਾਤਮ ਹੀ ਜਾਨੋ ਸਾਰੇ, ਨਹੀਂ ਖਾਸ ਔਰ ਆਮ ਕੋਈ।
ਏਕੋ ਏਕ ਆਪਿ ਹੈ ਗੋਬਿੰਦ, ਨਹੀਂ ਹਾਡ ਔਰ ਚਾਮ ਕੋਈ ॥੫॥

ਵੈਸਾਖ ਸਾਖ ਸਾਖੀ ਹੈ ਕਲਪਤਿ, ਏਕੋ ਬ੍ਰਹਮ ਅਪਾਰਾ ਯੇ।
ਗਿਆਤਾ, ਗਿਆਨ, ਗੇਯ, ਸਭ ਮਿਥਯਾ, ਰਮਿਆ ਆਤਮ ਸਾਰਾ ਯੇ।
ਦ੍ਵੈਤ ਅਦ੍ਵੈਤ ਕਹਿਣ ਹੀ ਮਾਤਰ, ਨਾ ਮਿਲਿਆ ਨਾ ਨਿਆਰਾ ਯੇ।
ਭੇਦ ਅਭੇਦ ਬਗੈਰ ਸਦਾ ਹੀ, ਇਸਥਿਤ ਗੋਬਿੰਦ ਪਿਆਰਾ ਯੇ ॥੬॥

ਜੇਠ ਜੁਗਤਿ ਕੀ ਨਹੀਂ ਜ਼ਰੂਰਤ, ਨਹੀਂ ਲੋੜ ਪਰਮਾਨ ਜਹਾਂ।
ਸੁਤੇ ਸਿੱਧ ਏਕੋ ਬ੍ਰਹਮਾਤਮ, ਬਿਨਾ ਜੋਗ ਅਰ ਗਿਆਨ ਜਹਾਂ।
ਸਦਾ ਆਪ ਮੇਂ ਆਪ ਬਿਰਾਜੇ, ਨਹੀਂ ਧਾਰਨਾ ਧਿਆਨ ਜਹਾਂ।
ਜੋ ਦੇਖੋ ਸੋ ਸਭ ਗੋਬਿੰਦ ਹੈ, ਜੁਦਾ ਨ ਔਰ ਨਿਸ਼ਾਨ ਜਹਾਂ ॥੭॥

ਹਾੜ ਹਰੀ ਬਿਨ ਔਰ ਨ ਦੂਜਾ, ਹਰਿ ਕੋ ਹਰਿ ਹੀ ਜਾਨ ਸਕੈ।
ਜਿਉਂ ਸੁਪਨਾ ਸੁਪਨਾਵੀ ਹੋਵੈ, ਤਿਉਂ ਜਗ ਆਤਮ ਮਾਨ ਸਕੈ।
ਭੂਸ਼ਨਿ ਸੁਰਣ ਸੁਰਣ ਹੈ ਭੂਸ਼ਨਿ, ਏਕ ਵਸਤੁ ਪਹਿਚਾਨ ਸਕੈ।
ਜਗਤ ਬ੍ਰਹਮ ਏਕੋ ਹੀ ਗੋਬਿੰਦ, ਸ਼ੰਕ ਨ ਇਸ ਮੇਂ ਆਨ ਸਕੈ ॥੮॥

ਸਾਵਣ ਸਤ ਸਰੂਪ ਆਤਮਾ, ਯਿਹੀ ਸਰਬ ਕਾ ਸਾਰ ਭਇਆ।
ਬਿਨਾ ਆਤਮਾ ਜੋ ਕਛੁ ਦੇਖੋ, ਸੋਈ ਸਮਝ ਅਸਾਰ ਭਇਆ।
ਏਕ ਬ੍ਰਹਮ ਤਿਸ ਬਿਨ ਕਛੁ ਨਾਹੀ, ਕਹਿਤੇ ਬੇਦ ਪੁਕਾਰ ਭਇਆ।
ਸੋਈ ਰੂਪ ਤੁਮਾਰਾ ਗੋਬਿੰਦ, ਯੇਹਿ ਰਾਖਹੁ ਹੀਐ ਧਾਰ ਭਇਆ ॥੯॥

ਭਾਦੋਂ ਭਰਮ ਨਾਹੀ ਕਛੁ ਇਸ ਮੇਂ, ਸ੍ਵਾਤਮ ਹੈਂ ਆਪਿ ਤੁਹੀਂ।
ਨਾਨਾ ਰੂਪ ਤੂਹੀਂ ਹੋ ਭਾਸੇਂ, ਪੁੰਨ ਰੂਪ ਔਰ ਪਾਪ ਤੁਹੀਂ।
ਤੁਧ ਬਿਨ ਔਰ ਨਹੀ ਕੋਈ ਸੱਤਾ, ਤੂਹੀਂ ਅੰਮਾ ਬਾਪ ਤੁਹੀਂ।
ਤੂਹੀਂ ਦਾਤਾ ਤੂਹੀਂ *ਸੁਆਇਲਿ, ਗੋਬਿੰਦ ਵਰ ਅਰ ਸ੍ਰਾਪ ਤੁਹੀਂ ॥੧੦॥
ਅਸੂ ਆਸ ਦੁਵੈਤ ਕੀ ਛੋਡੋ, ਏਕ ਅਦੁਤੀ ਅਨੂਪ ਆਪੇ।
ਸੋਈ ਹੈ ਅਰ ਸੋਈ ਭਾਸੇ, ਜੋਤੀ ਜੋਤ ਸਰੂਪ ਆਪੇ।
ਜੋ ਨਹੀ ਹੋਵੇ ਸੋ ਕਦੇ ਨ ਭਾਸੇ, ਹੋ ਕੇ ਰੰਕ ਅਰ ਭੂਪ ਆਪੇ।
ਸੁਪਨੇ ਮੇਂ ਜਿਉਂ ਔਰ ਨ ਗੋਬਿੰਦ, ਤਾਲ ਬਾਵਲੀ ਕੂਪ ਆਪੇ ॥੧੧॥
ਕੱਤਕ ਕਰਮ ਧਰਮ ਸਭ ਥੋਥੇ, ਜਾਣੇ ਬਿਨ ਇਕ ਸਾਰ ਸਭੀ।
ਪੜਨਿ ਪੜਾਵਨਿ ਸਿਰ ਦਰਦੀ ਹੈ, ਜੋ ਕਰੇ ਬੇਦ ਪ੍ਰਚਾਰ ਸਭੀ।

---
*ਸੁਵਾਲੀ।

ਬਾਦ ਬਿਬਾਦ ਸਭੀ ਹੈ ਝਗੜਾ, ਜਿਉਂ ਲੜਕੋਂ ਕੀ ਰਾਰ ਸਭੀ ।
ਸਤਿਯੰ ਗਿਆਨ ਮਨੰਤੰ ਗੋਬਿੰਦ, ਤਿਸ ਬਿਨ ਔਰ ਅਸਾਰ ਸਭੀ ॥੧੨॥
ਮੱਘਰ ਮਰਣ ਜਨਮ ਕਿਛੁ ਨਾਹੀ, ਸੁਪਨੇ ਜੈਸਾ ਖਿਆਲ ਤੇਰਾ ।
ਨਹਿ ਕਛੁ ਆਵੈ ਨਹਿ ਕਛੁ ਜਾਵੈ, ਸਭ ਖਿਆਲੀ ਹੈ ਜਾਲ ਤੇਰਾ ।
ਭੂਤ ਭਵਿੱਖਤ ਵਰਤਮਾਨ ਏ, ਮਿਥਯਾ ਕਲਪਿਆ ਕਾਲ ਤੇਰਾ ।
ਤੂਹੈਂ ਸਦਾ ਏਕ ਰਸ ਗੋਬਿੰਦ, ਬਿਗਰੈ ਨਾਹੀ ਵਾਲ ਤੇਰਾ ॥੧੩॥

ਪੋਹ ਪਿਆਰਾ ਦਿਲ ਕੇ ਅੰਦਰ, ਬੂਝੇਂ ਲੋਕ ਇਆਣੀ ਤੂੰ ।
ਘਰ ਤੇਰੇ ਵਿਚ ਗੰਗਾ ਵਗਦੀ, ਬਾਹਰ ਢੂੰਡੇਂ ਪਾਣੀ ਤੂੰ ।
ਪ੍ਰਮਾਰਥ ਕੋ ਸਮਝੇਂ ਨਾਹੀਂ, ਪੜ੍ਹੇਂ ਰਾਤ ਦਿਨ ਬਾਣੀ ਤੂੰ ।
ਝੂਠ ਜਗਤ, ਸਤ ਆਖੇ ਗੋਬਿੰਦ, ਪਰ ਮਨ ਬੀਚ ਨ ਆਣੀ ਤੂੰ ॥੧੪॥

ਮਾਘ ਮਿਲਨ ਚਾਹੇਂ ਤੂੰ ਕਿਸਕਾ, ਤੂਹੈਂ ਸਦਾ ਸਮਾਨ ਮਿੱਤਰ ।
ਤੇਰਾ ਬਿਛੁਰਨਿ ਕੈਸੇ ਹੋਵੈ, ਤੂਹੈਂ ਸਭ ਕੀ ਜਾਨ ਮਿੱਤਰ ।
ਤਤ੍ਵੰ ਮਸੀ ਐ ਬੋਲ ਬੋਲ ਕਰ, ਬੇਦ ਤੁਝੈ ਹੀ ਗਾਨ ਮਿੱਤਰ ।
ਸੋਈ ਰੂਪ ਤੁਮਾਰਾ ਗੋਬਿੰਦ, ਭਾਵੇਂ ਜਾਨ ਨ ਜਾਨ ਮਿੱਤਰ ॥੧੫॥

ਫਾਗੁਨ ਫਲ ਯੇ ਹੀ ਹੈ ਪੂਰਨ, ਆਪਨਾ ਆਪ ਪਛਾਨੇ ਤੂੰ ।
ਸਚ ਝੂਠ ਕਾ ਨਿਰਨਾ ਕਰਕੇ, ਮਨ ਕੇ ਅੰਦਰ ਮਾਨੇ ਤੂੰ ।
ਮੈਂ ਆਤਮ ਮੁਝ ਬਿਨ ਕਛੁ ਨਾਹੀ, ਏਹੁ ਬ੍ਰਿਤੀ ਨਿਤ ਆਨੇ ਤੂੰ ।
ਸਹਿਜ ਸੁਭਾਉ ਸਰਬ ਦਾ ਗੋਬਿੰਦ, ਜੈਸਾ ਹੈ ਸੋ ਜਾਨੇ ਤੂੰ ॥੧੬॥

ਚੌਪਈ–

ਬਾਰਾਂ ਮਾਹ ਸੰਤ ਜੀ ਭਾਏ । ਕੰਠ ਆਪਣੇ ਕਵਿ ਕੋ ਲਾਏ ।
ਚਿਤ ਕਰਤਾਰ ਆਇ ਕਰ ਦਾਨਾ । ਸ੍ਰੀ ਸੰਤ ਜੀ ਮਯਾ ਨਿਧਾਨਾ ॥੧੭॥
ਗੋਬਿੰਦ ਇੰਦ੍ਰੀਆਂ ਕੋ ਪ੍ਰਕਾਸ਼ੈਂ । ਚੇਤਨ ਬ੍ਰਹਮ ਵਚਨ ਹਰਿ ਰਾਸੈਂ ।
ਅਦ੍ਵੈਤ ਵਾਦ ਕੋ ਪ੍ਰਗਟ ਕੀਆ । ਗੁਰ ਨਾਨਕ ਜੀ ਦਰਸੇ ਜੀਆ ॥੧੮॥

ਸਿੰਘ ਵਸਾਖਾ ਆਨੀ ਅਰਜ਼ੀ । ਸ਼ੇਰ ਪੁਰੇ ਮੇਂ ਚਾਲੋ ਹਰਿ ਜੀ ।
ਦੁਸ਼ਟ ਕਿਸੇ ਤੂੰ ਇ ਬੀੜ ਗੁਰੂ ਕੀ । ਕਰੀ ਬਿਅਦਬੀ ਪਾਠ ਸ਼ੁਰੂ ਕੀ ॥੧੯॥
ਸੰਤ ਆਨ ਕੇ ਰਹਿਤ ਸਥਾਨਾ । ਪੇਖ ਬੀੜ ਪਾੜੀ ਬੇਈਮਾਨਾ ।
ਜੋਸ਼ ਆਯਾ ਦੀਵਾਨ ਮੇਂ ਆਏ । ਗੁਰੂ ਗ੍ਰੰਥ ਕੀ ਕਥਾ ਕਰਾਏ ॥੨੦॥
ਗੁਰਬਾਣੀ ਮਹਿਮਾਂ ਸੋ ਉਚਾਰੀ । ਕਵਿਤਾ ਵਿਚ ਮੈਂ ਕਹੋਂ ਵਿਚਾਰੀ ।
ਵਾਜੇ ਸਾਥ ਏਹੁ ਗਾਵਨ ਕਰੀ । ਰਤਨਾ ਕੀ ਖਾਣੀ ਉਰਧਰੀ ॥੨੧॥

– ਮਹਾਂ ਪੁਰਖੋਂ ਵਾਚ ਕਬਿੱਤ –

ਤੇਜ ਭਰੀ, ਸ਼ਾਂਤਿ ਭਰੀ, ਦੈਵੀ ਗੁਣਾਂ ਪਾਂਤਿ ਭਰੀ, ਆਛੀ ਬਹੁ ਭਾਂਤਿ ਭਰੀ, ਗਿਆਨ ਕੇ ਸਮਾਜ ਕੀ ।
ਈਸ ਗੁਣਾਂ ਵਾਦ ਭਰੀ, ਵੇਦ ਮਰਿਯਾਦਾ ਭਰੀ, ਅੰਮ੍ਰਿਤ ਸੁਆਦਿ ਭਰੀ, ਰੱਖਕ ਅਹਿ ਲਾਜ ਕੀ ।

ਭਾਉ ਭਰੀ, ਭਗਤਿ ਭਰੀ, ਓਜ ਭਰੀ, ਸ਼ਕਤਿ ਭਰੀ, ਭਾਰੀ ਅਨੁਰਕਤ ਭਰੀ, ਧੁੰਸਨੀ ਕੁਪਾਜ ਕੀ।
ਰਾਜੁ ਭਰੀ, ਜੋਗੁ ਭਰੀ, ਭਾਗੁ ਭਰੀ, ਭੋਗੁ ਭਰੀ, ਪੁੰਨ ਮੇਂ ਪ੍ਰਯੋਗ ਬਾਣੀ ਗ੍ਰੰਥ ਮਹਾਰਾਜ ਕੀ ॥੨੨॥
ਪਾਪਨਿ ਕਟੱਯਾ, ਮਨੁ ਸੁਧਿਤਾ ਕਰੱਯਾ, ਬਰਿ ਬੁਧ ਪ੍ਰਗਟੱਯਾ, ਸਤਿ ਸੰਗ ਕੋ ਬਤਈਆ ਹੈ।
ਗੂੜ ਗੁਣ ਗੱਯਾ, ਪ੍ਰਭੂ ਪ੍ਰੇਮ ਉਪਜੱਯਾ, ਸੁਰਾ ਸੰਪਦਾ ਸਹੱਯਾ, ਅਨੀਂ ਆਸੁਰੀ ਦਰੱਈਆ ਹੈ।
ਸੰਤ ਖੁਸ਼ੀ ਮ੍ਰਿਗ ਰਾਜ, ਜਾਨਤ ਚਤਰਭੱਯਾ, ਊਚਨਿ ਤੇ ਊਚੀ ਗਿਰਾ ਗਿਆਨ ਕੋ ਧਰੱਯਾ ਹੈ।
ਬ੍ਰਹਮੁ ਬੋਧ ਕੱਯਾ, ਭਵ ਮੀਚ ਕੇ ਹਰੱਯਾ, ਐਸੇ ਬਾਂਛਤ ਫਲੋਂ ਕੇ ਗੁਰੂ ਗ੍ਰੰਥ ਹੀ ਦਵੱਈਆ ਹੈ ॥੨੩॥
ਸੁਧਾ ਕੀ ਤਰੰਗਨੀ ਹੈ, ਰੋਗ ਭਰਮ ਭੰਗਨੀ ਹੈ, ਮਹਾਨ ਸ੍ਵੇਤ ਰੰਗਨੀ, ਮਹਾਨਿ ਮਨ ਮਾਨੀ ਹੈ।
ਕਿਧੋਂ ਚੰਦ ਚਾਂਦਨੀ ਸੀ, ਮੋਹ ਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ, ਸਦੀਵ ਸੁਖ ਦਾਨੀ ਹੈ।
ਕਿਧੋਂ ਇਹੁ ਹੰਸਨੀ ਸੀ, ਮਾਨਸੁ ਵਤੰਸਨੀ ਹੈ, ਗੁਨੀਨਿ ਪ੍ਰਸੰਸਨੀ, ਸ਼ਰਬ ਜਗ ਜਾਨੀ ਹੈ।
ਪ੍ਰੇਮ ਪਟਰਾਨੀ ਸਿਆਨੀ, ਗਿਆਨ ਕੀ ਜਨਨਜਾਨੀ, ਗੁਨੀਭਨੀ ਬਾਨੀ, ਤਾਂਕੀ ਗੁਰੂ ਗੁਰਬਾਨੀ ਹੈ।੨੪।
ਦੇਖੋ ਦੀਨ ਬੰਧੂ ਗੁਰੂ ਗ੍ਰੰਥ ਜੋ ਬਨਾਤੇ ਨਾਹਿ, ਗੋਬਿੰਦ ਕੋ ਨਾਮੁ ਕੋਈ ਭੂਲ ਕੇ ਨ ਲੇਵਤਾ।
ਜਾਨਤੇ ਨਾ ਸੰਤਨ, ਪਛਾਨ ਤੇ ਨਾ ਪੁੰਨਨ ਕੋ, ਕਾਹੇ ਕੋ ਮਨਾਤੇ ਲੋਕ ਹਾਥ ਜੋੜ ਨੇਵਤਾ।
ਸੰਤ ਖੁਸ਼ੀ ਮ੍ਰਿਗ ਰਾਜ ਜਾਨਤ ਚਤਰ ਭੱਯਾ, ਜੇਤੋ ਸੰਸਾਰ ਪੁੰਜ ਕਾਮਨਾ ਕੇ ਸੇਵਤਾ।
ਭੂਲ ਜਾਤੇ ਰਾਗ ਔ ਗਰਕ ਜਾਤੇ ਪੰਥ ਵਾਂਕੇ, ਡੂਬ ਜਾਤੇ ਬੇਦ ਔ ਪਲਾਇ ਜਾਤੇ ਦੇਵਤਾ ॥੨੫॥

ਦੋਹਿਰਾ—ਜਿਸ ਮਹਿ ਅੰਮ੍ਰਿਤ ਗਿਆਨ ਹੈ, ਮਾਣਕ ਭਗਤਿ ਵੈਰਾਗ।
ਗੁਰੂ ਗ੍ਰੰਥ ਸਾਹਿਬ ਉਦਧ, ਬੰਦੋਂ ਕਰ ਅਨੁਰਾਗ ॥੨੬॥

ਚੌਪਈ—ਏਤੇ ਛੰਦ ਸੁਨਾਏ ਸੰਤਾ। ਗੁਰੂ ਗ੍ਰੰਥ ਮਹਿਮਾ ਅਤਿਅੰਤਾ।
ਫੇਰ ਇਕ ਸੌ ਇਕ ਜੋ ਭਾਈ। ਅਖੰਡ ਪਾਠ ਰਾਖੇ ਸਮੁਦਾਈ ॥੨੭॥
ਤਾਂਕੋ ਭੋਗ ਪਾਯਾ ਮਿਲ ਸਾਰੇ। ਸੰਤ ਕਥਾ ਤਿਸ ਦਿਨੈ ਉਚਾਰੇ।
ਪੰਦ੍ਰਾਂ ਜੇਠ, ਮਈ ਹੈ ਸਤਾਈ। ਅਠਾਈ ਈਸਵੀ ਐਤ ਦਿਨ ਆਈ।੨੮।
ਭੋਗ ਪਏ ਤੇ ਵਾਕ ਇਹੁ ਆਯਾ। 'ਤੁਧ ਬਿਨੁ ਦੂਜਾ ਨਾਹੀ ਕੋਇ' ਭਾਯਾ।
ਸੰਤਾਂ ਸ਼ਬਦ ਪੜੇ ਇਉਂ ਰੂਰੇ। 'ਸ਼ਾਂਤਿ ਪਾਈ ਗੁਰ ਸਤਿਗੁਰ ਪੂਰੇ'।੨੯।
ਅਖੰਡ ਪਾਠ ਕੇ ਭੋਗ ਪਏ ਜਬ। ਖੜਕ ਸਿੰਘ ਬਾਬਾ ਸ਼ੇਰ ਸਿੰਘ ਸਬ।
ਬੈਠੇ ਮਨ ਮੇਂ ਨੇਹੁ ਘਨੇਰਾ। ਸੰਤ ਪ੍ਰਚਾਰ ਕਰਿਆ ਬਹੁਤੇਰਾ ॥੩੦॥
ਸੰਤਾਂ ਕਿਹਾ ਸ਼ੋਕ ਹੈ ਭਾਈ। ਅਜ ਸੂਰਮਾ ਅਸ ਕੋ ਨਾਹੀ।
ਮਹਿਤਾਬ ਸਿੰਘ ਜੀ ਮੀਰਾਂ ਕੋਟੀ। ਮੱਸੇ ਦਾ ਸਿਰ ਕਟ ਕਰ ਬੋਟੀ ॥੩੧॥
ਹਰਿ ਮੰਦਰ ਕਾ ਅਦਬ ਰਖਾਯਾ। ਮੱਸਾ ਜਾਨੋ ਮਾਰ ਮੁਕਾਯਾ।
ਜੰਗਲਾਂ ਚੋਂ ਆਏ ਕਰ ਹੀਲਾਂ। ਤੁਰਕਾਂ ਕੋ ਨਹਿ ਛਾਡ ਕਬੀਲਾ।੩੨।
ਅਸੀ ਕਈ ਲੱਖ ਸਿੰਘ ਦਿਸੰਤੇ। ਦੁਸ਼ਟ ਬਿਅਦਬੀ ਕਰ ਜੀਵੰਤੇ।
ਅਣਖ ਗਈ ਅਜ ਸਾਡੀ ਮੀਤਾ। ਤੂੰ ਬੀੜਾਂ ਕੀ ਬਿਅਦਬੀ ਕੀਤਾ ॥੩੩॥
ਨਾਮੁ ਪੂਜਨੇ ਯੋਗ ਗੁਰੂ ਗ੍ਰੰਥਾ। ਬਿਅਦਬੀ ਹੋਤ ਜੀਵਤੇ ਪੰਥਾ।
ਸੂਰਬੀਰਤਾ ਰਿਦੇ ਬਿਸਾਰੀ। ਲਾਲਚ ਖਾਇ ਕਾਯਰਤਾ ਧਾਰੀ ॥੩੪॥

ਪੜਤੇ ਬਾਣੀ ਮਨ ਨ ਵਸਾਈ। ਬਹਾਦਰੀ ਦਿਲ ਮੇਂ ਤਾਹਿ ਨ ਆਈ।
ਮੰਤ੍ਰ ਗੁਰ ਨਾਨਕ ਭਗਵਾਨਾ॥ ਭੂਲੇ ਜੀਵਣ ਸਾਚਾ ਜਾਨਾ॥੩੫॥
ਸ੍ਰੀ ਤੇਗ ਬਹਾਦਰ ਸੀਸ ਲਗਾਯਾ। ਤਿਨ ਗੁਰਬਾਣੀ ਉਪਦੇਸ਼ ਕਰਾਯਾ।
ਐਸੀ ਗੁਰਬਾਣੀ ਗੁਰੂ ਗੂੰਥਾ। ਧਰਮ ਰਾਖਨਾ ਭੂਲੀ ਸੰਥਾ॥੩੬॥
ਸ਼ਰਧਾ ਰਾਖੋ ਬੀਰ ਸੋ ਬਣਕੇ। ਦੁਸ਼ਟ ਹੰਕਾਰੀ ਮਾਰ ਪਛਰ ਕੇ।
ਸਿਦਕ ਗੁਰੂ ਚਰਨਨ ਮੇਂ ਧਾਰੋ। ਜੀਵਣ ਆਸਾ ਰਿਦੇ ਬਿਸਾਰੋ॥੩੭॥
ਤ੍ਰੈ ਬੀੜਾਂ ਜੋ ਪਾੜੀ ਦੁਸਟਾਂ। ਸੇਵਾ ਕਰ ਸਵਾਰੋ ਇਸ਼ਟਾ।
ਗੁਰੂਦੁਆਰਾ ਦੇਹੁ ਬਣਾਈ। ਸਿੰਘ ਰਹੈ ਸਦ ਕੀਰਤਨ ਗਾਈ॥੩੮॥
ਸੰਗਤਿ ਜੋਸ਼ ਮੇਂ ਬਹੁਤੀ ਆਈ। ਡਿਪਟੀ ਕੰਬਿਓ ਅੰਗਰੇਜ਼ ਜੋ ਥਾਈ।
ਬਿਨਤੀ ਕਹਿ ਨਿਆਇ ਕਰਾਈ। ਹੱਲਾ ਨਾ ਕਰੋ ਮੇਰੇ ਭਾਈ॥੩੯॥
ਸੰਗਤਿ ਰੁਕੇ ਨਾ ਬਿਅਦਬੀ ਦੇਖੀ। ਡਰੇ ਹਾਕਮ ਸਭ ਖਲਕਤ ਪੇਖੀ।
ਨੀਤੀ ਬਿਨਤੀ ਬਹੁਤੀ ਕੀਨੀ। ਪੜਤਾਲ ਕਮੇਟੀ ਬਨੀ ਨਵੀਨੀ॥੪੦॥
ਦੁਸ਼ਟ ਭਾਲ ਦੰਡੇ ਅਧਿਕਾਈ। ਸ਼ੇਰ ਸਿੰਘ ਆਦਿਕ ਸਭ ਜਾਈ।
ਸ਼ੇਰ ਪੁਰੇ ਬਣਯੋ ਗੁਰੂ ਦੁਆਰਾ। ਲੰਗਰ ਚਲੈ ਕੀਰਤਿ ਉਚਾਰਾ॥੪੧॥
ਬਿਸਾਖਾ ਸਿੰਘ ਸੇਵਾ ਕਰਵੰਤਾ। ਬੀੜ ਸਵਾਰੀ ਤ੍ਰੈ ਬੁਧ ਵੰਤਾ।
ਸੰਤ ਪ੍ਰਚਾਰ ਸੇਵਾ ਇਉਂ ਕੀਨੀ। ਬਿਅਦਬੀ ਬਾਣੀ ਸਕੈ ਨ ਚੀਨੀ॥੪੨॥
ਲੋਕ ਜਗਾਇ ਬਹਾਦਰੀ ਹੇਤਾ। ਮਨ ਤਨ ਬਾਣੀ ਕੇ ਸੰਤ ਜੇਤਾ।
ਬੋਪਾਰਾਏ ਰਹੇ ਪੁਨ ਆਈ। ਸਿਮਰੈਂ ਵਾਹਿਗੁਰੂ ਲਿਵ ਲਾਈ॥੪੩॥
ਚਾਲੀ ਦਿਨ ਮੂਲ ਮੰਤਰ ਸੇਵਾ। ਰਹੇ ਇਕਾਂਤ ਧਿਆਨ ਗੁਰਦੇਵਾ।
ਬੋਲੇ ਨਹੀ ਕਿਸੀ ਸੰਗ ਪਿਆਰੇ। ਨਾ ਖਾਯੋ ਨਹਿ ਜਲ ਮੁਖ ਡਾਰੇ॥੪੪॥
ਇਕ ਸਮਾਧ ਵਿਖੇ ਥਿਰ ਥੀਵੇ। ਮਿਲੇ ਪ੍ਰੀਤਮ ਰੰਗ ਮੇਂ ਜੀਵੇ।
ਇਕਤਾਲੀਵੇਂ ਦਿਨ ਉਠ ਦੇਖਾ। ਸਰੀਰ ਕਿਰਸ ਨਿਰਬਲ ਬਹੁ ਪੇਖਾ॥੪੫॥
ਜੋਤ ਮਸਤਕ ਪਰ ਬਹੁਤ ਸਵਾਈ। ਗੁਰੂ ਜੋਤ ਮਨ ਥਿਰਤਾ ਪਾਈ।
ਸਿੰਘਾਂ ਵਲ ਤਕ ਮਸਤ ਬਨਾਵੇ। ਸਨੇ ਸਨੇ ਬਲ ਤਨ ਹੁਇ ਆਵੇ॥੪੬॥
ਫਿਰ ਖਾਵਨ ਪੁਨ ਪੀਵਨ ਲਾਗੇ। ਇਕ ਰਸ ਸਹਿਜ ਸਮਾਧ ਅਨੁਰਾਗੇ।
ਜੀਵਾਂ ਕੇ ਜਾਗੇ ਹੈਂ ਭਾਗਾ। ਸੰਤ ਵੇਖ ਹਰਿ ਦਰਸ਼ਨ ਪਾਗਾ॥੪੭॥
ਦਰਸ਼ਨ ਪਾਇ ਮਨ ਸ਼ਾਂਤੀ ਆਵੈ। ਮਨ ਇਕਾਗਰ ਤਾਂਹੀ ਸਮੇ ਭਾਵੈ।
ਪ੍ਰੇਮ ਉਦੇ ਹੋਵੈ ਪਿਖ ਰੂਪਾ। ਸਿਮਰਨ ਸ਼ੂਰੂ ਆਪੇ ਹੋਇ ਭੂਪਾ॥੪੮॥
ਇਕ ਸੇਵਕ ਕੋ ਪਾਸ ਬੁਲਾਈ। ਸੂਧਾ ਵੇਸ ਕਰਾਯੋ ਤਾਈ।
ਮੇਰੋ ਰੂਪ ਸਿੰਘ ਤੂੰ ਪਿਆਰੇ। ਛੁਰੀ ਇਕ ਪਾਸ ਰਾਖੋ ਤਨ ਧਾਰੇ॥੪੯॥
ਦੋ ਕਛੈਹਰੇ ਸਿਰ ਦਸਤਾਰਾ। ਸੰਜਮ ਚੀਰ ਰਾਖੋ ਬਲਿਹਾਰਾ।
ਗੁਰਬਾਣੀ ਪ੍ਰਚਾਰ ਕਰਾਵੋ। ਆਪ ਜਪੋ ਸੰਗਤਾਂ ਕੋ ਜਪਾਵੋ॥੫੦॥

ਇਹੁ ਸਿਖੜਾ ਦੇਹਿਤ ਪ੍ਰਚਾਰਾ । ਭੇਜਿਓ ਸੰਤ ਮੀਤ ਕਰਤਾਰਾ ।
ਇਉਂ ਸ਼ਿੰਘ ਬਹੁਤੇਂ ਸੰਤ ਬਣਾਏ । ਸ਼ਕਤੀ ਦੇਇ ਨਿੰਮ੍ਰਤਾ ਸਿਖਾਏ ॥੫੧॥
ਦੁਨੀਆਂ ਮੇਂ ਪ੍ਰਚਾਰ ਅਚੰਭਾ । ਪ੍ਰੇਖ ਸਿਖੀ ਸਭ ਹੋਤ ਅਚੰਭਾ ।
ਸੰਤ ਕਮਾਲ ਪੁਰੇ ਮੇਂ ਆਏ । ਪ੍ਰਚਾਰ ਸਿੱਖੀ ਕਾ ਅਧਿਕ ਕਰਾਏ ॥੫੨॥

ਤੀਸ ਸਿੰਘਾਂ ਕੋ ਅੰਮ੍ਰਿਤ ਛਕਾਈ । ਅਖਾੜੇ ਪਿੰਡ ਬਿਰਾਜੇ ਆਈ ।
ਅਖੰਡ ਪਾਠ ਕਰ ਕੇ ਪ੍ਰਚਾਰਾ । ਅੰਮ੍ਰਿਤ ਵੇਲੇ ਆਸਾ ਵਾਰਾ ॥੫੩॥
ਗੁਰਬ੍ਰਚਨ ਸਿੰਘ ਕੇ ਘਰ ਰਹਿ ਸਾਂਈ । ਸਿਮਰਨ ਰੰਗ ਮੇਂ ਰਾਤ ਲੰਘਾਇ ।
ਫਿਰ 'ਮਦੋ' ਦੀਵਾਨ ਪੈ ਆਏ । ਅੱਧਾ ਸੌਣ ਗਿਆ ਤਦ ਭਾਏ ॥੫੪॥

ਲਾਇ ਦੀਵਾਨ ਸੇਵਾ ਵਡਿਆਈ । ਪ੍ਰੇਮ ਸਿੰਘ ਕੀ ਧੰਨ ਕਮਾਈ ।
ਸਰੋਵਰ ਸੇਵਾ ਜਾਹੂ ਕੀਨੀ । ਭਿੰਡਰੀ ਆਏ ਸੰਤ ਪ੍ਰਬੀਨੀ ॥੫੫॥
ਸੰਤਾਂ ਕੇ ਪਿਤ ਸਿੰਘ ਖਜਾਨੰ । ਤਾਪ ਚੜਿਓ ਭਏ ਬ੍ਰਿਧ ਮਹਾਨੰ ।
ਸਾਰੀ ਉਮਰ ਸਿਮਰਨ ਮੇਂ ਬਿਤਾਈ । ਕ੍ਰਿਤ ਖੇਤੀ ਕਰ ਦੇਗ ਚਲਾਈ ॥੫੬॥

ਤਪ ਮੂਰਤ ਧਰ ਆਪੇ ਆਯਾ । ਬ੍ਰਹਮ ਗਿਆਨ ਮਨ ਜਾਂਹਿ ਟਿਕਾਯਾ ।
ਗੁਰ ਸਿਖੀ ਸਿਰ ਲੈ ਨਿਰਬਾਹੀ । ਭਗਤੀ ਗੁਰ ਕੀ ਅਧਕ ਕਰਾਹੀ ॥੫੭॥
ਮਨ ਨੀਵਾਂ ਰਖ ਬ੍ਰਹਮ ਸਮਾਏ । ਭੇਤ ਨਹੀਂ ਦੀਓ ਮੁਖੋਂ ਅਲਾਏ ।
ਕਰਣੀ ਅਧਕ ਨ ਧਰ ਅਹੰਕਾਰਾ । ਗਰੀਬੀ ਕਾ ਸਿਰਪਾਉ ਲਿਲਾਰਾ ॥੫੮॥

ਸੰਤ ਸੇਵਾ ਮੇਂ ਲਾਗੇ ਆਈ । ਆਪ ਕਰੈਂ ਸਿੰਘਾਂ ਦੇ ਹਟਾਈ ।
ਬਾਬਾ ਜੀ ਕਛੁ ਤਕੜੇ ਥੀਏ । ਦਸ ਭਾਦੋਂ ਦਿਨ ਆਈ ਸਮਝੀਏ ॥੫੯॥
ਜੋੜ ਮੇਲ ਮੁਰਾਲੇ ਵਾਲਾ । ਆਯਾ ਨਜ਼ਦੀਕ ਬਾਬਾ ਜੀ ਭਾਲਾ ।
ਬਾਬਾ ਜੀ ਕਹਿ ਸੰਤਾਂ ਤਾਂਈ । ਸਾਲਾਨਾ ਦੀਵਾਨ ਮੁਰਾਲੇ ਆਈ ॥੬੦॥

ਜਾਵਹ ਆਪ ਨ ਦੇਰ ਲਗਾਵੋ । ਅਬ ਤਕੜੇ ਹਮ ਬਿਲਮ ਨ ਲਾਵੋ ।
ਸੰਤਾਂ ਕਿਹਾ ਨਹਿ ਮੈਂ ਜੀ ਜਾਂਉ । ਪਿਤ ਜੀ ਸੇਵਾ ਮੇਂ ਸਦਾ ਰਹਾਉਂ ॥੬੧॥
ਹਰ ਸਾਲ ਜਾਤੇ ਆਪ ਪਿਆਰੇ । ਐਤਕੀ ਭੀ ਜਾਉ ਸੋ ਨਿਹਾਰੇ ।
ਸਰੀਰ ਸਦਾ ਇਕ ਰਸ ਨਹਿ ਭਾਈ । ਜਨਮਯੋ ਜੋ ਬਿਨਸੈ ਸੋ ਆਈ ॥੬੨॥

ਪਾਸ ਹੁਤੇ ਜੇ ਤਿਆਗੇ ਪ੍ਰਾਨਾ । ਫੇਰ ਕਿਆ ਕਛੁ ਸਗ ਲੈ ਜਾਨਾ ।
ਆਗਿਆ ਮੰਨ ਨ ਲਾਓ ਅਵਾਰਾ । ਜੱਥਾ ਸੰਗ ਲਜਾਓ ਸਾਰਾ ॥੬੩॥
ਸੰਤ ਚਾਹਿਤੇ ਨਾਹੀ ਜਾਨਾ । ਇੰਦਰ ਸਿੰਘ ਜੀ ਤਬੈ ਬਖਾਨਾ ।
ਬਾਬਾ ਜੀ ਕੀ ਆਗਿਆ ਮਾਨੋ । ਜਾਵਹੁ ਆਪ ਨ ਹਠ ਕਉ ਠਾਨੋ ॥੬੪॥
ਸੰਤਾਂ ਕਿਹਾ ਬਾਬਾ ਜੀ ਸੁਨੀਏ । ਦਰਸ਼ਨ ਤੁਮਰਾ ਦੁਰਲਭ ਜਨੀਏ ।
ਫੇਰ ਦਿਦਾਰ ਕਰੈਂ ਕੇ ਨਾਹੀਂ ਆਗਿਆ ਵਾਰ ਵਾਰ ਤੁਮ ਪ੍ਰਾਹੀ ॥੬੫॥
ਬਾਬਾ ਜੀ ਹੱਸ ਕੇ ਤਬ ਬੋਲੇ । ਅਬਿਨਾਸੀ ਘਰ ਹਮ ਨੇ ਟੋਲੇ ।
ਬ੍ਰਹਮ ਮੇਂ ਆਵਨ ਜਾਵਨ ਨਾਹੀ । ਬਿਆਪਕ ਵਿਖੈ ਵਿਛੋੜਾ ਕਾਹੀ ॥੬੬॥

ਤੁਮ ਗਿਆਨੀ ਸਿੰਘ ਆਪੇ ਜਾਨੋ । ਅੰਤਰ ਜਾਮੀ ਭੇਦ ਪਛਾਨੋ ।
ਬਿਨਾ ਬ੍ਰਹਮੁ ਨਹਿ ਕੋਊ ਥਾਨਾ । ਆਪੇ ਤੁਸੀਂ ਬਖਾਨਤ ਗਿਆਨਾ ॥੬੭॥
ਮੈਂ ਕਿਆ ਕਹੋ ਆਪ ਸਭ ਜਾਨੋ । ਨਿਰਮੋਹ ਰਹੋ ਇਹੁ ਦੇਵਹੁ ਦਾਨੋ ।
ਸੰਤਾਂ ਕਿਹਾ ਆਪ ਨਿਰਮੋਹਾ । ਵਿਰਾਗ ਸਰੂਪ ਬਾਬਾ ਜੀ ਸੋਹਾ ॥੬੮॥

ਵਾਹਿਗੁਰੂ ਕੀ ਫਤੇ ਬੁਲਾਈ । ਮਿਲੇ ਅਖੀਰੀ ਬਾਬੇ ਤਾਂਈ ।
ਸੰਤ ਰੰਗ ਅਪਣੇ ਮੇਂ ਰਾਤੇ । ਮੁਰਾਲੇ ਆਏ ਕੀਰਤ ਮੁਖ ਗਾਤੇ ॥੬੯॥
ਭਾਦਰੋਂ ਪੰਦਰਾਂ ਕਰ ਦੀਵਾਨਾ । ਰਹੇ ਮੁਰਾਲੇ ਗੁਣੀ ਨਿਧਾਨਾ ।
ਸੰਗਤਿ ਕੋ ਵੈਰਾਗ ਮੇਂ ਲਾਈ । ਗੁਰੂ ਗ੍ਰੰਥ ਕੀ ਕਥਾ ਸੁਣਾਈ ॥੭੦॥

ਸੰਤ ਪੂਰੇ ਸੰਗਤਿ ਧਰ ਭਾਊ । ਲੈ ਗਈ ਕਰ ਕੇ ਮਨ ਕਾ ਚਾਊ ।
ਰਹੇ ਮੁਰਾਲੇ ਆਪਨੇ ਰੰਗਾ । ਸਤਿਸੰਗਤਿ ਕੋ ਲਾਭ ਹੈ ਚੰਗਾ ॥੭੧॥
ਛਬੀ ਭਾਦਰੋਂ ਜਬ ਤਿੰਨ ਵਾਜੇ । ਸੰਤ ਮੁਰਾਲੇ ਸਿਮਰ ਮਹਾਰਾਜੇ ।
ਅਕਸ ਮਾਤ੍ਰ ਆਸਨ ਤੇ ਨੀਚੇ । ਉਤਰੇ ਸੰਤ ਆਏ ਬਾਗ ਬੀਚੇ ॥੭੨॥

ਮਹੰਤ ਸਾਹਿਬ ਕੋ ਕਿਹਾ ਸੁਣਾਈ । ਬਾਬਾ ਜੀ ਤਨ ਤ੍ਯਾਗ ਦਿਸਾਈ ।
ਮਹੰਤ ਪ੍ਰੇਮ ਸਿੰਘ ਜੀ ਬਿਸਮਾਦੇ । ਸੰਤ ਭਾਗ ਸਿੰਘ ਬਚਨ ਸੁਨਾਂਦੇ ॥੭੩॥
ਚਲੋ ਚਲੀਏ ਕੱਲ ਸੋ ਤਾਂਹੀ । ਭਿੰਡਰੀਂ ਬਾਬਾ ਜੀ ਹੈ ਜਾਹੀ ।
ਸ਼ਾਮ ਬਿਸ਼ਨ ਸਿੰਘ ਜੋ ਪਟਵਾਰੀ । ਭਿੰਡਰਾਂ ਤੋਂ ਆਯਾ ਇਉਂ ਉਚਾਰੀ ॥੭੪॥

ਫੇਰ ਬੀਮਾਰ ਬਾਬਾ ਜੀ ਹੋਏ । ਪਰ ਖਤਰਾ ਨਹੀਂ ਹਮ ਨੇ ਜੋਏ ।
ਸੰਤਾਂ ਕਿਹਾ ਸੁ ਜੋਤਿ ਸਮਾਏ । ਚਲਹੁ ਮਹੰਤ ਸੰਤ ਉਤਲਾਏ ॥੭੫॥
ਅਠਾਈ ਭਾਦਰੋਂ ਭਿੰਡਰੀਂ ਆਏ । ਇੰਦਰ ਸਿੰਘ ਜੀ ਕਥਾ ਸੁਨਾਏ ।
ਸੰਤਾਂ ਕੋ ਬਾਬਾ ਜੀ ਕੀ ਬਾਤਾ । ਸਰਬ ਸੁਨਾਈ ਜਿਉਂ ਭੇ ਦੇਹਾਂਤਾ ॥੭੬॥

ਜਬ ਗਏ ਆਪ ਮਗਰੋਂ ਤਬ ਜਾਨੋ । ਬਾਬਾ ਜੀ ਕੋ ਤਾਪ ਹੋਇ ਆਨੋ ।
ਫੇਰ ਰਾਜ਼ੀ ਹੋਇ ਗਏ ਤਦਾਈ । ਬਿਸ਼ਨ ਸਿੰਘ ਜਬ ਦੀਓ ਪਠਾਈ ॥੭੭॥
ਛੱਬੀ ਦਿਨ ਕੋ ਅੰਮ੍ਰਿਤ ਵੇਲੇ । ਕਰ ਸ਼ਨਾਨ ਨਿਜ ਧਿਆਨ ਸੁਹੇਲੇ ।
ਭੋਜਨ ਕਛੁਕ ਖਾਯੋ ਪ੍ਰਸੰਨਾ ਬਿਰਾਜੇ ਫੇਰ ਬੋਲੇ ਧਨ ਧੰਨਾ ॥੭੮॥

ਉਠ ਬੈਠੇ ਕਹਿ ਸੁਨਹੁ ਸਾਰੇ । ਮੋਹ ਤਿਆਗਹੁ ਝੂਠ ਪਸਾਰੇ ।
ਸਤਿਗੁਰ ਦਰਸ਼ਨ ਸੁਪਨੇ ਪਾਯਾ । ਸ੍ਰੀ ਦਸਮੇਸ਼ ਜੀ ਹੁਕਮ ਅਲਾਯਾ ॥੭੯॥
ਤਨ ਤਜ ਸਚਖੰਡ ਮੇ ਆਵੋ । ਜਨਮ ਫੇਰ ਨਹਿ ਜਗ ਮੇਂ ਪਾਵੋ ।
ਅਬ ਮੈਂ ਕਰ ਸ਼ਨਾਨ ਤਹਾਂ ਜਾਊਂ । ਗੁਰ ਚਰਨਾਂ ਮੇਂ ਸਦਾ ਰਹਾਊਂ ॥੮੦॥
ਕੇਸੀ ਸ਼ਨਾਨ ਬਸਤਰ ਨਵੀਨੇ । ਪਹਿਰੇ ਆਪ ਬਾਬਾ ਜੀ ਭੀਨੇ ।
ਜਪੁ ਕਾ ਪਾਠ ਅਜੈਬ ਸਿੰਘ ਭਾਖਾ । ਪੈ ਗੇ ਬਸਤ੍ਰ ਲੈ ਅਭਿਲਾਖਾ ॥੮੧॥
ਇਕ ਦਮ ਸਰੀਰ ਕੰਪਾਵਨ ਕੀਆ । ਬੈਠੇ ਸਿੰਘ ਪਾਸ ਰਸ ਲੀਆ ।
ਵਡਾ ਅਚਰਜ ਪੇਖਿਓ ਤਹਿ ਵੇਲੇ । ਮੰਗਲ ਸਿੰਘ ਦਸੌਂਧਾ ਸਿੰਘ ਮੇਲੇ ॥੮੨॥

ਵਰਿਆਮ ਸਿੰਘ ਸਭ ਬੋਪਾਰਾਏ । ਸ੍ਵਾਸ ਫੇਰ ਨਹੀਂ ਤਨ ਮੇਂ ਆਏ ।
ਬਾਬਾ ਜੀ ਜੋਤੀ ਜੋਤ ਸਮਾਏ । ਲਾਲੀ ਅਕਾਸ਼ ਦਿਨੇ ਭਈ ਗਾਏ ।।੮੩।।
ਪ੍ਰਕਾਸ਼ ਰੂਪ ਮੇਂ ਥਿਰੁਤਾ ਪਾਈ । ਛੱਬੀ ਭਾਦਰੋਂ ਦਿਨੇ ਤਿੰਨ ਵਜਾਈ ।
ਸਿੰਘ ਬਾਨੀ ਸਭ ਪਾਸ ਪੜੰਤੇ । ਗੁਰ ਕੀ ਜੈ ਜੈ ਕਾਰ ਭਨੰਤੇ ।।੮੪।।

ਰਾਤ ਅਖੰਡ ਕੀਰਤਨ ਸਭ ਗਾਈ । ਸਤਾਈ ਭਾਦੋਂ ਇਸ਼ਨਾਨ ਕਰਾਈ ।
ਚਿਖਾ ਰਚੀ ਕਾਸਟ ਬੇਰੀ । ਚੰਦਨ ਘ੍ਰਿਤ ਸੁਗੰਧ ਘਨੇਰੀ ।।੮੫।।
ਤਨ ਬਾਬਾ ਜੀ ਕੋ ਧਰ ਤਾਂਹੀ । ਸੋਹਿਲਾ ਪਾਠ ਕਰ ਬਿਨੈ ਅਲਾਹੀ ।
ਕੜਾਹ ਪ੍ਰਸ਼ਾਦਿ ਵਰਤਾਇ ਸੁਦੀਆ । ਸਸਕਾਰ ਕਰਿਓ ਇਉਂ ਸੁਨੀਏ ਥੀਆ ।

ਫਿਰ ਅਖੰਡ ਪਾਠ ਰਖਵਾਯੋ । ਅੰਗੀਠਾ ਥਾਨ ਸੰਤਾਂ ਕੋ ਦਿਖਾਯੋ ।
ਸੰਤ ਪੇਖ ਗੁਰ ਭਾਣਾ ਮਾਨਾ । ਕਥਾ ਕੀਰਤਨ ਪ੍ਰਵਾਹ ਚਲਾਨਾ ।।੮੭।।
ਸੰਸਕ੍ਰਿਤ ਕੀ ਕਥਾ ਸੁਨਾਈ । ਸੰਗਤਿ ਸਭ ਨਗਰਾਂ ਤੇ ਆਈ ।
ਅਖੰਡ ਪਾਠ ਪੰਦਰਾਂ ਕਰਵਾਏ । ਦਸਹਿਰਾ ਕਰਿਓ ਗੁਰਮਤ ਭਾਏ ।।੮੮।।

ਕੜਾਹ ਪ੍ਰਸ਼ਾਦਿ ਬਹੁਤਾ ਕਰਵਾਏ । ਪੰਗਤ ਲਾਇ ਸਿਖ ਸਾਧ ਛਕਾਏ ।
ਤ੍ਰਿਪਤੇ ਜੈ ਜੈ ਕਾਰ ਉਚਾਰੇ । ਅਤੁਟ ਲੰਗਰ ਚਾਲਿਓ ਇਕ ਸਾਰੇ ।।੮੯।।
ਸੰਤ ਪ੍ਰਚਾਰ ਕਰਨ ਤਬ ਲਾਗੇ । ਖਾਲਸਾ ਉਚਾ ਸਭ ਮਤ ਆਗੇ ।
ਸ਼ਾਸਤਰ ਹਿੰਦ ਦਿਜ ਕੋ ਵਡਿਆਵੇ । ਦਿਨ ਥੋੜੇ ਮੇਂ ਕਿਰਿਆ ਮੁਕਾਵੇ ।।੯੦।।

ਗਿਆਰਵੇਂ ਦਿਨ ਬ੍ਰਾਹਮਣ ਕੇ ਹੋਈ । ਖਤ੍ਰੀ ਤੇਰਵੇਂ ਕ੍ਰਿਆ ਸੋਈ ।
ਵੈਸ਼ ਪੰਦਰਵੇਂ ਦਿਨ ਕੋ ਅੰਤਾ । ਸ਼ੂਦਰ ਸਤਾਰੀਂ ਕ੍ਰਿਆ ਕਰੰਤਾ ।।੯੧।।
ਗੁਰ ਦਸਮੇਸ਼ ਪਿਤਾ ਪ੍ਰਮੇਸ਼ਰ । ਬ੍ਰਾਹਮਣਾਂ ਤੇ ਉਚੇ ਸਿੰਘਨ ਕਰ ।
ਦਸਮੇਂ ਦਿਨ ਸਭ ਰਸਮ ਮੁਕਾਵੇ । ਪਾਠ ਕਰੈ ਲੰਗਰ ਅਰਪਾਵੇ ।।੯੨।।

ਪੁਸ਼ਾਕਾ ਗ੍ਰੰਥੀ ਦੇਵੈ ਦਾਨਾ । ਕਰੈ ਪ੍ਰਸੰਨ ਦਸਵੇਂ ਹੀ ਭਾਨਾ ।
ਹੋਰ ਰਵਾਜ ਵਿਵਰਜਤ ਜਾਨੋ । ਸ੍ਰੀ ਗੁਰ 'ਸਦ ਬਾਨੀ' ਇਉਂ ਬਖਾਨੋ ।।੯੩।।
ਕੀਰਤਨ ਨਿਰਬਾਣੁ ਅੰਤ ਕੇ ਬੇਲੇ । ਕਰਹੁ ਸਿਖ ਤੁਮ ਹੋਹੁ ਸੁਹੇਲੇ ।
ਰੋਵਨ ਮੂਲ ਨ ਗੁਰ ਕੋ ਭਾਵੇ । ਸੰਤ ਮੂਏ ਨਹਿ ਸ਼ੋਕ ਕਰਾਵੇ ।।੯੪।।

ਨਾਮੁ ਪੁਰਾਨ ਕਥਾ ਸੁਣ ਪੜੀਐ । ਪਿੰਡ ਕੇਸ਼ੋ ਕਾ ਨਾਮ ਉਚਰੀਐ ।
ਪਤੱਲ ਸ੍ਰੀ ਗੋਪਾਲ ਬਖਾਨੋ । ਕਿਰਿਆ ਸੰਗਤਿ ਮੇਲ ਪਛਾਨੋ ।।੯੫।।
ਤ੍ਰਿਗੁਣ ਤਿਆਗੀ ਪੰਡਤ ਸੰਤਾ । ਸਦਿਅਹੁ ਕਿਰਿਆ ਇਹੁ ਬੁਧ ਵੰਤਾ ।
ਫੂਲ 'ਹਰੀ ਸਰ' ਹਰਿ ਹੈ ਆਪੇ । ਸਰੋਵਰ ਨਿਆਈ ਹਰੀ ਵਿਆਪੇ ।।੯੬।।
ਹਰਿ ਪ੍ਰਾਪਤੀ ਪਾਵਹੁ ਫੂਲਾ । ਮਨ ਮੀਨ ਜਿਉਂ ਰਹਿ ਅਨਕੂਲਾ ।
ਹਰਿ ਰੰਗ ਪ੍ਰੇਮ ਰੂਪ ਬੇਬਾਣਾ । ਏਹੋ ਭਾਵੇ ਗੁਰੂ ਬਖਸ਼ਾਣਾ ।।੯੭।।
ਦੀਵਾ ਹਰਿ ਕਾ ਨਾਮ ਹਮਾਰਾ । ਗੁਰ ਕਾ ਸ਼ਬਦ ਦੀਪਕ ਉਜੀਆਰਾ ।
ਨਾਮੋ ਸੰਗੀ ਲੋਕ ਪ੍ਰਲੋਕਾ । ਸਦਾ ਅਨੰਦ ਦਾਤਾ ਹਰੁ ਸ਼ੋਕਾ ।।੯੮।।

ਐਸਾ ਪ੍ਰਚਾਰ ਸੰਤ ਜੀ ਕੀਆ। ਦੇਹ ਭਸਮ ਕੋ ਨਾਹਿ ਰਖੀਆ।
ਅੰਗੀਠਾ ਰਾਖ ਸੰਗਤਾਂ ਲੇਈ। ਸਤਲੁਜ ਪ੍ਰਵਾਹੁ ਕਰਾਈ ਸੇਈ ॥੯੯॥
ਗੁਰਦੁਆਰਾ ਅਖੰਡ ਪ੍ਰਕਾਸ਼ਾ। ਤਖਤ ਪ੍ਰਕਾਸ਼ ਹਿਤ ਬਣਾਯਾ ਖਾਸਾ।
ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਹੋਵੰਤਾ। ਬੜਾ ਸੋਹਣਾ ਸਜੇ ਬਿਅੰਤਾ ॥੧੦੦॥
ਬਾਬਾ ਜੀ ਕੀ ਏਹ ਯਾਦਗਾਰਾ। ਨਾਮ ਜਪਿਤਿ ਪਾਯੋ ਸੁਖ ਭਾਰਾ।
ਸਮਾਨ ਸੁਭਾਵ ਭਾਵਤੇ ਜੀ ਕੋ। ਗੁਣ ਬਾਬਾ ਜੀ ਹੈ ਰਮਣੀਕੋ ॥੧੦੧॥

ਦੋਹਿਰਾ—ਉੱਨੀ ਸੌ ਗਿਆਰਾਂ ਵਿਖੇ, ਜਨਮ ਵਿਸਾਖੀ ਭਾਲ।
ਉੱਨੀ ਸੌ ਪਚਾਸੀਆ, ਮਿਲ ਗੇ ਜੋਤਿ ਅਕਾਲ ॥੧੦੨॥
ਪੰਝੱਤਰ ਸਾਲ ਕੇ ਹੋਇ ਭਲੇ, ਭਾਉ ਭਗਤਿ ਗੁਰ ਸਿੱਖ।
ਪਰਉਪਕਾਰੀ ਸੂਰਮੇ, ਗਿਆਤੇ ਭੂਤ ਭਵਿੱਖ ॥੧੦੩॥
ਗੁਰਦੁਆਰੇ ਕੀ ਸੇਵ ਕਾ, ਸਿਰੋਪਾਉ ਪਹਿਰਾਇ।
ਸੰਤ ਇੰਦਰ ਸਿੰਘ ਪਾਇਓ, ਜਿਹ ਸੇਵਾ ਚਿਤ ਲਾਇ ॥੧੦੪॥
ਬਾਬਾ ਜੀ ਕੇ ਗੁਣ ਜੋਊ, ਕਥੇ ਨ ਮੋ ਤੇ ਜਾਇ।
ਗਿਆਤ ਕਰਾਵਨ ਕੇ ਲੀਏ, ਸੰਗਤਿ ਕੋ ਕਛੁ ਗਾਇ ॥੧੦੫॥
ਸ੍ਰੀ ਗੁਰੂ ਗ੍ਰੰਥ ਜੀ ਖਾਲਸਾ, ਸੰਤ ਭਗਤ ਗੁਰ ਸਿੱਖ।
ਨਾਮੁ ਪ੍ਰੇਮੀ ਸਭਨ ਜਨੁ, ਨਮੋ ਸੁ ਭੂਤ ਭਵਿੱਖ ॥੧੦੬॥

ਕਬਿੱਤ—

ਜਗਤ ਅਸਾਰ ਜਾਨ ਰਹਿਣਾ ਕੂਰਾ ਪਛਾਨ, ਜੰਮੇਂ ਜਿਉਂ ਮਰ ਜਾਨ ਤਿਵੇਂ ਹੀ ਪਛਾਨੀਐ।
ਪਛਾਣਦੇ ਸੰਤ ਕੋਈ ਰਿਦੇ ਜਿਨ ਗਿਆਨ ਹੋਈ, ਵਾਸ਼ਨਾ ਸਰਬ ਖੋਈ ਆਏ ਜਗ ਜਾਨੀਐ।
ਜਾਣਦੇ ਮਿਹਰ ਜਿੰਨਾ ਜੀਵਣ ਜਗਤ ਕਿੰਨਾ, ਆਸ, ਮਾਣ, ਖੋਏ ਤਿੰਨਾ ਧੰਨ ਧੰਨ ਮਾਨੀਐ।
ਮਾਨ ਦੇ ਤਿਆਗ ਵਾਲੇ ਪ੍ਰੀਤਮ ਅਕਾਲ ਨਾਲੇ, ਰਿਦੇ ਮਧ ਜੋਤ ਭਾਲੇ ਭਗਤ ਬਖਾਨੀਐ ॥੧੦੭॥
ਨਗਰ ਪਵਿਤ ਕੀਆ ਭਿੰਡਰੀਂ ਜਨਮ ਲੀਆ, ਨਿਤ ਅਵਿਤਾਰ ਹੀਆ ਸ਼ਾਂਤਿ ਰਹੈ ਭਾਰਿਆ।
ਭਾਰਿਆ ਗੁਰਦੇਉ ਪੂਰਾ ਭਰਮ ਨਿਵਾਰ ਕੂਰਾ, ਵਾਜੇ ਅਨਹਦ ਤੂਰਾ ਦ੍ਵੈਤ ਤਾਂਈ ਮਾਰਿਆ।
ਮਾਰਿਆ ਹੈ ਕਾਮੁ ਕ੍ਰੋਧ ਰਿਦੇ ਲੀਨ ਹਰੀ ਸੋਨ, ਉਦੇ ਭਯਾ ਤਤ ਬੋਧ ਅਚਰਜ ਧਾਰਿਆ।
ਧਾਰਿਆ ਹੈ ਸ਼ਾਂਤਿ ਵੇਖ ਫਾੜੇ ਹੈਂ ਕਰਮ ਲੇਖ, ਆਤਮਾ ਵਿਰੇਖ ਭਏ ਸੰਤ ਬਲਿਹਾਰਿਆ ॥੧੦੮॥
ਤਪ ਨੇ ਸਰੂਪ ਧਰਾ ਸ਼ਿਵਜੀ ਕੈ ਵੇਸ ਕਰਾ, ਇੰਦਰ ਸੁਰਗ ਢਰਾ ਤਤੁ ਕੋ ਵਿਚਾਰ ਤੇ।
ਸੰਤ ਸੰਗ ਪ੍ਰੀਤ ਧਾਰੀ ਵਿਰਕਤਾਂ ਦੀ ਨੀਤ ਭਾਰੀ, ਕਾਮਨਾ ਸਰਬ ਹਾਰੀ ਵਿਦਿਆ ਉਚਾਰ ਤੇ।
ਗ੍ਰਿਸਤ ਨਿਬਾਹੀ ਲਾਜ ਤਜ ਨਹੀਂ ਗਏ ਭਾਜ, ਹੋ ਗਿਆ ਘਰੇ ਵਿਰਾਗ ਪਰਉਪਕਾਰ ਤੇ।
ਅੰਮ੍ਰਿਤ ਪਾਨ ਕੀਆ ਮੰਤਰ ਗੁਰੂ ਕੇ ਲੀਆ, ਰਹਿਤ ਪ੍ਰਪੱਕ ਹੀਆ ਬਾਣੀ ਗੁਰ ਧਾਰਤੇ ॥੧੦੯॥
ਜਨਕ ਬਿਦੇਹੀ ਭਯੋ ਰਾਜ ਜੋਗ ਤਿਨ ਕਯੋ, ਤਿਨਹੂੰ ਜਿ ਵੇਖ ਲਯੋ ਹੋਤ ਪ੍ਰਤੀਤਿਆ।
ਕਮਲ ਅਲੇਪ ਜੈਸੇ ਜਲ ਮੇਂ ਰਹਿਤ ਤੈਸੇ, ਬਾਬਾ ਤਪ ਧਾਰੀ ਵੈਸੇ ਰਹੇ ਨਿਰਭੀਤਿਆ।
ਜਲ ਮੁਰਗਾਈ ਤਰੇ ਪੰਖ ਨ ਸਪਰਸ ਕਰੇ, ਘ੍ਰਿਤ ਮਧ ਲੋਨ ਧਰੇ ਗਲਤ ਨ ਰੀਤਿਆ।
ਕਾਗਜ਼ ਬਿਧਾਈ ਲਾਇ ਲੇਖ ਨਹੀਂ ਲਿਖਾ ਜਾਇ, ਸੁਤੇ ਨਿਰਲੇਪ ਭਾਇ ਬਾਬਾ ਤੁਹਿ ਚੀਤਿਆ।੧੧੦।

ਪ੍ਰੀਤ ਕਿਸੇ ਕਾਵਿ ਕੀਨ ਕਾਹੂ ਪ੍ਰੀਤ ਨਾਰ ਅਧੀਨ, ਬਗਲੇ ਗਹਤ ਮੀਨ ਚੋਰ ਕਰ ਚੋਰੀਆਂ।
ਭੰਗੀ ਜਿਉਂ ਸੁੱਖਾ ਪਾਨ ਅਮਲੀ ਅਫੀਮ ਖਾਨ, ਪੋਸਤੀ ਪੋਸਤ ਦਾਨ ਭਰ ਦੇਇ ਬੋਰੀਆਂ।
ਭਰਤਾ ਪ੍ਰੀਤ ਨਾਰ ਰੰਕ ਕੋ ਮੋਹਰ ਥਾਰ, ਜਟ ਧਾਰੀ ਗੰਗ ਧਾਰ ਬਾਲਕਿ ਨੋਂ ਲੋਰੀਆਂ।
ਲਖਮੀਂ ਬਿਸ਼ਨ ਜਿਵੇਂ ਸਚੀ ਨੋਂ ਇੰਦ੍ਰ ਭਵੇ, ਨਾਰਦ ਭਗਤ ਰਵੇ ਗੁਰੂ ਪਦ ਤੋਰੀਆਂ ॥੧੧੧॥

ਭਰਥਰੀ ਵਿਰਾਗ ਧਰ ਤਿਆਗ ਦੀਓ ਰਾਜ ਘਰ, ਰੱਬ ਦੀ ਪ੍ਰੀਤ ਕਰ ਬਣ ਮੇਂ ਵਿਰਾਜਿਆ।
ਗੋਪੀ ਚੰਦ ਪ੍ਰੀਤ ਕਰੀ ਮਾਤ ਸਿੱਖ ਚੀਤ ਧਰੀ, ਜਪਦਾ ਸਦੀਵ ਹਰੀ ਗਰੀਬ ਕੇ ਨਿਵਾਜਿਆ।
ਮੰਗਲ ਤਿਆਗ ਮੋਹ ਜਾਰਿਆ ਪਖੰਡ ਕੋਹਿ, ਤਤਪਦ ਸ਼ਾਂਤਿ ਓਹ ਰਾਜ ਮਹਾਰਾਜਿਆ।
ਘਰ ਰਹਿ ਤੋਹਿ ਬਾਬਾ ਗੁਰੂ ਪਗੁ ਪ੍ਰੇਮੁ ਜਾਗਾ, ਜਗਤਿ ਕੋ ਮੋਹ ਭਾਗਾ ਰਖੀ ਗੁਰ ਲਾਜਿਆ ॥੧੧੨॥

ਕਰਾਮਾਤ ਨਾਹੀ ਕਛੁ ਲੋਗਨ ਕੇ ਡਾਰ ਭਸ, ਜਗਤ ਅਸਾਰ ਲੱਖ ਕਾਰ ਘਰ ਲਾਗੀਏ।
ਮਨ ਕੋ ਅਤੀਤ ਕਰ ਕਥਾ ਇਤਿਹਾਸ ਰਰਿ, ਹਲ ਬਾਹੈਂ ਬਾਨੀ ਪੜ੍ਹ ਪ੍ਰੀਤ ਅਸ ਜਾਗੀਏ।
ਆਵੇ ਜੇ ਗਰੀਬ ਕੋਈ ਭੁੱਖਾ ਜੋ ਨਗਨ ਹੋਈ, ਬਸਨ ਦੇ ਢਾਕੈਂ ਸੋਈ ਅੰਨ ਤ੍ਰਿਪਤਾਗੀਏ।
ਆਪ ਖੇਤੀ ਕਾਰ ਕਰੈਂ ਪ੍ਰੀਤ ਗੁਰਦੇਵ ਧਰੈਂ, ਕਾਮ ਕ੍ਰੋਧ ਸਭ ਹਰੈਂ ਧੰਨ ਬਡਭਾਗੀਏ ॥੧੧੩॥

ਜਿਸ ਨਾਮ ਸਾਥ ਭ੍ਰਮ ਭੰਨਿਆਂ ਕਬੀਰ ਨਾਮੇ, ਭਗਤ ਕਰਤ ਚਹੂੰ ਚੱਕ ਮਧ ਜਾਨੇ ਹੈ।
ਜਿਸ ਨਾਮ ਸਾਥ ਪ੍ਰੀਤ ਲਾਈ ਰਵਿਦਾਸ ਜੀ ਨੇ, ਨੀਚ ਹੂੰ ਕਹਾਇ ਕਰ ਊਚ ਪਦ ਪਾਨੇ ਹੈ।
ਜਿਸ ਨਾਮ ਸਾਥ ਤ੍ਰਿਲੋਚਨ ਭਗਤ ਧੰਨਾ, ਸੁਰ ਲੋਕ ਨਰ ਲੋਕ ਜੀਵ ਜਸ ਗਾਨੇ ਹੈ।
ਜਿਸ ਨਾਮੁ ਸਾਥ ਬੇਣੀ ਸਧਨਾ ਮੁਕਤ ਹੋਏ, ਕਥਾ ਪ੍ਰਮਾਨ ਬੇਦ ਗਿਆਨੀਆਂ ਬਖਾਨੇ ਹੈ ॥੧੧੪॥

ਜਿਸ ਨਾਮ ਸਾਥ ਰਾਮਾ ਨੰਦ ਜੀ ਰਮਤ ਰੂਪ, ਪਰਮ ਅਨੰਦ ਪ੍ਰਮਾ ਨੰਦ ਜੀ ਪਛਾਨੇ ਹੈ।
ਜਿਸ ਨਾਮੁ ਸਾਥ ਸੂਰਦਾਸ ਜੀ ਸਮਾਏ ਹਰਿ, ਭਗਤਿ ਪ੍ਰੇਮ ਸਿਆਮ ਮੂਰਤ ਲਗਾਨੇ ਹੈ।
ਜਿਸ ਨਾਮੁ ਸਾਥ ਸਾਈਂ ਸ਼ੇਖ ਜੀ ਫਰੀਦ ਜਗ, ਪੂਰਨ ਤਤਿੱਖੂ ਲੋਕ ਬੇਦ ਨੇ ਬਖਾਨੇ ਹੈ।
ਜਿਸ ਨਾਮ ਸਾਥ ਪ੍ਰੀਤ ਭੀਖਨ ਭਗਤ ਕੀਨੀ, ਪੀਪਾ ਸੈਣ ਆਪ ਰੂਪ ਭਏ ਭਗਵਾਨੇ ਹੈ ॥੧੧੫॥

ਜਿਸ ਨਾਮ ਸਾਥ ਕਲ, ਜੱਲ, ਭੱਲ, ਟੱਲ ਭਟ, ਗੰਗਾ ਆਦਿ ਭਿੱਖਾ ਭਏ ਸਰਬ ਹੀ ਪੁਰਾਨੇ ਹੈ।
ਜਿਸ ਨਾਮੁ ਸਾਥ ਹਰੀ ਨਾਰਦ ਭਗਤਿ ਲੀਨ, ਕ੍ਰਿਸ਼ਨ ਤੁਲਾਏ ਨਾਮ ਊਚੋ ਪਦ ਮਾਨੇ ਹੈ।
ਜਿਸ ਨਾਮ ਸਾਥ ਰਾਮੁ ਜਾਨਿਆਂ ਸਰੂਪ ਨਿਜ, ਯੋਗ ਜੀ ਵਸ਼ਿਸ਼ਟ ਮੁਨਿ ਸ੍ਰਵਨ ਕਰਾਨੇ ਹੈ।
ਜਿਸ ਨਾਮ ਸਾਥ ਧ੍ਰੂਵ ਅਚਲ ਅਟੱਲ ਭਏ, ਸ੍ਰੀ ਪ੍ਰਹਿਲਾਦ ਦੇਖੋ ਹੋਏ ਮੁਲਤਾਨੇ ਹੈ ॥੧੧੬॥
ਜਿਸ ਨਾਮ ਸਾਥ ਬ੍ਰਹਮੇ ਬੇਦ ਕੀ ਰਚਨ ਕੀਨੀ, ਜਗਤ ਸਿਰਜ ਨਾਮ ਲਿਖਿਆ ਪੁਰਾਨੇ ਹੈ।
ਜਿਸ ਨਾਮ ਸਾਥ ਸ਼ਿਵ ਬਿਖ ਨੋ ਪਚਾਇ ਗਿਆ, ਬਾਲ, ਖਿੱਲ, ਸ਼ਾਂਤੀ ਧਰ ਤਿਆਗੀਆ ਮਹਾਨੇ ਹੈ।
ਜਿਸ ਨਾਮ ਸਾਥ ਸ੍ਰੀ ਬਿਸ਼ਨੂੰ ਜੀ ਖਿਮਾ ਧਰੀ, ਭਏ ਹੈ ਅਭੇਦ ਸਭ ਭਗਤ ਸਿਞਾਨੇ ਹੈ।
ਜਿਸ ਨਾਮ ਸਾਥ ਇਹੁ ਧਰਤੀ ਸਹਿਤ ਭਾਰ, ਪਾਨੀ ਸਭਹੂੰ ਕੀ ਤ੍ਰਿਖਾ ਮੇਲ ਕਰ ਹਾਨੇ ਹੈ ॥੧੧੭॥

ਜਿਸ ਨਾਮ ਸਾਥ ਪਉਣ ਸਰਬ ਸ੍ਵਾਸ ਭਈ, ਦੇਂਵਦਾ ਵੇਹਲ ਜਿ ਗਗਨ ਠਿਕਾਨੇ ਹੈ।
ਜਿਸ ਨਾਮ ਸਾਥ ਅੰਨ ਖਾਣ ਦੀ ਸ਼ਕਤ ਜੀਵ, ਪੀਂਵਦੇ ਹੈਂ ਜਲ ਦੂਧ ਘ੍ਰਿਤ ਮਨ ਭਾਨੇ ਹੈ।
ਜਿਸ ਨਾਮ ਸਾਥ ਹੱਥ ਪਕੜਦੇ ਵਸਤ ਕੋਊ, ਪਾਦ ਭੀ ਚਲਤ ਭਾਰ ਸੀਸ ਤੇ ਉਠਾਨੇ ਹੈ।
ਜਿਸ ਨਾਮ ਸਾਥ ਸੁਣ ਸ਼ਬਦ ਗਿਆਨ ਹੋਇ, ਨੇਤਰ ਸਰੂਪ ਲਖ ਤੀਖੇ ਸਰਿਤਾਨੇ ਹੈ ॥੧੧੮॥

ਜਿਸ ਨਾਮ ਸਾਥ ਏ ਚਮੜੀ ਸਪਰਸ ਕਰੇ, ਠੰਢਾ ਤੱਤਾ ਭਾਉ ਤੇ ਅਭਾਉ ਪਹਿਚਾਨੇ ਹੈ।
ਜਿਸ ਨਾਮ ਸਾਥ ਨਾਸਾਂ ਗੰਧ ਤੇ ਸੁਗੰਧ ਲਖ, ਬਾਗ ਤੇ ਬਗੀਚਿਓਂ ਕੀ ਸੈਰ ਸੁਖ ਪਾਨੇ ਹੈ।
ਜਿਸ ਨਾਮ ਸਾਥ ਸਾਸ ਅੰਦਰ ਬਾਹਰ ਆਵੇ, ਨੇਤਰੇ ਕੇ ਵਾਂਗ ਗੇੜੇ ਨਾਭੀ ਮੇਂ ਲਗਾਨੇ ਹੈ।
ਜਿਸ ਨਾਮ ਸਾਥ ਨਾਥੁ ਜੋਗੀ ਸਿਧ ਪੀਰ ਹੋਏ, ਗੋਰਖ ਮੰਗਲ ਗੋਪੀ ਚੰਦ ਸੁਖਦਾਨੇ ਹੈ ॥੧੧੯॥
ਜਿਸ ਨਾਮ ਸਾਥ ਕਾਲ ਕਰਤਾ ਬਿਨਾਸ ਜਗ, ਪਾਲਨਾ ਕਰਤ ਰਿਖੀ ਮੁਨੀ ਤਪ ਠਾਨੇ ਹੈ।
ਜਿਸ ਨਾਮ ਸਾਥ ਭੋਗੀ ਭੋਗਾਂ ਨੂੰ ਤਿਆਗ ਕਰ, ਜੋਗੀਆਂ ਤੇ ਉਚ ਪਦ ਮਿੰਟ ਮੇਂ ਪਛਾਨੇ ਹੈ।
ਜਿਸ ਨਾਮ ਸਾਥ ਧਰਮ ਰਾਇ ਲਿਵ ਲਾਈ ਸਦ, ਬਰਣ ਕੁਬੇਰ ਵਿਸ਼ਕਰਮਾ ਸਿਆਨੇ ਹੈ।
ਜਿਸ ਨਾਮ ਸਾਥ ਇੰਦ੍ਰ ਪਦਵੀ ਸੁਰਗ ਪਾਈ, ਤੇਤੀ ਕੋਟ ਦੇਵਤਾ ਸਰਬ ਜਗ ਜਾਨੇ ਹੈ ॥੧੨੦॥
ਜਿਸ ਨਾਮ ਸਾਥ ਅੰਬ੍ਰੀਕ ਨੇ ਅਮਰ ਪਦ, ਸਪਤ ਰਿਖੀਸ਼ 'ਜੜ੍ਹ ਭਰਥ' ਲਗਾਨੇ ਹੈ।
ਜਿਸ ਨਾਮ ਸਾਥ 'ਰੁਕਮਾਂਗਦ' ਪ੍ਰੀਤ ਜਾਗੀ, ਚੰਦ੍ਰ ਹਾਂਸ, ਪ੍ਰਾਸਰ, ਪੁਲਸਤ ਪਛਾਨੇ ਹੈ।
ਜਿਸ ਨਾਮ ਸਾਥ 'ਦੁਰਬਾਸਾ' ਕਾਨ੍ਹ ਪੂਜਿਆ ਸੀ ਬਿਆਸ ਜੀ 'ਪਰੂਰਭ' ਤੇ 'ਅੰਗਰੇ' ਅਲਾਨੇ ਹੈ।
ਜਿਸ ਨਾਮ ਸਾਥ ਸ੍ਰੀ ਜਨਕ ਬਿਦੇਹੀ ਹੋਯੋ, ਨਰਸੀ ਭਗਤ ਹੁੰਡੀ ਤਾਰਕ ਬਖਾਨੇ ਹੈ ॥੧੨੧॥
ਜਿਸ ਨਾਮ ਸਾਥ ਸ੍ਰੀ ਦਯਾ ਸਿੰਘ ਦ੍ਰਿਆ ਆਈ, ਧਰਮ ਮ੍ਰਿਗੇਸ਼, ਸਿੰਘ ਹਿੰਮਤ, ਕਰਾਨੇ ਹੈ।
ਜਿਸ ਨਾਮ ਸਾਥ ਮੁਹਕਮ ਸਿੰਘ ਜੀ ਅਚੱਲ ਹੋਏ, ਸਾਹਿਬ ਮ੍ਰਿਗਿੰਦ ਦੂਨੀ ਮਧ ਨਹੀਂ *ਛਾਨੇ ਹੈ।
ਜਿਸ ਨਾਮ ਸਾਥ ਅਜੀਤ ਸਿੰਘ ਜੀ ਜੁਝਾਰ ਹਰੀ, ਜੋਰਾਵਰ ਸਿੰਘ, ਫਤੇ ਸਿੰਘ ਕੁਰਬਾਨੇ ਹੈ।
ਜਿਸ ਨਾਮ ਸਾਥ ਚਾਲੀ ਮੁਕਤੇ ਮੁਕਤਿ ਹੋਏ, ਦੀਪ ਸਿੰਘ ਸੀਸ ਨਿਜ ਤਲੀ ਤੇ ਟਿਕਾਨੇ ਹੈ ॥੧੨੨॥
ਜਿਸ ਨਾਮ ਸਾਥ ਮਨੀ ਸਿੰਘ ਜੀ ਅਸੰਗ ਭਏ, ਬੰਦ ਕਟਵਾਏ ਤਨ ਦੁਖ ਨ ਲਗਾਨੇ ਹੈ।
ਜਿਸ ਨਾਮ ਸਾਥ ਮਾਤਾ ਗੁਜਰੀ ਅਲੱਖ ਪਾਯਾ, ਜੋਗ ਸਾਧ ਤਨ ਤਜ ਜੋਤ ਮੇਂ ਸਮਾਨੇ ਹੈ।
ਜਿਸ ਨਾਮ ਸਾਥ ਮਾਤਾ ਤ੍ਰਿਪਤਾ ਜੀ ਅਕਾਲ ਪਾਏ, ਮਾਈ ਭਾਗੋ ਮੀਰਾਂ ਬਾਈ ਭਗਤੀ ਸੁਖਾਨੇ ਹੈ।
ਜਿਸ ਨਾਮ ਸਾਥ ਚਾਰੋਂ ਜੁਗ ਕੇ ਉਧਾਰੇ ਜਨ, ਸਤਿ ਚਿੱਤ ਆਨੰਦ ਸਰੂਪ ਮਿਲੇ ਆਨੇ ਹੈ ॥੧੨੩॥
ਜਿਸ ਨਾਮ ਤਾਂਈ ਗੁਰੂ ਨਾਨਕ ਦਸਮੇਸ਼ ਆਪ, ਸਿੱਖਨ ਕਲਿਆਨ ਹਿਤ ਅਮੁੱਕ ਦੀਆ ਦਾਨੇ ਹੈ।
ਜਿਸ ਨਾਮ ਸੋਭਾ ਗੁਰੂ ਗ੍ਰੰਥ ਜੀ ਉਚਾਰਦੇ ਹੈਂ, ਨਾਮ ਬਿਨਾ ਧ੍ਰਿਗ ਨਾਮ ਜਪੇ ਸੁਖ ਪਾਨੇ ਹੈ।
ਸੰਤ ਬਿਸ਼ਨ ਸਿੰਘ, ਹਰੀ ਅਤਰ, ਮ੍ਰਿਗਿੰਦ ਸ਼ਾਮ, ਕਰਮ †ਪੰਚਾਨਿਨ, ਸੇ ਨਾਮ ਕਰ ਜਾਨੇ ਹੈ।
ਸੋਈ ਨਾਮ ਵਾਹਿਗੁਰੂ ਸਤਿ ਪ੍ਰੀਤ ਲਾਈ ਤੁਮ, ਬਾਬਾ ਖਜ਼ਾਨ ਸਿੰਘ ਜੀ ਮੈਂ ਜਾਵਾਂ ਕੁਰਬਾਨੇ ਹੈ।੧੨੪

ਦੋਹਿਰਾ–ਵਾਸੁਦੇਵ ਹਰਿ ਨਾਮ ਤੇ, ਗੋਬਿੰਦ ਰਾਮ ਪਛਾਨ।
ਜੁਗ ਚਾਰੋਂ ਕਾ ਭਜਨ ਜੋ, ਅਧਿਕ ਗੁਰੂ ਵਖਯਾਨ ॥੧੨੫॥
ਵਾਹਿਗੁਰੂ ਅਸਚਰਜ ਹੈ, ਸਤਿ ਅਖੰਡ ਅਕਾਮ।
ਜਪਿਆ ਗੁਰ ਮੰਤਰ ਜਿਨਾ, ਮਿਲੇ ਜੋਤ ਅਭਿਰਾਮ ॥੧੨੬॥

ਕਬਿੱਤ–ਨਾਮ ਕੋ ਜਪਾਣ ਵਾਲੇ ਆਪ ਹੋ ਜਪਣ ਵਾਲੇ, ਭੈ ਨਹੀਂ ਤੁਹਿ ਕਾਲੇ ਸਦਾ ਹੀ ਅਜਾਦ ਹੋ।
ਬਾਬਾ ਜੀ ਦੀਦਾਰ ਦੇਣਾ ਆਣ ਫੇਰ ਇਕ ਵੇਰਾਂ, ਹੋ ਗਿਆ ਹਾਂ ਮੈਂ ਚੇਰਾ ਕਰੇਂਦਾ ਸਦ ਯਾਦ ਹੋ।
ਸਾਖੀਆਂ ਸੁਣਾਓ ਫੇਰ ਆਓ ਨਹੀਂ ਲਾਓ ਦੇਰ, ਜਪੁਜੀ ਦੇ ਪਾਠ ਹੋਰ ਅਰਥ ਬਤਾਦ ਹੋ।
ਅੱਡੀ ਝੋਲੀ ਖੈਰ ਏਹੋ ਦਰਸ਼ਨ ਦਾ ਫੇਰ ਦੇਹੋ, ਮਨ ਤਨ ਮੇਰਾ ਲੇਹੋ ਚਰਨ ਦਿਖਾਦ ਹੋ ॥੧੨੭॥

---

*ਛੁਪੇ ਨਹੀਂ। †ਸੰਤ ਕਰਮ ਸਿੰਘ ਜੀ ਹੋਤੀ ਵਾਲੇ।

ਬੈਂਤ ਛੰਦ-ਜਗਤ ਸੋਹਿਣਾ ਖਿੜਿਆ ਬਾਗ ਤੇਰਾ, ਫੇਰ ਆਣ ਕੇ ਪਾਵਣਾ ਫੇਰ ਬਾਬਾ।
ਬ੍ਰਿਜ ਵਾਸੀਆਂ ਕ੍ਰਿਸ਼ਨ ਤਿਆਗ ਗਏ, ਸਾਰ ਲਈ ਨ ਊਧੋ ਨੋ ਟੇਰ ਬਾਬਾ।
ਮਥਰਾ ਛਡਕੇ ਦ੍ਵਾਰਕਾ ਬਾਸ ਕੀਆ, ਕੁਬਜਾਂ ਚਾਹੁੰਦੀ ਦਰਸਦੀ ਆਸ ਬਾਬਾ।
ਮੁੜ ਆਯਾ ਭਰਥ ਪੁਕਾਰ ਕਰਦਾ, ਰਾਮ ਬਨ ਦੇ ਵਿਚ ਨਿਵਾਸ ਬਾਬਾ।
ਦਸਰਥ ਮੂਰਛਾ ਖਾਇਕੇ ਪ੍ਰਾਨ ਛਡੇ, ਮੁੜ ਦੇਖਿਆ ਪ੍ਰੇਮ ਨਾ ਕਾ ਬਾਬਾ।
ਦਮੰਤੀ ਰੋਂਦੀ ਨੂੰ ਛਡ ਕੇ ਨਲ ਗਿਆ, ਕੀਆ ਕੁਝ ਭੀ ਮੋਹ ਨ ਆ ਬਾਬਾ।
ਰੋਂਦਾ ਰਹਿ ਗਿਆ ਧਰਮ ਦਾ ਤਾਤ ਖੜਾ, ਬਿਰਦ ਮੁੜ ਕੇ ਬੋਲ ਨ ਕੀਨ ਬਾਬਾ।
ਰਾਜੇ ਭਰਥਰੀ ਰੋਂਦੇ ਸਭ ਦੇਸ ਤਾਂਈ, ਮੁੜ ਆਣ ਨ ਸੁਧ ਸੋ ਲੀਨ ਬਾਬਾ।
ਗੋਪੀ ਚੰਦ ਨੇ ਜੋਗ ਦਾ ਭੇਖ ਲੀਆ, ਕਿਸੇ ਆਣ ਕੇ ਖਬਰ ਨ ਕਰ ਗਿਆ।
ਸਚ ਖੰਡ ਨੋਂ ਬਾਬਾ ਉਡਾਰੀਆਂ ਜੀ, ਦਰਸ ਦਿਤੇ ਬਿਨ ਆਪ ਦੇ ਘਰ ਗਿਆ।
ਮਰਣਾ ਭਲਾ ਸੀ ਅਗੋਂ ਜੇ ਮਰ ਜਾਂਦੇ, ਨੇਹੁ ਸਣੇ ਪ੍ਰਲੋਕ ਦੇ ਵਿਚ ਜਾਂਦੇ।
ਜੀਊਣਾ ਕੰਮ ਨ ਏਸ ਸੰਸਾਰ ਵਾਲਾ, ਭੰਨ ਠਿਕਰਾ ਪ੍ਰੇਮ ਦੀ ਖਿੱਚ ਜਾਂਦੇ ॥੧੨੯॥
ਧਰਤੀ ਹੱਲ ਨ ਕਿਉਂ ਭੁਚਾਲ ਆਯਾ, ਕਿਉਂ ਚੰਦ ਨ ਮੂੰਹ ਛਪਾਇ ਬੈਠਾ।
ਸੂਰਜ ਤੇਜ ਦਿਖਾਂਵਦਾ ਕਿਉਂ ਅਜੇ, ਧੁੰਦ ਬਦਲੀ ਮੁਖ ਨਾ ਛਾਇ ਬੈਠਾ।
ਮੇਰ ਕੰਬ ਨ ਕਿਉਂ ਅਚੱਲ ਰਿਹਾ, ਪਾਣੀ ਖੁਸ਼ਕੀ ਥਾਂਉਂ ਬਣਾਇ ਬੈਠਾ।
ਥਲ ਜਲ ਦਾ ਰੂਪ ਕਿਉਂ ਨਹੀਂ ਹੋਏ, ਜੜ੍ਹ ਚੇਤਨ ਤੇ ਚੇਤ ਜੜਾਇ ਬੈਠਾ।
ਪਉਣ ਠੰਢਾ ਕਿਉਂ ਰਿਹਾ ਜਹਾਨ ਅੰਦਰ, ਤੱਭਾ ਹੋਇ ਕੇ ਜ਼ਖਮ ਲਗਾਇ ਬੈਠਾ।
ਸੁਣ ਸੰਤ ਜਹਾਨ ਤੋਂ ਚਲ ਗਏ, ਪੰਜ ਤੱਤ ਕਿਉਂ ਉਲਟ ਨ ਭਾਇ ਬੈਠਾ ॥੧੩੦॥

– ਬਿਜੈ ਦੰਡਕਾ –

ਧੰਨ ਤੇਰੇ ਉਪਕਾਰ ਅਚਰਜ ਡਿਠੇ, ਜਨਮ ਧਾਰ ਕੇ ਭਗਤ ਕਮੌਣ ਲਗਾ।
ਬਾਨੀ ਪ੍ਰੀਤੀ ਅਵਸਥਾ ਬਾਲ ਸਾਰੀ, ਨਾਮ ਸਾਬ ਸਮਾਧੀਆਂ ਲੌਣ ਲਗਾ।
ਪ੍ਰੇਮ ਦੇਖ ਕੇ ਮਛੀਆਂ ਰੋਇ ਪਈਆਂ, ਜਾਪ ਦੇਖਕੇ ਸ਼ੇਸ਼ ਘਬਰੌਣ ਲਗਾ।
ਵਿਰਾਗ ਦੇਖਕੇ ਰਾਮ ਕੁਰਬਾਨ ਹੋਏ, ਤਿਆਗ ਦੇਖ ਕੇ ਦੱਤ ਸਲ੍ਹੌਣ ਲਗਾ।
ਗਯਾਨ ਦੇਖਕੇ ਬਿਸ਼ਨ ਬਲਿਹਾਰ ਕਹਿੰਦੇ, ਤਪਸਾ ਸਨਕਤੇ ਆਦ ਸੁਣੌਣ ਲਗਾ।
ਸਾਧਨ ਦੇਖ ਕੇ ਸ਼ਿਵ ਨੇ ਸ਼ਾਂਤ ਧਾਰੀ, ਵਿਦਿਆ ਸੁਣ ਕੇ ਬ੍ਰਹਮਾ ਜੀ ਔਣ ਲਗਾ।
ਜੋਗ ਦੇਖ ਕੇ ਕਪਲ ਧਿਆਨ ਛੁਟਾ, ਗ੍ਰਿਹਸਤ ਦੇਖਕੇ ਜਨਕ ਸਿਆਨ ਕਰਦਾ।
ਸੱਤ ਦੇਖ ਕੇ ਦਸਰਥ ਮੋਹਿਤ ਹੋਇਆ, ਦਇਆ ਦੇਖ ਤਮੋ ਗੁਣ ਜਾਨ ਕਰਦਾ।
ਸੰਤੋਖ ਕੀਆ ਸੁਣ ਚਣਿਕ ਨੂੰ ਸੁਧ ਭੁਲੀ, ਧਰਮ ਦੇਖ ਕੇ ਮੋਰ ਧੁਜ ਆਣ ਲਗਾ।
ਸ਼ਾਤੀ ਦੇਖ ਕੇ ਕ੍ਰੋਧ ਨੂੰ ਗਸ਼ ਪਈ, ਵਿਚਾਰ ਵਸਤ ਜੇ ਕਾਮ ਮੁਰਝਾਨ ਲਗਾ।
ਬਰਤ ਨੇਮ ਤੇ ਤੁਰਕ ਰਮਜਾਨ ਭੁਲੇ, ਜਾਪ ਦੇਖ ਕੇ ਅਗਸਤ ਕੁਰਬਾਨ ਲਗਾ।
ਬਾਨੀ ਸੁਣ ਕੇ ਗਾਇਤ੍ਰੀ ਛੱਡ ਹਿੰਦੂ, ਗੁਰਬਾਨੀ ਦਾ ਪ੍ਰੇਮ ਕਮਾਨ ਲਗਾ ॥੧੩੨॥
ਚਰਚਾ ਸੁਣ ਕੇ ਪੰਡਤਾਂ ਹੋਸ਼ ਗਈ, ਮਜ਼ਲ ਨਾਮ ਪ੍ਰੇਮ ਜਗਾਨ ਲਗਾ।
ਜ਼ੁਬਾ ਵਸਥਾ ਵਿਚ ਪ੍ਰੀਤੀ ਨਾਮ ਰਖੀ, ਨਗਰ ਨਾਰ ਜਸ ਕੋ ਗਾਨ ਲਗਾ।

ਆਵੇ ਕੋਈ ਹਠੀ ਤਪੀ ਸਤੀ ਸੂਰਾ, ਨਾਲ ਧੀਰ ਦੇ ਬਚਨ ਬਖਾਨ ਲਗਾ।
ਦੰਭੀ ਭੇਖੀ ਦਾ ਸੁਣ ਕੇ ਨਾਮ ਸਦਾ, ਇਕ ਪਲਕ ਮੇਂ ਖੰਡ ਕਰਾਨ ਲਗਾ।
ਹਲ ਵਾਹਿ ਕੇ ਘਰਾਂ ਨੂੰ ਚਲ ਔਂਦੇ, ਕਥਾ ਗੁਰੂ ਇਤਿਹਾਸ ਸੁਨਾਵਦੇ ਹੈਂ।
ਭੋਰਾ ਪਟਿਆ ਖੇਤ ਦੇ ਵਿਚ ਸੋਹਣਾ ਜਪੁਜੀ ਬੈਠ ਕੇ ਪਾਠ ਕਰਾਂਵਦੇ ਹੈਂ ॥੧੩੩॥

ਸਵਾ ਲੱਖ ਸ੍ਰੀ ਜਪੁਜੀ ਪਾਠ ਕੀਤੇ, ਛੋਲੇ ਚੱਬ ਕੇ ਵਕਤ ਟਪਾਂਵਦੇ ਸੀ।
ਚੰਗੇ ਭੋਜਨ ਦੀ ਆਦੋਂ ਪ੍ਰੀਤ ਛੱਡੀ, ਦੇਹ ਥੈਲੀ ਨੂੰ ਨਹੀਂ ਫੁਲਾਂਵਦੇ ਸੀ।
ਸੰਤ ਬਿਸ਼ਨ ਮ੍ਰਿਗਿੰਦ ਜੀ ਪਾਸ ਜਾ ਕੇ, ਗੁਰੂ ਗ੍ਰੰਥ ਦੀ ਕਥਾ ਪੜ੍ਹ ਆਂਵਦੇ ਸੀ।
ਜਪੁਜੀ ਅਰਥਾਂ ਸਾਥ ਨਿਤਨੇਮ ਹੁੰਦਾ, ਪੰਜ ਗ੍ਰੰਥੀ ਪਾਠ ਨਿਭਾਂਵਦੇ ਸੀ।
ਛੱਤੀ ਲੱਖ ਮੂਲ ਮੰਤ੍ਰ ਦਾ ਜਾਪ ਜਪਿਆ, ਇਕਾਂਤ ਬੈਠ ਸਮਾਧੀਆਂ ਲਾਂਵਦੇ ਸੀ।
ਮਿਠਾ ਖਾਵਣਾ ਪੈਹਲਾਂ ਤੋਂ ਨਹੀਂ ਕੀਤਾ, ਸਮਾਨ ਅੰਨ ਕੋ ਮੁਖ ਮੇਂ ਪਾਂਵਦੇ ਸੀ ॥੧੩੪॥

ਰਸਕਸਾਂ ਦੀ ਆਸ ਨੂੰ ਤਿਆਗ ਕਰਕੇ, ਅੰਮ੍ਰਿਤ ਨਾਮ ਦਾ ਰਸ ਭੁਚਾਂਵਦੇ ਹੈਂ।
ਪਾਣੀ ਮਿਠਾ ਤੇ ਦੁਧ ਨ ਪੀਣ ਕਦੇ, ਸੰਜਮ ਖਾਵਣਾ ਥੋੜ੍ਹਾ ਸੁਪਤਾਂਵਦੇ ਹੈਂ।
ਗੁਰਦੁਆਰੇ ਨ ਪਹਿਲਾਂ ਕੋ ਉਠ ਸਕੇ, ਸਭ ਤੋਂ ਪੈਹਲਾਂ ਹੀ ਉਦਮ ਪੁਰਾਂਵਦੇ ਹੈਂ।
ਅਰਥ ਜਪੁਜੀ ਦੇ ਸੋਹਣੇ ਸੁਣਾਇ ਕਰਕੇ, ਸੰਥਾ ਸਿੰਘਾਂ ਦੀ ਆਪ ਵਿਚਰਾਂਵਦੇ ਹੈਂ।
ਅਖਰ ਸ਼ੁਧ ਜੇ ਕਰਨੇ ਹੋਣ ਕਿਸੇ, ਤੁਰਤ ਪੋਥੀ ਤੋਂ ਪਾਠ ਕਰਾਂਵਦੇ ਹੈਂ।
ਆਪੋਂ ਬੋਲਦੇ ਕਦੇ ਨਾ ਮੂਲ ਪਹਿਲੇ, ਪੁਛੇ ਆਣ ਜੋ ਤਾਂਹਿ ਹੰਭਾਂਵਦੇ ਹੈਂ ॥੧੩੫॥

ਕਰਦੇ ਬਾਣੀ ਦਾ ਪਾਠ ਹਰ ਰੋਜ਼ ਸਦਾ, ਬਾਣੀ ਗੁਰੂ ਹੈ ਬਾਣੀ ਗੁਰ ਭਾਂਵਦੇ ਸੀ।
ਪੂਰਨ ਗੁਰੂ ਦਸਮੇਸ਼ ਦੇ ਸਿੱਖ ਪੱਕੇ, ਰਹਿਤ ਰਖਦੇ ਪ੍ਰੇਮ ਨਿਭਾਂਵਦੇ ਸੀ।
ਗੁਰੂ ਨਾਨਕ ਦਾ ਸਦਾ ਧਿਆਨ ਰਹਿੰਦਾ, ਕਦੇ ਬ੍ਰਿਤੀ ਨ ਲਾਂਭ ਲਗਾਂਵਦੇ ਸੀ।
ਪੂਰਨ ਤੱਤ ਅਚੱਲ ਅਖੰਡ ਵਿਖੇ, ਜਗਤ ਭਰਮ ਹੀ ਭਰਮ ਦਿਸਾਂਵਦੇ ਸੀ।
ਤਿੰਨ ਕਾਲ ਤੇ ਗੁਣ ਤ੍ਰਈ ਛਡੇ, ਬ੍ਰਹਮ ਏਕ ਹੀ ਦ੍ਵੈਤ ਨਸਾਂਵਦੇ ਸੀ।
ਗੁਰੂ ਸੁਣਦੇ ਗੁਰੂ ਦੇ ਗੁਣ ਗੌਂਦੇ, ਗੁਰੂ ਬ੍ਰਹਮ ਦੀ ਪੂਜ ਕਰਾਂਵਦੇ ਸੀ ॥੧੩੬॥

ਬਿਨਾਂ ਗੁਰਾਂ ਤੋਂ ਭਰਮ ਨਾ ਨਾਸ ਹੋਵੇ, ਸ਼ਬਦ ਸੁਰਤ ਦੀ ਪ੍ਰੀਤ ਦਿਸਾਂਵਦੇ ਸੀ।
ਬਾਲ ਬ੍ਰਹਮ ਦੇ ਵਿਚ ਲਿਵ ਲੀਣ ਰਹੇ, ਯੁਬਾ ਵਾਹਿਗੁਰੂ ਜਾਪ ਜਪਾਂਵਦੇ ਸੀ।
ਬਿਰਧ ਵਾਹਿਗੁਰੂ ਬ੍ਰਹਮ ਅਭੇਦ ਹੋਏ, ਭਗਤੀ ਸਾਥ ਬਹੁ ਪ੍ਰੀਤ ਰਖਾਂਵਦੇ ਸੀ।
ਝਗੜਾ ਪਵੇ ਜੇ ਸਿੰਘਾਂ ਦਾ ਆਣ ਕੋਈ, ਮੇਟ ਝਗੜਾ ਸਿਖ ਸਿਖਾਂਵਦੇ ਸੀ।
ਹਉਮੈ ਦੇਹ ਦੀ ਜੀਂਵਦੇ ਨਾਸ ਕੀਤੀ, ਰੱਤੀ ਮੇਰ ਨ ਦਿਲ ਟਿਕਾਂਵਦੇ ਸੀ।
ਆਪ ਹਰੀ ਗੁਰਦੇਵ ਦੇ ਰੰਗ ਭਿੰਨੇ, ਪਹਿਰ ਰਾਤ ਤੋਂ ਨਿਤ ਹੀ ਨ੍ਹਾਂਵਦੇ ਸੀ ॥੧੩੭॥

ਜੋ ਪੁਛਦਾ ਸ਼ੰਕਾ ਨਿਵਿਰਤ ਕਰਦੇ, ਖਾਲੀ ਸੰਸੇ ਨੂੰ ਬੇਗ ਨਸਾਂਵਦੇ ਸੀ।
ਬਹੁਤ ਭੀੜ ਹੋਈ ਦਰਸ਼ਨ ਕਰਨ ਖਾਤਰ, ਭਾਗਾਂ ਵਾਲੜੇ ਦਰਸ ਨੂੰ ਪਾਂਵਦੇ ਸੀ।
ਪਾਠ ਰਖ ਅਖੰਡ ਪ੍ਰਕਾਸ਼ ਅੰਦਰ, ਬਾਹਰ ਕੀਰਤਨ ਕਥਾ ਕਰਾਂਵਦੇ ਸੀ।
ਸੁਖਮਨੀ ਸਾਲ ਭਰ ਇਕ ਪੈਰ ਖੜ ਕੇ, ਪੂਰਨ ਕਤੇਂ ਦੀ ਭੋਗ ਨੂੰ ਪਾਂਵਦੇ ਸੀ।

ਧੰਨ ਬਾਬਾ ਖਜ਼ਾਨ ਸਿੰਘ ਭਗਤ ਗਿਆਨੀ, ਆਪ ਜਪਦੇ ਨਾਮ ਜਪਾਂਵਦੇ ਸੀ।
ਏਕੰਕਾਰ ਦਾ ਆਪ ਪਿਆਰ ਕਰਦੇ, ਹੋਰ ਤਾਂਈ ਭੀ ਪ੍ਰੀਤ ਲਗਾਂਵਦੇ ਸੀ ॥੧੩੮॥

ਚੌਪਈ–ਸਭ ਗੁਣ ਸਹਿਤ ਜੀਵਨ ਹੈ ਤਾਂਕਾ। ਨਾਮ ਕਮਾਯਾ ਰਿਦੇ ਵਸਾਕਾ।
ਸੰਗਤਿ ਯਾਦ ਉਪਕਾਰ ਕਰੰਤੀ। ਇਉਂ ਉਚਰੈ ਜਿਵ ਮੋਹਿ ਭਣੰਤੀ ॥੧੩੯॥
ਸੰਤ ਦੀਵਾਨ ਮੇਂ ਖਲੇ ਸੋ ਹੋਏ। ਕੀਰਤਨ ਵਾਜੇ ਸਾਥ ਮਿਲੋਏ।
ਬਾਬਾ ਬੋਲਤੇ ਕਹਾਂ ਪਧਾਰੇ। ਵੈਰਾਗ ਹੇਤ ਸੰਗਤਿ ਕੋ ਉਚਾਰੇ ॥੧੪੦॥

ਧਾਰਨਾ–ਬਾਬਾ ਬੋਲਤੇ ਤੇ ਬੋਲਤੇ ਕਹਾਂ ਗਏ।

ਆਸਾ–ਗਗਨੁ ਨਗਰਿ ਇਕ ਬੂੰਦ ਨ ਬਰਖੈ, ਨਾਦੁ ਕਹਾ ਜੁ ਸਮਾਨਾ।
ਪਾਰਬ੍ਰਹਮ ਪਰਮੇਸੁਰ ਮਾਧੋ, ਪਰਮ ਹੰਸੁ ਲੇ ਸਿਧਾਨਾ ॥੧॥
ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥
ਸੁਰਤਿ ਮਾਹਿ ਜੋ ਨਿਰਤੇ ਕਰਤੇ, ਕਥਾ ਬਾਰਤਾ ਕਹਤੇ ॥੧॥ਰਹਾਉ॥
ਬਜਾਵਨਹਾਰੋ ਕਹਾ ਗਇਓ, ਜਿਨਿ ਇਹੁ ਮੰਦਰੁ ਕੀਨ੍ਾ।
ਸਾਖੀ ਸਬਦੁ ਸੁਰਤਿ ਨਹੀ ਉਪਜੈ, ਖਿੰਚਿ ਤੇਜੁ ਸਭੁ ਲੀਨ੍ਾ ॥੨॥
ਸ੍ਰਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲੁ ਥਾਕਾ।
ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ ॥੩॥
ਥਾਕੇ ਪੰਚ ਦੂਤ ਸਭ ਤਸਕਰ, ਆਪ ਆਪਣੈ ਭ੍ਰਮਤੇ।
ਥਾਕਾ ਮਨੁ ਕੁੰਚਰ ਉਰੁ ਥਾਕਾ, ਤੇਜੁ ਸੂਤੁ ਧਰਿ ਰਮਤੇ ॥੪॥
ਮਿਰਤਕ ਭਏ ਦਸੈ ਬੰਦ ਛੂਟੇ, ਮਿਤ੍ ਭਾਈ ਸਭ ਛੋਰੇ।
ਕਹਤ ਕਬੀਰਾ ਜੋ ਹਰਿ ਧਿਆਵੈ, ਜੀਵਤ ਬੰਧਨ ਤੋਰੇ ॥੫॥੫॥੧੮॥

ਚੌਪਈ–ਸੰਗਤਿ ਜੀ ਸੁਨੀਏ ਹਿਤ ਲਾਈ। ਬਾਬਾ ਜੀ ਘਾਲਨਾ ਬ੍ਰਹੁ ਪਾਈ।
ਹਥੀਂ ਕਿਰਤ ਕਰ ਖਾਵਤ ਆਪੂ। ਦੇਵਤ ਸਿੰਘਨ ਦਾਨ ਅਥਾਪੂ ॥੧੪੧॥
ਨਿਤਨੇਮ ਬਿਨ ਅੰਨ ਨ ਖਾਹੀ। ਪਾਣੀ ਪੀਤ ਨ ਹਲ ਕੋ ਵਾਹੀ।
ਹੈ ਸੋ ਪੱਤਰਾ ਬਾਣੀ ਕੰਠੰ। ਨਿਤ ਪੜੇ ਅਸ ਪ੍ਰੀਤੀ ਗੰਠੰ ॥੧੪੨॥
ਦਾਦੇ ਹਮਰੇ ਮੱਖਣ ਹਰੀ। ਪੰਜ ਕਕਾਰ ਜਿਨ ਰਹਿਤ ਸੋ ਧਰੀ।
ਨਿਗ੍ਹਾ ਤਾਂਕੀ ਬਾਲ ਸਮਾਨਾ। ਲਾਠੀ ਮੋਢੇ ਧਰ ਜਬ ਪਿਆਨਾ ॥੧੪੩॥
ਦਾਹੜੀ ਵਾਲ ਚਾਂਦੀ ਜਿਮ ਤਾਰਾ। ਸੂਧੀ ਦਸਤਾਰ ਵੇਸ ਸਿੰਘ ਧਾਰਾ।
ਤਹਿਤੇ ਪਿਤਾ ਹਮਾਰੇ ਜਾਨੋ। ਸੀਖੇ ਗੁਰਮਤਿ ਵਿਦਯਾ ਮਾਨੋ ॥੧੪੪॥
ਮੋ ਕੋ ਗੁਰਬਾਣੀ ਹੈ ਪੜ੍ਹਾਈ। ਗੁਰ ਸਿਖੀ ਕੀ ਰੀਤ ਬਤਾਈ।
ਮਹਿਤਾਬ ਕੌਰ ਮਾਤਾ ਜੋ ਮੋਰੀ। ਨਾਮੁ ਜਪਤ ਥੀ ਦੁਇ ਕਰ ਜੋਰੀ ॥੧੪੫॥
ਨਾਨਾ ਸੌਣ ਸਿੰਘ ਬਡ ਭਾਗੀ। ਸਿਖੀ ਰੀਤ ਜਿਨ੍ਹਾ ਘਰ ਪਾਗੀ।
ਨਾਨਕ ਦਾਦਕ ਮੁਰ ਪ੍ਰਵਾਰਾ। ਅੰਮ੍ਰਿਤ ਧਾਰੀ ਸਿਖੀ ਪਿਆਰਾ ॥੧੪੬॥
ਸਿਮਰਨ ਕਾ ਰਸ ਜਾਹੂੰ ਜਾਨਾ। ਜੀਵਨ ਸਫਲ ਮੁਕਤ ਪਦੁ ਪਾਨਾ।
ਪਿਤ ਕੇ ਗੁਣ ਹੈ ਅਕਥ ਅਪਾਰੇ। ਖਾਲਸਾ ਜੀ ਰਿਦ ਨਾਮੁ ਅਧਾਰੇ ॥੧੪੭॥

ਸਨਮੁਖ ਗੁਰ ਨਾਨਕ ਕੇ ਪ੍ਰੇਮੀ। ਗੁਰਮੁਖ ਖਜਾਨ ਸਿੰਘ ਨਿਤਨੇਮੀ।
ਭਗਤ ਆਪਨਾ ਰੂਪ ਸਵਾਰਾ। ਗਰੀਬੀ ਰਿਦੇ ਵਸਾਈ ਭਾਰਾ ॥੧੪੮॥
ਗਿਆਨ ਸਰੂਪ ਟਿਕੇ ਹਰਿ ਧਿਆਨੀ। ਜੀਵਨ ਮੁਕਤ ਬ੍ਰਹਮ ਗਿਆਨੀ।
ਸਾਰੀ ਉਮਰ ਘਾਲਨਾ ਘਾਲੀ। ਸਿਖੀ ਰੀਤ ਚਲੇ ਗੁਰ ਚਾਲੀ ॥੧੪੯॥
ਸਤਿ ਸਰੂਪ ਟਿਕੇ ਅਬ ਜਾਈ। ਆਵਨ ਧੰਨ ਨਾਮ ਲਿਵਲਾਈ।
ਫੇਰ ਨ ਜਗ ਮੇਂ ਤਾਂਕੋ ਆਵਨ। ਅਬਿਨਾਸੀ ਪਦ ਕੀਓ ਪਾਵਨ ॥੧੫੦॥
ਸਰਬ ਵਾਸ਼ਨਾ ਨਾਸੀ ਜਾਂਕੀ। ਆਨੰਦ ਸਰੂਪ ਪ੍ਰਾਪਤ ਤਾਂਕੀ।
ਹਉਮੈ ਖੋਇ ਆਪੇ ਹੀ ਭਏ। ਕੇਤੇ ਜੀਵ ਸੰਗ ਛੁਟ ਗਏ ॥੧੫੧॥
ਬਿਜੈ ਦੰਡਕਾ–ਆਪ ਤਰੇ ਤਰਾਂਵਦੇ ਜਗ ਤਾਂਈ, ਸਰਬ ਗੁਣਾਂ ਭਰਪੂਰ ਦਿਸਾਂਵਦੇ ਸੀ।
ਸਰੀਰ ਸੱਪ ਦੀ ਕੁੰਚ ਜਿਉਂ ਖੇਦ ਬਿਨਾ, ਫੂਲ ਮਾਲ ਗਜ ਵਾਂਙੂ ਤਜਾਂਵਦੇ ਸੀ।
ਜੋਤ ਆਪਣੀ ਸ੍ਰੀ ਅਕਾਲ ਅੰਦਰਿ, ਮਾਣ ਤਜ ਕੇ ਅਭੇਦ ਹੋ ਜਾਂਵਦੇ ਸੀ।
ਤੇਤੀ ਕੋਟਿ ਮਿਲ ਦੇਵਤੇ ਅਰਜ ਕਰਦੇ, ਸੁਰਗ ਵਸੋ ਜੀ ਅਗੇ ਸਿਧਾਂਵਦੇ ਸੀ।
ਕੋਟ ਬਿਸ਼ਨੂੰ ਖੜੇ ਦੁਆਰ ਜਿਸਦੇ, ਚਰਨੀ ਸੀਸ ਜਾ ਨਹੀਂ ਉਠਾਂਵਦੇ ਸੀ।
ਦਸਾਂ ਗੁਰਾਂ ਨੂੰ ਬੰਦਨਾ ਕਰ ਬੈਠੇ, ਪਿਆਰੇ ਸਾਹਿਬਜ਼ਾਦੇ ਸੁਹਾਂਵਦੇ ਸੀ ॥੧੫੨॥
ਭਾਈ ਬੁਢਾ ਜੀ ਹੋਰ ਅਨੰਤ ਸਿੱਖੀ, ਮਣਕਾ ਬਣ ਕੇ ਲੜੀ ਪੁਰਾਂਵਦੇ ਜੀ।
ਆਦਰ ਦਿਤਾ ਗੁਰੂ ਦਸਮੇਸ਼ ਸਚੇ, ਚਰਨੀ ਬਾਬਾ ਜੀ ਸੀਸ ਟਿਕਾਂਵਦੇ ਜੀ।
ਆਵਨ ਜਾਵਣਾ ਜਹਾਂ ਕੇ ਦੇਸ ਨਾਹੀਂ, ਪੰਜ ਤੱਤ ਨ ਰੂਪ ਬਨਾਂਵਦੇ ਜੀ।
ਅਬਿਗਤ ਨਾਥ ਅਗੰਮ ਅਗੋਚਰਾ ਹੈ, ਰੂਪ ਰੰਗ ਨ ਜਾਹਿ ਸੁਣਾਂਵਦੇ ਜੀ।
ਸਰਗੁਣ ਰੂਪ ਅਰੂਪ ਨਿਰੰਕਾਰ ਆਪੇ,ਬਿਆਪਕ ਜੋਤ ਮੇਂ ਬਾਬਾ ਸਮਾਂਵਦੇ ਜੀ।
ਵਾਹਿਗੁਰੂ ਅਕਥ ਅਪਾਰ ਸੋਈ, ਪਾਨੀ ਮਿਲੇ ਜਿਉਂ ਜੋਤ ਰਲਾਂਵਦੇ ਜੀ ॥੧੫੩॥
ਚੌਪਈ–ਬਾਬਾ ਜੀ ਹਿਤ ਕਰ ਪ੍ਰਚਾਰਾ। ਪ੍ਰਸ਼ਾਦਿ ਸੰਗਤਾਂ ਕਰਾ ਭੰਡਾਰਾ।
ਕਈ ਦਿਨ ਪ੍ਰਚਾਰ ਸੋ ਹੋਯਾ। ਸੰਤਾਂ ਆਪ ਇਉਂ ਮੇਲ ਕਰੋਯਾ ॥੧੫੪॥
ਸਾਧੂ, ਮੇਲੀ, ਸਿੰਘ ਸੁਜਾਨਾ। ਦਰਸੈ ਸੰਤ ਆਨ ਸੁਖ ਮਾਨਾ।
ਬਾਬਾ ਜੀ ਕੇ ਗੁਣ ਅਤਿਅੰਤਾ। ਕਹੈਂ ਸੁਣੈਂ ਮਿਲ ਪ੍ਰੇਮੀ ਸੰਤਾ ॥੧੫੫॥
ਸੰਤ ਭਿੰਡਰੀਂ ਰਹੈਂ ਸਨੇਹੀ। ਮਿਲੈ ਸੰਗਤਾਂ ਨੇਹੁ ਅਛੇਹੀ।
ਜੈ ਜੈ ਕਾਰ ਬਾਬਾ ਜੀ ਧੰਨਾ। ਗਾਵੈ ਲੋਕ ਮਨ ਬਾਨੀ ਤੰਨਾ ॥੧੫੬॥
ਗੁਪਤ ਪ੍ਰਸ਼ਨ ਉਤਰ ਕਈ ਬੂਝੇ। ਉਤਰ ਮਿਲੇ ਸ਼ਾਂਤਿ ਰਸੁ ਸੂਝੇ।
ਵਿਦਯਾਰਥੀ ਮਿਲੇ ਹਿਤ ਲਾਈ। ਬਿਨਤੀ ਕਥਾ ਇਤਿਹਾਸ ਚਲਾਈ ॥੧੫੭॥
ਕਰ ਪ੍ਰਵਾਨ ਸੰਤ ਕੈ ਅਰਦਾਸਾ। ਸੂਰਜ ਪ੍ਰਤਾਪ ਗੁਰ ਕਥਾ ਬਿਲਾਸਾ।
ਸਤਾਈ ਅਸੂ ਅਰੰਭ ਕਰਾਈ। ਨਿਤ ਸੰਥਾ ਹੋਤੀ ਬਹੁ ਭਾਈ ॥੧੫੮॥
ਵਿਦਯਾਰਥੀ ਚੰਨਣ ਸਿੰਘ ਗਿਆਨੀ। ਜਨਮ ਭਿੰਡਰਾਂ ਕਦ ਮਹਾਨੀ।
ਨਰੈਣ ਸਿੰਘ ਹੈ ਬੇਗੋ ਵਾਲੀ। ਮਾਲਾ ਫੇਰੈ ਪ੍ਰੇਮ ਬਿਸਾਲੀ ॥੧੫੯॥
ਗੁਰਦਿਆਲ ਸਿੰਘ ਡਾਰੋਲੀ ਭਾਈ। ਪ੍ਰਚਾਰਕ ਜਿਹ ਚੀਨਸੁ ਭਾਈ।

ਔਰ ਭੀ ਵਿਦਯਾਰਥੀ ਸੰਗਾਰੇ। ਪੜ੍ਹਾਵੈ ਸੰਤ ਪ੍ਰੇਮ ਇਨ ਧਾਰੇ ॥੧੬੦॥
ਭਿੰਡਰੀਂ ਏਹੁ ਸੰਥਾ ਹੈ ਤੋਰੀ। ਰਹੇ ਪੜ੍ਹਤ ਸਿੰਘ ਪ੍ਰੀਤ ਸੰਜੋਰੀ।
ਸੂਬਾ ਸਿੰਘ ਹੈ ਸਰਜਾ ਮਹਿਮਾ। ਪਾਠੀ ਚੰਗਾ ਬਾਨੀ ਸਹਿਮਾ ॥੧੬੧॥
ਸ੍ਰੀ ਨਾਨਕ ਪ੍ਰਕਾਸ਼ ਇਨ ਤੋਰਾ। ਅਰਥਾਂ ਸਹਿਤ ਪੜੇ ਕਰ ਜੋਰਾ।
ਢੋਲਕੀ ਏਹੁ ਬਜਾਵੈ ਹੇਤਾ। ਕੀਰਤਨ ਕਰੈ ਪ੍ਰੇਮ ਸਮੇਤਾ ॥੧੬੨॥
ਵਾਜਾ ਅਜੈਬ ਸਿੰਘ ਵਜਾਈ। ਪ੍ਰੇਮ ਭਿੰਨੇ ਗੁਰਬਾਨੀ ਗਾਈ।
ਸੁਣੈ ਸੰਗਤਾਂ ਪ੍ਰੇਮ ਸਮੇਤਾ। ਵੈਰਾਗ ਉਪਾਵੈ ਗਾਵੈ ਹੇਤਾ ॥੧੬੩॥
ਸਤ ਪ੍ਰੇਮ ਰੰਗ ਸੰਥਾ ਦੇਈ। ਰਹੈਂ ਇਕਾਂਤ ਭਿੰਡਰੀਂ ਸੇਈ।
ਦਿਨ ਬਦਿਨ ਸੰਥਾ ਬਹੁ ਹੋਤੀ। ਪਕਾਵੈ ਪ੍ਰੇਮੀ ਅਨਦ ਉਦੋਤੀ ॥੧੬੪॥
ਨਿਰੰਜਨ ਸਿੰਘ ਇਕ ਸਿੰਘ ਸੁਜਾਨਾ। ਮਾਲਵੇ ਬਠਿੰਡੇ ਪਾਸ ਠਿਕਾਨਾ।
ਪਾਠੀ ਭਯੋ ਸੋਹਣਾ ਏਹੀ। ਸੇਵਾ ਸੰਤਾਂ ਕੀ ਹਿਤ ਦੇਹੀ ॥੧੬੫॥
ਦੀਦਾਰ ਸਿੰਘ ਜਹਿ ਬਾਰ ਇਲਾਕਾ। ਭਜਨ ਮੂਰਤੀ ਰੰਗ ਹੈ ਪਾਕਾ।
ਦਸੌਂਧਾ ਸਿੰਘ ਜੋ ਬੋਪਾਰਾਏ। ਪ੍ਰਤੱਖ ਗੁਰੂ ਕੇ ਦਰਸ਼ਨ ਪਾਏ ॥੧੬੬॥
ਜਥੇ ਜੈਤੋ ਗਯਾ ਪ੍ਰੇਮੀ। ਜੇਹਲ ਵਿਚ ਪੂਰਾ ਨਿਤਨੇਮੀ।
ਪ੍ਰੇਮ ਅਧਿਕ ਗੁਰ ਮੰਤ ਧਿਆਵੈ। ਸੰਤ ਅਕਾਲ ਰੂਪ ਦ੍ਰਿਸ਼ਟਾਵੈ ॥੧੬੭॥
ਮਾਈ ਭਾਈ ਨਾਮ ਭਿਆਸੀ। ਦਯਾ ਸਿੰਘ ਕੇ ਮਨ ਅਬਿਨਾਸੀ।
ਸੰਤ ਹਜੂਰ ਸਿੰਘ ਧਰ ਧਿਆਨਾ। ਸੇਵੈ ਸੰਤ ਹੇਤ ਬ੍ਰਹਮ ਗਿਆਨਾ ॥੧੬੮॥
ਲਾਭ ਲੈਤ ਪ੍ਰੇਮੀ ਸੰਗ ਸੰਤਾ। ਰਹੈ ਕਮਲੁ ਭਵਰੇ ਜਿਉਂ ਮੰਤਾ।
ਸੰਤ ਸਿੰਘਾਂ ਸੋਂ ਪਰੇਮ ਕਰੰਤੇ। ਨਾਮ ਜਪਾਵੈਂ ਆਪਿ ਜਪੰਤੇ ॥੧੬੯॥
ਪੰਡਤ ਵਿਦਵਾਨ ਬਹੁ ਆਵੈ। ਪੇਖ ਪ੍ਰਤਾਪ ਸੀਸ ਧਰ ਲਾਵੈ।
ਰਾਗੀ ਗੰਧ੍ਰਬ ਸਿੰਘ ਪਰਤਾਪਾ। ਧਰਮ ਕੋਟ ਤੇ ਆਣ ਮਿਲਾਪਾ ॥੧੭੦॥
ਰਾਗ ਅਲਾਪ ਕਾਨੜਾ ਗਾਈ। ਪੜਤਾਲ ਸੰਤਾਂ ਕੋ ਭਲੀ ਸੁਨਾਈ।
ਬਸਤਰ ਮਾਯਾ ਦੇ ਸਨਮਾਨਾ। ਰਹਿਤ ਪਾਸ ਮੁਖ ਕੀਰਤ ਗਾਨਾ ॥੧੭੧॥
ਧਨੀ ਲੋਕ ਬਹੁ ਆਣ ਉਚਾਰੈ। ਸੇਵਾ ਹਮ ਤੇ ਲੇਹੁ ਕੋ ਭਾਰੈ।
ਸੰਤ ਕਹੈ ਸਿਮਰੋ ਸਤਿਨਾਮਾ। ਲੰਗਰ ਚਲਾਵੋ ਆਠੋ ਜਾਮਾ ॥੧੭੨॥
ਮਿਲ ਸੰਗਤਿ ਸੋ ਸਮਾ ਬਿਤਾਵੋ। ਅੰਮ੍ਰਿਤ ਛਕ ਗੁਰ ਮੰਤ ਧਿਆਵੋ।
ਦੋ ਸੌ ਬਾਈ ਸਿੰਘ ਸਜਾਏ। ਅਖੰਡ ਪ੍ਰਕਾਸ਼ ਗੁਰਦੁਆਰੇ ਥਾਏ ॥੧੭੩॥
ਇਉਂ ਭਿੰਡਰੀਂ ਰਹਿ ਭਲਾ ਕਰੰਤੇ। ਵਾਹਿਗੁਰੂ ਕੇ ਸੰਤ ਅਨੰਤੇ।
ਤਾਰਨ ਹੇਤ ਜਗਤ ਜੋ ਆਏ। ਜਨਮ ਮਰਨ ਤੇ ਰਹਿਤ ਸਦਾਏ ॥੧੭੪॥
ਸੁੰਦਰ ਰੂਪ ਧਿਆਨ ਨਿਮਗਨਾ। ਜੀਅ ਉਧਾਰਨ ਪ੍ਰੇਮ ਲਗਨਾ।
ਨਿਸ ਦਿਨ ਅਖੰਡ ਰੂਪ ਮੇਂ ਲੀਨਾ। ਭਗਤ ਹੇਤ ਰਿਦ ਗਿਆਨ ॥੧੭੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸ਼ੇਰ ਪੁਰੇ ਪ੍ਰਚਾਰ, ਬਾਬਾ ਸੰਤ ਖਜਾਨ ਸਿੰਘ ਜੀ ਜੀਵਨ ਮੁਕਤ ਜੋਤੀ ਜੋਤ ਸਮਾਏ, ਭਿੰਡਰੀਂ ਜੋੜ ਮੇਲ ਪ੍ਰਸੰਗ ਬਰਨਨੰ ਨਾਮ ਇਕਤਾਲੀਵਾਂ ਧਿਆਇ ॥੪੧॥

# ਇਕੀਵੀਂ ਕਥਾ ਆਰੰਭ, ਬਾਰ ਇਲਾਕੇ ਰਾਧਾ ਸੁਆਮੀ ਮਤ ਖੰਡਨ ਰੋੜੀਂ ਅਖੰਡ ਪਾਠ ਖਾਲਸਾ ਮਹਿਮਾ

ਦੋਹਿਰਾ–ਸਤਿਗੁਰ ਸਬਦ ਕਮਾਈਏ, ਮਨ ਕੋ ਪ੍ਰੇਮ ਲਗਾਇ।
ਪਿਖ ਪ੍ਰਤੀਤਿ ਨਿਜ ਦਾਸ ਕੀ, ਨਦਰਿ ਕਰੈ ਹਰਿ ਰਾਇ ॥੧॥

ਚੌਪਈ–ਭਿੰਡਰੀਂ ਰਹਿਤ ਭਏ ਕਛ ਸਾਂਈ। ਸੂਰਜ ਪ੍ਰਤਾਪ ਸੰਥਾ ਕਰੈਂ ਭਾਈ।
ਪ੍ਰੇਮੀ ਪੜੇ ਅਨੰਦ ਸਮੇਤਾ। ਸੰਤ ਜੀ ਪਰਉਪਕਾਰ ਕਰੇਤਾ ॥੨॥
ਬੋਪਾਰਾਇ ਆਏ ਰਿਦ ਭਾਈ। ਸੰਗਤਿ ਮਿਲੀ ਪਰੇਮ ਲਗਾਈ।
ਰਹੈ ਆਪਨੇ ਰੰਗ ਮੇਂ ਭੀਨੇ। ਬਿਨ *ਚਿਨਾਰੀ ਜਿਉਂ ਜਾਇਨ ਚੀਨੇ ॥੩॥
ਸੰਗਤਿ ਮਿਲਿ ਕੈ ਬਿਨੈ ਉਚਾਰੀ। ਕਥਾ ਅਰੰਭਹੁ ਬਾਣੀ ਵਾਰੀ।
ਸੰਤ ਚੁਪ ਰਹੇ ਬੋਲੇ ਨਾਹੀ। ਫੇਰ ਸੰਗਤਿ ਨੇ ਬਿਨੈ ਪਰਾਹੀ ॥੪॥
ਸ੍ਰੀ ਗੁਰੂ ਗ੍ਰੰਥ ਜੀ ਕਥਾ ਚਲਾਵਹੁ। ਨਦਰ ਮੇਹਰ ਕੀ ਹਮ ਪਰ ਪਾਵਹੁ।
ਸੰਤਾਂ ਨਿੰਮ੍ਰਤਾ ਸਹਿਤ ਉਚਾਰਾ। ਸੰਗਤਿ ਜੀ ਸੁਣੀਏ ਹਿਤ ਧਾਰਾ ॥੫॥
ਪੂਰੀ ਕਰਨ ਕਾ ਪ੍ਰਣ ਨਾ ਕੀਜੈ। ਜਿਤਨੀ ਹੋਵੈ ਸੁਣ ਸੁਖ ਲੀਜੈ।
ਸੰਥਾ ਅਰੰਭ ਕੀ ਇੱਛਾ ਨਾਹੀ। ਹੁਣ ਤਕ ਬਾਣੀ ਬਹੁਤ ਪੜ੍ਹਾਹੀ ॥੬॥
ਅਬ ਹਠ ਨਾਂ ਕਰੀਏ ਮਮ ਪਿਆਰੇ। ਪੂਰੀ ਕਥਾ ਨ ਹੋਣੀ ਸਾਰੇ।
ਸੁਣ ਕੇ ਫਿਰ ਸਿੰਘ ਬਿਨੈ ਕਰੰਤੇ। ਤੁਰਾਵੋ ਕਥਾ ਚਾਹਿਓ ਸਭ ਸੁਨੰਤੇ ॥੭॥
ਸੰਤਾਂ ਕਿਹਾ ਸੰਗਤਿ ਗੁਰ ਪਿਆਰੀ। ਬਚਨ ਮਾਨ ਮੈਂ ਕਥਾ ਉਚਾਰੀ।
ਬੀਚ ਰਹੇ ਤਬ ਤੁਮੈ ਸੰਭਾਰੋ। ਸਾਚੇ ਬਚਨ ਹੀਏ ਮਮ ਧਾਰੋ ॥੮॥
ਰਮਜ਼ ਨ ਸਮਝੇ ਪ੍ਰੇਮੀ ਜੋਈ। ਅੰਤਰਜਾਮੀ ਸੰਤ ਸਦੋਈ।
ਤਨ ਨਹਿ ਰਾਖੈ ਏਹੁ ਜਤਾਯਾ। ਸਾਚਾ ਬਚਨ ਕਹਿਓ ਸਮਝਾਯਾ ॥੯॥
ਬੀਸ ਕੱਤਕ ਅਖੰਡ ਪਾਠ ਕਰਾਯਾ। ਚਾਰ ਨਵੰਬਰ ਐਤ ਦਿਨ ਆਯਾ।
ਚਾਰ ਸੌ ਉਨਾਹਠ ਗੁਰ ਨਾਨਕ ਸ਼ਾਹੀ। ਕਥਾ ਅਰੰਭ ਕਰੀ ਦਿਨ ਮਾਹੀ ॥੧੦॥
ਬੋਪਾਰਾਏ ਸਚ ਖੰਡ ਮਝਾਰੀ। ਇਕੀਵੀਂ ਕਥਾ ਆਰੰਭੀ ਵਾਰੀ।
ਉੱਨੀ ਸੌ ਪਚਾਸੀ ਜਾਨੋ। ਛਿਆਲੀ ਸਾਲ ਆਯੂ ਭਈ ਮਾਨੋ ॥੧੧॥
ਪਰਉਪਕਾਰੀ ਅਧਿਕ ਜਿਸ ਕੀਨੇ। ਧੰਨ ਸੰਤ ਮੇਰੋ ਚਿਤ ਭੀਨੇ।
ਉਥਾਨਕਾ ਇਉਂ ਸੁਨਾਵਨ ਕੀਨੀ। ਪ੍ਰਸ਼ਨ ਆਠ ਕਰੇ ਇਮ ਚੀਨੀ ॥੧੨॥
ਗੁਰ ਨਾਨਕ ਅਵਤਾਰ ਸੰਪੂਰਨ। ਕੌਣ ਪ੍ਰਮਾਣ ਭਾਖੋ ਇਹ ਤੂਰਣ।
ਗੁਰ ਨਾਨਕ ਕਾ ਗੁਰ ਹੈ ਕੌਨੰ। ਬਾਣੀ ਵੇਦ ਅਨੁਸਾਰ ਭਿ ਜੌਨੰ ॥੧੩॥
ਪ੍ਰਯੋਜਨ ਕਿਆ ਗੁਰ ਆਗਮਨੂੰ। ਕਾਰਣ ਕੌਣ ਧਰਾ ਤਨ †ਅਵਨੂੰ।
ਜਪੁਜੀ ਕਿਸ ਥਾਂ ਗੁਰੂ ਉਚਾਰੀ। ਗੁਰੂ ਗ੍ਰੰਥ ਅਰਥ ਕਿਨ ਬਿਸਥਾਰੀ ॥੧੪॥

*ਪਛਾਣ ਤੋਂ ਬਿਨਾ। †ਧਰਤੀ ਪਰ।

ਉਤਰ ਇਨ ਕੇ ਵਾਰੋ ਵਾਰੀ । ਕਹੋ ਸੰਕੋਚ ਵਿਚਾਰ ਅਪਾਰੀ ।
[1]ਗੁਰੂ ਨਾਨਕ ਪੂਰਨ ਅਵਤਾਰਾ । ਰਾਮ ਕਿਸ਼ਨ ਤੇ ਅਧਿਕ ਨਿਹਾਰਾ ॥੧੫॥
ਸ਼ਕਤੀ ਮਾਤਾ ਤ੍ਰਿਪਤਾ ਪੇਖੀ । ਪੂਜਤ ਦੇਵ ਰਾਤ ਅਵਿਰੇਖੀ ।
ਸਰਪ ਛਾਯਾ ਕੀਨੀ ਗੁਰ ਊਪਰ । ਖੇਤੋ ਹਰੀ ਕਰੀ ਪਿਖ ਭੂ ਪਰ ॥੧੬॥
ਅਨੰਤ ਸ਼ਕਤ ਕੇ ਮਾਲਕ ਸੁਆਮੀ । ਮੱਕਾ ਚਰਨ ਸੰਗ ਫਿਰਿਓ ਸਾਮੀ ।
ਪੰਜਾ ਪੱਥਰ ਬੀਚ ਲਗਾਯੋ । ਰੀਠਾ ਮੀਠਾ ਫਲ ਅਬ ਖਾਯੋ ॥੧੭॥
ਤਾਕਤ ਸਰਬ ਸਪੰਨ ਅਧਿਕਾਈ । ਰਾਮ ਕਾਨ੍ਹ ਤੇ ਅਧਿਕ ਵਡਾਈ ।
ਤਾਂ ਕੋ ਇਕੱਲੇ ਹਿੰਦੂ ਜਾਨੇ । ਗੁਰ ਕੋ ਹਿੰਦ ਤੁਰਕ ਦੁਇ ਮਾਨੇ ॥੧੮॥
[2]ਵਿਅਕਤੀ ਰਾਮਾਦਿਕ ਕੀ ਜੋਈ । ਕਾਮ ਉਪਾਵੈ ਦਾੜ੍ਹੀ ਨ ਹੋਈ ।
ਸ਼ੰਗਲਾ ਦੀਪ ਪਦਮਨੀ ਜੋਈ । ਗੁਰ ਕਰੁਣਾ ਤਿਨ ਕਾਮ ਮਿਟੋਈ ॥੧੯॥
ਪ੍ਰਥਮ ਕਿਸ਼ੋਰ ਬਿਨ ਦਾੜ੍ਹੀ ਰਾਜੇ । ਬਡੇ ਹੋਇ ਦਾੜ੍ਹਾ ਸ਼ੁਭ ਸਾਜੇ ।
ਅਧਿਕ ਵਿਅਕਤੀ ਸੁੰਦਰ ਗੋਰੀ । ਮਨ ਭਗਤੀ ਮੇਂ ਦੇਵਤ ਜੋਰੀ ॥੨੦॥
[3]ਬੁਧੀ ਗੁਰ ਕੀ ਬਡੀ ਬਡੇਰੀ । ਪਾਂਧੇ ਕੋ ਉਪਦੇਸ਼ ਬਹੋਰੀ ।
ਕਰ ਨਿਹਾਲ ਮੁਲਾਂ ਉਪਦੇਸਾ । ਬਾਨੀ ਉਚਰਤ ਸੁਧਾ ਅਰੇਸਾ ॥੨੧॥
[4]ਕਰਤਬ ਕੀਨਾ ਸਿਖੀ ਤੋਰੀ । ਜਨਮ ਜਨਮ ਲਿਵ ਬਿਛਰੀ ਜੋਰੀ ।
ਨਰਕ ਪੜੰਤੇ ਜੀਵ ਉਧਾਰੇ । ਮੁਕਤ ਕਰੇ ਦੇ ਨਾਮ ਦਾਤਾਰੇ ॥੨੨॥
ਸਤਿ ਸੰਗਤਿ ਗੁਰਮੁਖ ਸ਼ੁਭ ਪੰਥਾ । ਰਿਦੇ ਗਿਆਨ ਮੁਖ ਭਗਤੀ ਸੰਥਾ ।
ਵਰਤਨ ਵੈਰਾਗ ਕੀਆ ਹਿਤ ਲੋਗਾ । ਨਾਮ ਸੇਤ ਬੰਧਿਓ ਨਿਰਜੋਗਾ ॥੨੩॥
[5]ਉਮਰ ਸੱਤਰ ਸਾਲ ਮੰਝਾਰੀ । ਨਵ ਖੰਡ ਪ੍ਰਿਥਵੀ ਫਿਰ ਕੇ ਤਾਰੀ ।
ਸਤ ਦੀਪ ਮੇਂ ਗੁਰਮਤ ਦੀਨੀ । ਅਸੰਖ ਜੀਵ ਉਧਰੇ ਪ੍ਰਬੀਨੀ ॥੨੪॥
ਕਲਾ ਉਤਾਰ, ਨਾ ਅੰਸਾ, ਗੁਰ ਜੀ । ਅਵੇਸਾ ਨਹੀਂ, ਪੂਰਨ ਧਰ ਉਰ ਜੀ ।
ਨਿਰੰਕਾਰ ਆਕਾਰ ਧਰਾਯੋ । ਦਸ ਸਰੂਪ ਗੁਰ ਆਪ ਸਦਾਯੋ ॥੨੫॥
ਪ੍ਰਮਾਣ ਵੈਦਿਕ ਗੁਰ ਆਪ ਅਨਾਸੀ । ਬ੍ਰਹਮਾ ਕੋ ਉਪਦੇਸ਼ਕ ਭਾਸੀ ।
ਬਿਸ਼ਨ ਸ਼ਿਵਕਾ ਗੁਰੂ ਅਕਾਲੰ । ਸੁਰਤੀ ਪ੍ਰਮਾਣ ਲੇਹ ਤਤਕਾਲੰ ॥੨੬॥

ਯਥਾ ਸੁਰਤੀ–ਗੁਰੂਰ ਬ੍ਰਹਮਾ ਗੁਰੂਰ ਬਿਸ਼ਨੂੰ, ਗੁਰੂਰ ਦੇਵੋ ਮਹੇਸੂਰਾ ।
ਗੁਰੂਰ ਸਾਖਯਾਤ ਪਾਰੰਬ੍ਰਹਮ ਦਰਸੀ, ਤਸਮਈ ਸ੍ਰੀ ਗੁਰ ਵੇ ਨਮਹ ॥੧॥
ਅਗਿਆਨ ਤਿਮਰੰਧਸਯ ਗਿਆਨਾਂਜਨੰ ਸਲਾਕਿਯਾ ਚਖਸ਼ੂਰੁਨ ਮੀਲਤੰ ਯੇਨ,
ਤਸਮੈ ਸ੍ਰੀ ਗੁਰ ਵੇ ਨਮਹ ॥੨॥ ਸ਼ਿਵਿਰੁਸਟੋ ਗੁਰੂ ਤ੍ਰਾਤਾ ਗੁਰਊ ਰੁਸਟੋ ਸ਼ਿਵੋ ਨਹੀ ॥
ਸ਼ਿਵਾਦਿਪਯਧਿਕੰਤ ਸਮਾਦਿ ਗੁਰੁੰ ਯਤਨੇ ਪੂਜਯੇਤ ॥੩॥

ਚੌਪਈ–ਬ੍ਰਹਮਾ ਬਿਸ਼ਨ ਸ਼ਿਵ ਦੇਵ ਤੇਤੀਸਾ । ਕਰਤ ਕਲਿਆਨ ਸਰਬ ਕੋ ਈਸਾ ।
ਅਗਿਆਨ ਅੰਧੇਰ ਬਿਨਾਸੇ ਜੋਈ । ਮਨ ਬੁਧ ਲੋਚਨ ਗਿਆਨ ਮਲੋਈ ॥੨੭॥
ਹਰ ਨਿਰਾਜ਼ ਗੁਰ ਦੇਹ ਮਨਾਈ । ਗੁਰੂ ਬੇਮੁਖ ਕੋ ਸ਼ਿਵ ਨ ਬਚਾਈ ।
ਦੇਵਨ ਕਾ ਅਧਪਤਿ ਜਗ ਕੰਤਾ । ਸਮ ਦਮ ਪੂਜਨ ਤੇ ਆਵੰਤਾ ॥੨੮॥

ਇਉਂ ਸ੍ਰੁਤੀ ਨੇ ਕਹਿ ਪ੍ਰਮਾਣਾ। ਸਤਿਗੁਰ ਪਦ ਊਚਾ ਵਖਿਆਣਾ।
ਵੈਦਿਕ ਗੁਰ ਨਾਨਕ ਹਰਿ ਆਪੇ। ਵੇਦ ਪੁਰਾਣ ਭਵਿੱਖਤ ਜਾਪੇ ॥੨੯॥
ਬਿਆਸ ਜੀ ਹਰਿ ਅਵਤਾਰ ਬਖਾਨੇ। ਗੁਰ ਨਾਨਕ ਪਾਰਬ੍ਰਹਮ ਪਛਾਨੇ।
ਲੋਕਕਿ ਜਥਾਰਥ ਪੁਰਖ ਕੋ ਵਾਕਾ। ਪ੍ਰਮਾਣ ਸਰਬ ਨਰ ਐਸੇ ਤਾਂਕਾ ॥੩੦॥
ਤੀਰਥ ਪਰ ਜਹਿ ਬਹੁ ਸੰਨਿਆਸੀ। ਉਦਾਸੀ ਵਿਰਾਗੀ ਭੇਖ ਜੋ ਰਾਸੀ।
ਸਭ ਆਪਨੇ ਗੁਰ ਕੇ ਹੈ ਚੇਲੇ। ਪੂਛੈਂ ਤਾਂ ਕੋ ਇਉ ਵਿਚ ਮੇਲੇ ॥੩੧॥
ਕੋ ਗੁਰ ਕਾ ਸਿਖ ਇਹਾਂ ਰਹਾਵੈ। ਸੁਣ ਸਾਰੇ ਤਬ ਦ੍ਰਿਸ਼ਟ ਚਲਾਵੈ।
ਜਹਿ ਕੇਸਾ ਧਾਰੀ ਕੱਛ ਪਾਈ। ਬਾਨੀ ਪੜੈ ਪ੍ਰੇਮ ਨਿਰਮਾਈ ॥੩੨॥
ਤਾਂਕੋ ਕਹੈ ਉਹ ਗੁਰ ਕੋ ਸਿਖਾ। ਨਿਆਰਾ ਲੋਕਕਿ ਪ੍ਰਮਾਣ ਪ੍ਰਤੱਖਾ।
ਇਉਂ ਲੋਕਕਿ ਪ੍ਰਮਾਣ ਸੰਗਾਰੀ। ਗੁਰ ਨਾਨਕ ਜੀ ਪੂਰੇ ਅਵਿਤਾਰੀ ॥੩੩॥
ਸੁਇ ਪ੍ਰਮਾਣ ਗੁਰਮਤਿ ਕੇ ਜੋਊ। ਅਨਕ ਅਹੇ ਗੁਰ ਗੋਬਿੰਦ ਸੋਊ।
ਗੁਰ ਨਾਨਕ ਕਾ ਗੁਰੂ ਅਕਾਲ। ਸਤਿਗੁਰ ਆਪ ਉਚਾਰਾ ਭਾਲੰ ॥੩੪॥
ਸ੍ਰੀ ਮੁਖਵਾਕ—ਅਪਰੰਪਰ ਪਾਰਬ੍ਰਹਮੁ ਪਰਮੇਸੁਰ, ਨਾਨਕ ਗੁਰ ਮਿਲਿਆ ਸੋਈ ਜੀਉ।
ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰ ਭਾਇਆ।

ਸਵੈਯਾ ਪਾ: ੧੦—

ਕੋਟਕ ਇੰਦਰ ਕਰੇ ਜਿਹ ਕੇ, ਕਈ ਕੋਟਿ ਉਪਿੰਦਰ ਬਣਾਇ ਖਪਾਯੋ।
ਦਾਨਵ ਦੇਵ ਫਨਿੰਦ ਧਰਾ ਧਰ, ਪੱਛ ਪਸੂ ਨਹਿ ਜਾਤਿ ਗਿਣਾਯੋ।
ਆਜ ਲਗੇ ਤਪ ਸਾਧਤ ਹੈ, ਸ਼ਿਵਊ ਬ੍ਰਹਮਾ ਕਛੁ ਪਾਰ ਨ ਪਾਯੋ।
ਬੇਦ ਕਤੇਬ ਨ ਭੇਦ ਲਖਿਓ ਜਿਹ, ਸੋਊ ਗੁਰੂ ਗੁਰ ਮੋਹਿ ਬਤਾਯੋ ॥੧੭॥
ਗੁਰ ਨਾਨਕ ਮਿਲਿਆ ਪਾਰਬ੍ਰਹਮੁ, ਤੇਰਿਆ ਚਰਨਾ ਕਉ ਬਲਿਹਾਰਾ ॥
ਚੌਪਈ—ਗੁਰ ਨਾਨਕ ਜੀ ਬੇਈਂ ਮਝਾਰਾ। ਸਚ ਖੰਡ ਮੇਂ ਪਹੁੰਚੇ ਵਾਰਾ।
ਤਬ ਸ੍ਰੀ ਅਕਾਲ ਗੁਰੂ, ਹੈ ਕੀਨਾ। ਏਹੁ ਉਪਦੇਸ਼ ਸਤਿਗੁਰੂ ਲੀਨਾ ॥੩੫॥

ਸ੍ਰੀ ਮੁਖਵਾਕ (ਮਹਾਂ ਮੰਤ੍ਰ)

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
ਚੌਪਈ—ਸਤਿ ਸ੍ਰੀ ਅਕਾਲ ਗੁਰੂ ਨਿਰੰਕਾਰਾ। ਧਾਰਿਓ ਗੁਰ ਨਾਨਕ ਕਰਤਾਰਾ।
ਜਿੰਦਾ ਪੀਰ ਬਰਨ ਗੁਰਦਾਸਾ। ਸੇਵਤ ਗੁਰ ਘਰ ਸਿੱਖੀ ਪਾਸਾ ॥੩੬॥
ਗੁਰ ਨਾਨਕ ਗੁਰ ਆਪ ਅਕਾਲੰ। ਏਕੋ ਰੂਪ ਗੁਰ ਗੋਬਿੰਦ ਭਾਲੰ।
ਆਪ ਨਰ ਇਨ ਕਲਾ ਸੋ ਧਾਰੀ। ਸਰਗੁਣ ਗੁਰ ਨਾਨਕ ਨਿਰੰਕਾਰੀ ॥੩੭॥
*ਬੇਦ ਮੱਤ ਤੇ ਸੁਤੰਤਰ ਬਾਨੀ। ਬੇਦ ਗਿਆਨ ਧਰਤੀ ਕੋ ਪਾਨੀ।
ਸਤਿਗੁਰ ਬਾਨੀ ਬੱਦਲ ਨਿਆਈਂ। ਬਰਖੈ ਊਚ ਨੀਚ ਸਭ ਥਾਈਂ ॥੩੮॥

ਸ੍ਰੀ ਮੁਖ ਵਾਕ-

ਜੈਸੇ ਧਰਤੀ ਊਪਰਿ ਮੇਘੁਲਾ ਬਰਸਤ ਹੈ, ਕਿਆ ਧਰਤੀ ਮਧੇ ਪਾਨੀ ਨਾਹੀ।
ਜੈਸੇ ਧਰਤੀ ਮਧੇ ਪਾਨੀ ਪਰਗਾਸਿਆ, ਬਿਨ ਪਗਾ ਵਰਸਤ ਫਿਰਾਹੀ ॥੧॥

ਚੌਪਈ–ਬੇਦ ਪੜੈ ਕਰਮ ਕਾਂਡ ਮੇਂ ਫਾਸੈ । ਨਾਨਾ ਉਪਾਸ਼ਨਾ ਮਨ ਮੇਂ ਵਾਸੈ ।
ਕਾਬ ਕੋਸ਼ ਤਿਆਕਰਣ ਵਿਚਾਰੇ । ਪਿੰਗਲ ਆਦਿ ਸਭ ਅਗਮ ਨਿਹਾਰੇ ।।੩੯।।
ਤਾਂ ਸਿਧਾਂਤ ਕੋ ਭਲੇ ਪਛਾਨੈ । ਪੰਚ ਈਸਰ ਫਿਰ ਰਿਦ ਮੇਂ ਮਾਨੈ ।
ਸੂਰਜ, ਸ਼ਕਤੀ, ਗਨੇਸ਼, ਮਹੇਸ਼ਾ । ਬਿਸ਼ਨ, ਈਸ ਮਾਨੈ ਪੰਚ ਭੇਸਾ ।।੪੦।
ਸਮਝੈ ਆਪ ਪੜਨ ਹੀ ਹਾਰਾ । ਦੂਸਰ ਕਾ ਨਹਿ ਹੋਇ ਉਧਾਰਾ ।
ਇਉਂ ਹੈ ਕੂਪ ਖੋਦਿਨ ਬਿਧ ਤਾਂਕੀ । ਸਿੰਚੈ ਖੇਤ ਆਪਨਾ ਬਾਕੀ ।।੪੧।।
ਗੁਰਬਾਣੀ ਨਿਰਜਤਨ ਸਿਧਾਂਤਾ । ਪ੍ਰਾਪਤ ਲੋਕਨ ਦੇਤੀ ਸ਼ਾਂਤਾ ।
ਲੋੜ ਕੂਪ ਹੋਤੇ ਭੀ ਮੇਘਾ । ਗੁਰਬਾਣੀ ਵਰਤੀ ਮਿਟੇ ਖੋਭਾ ।।੪੨।।
ਅਨੁਸਾਰ ਨਹੀਂ ਸੁਤੰਤਰ ਬਾਣੀ । ਆਸਤਕ ਬ੍ਰਹਮ ਮੇਲ ਪ੍ਰਗਟਾਣੀ ।
ਨਾਸਤਕ ਜੋ ਬਾਣੀ ਤੇ ਥੀਏ । ਟੋਟਾ ਸਦਾ ਨ ਲਾਭ ਕੋ ਲੀਏ ।।੪੩।।
[੫]ਪ੍ਰਯੋਜਨ ਗੁਰ ਆਵਨ ਕਾ ਸੁਨੀਏ । ਭਗਤੀ ਸਹਿਤ ਗਿਆਨ ਮੁਖ ਭਨੀਏ ।
ਸਤਿ ਸੰਗਤਿ ਜਗ ਮੇਂ ਪ੍ਰਗਟਾਵਨ । ਖਾਲਸਾ ਪੰਥ ਅਕਾਲ ਉਪਾਵਨ ।।੪੪।।
ਨਾਮ ਜਪਾਵਨ ਕਲ ਕੇ ਜੀਵਾ । ਅੰਮ੍ਰਿਤ ਦੇਨਿ ਰਖ ਮਨ ਨੀਵਾ ।
ਦੁਸ਼ਟ ਖਪਾਵਨ ਸੰਤਨ ਰੱਛਾ । ਭਗਤੀ ਭਗਤਿ ਕੋ ਰਾਖਨ ਪੱਛਾ ।।੪੫।।
ਨਾਮੁ ਲਿਵ ਦਾਨੀ ਗੁਰ ਪੂਰੇ । ਗੁਰਮੁਖੀ ਵਿਦਯਾ ਚਲਾਈ ਰੂਰੇ ।
ਲੰਗਰ ਅਤੁਟ ਬਿਨ ਲੋਭ ਚਲਾਯੋ । ਕੀਰਤਨ ਸਦਾ ਧਾਮ ਪ੍ਰਗਟਾਯੋ ।।੪੬।।
ਗੁਰੂ ਗ੍ਰੰਥ ਰਚਿਓ ਭਵ ਸੇਤਾ । ਬੰਦੀ ਛੋੜ ਰਾਜੇ ਕਰੇ ਹੇਤਾ ।
ਰੰਕ ਭੂਪਾਲ ਕਰਾਏ ਆਈ । ਗੂੰਗੇ ਪੰਡਤ ਕੀਨ ਗੁਸਾਂਈ ।।੪੭।।
ਹਿੰਦ ਲਾਜ ਰਾਖੀ ਦੇ ਸੀਸਾ । ਅੰਮ੍ਰਿਤ ਦਾਤੇ ਧਰਮ ਰਖੀਸਾ ।
ਅੰਤ ਨ ਆਵੈ ਗਿਣ ਉਪਕਾਰਾ । ਪ੍ਰਯੋਜਨ ਕਲਿਆਨ ਸੰਸਾਰਾ ।।੪੮।।
[੬]ਕਾਰਣ ਏਹੁ ਜਗਤਿ ਮੈ ਹੋਈ । ਪਾਪ ਵਧਿਓ ਸਗਲੀ ਹੀ ਲੋਈ ।
ਹਿੰਦ ਧਰਮ ਕੇ ਨਾਸਕ ਰਾਜੇ । ਭਏ ਪ੍ਰਗਟ ਜਗ ਕਰੈਂ ਕੁਕਾਜੇ ।।੪੯।।
ਤਾਂ ਕੇ ਸੁਮਤਿ ਦੇਨਿ ਕੇ ਹੇਤਾ । ਧਾਰਿਓ ਤਨ ਬੇਦੀ ਕੁਲ ਕੇਤਾ ।
ਸ੍ਰੀ ਮੁਖ ਵਾਕ ਕਾਰਣ ਇਉਂ ਭਾਖਾ । ਸੁਨੀਏ ਰਿਦ ਕੀ ਪੂਰ ਭਿਲਾਖਾ ।।੫੦।।

ਸਲੋਕੁ ਮਹਲਾ ੧ ।।

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ । ਆਧੇਰੈ ਰਾਹੁ ਨ ਕੋਈ ।
ਵਿਚਿ ਹਉਮੈ ਕਰਿ ਦੁਖੁ ਰੋਈ । ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ।।੧।।

ਪਾਤਸ਼ਾਹੀ ੧੦ ।।

ਜਬ ਜਬ ਅਰਿਸਟ ਹੋਤ ਸੰਸਾਰਾ । ਤਬ ਤਬ ਦੇਹ ਧਰਤ ਅਵਤਾਰਾ ।।੧।।
ਮ: ੩ ।। ਕਲਮਲਿ ਹੋਈ ਮੇਦਨੀ, ਅਰਦਾਸਿ ਕਰੇ ਲਿਵ ਲਾਇ ।।
ਸਚੈ ਸੁਣਿਆ ਕੰਨੁ ਦੇ, ਧੀਰਕ ਦੇਵੈ ਸਹਜਿ ਸੁਭਾਇ ।।

ਚੌਪਈ–ਘੋਰ ਪਾਪ ਕਲ ਮੇਂ ਪ੍ਰਗਟਾਏ । ਆਵਨ ਸਤਿਗੁਰ ਕਾ ਇਸ ਭਾਏ ।
ਰਿਦੇ ਬਿਕਾਰ ਨਾਮੁ ਦੇ ਸਾਂਤਾ । ਪ੍ਰਾਪਤਿ ਆਤਮ ਬ੍ਰਹਮ ਬਖਤਾਤਾ ॥੫੧॥
ਨਾਮ ਜਪਾਇ ਦ੍ਵੈਤਿ ਨਸਾਈ । ਹਉਮੈ ਤਿਆਗੁ ਹਰੀ ਪ੍ਰਗਟਾਈ ।
ਸ਼ਸਤ੍ਰ ਪਕੜਾਇ ਅਧਰਮੀ ਘਾਏ । ਸ਼ਾਂਤਿ ਰਸ ਰਿਦੇ ਬੀਰ ਤਨ ਪਾਏ ॥੫੨॥
ਰਿਦੇ ਬਿਕਾਰ ਨਸਾਏ ਨਾਮੰ । ਬਾਹਿਰ ਦੁਸ਼ਟ ਸ਼ਸਤ੍ਰ ਤੇ ਨਸਾਮੰ ।
ਕਾਰਣ ਏਹੁ ਦਸ ਰੂਪ ਅਕਾਲੰ । ਪ੍ਰਗਟਿਓ ਆਪ ਪਰਮ ਕ੍ਰਿਪਾਲੰ ॥੫੩॥
'ਜਪੁਜੀ ਸਾਹਿਬ ਪੁਰੀ ਕਰਤਾਰਾ । ਗੁਰ ਅੰਗਦ ਪ੍ਰਤਿ ਪ੍ਰਭੂ ਉਚਾਰਾ ।
ਨੰਬਰ ਵਾਰ ਪੌੜੀਆਂ ਬਣਵਾਈ । ਪੂਰੇ ਕਾ ਕੀਆ ਸਭ ਪੂਰਾਈ ॥੫੪॥
ਗੁਰ ਅੰਗਦ ਜੀ ਸੇਵਾ ਕਰਹੀ । ਗੁਰ ਨਾਨਕ ਆਗਿਆ ਮਨ ਥਿਰਹੀ ।
ਵੈਰਾਗੀ ਜਮਾਤ ਆਈ ਇਕ ਵਾਰੀ । ਮਾਲਾ ਮੰਤ੍ਰ ਬੂਝਿਓ ਤਿਨ ਭਾਰੀ ॥੫੫॥
ਸ੍ਰੀ ਅੰਗਦ ਗੁਰ ਨਾਨਕ ਪੁਛਾਏ । ਸਤਿਗੁਰ ਜਪੁ ਸਾਹਿਬ ਮੁਖ ਗਾਏ ।
ਸਿੱਧਨ ਸੰਗ ਚਰਚਾ ਹਮ ਕੀਨੀ । ਤਬੈ ਉਚਾਰਾ ਜਪ ਪ੍ਰਬੀਨੀ ॥੫੬॥
ਸੋ ਮਾਲਾ ਮੰਤ੍ਰ ਗੁਰ ਘਰ ਕੋ । ਪੁਰ ਕਰਤਾਰ ਉਪਦੇਸ਼ਾ ਧੁਰ ਕੋ ।
ਜਪੁ ਸ੍ਰੀ ਅਕਾਲ ਸਨਮੁਖ ਹੈ ਭਾਖਾ । ਪ੍ਰਗਟਾਯੋ ਪੁਰ ਕਰਤਾਰ ਮੇਂ ਆਖਾ ॥੫੭॥
'ਗੁਰੂ ਗ੍ਰੰਥ ਅਰਥ ਸ੍ਰੀ ਦਸਮੇਸ਼ੰ । ਬੀਚ ਦਮਦਮੇਂ ਸੁਨਾਏ ਏਸੰ ।
ਪੁਰ ਅਨੰਦ ਮੇਂ ਸਿੱਖ ਪਿਆਰਾ । ਪਾਠ ਕਰਤ ਥਾ ਓਅੰਕਾਰਾ ॥੫੮॥
ਕਰਤੇ ਕੀ ਮਿਤਿ ਕਰਤਾ ਜਾਨੈ, ਕੈ ਜਾਨੈ ਗੁਰ ਸੂਰਾ ॥

ਚੌਪਈ–ਕੈ ਉਚਾਰਨ ਤਿਆਗਾ ਤਾਹੂੰ । ਕੇ ਜਾਨੇ ਮੁਖ ਕਰਤ ਸੁਨਾਹੂੰ ।
ਸਤਿਗੁਰ ਫੇਰ ਪਾਠ ਕਰਵਾਯੋ । ਕੇ ਜਾਨੇ ਫਿਰ ਸਿਖ ਸੁਨਾਯੋ ॥੫੯॥
ਸਤਿਗੁਰ ਕਹਿ ਤਹਿ ਮਾਰ ਪਵਾਈ । ਦਯਾ ਸਿੰਘ ਜੀ ਬਿਨਤੀ ਗਾਈ ।
ਬਾਣੀ ਪੜ੍ਹਤ ਜੇ ਪਾਵਹਿ ਮਾਰਾ । ਜਮ ਤੇ ਕਿਮ ਪ੍ਰਭੁ ਹੋਇ ਛੁਟਾਰਾ ॥੬੦॥
ਸਤਿਗੁਰ ਕਹਾ ਗਲਤ ਏਹੁ ਪੜਹੀ । ਅਰਥ ਅਨਰਥ ਨ ਸੋਝੀ ਬੜਹੀ ।
ਜੋ ਗੁਰ ਨਾਨਕ ਵਾਕ ਉਚਾਰਾ । ਕਰਤਾ ਜਾਨੈ ਜਾਂ ਗੁਰ ਪਿਆਰਾ ॥੬੧॥
ਤਾਂ ਕੋ ਕੇ ਭਾਖੇ ਇਉਂ ਹੋਈ । ਗੁਰੂ ਨ ਜਾਨਤ ਮਿਤ ਤਿਸ ਜੋਈ ।
ਉਪਦੇਸ਼ ਫੇਰ ਤਹਿ ਦੇਵੈ ਕਾਂਹੀ । ਜਬ ਜਾਨੈ ਹੀ ਕੋਈ ਨਾਹੀ ॥੬੨॥
ਹਮਰੀ ਸ਼ਰਣ ਸਿੱਖ ਬਹੁ ਆਵੈ । ਭੇਦ ਅਕਾਲ ਪਾਇ ਸੁਖ ਪਾਵੈ ।
ਹੋਤਿ ਉਲਟ ਜਾਤੇ ਕੁਟਵਾਯੋ । ਲੋਕ ਪ੍ਰਲੋਕ ਬਾਣੀ ਸੁਖ ਦਾਯੋ ॥੬੩॥
ਸਿੰਘਾਂ ਬਿਨਤੀ ਫੇਰ ਉਚਾਰੀ । ਅਰਥ ਪੜ੍ਹਾਵਹੁ ਆਪ ਦਿਆਰੀ ।
ਧੀਰ ਮਲ ਨਹਿ ਬੀੜ ਸੋ ਦੀਨੀ । ਸਤਿਗੁਰ ਜੀ ਤਬ ਬਾਣੀ ਕੀਨੀ ॥੬੪॥
ਅਬ ਜੰਗ ਹੋਵਤ ਸੰਗ ਤੁਰਕਾਨਾ । ਵੇਹਲੇ ਹੋਇ ਪੜ੍ਹਾਵੈ ਜਾਨਾ ।
ਲਾਇ ਸਰਬੰਸ ਜਬ ਤੁਰਕ ਖਪਾਏ । ਸ੍ਰੀ ਦਮਦਮੇ ਸਤਿਗੁਰ ਆਏ ॥੬੫॥
ਸ੍ਰੀ ਗੁਰ ਗ੍ਰੰਥ ਸਾਹਿਬ ਲਿਖਵਾਯੋ । ਮਨੀ ਸਿੰਘ ਲੇਖਾਰੀ ਭਾਯੋ ।
ਅਠਤਾਲੀ ਸਿੰਘਾਂ ਬਿਨੈ ਉਚਾਰੀ । ਅਰਥ ਪੜ੍ਹਾਵੋ ਬਾਣੀ ਸਾਰੀ ॥੬੬॥

ਤਬ ਸ੍ਰੀ ਦਮਦਮੇਂ ਸਾਹਿਬ ਮਾਹੀ। ਅਠਤਾਲੀ ਸਿੰਘ ਪੜੇ ਸੁਨਾਹੀ।
ਸਤਿਗੁਰ ਗੋਬਿੰਦ ਸਿੰਘ ਦਿਆਲਾ। ਪੜ੍ਹਾਏ ਅਰਥ ਪੜ੍ਹਦੇ ਕੱਟ ਜਾਲਾ ॥੬੭॥
ਸਭ ਸਿੰਘਾਂ ਕੋ ਵਿਰਾਗ ਉਪੰਨਾ। ਚਰਨਾਂ ਭਵਰ ਭਏ ਭ੍ਰਮ ਭੰਨਾ।
ਭਏ ਮੋਹਿ ਤੇ ਸਭੈ ਅਮੋਹਾ। ਸਤਿਗੁਰ ਦਰਸ ਅਗਿਆਨੰ ਖੋਹਾ ॥੬੮॥
ਨਿਜ ਸਰੂਪ ਮੇਂ ਲਿਵ ਹੈ ਲਾਗੀ। ਜਨਮ ਮਰਨ ਕੀ ਪੀੜਾ ਭਾਗੀ।
ਗੁਰ ਸਰੂਪ ਮੇਂ ਗਏ ਸਮਾਈ। ਭਏ ਬਦੇਹੀ ਧਿਆਨ ਵਸਾਈ ॥੬੯॥
ਭਾਈ ਮਨੀ ਸਿੰਘ ਜੀ ਤਾਂਈ। ਰਾਖਾ ਸਤਿਗੁਰ ਚਰਨ ਮਿਲਾਈ।
ਸੰਪ੍ਰਦਾ ਆਗੇ ਚਲਵਾਵਹੁ। ਅਰਥ ਸਿੰਘਾਂ ਕਉ ਤੁਮੈ ਪੜ੍ਹਾਵਹੁ ॥੭੦॥
ਹਰਿ ਮੰਦਰ ਗ੍ਰੰਥੀ ਬਣ ਸੇਵਹੁ। ਪੜ੍ਹਾਵਹੁ ਗੁਰੂ ਗ੍ਰੰਥ ਸੁਖ ਲੇਵਹੁ।
ਜੀਵਨ ਮੁਕਤ ਅਨੰਦ ਭੁਗਾਵਹੁ। ਆਗਜਾ ਮੰਨ ਮੋਹਿ ਸਿੱਖ ਪੜ੍ਹਾਵਹੁ ॥੭੧॥
ਸੁਣ ਭਾਈ ਮਨ ਪ੍ਰੇਮ ਉਪਾਵਾ। ਹੁਕਮ ਮੰਨ ਸੰਪ੍ਰਦਾਇ ਚਲਾਵਾ।
ਗੁਰ ਦਸਮੇਸ਼ ਜੀ ਅਰਥ ਪੜ੍ਹਾਏ। ਏਹੁ ਪ੍ਰਸ਼ਨਾਂ ਕੇ ਉਤਰ ਗਾਏ ॥੭੨॥
ਇਉਂ ਸ੍ਰੀ ਸੰਤ ਜੀ ਕਥਾ ਪੜ੍ਹਾਵੈ। ਪੜਨੇ ਹਾਰ ਬਹੁਤ ਹੀ ਆਵੈ।
ਚੰਨਣ ਸਿੰਘ ਭਿੰਡਰਾਂ ਕੇ ਵਾਸੀ। ਨਰੈਣ ਸਿੰਘ ਮੋਨੀ ਅਭਿਆਸੀ ॥੭੩॥
ਸੰਤੋਖ ਸਿੰਘ ਸਾਧਾਰ ਨਿਹਾਰਾ। ਦਿਦਾਰ ਸਿੰਘ ਹੈ ਰਿਖੀ ਵਿਚਾਰਾ।
ਇੰਦਰ ਸਿੰਘ ਮਲਿਆਣੀ ਏਕਾ। ਕੇਸੋ ਦਾਸ ਮਜ਼ਬੀ ਹਰਿ ਟੇਕਾ ॥੭੪॥
ਬਿਸ਼ਨ ਸਿੰਘ ਪਟਵਾਰੀ ਜਾਨੋ। ਹਜ਼ੂਰਾ ਸਿੰਘ ਭੀ ਭਜਨ ਲਗਾਨੋ।
ਇਤਿਆਦਿਕ ਤੇਰਾਂ ਸਿੰਘ ਪੜਤੇ। ਸੁਨਨੇ ਹਾਰ ਭੀ ਆਇ ਕੇ ਥਿਰਤੇ ॥੭੫॥
ਅੰਮ੍ਰਿਤ ਵੇਲੇ ਕੀਰਤਨ ਹੋਵੈ। ਸੰਗਤਿ ਪੜੇ ਸੁਨੈ ਰਸ ਜੋਵੈ।
ਸੰਤ ਸੰਥਾ ਦੇਹ ਕਰਾਈ। ਆਪ ਇਕਾਂਤ ਰਹਿਤ ਗੁਣ ਗਾਈ ॥੭੬॥
ਸ਼ਾਮੰ ਸੂਰਜ ਪ੍ਰਤਾਪ ਸੋ ਹੋਵੰਤਾ। ਲਾਭ ਲੈਤ ਸੰਗਤਿ ਦੁਤਿਵੰਤਾ।
ਪਰਉਪਕਾਰ ਕਰੰਤ ਸਦਾਈ। ਅੰਤਰ ਬ੍ਰਹਮਾ ਨੰਦ ਰਹਾਈ ॥੭੭॥
ਸਧਾਰ ਪਿੰਡ ਦੀਵਾਨ ਸਜਾਯੋ। ਮੇਲ ਸੰਗਤਿ ਸੁਖਦਾਇ ਕਰਾਯੋ।
ਦੋਇ ਅਖੰਡ ਪਾਠ ਕਰਵਾਏ। ਪ੍ਰੇਮੀ ਸਿੰਘਾਂ ਦਰਸ਼ਨ ਪਾਏ ॥੭੮॥
ਰੋਡਾ ਸਿੰਘ ਜੀ ਸੇਵ ਕਮਾਈ। ਹਰਿਨਾਮ ਸਿੰਘ ਨੇ ਪ੍ਰੀਤ ਲਗਾਈ।
ਸ਼ਾਮ ਸਿੰਘ ਜਬ ਦਰਸ਼ਨ ਪਾਏ। ਢਲਿਆ ਮਨ ਗੁਰ ਨਾਮ ਜਪਾਏ ॥੭੯॥
ਜੁਆਲਾ ਸਿੰਘ ਕੀਰਤਨ ਕੋ ਗਾਈ। ਪ੍ਰੀਤਮ ਸਿੰਘ ਪਿਆ ਸਰਨਾਈ।
ਬ੍ਰਿਤ ਟਿਕਾਵਨ ਮਾਰਗ ਬੂਝਾ। ਸ਼ਬਦ ਅਰਥ ਟਿਕ ਹੈ ਇਉਂ ਸੂਝਾ ॥੮੦॥
ਕਪੂਰ ਸਿੰਘ ਮਿਲ ਨਾਮ ਧਿਆਵਾ। ਪ੍ਰੇਮੀ ਸੰਗ ਮਿਲੇ ਸੁਖ ਪਾਵਾ।
ਕਿਸ਼ਨ ਸਿੰਘ ਜੀ 'ਤੁਗਲ' ਨਿਵਾਸੀ। ਬਿਨਤੀ ਨਗਰ ਲਿਜਾਨ ਹਿਤ ਭਾਸੀ ॥੮੧॥
ਸੰਤ ਨੈਹਰ ਕੀ ਪਟੜੀ ਜਾਤੇ। ਭੱਠਾ ਲਗਿਆ ਦ੍ਰਿਸ਼ਟ ਲਗਾਤੇ।
ਮੋਟੀ ਵਡੀ ਇੱਟ ਨਿਹਾਰੀ। ਸੁਤੇ ਸਿੱਧ ਇਉਂ ਵਾਕ ਉਚਾਰੀ ॥੮੨॥

ਗੁਰਦੁਆਰੇ ਚਹੀਐ ਲਗਵਾਈ। ਪੱਕੀ ਇਮਾਰਤ ਤਬੈ ਬਣਾਈ।
ਸੁਣ ਸੰਗਤਿ ਕਹਾ ਲੈ ਪ੍ਰਭੁ ਚਾਲੈ। ਜਹਿ ਆਗਿਆ ਤਹਿ ਲਾਇ ਨਿਹਾਲੈ ॥੮੩॥
ਸੰਤ ਚੁਪ ਭਏ ਅਪਨੇ ਰੰਗਾ। ਬੈਠੇ ਕਿਨਾਰਾ ਨੈਹਿਰ ਚੰਗਾ।
ਨਿਜ ਸਰੂਪ ਮੇਂ ਬਿਰਤਾ ਪਾਈ। ਬੈਠੇ ਏਕ ਪਹਿਰ ਬੀਤਾਈ ॥੮੪॥
ਇੱਟਾਂ ਵਾਲਾ ਬਚਨ ਇਉਂ ਪੂਰਾ। ਯਾਦਗਾਰ ਬੋਪਾਰਾਏ ਸੋ ਰੂਰਾ।
ਇੱਕ ਸੌ ਇੱਕ ਫੁੱਟ ਨਿਸ਼ਾਨੰ ਲਾਵਾ। ਇਨ੍ਹ ਇਟਾਂ ਤੇ ਥੜ੍ਹਾ ਬਨਾਵਾ ॥੮੫॥
ਸੁਤੇ ਵਾਕ ਨਿਕਲੈ ਹੋਇ ਪੂਰਾ। ਜਾਣੈ ਸਿੰਘ ਸਭ ਰਹੈਂ ਹਜ਼ੂਰਾ।
ਉਠ ਸਮਾਧ ਤੇ ਸੰਤ ਦਿਆਲਾ। 'ਤੁਗਲ' ਪਹੁੰਚੇ ਕਰਤ ਨਿਹਾਲਾ ॥੮੬॥
ਲਾਇ ਦੀਵਾਨ ਸੰਗਤਾਂ ਤਾਰੀ। ਤੀਸ ਅੰਮ੍ਰਿਤ ਛਕ ਗੁਰਮਤਿ ਧਾਰੀ।
ਕਿਸ਼ਨ ਸਿੰਘ ਘਰ ਕੀਨ ਪਵਿਤ੍ਰਾ। ਸੰਤ ਪਿਆਰੇ ਅਗਮ ਚਰਿਤ੍ਰਾ ॥੮੭॥
'ਸਧਾਰ' ਆਣ ਅੰਮ੍ਰਿਤ ਅਚਵਾਯੋ। ਤੇਤੀ ਸਿੰਘਾਂ ਛਕ ਸੁਖ ਪਾਯੋ।
ਬੋਪਾਰਾਏ ਮੇਂ ਆਣ ਬਿਰਾਜੈ। ਸੰਥਾ ਕਰਾਵੇਂ ਸੰਤ ਮਹਾਰਾਜੈ ॥੮੮॥
ਬਠਿੰਡੇ ਸ਼ਹਿਰ ਸੰਤ ਚਲ ਆਏ। ਕਥਾ ਕੀਰਤਨ ਕੋ ਘਨੁ ਬਰਖਾਏ।
ਸੈਂਤੀ ਸਿੰਘਾਂ ਅੰਮ੍ਰਿਤ ਦੀਨਾ। ਰਹਿਤ ਰਖਾਈ ਸੰਤ ਪ੍ਰਬੀਨਾ ॥੮੯॥
ਭਿੰਡਰੀਂ ਆਣ ਬਿਰੇ ਮਮ ਪਿਆਰੇ। ਅਖੰਡ ਪਾਠ ਕੀਨਾ ਗੁਰਦੁਆਰੇ।
ਕਿਤਨੇ ਦਿਨ ਰਹਿ ਕਰ ਪ੍ਰਚਾਰਾ। ਨਗਰ ਪ੍ਰੇਮੀ ਸੁਣੈ ਅਪਾਰਾ ॥੯੦॥
ਗੁਰ ਪੁਰਬ ਸ਼੍ਰੀ ਨਾਨਕ ਗੁਰ ਕਾ। ਮਨਾਵਨ ਚਾਹੈ ਬੋਪਾ ਰਾਏ ਧੁਰ ਕਾ।
ਸੰਗਤਿ ਭਾਉ ਪੇਖ ਕਰ ਪਿਆਰੇ। ਆਏ ਬੋਪਾ ਰਾਏ ਸੁਖਾਰੇ ॥੯੧॥
ਨਗਰ ਕੀਰਤਨ ਕਰ ਸੰਗਤਿ ਚਾਉ। ਅਖੰਡ ਪਾਠ ਕਰਾਯੋ ਆਉ।
ਦੋਇ ਦਿਨ ਗੁਰ ਜੀ ਕੇ ਉਪਕਾਰਾ। ਸੁਣਾਏ ਸੰਤ ਦੀਵਾਨ ਮੰਝਾਰਾ ॥੯੨॥
ਤੇਰਾਂ ਮਘਰ ਕੋ ਸਤਿਗੁਰ ਪੁਰਬਾ। ਅੰਮ੍ਰਿਤ ਇਕ ਸੌ ਪੰਜ ਪਿਅਰਬਾ।
ਸੰਥਾ ਗਰੂ ਗ੍ਰੰਥ ਜੀ ਹੋਈ। ਸ਼੍ਰੀ ਜਪੁ ਕਰਾ ਸੰਪੂਰਨ ਸੋਈ ॥੯੩॥
ਰਣੀਏ ਨਗਰ ਆਏ ਸ੍ਰੀ ਸੰਤਾ। ਰਹਿਰਾਸ ਸੋਹਿਲਾ ਹੋਵੰਤਾ।
ਸ੍ਰੀ ਰਾਗ ਅਰੰਭਤ ਭਯੋ। ਪੜੈ ਪ੍ਰੇਮੀ ਪ੍ਰੀਤ ਉਪਇਓ ॥੯੪॥
ਏਕ ਅਨੰਦ ਪੜ੍ਹਾਵਨ ਕੀਆ। ਗੱਜਣ ਸਿੰਘ ਪ੍ਰੇਮੀ ਸੁਖ ਲੀਆ।
ਗਿਆਨ ਰੰਗ ਰੰਗਾ ਮਨ ਬਾਣੀ। ਸਤਿਗੁਰ ਪ੍ਰੇਮ ਮੇਂ ਮਤ ਲਪਟਾਨੀ ॥੯੫॥
ਆਏ ਮੋਗੇ ਸ਼ਹਿਰ ਮੰਝਾਰਾ। ਲਾਇ ਦੀਵਾਨ ਕੋ ਕਰ ਪ੍ਰਚਾਰਾ।
ਤੇਤੀ ਸਿੰਘਾਂ ਅੰਮ੍ਰਿਤ ਪਿਆਯੋ। ਸੂਰਜ ਪ੍ਰਤਾਪ ਗ੍ਰੰਥ ਮਧ ਆਯੋ ॥੯੬॥
ਨਿਸਦਿਨ ਪੜ੍ਹਾਈ ਤੇ ਕਰ ਪ੍ਰਚਾਰਾ। ਸਿਮਰਨ ਰਿਦੇ ਨ ਕਦੇ ਵਿਸਾਰਾ।
ਲਖਾਂ ਜੀਆਂ ਕੀਨ ਉਧਾਰਾ। ਜਨਮ ਮਰਨ ਤੇ ਰਹਿਤ ਪਿਆਰਾ ॥੯੭॥
ਬਾਰ ਇਲਾਕੇ ਕੀਨਿ ਤਿਆਰੀ। 'ਪੰਜ ਹਾਤੇ' ਆਏ ਸੁਖ ਕਾਰੀ।
ਛੱਬੀ ਮੱਘਰ ਮਿਲੇ ਸਰਦਾਰਾ। ਸੇਵਾ ਕਰੀ ਪ੍ਰੇਮ ਰਿਦ ਧਾਰਾ ॥੯੮॥

ਸੰਪਟ ਅਖੰਡ ਪਾਠ ਕਰਵਾਯੋ। ਰਣਜੀਤ ਸਿੰਘ ਬੀਮਾਰੀ ਘਾਯੋ।
ਸਤਾਈ ਮੱਘਰ ਆਰੰਭ ਸੋ ਕੀਨਾ। ਅਜੈਬ ਸਿੰਘ ਜੀ ਪਾਠੀ ਚੀਨਾ ॥੯੯॥
ਚੰਨਣ ਸਿੰਘ ਜੀ ਹਰੀ ਦਿਦਾਰਾ। ਨਰੈਣ ਸਿੰਘ ਗੁਰਦਿਆਲ ਸਿੰਘਾਰਾ।
ਪੰਜ ਪਾਠੀ ਏਹੁ ਪਾਠ ਕਰਾਏ। ਛੇ ਪੋਹਿ ਭੋਗ ਪਾਠ ਕੋ ਪਾਏ ॥੧੦੦॥

ਇਨ ਸਰਦਾਰਾਂ ਸੇਵਾ ਕੀਨੀ। ਨਰੈਣ ਸਿੰਘ ਸੰਪੂਰਨ ਹਰੀਨੀ।
ਸੰਤ ਪ੍ਰਸੰਨ ਕਰੇ ਬਿਧ ਨੀਕੀ। ਪ੍ਰੇਮ ਭਾਵਨਾ ਬੜੀਆ ਜੀ ਕੀ ॥੧੦੧॥
ਬਾਰ ਬਰਟਨ ਮੰਡੀ ਮੇਂ ਆਏ। ਗੁੰਬੀ ਹਕੀਮ ਨੇ ਸੇਵ ਕਰਾਏ।
ਅਖੰਡ ਪਾਠ ਕਰ ਆਗੇ ਗਏ। ਸ੍ਰੀ ਨਨਕਾਣਾ ਦਰਸਤਿ ਭਏ ॥੧੦੨॥

ਗੁਰਦੁਆਰਾ ਸ੍ਰੀ ਜਨਮ ਸਥਾਨੰ। ਕਥਾ ਕਰੀ ਤਹਿ ਪ੍ਰੇਮ ਮਹਾਨੰ।
ਜਿਸ਼ ਕੇ ਸਿਰ ਊਪਰ ਤੂ ਸੁਆਮੀ। ਸੂਹੀ ਮੇਂ ਹੈ ਕਰ ਮਨ ਸਾਮੀ ॥੧੦੩॥
ਗੁਰ ਨਾਨਕ ਸਭ ਤੇ ਵਡਿਆਈ। ਰਾਮ ਰਸੂਲ ਸਭ ਅੰਤ ਨ ਪਾਈ।
ਕਰ ਪ੍ਰਚਾਰ ਕੀਰਤਨ ਮੁਖ ਗਾਵਾ। ਕੋਟ ਬ੍ਰਹਮੰਡ ਕੋ ਠਾਕੁਰ ਭਾਵਾ ॥੧੦੪॥

ਸਭ ਗੁਰਦੁਆਰਿਆਂ ਯਾਤਰਾ ਕੀਤੀ। ਪ੍ਰਸ਼ਾਦਿ ਭੇਟ ਰਖ ਆਗਜਾ ਲੀਤੀ।
ਚਕ ਚੌਂਤੀ ਬਚਿਆਣਾ ਆਏ। ਕਥਾ ਕੀਰਤਨ ਕੇ ਮੇਘ ਵਸਾਏ ॥੧੦੫॥
ਸੰਤਾਲੀ ਸਿੰਘ ਅੰਮ੍ਰਿਤ ਅਚਿਵਾਏ। ਉਨੱਤੀ ਚੱਕ ਸੇਵਾ ਸਿੰਘ ਆਏ।
ਅਨੰਦ ਕਾਰਜ ਪ੍ਰੇਮੀ ਕਾ ਹੋਯਾ। ਚੌਂਤੀ ਸਿੰਘਾਂ ਕੋ ਸੁਧਾ ਅਚੋਯਾ ॥੧੦੬॥

ਲਾਇਲ ਪੁਰ ਮੇਂ ਸੰਤ ਜੀ ਆਏ। ਹਰਚੰਦ ਸਿੰਘ ਰਈਸ ਮਿਲਾਏ।
ਪ੍ਰੇਮ ਭਾਵਨਾ ਪੂਰਨ ਤਾਂਕੀ। ਕੋਠੀ ਆਣ ਬਿਰਾਜੇ ਵਾਂਕੀ ॥੧੦੭॥
ਕੀਰਤਨ ਕਥਾ ਅਧਿਕ ਹੀ ਕੀਨਾ। ਅੰਮ੍ਰਿਤ ਪੈਂਤੀ ਸਿੰਘ ਪਵੀਨਾ।
ਇਕਾਂਤ ਰਹੇ ਸੰਥਾ ਕਰਵਾਵੈ। ਬਾਣੀ ਇਤਿਹਾਸ ਦੁਵੇਲੇ ਭਾਵੈ ॥੧੦੮॥

ਰਾਧਾ ਸੁਆਮੀ ਮੱਤ ਜੋ ਥੀਆ। ਸਿੰਘ ਧਰਮ ਕੋ ਢਾਹਿ ਲਗੀਆ।
ਸਰਦਾਰ ਤਾਂਕੇ ਬਾਬਤ ਬੋਲਾ। ਕਹੋ ਜੀ ਕੈਸਾ ਹੈ ਇਹੁ ਟੋਲਾ ॥੧੦੯॥
ਸੰਤ ਹਸੇ ਕਹਿ ਇਨ ਕੋ ਮਤਾ। ਵਾਜੇ ਕਹੈਂ ਸੁਨਤੇ ਬਿਸਮਤਾ।
ਰੋਸ਼ਨੀ ਸ਼ਬਦ ਬਖਾਨੈ ਔਰੇ। ਜਿਮ ਬੋਲਤ ਬਿਰਥਾ ਹੈ ਬੌਰੇ ॥੧੧੦॥
ਦੀਵਾ, ਚੰਦ, ਸੂਰਜ, ਤੇ ਤਾਰਾ। ਚਮਕੈ ਭਾਖੈ ਦਸਮੇਂ ਦੁਆਰਾ।
ਸੰਖ ਘੜਿਆਲ, ਬੰਸਰੀ, ਬੀਨਾ। ਸਾਰੰਗੀ, ਸ਼ਬਦ ਭਾਖਤੇ ਚੀਨਾ ॥੧੧੧॥

ਓਅੰ, ਸੋਹੰ, ਹਿੰਦਨ ਹੇਤਾ। ਸਤਿਨਾਮ ਸਿੰਘ ਮੇਲ ਅਚੇਤਾ।
ਰਾਰੰ ਕਾਰ ਲੜਾਈ ਰੂਪਾ। ਜੋਤ ਨਿਰੰਜਨ ਕਹੈਂ ਅਨੂਪਾ ॥੧੧੨॥
ਰਾਧਾ ਸੁਆਮੀ ਸੁਰਤ ਕੋ ਰਾਧਾ। ਸੁਆਮੀ ਸ਼ਬਦ ਪਾਖੰਡ ਤੇ ਬਾਧਾ।
ਸ਼ਿਵ ਦਿਆਲ ਸਿੰਘ ਸੁਆਮੀ ਭਾਖੈ। ਸਾਲਗ੍ਰਾਮ ਚੇਲਾ ਜੋ ਲਾਖੈ ॥੧੧੩॥
ਰਾਧਾ ਤਾਂ ਕੀ ਪਤਨੀ ਨਾਮੂ। ਰਾਧਾ ਸੁਆਮੀ ਨਾਮ ਸੋ ਕਾਮੂ।
ਸਹੰਸ੍ਰ ਕਮਲ ਤੇ ਦਸਮ ਦੁਆਰਾ। ਭੌਰ ਗੁਫਾ ਸੁੰਨਿ ਗੁਫਾ ਹੈ ਭਾਰਾ ॥੧੧੪॥

ਨਿਜ ਦੇਸ ਅਨਾਮੀ ਭਾਖੇਂ। ਪੂਛੇਂ ਖੱਬੇ ਕਾਲਿ ਭਿ ਲਾਖੇਂ।
ਸਜੇ ਕੰਨ ਦਿਆਲ ਬਖਾਨੇ। ਆਹਿਤ ਅਵਾਜ਼ ਕੋ ਅਨਹਦ ਗਾਨੇ ॥੧੧੫॥
ਗਿਆਤ ਨਹੀਂ ਇਨ ਕੋ ਸੁਣ ਭਾਈ। ਹਦ ਅਵਾਜ਼ ਜੋ ਕੰਨ ਸੁਣਾਈ।
ਸੱਜੇ ਖੱਬੇ ਹੈ ਪਾਸੇ ਜੋਈ। ਹਦ ਵਾਲੇ ਏ ਸ਼ਬਦ ਅਲੋਈ ॥੧੧੬॥
ਫੂਕ ਸੰਖ ਮੇਂ ਮਾਰੀ ਜੋ ਲੋਂ। ਹੋਤ ਅਵਾਜ ਸੰਖ ਕੀ ਤੋਂ ਲੋਂ।
ਡੱਗਾ ਘੜਿਆਲ ਪਰ ਮਾਰਤ ਕੋਈ। ਟਣ ਟਣ ਧੁਨ ਤਬ ਲੋਂ ਹੋਈ ॥੧੧੭॥
ਤੈਸੇ ਸਥੂਲ ਸਰੀਰ ਕੇ ਵਾਜੇ। ਪਉਣ ਤੇ ਨਾੜੀਆਂ ਮਿਲ ਹੀ ਗਾਜੇ।
ਜਠਰਾਗਨ ਕੀ ਤੇਜੀ ਸੰਗਾ। ਬਰੀਕ ਛੇਕ ਨਾੜੀਆਂ ਦਰ ਅੰਗਾ ॥੧੧੮॥
ਪਉਣ ਪੁਲਾੜ ਮੇਂ ਬੋਲੈਂ ਸਾਰੇ। ਵਾਜੇ ਬਰੀਕ ਧੁਨ ਦਸਵੇਂ ਦੁਆਰੇ।
ਇੰਦਰੀਆਂ ਤੇ ਇਕਾਗਰ ਹੋਈ। ਸੁਨੈਂ ਅਵਾਜਾਂ ਮਿਠੀਆਂ ਸੋਈ ॥੧੧੯॥
ਬਾਹਰ ਧੁਨਾਂ ਤੇ ਅਹੈ ਬ੍ਰੀਕਾ। ਸੁਣ ਕੇ ਖੁਸ਼ੀ ਹੋਤ ਰਮਣੀਕਾ।
ਪ੍ਰਵਿਰਤੀ ਤਿਆਗੈ ਜੋ ਸੁਣ ਲੇਈ। ਆਹਿਤ ਧੁਨਾਂ ਜਾਨੀਏ ਏਈ ॥੧੨੦॥
ਅਨੰਦ ਇਕਾਗਰਤਾ ਵਿਚ ਜਾਨੋ। ਵਾਹਿਗੁਰੂ ਮਨ ਬੀਚ ਬਖਾਨੋ।
ਅਰਥ ਵਿਖੇ ਨਿਤ ਚਿੱਤ ਲਗਾਵੇ। ਚਿੰਤਾ ਨਾਸੈ ਪ੍ਰੇਮ ਉਪਾਵੇ ॥੧੨੧॥
ਰੋਮ ਰੋਮ ਵਸ ਅਨਹਦ ਹੋਈ। ਇਕ ਰਸ ਅਜਪਾ ਜਾਪੁ ਸੁਣੋਈ।
ਤਨ ਅਭਿਮਾਨ ਨਾਸ ਤਬ ਹੋਵੇ। ਅਨਹਤਿ ਵਾਹਿਗੁਰੂ ਅਵਿਲੋਵੈ ॥੧੨੨॥
ਨਾਸ ਰਹਿਤ ਕੋ ਅਨਹਤ ਜਾਨੋ। ਇਕ ਅਬਿਨਾਸੀ ਰਿਦ ਮੇਂ ਆਨੋ।
ਅਨਹਦ ਹੱਦ ਬਿਨਾ ਕਰਤਾਰਾ। ਇਕ ਰਸ ਉਚਾਰਨ ਸਦਾ ਸੰਗਾਰਾ ॥੧੨੩॥
ਅਭਿਆਸੀ ਕੋ ਸੁਣ ਅਭਿਆਸਾ। ਸਭ ਜੀਵ ਨਾਮ ਜਪੈ ਸੋ ਭਾਸਾ।
ਧਰਤ ਪਤਾਲ ਤੇ ਅਨਹਦ ਧੁਨੀ। ਆਠੋਂ ਪਹਿਰ ਏਸ ਬਿਧ ਸੁਨੀ ॥੧੨੪॥

ਸ੍ਰੀ ਮੁਖਵਾਕ

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੋ ਬਿਨੁ ਹਰਿ ਜਾਪਤ ਹੈ ਨਹੀ ਹੋਰ।
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਧਰਤਿ ਪਾਤਾਲੁ ਅਕਾਸੁ ਹੈ
ਮੇਰੀ ਜਿੰਦੁੜੀਏ, ਸਭ ਹਰਿ ਹਰਿ ਨਾਮੁ ਧਿਆਵੈ ਰਾਮੁ ॥

ਚੌਪਈ-ਸਤਿਗੁਰ ਅਨਹਦ ਵਾਜੇ ਭਾਖੇ। ਸਭੈ ਬੋਲਤਾ ਰਾਮ ਸੋ ਲਾਖੇ।
ਤਨ ਨਾਸੇ ਤਬ ਸੰਗੀ ਨਾਮੰ। ਨਾਸੁ ਰਹਿਤ ਸੰਗੇ ਅਭਿਰਾਮੰ ॥੧੨੫॥
ਆਹਿਤ ਸ਼ਬਦ ਜੋ ਰਾਧਾ ਸੁਆਮੀ। ਤਨ ਨਾਸੇ ਮਿਟ ਹੈ ਸੋ ਖਾਮੀ।
ਅਨਹਤ ਆਪ ਅਕਾਲ ਸਦੀਵਾ। ਅਨਹਦ ਸਿਮਰੋ ਰਖ ਮਨ ਨੀਵਾ ॥੧੨੬॥
ਚੇਤੰਨ ਸਦਾ ਅਚੱਲ ਅਨਾਸੀ। ਬਿਨਾ ਆਸਰੇ ਪ੍ਰਗਟੇ ਰਾਸੀ।
ਕੰਨ ਕੇ ਵਿਸ਼ੇ ਨਹੀਂ ਹਰਿ ਸੋਈ। ਸਰਬ ਬਿਆਪਕ ਵਾਜਾ ਹੋਈ ॥੧੨੭॥

-ਸ੍ਰੀ ਮੁਖਵਾਕ-

'ਬਿਨੁ ਵਜਾਈ ਕਿੰਗੁਰੀ ਵਾਜੈ ਜੋਗੀ, ਸਾ ਕਿੰਗੁਰੀ ਵਜਾਇ।'
'ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ। ੧॥'

ਚੌਪਈ–ਅੱਖ ਕੰਨ ਕੈ ਬੰਦ ਕਰ ਸੁਨਹੀ। ਤਨ ਨਾਸੈ ਨਾਸੈ ਸੋ ਖਿਨਹੀ।
ਏਕ ਅਖੰਡ ਸਦਾ ਨਿਰਜਤਨਾ। ਪ੍ਰਗਟੈ ਉਰ ਤੇ ਅਧਭੁਤ ਰਚਨਾ ॥੧੨੮॥
ਰੋਸ਼ਨੀ ਚੰਦ ਸੂਰ ਕੀ ਨਿਆਈ। ਦੇਹੀ ਸੰਗ ਸਭੈ ਮਿਟ ਜਾਈ।
ਭੌਰ ਗੁਫਾ ਅਨਾਮੀ ਥਾਉ। ਦੇਹਿ ਬਿਹੀਨ ਕਹਾਂ ਠਹਰਾਉ ॥੧੨੯॥
ਤਾਂਤੇ ਮੀਤਾ ਸਾਚ ਪਹਿਚਾਨੋ। ਸ੍ਰੀ ਅਕਾਲ ਬਿਨ ਨਾਸੀ ਥਾਨੋ।
ਕਹਾਂ ਟਿਕੇਂ ਅਰ ਕਿਆ ਸੁਣ ਦੇਖੈ। ਭੁਲਾਵਤ ਕਾਚੇ ਧਰ ਕੇ ਭੇਖੇ ॥੧੩੦॥
ਨਸੇ ਬਿਕਾਰ ਨਹੀਂ ਜਿਹ ਗੁਰ ਕੇ। ਚੇਲੇ ਤਾਂਕੇ ਸੁਖ ਕਿਮ ਉਰ ਕੇ।
ਤਨ ਕੇ ਬੀਚ ਰੰਗ ਜੋ ਦੇਖੇ। ਪੰਜ ਤੱਤ ਕੇ ਸਭੈ ਪਰੇਖੇ ॥੧੩੧॥
ਕਾਲਾ ਰੰਗ ਦਿਸੈ ਜੋ ਮਾਥੇ। ਅੰਦਰ ਅਕਾਸ ਤੱਤ ਰੰਗ ਸਾਥੇ।
ਪੀਲਾ ਧਰਤੀ ਰੰਗ ਪ੍ਰਕਾਸ਼ੈ। ਚਿਟਾ ਪਾਣੀ ਰੂਪ ਬਿਗਾਸ਼ੈ ॥੧੩੨॥
ਹਰੀ ਰੋਸ਼ਨੀ ਪਉਣ ਸੁਭਾਉ। ਲਾਲ ਲਾਟ ਹੈ ਅਗਨ ਰਹਾਉ।
ਮਿਲਵਾਂ ਪ੍ਰਕਾਸ਼ ਪੰਜਾਂ ਕਾ ਜਾਨੋ। ਦਸਮ ਦੁਆਰ ਕੀ ਰੋਸ਼ਨੀ ਭਾਨੋ ॥੧੩੩॥
ਧਿਆਨ ਧਰੇ ਵਧ ਹੈ ਪ੍ਰਕਾਸ਼ਾ। ਚੰਦ ਸੂਰ ਜਿਉਂ ਤਾਂ ਕੋ ਭਾਸਾ।
ਵਾਜੇ ਪਉਣ ਵਜਾਏ ਸਾਰੇ। ਰਾਰੰ ਕਾਰ ਜੋ ਨਾਉਂ ਪੁਕਾਰੇ ॥੧੩੪॥
ਅਨਹਤ ਇਨ ਮੇਂ ਏਕ ਨ ਦੀਸਾ। ਨਾਸਤਕ ਅੰਤ ਇਨੋਂ ਢੰਗ ਰੀਸਾ।
ਭੂਲ ਨ ਇਨੁ ਕੋ ਸੰਗ ਕਰੀਜੈ। ਗੁਰਮਤਿ ਜੋਤਿ ਨੀਕੇ ਲਖ ਲੀਜੈ ॥੧੩੫॥

ਸ੍ਰੀ ਮੁਖਵਾਕ

ਝਿਲ ਮਿਲਿ ਝਿਲਕੈ ਚੰਦੁ ਨ ਤਾਰਾ। ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥
ਅਕਥੀ ਕਥਉ ਚਿਹਨ ਨਹੀ ਕੋਈ, ਪੂਰਿ ਰਹਿਆ ਮਨ ਭਾਇਦਾ॥
ਜਹ ਅਨਹਤ ਸੂਰ ਉਜਾਰਾ ॥ ਤਹ ਦੀਪਕੁ ਜਲੈ ਛੰਛਾਰਾ ॥੧॥

ਚੌਪਈ–ਨਾਮ ਜਪੈ ਤੌ ਹੋਇ ਉਜਿਆਰਾ। ਕੋਟਿ ਸੂਰਜ ਜਿਹ ਦੀਪਕ ਦੁਆਰਾ।
ਇਕ ਰਸ ਚਿਤ ਜੋੜਹੁ ਪ੍ਰਭ ਮਾਹੀ। ਪ੍ਰਕਾਸ਼ ਰੂਪ ਤਬ ਪ੍ਰਗਟੈ ਆਹੀ ॥੧੩੬॥
ਅੰਮ੍ਰਿਤ ਕੁੰਟ ਨਾਮ ਨਿਰੰਕਾਰਾ। ਬਿਖ ਕੇ ਕੁੰਟ ਬਿਖੇ ਤਜਿ ਡਾਰਾ।
ਚਾਨਣ ਰਿਦੇ ਕਾ ਦਸਵੇਂ ਦੁਆਰਾ। ਜਠਰਾਗਨ ਮੇਂ ਜੋਇ ਨਿਹਾਰਾ ॥੧੩੭॥
ਏਹੁ ਤੀਨੋ ਰਜ ਗੁਣ ਹੈ ਮਾਯਾ। ਬਾਹਰ ਤਾਮਸੀ ਚਾਨਣ ਗਾਯਾ।
ਸਤਿਗੁਣ ਚਾਨਣ ਬੁਧ ਵੀਚਾਰਾ। ਨਾਸਵੰਤ ਏਹੁ ਲੇਹੁ ਨਿਹਾਰਾ ॥੧੩੮॥
ਅੰਤਰ ਚਾਨਣ ਜੋਤ ਅਨੂਪਾ। ਸ੍ਵੈਂ ਜੋਤ ਅਨੁਭਵ ਸ੍ਵੈ ਰੂਪਾ।
ਜਿਸ ਚਾਨਣ ਤੇ ਸਭ ਕੋ ਹੋਵੈ। ਆਪ ਅਖੰਡ ਅਗੰਮ ਅਲੋਵੈ ॥੧੩੯॥
ਸੋ ਪ੍ਰਕਾਸ਼ ਜਾਗਤੀ ਜੋਤਾ। ਧਾਰਹੁ ਹਿਰਦੈ ਹੋਇ ਨ ਮੋਤਾ।
ਕਿਸੇ ਆਸਰੇ ਨਾਹੀ ਆਪੇ। ਨਿਰਾ ਧਾਰ ਅਨਹਤ ਪ੍ਰਤਾਪੇ ॥੧੪੦॥
ਤਨ ਕਾ ਆਸਰਾ ਆਪ ਅਸੰਗਾ। ਅਨਹਦ ਵਾਜੈ ਜੋਤ ਅਭੰਗਾ।
ਹਉਮੈ ਮਮਤਾ ਤਿਆਗ ਮਿਲੇਈ। ਵਾਹਿਗੁਰੂ ਰਿਦ ਧਾਰੇ ਜੇਈ ॥੧੪੧॥

ਸੁਣ ਸਰਦਾਰ ਨਿਰਸੰਸੇ ਭਯੋ । ਕਥਾ ਕੀਰਤਨ ਮਨ ਆਨੰਦ ਛਯੋ ।
ਜੋ ਪ੍ਰਸ਼ਨ ਕਰੈ ਉਤਰ ਦੇਈ । ਸੰਤ ਕ੍ਰਿਪਾਲੂ ਨਾਮ ਜਪੇਈ ।।੧੪੨।।
ਪੰਝੀ ਸਿੰਘਾਂ ਸੁਧਾ ਅਚਾਯੋ । ਬਾਰ ਦੇਸ ਪ੍ਰਚਾਰ ਕਰਾਯੋ ।
ਨੇੜੇ ਚੱਕ ਗਏ ਜੋ ਪ੍ਰੇਮੀ । ਦੀਵਾਨ ਲਵਾਏ ਬਣ ਨਿਤਨੇਮੀ ।।੧੪੩।।

ਫੀਰੋਜ਼ ਪੁਰ ਜ਼ਿਲੇ ਰੋਡੇ ਪਿੰਡ ਮਾਹੀ । ਇਕੋਤ੍ਰ ਸੌ ਪਾਠ ਅਰੰਭਤ ਆਹੀ ।
ਸੰਤ ਲਾਲ ਸਿੰਘ ਭਾਲਤ ਆਯਾ । ਵਿਰੱਕਤ ਤਪੀਸਰ ਹੈ ਗੁਰਭਾਯਾ ।।੧੪੪।।
ਸੌ ਮਣ ਕਣਕ ਦਮਦਮੇ ਪੀਸੀ । ਚੱਕੀ ਫੇਰ ਬਾਣੀ ਰਸ ਲੀਸੀ ।
ਚਰਣੀ ਪੈ ਕੇ ਸੰਤਾਂ ਤਾਂਈ । ਰੋਡੀਂ ਚੱਲੋ ।ਲੀਆ ਮਨਾਈ ।।੧੪੫।।

ਅਖੰਡ ਪਾਠ ਅਧੇ ਅਬ ਹੋਏ । ਦੇਵੋ ਦਰਸ਼ਨ ਚੱਲ ਭਲੋਏ ।
ਸ਼ੰਤ ਪ੍ਰਸੰਨ ਹੋਇ ਭਏ ਤਿਆਰਾ । ਜੱਥਾ ਸੰਗ ਪੜੇਂ ਹਿਤ ਧਾਰਾ ।।੧੪੬।।
ਪ੍ਰੇਮੀ ਚੱਕਾਂ ਕੇ ਚਲ ਆਏ । ਸੰਤ ਸੁਣੇ ਜਾਵਤ ਪਿਛਵਾਏ ।
ਸੁੰਦਰ ਸਿੰਘ ਹਕੀਮ ਅਠਾਸੀ । ਗੁਰਦਿਆਲ ਸਿੰਘ ਚੌਂਤੀਆ ਸੀ ।।੧੪੭।।

ਅਮਰ ਸਿੰਘ ਸੇਵਕ ਗੁਰ ਘਰ ਕੇ । ਆਏ ਬਿਨੈ ਉਚਾਰੀ ਦਰ ਕੇ ।
ਸਾਡੇ ਚੱਕੀਂ ਦਰਸ਼ਨ ਦੇ ਹੋ । ਸੁਣ ਕੇ ਸੰਤ ਜੀ ਥੀਓ ਜੋ ਸਨੇਹੋ ।।੧੪੮।।
ਪਿਛੇ ਰੋਡੀਂ ਸੇਵ ਜਰੂਰੀ । ਜਾਣਾ ਸੰਗਤਿ ਜੀ ਮਜਬੂਰੀ ।
ਖਿਮਾ ਕਰਤ ਮੇਰੇ ਪਰ ਰਹੀਐ । ਸਤਿਵਾਰ ਆਏ ਅਬ ਲਹੀਐ ।।੧੪੯।।

ਚੌਤੀ ਸਤਿਆਨਾ ਹੋਇ ਕੇ ਮੀਤਾ । ਸਤ ਦਿਨ ਰਹਿ ਚਾਲੇ ਰਖ ਚੀਤਾ ।
ਫੇਰ ਨਹੀਂ ਮੁੜ ਪਾਏ ਫੇਰੇ । ਸੰਗਤਿ ਵੈਰਾਗ ਮੈਂ ਭਈ ਘਨੇਰੇ ।।੧੫੦।।
ਮੋਗੇ ਦੋਇ ਮਾਘ ਕੋ ਆਏ । ਰਾਧਾ ਸੁਆਮੀ ਮਿਲਯੋ ਇਕ ਭਾਏ ।
ਚਰਨੀਂ ਪੈ ਗੁਰਮਤਿ ਤਿਨ੍ਹ ਪਾਈ । ਆਸਨ ਪੈਰਾਂ ਭਾਰ ਤਜਾਈ ।।੧੫੧।।

ਗੁਰਮਤਿ ਆਸਨ ਨਿਹਕਾਮੰ ਚਿੱਤਾ । ਨਾਮ ਜਾਪੁ ਤੇ ਭਯੋ ਪਵਿੱਤਾ ।
ਇਕਵੰਜਾ ਕੋ ਸੁਧਾ ਅਚਾਯੋ । ਰੋਡੀਂ ਥਿਰੇ ਆਣ ਸੁਖਦਾਯੋ ।।੧੫੨।।
ਸੰਤ ਕ੍ਰਿਪਾਲ ਸਿੰਘ ਕੇ ਅਸਥਾਨੰ । ਪਾਠ ਅਖੰਡ ਹੋਤ ਸੁਖ ਮਾਨੰ ।
ਸੰਤ ਅਰਜਨ ਸਿੰਘ ਬੰਦਨ ਕੀਨੀ । ਮਿਲਿਓ ਭਾਉ ਧਰ ਰਿਦ ਮਸਕੀਨੀ ।।੧੫੩।।

ਸੰਤ ਕਿਸ਼ਨ ਸਿੰਘ ਪ੍ਰੇਮ ਸਮੇਤਾ । ਆਲਮ ਵਾਲੇ ਤੇ ਆਏ ਹੇਤਾ ।
ਦਰਸ਼ਨ ਸੰਤਾਂ ਕੇ ਜਬ ਪਾਏ । ਮਿਸ਼ਟ ਦੂਧ ਜਿਉਂ ਮਿਲੇ ਰਿਦਾਏ ।।੧੫੪।।
ਹਰੀ ਸਿੰਘ ਜੀ ਨਾਮ ਕਬੀਰਾ । ਮਨ ਭਾਵਨਾ ਤੇ ਰਹਿ ਹੈ ਤੀਰਾ ।
ਵਿਰੱਕਤ ਲਾਲ ਸਿੰਘ ਆਗਯਾਕਾਰੀ । ਦਰਸ਼ਨ ਪਾਠਾਂ ਕੇ ਕਰ ਭਾਰੀ ।੧੫੫।
ਆਸਨ ਥਾਨ ਬਾਹਰ ਹੈ ਸੂਆ । ਗੁਰ ਛੇਵੇਂ ਅਸਥਾਨ ਸੁਨੁਆ ।
ਤਹਾਂ ਸੰਤ ਜੀ ਬਦਨ ਕਰ ਕੇ । ਥਿਰੇ ਤੰਬੂ ਮੇਂ ਗੁਰੂ ਸਿਮਰ ਕੇ ।।੧੫੬।।
ਸ਼ਾਮੇ ਆਣ ਦੀਵਾਨ ਮਝਾਰੀ । ਕਥਾ ਕੀਰਤਨ ਕਰਤੇ ਸੁਖ ਕਾਰੀ ।
ਸ੍ਰੀ ਰਾਗ ਅਸ਼ਟਪਦੀਆਂ ਹੋਹੀ । ਸੁਣੇ ਸੰਗਤਾਂ ਰਸੰ ਭਿਗੋਹੀ ।।੧੫੭।।

ਅੰਮ੍ਰਿਤ ਵੇਲੇ ਆਸਾ ਵਾਰੰ । ਕਰੈ ਪ੍ਰੇਮ ਸੋਂ ਨਿਤ ਉਚਾਰੰ ।
ਅਖੰਡ ਪਾਠ ਮੇਂ ਪਾਠੀ ਲਾਏ । ਨਰੈਣ ਸਿੰਘ ਆਦਿਕ ਸਮੁਦਾਏ ॥੧੫੮॥
ਸਾਖੀਆਂ ਵਿਚਾਰਤੇ ਹਰਿ ਮਹਿਮਾ । ਨਿਤ ਸੁਣਾਵੇ ਸੰਤ ਅਗਹਿਮਾ ।
ਆਗਜ਼ਾ ਕਾਰੀ ਮਾਈਆਂ ਵਾਲੀ । ਵਿਚਾਰ ਸੁਣਾਵੇ ਪ੍ਰੇਮ ਉਛਾਲੀ ॥੧੫੯॥
ਬਿਨੁ ਆਗਜ਼ਾ ਕੁਨਾਰ ਸੁਣਾਈ । ਭੈ ਪਾਵੈ ਦੁਹਿ ਲੋਕੰ ਜਾਈ ।
ਮਾਨਸ ਸੋਈ ਸਿਖੀ ਕਮਾਵੈ । ਪ੍ਰੇਮ ਧਾਰ ਪ੍ਰਭੁ ਬੀਚ ਸਮਾਵੈ ॥੧੬੦॥
ਇਸ ਵਿਸ਼ੇ ਤੇ ਕਰਤ ਵਿਚਾਰਾ । ਸੁਣੈ ਨਿਤ ਸੰਗਤਿ ਹਿਤ ਧਾਰਾ ।
ਸੰਤ ਭਾਗ ਸਿੰਘ ਜੀ ਅਭਿਆਸੀ । ਭੇਜਿਓ ਨਰ ਆਵਾ ਸੰਤ ਪਾਸੀ ॥੧੬੧॥
ਨਾਨੋ ਵਾਲ ਇਕੋਤ੍ਰ ਸੌ ਪਾਠੰ । ਗੁਜਰਾਤ ਜ਼ਿਲੇ ਬੰਨੋ ਚਲ ਠਾਠੰ ।
ਚਲੋ ਕਿਰਪਾ ਕਰ ਕੀਤੇ ਯਾਦੰ । ਸੰਤ ਗਏ ਰਿਦ ਧਰ ਅਹਿਲਾਦੰ ॥੧੬੨॥
ਕੀਰਤਨ ਸੰਤਾਂ ਨੇ ਮਿਲ ਗਾਯਾ । ਸੰਤ ਭਾਗ ਸਿੰਘ ਮਿਲ ਸੁਖ ਪਾਯਾ ।
ਪੰਦਰਾਂ ਮਾਘ ਕੋ ਭੋਗ ਸੋ ਪਾਏ । ਅਖੰਡ ਪਾਠ ਜੋ ਥੇ ਰਖਵਾਏ ॥੧੬੩॥
ਕਰ ਅਰਦਾਸ ਕੀਰਤਨ ਕੋ ਉਚਾਰਾ । ਕਰਿਆ ਬਾਨੀ ਜਸ ਪ੍ਰਚਾਰਾ ।
ਸਾਹਿਬਜ਼ਾਦਿਆਂ ਸ਼ਹੀਦੀ ਗਾਈ । ਸ੍ਰੀ ਚਮਕੌਰ ਵਿਖੇ ਜੂਝਾਈ ॥੧੬੪॥
ਪਾਨੀ ਸਾਹਿਬਜ਼ਾਦੇ ਨਹਿ ਮਾਂਗਾ । ਬਿਨ ਸੋਚੇ ਕਹਿਣੇ ਸਭ ਲਾਗਾ ।
ਲੋਕਾਂ ਕੋ ਰੀਝਾਵਨ ਹੇਤਾ । ਸਾਖੀ ਜੋੜ ਪਾਨੀ ਮੰਗੇਤਾ ॥੧੬੫॥
ਗੁਰ ਦਸਵੇਂ ਕੇ ਲਾਲ ਪਿਆਰੇ । ਸੂਰ ਬੀਰ ਤਨ ਹਿੰਦ ਪੈ ਵਾਰੇ ।
ਦੁਸ਼ਟਾਂ ਕੇ ਪਿਆਸੇ ਰਤ ਹੇਤਾ । ਬਨ ਹੈ ਬੀਰ ਰਸ ਕੇ ਬੇਤਾ ॥੧੬੬॥
ਧੰਨ ਉਪਕਾਰੀ ਲਾਲ ਗੁਰੂ ਜੀ । ਰਾਖੇ ਧਰਮ ਸੰਸਾਰ ਧ੍ਰੂ ਜੀ ।
ਨਾਮ ਜਪੋ ਰਿਦ ਮੇਟ ਬਿਕਾਰਾ । ਸ਼ਸਤ੍ਰ ਪਕੜ ਦੁਸ਼ਟਾਨਿ ਬਿਦਾਰਾ ॥੧੬੭॥
ਐਸੇ ਕਰ ਪ੍ਰਚਾਰ ਸੁਆਮੀ । ਪ੍ਰਸ਼ਾਦਿ ਵਰਤਿਓ ਲਖ ਅੰਤਰ ਜਾਮੀ ।
ਮਿਲੇ ਸੰਤ ਭਾਗ ਸਿੰਘ ਕੇ ਤਾਂਈ । ਚਾਲੇ ਮਾਲਵੇ ਕੋ ਹਰਿ ਗਾਈ ॥੧੬੮॥
ਆਏ ਰੋਡੀਂ ਰਹੈਂ ਰੰਗ ਭੀਨੇ । ਕਥਾ ਕੀਰਤਨ ਕਰਤੇ ਪ੍ਰਬੀਨੇ ।
ਸ੍ਰੀ ਰਾਗ ਕੀ ਵਾਰ ਸੋ ਆਈ । ਏਕ ਸਲੋਕ ਕਰੈ ਨਿਤ ਭਾਈ ॥੧੬੯॥
ਬਹੁ ਪ੍ਰਕਰਣ ਸੁਨਾਵੇਂ ਮੀਤਾ । ਗੁਰਮਤਿ ਕੀ ਪਾਈਐ ਪ੍ਰਤੀਤਾ ।
ਸ੍ਰੀ ਰਾਗੁ ਹੋਇ ਗਿਆ ਸੋ ਪੂਰਾ । ਪੜ੍ਹੈਂ ਸੰਗਤਾਂ ਪ੍ਰੀਤ ਹਜ਼ੂਰਾ ॥੧੭੦॥
ਫੱਗਣ ਤੀਹ ਕੋ ਭੋਗ ਸੋ ਪਾਏ । ਅਖੰਡ ਪਾਠ ਜੋ ਥੇ ਰਖਵਾਏ ।
ਇਕ ਰਸ ਪਾਠ ਕੀ ਸਿਫਤ ਬਖਾਨੀ । ਸੁਣ ਸੰਗਤਾਂ ਕੇ ਮਨ ਮੇਂ ਭਾਨੀ ॥੧੭੧॥
ਜੋ ਦੇਖੈ ਮਸਤੀ ਤਿਹ ਚਾੜ੍ਹੈਂ । ਸੁਤੇ ਸੰਤ ਆਨੰਦ ਮੇਂ ਗਾੜ੍ਹੈਂ ।
ਇਕ ਪ੍ਰੇਮੀ ਵਿਜੋਗ ਮੇਂ ਹੋਈ । ਛਪੜ ਮੇਂ ਤਨ ਤਿਆਗਿਓ ਜੋਈ ॥੧੭੨॥
ਮਿਲਨੇ ਹਿਤ ਸੰਤਾਂ ਕੇ ਆਯੋ । ਜੰਜੀਰ ਸੁਵਰਨ ਭੇਟਾ ਕੋ ਲਿਆਯੋ ।
ਮਿਲੇ ਨ ਸੰਤ ਗਏ ਗੁਜਰਾਤੰ । ਬੋਲਿ ਬੋਲਿ ਤਨ ਤਜ ਗਿਓ ਰਾਤੰ ॥੧੭੩॥

ਜਬ ਆਏ ਸੰਤ ਲੋਕ ਸੁਨਾਵੇ। ਮਰਿਓ ਬੰਦਾ ਕਹਿ ਪ੍ਰਗਟਾਵੇ।
ਸੰਤਾਂ ਕਹਾ ਥੀ ਇਤਨੀ ਬੈਸਾ। ਜਨਮ ਫੇਰ ਧਾਰੇ ਸੁਖ ਲੈਸਾ ॥੧੭੪॥
ਇਕ ਸੌ ਇਕ ਪਾਠ ਸੰਪੂਰੇ। ਹੋਏ ਅਰਦਾਸੇ ਗੁਰੂ ਹਜੂਰੇ।
ਲੰਗਰ ਅਤੁਟ ਵਰਤਿਓ ਸਭ ਖਾਵੇ। ਜੈ ਜੈ ਕਾਰ ਮਿਲ ਕੇ ਸਭ ਗਾਵੇ ॥੧੭੫॥
ਜਲੂਸ ਨਿਕਲਿਓ ਅਧਿਕ ਮਹਾਨਾ। ਸੰਤ ਮੋਟਰ ਬੈਠੇ ਕੁਰਬਾਨਾ।
ਸੇਵਕ ਕੋ ਵਡਿਆਵਨ ਹੇਤਾ। ਸੇਵਾ ਪਾਠ ਜਿਨੀ ਕਰੀ ਅਮੇਤਾ ॥੧੭੬॥
ਤਾਂਕੋ ਹਾਥੀ ਪਰ ਬੈਠਾਈ। ਵਿਰੱਕਤ ਲਾਲ ਸਿੰਘ ਜਾਂਕੋ ਨਾਈ।
ਗੁਰੂ ਗ੍ਰੰਥ ਕੀ ਤਾਬਿਆ ਬੈਸੇ। ਕਰੇ ਪ੍ਰਚਾਰ ਨਾਮ ਲਿਵ ਜੈਸੇ ॥੧੭੭॥
ਸਭ ਸੰਗਤਿ ਕੋ ਮਿਲੇ ਦਇਆਲਾ। ਅੰਮ੍ਰਿਤ ਪ੍ਰਚਾਰ ਕਰਾ ਹਿਤ ਨਾਲਾ।
ਸਤਾਸੀ ਸਿੰਘ ਅੰਮ੍ਰਿਤ ਅਚ ਲੀਆ। ਰਹਿਤ ਰਾਖ ਕੇ ਮੁਰਦੇ ਜੀਆ ॥੧੭੮॥
ਆਏ ਮਾੜੀ ਪਿੰਡ ਮਝਾਰੀ। ਚੇਤ ਸੰਕ੍ਰਾਂਤ ਕੋ ਪਾਠ ਰਖਾਰੀ।
ਚਾਰ ਦਿਨ ਪ੍ਰਚਾਰ ਕਰਾਯੋ। ਬਾਈ ਸਿੰਘਾਂ ਅੰਮ੍ਰਿਤ ਪਿਆਯੋ ॥੧੭੯॥
ਲਧਾਈ ਕੀ ਸੰਗਤਿ ਆਈ ਤਾਂਹੀ। ਗੁਰਦੁਆਰਾ ਬਨਾਵੋ ਇਉਂ ਪ੍ਰਾਹੀ।
ਸੰਤ ਤਿਆਰ ਹੋਇ ਆਏ ਭਾਈ। ਲਧਾਈ ਗੁਰਦੁਆਰਾ ਨੀਂਵ ਰਖਾਈ ॥੧੮੦॥
ਪੰਜ ਚੇਤ ਕੋ ਦੇਗ ਕਰਾਈ। ਪੰਜ ਪਿਆਰੇ ਮਿਲੇ ਇਕ ਥਾਂਈ।
ਨੀਂਵ ਹੇਤ ਅਰਦਾਸ ਉਚਾਰੀ। ਰਾਖ ਨੀਂਵ ਗੁਰ ਛੇਵੇਂ ਭਾਰੀ ॥੧੮੧॥
ਗੁਰਦੁਆਰਾ ਤਬ ਉਸਰਨ ਲਾਗਾ। ਸੇਵਤ ਸੰਗਤਿ ਕਰਿ ਅਨੁਰਾਗਾ।
ਸੰਤ ਆਪ ਚੂਨਾ ਉਪੜਾਈ। ਇਟਾਂ ਦੇਵਹਿ ਸੀਸ ਉਠਾਈ ॥੧੮੨॥
ਨਗਰ ਲਧਾਈ ਮਿਲ ਕਰ ਸੇਵਾ। ਲੰਗਰ ਚਲਾਵੇਂ ਸ੍ਰੀ ਗੁਰਦੇਵਾ।
ਇਟਾਂ ਬਹੁਤ ਕਰੀ ਇਕ ਥਾਂਈ। ਚੂਨਾ ਮੋਲਿ ਲੀਆ ਮੰਗਵਾਈ ॥੧੮੩॥
ਕਾਰੀਗਰ ਪ੍ਰੇਮੀ ਤਬ ਲਾਗੇ। ਹੋਵਤ ਸੇਵਾ ਬਹੁ ਅਨੁਰਾਗੇ।
ਭਾਗ ਜਗੇ ਜਾਂਕੇ ਤਬ ਆਈ। ਗੁਰਦੁਆਰੇ ਕੀ ਸੇਵ ਕਮਾਈ ॥੧੮੪॥
ਦੇਸੀ ਬਚਨ ਸਿੰਘ ਬੋਪਾਰਾਏ। ਭਾਈ ਅਜੈਬ ਸਿੰਘ ਮਿਲ ਆਏ।
ਸੂਬਾ ਸਿੰਘ ਹੈ ਪ੍ਰੇਮੀ ਬੰਦਾ। ਗੁਰਮੁਖ ਬਚਨ ਸਿੰਘ ਸਮ ਚੰਦਾ ॥੧੮੫॥
ਬਿਸ਼ਨ ਸਿੰਘ ਪਟਵਾਰੀ ਸਾਥੇ। ਬੀ. ਏ. ਸੰਤ ਸਿੰਘ ਜਗ ਨਾਥੇ।
ਸੰਤ ਇੰਦਰ ਸਿੰਘ ਸੰਤਾਂ ਭਾਈ। ਗੁਰਦਿਆਲ ਸਿੰਘ ਡਰੋਲੀ ਮੇਲਾਈ ।੧੮੬।
ਮੰਗਲ ਸਿੰਘ ਦਸੌਂਧਾ ਹਰੀ। ਵਰਿਆਮ ਸਿੰਘ ਕਾਰ ਕਰਹੀ ਭਰੀ।
ਉਸਾਰੀ ਹੋਵਤ ਗੁਰੂ ਦੁਆਰੇ। ਚੇਤ ਮਹੀਨਾ ਸੰਤ ਗੁਜ਼ਾਰੇ ॥੧੮੭॥
ਸੇਵਾ ਕਰਾਵਨ ਸੌਂਪ ਕੇ ਭਾਈ। ਸੰਤ ਇੰਦਰ ਸਿੰਘ ਡਿਊਟੀ ਲਾਈ।
ਬੋਘਾ ਸਿੰਘ ਤੇ ਸਿੰਘ ਨਿਧਾਨਾ। ਹੋਰ ਪ੍ਰੇਮੀ ਲਧਾਈ ਮਹਾਨਾ ॥੧੮੮॥
ਆਪ ਸੰਤ ਜੀ ਬੋਪਾਰਾਏ। ਮਿਲੇ ਆਣ ਸੰਗਤਿ ਸਮਦਾਏ।
ਫੇਰ ਭਿੰਡਰੀਂ ਆਣ ਬਿਰਾਜੇ। ਵੈਸਾਖੀ ਕੋ ਪੁਰਬ ਲਗਾਜੇ ॥੧੮੯॥

ਸਭ ਵਿਦਯਾਰਥੀ ਸੰਗ ਹੈ ਮੀਤਾ । ਸੰਥਾ ਮਾਝ ਰਾਗ ਸ਼ੁਰੂ ਕੀਤਾ ।
ਅਖੰਡ ਪਾਠ ਭਿੰਡਰੀਂ ਕਰਵਾਯੋ । ਸੰਗਤਿ ਕੋ ਪ੍ਰਚਾਰ ਸੁਣਾਯੋ ॥੧੯੦॥
ਖਾਲਸਾ ਸਤਿਗੁਰ ਜਿਵੇਂ ਰਚਾਯੋ । ਜੀਵਨ ਕਾ ਸਿਰਤਾਜ ਬਨਾਯੋ ।
ਸਰਬ ਲੋਹ ਗ੍ਰੰਥ ਸ੍ਰੀ ਗੁਰਬਾਨੀ । ਸੰਤ ਗਾਵਤੇ ਪ੍ਰੇਮ ਮੇਂ ਆਨੀ ॥੧੯੧॥
ਦੋਹਿਰਾ–ਖਾਲਸਾ ਲੱਛਣ ਸੁਨਹੁ ਜੀ, ਜੋ ਗੁਰ ਕੀਨ ਬਖਾਨ ।
ਤੀਨ ਹਜ਼ਾਰ ਕਾ ਮੇਲ ਥਾ, ਸੁਨਤ ਪ੍ਰੇਮ ਮਨ ਆਨ ॥੧੯੨॥

ਅਥ ਸਰਬ ਲੋਹ ਬਾਨੀ ਸ੍ਰੀ ਮੁਖਵਾਕ ਪਾ: ੧੦ ॥

ਸਤਿਗੁਰ ਆਪਨਿ ਪੌ ਖਾਲਸੇ ਦੀਨਾ, ਦੁਤੀਆ ਰੂਪ ਸਤਿਗੁਰੂ ਗ੍ਰੰਥਾ ।
ਬੋਲਨਿ ਸਤਿਗੁਰੂ ਸ਼ਬਦ ਸੰਭਾਖਨਿ, ਨਾਮੁ ਗੋਬਿੰਦ ਕੀਰਤਨ ਸੰਥਾ ।
ਗੁਨਾਨਿ ਵਾਦਿ ਫੁਨਿ ਸਿਫਤ ਸਾਲਾਹਨੁ, ਊਠਤ ਬੈਠਤ ਸੈਨ ਕਰੰਥਾ ।
ਪਾਵਨ ਪੰਥ ਖਾਲਸਾ ਪ੍ਰਗਟਿਓ, ਚਾਰ ਵਰਨ ਆਸ਼੍ਰਮ ਸ਼ੁਭ ਪੰਥਾ ।
ਇਨ ਕੇ ਦਰਸ ਸਤਿਗੁਰ ਕੇ ਦਰਸ਼ਨ, ਬੋਲਨ ਗੁਰੂ ਸ਼ਬਦ ਗੁਰ ਗ੍ਰੰਥਾ ।
ਦੁਆਦਸ ਰੂਪ ਸਤਿਗੁਰ ਏਹੁ ਕਹੀਅਤ,ਦੁਆਦਸ ਭਾਨ ਪ੍ਰਗਟੇ ਹਰਿ ਸੰਥਾ ।
ਪ੍ਰਤੱਖ ਕਲਾ ਪਾਰ ਬ੍ਰਹਮ ਧਣੀਛੇ, ਗ੍ਰੰਥ ਪੰਥ ਖਾਲਸਾ ਵਰਤੰਥਾ ।
ਦਾਸ ਗੋਬਿੰਦ ਸਿੰਘ ਫਤਹ ਸਤਿਗੁਰ ਕੋ, ਖਾਲਸਾ ਗ੍ਰੰਥ ਗੁਰੂ ਰੂਪ ਬਦੰਥਾ ॥੧॥
ਕਰਨ ਧਾਰ ਸ਼ਤਿਗੁਰ ਮਮ ਕਹੀਅਤ, ਗੁਰੂ ਨਾਨਕ ਗੁਰੂ ਅੰਗਦ ਧਾਰੇ ।
ਗੁਰੂ ਅਮਰ ਦਾਸ ਪੂਰੋ ਪੁਰਸ਼ੋਤਮ, ਸਤ ਸੰਗਤਿ ਗੁਰੂ ਪਾਰ ਉਤਾਰੇ ।
ਸ੍ਰੀ ਰਾਮ ਦਾਸ ਗੁਰੂ ਅਚਲ ਅਮਰ ਨਿਤ, ਸੁਧਾ ਸਰੋਵਰ ਰੂਪ ਜੋ ਧਾਰੇ ।
ਗੁਰੂ ਅਰਜਨ ਸ਼ਬਦ ਜਹਾਜ਼ ਗੁਰ, ਪਦ ਪੰਕਜ ਦੈ ਸਭ ਸ੍ਰਿਸ਼ਟ ਉਧਾਰੇ ।
ਸ੍ਰੀ ਹਰਿ ਗੋਬਿੰਦ ਹਰਿ ਰਾਇ ਗੁਰੂ, ਹਰਿ ਕ੍ਰਿਸ਼ਨ ਨਿਰੰਜਨ ਅਪਾਰ ਅਪਾਰੇ ।
ਸਤਿਗੁਰ ਤੇਗ ਬਹਾਦਰ ਪੂੰਨ ਸਰੂਪਾ, ਸਤਿ ਸ਼ਿਵ ਰੂਪ ਅਖੰਡ ਅਜੈ ।
ਜੁਗ ਜੁਗਤਾਰ ਲੀਓ ਤ੍ਰੈ ਲੋਕੀ, ਅਸੁਰ ਛਲਿਓ ਪ੍ਰਭ ਨਿਤ ਅਭੈ ।
ਭਇਓ ਨਿਸਤਾਰ ਤਾਸੁ ਅਸੁਰਨ ਤੇ, ਤਾਰ ਲੀਓ ਗੁਰ ਜਗਤ ਸਭੈ ।
ਸ਼ਾਹਿ ਗੋਬਿੰਦ ਸਿੰਘ ਫਤਹ ਸਤਿਗੁਰ ਕੀ, ਵਾਹਿਗੁਰੂ ਸੁਚਿ ਮੰਤ੍ਰ ਅਖੈ ॥੨॥

ਮੰਤ੍ਰ ਮਹਾਤਮ ਪਾ: ੧੦ ॥

ਵਾਹਿਗੁਰੂ ਪਰ ਅੱਖਰ ਚਾਰ । ਚਾਰ ਜੁਗ ਕੇ ਜਾਪ ਨਿਰਧਾਰ ।
ਕ੍ਰਿਤ ਤ੍ਰੇਤਾ ਦੁਆਪਰ ਕਲ ਜਾਨ । ਵਾਵਾ ਹਾਹਾ ਗੱਗਾ ਠਾਨ ॥੩॥
ਰਾਰਾ ਚਤੁਰਥ ਅੱਖਰ ਚਾਰ । ਵਾਸ ਦੇਵ ਹਰਿ ਗੋਬਿੰਦ ਧਾਰ ।
ਰਾਮ ਸੁਧਾ ਅੱਖਰ ਤਾਰਕ ਸਾਰ । ਚਾਰੋਂ ਮਿਲ ਵਾਹਿਗੁਰੂ ਉਚਾਰ ॥੪॥
ਸਾਰ ਮੰਤ੍ਰ ਚਾਰੋਂ ਦਾ ਸਾਰ । ਵਾਹਿਗੁਰੂ ਮੰਤ੍ਰ ਨਿਰਧਾਰ ।
ਕਲਪ ਕਲਪ ਪ੍ਰਤਿ ਅਖਰ ਕਹੀ । ਸ੍ਰੀ ਗੁਰੂ ਨਾਨਕ ਜਾਪਿਓ ਸਹੀ ॥੫॥
ਨਿਜ ਆਤਮ ਮਹਿ ਪ੍ਰਮਤਾਮ ਦ੍ਰਸਿਓ । ਚਾਰ ਕਲਪ ਮਹਿ ਯਾ ਮੰਤ੍ਰ ਸ੍ਰਸਿਓ ।
ਸਾ ਮੰਤ੍ਰ ਪ੍ਰਭ ਖਾਲਸੇ ਦੀਨਾ । ਵਾਹਿਗੁਰੂ ਦੈ ਪਾਵਨ ਕੀਨਾ ॥੬॥

*ਚਾਰ, †ਅਠਾਰਹ, ‡ਛਿਅ, ਤੇ ਆਦਿ। ਸੋਧ ਸੁਧਾ ਧਰ ਚਤੁਹ ਲਾਗ।
ਗੁਰ ਮੰਤ੍ਰ ਤਾਰਕ ਪ੍ਰਧਾਨਾ। ਮਹਾ ਦੇਉ ਭੀ ਕਹਤ ਕਥਾਨਾ ॥੭॥

ਖਾਲਸਾ ਮਹਾਤਮ ਪਾ: ੧੦ ॥

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸਾ ਮਾਹਿ ਹਉ ਕਰਉ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗ। ਖਾਲਸੇ ਕੇ ਹਉ ਸਤ ਸਦ ਸੰਗ ॥੮॥
ਖਾਲਸਾ ਮੇਰੋ ਇਸ਼ਟ ਸੁਹਿਰਦ। ਖਾਲਸਾ ਮੇਰੋ ਕਹੀਅਤ ਬਿਰਦ।
ਖਾਲਸਾ ਮੇਰੋ ਪਛ ਅਰ ਪਾਦਿ। ਖਾਲਸਾ ਮੇਰੋ ਸੁਖ ਅਹਿਲਾਦ ॥੯॥
ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ।
ਖਾਲਸਾ ਮੇਰੀ ਸੋਭਾ ਸੀਲ। ਖਾਲਸਾ ਬੰਧੁ ਸਖਾ ਸਦ ਡੀਲ ॥੧੦॥
ਖਾਲਸਾ ਮੇਰੀ ਜਤ ਅਰ ਪਤ। ਖਾਲਸਾ ਸੋਂ ਮੋ ਕੋ ਉਤਪਤ।
ਖਾਲਸਾ ਮੇਰੋ ਭਵਨ ਭੰਡਾਰ। ਖਾਲਸੇ ਕਰ ਮੇਰੋ ਸਤਿਕਾਰ ॥੧੧॥
ਖਾਲਸਾ ਮੇਰੋ ਸ੍ਵਜਨ ਪ੍ਰਵਾਰ। ਖਾਲਸਾ ਮੇਰੋ ਕਰਤ ਉਧਾਰ।
ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜਾਨ ਕੀ ਜਾਨ ॥੧੨॥
ਮਾਨ ਮਹਤ ਮੇਰੋ ਖਾਲਸਾ ਸਹੀ। ਖਾਲਸਾ ਮੇਰੋ ਸ੍ਵਾਰਥ ਕਹੀ।
ਖਾਲਸਾ ਮੇਰੋ ਕਰੇ ਨਿਰਵਾਹਿ। ਖਾਲਸਾ ਮੇਰੋ ਦੇਹ ਅਰ ਸਾਹਿ ॥੧੩॥
ਖਾਲਸਾ ਮੇਰੋ ਧਰਮ ਅਰ ਕਰਮ। ਖਾਲਸਾ ਮੇਰੋ ਭੇਦ ਨਿਜ ਮਰਮ।
ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸ੍ਵਜਨ ਸੂਰਾ ॥੧੪॥
ਖਾਲਸਾ ਮੇਰੋ ਬੁਧ ਅਰ ਗਿਆਨ। ਖਾਲਸੇ ਕਾ ਹਉਂ ਧਰੋਂ ਧਿਆਨ।
ਉਪਮਾ ਖਾਲਸਾ ਜਾਤਿ ਨ ਕਹੀ। ਜਿਹਵਾ ਏਕ ਪਾਰ ਨਹਿ ਲਹੀ ॥੧੫॥
ਸੇਸ ਰਸਨ ਸਾਰਦ ਸੀ ਬੁਧ। ਤਦਪਿ ਨ ਉਪਮਾ ਬਰਨਤ ਬੁਧ।
ਯਾ ਮਹਿ ਰੰਚ ਨ ਮਿਥਯਾ ਭਾਖੀ। ਗੁਰ ਪਾਰਬ੍ਰਹਮ ਗੁਰ ਨਾਨਕ ਸਾਖੀ ॥੧੬॥
ਰੋਮ ਰੋਮ ਰਸਨਾ ਜਉ ਪਾਂਓ। ਤਦਪਿ ਨਾ ਖਾਲਸਾ ਜਸਹਿ ਤਰਾਂਓ।
ਹਉਂ ਖਾਲਸੇ ਕੋ ਖਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ ॥੧੭॥
ਖਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਮੌਜ ॥੧॥ ਰਹਾਉ ॥

ਬਖਸ਼ਸ਼ ਸ੍ਰੀ ਹਜ਼ੂਰ ॥ ਛੰਦ ॥

ਖਾਲਸੇ ਕੇ ਪ੍ਰਸਾਦਿ ਕਰ, ਸੁਤ ਬਿਤ ਕੋਸ ਭੰਡਾਰਿ।
ਰਾਜ ਮਾਲ ਸਾਦਨਿ ਸਕਲ, ਪੁਤ੍ਰ ਕਲਿਤ੍ਰ ਬਿਵਹਾਰਿ ॥੧੮॥
ਲਸਕਰ ਨੇਬ ਖਵਾਸ ਬ੍ਰਿਤ, ਅਨੁਚਰ ਦਾਸੀ ਦਾਸ।
ਮਿਤ੍ਰ ਕੁਟੰਬ ਧਨੁ ਭਵਨ ਮਮ, ਸਮ੍ਰਿਧ ਕ੍ਰਿਪਾ ਕਰਿ ਤਾਸ ॥੧੯॥
ਗਿਰੰਬਾਰੀ ਅਰ ਸਾਹਿਬੀ, ਤਨਿ ਮਨਿ ਪਿੰਡ ਪ੍ਰਾਨ।
ਪ੍ਰਸ਼ਾਦਿ ਖਾਲਸੇ ਕਰ ਮਿਲਿਓ, ਦਾਨ ਮਾਨ ਸਨਮਾਨ ॥੨੦॥

---

*ਬੇਦ। †ਪੁਰਾਨ। ‡ਸ਼ਾਸਤ੍ਰ।

ਕ੍ਰਿਪਾਵੰਤ ਖਾਲਸਾ ਸਰਲ, ਤਿਹ ਪ੍ਰਸਾਦਿ ਭਇਓ ਗਉਰ।
ਮੋ ਸੇ ਰੰਕ ਅਨਾਥ ਜਗ, ਭਟਕਤ ਫਿਰੇ ਕਰੋਰ ॥੨੧॥
ਸੇਵਾ ਖਾਲਸੇ ਕੀ ਸਫਲ, ਪੂਜਾ ਸਤੁਤ ਅਰਘ ਪਾਦਿ।
ਦਾਨ ਮਾਨ ਸਨਮਾਨ ਕਰ, ਖੋੜਸ ਬਿਧ ਕੋ ਸ੍ਵਾਦਿ ॥੨੨॥
ਆਨ ਸੇਵ ਨਹਿ ਸਫਲ, ਪੂਜਾ ਸਤੁਤ ਅਰਘ ਪਾਦਿ।
ਨਿਹਫਲ ਸੇਵਾ ਇਸ ਬਿਨਾ, ਲਾਗੈ ਹਰਖਹਿ ਸੋਕ ॥੨੩॥
ਜਜਨ ਭਜਨ ਮਮੁ ਖਾਲਸਾ, ਖਾਲਸਾ ਪੂਜਬੇ ਯੋਗ।
ਦਾਸ ਗੋਬਿੰਦ ਸਿੰਘ ਫਤਹ ਖਾਲਸਾ,ਦਰਸ ਪਰਸ ਮਿਟੇ ਰੋਗ ।੨੪।
ਮੇਰਾ ਇਸ਼ਟ ਅਰ ਨੇਸ਼ਟਾ, ਖਾਲਸਾ ਪੂਜਨ ਧਿਆਨ।
ਦਰਸ਼ਨ ਪਰਸਨ ਖਾਲਸਾ, ਮੁਕਤ ਰੂਪਿ ਸਤਿ ਜਾਨ ॥੨੫॥
ਆਤਮ ਰਸੁ ਜੋ ਜਾਨਹੀ, ਸੋ ਹੈ ਖਾਲਸਾ ਦੇਵ।
ਪ੍ਰਭੁ ਮੈਂ ਮੋ ਮੈਂ ਤਾਸਿ ਮੈਂ, ਰੰਚਕ ਨਾਹਿਨਿ ਭੇਵ ॥੨੬॥

ਰਾਜ ਪਲਾਸੀ ਬਿਸ਼ਨ ਪਦ ਪਾ: ੧੦ ॥

ਐਸੋ ਗੁਣ ਹਰੀ ਖਾਲਸੇ ਬਖਸ਼ਾ, ਭਗਤ ਗਿਆਨੀ ਰਾਜ ਜੋਗੇਸੂਰ।
ਛਤ੍ਰੀ ਬ੍ਰਿਤ ਅਨੰਨਿ ਉਪਾਸਕ, ਤਿਆਗਿ ਹਠੀ ਸੂਰ ਭੂਨੇਸੂਰ।
ਗ੍ਰਾਹੀ ਸੁਭ ਤਿਆਗ ਬੇਬਰਜਿਤ, ਸ਼੍ਰੁਤਿ ਆਗਿਆ ਸ੍ਰੀ ਮੁਖ ਪ੍ਰਮੇਸੂਰ।
ਜੋ ਗੀਤਾ ਉਪਨਿਸ਼ਧ ਮੇਂ ਵਾਕੰ, ਰਹਿਣੀ ਰਹਿਤ ਗਿਆਨ ਬ੍ਰਿਤੇਸੂਰ ॥੨੭॥
ਐਸੋ ਖਾਲਸਾ ਖਾਲਸ ਪਦ ਪ੍ਰਾਪਤਿ, ਨਿਰੰਕਾਰੀ ਸ਼ਿਵ ਰੂਪ ਮਹਾਨੰ।
ਸਤਿਗੁਰ ਉਪਦੇਸ਼ ਸਿਖਨ ਪ੍ਰਤਿ ਭਾਸਨ, ਦਸ ਗ੍ਰਾਹੀ ਖਾਲਸਾ ਪ੍ਰਧਾਨੰ।
ਨਾਮ ਦਾਨ ਛਿਮਾ ਸ਼ਨਾਨ, ਸੀਲ ਸੁਚ ਸਤਿ ਸੰਭਾਸਨੰ।
ਸਾਧਨ ਸਿਧ ਸੂਰੋ ਭਗਤੀ, ਦਸ ਗ੍ਰਾਹੀ ਅਕਸਤ ਪ੍ਰਧਾਨੰ।
ਤਿਆਗੀ ਦਸ ਬਿਰੋਧ ਮਤ ਸਾਧਨ, ਨਿੰਦਾ ਅਹੰਕਾਰ ਆਲਸ ਕ੍ਰਿਪਨਤਾ।
ਕਠੋਰਤਾ ਜੜ੍ਹਤਾ ਕੁਚੀਲਤਾ ਅਸੋਚ, ਕਲਮਾ ਅਭਗਤ ਮਾਨੰ।
ਦਸ ਗ੍ਰਾਹੀ ਦਸ ਤਿਆਗੀ ਐਸੋ, ਤਾਹਿ ਖਾਲਸਾ ਕਥਤਿ ਸੁਜਾਨੰ।
ਐਸੋ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰੀ ਸ਼ਿਵ ਰੂਪ ਮਹਾਨੰ ॥੨੮॥
ਜੀਵਨ ਮੁਕਤਿ ਬਿਚਰਤ ਨਰ ਤਨ ਮਹਿ, ਦੇਵ ਭੁਤ ਦੇਵ ਹੀ ਕਹੀਐ।
ਖਾਲਸਾ ਪਦ ਕੋ ਪ੍ਰਾਪਤ ਦੁਰਲਭ, ਐਸੋ ਖਾਲਸਾ ਹਰਿ ਜਨ ਚਹੀਐ।
ਜਲ ਤਰੰਗ ਮੇਂ ਭੇਦ ਕਛੁ ਨਾਹਿਨਿ, ਬ੍ਰਹਮ ਜੀਵ ਪ੍ਰਮਾਤਮ ਲਹੀਐ।
ਬ੍ਰਹਮ ਜੀਵ ਜੀਵ ਪਾਰ ਬ੍ਰਹਮਾ, ਸਾਗਰ ਬੂੰਦ ਬੂੰਦ ਸਿੰਧ ਕਹੀਐ।
ਹਰਿ ਹੀ ਹੋਇ ਤੌ ਕਿਆ ਅਸਕਰਜ ਹੈ, ਸਤਿਗੁਰ ਪਦ ਕੋ ਪ੍ਰਾਪਤ ਵਾਰੋ।
ਸਿਖੀ ਪਦ ਸਭ ਹੂੰ ਤੇ ਗਉਰੋ, ਆਤਮ ਕੀ ਪ੍ਰਾਪਤੀ ਵਿਚਾਰੋ।
ਤਾਸੁ ਮਹਾਤਮ ਨਿਜ ਮੁਖ ਗਾਵਤ, ਜਥਾ ਉਕਤ ਮਤ ਬੁਧ ਹਮਾਰੇ।
ਸੁਨਹੁ ਸੰਤ ਖਾਲਸ ਪਦ ਜਸ ਕੋ, ਸ੍ਰਵਨ ਹੋਤ ਪ੍ਰਾਪਤ ਫਲ ਚਾਰੋ ॥੨੯॥

ਗੀਤਾ ਮਾਹਿ ਅਰਜਨ ਪ੍ਰਤਿ ਭਾਖੀ, ਸ੍ਰੀ ਪਤਿ ਭਗਤ ਮਹਾਤਮ।
ਭਗਤਿ ਗਿਆਨ ਰੂਪ ਨਿਜ ਬਰਨੀ, ਪ੍ਰਾਪਤਿ ਜਾਂ ਕੋ ਆਤਮ।
ਟੀਕਾ ਕਰ ਮਹਿਮਾ ਭਗਤਨ ਕੋ, ਖਾਲਸੇ ਪ੍ਰਤਿ ਹੌਂ ਭਾਖੀ।
ਖਾਲਸ ਜਸ ਕੋ ਉਚ ਮਹਾਤਮ, ਸਭ ਹੀ ਸ੍ਰਿਸ਼ਟਨਿ ਆਖੀ ॥੩੦॥

ਦੋਹਿਰਾ–ਸੰਤ ਸੁੰਦਰ ਸਿੰਘ ਪ੍ਰੇਮ ਸੇ, ਭਾਖਤ ਗੁਰ ਕੇ ਵਾਕ।
ਸੰਗਤਿ ਸੁਣ ਕੇ ਸੁਖ ਮਈ, ਗਦ ਗਦ ਭੇ ਮੁਖ ਤਾਕ ॥੧੯੩॥

ਚੌਪਈ–ਖਾਲਸਾ ਪਦ ਸ਼ੁਧ ਰੂਪ ਅਖੰਡਾ। ਪ੍ਰੇਮ ਭਗਤਿ ਰਸ ਜਾਹਿ ਮੇਂ ਮੰਡਾ।
ਖਾਲਸਾ ਉਤਮ ਪੰਥ ਹਰੀ ਕਾ। ਉਜਲ ਮਨ ਤਨ ਨਾਮੁ ਤਰੀਕਾ ॥੧੯੪॥
ਵਾਹਿਗੁਰੂ ਜੀ ਕਾ ਖਾਲਸਾ ਸੋਈ। ਵਾਹਿਗੁਰੂ ਜੀ ਕੀ ਫਤਹਿ ਭਨੋਈ।
ਆਪਨੀ ਹਉਮੈ ਨਾਸ ਜਿ ਕਰਈ। ਪੰਜ ਕਕਾਰ ਰਹਿਤ ਰਿਦ ਧਰਈ ॥੧੯੫॥
ਚਾਰ ਕੁਰਹਿਤਾਂ ਭੂਲ ਨ ਕਰਿਹੀ। ਬਾਣੀ ਨਿਤ ਨੇਮ ਹਿਤ ਧਰਿਹੀ!
ਸਤਿਗੁਰ ਰੂਪ ਭਯਾ ਸੋ ਭਾਈ। ਖਾਲਸਾ ਵਾਹਿਗੁਰੂ ਕੋ ਧਿਆਈ ॥੧੯੬॥
ਆਪਣਾ ਆਪ ਨ ਭੂਲ ਜਤਾਵੈ। ਸਤਿਗੁਰ ਕਾ ਉਪਦੇਸ਼ ਕਮਾਵੈ।
ਅੰਮ੍ਰਿਤ ਨਾਮ ਵਿਖੇ ਲਿਵਲਾਈ। ਜੋਤ ਅਕਾਲ ਮਿਲੇ ਸੁਖ ਪਾਈ ॥੧੯੭॥
ਐਸਾ ਪ੍ਰਚਾਰ ਕਰ ਲੰਗਰ ਤਿਆਰਾ। ਸੰਗਤਿ ਕੀ ਪੰਗਤਿ ਬੈਠਾਰਾ।
ਪ੍ਰਸ਼ਾਦਿ ਖੀਰ ਭੋਜਨ ਬਹੁ ਰੀਤੀ। ਭਾਜੀਆਂ ਫੁਲਕੇ ਵਰਤਾਏ ਪ੍ਰੀਤੀ ॥੧੯੮॥
ਸੰਗਤਿ ਛਕ ਕੇ ਬਹੁ ਤ੍ਰਿਪਤਾਈ। ਸੰਤ ਇਕਾਂਤਿ ਥਾਨ ਥਿਰੁ ਪਾਈ।
ਬੈਠੇ ਅਡੋਲ ਸਮਾਧ ਮਝਾਰਾ। ਪ੍ਰੇਮ ਅਪਾਰ ਰੰਗ ਝਮਕਾਰਾ ॥੧੯੯॥
'ਗੁਰਬਚਨ ਸਿੰਘ' ਤੇ ਸਿੰਘ ਸਭ ਆਏ। ਸੰਤ ਪ੍ਰੇਮ ਮੇਂ ਜੋ ਲਪਟਾਏ।
ਸੰਤ ਮਸਤ ਹੋਇ ਆਨੰਦ ਸੰਗਾ। ਪੇਖ ਅਧਿਕਾਰ ਸੇਵਕੰ ਉਮੰਗਾ ॥੨੦੦॥
ਜੋ ਸੰਜਾ ਸਭ ਲੇਹੁ ਨਿਵਾਰਾ। ਪ੍ਰਉਪਕਾਰ ਹਿਤ ਵਾਕ ਉਚਾਰਾ।
ਫੇਰ ਸਮਾ ਅਸ ਹਾਥਿ ਨ ਆਵੈ। ਦੁਰਲਭ ਵਿਚਾਰ ਸੁਣੋ ਮਨ ਭਾਵੈ ॥੨੦੧॥
ਸਿੰਘ ਸਭੈ ਪ੍ਰਸੰਨ ਸੋ ਭਏ। ਪ੍ਰਸ਼ਨ ਹਿਤ ਬੋਲੇ ਚਿਤ ਚਏ।
ਉਤ੍ਰ ਸੰਤ ਦੀਨੇ ਪ੍ਰਗਟਾਈ। ਅਖੰਡ ਪ੍ਰਕਾਸ਼ ਗੁਰਦੁਆਰੇ ਆਈ ॥੨੦੨॥
ਸੋ ਅਬ ਸਰਬ ਉਚਾਰਤ ਪਿਆਰੇ। ਸੁਣ ਸੰਗਤਿ ਉਪਦੇਸ਼ ਵਿਚਾਰੇ।
'ਗੁਰਬਚਨ ਸਿੰਘ' ਮਨ ਮੇਂ ਜੋ ਪ੍ਰੇਮਾ। ਪੂਰਨ ਕਰਤੇ ਸੰਤ ਦੇ ਖੇਮਾ ॥੨੦੩॥
ਸਾਵਧਾਨ ਚਿਤ ਕਰ ਲੈ ਮੀਤਾ। ਸੁਣ ਸੰਤਾਂ ਕੇ ਬਚ ਪ੍ਰਤੀਤਾ।
ਰਤਨ ਅਮੋਲ ਮਨ ਮੇਂ ਜੜ ਲੀਜੈ।ਸਤਿਗੁਰ ਗਿਆਨ ਸੰਤ ਪ੍ਰਗਟੀਜੈ ॥੨੦੪॥
ਗੁਰ ਨਾਨਕ ਘਰ ਅਗਮੁ ਅਗੰਮਾ। ਗ੍ਰੀਬੀ ਧਾਰ ਮਿਲੈ ਪਾਰ ਬ੍ਰਹਮਾ।
ਅਨੰਤ ਅਨੰਦ ਮੇਂ ਮਗਨ ਸਦਾਈ। ਗੁਰ ਸਿਖੀ ਜਾਂ ਕੋ ਰਸ ਆਈ ॥੨੦੫॥
ਭਰਮ ਵਿਕਾਰ ਨਾਸੇ ਤਿਸ ਫੋਲੇ। ਭਗਤ ਗਿਆਨ ਰਸ ਨਾਮੁ ਅਮੋਲੇ।
ਸੰਤ ਗੁਰੂ ਕੇ ਪ੍ਰੇਮ ਮੇਂ ਲੀਨਾ। ਵਾਹਿਗੁਰੂ ਰਸ ਨਿਸ ਦਿਨ ਪੀਨਾ ॥੨੦੬॥

ਉਪਦੇਸੁ ਪ੍ਰਕਾਰ ਕਛੁਕ ਅਬ ਗਾਊਂ।ਸਾਗਰ ਜਸੁ ਮਨ ਮੀਨ ਬਨਾਊਂ।
ਅੰਤ ਨ ਆਵੈ ਸੰਤ ਰਿਦੇ ਕਾ। ਜੇਤਾ ਜਨਾਵੈ ਕਹੌਂ ਤਿਤੇ ਕਾ ॥੨੦੭॥
ਪੂਰਨ ਅਨੰਦ ਨਿਮਗਨ ਸਦੀਵਾ। ਭਾਗ ਬਡੇ ਜਿਨ੍ਹ ਮਿਲ ਕੇ ਪੀਵਾ।
ਗੁਰ ਦਸਮੇਸ਼ ਕੇ ਚਰਨੰ ਰੰਗੇ। ਆਠੇ ਪਹਿਰ ਧੂਰ ਮਨ ਮੰਗੇ ॥੨੦੮॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਇਕੀਸਵੀਂ ਕਥਾ ਆਰੰਭ ਉਥਾਨਕਾ. ਬਾਰ ਇਲਾਕੇ ਰਾਧਾ ਸੁਆਮੀ ਮਤ ਖੰਡਨ, ਰੋਡੀਂ ਪਾਠ, ਖਾਲਸਾ ਮਹਿਮਾ ਪ੍ਰਸੰਗ ਬਰਨਨੰ ਨਾਮ ਬਤਾਲੀਵਾਂ ਧਿਆਇ ॥ ੪੨ ॥

—o—

## ਅੰਮ੍ਰਿਤ ਬਿਧੀ, ਤਿਆਗ ਕਰਣ, ਮੰਤ੍ਰ ਅਰਥ, ਸੇਵਾ, ਹਠ ਯੋਗ, ਭਗਤ ਯੋਗ ਨੌ ਬਿਧੀ ਤੇ ਗਿਆਰਾਂ ਭਗਤੀ

ਦੋਹਿਰਾ—ਸਤਿਗੁਰ ਚਰਨ *ਸ੍ਰਦੂਲ ਕੇ, ਸ਼ਰਨ ਪਿਆ ਹੌਂ ਆਇ।
ਗਿੱਦੜ ਜਮ ਕੀ ਜਾਤਿਨਾ, ਭੈ ਨਹਿ ਰਿਦੇ ਕਦਾਇ ॥੧॥
ਚੌਪਈ—ਸੰਤ ਸੁੰਦਰ ਸਿੰਘ ਜੀ ਕੇ ਪ੍ਰੇਮੀ। ਬਿਨਤੀ ਕਰੈ ਸਭੈ ਨਿਤ ਨੇਮੀ।
ਅਪਨੇ ਪ੍ਰਸ਼ਨ ਵਾਰੋ ਵਾਰੀ। ਕਹਿਤ ਬਿਨੈ ਯੁਤ ਸਰਬ ਉਚਾਰੀ ॥੨॥
ਸੰਤ ਅਖੰਡ ਪ੍ਰਕਾਸ਼ ਮਝਾਰੀ। ਬੈਠੇ ਗੁਰੂ ਗ੍ਰੰਥ ਅਗਾਰੀ।
ਉਤਰ ਆਨੰਦ ਮਗਨ ਦਿਵੰਤੇ। ਸੁਖ ਵਾਸੀ ਸ੍ਰੋਤੇ ਹੋਵੰਤੇ ॥੩॥

ਭਾਈ ਦਯਾ ਸਿੰਘ ਜੀ ਵਾਚ ॥ ਦੋਹਿਰਾ ॥

ਅੰਮ੍ਰਿਤ ਕੀ ਬਿਧ ਦਯਾ ਤੇ, ਬਰਨੋ ਮੋਹਿ ਵਿਚਾਰ।
ਰਹਿਤ ਮ੍ਰਿਯਾਦਾ ਸਕਲ ਜੋ, ਪ੍ਰਗਟਾਵੋ ਇਸ ਵਾਰ ॥੪॥

ਸ੍ਰੀ ਸੰਤ ਜੀ ਵਾਚ ॥ ਦੋਹਿਰਾ ॥

ਜਗ ਤਾਰਕ ਗੁਰਦੁਆਰ ਮੇਂ, ਸ੍ਰੀ ਗੁਰ ਗ੍ਰੰਥ ਹਜ਼ੂਰ।
ਹੋਇ ਤਿਆਰ ਅੰਮ੍ਰਿਤ ਸਕਲ, ਤੌ ਅੰਮ੍ਰਿਤ ਹੈ ਰੂਰ ॥੫॥
ਦੋਹਿਰਾ—ਅੰਮ੍ਰਿਤ ਛਕਨੇ ਯੋਗ ਨਰ, ਪੰਚ ਕਕਾਰਨ ਧਾਰ।
ਖਰੇ ਹੋਇ ਮੁਖ ਤੇ ਰਰੈ, ਵਾਹਿਗੁਰੂ ਸੁਖ ਸਾਰ ॥੬॥
ਰਹਿਤ ਕਹਿਤ ਕੇ ਸਹਿਤ ਜੋ, ਸਿੰਘ ਪਿਆਰੇ ਪੰਚ।
ਬੈਠਹਿ ਆਇ ਹਜ਼ੂਰ ਗੁਰ, ਸੌਜ ਸੋ ਅੰਮ੍ਰਿਤ ਸੰਚ ॥੭॥
ਲੇ ਆਗਿਆ ਗੁਰੂ ਗ੍ਰੰਥ ਕੀ, ਕਰ ਗੁਰ ਚਰਨਨਿ ਪਿਆਰ।
ਯਥਾ ਰੀਤ ਅਰਦਾਸ ਕਰ, ਕਰੈ ਸੁ ਅੰਮ੍ਰਿਤ ਤਿਆਰ ॥੮॥
ਸਰਬ ਲੋਹ ਕੇ ਪਾਤ੍ਰ ਮੇਂ, †ਵਾਰ ਪਤਾਸੇ ਪਾਇ।
ਖੰਡਾ ਦਾਹਿਨ ਹਾਥ ਸੋ, ਫੇਰੇ ਸਿੰਘ ਬਨਾਇ ॥੯॥

*ਸਤਿਗੁਰਾਂ ਦੇ ਚਰਨ ਸ਼ੇਰ ਦੇ ਸਦਰਸ਼ ਹਨ। †ਪਾਣੀ।

ਕ੍ਰਮ ਕਰ ਗੁਰਬਾਣੀ ਪਢੈ, ਨੰਬਰਵਾਰ ਸੋ ਪੰਚ।
ਤੇਜ ਪ੍ਰਵੇਸ਼ਹਿ ਸੁਧਾ ਮੇਂ, ਯਾ ਮੇਂ ਸੰਸ ਨ ਰੰਚ ॥੧੦॥
ਅੰਮ੍ਰਿਤ ਰਚਨਾ ਕੇ ਸਮੇਂ, ਅੰਮ੍ਰਿਤ ਰਾਖੈ ਦ੍ਰਿਸ਼ਟ।
ਅੰਮ੍ਰਿਤ ਅੰਮ੍ਰਿਤ ਹੋਤਿ ਹੈ, ਹ੍ਵੈ ਅੰਮ੍ਰਿਤ ਕਾ *ਬ੍ਰਿਸਟ ॥੧੧॥

ਸਵੈਯਾ–ਪਾਠ ਪਠੈ ਪਹਿਲੋ ਜਪੁ, ਜਾਪਹਿ, ਸ੍ਵੈਯਨ ਸ੍ਰਾਵਗ, ਪਾਠ ਉਚਾਰੇ।
ਚੌਪਈ ਬੇਨਤੀ ਕੋ ਉਚਰੈ, ਤੀਰ ਸਤੱਦ੍ਰਵ ਤੀਕ ਵਿਚਾਰੇ।
ਪੰਚਮ ਪਾਠ ਅਨੰਦ ਸੋ ਸਾਰੋ ਹੀ, ਚਾਲ੍ਹੀ ਪੌੜੀਆਂ ਕੋ ਉਰਿਧਾਰੇ।
ਗਿਆਨੰ ਕੋ ਜਪੁ, ਜਾਪਿ ਸੋ ਉਸਤਤਿ, ਸ੍ਵੈਯੇ ਵਿਰਾਗ ਕੋ ਦੇਤ ਸਵਾਰੇ ॥੧੨॥

ਦੋਹਿਰਾ–ਚੌਪਈ ਰਖਿਆ ਹੇਤ ਹੈ, ਜੀਵਨ ਮੁਕਤ ਅਨੰਦ।
ਰੀਤ ਸੁਤੰਤ੍ਰ ਪੰਥ ਕੀ, ਕਰ ਅਰਦਾਸ ਸੁਖ ਵੰਦ ॥੧੩॥
ਏਕ ਚੁਲੇ ਕੇ ਸੰਗ ਇਕ, ਫਤੇ ਬੁਲਾਵੈ ਮੀਤ।
ਪਹਿਲੇ ਚੁਲਾ ਪਿਲਾਇ ਕੇ, ਫੇਰ ਫਤੇ ਕੀ ਰੀਤ ॥੧੪॥
ਪਾਂਚ ਚੁਲੇ ਤਬ ਸਿੰਘ ਕੋ, ਦੇਵੈ ਸਿੰਘ ਛਕਾਇ।
ਦ੍ਰਿਸ਼ਟਿ ਟਿਕਾਵੈ ਗੁਰੂ ਮੇਂ, ਇਤ ਉਤ ਨਹੀਂ ਡੁਲਾਇ ॥੧੫॥
ਪਾਂਚ ਬੇਰ ਛੀਟੇ ਦ੍ਰਿਗਨ, ਦੇਵੈ ਸਿੰਘ ਅਮੋਲ।
ਵਾਹਿਗੁਰੂ ਕਾ ਖਾਲਸਾ, ਫਤੇ ਵਾਹਿਗੁਰੂ ਬੋਲ ॥੧੬॥
ਪਾਂਚ ਚੁਲੇ ਫਿਰ ਸੀਸ ਮੇਂ, ਡਾਰੇ ਸਿੰਘ ਸੁਜਾਨ।
ਗੁਰ ਮੰਤ੍ਰ ਵਾਹਿਗੁਰੂ ਕੋ, ਪੜੈ ਪ੍ਰੇਮ ਧਿਆਨ ॥੧੭॥
ਮੂਲ ਮੰਤ੍ਰ ਪੌੜੀ ਪ੍ਰਥਮ, ਜਪੁਜੀ ਕੀ ਪਠਵਾਇ।
ਸ੍ਰੀ ਅਕਾਲ ਸਰੂਪ ਕੋ, ਸਤਿ ਚੇਤਨ ਬਿਗਸਾਇ ॥੧੮॥

ਕਬਿੱਤ–ਜਾਂਕੋ ਨ ਅਧਾਰ ਜਗ ਹੂੰ ਮੇਂ ਕਛੁ ਜਾਨਿਓ ਜਾਇ, ਜੋਊ ਸਭ ਜਗ ਕੇ ਅਧਾਰ ਆਪ ਹੋਤਿ ਹੈ।
ਜੋਊ ਨ ਪ੍ਰਕਾਸ਼ ਮਾਨ ਹੋਤ ਜਗ ਜੋਤ ਹੂੰ ਤੇ, ਜਾਹੀ ਤੇ ਪ੍ਰਕਾਸ਼ ਮਾਨ ਹੋਤ ਜਗ ਜੋਤਿ ਹੈ।
ਜੋਈ ਅਜ ਅਕ੍ਰੈ ਅਬਿਨਾਸੀ ਆਦਿ ਅੰਤ ਬਿਨ, ਜੋਈ ਸਭ ਜਗ ਛਵਿ ਰਹਿਓ ਓਤ ਪੋਤ ਹੈ।
ਸੋਈ ਗੁਰੂ ਸਾਹਿਬ ਬਤਾਯੋ ਗੁਰ ਸਿੰਘਨ ਕੋ, ਜਾਂਕੋ ਗਿਆਨ ਨਾਮ ਸਭ ਦੂੈਖ ਜਰ ਖੋਤ ਹੈ ॥੧੯॥
ਵਾਹਿਗੁਰੂ ਅਗਮੁ ਅਗੋਚਰੁ ਅਗਾਧ ਜੋਈ, ਤਾਂਹਿ ਕੋ ਬਖਾਨੈ ਗੁਰ ਸਿੰਘ ਵਾਹਿ ਵਾਹਿ ਹੈ।
ਰਾਪੈਂ ਨਹਿ ਵਿਸ਼ੈ ਸੁਖ ਕਰ ਹੀਏ ਚਾਹਿ ਰੰਚ, ਰਾਖਤ ਹੈ ਚੋਖੀ ਏਕ ਚਾਹਿ ਵਾਹਿ ਵਾਹਿ ਹੈ।
ਵਾਹਿ ਵਾਹਿ ਹੂੰ ਕੋ ਰੰਗ ਰਾਤੇ ਰਹੈਂ ਮਨ ਬੀਚ, ਔਤਨ ਕੋ ਦੇਵੈਂ ਰੰਗ ਰੰਗ ਵਾਹਿ ਵਾਹਿ ਹੈ।
ਵਾਹਿਗੁਰੂ ਰੂਪ ਸਭ ਜਗ ਕੋ ਸੋ ਜਾਨੈ ਨਿਜ, ਜਗ ਕੇ ਸੁ ਜਨ ਜਾਨੇ ਤ ਹਿ ਵਾਹਿ ਵਾਹਿ ਹੈ ॥੨੦॥
ਸੂਧੇ ਹੈ †ਸਿਮਸ, ਕੇਸ, ਸੂਧੀ ਸਿਰ ਪਾਗ ਸੋਹੈ, ਸੂਧੀ ਚਿਤ ਬ੍ਰਿਤ ਸੂਧੇ ਬੈਨਨਿ ਉਚਾਰ ਹੈਂ।
ਸੂਧੇ ਆਪ ਰਹੈਂ ਸੂਧੇ ਜਨ ਸੋ ਸਨੇਹ ਧਰੈ, ਕਪਟੀ ਕੁਟਿਲ ਦੁਸ਼ਟ ਦੇਖਿਨ ਨਿਵਾਰ ਹੈਂ।
ਨਿਸਕਪਟ ਸੂਧੇ ਗੁਰ ਮਗ ਮਾਹਿ ਧਰੈ ਪਗ, ਦੀਨ ਦੁਖੀ ਦੇਖ ਦਯਾ ਕੋਰੈਂ ਪ੍ਰਤਿਪਾਰ ਹੈਂ।
ਛੋਡ ਕੇ ਅਧਾਰ ਕੂਰੇ ਜਗ ਕੇ ਸਨਨ ਹੂੰ ਕੋ, ਰਾਖੈਂ ਏਕ ਸਾਚ ਗੁਰ ਨਾਮ ਕੋ ਅਧਾਰ ਹੈਂ ॥੨੧॥

---

*ਬਰਖਾ। †ਦਾੜ੍ਹਾ ਤੇ ਕੇਸ।

ਖਾਲਸ ਗੁਰੂ ਕੋ ਪੀਓ ਅੰਮ੍ਰਿਤ ਸੋ ਖਾਲਸ ਹੀ, ਖਾਲਸ ਅਕਾਲ ਮਨ ਮਾਨਵੇ ਕੀ ਲਾਲਸਾ।
ਖਾਲਸ ਸੋ ਗੁਰ ਕੀ ਜੋ ਖਾਲਸ ਖਲਾਸ ਬਾਣੀ, ਪੜੈ ਦਿਨ ਰੈਣ ਪ੍ਰੇਮ ਮਨ ਤੇ ਨ ਟਾਲਸਾ।
ਖਾਲਸ ਸੁ ਪੰਥ ਕੇ ਵਿਰੋਧੀ ਖਲ ਖਾਲਸਨ, ਕਰੈ ਚਕ ਚੂਰ ਭੂਰ ਹ੍ਵੈ ਕੇ ਰੂਪ ਕਾਲਸਾ।
ਵਾਹਿਗੁਰੂ ਖਾਲਸ ਅਕਾਲ ਕੋ ਜੋ ਧਰੈਂ ਧਿਆਨ,ਤਾਂਹਿ ਕੋ ਸੁ ਖਾਲਸਾ ਜੀ ਜਾਨੋ ਖਰੋ ਖਾਲਸਾ।੨੨।

ਦੋਹਿਰਾ–ਸ੍ਰੀ ਜਪੁ ਜੀ ਅਰ ਜਾਪੁ ਜੀ, ਦਸਮ ਸ੍ਵੈਯੇ ਜਾਨ।
ਚੌਪਈ ਬੇਨਤੀ ਕੀਜੀਏ, ਅਨੰਦ ਸੋ ਸਾਰਾ ਮਾਨ ॥੨੩॥
ਬਾਨੀ ਪਾਂਚ ਸਵੇਰ ਕੀ, ਸੋਦਰ ਸ਼ਾਮ ਅਲਾਇ।
ਸੋਹਿਲਾ ਸੁਪਤਨ ਕੇ ਸਮੇਂ, ਪੜ੍ਹਨਾ ਪ੍ਰੇਮ ਲਗਾਇ।੨੪॥
ਬਾਨੀ ਸਭਹੀ ਚਾਹੀਏ, ਸਿੰਘਨ ਕੰਠ ਜਰੂਰ।
ਜੋ ਨਿਤ ਚਿਤ ਹਿਤ ਕਰ ਪਢੈ, ਹੋਇ ਸਿੰਘ ਸੋ ਪੂਰ ॥੨੫॥
ਮਿਲੈ ਸਿੰਘ ਜਬ ਸਿੰਘ ਕੋ, ਸਤਿਗੁਰ ਫਤੇ ਬੁਲਾਇ।
ਕਰੈ ਸੇਵ ਤਬ ਸਿੰਘ ਕੀ, ਸ਼ਿੰਘ ਸੋ ਧਰ ਚਿਤ ਚਾਇ ॥੨੬॥
ਫੇਰ *ਕੁਮੇਲਨ ਪਾਂਚ ਕੇ, ਨਾਮ ਬਤਾਵੈ ਤਾਹਿ।
ਇਨ ਸੋਂ ਮੇਲ ਨ ਕੀਜੀਏ, ਸ੍ਰੀ ਮੁਖ ਸਤਿਗੁਰ †ਪ੍ਰਾਹਿ ॥੨੭॥
ਮੀਣੇ ਔਰ ਮਸੰਦੀਏ, ਧੀਰ ਮੱਲੀਏ ਜਾਨ।
ਰਾਮ ਰਈਅਨ ਕੋ ਜਾਣ ਜੀਅ, ਫਿਰ ਸਿਰ ਗੁੰਮ ਪਛਾਨ ॥੨੮॥
ਪਰ ਨਾਰੀ ਮੇਲਾ ਬੁਰਾ ਬੁਰੀ ‡ਕੇਸ ਕੀ ਕਾਟਿ।
ਕੁੱਠੇ ਕਾ ਖਾਣਾ ਬੁਰਾ, ਬੁਰਾ ਤਮਾਖੂ ਠਾਟਿ ॥੨੯॥
ਸਿੰਘ ਗੁਰੂ ਕਾ ਹੋਇ ਕੈ, ਕਰੈ ਚਾਰ ਇਨ ਮਾਹਿ।
ਪਤਿਤ ਸਿਖੀ ਤੇ ਹੋਇ ਕੈ, ਪਰੈ ਨਰਕ ਕੀ ਭਾਹਿ ॥੩੦॥
ਜੋ ਬਖਸ਼ਾਵਨ ਕੋ ਚਹੈ, ਸੁਧਾ ਅਚੇ ਪੁਨ ਸੋਇ।
ਰਹਿਣੀ ਮੇਂ ਨਿਸਦਿਨ ਰਹੈ, ਸਿੰਘ ਸੁਧ ਫਿਰ ਹੋਇ ॥੩੧॥
ਜੋ ਹੋਵੈ ਤਨਖਾਹਿ ਅਰ, ਜੋ ਗੋਲਿਕ ਕੇ ਦਾਮ।
ਨਿਜ ਨੀਅਤ ਕੋ ਰਾਸ ਕਰ, ਪਹੁੰਚਾਵੈ ਗੁਰ ਧਾਮ ॥੩੨॥

– ਛਪੈ ਛੰਦ –

ਕਹਿਤ ਕੜਾ ਕੜ ਰਹੋ, ਧਰਮ ਅਤਿ ਨਿਜ ਹਠ ਕਰ ਕੇ।
ਕਹਿਤ ਕਾਛ ਮੁਹਿ ਕਾਛ, ਰਹੋ ਸਦ ਜਤ ਸਤ ਧਰ ਕੇ।
ਕਹਿਤ ਕੇਸ ਧਰ ਭੇਸ, ਗੁਰੂ ਗੁਰਮੁਖ ਹ੍ਵੈ ਰਹਿਓ।
ਕਹਿ ਕ੍ਰਿਪਾਨ ਮੁਹਿ ਧਾਰ, ਪਾਨ ਸੂਰਮਤਾ ਗਹਿਓ।
ਪੁਨਿ ਕੰਘਾ ਸਭਸਨ ਇਉਂ ਕਹੈ, ਉਰਝ ਗੁਰਝ ਦਿਲ ਦੇਹੁ ਤਜ।
ਕਹਿ ਅੰਮ੍ਰਿਤ ਅੰਮ੍ਰਿਤ ਹੋ ਰਹੋ, ਅੰਮ੍ਰਿਤ ਸ੍ਰੀ ਗੁਰ ਨਾਮ ਭਜ ॥੩੩॥

*ਤਿਆਗ। †ਉਚਾਰਦੇ ਹਨ।

ਕੜਾ ਧਾਰ ਕਰ ਵਾਰ, ਵਾਰ ਰੋਕੋ ਸੋ ਚਾਇ ਕਰ।
ਕੇਸ ਧਾਰ ਦਾੜ੍ਹਾ ਸਵਾਰ, ਅਰਿ ਸੰਗ ਜਾਇ ਅਰ।
ਕਰ ਕ੍ਰਿਪਾਨ ਕਰ ਮਾਹਿ, ਹਾਨ ਕਰ ਸਭ ਸੱਤ੍ਰਨਿ ਗਨ।
ਕਾਛ ਕਾਛ ਕਟ ਆਛ, ਤਿਆਰ ਬਰ ਤਿਆਰ ਰਹੋ ਬਨ।
ਸ਼ੁਭ ਕੇਸ ਸੁਧਾਰਨ ਕਾਰਨੇ, ਕੰਘਾ ਸੀਸ ਧਰੋ ਸਦਾ।
ਧਰ ਧਿਆਨ ਗੁਰੂ ਸਾਹਿਬ ਸਦਾ, ਨਹਿ ਰਣ ਭੂਮ ਤਜਹੋ ਕਦਾ ॥੩੪॥
ਕੇਸ ਕਹੈ ਹਮ ਚਿੰਨ, ਦਸਮ ਗੁਰ ਪੰਥ ਕੇਰ ਹੈ।
ਕੰਘਾ ਕਹੈ ਸੁਧਾਰ ਕੇਸ, ਕਰਹੋ ਜੋ ਫੇਰ ਹੈ।
ਕਹਿ ਕ੍ਰਿਪਾਨ ਮੁਹਿ ਧਾਰ ਪਾਨ, ਸੂਰਮਤਾ ਚਢ ਹੈ।
ਕਹਿਤ ਕਛਹਿਰਾ ਕਾਛ, ਚਿਤ ਰਣ ਚਾਵ ਸੋ ਬਢ ਹੈ।
ਕਹਿ ਕੜਾ ਕਰੈ ਜੋ ਮੋਹਿ ਕਰ, ਰੱਛ ਅਰਨ ਤੇ ਕਰਤ ਹੋਂ।
ਗੁਰੂ ਪੰਥ ਸਿੰਘਨ ਕੀ ਰੱਛ, ਸਦਾ ਕਰਤਾ ਨਹਿ ਡਰਤ ਹੋਂ ॥੩੫॥
ਕੇਸ ਰਾਖ ਸਭ ਗਾਤ, ਸ਼ਕਲ ਸਾਬਤ ਨਿਜ ਕਰੀਐ।
ਕੰਘਾ ਰਾਖ ਸੁ ਕੇਸ਼, ਕੜਾ ਕਰ ਮਾਹਿ ਸੁ ਧਰੀਐ।
ਕਾਛ ਕਾਛ ਕਟ ਆਛ, ਗਾਤਰੇ ਧਰ ਕ੍ਰਿਪਾਨ ਕੋ।
ਕਰ ਅੰਮ੍ਰਿਤ ਗੁਰ ਪਾਨ, ਕਰੋ ਸੱਤ੍ਰਨ *ਨਿਦਾਨ ਕੋ।
ਮਨ ਨੀਵਾਂ ਬਡ ਮਤ ਰਾਖਿ ਕੈ, ਗਿਆਨ ਗੁਰੂ ਉਰ ਮਾਹਿ ਧਰ।
ਗੁਰ ਸਾਹਿਬ ਸ਼ਬਦ ਸੋ ਜਾਪ ਕਰ, ਭਵ ਸਾਗਰ ਤੇ ਪਾਰਿ ਪਰ ॥੩੬॥
ਦੋਹਿਰਾ–ਜਨਮ 'ਕੇਸ ਗੜ੍ਹ' ਖਾਲਸਾ, ਸ੍ਰੀ ਅਨੰਦ ਪੁਰ ਬਾਸ ॥
ਪਿਤਾ ਸ੍ਰੀ ਗੋਬਿੰਦ ਸਿੰਘ, ਮਾਤ ਸਾਹਿਬਕੁਰ ਰਾਸ ॥੩੭॥
ਗੁਰੂ 'ਸ੍ਰੀ ਗੁਰ ਗ੍ਰੰਥ' ਹੈ, ਨਿਹਚਾ ਰਿਦੇ ਟਿਕਾਇ।
ਪੰਚ ਪਿਆਰੇ ਗੁਰੂ ਰੂਪ, ਅੰਮ੍ਰਿਤ ਦੇਤ ਛਕਾਇ ॥੩੮॥
ਇਸਟੰ ਸ੍ਰੀ ਅਕਾਲ ਪ੍ਰਭ, ਦਸ ਗੁਰ ਰੂਪ ਧਰੇਇ ॥
ਤਾਰਿਓ ਅਨਿਕ ਪ੍ਰਾਣੀਆਂ, ਨਾਮ ਦਾਨ ਕੋ ਦੇਇ ॥੩੯॥
ਦੇਵੀ ਦੇਵ ਪਿਸਾਚ ਕੋ, ਗੁੱਗਾ ਭੈਰੋਂ ਤਿਆਗ।
ਗੋਰ ਮੜ੍ਹੀ ਮਟ ਬੁਤ ਕੋ, ਮਾਨੈਂ ਕਦੇ ਨ ਆਗ ॥੪੦॥
ਅੰਮ੍ਰਿਤ ਵੇਲੇ ਪਹਰ ਕੇ, ਨਿੱਤ ਕਰੈ ਇਸ਼ਨਾਨ।
ਨਾਮ ਵਾਹਿਗੁਰੂ ਕੋ ਜਪੈ, ਧਰਮ ਕ੍ਰਿਤ ਕਰੇ ਦਾਨ ॥੪੧॥
ਛਪੈ ਛੰਦ–ਜੈਸਿਯ ਸੁੰਦਰ ਭਾਲ ਜਿਗ੍ਹਾ, ਹੀਰਨ ਚਮਕਤ ਹੈ।
ਤੈਸਿਯ ਹੀ ਸ਼ੁਭ ਸੀਸ ਸਜੀ, ਕਲਗੀ ਦਮਕਤ ਹੈ।
ਨੈਨ ਮਹਾਂ ਛਬ ਐਨ, ਬੈਨ ਅਤਿ ਮਧੁਰ ਸੁ ਭਾਸਤ।
ਚੈਨ ਐਨ ਮਨ ਹੋਤ, ਸੂਰਤਾ ਰਿਦੈ ਪ੍ਰਕਾਸ਼ਤ।

*ਅੰਤ ਕੋ।

ਪੁਨਿ ਕਟ ਨਿਖੰਗ ਖੰਜਰ ਕਸ਼ੇ, ਫੇਰਤ ਕਰ ਧਰ ਬਾਨ ਬਰ ॥
ਗੁਰ ਗੋਬਿੰਦ ਸਿੰਘ ਹੈ ਸੋਹਤੇ,ਅਘ ਨਾਸਤ ਉਰ ਧਿਆਨ ਧਰ ॥੪੨॥

ਸਵੈਯਾ–ਬਹੁ ਤੀਰਥ ਜਾਇ ਸ਼ਨਾਨ ਕਰੋ, ਅਰ †ਹੈਨਿ ‡ਗਜਾਦਿਕ ਦਾਨ ਕਰੋ।
ਛਪਵਾਇ ਸੁ ਛਾਪ ਦੁ ਬਾਹਿਨ ਪੈ, ਪਦ ਠਾਕੁਰ ਕੋ ਜਲ ਪਾਨ ਕਰੋ।
ਗਾਇਤ੍ਰੀ ਜਾਪ ਚਿਰਾਇ ਕੇ ਕਾਨਨ, ਭਲਿ ਗੋਰਖ ਕੋ ਉਰ ਧਿਆਨ ਧਰੋ।
ਗੁਰੂ ਗੋਬਿੰਦ ਸਿੰਘ ਬਿਨਾ ਗਤ ਨਾ, ਜਗ ਕੋਟ ਗੁਰੂ ਕਿ ਨ ਆਨ ਕਰੋ ॥੪੩॥

ਧਰ ਪਾਂਚ ਕਕਾਰ ਗੁਰੂ ਘਰ ਕੇ, ਸ਼ੁਭ ਸਿੰਘ ਸਰੂਪ ਸਜਾਨੇ ਰਹੋ।
ਗੁਰ ਸਾਹਿਬ ਗ੍ਰੰਥ ਪਢੋ ਨਿਤ ਹੀ, ਉਰ ਮੇਂ ਗੁਰ ਧਿਆਨ ਧਿਆਨੇ ਰਹੋ।
ਉਤਸ਼ਾਹਿ ਬਢਾਇ ਸੋ ਸੇਵ ਕਰੋ, ਸਭ ਆਪਸ ਮਾਹਿ ਮਿਲਾਨੇ ਰਹੋ।
ਹਰਸਾਨੇ ਰਹੋ ਸਰਸਾਨੇ ਰਹੋ, ਸਦ ਹੀ ਸੁਖ ਸਿੰਧ ਸਮਾਨੇ ਰਹੋ ॥੪੪॥

ਕਬਿੱਤ–

ਕੜਾ ਕਹੇ ਚੋਰੀ ਆਦਿ ਘਾਤ ਕੋ ਨ ਹਾਥ ਲਾਈਂ, ਕਛ ਕਹੇ ਜਤੀ ਰਹੋ ਤਿਆਗ ਪਰਨਾਰ ਕੋ।
ਕੰਘਾ ਕਹੇ ਟੂਟੇ ਰੋਮਾਂ ਵਾਂਙੂ ਤਜ ਪਾਪ ਨਿੰਦਾ, ਕਹੇ ਕ੍ਰਿਪਾਨ ਤਜ ਲੋਭ ਮੋਹ ਹੰਕਾਰ ਕੋ।
ਕੇਸ ਕਹੇ ਸਾਡੀ ਨਿਆਈ ਭਾਲ ਸਤਿ ਸੰਗ ਕਰ, ਅੰਮ੍ਰਿਤ ਕਹੇ ਅਮਰ ਹੋ ਜਾ ਪੀ ਕੇ ਰਸ ਸਾਰ ਕੋ।
ਐਸੇ ਪੰਜ ਕੱਕੇ ਜਿਨ ਧਾਰ ਲੀਨੇ ਸਤਿਗੁਰਾਂ ਤੋਂ, ਪਾਵੇਗਾ ਗੋਬਿੰਦ ਸਿੰਘ ਗੁਰੂ ਕੇ ਦੀਦਾਰ ਕੋ ॥੪੫॥
ਚਮਕ ਦਮਕ ਦੇਤ ਸੀਸ ਜਿਗ੍ਹਾ ਹੀਰਨਿ ਕੀ, ਦੇਖ ਦਿਲ ਦੁੱਜਨ ਚਿੰਗਾਰੇ ਪਰ ਜਾਤ ਹੈ।
ਗਰੇ ਧਰੇ ਗਾਤ੍ਰੇ ਮੇਂ ਤੀਖੀ ਤਰਵਾਰ ਰਾਜੇ, ਜਾਂਕੇ ਤੇਜ ਤੇਜੁ ਹੂੰ ਤੇ ਅਰਿ ਜਰ ਜਾਤ ਹੈ।
ਬਾਨ ਔ ਕਮਾਨ ਕੋ ਪ੍ਰਭਾਵ ਦੇਖ ਭਾਰੇ ਸੱਤ੍ਰ, ਨੇਰੇ ਨਹਿ ਆਤ ਦੂਰ ਹੀ ਤੇ ਹਰਿ ਜਾਤ ਹੈ।
ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੇ ਧਯਾਨ ਧਾਰੇ ਰਹੋ,ਜਾਂਕੇ ਧਿਆਨ ਹੀ ਤੇ ਸਭ ਕਾਜ ਸਰ ਜਾਤ ਹੈ ॥੪੬॥

ਛਪੈ ਛੰਦ–ਰਚਿਯੋ ਪੰਥ ਗੁਰ ਆਪ, ਦੁਸ਼ਟ ਦੰਡਨ ਕੇ ਕਾਰਨ।
ਖਲ ਦਲ ਖੰਡਨ ਹੇਤ, ਸੰਤ ਸੇਵਕ ਪ੍ਰਤਿਪਾਰਨ।
ਥਾਪਨ ਖਾਲਸ ਧਰਮ, ਰੀਤ ਜਪੁ ਜਾਪੁ ਪ੍ਰਚਾਰਨ।
ਨਾਮ ਦਾਨ ਇਸ਼ਨਾਨ, ਆਦਿ ਸਭ ਗੁਣ ਬਿਸਤਾਰਨ।
ਪੁਨ ਰਾਜ ਕਾਜ ਕਰਬੇ ਲੀਏ,ਦੀਨ ਦਾਨ ਰਚ ਨੀਤਿ ਬਰ।
ਜਗਤ ਜੀਵ ਤਰਬੇ ਲੀਏ, ਦੀਨ ਗਿਆਨ ਉਰ ਪ੍ਰੀਤ ਧਰ ॥੪੭॥

ਦੋਹਿਰਾ–ਸਰਬ ਰੀਤ ਮ੍ਰਯਾਦ ਜੋ, ਰਹਿਤ ਨਾਮਿਆਂ ਮਾਹਿ ॥
ਸੁਨਾਵੈ ਕਰ ਬਿਸਥਾਰ ਕੋ, ਜਾਨਤ ਸਿੰਘ ਅਗਾਹਿ ॥੪੮॥
ਏਥੇ ਬਹੁ ਸੰਕੋਚ ਤੇ, ਬਰਨੀ ਲੇਹੁ ਪਛਾਨ।
ਨਹੀਂ ਲਿਖੀ ਜੋ ਏਸ ਥਾਂ, ਪੜ੍ਹੋ ਪੋਥੀਆਂ ਆਨ ॥੪੯॥
ਪੰਚਾਮ੍ਰਿਤ ਤੇਆਰ ਕੇ, ਜੋ ਧਰਿਓ ਤਿਸ ਥਾਇ।
ਆਨੰਦ ਪੜ੍ਹ ਅਰਦਾਸ ਕਰ, ਸੋ ਦੇਵੈ ਬਰਤਾਇ ॥੫੦॥

---

†ਘੋੜੇ। ‡ਹਾਥੀ।

ਕਬਿੱਤ–

ਅੰਨ ਕੋ ਬੰਧੇਜ ਬਾਂਧ ਆਸਨ ਕੋ ਸਾਧ ਵੇਸ, ਗਾਤ ਕੋ ਅਲੋਲ ਸੂਧ ਚਾਲ ਏਕ ਲੀਜੀਏ।
ਚੀਤ ਕੋ ਨਿਰੋਧ ਕੈ ਪ੍ਰਬੋਧ ਕੈ ਲਗਾਇ ਧਿਆਨ, ਗਾਦੀ ਨ ਬਿਛਾਇ ਨ ਪ੍ਰਯੰਕ ਹਾਥ ਦੀਜੀਏ।
ਖਾਂਸੀ ਕ੍ਰੋਧ ਵਾਰਤਾ *ਜੰਭਾਈ ਔ ਡਕਾਰ ਛੀਂਕ, ਹਾਸੀ ਸੀਂਢ ਮੰਦ ਪੌਣ ਥੂਕ ਨ ਕਰੀਜੀਏ।
ਸਾਂਤਕੀ ਸੁਭਾਵ ਸੋ ਅਕਾਲ ਮੇਂ ਲਗਾਇ ਧਿਆਨ, ਗੁਰੂ ਗ੍ਰੰਥ ਜੀ ਕੋ ਪਾਠ ਐਸੀ ਭਾਂਤ ਕੀਜੀਏ।੫੧।

ਦੋਹਿਰਾ–ਰਹਿਤ ਬਤਾਈ ਸੰਤ ਜੀ, ਸਤਿਗੁਰ ਸੁਧਾ ਅਚੇਨ।
ਦਯਾ ਸਿੰਘ ਆਨੰਦ ਭਾ, ਗੁੰਗੇ ਗੁੜ ਜਿਉਂ ਦੇਨ ॥੫੨॥

(੨) ਭਾਈ ਮੰਗਲ ਸਿੰਘ ਜੀਉ ਵਾਚ ॥

ਦੋਹਿਰਾ–ਤਿਆਗਨ ਯੋਗ ਜੋ ਖਾਲਸੇ, ਸਰਬ ਰੀਤ ਸਮਝਾਉ।
ਆਸਾ ਪੂਰਤ ਜਨਾਂ ਕੀ, ਆਦੀ ਆਪ ਸੁਭਾਉ ॥੫੩॥

ਸ੍ਰੀ ਸੰਤ ਗਿਆਨੀ ਸਿੰਘ ਜੀਉ ਵਾਚ ॥

ਦੋਹਿਰਾ–ਟੋਪੀ ਸੀਸ ਨ ਧਰੇ ਕਬ, ਪਾਗ ਉਤਾਰ ਨ ਖਾਇ।
ਸੋਵਣ, ਨ੍ਹਾਵਣ ਮੈਥਨੰ, ਸਿਰ ਨੰਗੇ ਨ ਕਰਾਇ ॥੫੪॥

ਚੌਪਈ–ਲਾਲ ਸੂਹੇ ਬਸਤ੍ਰ ਜੋ ਗੇਰੀ। ਪਹਿਰੇ ਕਦੇ ਨ ਰਹਿਤ ਭਲੇਰੀ।
ਕਾਰ ਭੇਟ ਨ ਚੁਰਾਵੈ ਕੋਈ। ਨਸਵਾਰ ਤਮਾਖੂ ਨਹਿ ਲੇ ਜੋਈ ॥੫੫॥
ਦੇਵ ਪਾਹਨ ਪੂਜਾ ਨਹਿ ਧਰਈ। ਕੁੜੀ ਮਾਰ ਨਹਿ ਬੇਚਨਿ ਕਰਈ।
ਛੇ ਦਰਸ਼ਨ ਕੇ ਮਤ ਨ ਪਰਈ। ਪਰ ਨਾਰੀ ਸੰਗ ਨੇਹੁ ਨ ਭਰਈ ॥੫੬॥
ਸ਼ਸਤ੍ਰ ਕ੍ਰਿਪਾਨ ਨ ਤਿਆਗੋ ਮੀਤਾ। ਮਾਲ ਅਥਿੱਤ ਕਾ ਤਿਆਗੇ ਨੀਤਾ।
ਕਾਮ ਕ੍ਰੋਧ ਲੋਭ ਮੋਹ ਹੰਕਾਰਾ। ਤਿਆਗੇ ਈਰਖਾ ਛਲ ਬਾਪਾਰਾ ॥੫੭॥
ਬੇਸਵਾ ਦੂਤੀ ਚੁਗਲੀ ਤਿਆਗੇ। ਤੁਰਕ ਮਾਸ ਤੇ ਨਿਸ ਦਿਨ ਭਾਗੇ।
ਸ਼ਰਾਬ ਤਮਾਖੂ ਨਹਿ ਕਬ ਲੇਵੈ। ਨਿੰਦਾ ਜੂਆ ਜੂਠ ਨ †ਜੇਵੈ ॥੫੮॥
ਮਾਨ ਅਪਮਾਨ ਸਤੁਤੀ ਆਪਾ। ਤਿਆਗੋ ਕੁਸੰਗਤਿ ਬਡੇ ਜੋ ਪਾਪਾ।
ਦੁਸ਼ਟ ਪ੍ਰੀਤ ਤਿਆਗੋ ਸਭ ਕਾਲਾ। ਸਿਰ ਮੁੰਡਾਵਨਾ ਤਿਆਗ ਸੁਖਾਲਾ ॥੫੯॥
ਡਾਕਾ ਬਿਭਚਾਰ ਨਹਿ ਕੀਜੈ। ਨਿਜ ਨਾਰੀ ਬਿਨ, ਮਾਤ ਜਨੀਜੈ।
ਕੁੱਠਾ ਹੁੱਕਾ ਸਿਗਰਟ ਜੋਈ। ਸੁਆਹਿ ਲਾਵਨੀ ਤਿਆਗੇ ਸੋਈ ॥੬੦॥
ਸੰਨਿਆਸੀ ਵੈਰਾਗੀ ਉਦਾਸੀ। ਜੰਗਮ ‡ਵਾਮੀ ਜੂਠ ਨ ਖਾਸੀ।
ਜੂਆ ਝੂਠ ਤੇ ਵਢੀ ਉਗਾਹੀ। ਸੌਂਹ ਨਹਿ ਸਿੰਘ ਸੋ ਖਾਵੈ ਕਾਹੀ ॥੬੧॥
ਪੂਜਾ ਕਾ ਲਾਲਚ ਨਹਿ ਠਾਨੇ। ਲੇਹਿ ਤਾਂ ਦੇਗ ਅਤਿੱਥਨ ਦਾਨੇ।
ਕੁਰਹਿਤੀਏ ਕਾ ਵਰਤਾਵਾ ਤਿਆਗੈ। ਜੰਞੂ ਤਿਲਕ ਨ ਕਬ ਅਨੁਰਾਗੈ ॥੬੨॥
ਪੀਰ ਮਸੰਦ ਨ ਕਬਹੂੰ ਬਣੈ। ਚੌਕਾ ਗੋਬਰ ਸੇ ਨਾ ਲਿਪਣੈ।
ਗੁਰਬਾਣੀ ਬਿਨ ਮੁਕਤ ਨ ਹੋਇ। ਤਿਆਗੇ ਕਾਚੀ ਬਾਣੀ ਜੋਇ ॥੬੩॥

*ਉਬਾਸੀ। †ਖਾਵੇ। ‡ਬਾਮ ਮਾਰਗੀਏ।

ਸਤੀ ਮਸੀਤ ਮੁਲਾਂ ਜੋ ਕਾਜੀ । ਬ੍ਰਾਹਮਣ ਠਾਕੁਰ ਤਿਆਗ ਭਲਾ ਜੀ ।
ਅਮਲ ਭੰਗ ਆਦਿਕ ਨਹਿ ਪੀਨੇ । ਝੂਠੇ ਭੇਖੀ ਨਹੀ ਪੂਜੀਨੇ ॥੬੪॥
ਕਲਫ ਖਿਜ਼ਾਬ ਨ ਲਾਵੇ ਕੋਈ । ਚਿਟੇ ਕੇਸ ਚੁਗੇ ਨਾ ਜੋਈ ।
ਕਰਜ ਲੇਇ ਨਹਿ ਬੇ ਮੁਖ ਹੋਇ । ਬਚਨ ਕਰੇ ਨਹਿ ਮੁਕਰੇ ਸੋਇ ॥੬੫॥
ਦਗਾ ਨ ਮੂਲ਼ ਕਿਸੀ ਸੋਂ ਕੀਜੇ । ਜੰਤ੍ਰ ਮੰਤ੍ਰ ਨਹਿ ਪੀਰ ਮਨੀਜੇ ।
ਪੁਛ ਪਵੌਣੀ ਬੁਤ ਨ ਮਾਨੈ । ਤੀਰਥ ਬਰਤ ਪੂਜਾ ਨਹਿ ਠਾਨੈ ॥੬੬॥
ਧ੍ਰਿਗ ਤਿਨਾਂ ਲਿਖ ਵੇਚਹਿ ਨਾਉਂ । ਵਿਚ ਪ੍ਰਲੋਕ ਤਿਨ੍ਹ ਨਾਹੀ ਥਾਉਂ ।
ਗਾਇਤ੍ਰੀ ਮ੍ਰਿਤ ਕਿਰਿਆ ਨਹਿ ਕਰੀਏ । ਸਰਾਧ ਪਿਤ੍ਰ ਪਿੰਡ ਸਭ ਪਰਹਰੀਏ ॥੬੭॥
ਵਿਵਾਹ ਵੈਦਿਕ ਬਿਧ ਨਾਹੀ ਕੀਜੇ । ਗੁਰਮਤਿ ਅੰਦਰਿ ਅਨੰਦ ਪੜ੍ਹੀਜੇ ।
ਨਾਕ ਕਾਨ ਨਹਿ ਛੇਦਨ ਕਰੈ । ਧਾਗਾ ਕਾਠ ਮਾਲਾ ਨਹਿ ਧਰੈ ॥੬੮॥
ਸਰਵਰ ਸ਼ੀਰਨੀ ਮੂਲ ਨ ਖਾਵੇ । ਗੋਡੇ ਢਕਣੀ ਕੱਛ ਨ ਪਾਵੇ ।
ਮੋਨੇ ਕੋ ਕੰਨਿਆਂ ਨਹਿ ਦਾਨੈ । ਸਿਖ ਕੋ ਦੇ ਕੈ ਭਲਾ ਪਛਾਨੈ ॥੬੯॥
ਗੁਰ ਦਸ ਰੂਪ ਮੇਂ ਭੇਦ ਨ ਆਨੈ । ਗੁਰੂ ਗ੍ਰੰਥ ਜੀ ਸਤਿਗੁਰ ਮਾਨੈ ।
ਨਾਮ ਬਿਨਾ ਸਭ ਝੂਠ ਪਸਾਰਾ । ਕੇਤੇ ਜਨਮੇ ਮਰੇ ਸੰਸਾਰਾ ॥੭੦॥
ਪੰਚ ਵਿਸ਼ੇ ਤਿਆਗੈ ਰਿਦ ਮਾਹੀ । ਦ੍ਵੈਤ ਤਿਆਗੈ ਏਕੋ ਪਾਹੀ ।
ਕਾਇਰਤਾਈ ਰਿਦੇ ਤਿਆਗੈ । ਵਾਹਿਗੁਰੂ ਬਿਨ ਜਾਪ ਨ ਪਾਗੈ ॥੭੧॥
ਕੇਸਾਂ ਕਾ ਸਦਹੀ ਅਦਬ ਰਾਖੇ । ਜੂਠੇ ਹਥਨਿ ਲਾਇ ਨ ਆਖੇ ।
ਸਵਾਹੁ ਨਿਖਾਰ ਨ ਪਾ ਇਸ਼ਨਾਨੈ । ਨੰਗੇ ਕੇਸ ਨ ਰਾਖਨਿ ਠਾਨੈ ॥੭੨॥
ਮੀਣੇ ਮਧੰਦ ਸਿਰ ਗੁੰਮੇ ਜੋਈ । ਧੀਰ ਮਲੀ ਰਾਮਰਾਈਏ ਸੋਈ ।
ਨੜੀਮਾਰ ਕੁੜੀਮਾਰ ਜੋ ਸਾਰੇ । ਮੇਲ ਨ ਕਰੇ ਸਦਾ ਰਹਿ ਨਿਆਰੇ ॥੭੩॥
ਅਫ਼ੀਮ, ਚਾਹ, ਪੋਸਤ ਜੋ ਸੁਖਾ । ਅਮਲ ਤਿਆਗੋ ਜਾਨ ਕੇ ਦੁਖਾ ।
ਇਸ਼ਨਾਨ ਬਿਨਾ ਨਹਿ ਕਬੀ ਗੁਜਾਰੇ । ਸਾਸ ਅਮੋਲਕ ਨਾਮ ਸਮਾਰੇ ॥੭੪॥
ਬਹੁਤੀ ਨੀਂਦ ਖਾਣਾ ਬਹੁ ਤਿਆਗੈ । ਬਹੁਤਾ ਬੋਲਣ ਨਾ ਅਨੁਰਾਗੈ ।
ਕਾਮੀ ਹੋਇ ਨ ਸਮਾਂ ਬਿਤਾਵੈ । ਹੰਕਾਰ ਗੁਣਾਂ ਕੋ ਸਰਬ ਤਜਾਵੈ ॥੭੫॥
ਮਨ ਚੰਚਲਤਾ ਦੇਵੈ ਖੋਈ । ਕਬੁਧੀ, ਦੁਰਮਤ, ਛਾਡੋ ਦੋਈ ।
ਮਨਮਤ ਅਨਮਤ, ਸਭੈ ਤਿਆਗੋ । ਗੁਰਮਤਿ ਨਾਮ ਪ੍ਰੇਮ ਲਿਵ ਲਾਗੋ ॥੭੬॥
ਜੋ ਨਹਿ ਗਿਣੇ ਮਨ ਤਨ ਕੇ ਪਾਪਾ । ਸਰਬ ਤਿਆਗੋ ਜਪ੍ਹ ਗੁਰ ਜਾਪਾ ।
ਗਊ ਤੇ ਬ੍ਰਹਮੁ ਗਿਆਨੀ ਮਾਰਨ । ਕੰਨਿਆਂ ਅਨਚਾਰੀ ਕੋ ਖਾਵਨ ॥੭੭॥
ਸ਼ਰਾਬ ਪੀਇ ਕੇ ਪਾਪੀ ਬੰਦੇ । ਮਾਸ ਖਾਇ ਹੋਵੈ ਜਗ ਅੰਧੇ ।
ਤਿਨਕੀ ਸੰਗਤਿ ਭੂਲ ਨ ਕਰਨੀ । ਖਾਲਸ ਪਦਵੀ ਊਜਲ ਬਰਨੀ ॥੭੮॥
ਅੰਮ੍ਰਿਤ ਮੇਂ ਸ਼ਕਤੀ ਗੁਰ ਪਾਈ । ਅੰਮ੍ਰਿਤ ਪੀ *ਸਬਲੇ ਹੋਇ ਜਾਈ ।
ਸਤਿ ਸੰਗਤਿ ਮੇਂ ਪ੍ਰੇਮ ਉਪਾਵੋ । ਜਨਮ ਸਫਲ ਹੋਇ ਰਿਦੇ ਧਿਆਵੋ ॥੭੯॥

---

*ਸਹਿਤ ਬਲ ਦੇ ।

ਮੰਗਲ ਸਿੰਘ ਭਾ ਅਨੰਦ ਭਾਰੀ । ਮੀਠੇ ਬੋਲਨ ਵਾਕ ਸਿਖਾਰੀ ।
ਚਰਚਾ ਸੰਤਨ ਸੰਗ ਭਲੇਰੀ । ਕਰਤਾ ਰਹੈ ਜੋ ਸ਼ੰਕ ਨਿਬੇਰੀ ॥੮੦॥

(੩) ਭਾਈ ਵਰਿਆਮ ਸਿੰਘ ਜੀਉ ਵਾਚ ॥

ਦੋਹਿਰਾ–ਕਰਣੇ ਯੋਗ ਜੋ ਖਾਲਸੇ, ਕਹੋ ਮੋਹਿ ਪ੍ਰਗਟਾਇ ।
ਬਾਂਛਾ ਪੂਰਨ ਕੀਜੀਏ, ਹੋਵਹੁ ਸੰਤ ਸਹਾਇ ॥੮੧॥

ਸ੍ਰੀ ਸੰਤ ਸਾਹਿਬ ਜੀਉ ਵਾਚ ॥

ਦੋਹਿਰਾ–ਵਾਹਿਗੁਰੂ ਕੋ ਨਾਮ ਜਪ, ਧਰਮ ਕ੍ਰਿਤਿ ਕਰ ਖਾਇ ।
ਦਸਵੰਧ ਦੇਇ ਗੁਰ ਘਰ ਵਿਖੈ, ਦਾਨ ਕਰੈ ਚਿਤ ਚਾਇ ॥੮੨॥
ਸਵਾ ਪਹਿਰ ਨਿਸ ਰਹਿਤ ਹੀ, ਕਰੈ ਸ਼ਨਾਨ ਹਮੇਸ਼ ।
ਉਪਦੇਸ਼ ਗੁਰੂ ਕਾ ਨਾਮ ਹੈ, ਆਪ ਕਮਾਇ ਉਪਦੇਸ਼ ॥੮੩॥

ਚੌਪਈ–ਅੰਮ੍ਰਿਤ ਵੇਲੇ ਸਤ ਸੰਗ ਜਾਵੈ । ਇਕ ਮਨ ਕੀਰਤਨ ਕਥਾ ਸੁਣਾਵੈ ।
ਗੁਰ ਦਰਸ਼ਨ ਨਿਤ ਦੇਖੈ ਜਾਈ । ਸੀਸ ਝੁਕਾਇ ਸਤ ਸੰਗ ਬਿਰਾਈ ॥੮੪॥
ਮਿਠੇ ਬਚਨ ਬੋਲੈ ਸਹਿ ਪ੍ਰੀਤੀ । ਗੁਰ ਸਿੱਖ ਪਿਆਰੇ ਜਾਨੈ ਨੀਤੀ ।
ਗੁਰ ਸੇਵਾ ਕੋ ਪਿਆਰੀ ਜਾਨੈ । ਤਰੇ ਆਪ ਸ੍ਰਿਸ਼ਟੀ ਕਲਿਆਨੈ ॥੮੫॥
ਪਾਪ ਨਾਸ ਹੋਹਿ ਗੁਰਮੁਖ ਦੇਖੇ । ਮਨ ਮੇਲੀ ਹੋ ਮੇਲ ਸੋ ਲੇਖੇ ।
ਤਾਣ ਮਾਣ ਸਿਆਣਪ ਨਹਿ ਲਿਆਵੈ । ਭਾਣਾ ਮੰਨ ਉਦਾਸ ਬਿਹਾਵੈ ॥੮੬॥
ਰਿਦੇ ਗ੍ਰੀਬੀ ਸਦਾ ਰਹਾਵੈ । ਨਿੰਦਾ ਪਰਿ ਨਹਿ ਸੁਣੈ ਸੁਣਾਵੈ ।
ਥੋੜਾ ਖਾਵੇ ਥੋੜਾ ਸੁਪਤਾਵੈ । ਦੂਜਾ ਭਾਉ ਰਿਦੇ ਨ ਬਸਾਵੈ ॥੮੭॥
ਸਤਿਗੁਰ ਸਿਖ੍ਯਾ ਮਨ ਕੋ ਰੋਕੈ । ਅੰਦਰ ਮਾਯਾ ਨਿਰਾਸ ਬਿਲੋਕੈ ।
ਸ਼ਬਦ ਗਿਆਨ ਕੀ ਕਰੈ ਬਿਚਾਰਾ । ਨਿੰਮ੍ਰਤਾ ਯੁਤ ਰਹੈ ਸੰਸਾਰਾ ॥੮੮॥
ਕਰ ਅਰਦਾਸ ਕਾਰਜ ਕੋ ਚਾਲੈ । ਪਵਿਤ ਹੋਇ ਪ੍ਰਸ਼ਾਦ ਕਰਾਲੈ ।
ਸ੍ਰਿਸ਼ਟੀ ਸ੍ਰੀ ਅਕਾਲ ਕੀ ਜਾਨੈ । ਦੁਖ ਕਿਸੇ ਕੋ ਦੇਇ ਨ ਹਾਨੈ ॥੮੯॥
ਗੁਰਬਾਣੀ ਹਿਤ ਲਾਇ ਰਹਾਵੈ । ਕ੍ਰਿਪਾਨ ਭੇਟ ਪ੍ਰਸ਼ਾਦਿ ਕਰਾਵੈ ।
ਪੰਚ ਬਿਕਾਰਾਂ ਕੋ ਰਿਦ ਤਿਆਗੈ । ਕਰਮ ਬੁਰੇ ਤੋਂ ਨਿਸ ਦਿਨ ਭਾਗੈ ॥੯੦॥
ਸਾਬਤ ਸੂਰਤ ਸਿਰ ਦਸਤਾਰਾ । ਬਡੀ ਮਾਈ ਤੁਲ ਨਿਹਾਰਾ ।
ਛੋਟੀ ਪੁਤਰੀ ਸਮ ਰਿਦ ਆਨੈ । ਸਮ ਬੈਸ ਕੋ ਭੈਣ ਸਕੀ ਮਾਨੈ ॥੯੧॥
ਅੰਮ੍ਰਿਤ ਵੇਲੇ ਜਪੁਜੀ, ਜਾਪੰ । ਸਵੈਯੇ, ਚੌਪਈ, ਆਨੰਦ, ਥਾਪੰ ।
ਰਹਿਰਾਸ ਦਿਨ ਛਿਪੇ ਉਚਾਰੈ । ਸੋਹਿਲਾ ਸੋਵਨ ਵੇਲੇ ਧਾਰੈ ॥੯੨॥
ਖੰਡੇ ਕਾ ਅੰਮ੍ਰਿਤ ਛਕ ਲੇਈ । ਪੰਚ ਪਿਆਰੇ ਜੋ ਸਿਖ ਦੇਈ ।
ਤਾਂਕੋ ਧਾਰ ਰਹੈ ਸਪ੍ਰੇਮੰ । ਐਸੇ ਸਿੰਘ ਕੋ ਪ੍ਰਾਪਤ ਖੇਮੰ ॥੯੩॥
ਰਹਿਣੀ ਪੰਚ ਕਕਾਰ ਨ ਛੋਡੈ । ਮੇਲ ਨ ਕਰੈ ਸਿਰ ਘਸੇ ਰੋਡੈ ।
ਸਤਿਗੁਰ ਖਾਲਸਾ ਰੂਪ ਪਛਾਨੈ । ਭੇਦ ਭਾਵਨਾ ਰਿਦੇ ਨ ਆਨੈ ॥੯੪॥

ਸ਼ਸਤ੍ਰ ਧਾਰੀ ਸਦ ਹੀ ਰਹੈ। ਵੈਰ ਭਾਵ ਨਹਿ ਕਿਸਹੂੰ ਗਹੈ।
ਗੁਰਮੁਖੀ ਵਿਦਜਾ ਸਿੰਘ ਤੇ ਸੀਖੈ। ਸ਼ੁਧ ਬਾਣੀ ਪੜ ਸੋਧ ਕੇ ਲੀਖੈ ॥੯੫॥
ਆਦਿ ਬਾਣੀ, ਸ੍ਰੀ ਦਸਮ ਵਖਾਣੀ। ਕੰਠ ਕਰੈ ਪ੍ਰੀਤੀ ਮਨ ਠਾਨੀ।
ਸ੍ਰੀ ਅਕਾਲ ਸਤਿਗੁਰ ਦਸ ਰੂਪੰ। ਗੁਰੂ ਗ੍ਰੰਥ ਇਕ ਜੋਤਿ ਅਨੂਪੰ ॥੯੬॥
ਸਿੰਘ ਸੋਂ ਸਿੰਘ ਨੇਹੁ ਬਹੁ ਰਾਖੈ। ਲੜਾਈ ਝਗੜਾ ਕਰੈ ਨ *ਕਾਂਖੈ।
ਨਿੰਮ੍ਰਤਾ ਬਿਬੇਕ ਧਰਮ ਪ੍ਰਤਿਪਾਰੈ। ਨਿੰਦਾ ਕਿਸੇ ਨ ਕਦੇ ਉਚਾਰੈ ॥੯੭॥
ਗਰੀਬ ਸਿਖ ਕੀ ਰਸਨਾ ਜੋਈ। ਗੁਰ ਗੋਲਕ ਲਖ ਦੇਵੈ ਸੋਈ।
†ਅੰਤ ਸਮੇਂ ਕੀਰਤਨ ਕਰਵਾਵੈ। ਪ੍ਰਸ਼ਾਦਿ ਬਾਂਟ ਕੇ ਸੋਗ ਨਸਾਵੈ ॥੯੮॥
ਕਿਰਿਆ, ਪਤਲ, ਪਿੰਡ, ਸਤਿਨਾਮੰ। ਜਪੈ ਇਹੁ ਜਾਨੈ ਅਭਿਰਾਮੰ।
ਬਾਣੀ ਪਾਠ ਦੇਹ ਕਰਵਾਈ। ਗ੍ਰੰਥੀ ਕੀ ਸੇਵਾ ਕਰ ਚਾਈ ॥੯੯॥
ਸਬੰਧੀਆਂ ਕੋ ਗੁਰ ਧਰਮ ਮੇਂ ਆਨੈ। ਧਰਮ ਉਪਦੇਸ਼ ਕਰੈ ਮੁਦ ਠਾਨੈ।
ਪੁਤਰ ਧੀ ਕੋ ਪਾਠ ਸਿਖਾਲੈ। ਗੁਰਦੁਆਰਾ ਬਨਾਇ ਉਤਾਲੈ ॥੧੦੦॥
ਆਏ ਸਾਧ ਸਿੰਘ ਦੇ ਭੋਜਨ। ਅਮਲ ਪ੍ਰਸ਼ਾਦੇ ਰਾਖੈ ਸੋ ਜਨ।
ਭੂਲੇ ਰਹਿਤ ਤਨਖਾਹ ਲਵਾਵੈ। ਬਖਸ਼ਨ ਵੇਲੇ ਅੜੀ ਨ ਲਿਆਵੈ ॥੧੦੧॥
ਤਨ ਮਨ ਧਨ ਸਤਿਗੁਰ ਕਾ ਜਾਨੈ। ਪਰ ਕਾਰਜ ਕੋ ਸਵਾਰਨਾ ਠਾਨੈ।
ਸਰਵਰ ਸੁਲਤਾਨ ਕੋ ਮੰਨੇ ਜੋਈ। ਤਾਂਕੋ ਤਿਆਗੋ ਬਿਗੜਾ ਸੋਈ ॥੧੦੨॥
ਇਕ ਓਅੰਕਾਰ ਤੇ ਲੈ ਕੇ ਬਾਣੀ। 'ਅਠਾਰਹ ਦਸ ਬੀਸ' ਸੁਜਾਣੀ।
ਇਕ ਰਸ ਸਰਧਾ ਰਿਦੇ ਟਿਕਾਵੈ। ਬਿਖਮ ਬੁਧ ਕੋ ਦਿਲੋਂ ਹਟਾਵੈ ॥੧੦੩॥
ਅੰਮ੍ਰਿਤ ਧਾਰੀ ਸਿੰਘ ਮੇਂ ਸਮਤਾ। ਧਾਰੇ, ਸਿੰਘ ਨ ਜਾਂਤੀ ਮਮਤਾ।
ਰਿਦੇ ਵਾਹਿਗੁਰੂ ਨਾਮ ਨ ਭੂਲੈ। ਮਰਨ ਜੀਵਨ ਤੇ ਜੋ ਪ੍ਰਤਿਕੂਲੈ ॥੧੦੪॥
ਪ੍ਰੇਮ ਭਗਤ ਰਿਦ ਪੂਰਨ ਹੋਵੈ। ਸਰਬ ਥਾਨ ਅਕਾਲ ਜੋਵੈ।
ਦ੍ਵੈਸ਼ ਬੁਧ ਕੋ ਦੂਰ ਜੋ ਕਰਈ। ਨਾਮ ਏਕ ਸੰਗ ਪ੍ਰੀਤੀ ਧਰਈ ॥੧੦੫॥
ਨੀਚਾ ਆਪ ਕੋ ਸਦ ਹੀ ਜਾਨੈ। ਊਚਾ ਸਭ ਸੰਸਾਰ ਪਛਾਨੈ।
ਰਿਦਾ ਵਿਰਾਗ ਸੰਗ ਰਹੈ ਪੂਰਾ। ਗੁਰ ਗੁਣ ਗਾਵੈ ਰਸ ਭਰਪੂਰਾ ॥੧੦੬॥
ਜਮ ਕਾ ਭੈ ਤਾਂਕੋ ਕਦੇ ਨਾਹੀ। ਹਰੀ ਰੰਗੁ ਮਨ ਮਸਤ ਰਹਾਹੀ।
ਕਾਯਰਤਾ ਰਿਦ ਕਦੇ ਨ ਆਵੈ। ਭੇਖ ਮਾਨ ਕੋ ਰਿਦੇ ਗਵਾਵੈ ॥੧੦੭॥
ਦਾਤਾ, ‡ਗਿਆਤਾ, ਸੂਰਮਾ ਹੋਈ। ਤਤ ਸਰੂਪ ਪਦ ਪਾਵੈ ਸੋਈ।
ਭਗਤਿ ਹਰੀ ਗੁਰ ਸਿੰਘ ਮਝਾਰੀ। ਏਕਤਾ ਰਾਖੈ ਮੈਂ ਬਲਿਹਾਰੀ ॥੧੦੮॥
ਗੁਰ ਪਾਰਬ੍ਰਹਮ ਏਕੋ ਹੀ ਮਾਨੈ। ਗੁਰ ਚਿੰਨ੍ਹ ਦੀਏ ਨਿੰਦ ਨ ਠਾਨੈ।
ਕਰਣੀ ਵਾਲੇ ਸਿੰਘ ਸੋ ਮਿਲਜੇ। ਸ਼ਬਦ ਅਭਿਆਸ ਸੁਰਤਸੋ ਹਿਲਜੇ ॥੧੦੯॥
ਗੁਰੂ ਗ੍ਰੰਥ ਜੀ ਗੁਰੂ ਅਖੰਡਾ। ਰਾਖੇ ਪੂਰਨ []ਨਿਹਚਾ ਮੰਡਾ।
ਦਰਸ਼ਨ ਨਿਤ ਗੁਰੂ ਜੀ ਕੀਜੈ। ਰਿਦੇ ਭਰੋਸਾ ਦ੍ਰਿੜ ਗਹੀਜੈ ॥੧੧੦॥

---

*ਇਛਾ। †ਮ੍ਰਿਤੂ ਕਾਲ। ‡ਗਿਆਨ ਵਾਨ। †ਧਾਰਕੇ।

ਹਿਰਦੇ ਬ੍ਰਹਮ ਗਿਆਨ ਟਿਕਾਵੇ। ਮੁਖ ਤੇ ਭਗਤੀ ਪ੍ਰੇਮ ਕਮਾਵੇ।
ਵਰਤਣ ਵਿਰਾਗ ਤਨ ਕੇ ਬਿਬਹਾਰਾ। ਮਨ ਨੀਵਾਂ ਰਾਖੇ ਗੁਰ ਪਿਆਰਾ ॥੧੧੧॥
ਸਤਿ ਸੰਗਤਿ ਸੇਵਾ ਹਿਤ ਰਾਖੈ। ਮਰਣਾ ਚੇਤੇ ਰਾਖਨ ਲਾਖੈ।
ਸਾਸ ਅਮੋਲਕ ਨਾਮੁ ਚਿਤਾਰੈ। ਭੈ ਸ੍ਰੀ ਅਕਾਲ ਕੋ ਰਿਦ ਧਾਰੈ ॥੧੧੨॥

ਸਤਿ ਸੰਗਤਿ ਖਾਲਸੇ ਕਾ ਭੀ ਰਾਖੈ। ਭਉ ਭਾਉ ਸਦਹੀ ਅਭਿਲਾਖੈ।
ਅਨੰਦ ਪੜੇ ਬਿਨ ਅਪਨੀ ਨਾਰੀ। ਸੰਗ ਨ ਕਰੇ ਰਹੇ ਪ੍ਰਣ ਧਾਰੀ ॥੧੧੩॥
ਦਸਤਾਰ ਕਛਹਿਰਾ ਅੰਗ ਜਿਉਂ ਰਾਖੈ। ਜਤੀ ਨਾਲੇ ਕਾ ਰਹਿ ਸਤ ਭਾਖੈ।
ਚਾਰੇ ਤਖਤ ਦੀਦਾਰ ਕਰੀਜੈ। ਕੁਟੰਬ ਮੇਲ ਨਦੀ ਨਾਵ ਜਨੀਜੈ ॥੧੧੪॥

ਗੁਰੂ ਪੁਰਬ ਉਤਸ਼ਾਹ ਮਨਾਵੇ। ਗੁਰਦੁਆਰਿਆਂ ਟਹਲ ਕਰਾਵੇ।
ਸਿਖ ਬਿਹੰਗਮ, ਪ੍ਰੇਮੀ ਬਾਣੀ। ਬਸਤਰ ਅੰਨ ਦੇਵੈ ਹਿਤ ਠਾਣੀ ॥੧੧੫॥
ਗੁਰਮਤਿ ਪ੍ਰਚਾਰ ਕਰੇ ਨਿਰਆਲਸ। ਗੁਰ ਦਰਸ਼ਨ ਬਿਨ ਹੋਰ ਨ ਲਾਲਸ।
ਆਯਾ ਸਫਲ ਤਿਸ ਸਿੰਘ ਸੁਜਾਨਾ। ਆਠ ਪਹਿਰ ਜਿਨ ਨਾਮ ਧਿਆਨਾ ॥੧੧੬॥

ਜੋ ਨਹਿ ਕਹੀ ਰਹੀ ਮਮ ਪਾਸੋਂ। ਸੋ ਭੀ ਧਾਰਣ ਕਰੋ ਹੁਲਾਸੋਂ।
ਸੰਤ ਗੁਰੂ ਖਾਲਸੇ ਰਹਿਤ ਬਤਾਈ। ਕਰਣੇ ਯੋਗ ਏਹੁ ਸੁਣ ਭਾਈ ॥੧੧੭॥
ਭਯੋ ਨਿਹਾਲ ਵਰਿਆਮ ਸਿੰਘ ਪ੍ਰੇਮੀ। ਹੋਯੋ ਮੁਕਤ ਯੋਗ ਨਿਤ ਨੇਮੀ।
ਸੰਤ ਚਰਨ ਮੇਂ ਸੀਸ ਝੁਕਾਈ। ਵਾਹਿਗੁਰੂ ਕੀ ਫਤੇ ਬੁਲਾਈ ॥੧੧੮॥

(੪) ਭਾਈ ਦਸੌਂਧਾ ਸਿੰਘ ਜੀਉ ਵਾਚ।

ਦੋਹਿਰਾ–ਗੁਰ ਮੰਤ੍ਰ ਵਾਹਿਗੁਰੂ ਕੋ ਪਰਮਾਰਥ ਸਮਝਾਉ।
ਜਿਸ ਬਿਧ ਕਰ ਅਭਿਆਸ ਮੈਂ, ਜੀਵਨ ਮੁਕਤੀ ਪਾਉਂ ॥੧੧੯॥

ਸ੍ਰੀ ਸੰਤ ਗਿਆਨੀ ਸਿੰਘ ਜੀਉ ਵਾਚ।

ਚੌਪਈ- ਬਿਸਮਾਦ ਹੋਇ ਜਿਸ ਜਾਣ ਬਿਅੰਤਾ। ਅਚਰਜ 'ਵਾਹਿ' ਅਦਭੁਤ ਆਨੰਤਾ।
ਹਉਮੈ ਅੰਧਕਾਰ 'ਗੁ' ਅਰਥਾ। ਜੋ ਜਗ ਮੂਲ ਭਈ ਅਨਰਥਾ ॥੧੨੦॥
ਤਿਸ ਹਉਮੈ ਅਗਿਆਨ ਨਸੰਤਾ। 'ਰੂ' ਪ੍ਰਕਾਸ਼ ਚੇਤਨ ਭਗਵੰਤਾ।
ਅਗਿਆਨ ਨਾਸ਼ ਕੇ ਗਿਆਨ ਪ੍ਰਕਾਸ਼ੇ। ਸ੍ਵੈਂ ਜੋਤਿ ਅਨੁਭਵੰ ਬਿਗਾਸੇ ॥੧੨੧॥
'ਵਾਹਿ' ਪ੍ਰੇਰਕ ਸਾਚਾ ਜੋਈ। 'ਗੁਰੂ' ਚੇਤੰਨ ਬਿਆਪਕ ਸੋਈ।
ਨਾਮ ਸ਼ਿਰੋਮਣ ਹਿਰਦੇ ਧਾਰੋ। ਸਿਫਤ ਸਲਾਹਿ ਅਕਾਲ ਵਿਚਾਰੋ ॥੧੨੨॥
ਪ੍ਰਮੇਸ਼ਰ ਸੰਸਾਰ ਬਿਆਪਾ। ਮ੍ਰਿਯਾਦਾ ਸਹਿਤ ਜਗਤਿ ਕੋ ਥਾਪਾ।
ਭੂਖਨ ਜੀਵਨ ਰੂਪ ਗੁਸਾਂਈ। ਗਿਆਨ ਸ੍ਰਿਸ਼ਟੀ ਮੇਂ ਉਪਜਾਈ ॥੧੨੩॥
ਆਪੇ ਆਪ ਅਖੰਡ ਪਿਆਰਾ। ਆਦਿ ਅਜੋਨਿ ਸਦਾ ਨਿਰਧਾਰਾ।
ਓਅੰਕਾਰ ਕਾ ਆਦਿ ਅਨਾਦੀ। ਵਾਸਦੇਵ ਇਕ ਰੂਪ ਪ੍ਰਸਾਦੀ ॥੧੨੪॥
ਵਾਹਿਗੁਰੂ ਨਿਰਲੰਬ ਸਦੀਵਾ। ਜਪੁ ਸੋ ਰਿਦ ਮਨ ਰਾਖੋ ਨੀਵਾ।
ਨਹਿ ਖਤ੍ਰੀ ਨਹਿ ਦਿਜ ਸੋ ਬੈਸਾ। ਸੂਦਰ ਨਹੀਂ ਨਾ ਪੰਖ ਧਰੇਸਾ ॥੧੨੫॥

ਨਹਿ ਨਾਰੀ ਨਹਿ ਪੁਰਖ *ਕਲੀਵਾ । ਸਤਿ ਸਰੂਪ ਪ੍ਰਕਾਸ਼ ਸੁ ਥੀਵਾ ।
ਰੰਗ ਰੂਪ ਭੇਖਾਂ ਤੇ ਨਿਆਰਾ । ਕਥਨ ਅਕੱਥ ਸਰੂਪ ਵਿਚਾਰਾ ॥੧੨੬॥
ਤਤ ਗਿਆਨ ਪ੍ਰਵਿਰਤਕ ਸੋਈ । ਸਭ ਪਤਿ ਮੁਕਤ ਪਦਾਰਥ ਦੇਈ ।
ਵਿਕਾਰ ਨਾਸਕੰ ਪ੍ਰਿਥਮੀ ਈਸੰ । ਧਾਰੋ ਰਿਦੇ ਆਪ ਜਗਦੀਸੰ ॥੧੨੭॥
ਬਿਸ਼ਨ ਬ੍ਰਹਮਾ ਜਾਂ ਕੇ ਕੀਨੇ । ਸ਼ਿਵ ਜੀ ਇੰਦਰ ਦੇਵ ਜੁ ਚੀਨੇ ।
ਸ੍ਵੰ ਬ੍ਰਹਮ ਪ੍ਰਕਾਸ਼ਕ ਆਪੇ । ਉਜਲ ਗਿਆਨ ਪ੍ਰਗਟਾਇ ਅਥਾਪੇ ॥੧੨੮॥
ਪ੍ਰਗਟ ਸੁਤੇ ਅਕਾਸ਼ ਜਿਉਂ ਪੂਰਨ । ਮਾਯਾ ਲੈ ਹੋਵਤ ਜਾਂ †ਤੂਰਨ ।
ਹਸਤਾਮਲ ਜਿਉਂ ਪ੍ਰਤੱਖ ਪਿਆਰਾ । ਹੰਕਾਰ ਪਾਪ ਕੋ ਨਾਸਕ ਭਾਰਾ ॥੧੨੯॥
ਮਹਾਂ ਸ੍ਰੇਸ਼ਟ ਅਕੁਲ ਕਹੰਤਾ । ਵਾਹਿਗੁਰੂ ਸ਼ੋ ਰੂਪ ਬਿਅੰਤਾ ।
ਗਿਆਨ ਸੂਰਜ ਬਾਨੀ ਕਾ ਸੁਆਮੀ । ਇੰਦਰੇ ਅਤੀਤ ਪਵਿਤ੍ਰ ਗਾਮੀ ॥੧੩੦॥
ਸਾਖੀ ਰੂਪ ਜਗਤ ਕਾ ਜਾਣੂ । ਜਗ ਡਬੇ ਕਾ ਰਤਨ ਪਛਾਣੂ ।
ਜਨਮ ਮਰਨ ਤੇ ਰਹਿਤ ਅਕਾਲੰ । ਰਮਿਆ ਅਕ੍ਰੈ ਪ੍ਰੇਰਕ ਭਾਲੰ ॥੧੩੧॥
ਦੇਵ ਦੈਂਤ ਸਭ ਬੰਦਨ ਕਰਹੀ । ਸਰਬ ਆਸਰਾ ਸ਼ਕਤੀ ਧਰਹੀ ।
ਮ੍ਰਿਯਾਦੀ ਕੁਦਰਤਿ ਕਾ ਸਾਂਈ । ਵਾਹਿਗੁਰੂ ਇਮ ਰਿਦੇ ਧਿਆਈ ॥੧੩੨॥
ਸਰਬ ਬਿਆਪਕ ਜੋਤ ਵਸੰਤਾ । ਪਾਪ ਕਟੱਯਾ ਜੋ ਭਗਵੰਤਾ ।
ਪ੍ਰਾਪਤ ਗੁਰਉਪਦੇਸ਼ ਤੇ ਜੋਈ । ਜੁੜਨੇ ਯੋਗ ਮੈਂ ਕ੍ਰੀੜਕ ਸੋਈ ॥੧੩੩॥
ਅਗਿਆਨ ਬੰਧਨ ਜੀਵਨ ਪਾਈ । ਦੇਹਿ ਅਨੇਕ ਵਿਖੇ ਭਰਮਾਈ ।
ਦੂਖ ਝੋਰੇ ਨਿਤ ਅਗਿਨੰਤਾ । ਵਾਹਿਗੁਰੂ ਜਪ ਛੂਟੇ ਜੰਤਾ ॥੧੩੪॥
ਜੜ ਜਾਤ ਦ੍ਰਿਸ਼ਮਾਨ ਪਸਾਰਾ । ਛੋਟੇ ਵਡੇ ਅਨੇਕ ਅਕਾਰਾ ।
ਆਸਰਾ ਸਭ ਕਾ ਚਲਾਇ ਵਿਹਾਰਾ । ਸਤਿ ਚੇਤਨ ਆਨੰਦ ਅਪਾਰਾ ॥੧੩੫॥
ਸਭ ਦੇਹਾਂ ਕੋ ਦੇਹਿ ਅਹਾਰਾ । ਅਗਨੀ ਪ੍ਰਾਨ ਮਨ ਕਾ ਆਧਾਰਾ ।
ਇੰਦਰੇ ਬੁਧ ਆਦਿਕ ਜੜ ਸਾਰੇ । ਚੇਤਨ ਕਰ ਜਿਨ ਲੀਨ ਬਿਹਾਰੇ ॥੧੩੬॥
ਸੀਸ ਨੈਨ ਜਿਸ ਅੰਗ ਅਨੇਕਾ । ਬਿਨਾ ਅੰਗਾਂ ਜੋ ਆਪੇ ਏਕਾ ।
ਮ੍ਰਿਤ ਆਦਿ ਸਭ ਭੈ ਜਿਸ ਧਾਰੇ । ਪਉਣ ਧਰਾ ਸੂਰਜ ਡਰ ਭਾਰੇ ॥੧੩੭॥
ਉਤਪਤ ਪਰਲੋ ਪਾਲਨ ਕਾਲਾ । ਜਿਸ ਭੈ ਤੇ ਕਰਹੀ ‡ਦਰਹਾਲਾ ।
ਬੇਦ ਕਤੇਬ ਅੰਤ ਨਹਿ ਪਾਵੈ । ਏਕ ਅਨੇਕ ਅਖੰਡ ਰਹਾਵੈ ॥੧੩੮॥
ਏਕ ਸਰੂਪ ਅਲੱਖ ਅਪਾਰਾ । ਫੂਲ ਸੁਗੰਧ ਜਿਉਂ ਬੀਚ ਸੰਸਾਰਾ ।
ਦੂਧ ਮੇਂ ਘ੍ਰਿਤ ਸਮਾਨ ਪਛਾਨੋ । ਅੰਬ ਮੇਂ ਰਹੈ ਮਿਠਾਸ ਸਿਞਾਨੋ ॥੧੩੯॥
ਇਕ ਅਖੰਡ ਪ੍ਰਕਾਸ਼ਕ ਸਾਚਾ । ਪ੍ਰਸਿੱਧ ਕਰਤਾ ਪੂਰਣ ਰਾਚਾ ।
ਨਿਰਭਉ ਵੈਰ ਰਹਿਤ ਹਰਿ ਜੋਈ । ਕਾਲ ਰਹਿਤ ਸਰੂਪ ਅਲੋਈ ॥੧੪੦॥
ਅਜਨਮਾ ਸੁਤੇ ਪ੍ਰਕਾਸ਼ਕ ਕਰੰਤਾ । ਗੁਰ ਪ੍ਰਸਾਦਿ ਸਤਿ ਸਭਵੰਤਾ ।
ਸੱਤਾ ਰੂਪ ਵਾਹਿਗੁਰੂ ਨਾਮੰ । ਹੈ ਅਚਰਜ ਧਿਆਵੋ ਨਰਿ []ਬਾਮੰ ॥੧੪੧॥

*ਹੀਜੜਾ । †ਜਿਸ ਵਿਚ ਮਾਯਾ ਲੀਨ ਹੁੰਦੀ ਹੈ । ‡ਸ਼ੀਘਰ । []ਇਸਤ੍ਰੀ ।

ਬਿਅੰਤ ਅਰਥ ਸ੍ਰੀ ਗੁਰ ਕੇ ਨਾਮੰ। ਧਾਰੋ ਰਿਦੇ ਹੋਇ ਨਿਸਕਾਮੰ।
ਚਿਤ ਨਾਲ ਏਹੁ ਨਾਮ ਉਚਾਰੋ। ਬੁਧੀ ਸਾਥ ਵਿਚਾਰ ਸੰਭਾਰੋ ॥੧੪੨॥
ਹੰਤਾ ਤਿਆਗ ਕੇ ਗ੍ਰੀਬੀ ਆਨੋ। ਮਨ ਸੰਕਲਪ ਰੋਕੋ ਰੰਗ ਮਾਨੋ।
ਜੀਵਨ ਮੁਕਤਿ ਜੀਵਤਿ ਮਰ ਰਹਿਣਾ। ਆਪ ਤਿਆਗ ਪਈਏ ਗੁਰ ਸ਼ਰਣਾ ॥੧੪੩॥
ਸਿਮਰੇ ਨਾਮ ਸਰਬ ਕਿਛ ਪਾਈਐ। ਪ੍ਰਗਟੈ ਨਿਰੰਕਾਰ ਰਿਦ ਧਿਆਇਐ।
ਪ੍ਰੇਮ ਸੰਗ ਮਨ ਢਲ ਹੈ ਜਬ ਹੀ। ਪਾਈਐ ਦਰਸ਼ਨ ਆਤਮ ਤਬਹੀ ॥੧੪੪॥
ਸੁਣ ਕੇ ਵਾਹਿਗੁਰੂ ਰਿਦ ਧਾਰਾ। ਲਾਗੀ ਲਿਵ ਇਕ ਰਸ ਕਰਤਾਰਾ।
ਪਾਵਨ ਯੋਗ ਆਨੰਦ ਕੋ ਪਾਯੋ। ਦਸੌਂਧਾ ਸਿੰਘ ਅਚੱਲ ਟਿਕਾਯੋ ॥੧੪੫॥

(੫) ਮਾਈ ਰਾਮ ਕੌਰ ਜੀਉ ਵਾਚ ॥

ਦੋਹਿਰਾ––ਸ਼ਾਂਤਿ ਰੂਪ ਹਰਿ ਸੰਤ ਜੀ, ਭਰਮ ਬਿਦਾਰਤ ਜੀਉ।
ਸੇਵਾ ਗੁਰ ਘਰ ਕੀ ਕਹੋ, ਕਿਸ ਬਿਧ ਮੋ ਤੇ ਥੀਉ ॥੧੪੬॥

ਸ੍ਰੀ ਸੰਤ ਜੀਉ ਵਾਚ।

ਚੌਪਈ–ਗੁਰ ਘਰ ਕੀ ਸੇਵਾ ਸੁਣ ਮਾਈ। ਆਗਜਾ ਮਨ ਮੇਂ ਪ੍ਰੀਤਿ ਮਨਾਈ।
ਹੰਕਾਰ ਮੂਲ ਨਹਿ ਕਬਹੀ ਆਨੈ। ਨਾਮੁ ਵਾਹਿਗੁਰੂ ਰਿਦੇ ਧਿਆਨੈ ॥੧੪੭॥
ਮਨ ਸਤਿਗੁਰ ਨਾਨਕ ਕੋ ਦੇਈ। ਮਨ ਕੀ ਤਿਆਗੇ ਮਤਿ ਸਦੇਈ।
ਨਿਸ਼ਕਾਮ ਹੋ ਸੇਵਾ ਕਰਹੀ। ਦਰਸ਼ਨ ਸ੍ਰੀ ਅਕਾਲ ਨਿਹਰਈ ॥੧੪੮॥
ਪਾਣੀ ਸੀਸ ਭਰ ਨੀਵਾ ਹੋਵੈ। ਪਖਾ ਗਰਮੀ ਰੁਤ ਝਲੋਵੈ।
ਝਾੜੂ ਸੰਗਤਿ ਬੈਠਣ ਥਾਨਾ। ਸ੍ਰੀ ਗੁਰ ਗ੍ਰੰਥ ਥਾਨ ਪੂਜਾਨਾ ॥੧੪੯॥
ਪੀਸ ਸੰਗਤਾਂ ਦੇਹਿ ਅਚਾਈ। ਹਥੀਂ ਪਕਾਇ ਅੰਨ ਨਿਰਮਾਈ।
ਅੱਗ ਡਾਹਿਣੀ ਲੋਹ ਮਝਾਰਾ। ਏਹੁ ਤਪ ਸੇਵਾ ਜਾਨਹੁ ਭਾਰਾ ॥੧੫੦॥
ਚਰਨ ਸੰਗਤਾਂ ਧੋਏ ਪ੍ਰੀਤੀ। ਬਸਤਰ ਧੋਣੇ ਸੀਵਨ ਨੀਤੀ।
ਭੂਖੇ ਕੋ ਭੋਜਨ ਅਚਵਾਵਨ। ਨੰਗੇ ਕੋ ਬਸਤਰ ਪਹਿਰਾਵਨ ॥੧੫੧॥
ਸਰੋਵਰ ਜਾਂ ਗੁਰਦੁਆਰੇ ਸੇਵਾ। ਚੂਨਾ ਪੀਹਣਾ ਪ੍ਰੇਮ ਤੇ ਮੇਵਾ।
ਜੂਠੇ ਭਾਂਡੇ ਮਾਂਝਨ ਕਰਨੇ। ਰਸਦ ਲੰਗਰ ਹਿਤ ਦੇਣੀ ਬਰਨੇ ॥੧੫੨॥
ਦੂਧ ਘੀਉ ਸੰਗਤਿ ਹਿਤ ਦੇਨਾ। ਹੋ ਨਿਰਮਾਣ ਸੰਗਤਿ ਮਿਲ ਬੇਹਨਾ।
ਮਾਨ ਹੋਇ ਜੋ ਸੰਗਤਿ ਮਾਹੀ। ਸ਼ੇਵਾ ਹੰਕਾਰ ਨ ਰਿਦੇ ਟਿਕਾਹੀ ॥੧੫੩॥
ਕਈ ਰੰਗ ਕੇ ਨਰ ਹੋਇ ਸੰਗਤਿ। ਅਪਮਾਨ ਕਰੇ ਤੇ ਕ੍ਰੋਧ ਨ ਰੰਗਤਿ।
ਰਿਦੇ ਬਿਕਾਰ ਕਾ ਫੁਰਨਾ ਨਾਸੀ। ਨਿਰਵਾਸਨਾ ਪਦ ਹੈ ਅਬਿਨਾਸੀ ॥੧੫੪॥
ਪਤਿ ਸੇਵਾ ਗੁਰ ਪ੍ਰੇਮ ਕੋ ਧਾਰੈ। ਸ਼ਬਦ ਰਸੀ ਹੋ ਸਮਾਂ ਗੁਜ਼ਾਰੈ।
ਲਿਵ ਲਾਗੈ ਸਤਿਨਾਮ ਮਝਾਰੀ। ਆਵਣ ਜਾਣਾ ਮਿਟੈ ਸੰਸਾਰੀ ॥੧੫੫॥
ਜੇਕਰ ਸਹਿਤ ਹੰਕਾਰ ਕਮਾਵੈ। ਤਉ ਪੂਰਨ ਪ੍ਰਭ ਸੁਖ ਨਹੀ ਪਾਵੈ।
ਸੁਰਗ ਆਦਿ ਜਾਂ ਨਰ ਤਨ ਪਾਈ। ਹੰਕਾਰ ਨਸੈ ਤਬਗਿਆਨ ਉਪਾਈ ॥੧੫੬॥

ਸੇਵਾ ਸੇ ਮਨ ਨੀਵਾਂ ਕੀਜੈ। ਰਿਦੇ ਮਧ ਹਰਿ ਦਰਸ਼ਨ ਥੀਜੈ।
ਜੇ ਨੀਵਾਂ ਮਨ ਕਰੈ ਨ ਕੋਈ। ਤਉ ਜਾਨੋ ਇਉਂ ਜਤਨ ਕਰੋਈ ॥੧੫੭॥
ਝੀਵਰ ਪਾਣੀ ਥੋਰੇ ਭਰਹੀ। ਝਾੜੂ ਭੰਗੀ ਸਦ ਹੀ ਧਰਹੀ।
ਪੀਸਤਿ ਖਰਾਸ ਬੱਲ ਜੁੜ ਭਾਰੇ। ਰਸੋਈਏ ਭੋਜਨ ਕਰੈਂ ਤਿਆਰੇ ॥੧੫੮॥

ਬਸਤ੍ਰ ਧੋਬੀ ਧੋਵੈ ਜੀਆ। ਤਿਨ ਕੋ ਪਰਮ ਪਦ ਨਾਹਿ ਦਿਖੀਆ।
ਇਸਤੇ ਰਿਦੇ ਗਰੀਬੀ ਆਨੈ। ਸੰਗਤਿ ਸੇਵਾ ਲਾਭ ਮਹਾਨੈ ॥੧੫੯॥
ਜਨਮ ਮਰਨ ਤਾਕਾ ਮਿਟ ਜਾਈ। ਪ੍ਰੀਤੀ ਸੰਗ ਗੁਰ ਘਰ ਸੇਵਾਈ।
ਗੁਰ ਪ੍ਰਸੰਨ ਸਿੱਖਨ ਜੋ ਸੇਵੈ। ਤਾਂ ਕੋ ਸਤਿਗੁਰ ਨਾਮ ਸੋ ਦੇਵੈ ॥੧੬੦॥

ਨਾਮੁ ਸੰਗ ਹਰਿ ਦਰਸ਼ਨ ਹੋਈ। ਨਸੈ ਅਗਿਆਨ ਗਿਆਨ ਬਿਦਤੋਈ।
ਮਲ ਪਾਪਾਂ ਕੀ ਸੇਵਾ ਕਾਟੈਂ। ਸੰਗਤਿ ਭਗਤਿ ਕਰੈਂ ਰਸ ਬਾਂਟੈ ॥੧੬੧॥
ਕੀਰਤਨ ਕਥਾ ਸੁਣ ਮਿਟੇ ਵਿਖੇਪਾ। ਮਿਲ ਗਾਵੈ ਜਸੁ ਪਾਵੈ ਖੇਪਾ।
ਅਵਰਣ ਵਾਹਿਗੁਰੂ ਮੰਤ੍ਰ ਤੋੜੈ। ਚਿਤ ਅਪਨਾ ਸਿਮਰਨ ਮੇਂ ਜੋੜੈ ॥੧੬੨॥

ਇਉਂ ਸੇਵਾ ਗੁਰ ਘਰ ਕੀ ਕਰੈ। ਨਿਰੰਕਾਰ ਮੇਂ ਏਕਤਾ ਧਰੈ।
ਉਧਰੈ ਆਪ ਕੁਲਾਂ ਸਭ ਤਾਰੈ। ਗੁਰਬਾਣੀ ਕੋ ਰਿਦੇ ਚਿਤਾਰੈ ॥੧੬੩॥
ਸੁਣ ਮਾਈ ਰਾਮ ਕੌਰ ਹਰਿਖਾਈ। ਸੇਵਾ ਮੇਂ ਨਿਜ ਉਮਰ ਲਗਾਈ।
ਕਿਸ਼ਨ ਕੌਰ ਕੁਰ ਰਾਜ ਮਿਲਾਈ। ਪ੍ਰੇਮ ਕੌਰ ਬਿਸ਼ਨ ਕੌਰ ਜੋ ਮਾਈ ॥੧੬੪॥

ਸਭ ਸੰਗਤਿ ਕੀ ਸੇਵਾ ਕਰਹੀ। ਜਨਮ ਸਫਲ ਨਿਜ ਸੇਵਾ ਸਰਹੀ।
ਇਉਂ ਮਾਈਆਂ ਨਿਜ ਮੇਟ ਅੰਧੇਰਾ। ਪਾਯੋ ਗਿਆਨ ਸੇਵਾ ਬਹੁਤੇਰਾ ॥੧੬੫॥
ਨਿਜ ਘਰ ਤੇ ਲੈ ਦੂਧ ਪ੍ਰਸ਼ਾਦੇ। ਛਕਾਵੈ ਆਣ ਸਿੰਘਨ ਅਹਿਲਾਦੇ।
ਘ੍ਰਿਤ ਅੰਨ ਗੁਰਦੁਆਰੇ ਆਨੈ। ਸੇਵਾ ਕਰ ਗੁਰ ਘਰ ਕੋ ਮਾਨੈ ॥੧੬੬॥
ਸੰਗਤਿ ਸੇਵ ਤੇ ਉਧਰੀ ਕੇਤੀ। ਨਿਰਬਿਕਾਰ ਸੇਵਾ ਹਿਤ ਜੇਤੀ।
ਮਾਈਆਂ ਮੁਕਤਿ ਯੋਗ ਪਦ ਪਾਯੋ। ਸੇਵਾ ਮੇਂ ਦਿਨ ਸਭੈ ਬਿਤਾਯੋ ॥੧੬੭॥

(੬) ਸਾਧੂ ਦੀਦਾਰ ਸਿੰਘ ਜੀਉ ਵਾਚ।

ਦੋਹਿਰਾ–ਬਿਨਤੀ ਮੇਰੀ ਮਹਾਰਾਜ, ਸੁਣ ਕੇ ਦੇਹੁ ਉਪਦੇਸ਼।
ਜੋਗ ਮਾਰਗ ਪ੍ਰਗਟਾਈਏ, ਮਿਟਹੈ ਮੋਹਿ ਕਲੇਸ਼ ॥੧੬੮॥

ਸੰਤ ਗਿਆਨੀ ਸਿੰਘ ਜੀਉ ਵਾਚ।

ਚੌਪਈ–ਅਸ਼ਟ ਅੰਗ ਹੈ ਜੋਗ ਪਛਾਨੋ। ਪ੍ਰਿਥਮ ਯਮ ਦਸ ਬਿਧ ਕੋ ਮਾਨੋ।
ਏਕ ਅਹਿੰਸਾ ਮਨ ਕੀ ਮੀਤਾ। ਪਰ ਕਾ ਬੁਰਾ ਨ ਚਿਤਵਨ ਕੀਤਾ ॥੧੬੯॥
ਬਾਣੀ ਫਿੱਕਾ ਬੋਲ ਨ ਮਾਰੈ। ਹਥੀਂ ਜੀਵ ਨ ਮਾਰੈ ਸਾਰੈ।
ਮਨ ਬਾਣੀ ਤਨ ਹਿੰਸਾ ਤਿਆਗੈ। ਪਹਿਲਾ ਯਮ ਏਹੁ ਹੈ ਬਡਭਾਗੈ ॥੧੭੦॥
ਦੂਜਾ ਸਚ ਬੋਲਣ ਸਦ ਕੀਜੈ। ਝੂਠ ਬੋਲਣਾ ਤਿਆਗ ਸੁ ਦੀਜੈ।
ਤੀਜੇ ਦੋਇ ਤਰ੍ਹਾਂ ਕੀ ਚੋਰੀ। ਮਨ ਤਨ ਕੀ ਜਾਨੋ ਲਿਵ ਜੋਰੀ ॥੧੭੧॥

ਤਨ ਸੇ ਵਸਤੁ ਪਰਾਈ ਹਰਨੀ । ਕੀਏ ਪਾਪ ਮਨ ਗੋਪ ਸੋ ਕਰਨੀ ।
ਇਨ੍ਹ ਕੋ ਤਿਆਗਨ ਯਮ ਹੈ ਤੀਜਾ । ਚੌਥਾ ਬ੍ਰਹਮਚਰਜ ਰਖ ਲੀਜਾ ॥੧੭੨॥
ਤ੍ਰਿਅ ਕੀ ਬਾਤ ਕਰਨ ਦੁਇ ਸੁਨਨੀ । ਤੀਅ ਇਕਾਂਤ ਬੈਸਨ ਮਿਲ ਗੁਨਨੀ ।
ਅੰਗ ਸਪਰਸਨ ਹਾਥ ਮਿਲਾਵਨ । ਹਿਤ ਕਰ ਦੇਖਨ ਮੁਖ ਕੋ ਭਾਵਨ ॥੧੭੩॥
ਹਿਰਦੇ ਨਾਲ ਲਾਵਣੀ ਮੋਹੈ । ਮਨ ਮਹਿ ਚਿਤਵਨੁ ਕੀਨ ਜੋ ਸੋਹੈ ।
ਭੋਗ ਕਰਨ ਏ ਆਠ ਪ੍ਰਕਾਰੀ । ਨਿਜ ਕੋ ਦਿਨ ਤੇ ਤਿਆਗ ਸਦਾਰੀ ॥੧੭੪॥
ਬ੍ਰਹਮਚਰਜ ਤਾਂਕੋ ਜਗ ਥੀਵਾ । ਪੰਚਮ ਯਮ ਧੀਰਜ ਰਿਦ ਲੀਵਾ ।
ਦੁਖ ਸੁਖ ਬਿਪਤਾ ਸੰਪਦ ਮਾਂਹੀ । ਧੂਪ ਸੀਤ ਬਿਆਕੁਲ ਹੋਇ ਨਾਂਹੀ । ੧੭੫॥
ਧਰਤੀ ਸਮ ਸਹਾਰੇ ਜੋਈ । ਧੀਰਜ ਵਾਨ ਜਾਨੀਏ ਸੋਈ ।
ਖਸ਼ਟਮ ਖਿਮਾ ਨ ਛੋਭ ਕੋ ਆਨੈ । ਭਲਾ ਬੁਰਾ ਮਨ ਸਹੈ ਟਿਕਾਨੈ ॥੧੭੬॥
ਸੱਤਮ ਦਯਾ ਰਿਦੇ ਢਲ ਰਹੀਏ । ਦੁਖੀ ਨ ਦੇਖੇ ਕਿਸੇ ਨਿਬਹੀਏ ।
ਕੋਮਲ ਹਿਰਦਾ ਆਠ ਯਮ ਜਾਨੈ । ਸ਼ੁਭ ਉਪਦੇਸ਼ ਸਾਂਝਾ ਕਰ ਗਾਨੈ ॥੧੭੭॥
ਨਿਯਮ ਅਹਾਰ ਨੌਵੇਂ ਯਮ ਮੀਤਾ । ਭਲਾ ਬੁਰਾ ਭੋਜਨ ਪਰਖੀਤਾ ।
ਜਿਤਨਾ ਖਾਵਨ ਸਰਬ ਅਹਾਰਾ । ਚੌਥਾ ਹਿੱਸਾ ਕਮ ਖਾਇ ਅਧਾਰਾ ॥੧੭੮॥
ਦਸਵਾਂ ਯਮ ਹੈ ਸੌਚ ਸੋ ਨੀਕੀ । ਜਲ ਮਾਟੀ ਸੰਗ ਨਾਵੈ ਠੀਕੀ ।
ਰਾਗ ਦ੍ਵੈਸ਼ ਕੋ ਰਿਦੇ ਤੋਂ ਹਾਨੈ । ਸੌਚ ਕਰੈ ਯਮ ਅੰਗ ਪਛਾਨੈ ॥੧੭੯॥
ਨੇਮ ਅੰਗ ਹੈ ਦੂਜਾ ਪਿਆਰੇ । ਦਸ ਪ੍ਰਕਾਰ ਕੋ ਲੇਹੁ ਨਿਹਾਰੇ ।
ਪਹਿਲੇ ਤਪ ਹੈ ਤੀਨਿ ਬਿਧੀ ਕੋ । ਭੂਖ ਪਿਆਸ ਰਖ ਚਾਹ ਸਿਧੀਕੋ ॥੧੮੦॥
ਅਗਨ ਧੂਣੀ ਜਲ ਧਾਰਾ ਜੋਈ । ਤਾਮਸਿ ਤਪੁ ਫਲ ਤੁਛ ਮਿਲੋਈ ।
ਗਿਆਨ ਹੋਤ ਨਹਿ ਇਸਤੇ ਜਾਨੋ । ਫਲ ਪ੍ਰਾਪਤ ਕਛੁ ਕਰ ਹਠ ਠਾਨੋ ॥੧੮੧॥
ਖੋਟੇ ਕਰਮਾਂ ਤੋਂ ਇੰਦਰੇ ਰੋਕਾ । ਕਰੇ ਸੁ ਕਰਮ ਰਾਜਸ ਤਪ ਲੋਕਾ ।
ਬਹੁਰ ਸ਼ਾਂਤਕੀ ਤਪ ਇਹੁ ਜਾਨੋ । ਬ੍ਰਿਤ ਟਿਕਾਵਨ ਨੀਕੇ ਮਾਨੋ ॥੧੮੨॥
ਦੂਜੋ ਸੰਤੋਖ ਹੈ ਦੁਇ ਪ੍ਰਕਾਰੀ । ਮਿਲੈ ਨ ਵਸਤ ਸੰਤੋਖ ਉਚਾਰੀ ।
ਇਸ ਤੇ ਸ਼ੋਕ ਨ ਮਨ ਕਾ ਜਾਵੈ । ਵਡਿਆਈ ਹਿਤ ਮੁਖ ਤੇ ਗਾਵੈ ॥੧੮੩॥
ਜੈਸੇ ਪ੍ਰਾਪਤ ਲਾਭ ਇਹ ਜਾਨੋ । ਕਛੁ ਨ ਮਿਲੇ ਤਾਂ ਸ਼ੋਕ ਨ ਠਾਨੋ ।
ਜੋ ਪ੍ਰਾਪਤਿ ਲਾਲਚ ਨਹਿ ਆਨੈ । ਆਗਿਆ ਹਰਿ ਕੀ ਮੰਨਨਿ ਜਾਨੈ ॥੧੮੪॥
ਤੀਜਾ ਆਸਤਕ ਬੁਧ ਪਛਾਨੋ । ਗੁਰ ਬਚਨਾਂ ਤੇ ਨਿਹਚਾ ਆਨੋ ।
ਚੌਥੋ ਦਾਨ ਸੋ ਤ੍ਰੈ ਪ੍ਰਕਾਰੀ । ਕ੍ਰੋਧ ਲੜਾਈ ਬਿਨੁ ਕਾਲ ਬਿਚਾਰੀ ॥੧੮੫॥
ਦੇਨੋ ਦਾਨ ਤਾਮਸੀ ਮੀਤਾ । ਜਸ ਹਿਤ ਕਰਨ ਰਜੋ ਕੀ ਰੀਤਾ ।
ਬਿਨਤੀ ਸਹਿਤ ਸ਼ਾਂਤਕੀ ਦਾਨਾ । ਅਪਨਾ ਕਛੂ ਨ ਰਿਦ ਮੇਂ ਆਨਾ ॥੧੮੬॥
ਵਾਹਿਗੁਰੂ ਕੇ ਦੀਏ ਜਾਨੈ । ਵਿਦਿਆ ਦਰਬ ਜੋ ਦੇਵਤ ਦਾਨੈ ।
ਹੋਇ ਬਿਅੰਤ, ਫਲ ਜਾਇ ਨ ਭਾਖਾ । ਪੰਚਮ ਪੂਜਾ ਨੇਮ ਸੁਣ ਕਾਂਖਾ ॥੧੮੭॥

ਮਨ ਕਰ ਪੂਜਾ ਗੁਰ ਕੀ ਕਰਨੀ। ਸੁਧ ਭਾਵਨਾ ਰਿਦੇ ਸੁ ਧਰਨੀ।
ਸਦਾ ਭਾਵਨਾ ਤਿਆਗੈ ਨਾਹੀ। ਛਠਮ ਨੇਮ ਗੁਰ ਸ਼ਬਦ ਪੜ੍ਹਾਹੀ॥੧੮੮॥
ਸੁਣੈ ਵਿਚਾਰੈ ਵਰਤੈ ਰੀਤੀ। ਸ਼ਬਦ ਅਨੁਸਾਰ ਰਹੇ ਸਹਿ ਪ੍ਰੀਤੀ।
ਸਤਵਾਂ ਨੇਮ ਗੁਰ ਸ਼ਬਦ ਕਮਾਵੇ। ਮਨ ਤਨ ਪਾਵਨ ਦੰਭ ਨਸ ਵੈ॥੧੮੯॥
ਅਸ਼ਟਮ ਬ੍ਰਿਤ ਸਾਤਕੀ ਜਾਨੋ। ਨਿੰਮ੍ਰਤਾ ਮਿਠਾ ਵਾਕ ਬਖਾਨੋ।
ਨੌਵਾਂ ਨੇਮ ਨਿਤ ਨੇਮ ਮੰਝਾਰੀ। ਹੋਰਿ ਬਚਨ ਨਹਿ ਕਬੈ ਉਚਾਰੀ॥੧੯੦॥
ਦਸਵੋਂ ਨੇਮ ਹੋਮ ਹੈ ਪਿਆਰੇ। ਭੁਖੇ ਸਿੱਖ ਕੋ ਅੰਨ ਖਵਾਰੇ।
ਤ੍ਰਿਪਤੈ ਨਾਮ ਜਪੈ ਸਹਿ ਪ੍ਰੀਤੀ। ਅਗਨ ਹੋਮ ਸੇ ਚੰਗੀ ਰੀਤੀ॥੧੯੧॥
ਨਾਮ ਸੰਗ ਹਰਿ ਹੋਇ ਪ੍ਰਸੰਨਾ। ਸਭ ਦੇਵਤੇ ਜਾਂਕੋ ਮੰਨਾ।
ਬਿਰਾਟ ਅਗਨ ਮੁਖ ਜੀਹ ਜੋ ਦੇਵਾ। ਨਾਮ ਮੰਨੇ ਵਡੀ ਹੈ ਸੇਵਾ॥੧੯੨॥
ਗਿਆਨ ਹਮਨ ਮੇਂ ਹੰਤਾ ਦੇਹੀ। ਇੰਦਰੇ ਵਿਸ਼ੇ ਦਗਧ ਕਰ ਲੇਹੀ।
ਵਾਹਿਗੁਰੂ ਕਹਿ ਅਚੇ ਅਹਾਰਾ। ਹਮਨ ਬ੍ਰਹਮ ਪਦ ਮਿਲੈ ਸੁਖਾਰਾ॥੧੯੩॥
ਨੇਮ ਦਸ ਏਹੁ ਭਏ ਪਛਾਨੀ। ਤ੍ਰਿਤੀ ਅੰਗ ਇਕਾਂਤ ਦਿਸਾਨੀ।
ਰਹਿ ਇਕਾਂਤ ਦੇਸ ਮੇਂ ਜੋਈ। ਸੂਖਮ ਵਾਸ਼ਨਾ ਕਰੈ ਸਦੋਈ॥੧੯੪।
ਚੌਥਾ ਅੰਗ ਆਸਨ ਪਹਿਚਾਨੋ। ਸਿਧ ਆਸਨ ਪਦਮਾਸਨ ਮਾਨੋ।
ਮੁਖ ਏਹੋ ਸਭ ਅਵਰੇ ਗੌਨਾ। ਜੀਵ ਜਿਤੇ ਤਿਤੇ ਆਸਨ ਲੌਨਾ॥੧੯੫॥

ਦੋਹਿਰਾ–ਪੋਲਾ ਬਾਇ ਬਣਾਇ ਕੇ, ਖੱਬਾ ਚਰਨ ਟਿਕਾਇ।
ਮੂਲ ਦੁਆਰਾ ਰੋਕੀਏ, ਸੱਜਾ ਸਿਸਨ ਰਖਾਇ॥੧੯੬॥

ਚੌਪਈ–ਧਰਤੀ ਜਾਂ ਨਾਸਾਂ ਵਲ ਦੇਖੈ। ਸਿਧ ਆਸਨ ਇਸ ਬਿਧੀ ਪਰੇਖੈ।
ਸਜੇ ਪਰ ਪਦ ਖੱਬਾ ਰਾਖੈ। ਖਬੇ ਪੱਟ ਤੇ ਸੱਜਾ ਭਾਖੈ॥੧੯੭॥
ਦੋਵੇਂ ਬਾਹਾਂ ਕੰਡ ਕਰ ਪਾਛੇ। ਪੈਰ ਅੰਗੂਠੇ ਪਕਰੈ ਆਛੇ।
ਪ੍ਰਿਥਵੀ ਕਿਧੋ ਨਾਸਕਾਂ ਧਿਆਨੀ। ਪਦਮਾਸਨ ਇਹੁ ਬਿਧ ਕੋ ਜਾਨੀ॥੧੯੮।
ਅੰਗ ਪੰਚਮ ਯੋਗ ਕੋ ਏਹੀ। ਪ੍ਰਾਣਾਯਾਮ ਕੇ ਕਰਨ ਸੁਨੇਹੀ।
ਪੂਰਕ ਸ੍ਵਾਸ ਚੜ੍ਹਾਵਨ ਜਾਨੈ। ਬਾਰ੍ਹਾਂ ਵਾਰ ਓਅੰਕਾਰ ਵਖਾਨੈ॥੧੯੯॥
ਬਾਹਰੋ ਬ੍ਰਿਤ ਰੋਕ ਕੇ ਮੀਤਾ। ਕਰੈ ਟਿਕਾਵਨ ਸਾਸ ਜਿ ਕੀਤਾ।
ਆਵਨ ਜਾਣ ਸਾਸ ਨਹਿ ਦੇਈ। ਕੁੰਭਕ ਨਾਮ ਠਹਿਰਾਵਨ ਜੇਈ॥੨੦੦॥
ਚੌਵੀ ਵਾਰ ਮੰਤ੍ਰ ਕੋ ਜਾਪੈ। ਕੁੰਭਕ ਟਿਕੇ ਪ੍ਰਾਣ ਜਬ ਆਪੈ।
ਰੇਚਕ ਸ੍ਵਾਸ ਉਤਾਰਨ ਜਾਨਾ। ਬਾਰ੍ਹਾਂ ਵਾਰ ਮੰਤ੍ਰ ਜਪ ਠਾਨਾ॥੨੦੧॥
ਸਜੇ ਖੱਬੇ ਬਦਲੈ ਪ੍ਰਾਨੰ। ਖੁਲੈ ਤ੍ਰਿਕੁਟੀ ਇਸ ਬਿਧ ਜਾਨੰ।
ਦਸਮੇਂ ਦੁਆਰ ਪ੍ਰਾਨ ਠਹਿਰਾਵੇ। ਅਨਹਦ ਵਾਜੇ ਅਧਿਕ ਸੁਨਾਵੇ॥੨੦੨॥
ਦਰਸ਼ਨ ਮਿਲੈ ਜੋਤਿ ਕਾ ਤਾਹੀ। ਝਿਲ ਮਿਲ ਪ੍ਰਕਾਸ਼ ਬਹੁਤ ਤਿਸ ਮਾਹੀ।
ਪੇਖ ਜੁਗੀਸਰ ਸੁਖ ਕੋ ਪਾਵੈ। ਪ੍ਰਾਣਾਯਾਮ ਜੋ ਇਵ ਕਮਾਵੈ॥੨੦੩॥

ਧਿਆਨ ਅੰਗ ਖਸ਼ਟਮ ਹੈ ਸੁਨੀਏ। ਧੁਨ ਮੈ ਧਿਆਨ ਮੰਤ੍ਰ ਕੇ ਜਨੀਏ।
ਅਨਹਦ ਸ਼ਬਦ ਪ੍ਰਕਾਸ਼ ਮਹਾਨਾ। ਤਾਂ ਮੇਂ ਧਿਆਨ ਬਧੈ ਸੁਖ ਮਾਨਾ ॥੨੦੪॥

ਦੋਹਿਰਾ–ਧਿਆਨ ਹੈ ਦੁਇ ਪ੍ਰਕਾਰ ਕੋ, ਬਿਸ਼ਨ ਸੋ ਬਾਹਜ ਧਿਆਨ।
ਗੁਰੂ ਸ਼ਬਦ ਮੇਂ ਜੋਰਨਾ, ਅਨਹਦ ਅੰਤਰ ਗਿਆਨ ॥੨੦੫॥

ਚੌਪਈ–ਸ਼ਬਦ ਨਾਭੀ ਕੇ ਦਸਵੇਂ ਦੁਆਰਾ। ਕੈ ਧਰਨੀ ਕੈ ਨਾਸਾਂ ਧਾਰਾ।
ਇਕ ਰਸ ਧੁਨੀ ਹੈ ਓਅੰਕਾਰਾ। ਅਨਹਤ ਖੁਲੈ ਜੋਤਿ ਦਿਦਾਰਾ ॥੨੦੬॥
ਇਹੁ ਅੰਤਰ ਜੋਗੀਸਰ ਪੇਖੈ। ਧਿਆਨ ਦਸਮ ਦਰ ਪੇਖ ਵਿਸੇਖੈ।
ਧਿਆਨ ਮੂਰਤੀ ਬਾਹਜ ਜਾਨਾ। ਸ਼ਬਦ ਅਨਾਹਤ ਅੰਤਰ ਮਾਨਾ ॥੨੦੭॥
ਸਾਤਮ ਅੰਗ ਧਾਰਨਾ ਕਹੀਏ। ਰੁਕਾਵਟ ਸੰਕਲਪ ਉਠੈ ਜੋ ਦਹੀਏ।
ਸੰਕਲਪ ਹਟਾਇ ਪੁਨਹਿ ਪੁਨ ਜੋਰਾ। ਧਿਆਨ ਵੀਚੋਂ ਨਹਿ ਤੋੜਤ ਭੋਰਾ ॥੨੦੮॥
ਜਬ ਠਹਿਰਹਿ ਮਨ ਹੋਇ ਅਚੱਲਾ। ਅਸ਼ਟਮ ਅੰਗ ਸਮਾਧ ਅਟੱਲਾ।
ਦੋਇ ਪ੍ਰਕਾਰ ਸਮਾਧ ਪਛਾਨੋ। ਸਾਵਿਕਲਪ ਨਿਰਕਲਪੰ ਮਾਨੋ ॥੨੦੯॥

ਦੋਹਿਰਾ–ਧਿਆਤਾ ਧਿਆਨ ਸੋ ਧੇਇ ਜੋ, ਭਿੰਨ ਭਿੰਨ ਦ੍ਰਿਸ਼ਟਾਇ।
ਸਾ ਵਿਕਲਪ ਸਾਮਾਧ ਹੈ, ਜੀਉ ਭੇਦ ਤਿਸ ਆਇ ॥੨੧੦॥

ਚੌਪਈ–ਭਿੰਨ ਆਪ ਨਹਿ ਜੋਈ ਜਾਨੈ। ਧਿਆਨ ਭਿੰਨ ਨਹਿ ਆਪੌ ਮਾਨੈ।
ਧੇ ਬ੍ਰਹਮ ਸਭ ਰੂਪ ਪਛਾਨਾ। ਨਿਰ ਵਿਕਲਪ ਸਮਾਧ ਇਹੁ ਮਾਨਾ ॥੨੧੧॥
ਬ੍ਰਿਤੀ ਇਸਥਿਤ ਯੋਗ ਮੇਂ ਹੋਈ। ਲੇਵੈ ਰਸ ਜੋਗਾ ਨੰਦ ਸੋਈ।
ਉਤਰਹਿ ਬ੍ਰਿਤ ਗੁਰਬਾਣੀ ਗਾਵੈ। ਹਠ ਯੋਗ ਤੇ ਮਨਹਿ ਟਿਕਾਵੈ ॥੨੧੨॥
ਹੋਤਿ ਕਲਿਆਨ ਪਿਛਲੇ ਜੁਗ ਮਾਹੀ। ਅਬ ਏਹੁ ਹੋਵਤ ਨਹਿ ਸੁਖ ਪਾਹੀ।
ਰੋਗੀ ਤਨ ਹੈ ਬਿਘਨ ਪਵੰਤੇ। ਜੇ ਕਰ ਸਾਕਹੁ ਕਰੋ ਇਵੰਤੇ ॥੨੧੩॥
ਨਾਮ ਵਾਹਿਗੁਰੂ ਕੀਰਤਨ ਗਾਈਐ। ਐਸਾ ਯੋਗ ਕਲਿ ਮੇਂ ਸੁਖ ਦਾਈਐ।
ਨਾਮੁ ਅੰਮ੍ਰਿਤ ਸਮ ਕੋਇ ਨ ਧਰਮਾ। ਮੈਂ ਅਜਮਾਏ ਕਰ ਸਭ ਕਰਮਾ ॥੨੧੪॥
ਸੁਣ ਕੇ ਦਿਦਾਰ ਸਿੰਘ ਪਗ ਪਰਿਓ। ਨਾਮ ਏਕੰਕਾਰ ਉਰਿ ਧਰਿਓ।
ਲਿਵ ਸੁਖੈਨ ਹਰਿ ਰੂਪ ਮੰਝਾਰੀ। ਲਾਈ ਸਦਾ ਵਿਰਾਗ ਕੋ ਧਾਰੀ ॥੨੧੫॥

(੭) ਬੀ. ਏ. ਭਾਈ ਸੰਤ ਸਿੰਘ ਜੀਓ ਵਾਚ।

ਦੋਹਿਰਾ–ਭਗਤਿ ਜੋਗ ਮੋਹਿ ਬਖਸੀਐ, ਚਾਹਿਤ ਨਿਸ ਦਿਨ ਮਾਹਿ।
ਕਿਰਪਾ ਕੀਜੈ ਦਾਸ ਤੇ, ਦਾਤ ਪ੍ਰਾਪਤ ਲਾਹਿ ॥੨੧੬॥

ਸ੍ਰੀ ਸੰਤ ਜੀਉ ਵਾਚ।

ਚੌਪਈ–ਭਗਤਿ ਜੋਗ ਕੋ ਚਾਹਿਤ ਭਾਈ। ਧਾਰਨ ਕੀਜੈ ਦੇਹੁ ਸੁਣਾਈ।
ਅਸ਼ਟ ਅੰਗ ਹੈ ਇਸ ਕੇ ਪੂਰੇ। ਸੁਨੀਏ ਸਤਿਗੁਰ ਕੇ ਸਿਖ ਰੂਰੇ ॥੨੧੭॥
ਪਹਿਲਾਂ ਯਮ ਮਨ ਰਾਖੋ ਨੀਵਾ। ਅਪਨੇ ਗੁਣ ਨਿਰਮਾਨ ਰਹੀਵਾ।
ਦੂਜਾ ਨੇਮ ਸਤਿ ਸੰਗਤਿ ਜਾਵੈ। ਕਥਾ ਕੀਰਤਨ ਮਿਲ ਕੇ ਗਾਵੈ ॥੨੧੮॥

ਪੜ੍ਹਨ ਯੋਗ ਜੇ ਹੋਵਹਿ ਆਪੇ। ਪੜ੍ਹੇ ਗੁਰਬਾਨੀ ਨਿਯਮ ਕੋ ਥਾਪੇ।
ਸੁਨਨ ਸ਼ਕਤਿ ਜੇ ਹੋਵੈ ਸੁਨਹੀ। ਇਕ ਮਨ ਹੋਇ ਰਿਦੇ ਮੇਂ ਗੁਨਹੀ ॥੨੧੯॥
ਤੀਜਾ ਦੇਸ਼ ਇਕੰਤ ਕੋ ਜਾਨੈ। ਸਰਬ ਬੀਚ ਇਕ ਹਰਿ ਗੁਰ ਮਾਨੈ।
ਚੌਥਾ ਆਸਨ ਚਿਤ ਪਛਾਨਹੁ। ਗੋਬਿੰਦ ਮੇਂ ਥਿਤ ਬ੍ਰਿਤੀ ਆਨਹੁ ॥੨੨੦॥
ਪੰਚਮ ਪ੍ਰਾਣਾ ਯਾਮ ਕੋ ਜਾਨੋ। ਰੇਚਕ ਪੂਰਕ ਕੁੰਭਕ ਮਾਨੋ।
ਪੂਰਕ ਗੁਰ ਕੇ ਬਚਨ ਜੋ ਸੁਨਹੀ। ਖਿੱਚ ਬ੍ਰਿਤੀ ਸਮਝੈ ਪੁਨ ਪੁਨ ਹੀ ॥੨੨੧॥
ਕੁੰਭਕ ਕਰ ਅਭਿਆਸ ਟਿਕਾਵੈ। ਸਦਾ ਅਡੋਲ ਮਨ ਸ਼ਬਦ ਕਮਾਵੈ।
ਰੇਚਕ ਜੋ ਗੁਰ ਤਿਆਗੋ ਭਾਖੈ। ਸਰਬ ਬਿਕਾਰ ਹੰਗਤਾ ਨਾਖੈ ॥੨੨੨॥
ਖਸ਼ਟਮ ਧਿਆਨ ਗੁਰ ਬਚਨ ਪਛਾਨੈ। ਪੜ੍ਹਤ ਸੁਨਤ ਮਨ ਅਰਥ ਮੇਂ ਆਨੈ।
ਫੁਰਨ ਸੰਕਲਪ ਦੇਇ ਨਹਿ ਕੋਈ। ਕਰ ਅਡੋਲ ਰਿਦ ਪ੍ਰੇਮੀ ਹੋਈ ॥੨੨੩॥
ਧਾਰਨਾ ਸਪਤਮ ਅਹੈ ਸੁਜਾਨਾ। ਮਨ ਸੰਕਲਪ ਵਿਖੈ ਚਹਿ ਜਾਨਾ।
ਫਿਰ ਮਨ ਰੋਕ ਸ਼ਬਦ ਮੇਂ ਲਾਈ। ਵਾਰ ਵਾਰ ਮੋੜੇ ਰਸ ਆਈ ॥੨੨੪॥
ਸਮਾਧ ਅਸ਼ਟਮੋ ਅੰਗ ਪਛਾਨੋ। ਮਨ ਟਿਕ ਹੈ ਜਬ ਘੜੀ ਦੋ ਜਾਨੋ।
ਹੋਤ ਸਮਾਧ ਸਹਿਜ ਨਿਰਧਾਰਾ। ਪਾਵੈ ਆਨੰਦ ਹਰੀ ਦੀਦਾਰਾ ॥੨੨੫॥
ਸ਼ਬਦ ਸੰਗ ਮਨ ਮਿਲਿਓ ਜਬਹੀ। ਤਨ ਮਨ ਰੋਕ ਵਧਾਵੈ ਤਬਹੀ।
ਆਠ ਪਹਰ ਜਬ ਟਿਕੀ ਸਮਾਧੀ। ਗੁਰੂ ਸ਼ਬਦ ਨਹਿ ਭੂਲੈ ਸਾਧੀ ॥੨੨੬॥
ਸਿਮਰਨ ਕਰਤੇ ਆਪਾ ਨਾਸੈ। ਸ੍ਰੀ ਅਕਾਲ ਜੋਤਿ ਪ੍ਰਕਾਸੈ।
ਮਿਲ ਕੇ ਹੋਵੈ ਜੋਤਿ ਸਰੂਪਾ। ਅਕਥ ਆਨੰਦ ਰਸ ਮਾਹਿ ਅਨੂਪਾ ॥੨੨੭॥
ਅਨਹਦ ਨਾਮ ਅਖੰਡ ਆਨੰਤਾ। ਅਨਹਤ ਰੂਪ ਮਿਲੈ ਭਗਵੰਤਾ।
ਸ੍ਵੈ ਅਨਭਵ ਪ੍ਰਕਾਸ਼ ਅਚਰਜਾ। ਫਿਰਨਾ ਅੰਤ ਨਹੀ ਉਪਰਜਾ ॥੨੨੮॥
ਵਾਹਿਗੁਰੂ ਮਿਲ ਖਾਲਸ ਹੋਈ। ਮਨ ਜੀਤੇ ਹਰਿ ਪ੍ਰਾਪਤ ਲੋਈ।
ਅੰਤਰ ਬਾਹਰ ਭੇਦ ਬਿਨਾਸੈ। ਪਾਰ ਬ੍ਰਹਮ ਅਚੁਤ ਪ੍ਰਕਾਸੈ ॥੨੨੯॥
ਗੁਰੂ ਸਿੱਖ ਇਕ ਜੋਤਿ ਅਪਾਰਾ। ਜੀਵ ਈਸ ਕੋ ਭੇਦ ਬਿਦਾਰਾ।
ਨਹਿ ਸੰਖ ਚਕ੍ਰ ਨਹਿ ਗਦਾ ਤੇ ਪਦਮਾ। ਪ੍ਰਕਾਸ਼ ਰੂਪ ਏਕੋ ਸੁਖ *ਸਦਮਾ ॥੨੩੦॥
ਸੁਣ ਕੇ ਸੰਤ ਸਿੰਘ ਲਿਵਲਾਈ। ਘਰ ਮੇਂ ਗ੍ਰਿਸਤ ਰਹਿ ਨਾਮ ਧਿਆਈ।
ਆਠੋ ਪਹਰ ਕਰ ਭਗਤ ਪ੍ਰੇਮਾ। ਜਪੈ ਵਾਹਿਗੁਰੂ ਦੇਵਤ †ਖੇਮਾ ॥੨੩੧॥

(੮) ਸ੍ਰੀ ਸਾਧੂ ਸਿੰਘ ਜੀ ਜਾਪੀਉ ਵਾਚ।

ਦੋਹਿਰਾ—ਨਉ ਬਿਧ ਭਗਤਿ ਅਕਾਲ ਕੀ, ਉਚਰੋ ਸੰਤ ਦਿਆਲ।
ਮਨ ਭਗਤੀ ਮੇਂ ਜੁੜ ਰਹੇ, ਏਹੁ ਵਰ ਦੇ ਕ੍ਰਿਪਾਲ ॥੨੩੨॥

ਸ੍ਰੀ ਸੰਤ ਜੀਉ ਵਾਚ।

ਚੌਪਈ—੧ਸਤਿ ਸੰਗਤਿ ਕੀ ਸੇਵਾ ਕਰਨੀ। ਮਿਲ ਸੰਗਤਿ ਮੇਂ ਉਮਰ ਗੁਜਰਨੀ।
੨ਦੂਜੀ ਇਤਿਹਾਸ ਹਰੀ ਗੁਰ ਸੁਣੀਏ। ਮਨ ਏਕਾਗਰ ਰਾਖੋ ਗੁਨੀਏ ॥੨੩੩॥

---
*ਘਰ। †ਕਲਿਆਨ।

[੩]ਸਤਿਗੁਰ ਧਿਆਨ ਰਿਦੇ ਮੇਂ ਧਾਰੈ । ਪਦ ਅਰਬਿੰਦ ਮਨ ਭੌਰ ਵਿਚਾਰੈ ।
[੪]ਚੌਥੀ ਪ੍ਰੇਮ ਸਹਿਤ ਗੁਣ ਗਾਵਨ । ਗਾਵਤ ਪੁਲਕਾਵਲ ਤਨ ਆਵਨ ॥੨੩੪॥
[੫]ਮਨ ਸਮ ਕਰ ਦਮ ਇੰਦਰੇ ਕੀਨੇ । ਸੁਰਗ ਚਾਹ ਕੇ ਕਰਮ ਤਜੀਨੇ ।
[੬]ਪਰ ਕੇ ਦਖ ਨ ਮਨ ਮੇਂ ਧਾਰੈ । ਹਾਣ ਲਾਭ ਜਗ ਸਮਤਾ ਵਾਰੈ ॥੨੩੫॥

ਛਲ ਬਿਨ ਰਹੈ ਹਰਖ ਤਜ ਸੋਕਾ । [੭]ਸਤਵੀਂ ਬਿਧ ਭਗਤੀ ਹਰਿ ਲੋਕਾ ।
[੮]ਨਿਹਚਾ ਪੱਕਾ ਰਾਖੇ ਸਦਹੀ । ਸ੍ਰੀ ਕਰਤਾਰ ਵਲੋਂ ਡੋਲ ਨ ਕਦਹੀ ॥੨੩੬॥
[੯]ਵਾਹਿਗੁਰੂ ਰੂਪ ਸਭੇ ਕੋ ਜਾਨੈ । ਬਿਆਪਕ ਸਭ ਕੇ ਬੀਚ ਪਛਾਨੈ ।
ਭਗਤਿ ਕਰਤ ਮਾਯਾ ਨਹਿ ਮੋਹੈ । ਹਰਿ ਕੇ ਰੰਗ ਰਚਿਯੋ ਮਨ ਸੋਹੈ ॥੨੩੭॥

ਇਹ ਨਵ ਬਿਧ ਕੀ ਭਗਤਿ ਬਖਾਨੀ । ਇਕ ਧਾਰੇ ਉਧਰੈ ਸੋ ਪ੍ਰਾਨੀ ।
ਕੁਲਾਂ ਸਹਿਤ ਭਵ ਸਾਗਰ ਤਰੈ । ਸਗ ਸਮੂੰਹ ਪ੍ਰੇਮੀ ਉਧਰੈ ॥੨੩੮॥
ਸੁਣ ਕੈ ਸਾਧੂ ਸਿੰਘ ਹਰਿ ਜਾਪੀ । ਸੇਵਾ ਸੰਗਤਿ ਰਿਦੇ ਸਿੰਵਾਪੀ ।
ਵਾਹਿਗੁਰੂ ਗੁਰ ਮੰਤਰ ਧਾਰਾ । ਜਿਸ ਤੇ ਪਾਈਐ ਏਕੰਕਾਰਾ ॥੨੩੯॥
ਸੰਤ ਦੀਆ ਵਰ ਦਾਨੰ ਏਹੀ । ਚੇਤੇ ਕਰਤਾਰ ਆਵੈ ਸੁ ਸੁਨੇਹੀ ।
ਸਭ ਜਗ ਭਗਤਿ ਪ੍ਰਭੂ ਕੀ ਪਾਵੈ । ਆਵਨ ਸਫਲਾ ਜਨਮ ਕਰਾਵੈ ॥੨੪੦॥

(੯) ਭਾਈ ਬਿਸ਼ਨ ਸਿੰਘ ਜੀਉ ਵਾਚ ।

ਦੋਹਿਰਾ—ਭਗਤਿ ਗਿਆਰਾਂ ਤਰਹਿ ਕੀ, ਮੋਹਿ ਸੁਣਨੇ ਕਾ ਚਾਇ ।
ਧਾਰੋਂ ਤੁਮਰੀ ਦਯਾ ਤੇ, ਪਾਵੇਂ ਸੁਖ, ਦੁਖ ਜਾਇ ॥੨੪੧॥

ਸ੍ਰੀ ਸੰਤ ਜੀਉ ਵਾਚ ।

ਚੌਪਈ—ਗਿਆਰਾਂ ਪ੍ਰਕਾਰ ਕੀ ਭਗਤੀ ਏਹਾ । ਸੁਣਹੋ ਗੁਰਮੁਖ ਤੋਹਿ ਸੁਣੇਹਾ ।
ਮਹੱਤ ਸੇਵਾ ਇਕ ਪਹਿਲੀ ਗਾਈ । ਹਰੀ ਭਗਤਿ ਬਡ ਟਹਿਲ ਕਮਾਈ॥੨੪੨॥
ਦਯਾ ਕਾ ਪਾਤਰ ਹੋਵਨ ਦੂਜੀ । ਸੰਤ ਦਲੈ ਜਿਮ ਐਸੇ ਪੂਜੀ ।
ਸਰਧਾ ਤੀਜੀ ਭਗਤਿ ਪਛਾਨੋ । ਨਿਸਚਾ ਗੁਰੂ ਵਾਕ ਮੇਂ ਆਨੋ ॥੨੪੩॥
ਨਵਧਾ ਚੌਥੀ ਸਾਧਨ ਅਪਰਾ । [੧]ਸਰਵਨ [੨]ਸਿਮਰਨ [੩]ਕੀਰਤ ਬਪਰਾ ।
[੪]ਪਾਦ ਸੇਵ [੫]ਅਰਚਾ ਬਨ [੬]ਦਾਸਾ । [੭]ਸਖਾਹਰੀ [੮]ਬੰਦ [੯]ਅਰਪਹੁ ਪਾਸਾ ॥੨੪੪॥

ਪੰਚਮੀ ਪ੍ਰੇਮ ਅੰਕੁਰ ਉਤਪਾਤੀ । ਪਰਾ ਫਲ ਹੋਵਨ ਬਖਿਆਤੀ ।
ਨੇਹੁ ਅੰਕੂਰ ਰਿਦੇ ਪ੍ਰਗਟੈ ਹੈ । ਜਗਤ ਮੋਹ ਮਨ ਤੇ ਨਸ ਜੈ ਹੈ ॥੨੪੫॥
ਛੇਵੀਂ ਸਰੂਪਾਧਿ ਗਤੀ ਪਹਿਚਾਨੋ । ਸਰੀਰ ਤੇ ਭਿੰਨ ਸਚਾ ਰਿਦ ਮਾਨੋ ।
ਆਸਰਾ ਰੂਪ ਅਖੰਡ ਅਪਾਰਾ । ਤਨ ਮਨ ਇੰਦਰੇ ਜੜ ਆਕਾਰਾ ॥੨੪੬॥

ਸਤਵੀਂ ਪ੍ਰੇਮ ਅਤਿ ਬ੍ਰਿਧੀ ਨਾਮਾ । ਸਰੂਪ ਬਿਨਾ ਨਹਿ ਪ੍ਰੇਮ ਹੈ ਆਨਾ ।
ਅਠਵੀਂ ਭਗਤਿ ਹਰੀ ਸਾਖਯਾਤਾ । ਸਰਗੁਣ ਨਿਰਗੁਣ ਏਕੋ ਜਾਤਾ ॥੨੪੭॥
ਨੌਵੀਂ ਹਰਿ ਸੇਵਾ ਧਰਮ ਨਿਸਚਾ । ਦਰਸ ਵਾਲੇ ਕੀ ਸੇਵ ਮੇਂ ਪਰਚਾ ।
ਅੰਗ ਸਫਲ ਤਾਂ ਸੇਵਾ ਕੀਤੀ । ਐਸੇ ਮੇਲ ਤਨ ਮਨ ਯੁਤ ਪ੍ਰੀਤੀ ॥੨੪੮॥

ਦਸਵੀਂ ਤਦ ਗੁਣ ਸਾਲ ਹੁਵੀਜੈ। ਹਰਿ ਜਨ ਸੇ ਗੁਣ ਘਰ ਰਿਦ ਥੀਜੈ।
ਐਸੇ ਗੁਣ ਹਰਿ ਸੇ ਜਬ ਹੋਵੈ। ਸਰਬ ਵਿਆਪਕ ਸੋਈ ਜੋਵੈ ॥੨੪੯॥
ਗਿਆਰਵੀਂ ਭਗਤ ਨਾਮ ਸੁਣ ਮੀਤਾ। ਪ੍ਰੇਮ ਪਰਮ ਅਵਧੀ ਰਖ ਚੀਤਾ।
ਵਿਛੋੜਾ ਨਹੀ ਚਾਹੇ ਮਨ ਮਾਹੀ। ਦਰਸ਼ਨ ਸਰੂਪ ਮੇਂ ਰਹੈ ਸਮਾਹੀ ॥੨੫੦॥
ਮਰਨਾ ਹਰੀ ਵਿਛੋੜਾ ਜਾਨੈ। ਜੀਵਨ ਮੇਲ ਏਕ ਰਸ ਠਾਨੈ।
ਮਿਲੈ ਰੂਪ ਮੇਂ ਸਿੰਧ ਸਮਾਨਾ। ਨਦੀਆਂ ਹੋ ਕੈ ਰੂਪ ਮਿਲਾਨਾ ॥੨੫੧॥
ਜੀਉ ਭਾਵ ਨਾਸੇ ਖਿਨ ਤਾਹੀ। ਵਾਹਿਗੁਰੂ ਮੇਂ ਬਿਰਤਾ ਪਾਹੀ।
ਆਤਮਾ ਦ੍ਰਵੈ ਗੁਰ ਲਿਵ ਲਾਈ। ਪ੍ਰਮਾਤਮਾ ਹੋਇ ਦ੍ਵੈਤ ਨਸਾਈ ॥੨੫੨॥
ਸੁਣ ਕੈ ਬਿਸ਼ਨ ਸਿੰਘ ਹਰਿ ਭਗਤਾ। ਕ੍ਰਿਤ ਕਰੈ ਲੰਗਰ ਹਿਤ ਪਗਤਾ।
ਪ੍ਰੇਮ ਭਗਤ ਮੇਂ ਟਿਕਨਾ ਚਾਹੈ। ਸੁਖ ਰੂਪ ਜੋ ਦੁਖ ਕੋ ਢਾਹੈ ॥੨੫੩॥
ਸੰਤ ਇਤਨੇ ਜਬ ਬਚਨ ਸੁਨਾਏ। ਬੈਠੇ ਜੋ ਸਭ ਧਿਆਨ ਬਿਰਾਏ।
ਆਪ ਸੰਤ ਨਿਜ ਆਨੰਦ ਮਾਹੀ। ਟਿਕੇ ਅਬੋਲ ਬੋਲ ਇਕ ਤਾਹੀ ॥੨੫੪॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਅੰਮ੍ਰਿਤ ਬਿਧ, ਤਿਆਗ ਯੋਗ, ਕਰਣ ਯੋਗ, ਗੁਰ ਮੰਤਰ ਅਰਥ, ਸੇਵਾ, ਹਠ ਯੋਗ, ਭਗਤ ਯੋਗ, ਨੌ ਬਿਧ ਤੇ ਗਿਆਰਾਂ ਭਗਤੀ ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਵਾਂ ਧਿਆਇ ॥੪੩॥

## ਕਰਣਾਦ ਨੀਤੀ, ਗਿਆਨ ਸਮਗ੍ਰੀ, ਰਤਨ ਸਿਧੀ ਨਿਧੀ, ਰਿਸੀ, ਸਮਾਧਿ ਫਲ, ਅਗਿਆਨ ਦੁਖ, ਪਾਪ ਬਿਘਨ, ਸਤਿ ਸੰਗਤਿ ਜਾਪਕ ਬਿਘਨ, ਹਰਿ ਕੀਰਤਨ

ਦੋਹਿਰਾ–ਸਤਿਨਾਮ ਵਾਹਿਗੁਰੂ ਹੈ, ਰਿਦੇ ਵਸਾਈਐ ਮੀਤ।
ਜਿਸ ਪ੍ਰੀਤੀ ਮਨ ਕਵਲ ਜਿਉਂ, ਬਿਗਸੇ ਸੂਰਜ ਰੀਤ ॥੧॥
ਚੌਪਈ–ਸੰਤ ਪਹਿਰ ਰਾਤੀਂ ਰਹਿ ਜਾਗੇ। ਕਰ ਇਸ਼ਨਾਨ ਨਾਮ ਮੇਂ ਲਾਗੇ।
ਦਿਨ ਚੜੇ ਕਰ ਗੁਰੂ ਦੀਦਾਰੇ। ਨਿਤ ਨੇਮ ਕਰ ਅਚਾ ਅਹਾਰੇ ॥੨॥
ਫਿਰ ਗੁਰਦੁਆਰੇ ਅਖੰਡ ਪ੍ਰਕਾਸ਼ਾ। ਬੈਠ ਆਨੰਦ ਮੇਂ ਦੇਤ ਹੁਲਾਸਾ।
ਸੰਤ ਕੇਸੋ ਦਾਸ ਇਕ ਪਿਆਰਾ। ਸਾਬਤ ਸੂਰਤ ਆਨੰਦ ਅਪਾਰਾ ॥੩॥
ਅੰਮ੍ਰਿਤ ਛਕ ਕੇਸਵ ਹਰਿ ਭਇਓ। ਰਹਿਤ ਮਿਰਯਾਦਾ ਮੇਂ ਸੁਖ ਲਇਓ।
ਨਿਸ ਦਿਨ ਸੁਖਮਨੀ ਪ੍ਰੇਮ ਤੇ ਰਰੈ। ਨਾਮ ਜਪਣ ਬਿਨ ਬਾਤ ਨ ਕਰੈ ॥੪॥
ਤਿਸ ਸੰਤਾਂ ਕੇ ਪਾਸ ਉਚਾਰੀ। ਅਪਨੀ ਬਿਨਤੀ ਇਸ ਪ੍ਰਕਾਰੀ।
ਆਤਮ ਪਦ ਜਿਹ ਕੋ ਅਭਿਲਾਖਾ। ਅਧਿਕ ਪ੍ਰੇਮ ਸੰਤ ਕਰਹਿ ਭਾਖਾ ॥੫॥
(੧੦) ਸ੍ਰੀ ਸੰਤ ਕੇਸਵ ਸਿੰਘ ਜੀਉ ਵਾਚ।
ਦੋਹਿਰਾ- ਕਰਣਾ ਮੈਤ੍ਰੀ ਮੁਦਤਾ, ਅਵਰ ਅਪੇਖਿਆ ਜੋਇ।
ਇਨ ਕੇ ਰੂਪ ਬਖਾਨੀਏ, ਧਾਰਨ ਯੋਗ ਹੈ ਸੋਇ ॥੬॥

ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀਉ ਵਾਚ ।

ਚੌਪਈ–ਗੁਰ ਕੇ ਦਾਸ ਕੇਸਵ ਹਰਿ ਪਿਆਰੇ । ਧੰਨ ਪ੍ਰਸ਼ਨ ਤੁਮ ਹਿਤ ਉਪਕਾਰੇ ।
ਇਨ ਕੇ ਲਖਨ ਏਹੀ ਜਾਨੋ । ਸਿਮਰਤ ਨਾਮ ਤੁਮ ਰਿਦ ਮੇਂ ਆਨੋ ॥੭॥

ਦੁਖੀ ਹੋਇ ਜੋ ਅੰਨ ਬਸਨ ਤੇ । ਪ੍ਰਾਪਤ ਹੋਇ ਨ ਜਿਸ ਮੰਗਨ ਤੇ ।
ਤਾਂ ਪਰ ਮਨ ਤਨ ਬਾਨੀ ਸੰਗਾ । ਕਰਣੀ ਕਿਰਪਾ ਢਲ ਕੇ *ਅੰਗਾ ॥੮॥
ਯਥਾ ਸ਼ਕਤ ਤਿਹ ਮਦਦ ਕਰੈ । 'ਕਰੁਣਾ' ਇਸ ਕੋ ਸ਼ਾਸਤ੍ਰ ਉਚਰੈ ।
ਮਿਤ੍ਰ ਕੇ ਜਿਮ ਹੋਇ ਪਦਾਰਥ । ਹੋਇ ਆਨੰਦ ਨਿਹਾਰ ਜਥਾਰਥ ॥੯॥

ਤੈਸੇ ਸਭ ਕੇ ਪੁੰਨ ਨਿਹਾਰੀ । ਈਰਖਾ ਤਿਆਗੇ 'ਮੈਤ੍ਰੀ' ਧਾਰੀ ।
ਮਿਤ੍ਰ ਵਜੀਰ ਬਣੇ ਜਿਮ ਖੁਸ਼ੀ । ਤੈਸੇ ਸਭ ਕੋ ਪਿਖ ਹਿਤ ਬਸੀ ॥੧੦॥
ਸੁਖੀ ਪੇਖ ਜਿਮ ਆਪ ਅਨੰਦਾ । ਇਮ ਸਭ ਸੁਖੀ ਚਾਹੀਏ ਬੰਦਾ ।
ਕਿਸੇ ਸੁਖੀ ਪਿਖ ਨਹੀਂ ਸੜਾਵੈ । ਸੁਖੀ ਪੇਖ ਸੁਖ ਮਨ ਮੇਂ ਪਾਵੈ ॥੧੧॥

ਐਸਾ ਗੁਣ ਜਿਹ ਦੀਨ ਅਕਾਲੰ । 'ਮੁਦਤਾ' ਤਿਹ ਹਿਰਦੇ ਕਰ ਆਲੰ ।
'ਅਪੇਖਿਯਾ' ਪਾਪ ਜੋ ਕਰਣੇ ਹਾਰੇ । ਕਹੈ ਪ੍ਰੇਮ ਤੇ ਹਟੈ ਨ ਟਾਰੇ ॥੧੨॥
ਬਾਣੀ ਤੇ ਤਹਿ ਬੁਰਾ ਨ ਭਾਖੈ । ਮਨ ਕਾ ਮੇਲ ਨ ਤਾਂ ਸੋ ਰਾਖੈ ।
ਤਿਆਗਨ ਤਾਂਕੋ ਬੋਲਨਿ ਬੈਹਨਾ । ਨਾਮ ਉਪੇਖਿਆ ਤਾਂ ਕੋ ਕੈਹਨਾ ॥੧੩॥

ਸੰਤ ਕੇਸਵ ਹਰਿ ਅਧਿਕ ਪ੍ਰਸੰਨੇ । ਪਕੜੇ ਚਹਿ ਸੰਤ ਚਰਨਨਿ ਮੰਨੇ ।
ਸੰਤ ਹਟਾਏ ਕੇਸਵ ਹਰੀ । ਆਯੋ ਆਨੰਦ ਅਕੱਥ ਤਿਹ ਘਰੀ ॥੧੪॥
ਕੇਵਲ ਪ੍ਰੇਮ ਲਗਨ ਜਿਹ ਲਾਗੀ । ਨੀਂਦ ਭੂਖ ਹੈ ਤਨ ਤੇ ਭਾਗੀ ।
ਕਰਤੇ ਰਹੈ ਪ੍ਰਕਰਮਾ ਸਦਾ । ਗੁਰਦੁਆਰੇ ਕੀ ਜਦ ਹੀ ਕਦਾ ॥੧੫॥

ਸ੍ਰੀ ਸੁਖਮਨੀ ਸਦ ਕਰੇਂ ਜਾਪਾ । ਅਪਨੇ ਰੰਗ ਮਸਤ ਮਨ ਰਾਪਾ ।
ਭੇਦ ਬਿਨਾਸ ਮਾਯਾ ਨਿਜ ਆਤਮ । ਬਿਆਪਕ ਜੰਤ ਲਖੀ ਬ੍ਰਹਮਾਤਮ ॥੧੬॥

ਗਏ ਅਲੋਪ ਹੋਇ ਰਸ਼ ਭੀਨੇ । ਤਨ ਤਜ ਬੇ ਮਲੂਮ ਪ੍ਰਬੀਨੇ ।
ਸ੍ਰੀ ਅਕਾਲ ਘਰ ਅਚੱਲ ਬਿਰਾਏ । ਆਵਨ ਜਾਨੁ ਕੋ ਝਗਰੁ ਮਿਟਾਏ ॥੧੭॥

ਦਰਸ਼ਨ ਦੇ ਨਿਜ ਪ੍ਰਸ਼ਨ ਲਿਖਾਯੋ । ਮੈਂ ਭੂਲਿਓ ਤਿਨ ਆਣ ਜਗਾਯੋ ।
ਸ਼ਹੀਦ ਸਿੰਘ ਕੀ ਪਦਵੀ ਪਾਈ । ਵਿਚਰੈ ਸੁਤੰਤਰ ਸਤਿ ਸੰਗ ਥਾਈ ॥੧੮॥
ਬਾਣੀ ਪਢਤਿ ਪ੍ਰੇਮ ਨਿਮਗਨਾ । ਮਿਲੇ ਆਣ ਰਾਤੀਂ ਕੁੰਦ ਰਦਨਾ ।
ਹਰਿ ਜੀ ਦਾਸ ਭਏ ਇਕ ਰੂਪਾ । ਕੇਸਵ ਹਰੀ ਕਾ ਦਰਸ ਅਨੂਪਾ ॥੧੯॥

(੧੧) ਗਿਆਨੀ ਗੁਰਦਿਆਲ ਸਿੰਘ ਜੀ ਜਥੇਦਾਰਉ ਵਾਚ ॥

ਦੋਹਿਰਾ–ਸੰਤ ਗੁਰੂ ਕੇ ਪ੍ਰੀਤਮਾ, ਬਿਨਤੀ ਦੋਇ ਕਰ ਜੋਰ ।
ਨੀਤੀ ਸਿਖਯਾ ਦੀਜੀਏ, ਮੈਂ ਜਾਚਿਤ ਇਹੁ ਲੋਰ ॥੨੦॥

*ਰਿਦੇ ਵਿਚ ਪ੍ਰਸੰਨ ਹੋਕੇ ।

ਸ੍ਰੀ ਸੰਤ ਜੀਉ ਵਾਚ ॥

ਚੌਪਈ--ਜਿਨ ਸ੍ਰੀ ਪ੍ਰਭ ਕੋ ਨਾਮ ਬਿਸਾਰਾ। ਤਹਿ ਮਨ ਮੇਲ ਨ ਕਰੋ ਉਚਾਰਾ।
ਭਾਣਾ ਮੰਨੇ ਨੀਤੀ ਚੰਗੀ। ਜਨਮ ਜਨਮ ਦੁਖ ਮਿਟੈ ਕੁਢੰਗੀ ॥੨੧॥
ਹਉਮੈ ਵਾਹਿਗੁਰੂ ਜਪੁ ਮਾਰੈ। ਮਿਲਣਾ ਜਨਮ ਫੇਰ ਨਹੀ ਧਾਰੈ।
ਹੋਇ ਅਚਿੰਤ ਰਿਦੇ ਲਿਵਲਾਈ। ਮਨ ਕੇ ਫੁਰਨੇ ਸਬਦੈ ਘਾਈ ॥੨੨॥
ਪੰਚ ਬਿਕਾਰ ਨਸੈਂ ਹਰਿ ਧਿਆਏ। ਨਾਮ ਜਪੇ ਨਹਿ ਕਾਲ ਡਰਾਏ।
ਸਰਬ ਰੇਣ ਹੋਇ ਜੀਵਤ ਮਰੀਐ। ਸ੍ਰੀ ਅਕਾਲ ਕਾ ਦਰਸ਼ਨ ਕਰੀਐ। ੨੩॥
ਮਨ ਕੋ ਬਸ ਸਤਿ ਸੰਗਤਿ ਮਾਹੀ। ਪ੍ਰੇਮ ਸ਼ਬਦ ਗੁਰ ਟਿਕੈ ਸੁ ਤਾਂਹੀ।
ਕੀਰਤਨਿ ਤੇ ਬ੍ਰਿਤੀ ਜੁੜ ਜੈ ਹੈ। ਨਾਮ ਆਨੰਦ ਮੇਂ ਬਿਰਤਾ ਪੈ ਹੈ ॥੨੪॥
ਸ੍ਵੰ ਜੋਤਿ ਪ੍ਰਕਾਸ਼ ਅਪਾਰੀ। ਹੋਵਹਿ ਪ੍ਰਗਟ ਰੀਤ ਸੁਖਾਰੀ।
ਆਪਾ ਮੇਟ ਸ਼ਰਨ ਗੁਰ ਪਰੀਐ। ਦਰਸ਼ਨ ਕਰ ਹਰਿ ਜੀ ਮੈਂ ਮਿਰੀਐ ॥੨੫॥
ਦੁਨੀਆਂ ਨੀਤੀ ਸਭ ਏਹੁ ਜਾਨੋ। ਸ਼ਾਮ ਦਾਮ ਭੇਦ ਡੰਡ ਪਛਾਨੋ।
ਸ਼ਾਮੁ ਕਿਸੇ ਕੀ ਪੈ ਕੇ ਮੀਤਾ। ਲੈਣਾ ਕਾਰਜ ਕਰਾਇ ਸੁਖ ਰੀਤਾ ॥੨੬॥
ਦਾਮ ਰੁਪਯੇ ਦੇ ਨਿਜ ਹਿਤਾ। ਕਰਣਾ ਬਿਹਾਰ ਜੋ ਚਾਹਿਤ ਚਿੱਤਾ।
ਭੇਦ ਪਾੜ ਕੇ ਏਕੇ ਵਾਲੇ। ਕਾਰਜ ਕਰ ਲੈਣਾ ਇਸ ਢਾਲੇ ॥੨੭॥
ਚੌਥਾ ਦੰਡ ਸੋ ਸ਼ਸਤਰ ਲੇਈ। ਸਾਮੁਹਿ ਹੋਇ ਰਣ ਮੰਡੇ ਜੇਈ।
ਤਾਂਕੋ ਹਰਾਇ ਕੈ ਜੇਹਲ ਪਾਈ। ਲੈਣਾ ਧਨ ਵਾ ਕਾਜ ਕਰਾਈ ॥੨੮॥
ਤੈਸੇ ਮਨ ਗੁਰ ਸ਼ਰਣ ਮਝਾਰੀ। ਪਾਇ ਜੀਤੀਐ ਨੀਤੀ ਭਾਰੀ।
ਦਾਮਿ, ਮੁਕਤ ਹੋਵਹਿ ਇਸ ਦੇਈ। ਜੀਤੇ ਜੋ ਨਰ ਨੀਤਕ ਤੇਈ ॥੨੯॥
ਭੇਦ, ਇੰਦਰੇ ਭਿੰਨ ਰਖੀਜੈ। ਮਨ ਕਾ ਮੇਲ਼ ਹੋਣ ਨਹਿ ਦੀਜੈ।
ਸ਼ਬਦੁ ਵਿਚਾਲੇ ਗੁਰ ਕਾ ਧਾਰੈ। ਵਿਸ਼ਿਆਂ ਤੇ ਮਨ ਮੋਹਿ ਨਿਵਾਰੈ ॥੩੦॥
ਭੇਦ, ਪਾਇ ਕੇ ਜੀਤ ਲਈਜੈ। ਵਾਹਿਗੁਰੂ ਕੋ ਮੰਤ੍ਰ ਜਪੀਜੈ।
ਕਦੇ ਕੁਸੰਗਤਿ ਮੇਲ ਨ ਕਰੈ। ਭੇਦ ਸੰਗ ਮਨ ਜੀਤਨ ਧਰੈ ॥੩੧॥
ਦੰਡ, ਗਰਭ ਕੇ ਭੀਤਰ ਆਵਨ। ਚੌਰਾਸੀ ਲੱਖ ਜੋਨ ਭ੍ਰਮਾਵਨ।
ਜਨਮੈ ਕਸ਼ਟ, ਮਰਣ ਸਿਰ ਦੁਖਾ। ਦਿਖਾਵੈ ਏਸ ਮਿਲੇ ਗੁਰਮੁਖਾ ॥੩੨॥
ਇਉਂ ਮਨ ਜੀਤ ਨੀਤ ਲੇਹੁ ਧਾਰੀ। ਬਾਕੀ ਨੀਤੀ ਜੋਇ ਵਿਚਾਰੀ।
ਮਨ ਚੰਚਲ ਚਿੰਤਾ ਮਨ ਬਾਸੈ। ਯਕੀਨ ਕਿਸੇ ਪਰ ਨਾ ਬਿਨ ਸਾਸੈ ॥੩੩॥
ਨੀਤੀ ਨਿਤ ਨੇਮ ਸਦ ਕਹੀਐ। ਅਪਨਾ ਜਨਮ ਨ ਜੂਐ ਹਰੀਐ।
ਅੰਮ੍ਰਿਤ ਵੇਲੇ ਸਦਹੀ ਜਾਗੋ। ਨਾਮ ਪ੍ਰੇਮ ਤੇ ਲਿਵ ਮੇਂ ਲਾਗੋ ॥੩੪॥
ਪਰ ਨਾਰੀ ਕੋ ਮੇਲ ਨ ਕਰਨਾ। ਨਿੰਦਕ ਕੇ ਸੰਗ ਨਾਹੀ ਫਿਰਨਾ।
ਕਪਟੀ ਪੁਰਖ ਸੰਗ ਨੇਹੁ ਨ ਕਰਿਓ। ਸ਼ਸਤ੍ਰ ਧਾਰੀ ਸਿੰਘ ਨ ਅਰਿਓ ॥੩੫॥
ਭਜਨ ਸਿਮਰਨ ਕੋ ਰਿਦੇ ਧਰੀਜੈ। ਪ੍ਰਗਟ ਕਰੇ ਫਲ ਹੀਨ ਲਖੀਜੈ।
ਵਿਦਿਆ ਕੋ ਅਭਿਆਸ ਕਰੀਜੈ। ਦੁਖੀ ਦੇਖ ਕੇ ਕਰੁਣਾ ਕੀਜੈ ॥੩੬॥

ਸ਼ਾਂਤੀ, ਖਿਮਾ, ਨਿੰਮ੍ਰਤਾ, ਧਾਰੇ। ਤਾਂ ਕੋ ਕਦੇ ਨ ਕਰ ਤ੍ਰਿਸਕਾਰੇ।
ਲੋਭੀ ਕੋ ਸੰਤੋਖ ਨ ਆਵੈ। ਕਾਮੀ ਕੋ ਜਤ ਰਹਿਣ ਨ ਭਾਵੈ ॥੩੭॥
ਅੰਨ ਬਸਤਰ ਘਰ ਸੇਜ ਬਿਗਾਨੀ। ਨਾਰੀ ਪਰ ਕੀ ਤਜੈ ਸੁਜਾਨੀ।
ਹਰਿ ਪੂਜਨ ਜਿਹ ਠੌਰੈ ਨਾਹੀ। ਲੜਾਈ ਅਧਿਕ ਹੋਇ ਰਹੈ ਜਾਹੀ ॥੩੮॥

ਅਪਨਾ ਬਚਨ ਨ ਮਾਨੈ ਕੋਈ। ਤਹਾਂ ਸੰਪਦਾ ਨਾਸੈ ਜੋਈ।
ਸ਼ੋਕ ਬਰਾਬਰ ਵੈਰੀ ਨਾਹੀ। ਭਗਤਿ ਬਰਾਬਰ ਸੁਖ ਨਾ ਕਾਹੀ ॥੩੯॥
ਕੁਸ਼ਟੀ ਮਾਸ ਤਿਆਗੇ ਭਲਾ। ਤਾਪ ਚੜੇ ਘ੍ਰਿਤ ਖਾਇ ਨ ਤਲਾ।
ਪੀੜ ਵਿਖੇ ਨਹਿ ਭੋਜਨ ਜੇਵੈ। ਵੈਦੰਗੀ ਪੜ੍ਹ ਪਾਵੈ ਭੇਵੈ ॥੪੦॥

ਭਲੇ ਕਰਮ ਮਹਿ ਆਲਸ ਤਿਆਗੈ। ਬੁਰੇ ਕਾਮ ਕੋ ਨੀਂਦ ਜਿਉਂ ਲਾਗੈ।
ਸੰਤੋਖੀ ਹੋਇ ਸਮਾ ਗੁਜਾਰੈ। ਹਰਿ ਕੀ ਭਗਤੀ ਸਤਿ ਸੰਗ ਧਾਰੈ ॥੪੧॥
ਅੰਮ੍ਰਿਤ ਵੇਲੇ ਦਾਰਿਦ ਤਿਆਗੈ। ਮਿਲ ਸੰਗਤਿ ਸੋ ਕੀਰਤਨ ਪਾਗੈ।
ਨਾਮ, ਦਾਨ, ਇਸ਼ਨਾਨ, ਜੋ ਤੀਨੇ। ਕਰੈ ਸਦਾ ਸੁਖ ਰਹੈ ਪ੍ਰਬੀਨੇ ॥੪੨॥

ਭੂਲ ਆਪਣੀ ਸੰਗਤਿ ਮਾਹੀ। ਮਨ ਬਿਕਾਰ ਤਜ ਲੇਹਿ ਬਖਸ਼ਾਹੀ।
ਪਰ ਜਸ ਸੁਣ ਨਹਿ ਸਾੜ ਕਰੀਜੈ। ਗੁਰ ਹਰਿ ਦਾਤ ਲਖ ਸੁਖੀ ਰਹੀਜੈ ॥੪੩॥
ਜੇ ਵਡਿਆਈ ਚਾਹਿਤ ਰਿਦਾ। ਹਉਮੈ ਤਿਆਗ ਪਾਵੇਂ ਜਸ ਸਦਾਂ।
ਚਾਰ ਪਦਾਰਥ ਸੰਗਤਿ ਸੇਵਾ। ਕਰੈ ਜੋ ਪਾਵੈ ਇਤ ਉਤ ਮੇਵਾ ॥੪੪॥

ਧਰਮ ਸਹਿਤ ਜੀਵਨ ਜਗ ਭਲਾ। ਬਿਨਾ ਧਰਮ ਜਿਊਣਾ ਹੈ ਅਫਲਾ।
ਬਾਣੀ ਰਸ ਮੇਂ ਭਿੱਜੀ ਬੋਲੈ। ਮਨ ਨਿਸਕਪਟ ਰਹੈ ਨਿਰਮੋਲੈ ॥੪੫॥
ਗੁਰ ਕੋ ਆਪਾ ਬੇਚਨ ਕੀਜੈ। ਭਲਾ ਬੁਰਾ ਕੋ ਕਛੂ ਕਹੀਜੈ।
ਨਿੰਦ ਕਰੈ ਤਾਂ ਗੁਰ ਨ ਤਿਆਗੈ। ਸਿਫਤ ਕਰੈ ਤਾਂ ਹਰਿ ਜਸ ਪਾਗੈ ॥੪੬॥

ਬੁਧ ਏਹੁ ਕਰ ਪਰਉਪਕਾਰਾ। ਨਾਸੈ ਬੁਧ ਜੋ ਹਰਿ ਨ ਉਚਾਰਾ।
ਥੋੜ੍ਹਾ ਖਾਵੈ ਜੋ ਬੋਲੇ ਥੋਰਾ। ਥੋੜ੍ਹਾ ਸਮੇਂ ਸੁਰਤ ਸ਼ਬਦੇ ਜੋਰਾ ॥੪੭॥
ਝਗਰਾ ਕਿਸੇ ਨ ਕਰੈ ਕਦਾਈ। ਅਮਲ ਕੋਇ ਬਿਨ ਅੰਨ ਨ ਲਾਈ।
ਅਕਾਲ ਸ਼ਰਣ ਸਭ ਭੈ ਜਗ ਨਾਸੈ। ਧਰਮ ਸਹਾਈ ਸਦਾ ਕਰਾਸੈ। ੪੮॥
ਕਾਲ ਸੀਸ ਪਰ ਖੜਾ ਪਛਾਨੈ। ਬੁਰਾ ਨ ਕਬਹੀ ਕਿਸੈ ਬਖਾਨੈ।
ਚਿੰਤਾ ਤਿਆਗ ਨਾਮ ਰਸ ਮਾਨੈ। ਦੁਰਜਨ ਸੰਗਤਿ ਭੂਲ ਨ ਠਾਨੈ ॥੪੯॥

ਮੀਠਾ ਸਦਾ ਬੋਲਨ ਨਿਰਬਾਹੈ। ਸਾਧ ਸੰਗਤਿ ਪ੍ਰਿਯ ਬਚਨ ਉਮਾਹੈ।
ਊਚਾ ਹੰਕਾਰ ਕਾ ਵਾਕ ਨ ਕਹੈ। ਮਾਨ ਵਡਿਆਈ ਮੂਲ ਨ ਚਹੈ ॥੫੦॥
ਸੁਖ ਸੰਸਾਰ ਕੇ ਮਾਹਿ ਜੋ ਸਾਰੇ। ਦੂਖ ਹੋਹਿ ਅੰਤੈ ਤਿਸ ਭਾਰੇ।
ਹਰਖ ਮਾਹਿ ਭੈ ਸ਼ੋਕ ਉਪੰਨਾ। ਧਨ ਮਾਹਿ ਭੈ ਰਾਜੇ ਮੰਨਾ ॥੫੧॥
ਭੋਗਾਂ ਮੇਂ ਭੈ ਰੋਗ ਉਠੰਤੇ। ਜੈਤਿ ਮਾਹਿ ਭੈ ਸ਼ੱਤਰੂ ਅੰਤੇ।
ਦੇਹ ਵਿਖੈ ਭੈ ਕਾਲ ਸਦਾਈ। ਵਿਦਿਆ ਮੇਂ ਭੈ ਵਾਦ ਹਰਾਈ ॥੫੨॥

ਤਪੀਏ ਹੈ ਮਨ ਇੰਦ੍ਰੀ ਵਿਸ਼ੈ। ਭੈ ਸਭ ਦ੍ਵੈਤ ਵਿਖੇ ਹੈ ਬਸੈ।
ਨਿਰਭਉ ਸ੍ਰੀ ਅਕਾਲ ਹੈ ਏਕੋ। ਬਿਨ ਭੈ ਤਾਂਕੇ ਭਗਤ ਬਿਲੋਕੋ ॥੫੩॥
ਸ੍ਰੀ ਅਕਾਲ ਕੋ ਭਜ ਸਦ ਭਾਈ। ਪਰਉਪਕਾਰ ਕਰੋ ਚਿਤ ਲਾਈ।
ਸ੍ਰੀ ਗੁਰ ਨਾਨਕ ਜੀ ਦਸਮੇਸ਼। ਰਾਖੈ ਲਾਜ ਅਕਾਲ ਹਮੇਸ਼ ॥੫੪॥
ਨੀਤੀ ਸਾਚੀ ਸਭ ਸਿਰ ਮੌਰਾ। ਨਾਮ ਜਪੇ ਨਹਿ ਬੋਲੇ ਕੌਰਾ।
ਹਉਮੈ ਤਿਆਗ ਗੁਰੂ ਮਤ ਪਾਵੇ। ਆਪ ਤਰੇ ਸਭ ਲੋਕ ਤਰਾਵੇ ॥੫੫॥
ਸੁਣ ਕੈ ਗੁਰਦਿਆਲ ਸਿੰਘ ਜੀ ਗਿਆਨੀ। ਪ੍ਰੀਤੀ ਸੰਤ ਚਰਨ ਮਨ ਬਾਨੀ।
ਚਾਟਿਨ ਜਿਹਬਾ ਸੋਂ ਚਹਿ ਚਰਨਾ ਸੰਤ ਹਟਾਯਾ ਇਉਂ ਨਹਿ ਕਰਨਾ ॥੫੬॥
ਭਯੋ ਗਦ ਗਦ ਭੂਲਿਓ ਆਪਾ। ਜਨਮ ਸਰਬ ਸੇਵਾ ਮੇਂ ਅਰਾਪਾ।
ਸੰਤ ਆਪ ਕੇ ਕੰਠ ਲਗਾਯੋ। ਕਰਿ ਤਿ ਨਿਹਾਲ ਊਚਾ ਪਦ ਪਾਯੋ ॥੫੭॥
ਸੰਤ ਕ੍ਰਿਪਾ ਕਰ ਸਭ ਕਿਛੁ ਦੀਨਾ। ਬਿਹਾਰ ਨੀਤੀ ਮੇਂ ਨਿਪੁੰਨ ਕੀਨਾ।
ਸੇਵਾ ਮੇਂ ਮੋਹਿਰੀ ਸਭਹੀ ਕਾ। ਗਿਆਨ ਸਿਖਾਯੋ ਅਪਨੇ ਜੀ ਕਾ ॥੫੮॥
ਕਥਾ ਦੂਸਰੀ ਕਮੇਟੀ ਮਾਂਹੀ। ਜੇਹਲ ਮੁਲਤਾਨ ਪੜ੍ਹਾਈ ਜਾਂਹੀ।
ਚਰਚਾ ਮੇਂ ਕੋ ਜੀਤੈ ਨਾਹੀ। ਭਗਤੀ ਅੰਗ ਰਿਦੇ ਅਧਿਕਾਹੀ ॥੫੯॥
ਸਿੰਘਨ ਸਾਥ ਸਦਾ ਰਹਿ ਮੇਲਾ। ਚਾਹਿਤ ਨਾਹੀਂ ਹੋਣ ਇਕੇਲਾ।
ਸੇਵਾ ਅਧਿਕ ਕਰਾਵਤ ਸਦਾ। ਗਿਆਨ ਅਖੰਡ ਮੇਂ ਇਸਥਿਤ ਤਦਾ ॥੬੦॥

(੧੨) ਗਿਆਨੀ ਗੁਰਦਿਆਲ ਸਿੰਘ ਜੀ ਡਰੋਲੀਉ ਵਾਚ ॥

ਦੋਹਿਰਾ—ਗਿਆਨ ਸਮੱਗਰੀ ਨਦਰ ਤੇ, ਦੇਵਹੁ ਸੰਤ ਸੁਨਾਇ।
ਚੌਦਹਿ ਰਤਨ ਬਖਾਨੀਏ, ਮੋਹਿ ਸੁਨਣੇ ਕਾ ਚਾਇ ॥੬੧॥

ਸ੍ਰੀ ਸੰਤ ਜੀਉ ਵਾਚ ॥

ਚੌਪਈ—ਅਪਨੇ ਗੁਣ ਕੀ ਸਿਫਤ ਨ ਕਰਨੰ। ਧਰਮ ਨਿਜ ਜਸੁ ਹੇਤ ਨ ਬਰਨੰ।
ਦੁਖ ਕਿਸੇ ਨਹਿ ਜੀਵ ਕੋ ਦੇਨਾ। ਨਿਰਬਲ ਕਾ ਅਪਰਾਧ ਸਹਿ ਲੈਨਾ ॥੬੨॥
ਅਕੁਟਲੰ ਰਹਿਣਾ ਨੀਤ ਪਿਆਰੇ। ਗੁਰ ਸੇਵਾ ਤਨ ਮਨ ਧਨ ਵਾਰੇ।
ਜਲ ਮਾਟੀ ਤੇ ਤਨ ਸੁਧ ਕੀਜੈ। ਰਾਗ ਦ੍ਵੈਖ ਤਜ ਮਨ ਸੁਧ ਥੀਜੈ ॥੬੩॥
ਮੁਕਤਿ ਮਾਰਗ ਮੇਂ ਦ੍ਰਿੜ੍ਹ ਭਰੋਸਾ। ਸੰਜਮ ਸਦਾ ਸਰੀਰ ਰਖੋਸਾ।
ਇੰਦਰੀ ਵਿਸ਼ੇ ਤੇ ਕਰ ਵੈਰਾਗਾ। ਨਿਰਹੰਕਾਰ ਹੋਇ ਬਡ ਭਾਗਾ ॥੬੪॥
ਜਨਮ ਮਰਨ ਜਰਾ ਰੋਗ ਜੋ ਦੁਖਾ। ਦੋਖ ਰੂਪ ਸਮਝੇ ਗੁਰਮੁਖਾ।
ਇਸਤ੍ਰੀ ਪੁਤਰ ਮੋਹਿ ਤਿਆਗੇ। ਪੁਤਰ ਆਦਿ ਸੁਖ ਦੁਖ ਬੈਰਾਗੇ ॥੬੫॥
ਭਲੇ ਬੁਰੇ ਸੰਗ ਸਮਚਿਤ ਰਹਿਣਾ। ਹਰਿ ਬਿਨਤਜਾਗ ਇਕ ਮਨ ਹਰਿ ਗਹਿਣਾ।
ਚਿਤ ਪ੍ਰਸੰਨ ਹਿਤ ਰਹੈ ਇਕਾਂਤੀ। ਬਾਹਰ ਮੁਖ ਜਨ ਤਿਆਗ ਸੰਗਾਤੀ ॥੬੬॥
ਤੱਤਤ੍ਵੰ ਪਦਾਰਥ ਸੋਧਨ ਕਰਨਾ। ਮੁਕਤਿ ਸਰਬ ਸੇ ਊਚ ਬਿਚਰਨਾ।
ਬੀਸ ਗੁਣ ਏਹੁ ਗਿਆਨ ਸਮੱਗਰੀ। ਬਰਨੇ ਭਿੰਨ ਭਿੰਨ ਉਜੱਗਰੀ ॥੬੭॥

ਚੌਦਹਿ ਰਤਨ ਅਬਹਿ ਸੁਣ ਲੀਜੇ। ਮਨੋਰਥ ਅਪਣਾ ਪੂਰਣ ਕੀਜੇ।
ਸ੍ਰੀ, ਮਣ, ਰੰਭਾ, ਅਮੀ, ਸ਼ਰਾਬਾ। ਸੰਖ, ਐਰਾਪਤ, ਵਿਖੰ ਹਿਸਾਬਾ ॥੬੮॥
ਕਾਮਧੇਨ, ਸਸਿ, ਕਲਪਤਰੂ ਹੈ। ਧਨਖ, ਧਨੰਤਰ, ਬਾਜ ਪੂਰੂ ਹੈ।
ਅੰਤ੍ਰੀਵ ਰਤਨ ਅਬ ਸੁਣੋ ਪਿਆਰੇ। ਚੌਦਾਂ ਗਿਣ ਕੇ ਲੇਹੁ ਨਿਹਾਰੇ ॥੬੯॥

ਦੋਹਿਰਾ–ਸ੍ਰੀ ਭਗਤੀ ਕੋ ਜਾਨੀਏ, ਸ਼ਰਧਾ ਰੰਭਾ ਮਾਨ।
ਛਿਮਾ ਧੇਨ ਹੈਯ ਜੋਗ ਹੀ, ਧਨੰਤਰ ਸਾਸਤ ਜਾਨ ॥੭੦॥
ਅਭਿਆਸ ਕਲਪਤਰ ਹੋਯੋ, ਪ੍ਰਵਿਰਤੀ ਵਿਖ ਸੋਇ।
ਨਾਮ ਸੁਧਾ ਸਤਸੰਗ ਗਜੁ, ਧਰਮ ਧਨਖ ਅਵਿਲੋਇ ॥੭੧॥
ਪ੍ਰੇਮ ਮਦ ਤੇ ਮਸਤ ਹੋਇ, ਸੰਖ ਸੁਸ਼ੀਲ ਸੁਭਾਇ।
ਕੌਸਤਕ ਮਣ ਸੀਤਲ ਭਈ, ਸ਼ਾਂਤਿ ਸਸੀ ਦਿਖਰਾਇ ॥੭੨॥

ਚੌਪਈ–ਸੰਤਾਂ ਕਿਹਾ ਏ ਰਤਨ ਲਖੀਜੇ। ਧਾਰ ਸੁਖੀ ਹੋਇ ਅਨ ਸੁਖ ਦੀਜੇ।
ਸੁਣ ਕੇ ਗੁਰੂਦਿਆਲ ਸਿੰਘ ਕਹਿਯੋ। ਕਿਰਪਾ ਹੋਇ ਆਪ ਕੀ ਚਹਯੋ ॥੭੩॥
ਸੰਤਾਂ ਸੇਵਾ ਹਿਤ ਇਸੁ ਲਾਯਾ। ਠਕੁਰ ਵਾਲ ਗੁਰਦੁਆਰਾ ਪਾਯਾ।
ਸਤਿਗੁਰ ਨਾਨਕ ਜੀ ਤਹਿ ਆਏ। ਯਾਦਗਾਰ ਗੁਰਦੁਆਰਾ ਥਾਏ ॥੭੪॥
ਸਿਮਰੈ ਨਾਮ ਮਸ਼ਹੂਰ ਵਥੇਰਾ। ਰਾਜਸੀ ਠਾਟ ਰਖਤਿ ਬਹੁਤੇਰਾ।
ਕੀਰਤਨ ਸੋਹਣਾ ਕਰੈ ਕਰਾਵੈ। ਸੋਹਿਣੀ ਅਵਾਜ ਸੰਗਤਿ ਮਨ ਭਾਵੈ ॥੭੫॥

ਸੰਤਾਂ ਤੇ ਏਹੁ ਭੀ ਵਰੁਸਾਯਾ। ਸੇਵਾ ਕਰੈ ਪ੍ਰੇਮ ਰਿਦ ਲਾਯਾ।
ਠਕੁਰ ਵਾਲ ਹੀ ਰਹੈ ਸਦਾਈ। ਪ੍ਰਚਾਰ ਹਿਤ ਬਾਹਰ ਭੀ ਜਾਈ ॥੭੬॥
ਸਰਦਾਰਨ ਸੰਗ ਮੇਲ ਬਹੁ ਰਾਖੈ। ਤਿਨ ਕੇ ਕੋਠੀ ਰਹਿ ਪ੍ਰਿਮ ਚਾਖੈ।
ਨਾਮੁ ਸੰਗ ਜਿਨ ਪ੍ਰੀਤੀ ਲਾਈ। ਜਹਾਂ ਜਾਇ ਤਹਿ ਸੋਭਾ ਪਾਈ ॥੭੭॥

ਸੂਰਬੀਰ ਭੀ ਏਹੁ ਅਛੇਰਾ। ਬਣੈ ਜੰਗ ਤਉ ਕਰੈ ਨ ਦੇਰਾ।
ਕਾਢੈ ਕਿਰਚਿ ਲੇਹਿ ਚਮਕਾਈ। ਬਹੁਤੇ ਸੱਤ੍ਰ ਗਿਨੈ ਨ ਕਾਈ ॥੭੮॥
ਸੰਤਾਂ ਸੰਗ ਅਤਿਅੰਤਿ ਪ੍ਰੀਤੀ। ਗੁਰਬਾਣੀ ਰਸੁ ਸ਼ੁਧਾ ਲੀਤੀ।
ਰਹਿਤ ਬਹਿਤ ਰਾਖੈ ਰੁਚ ਠਾਨੀ। ਭਲਾ ਪ੍ਰਚਾਰ ਕਰੈ ਵਖਿਆਨੀ ॥੭੯॥

ਸੰਤਾਂ ਕੀ ਵਡੀ ਵਡਿਆਈ। ਇਸ ਸੇਵਕ ਕੇ ਮਨ ਮੇਂ ਭਾਈ।
ਮਿਲ ਸੰਤਾਂ ਸੰਗ ਸੀਖੀ ਬਾਣੀ। ਪਰਮ ਪਦੁ ਕੇ ਰਸ ਲਪਟਾਣੀ ॥੮੦॥
ਸੁਣੇ ਗਿਆਨ ਮਨ ਭੌਰਾ ਕੀਨਾ। ਅਰਥ ਸੁਗੰਧ ਪਾਇ ਲਿਵ ਲੀਨਾ।
ਚੌਦਾਂ ਰਤਨ ਰਿਦੇ ਮੱਧ ਜੜੇ। ਕੀਰਤਨ ਕਥਾ ਹਮੇਸ਼ਾਂ ਪੜੇ ॥੮੧॥

ਸੰਤ ਕੰਠ ਸੰਗ ਲਾਇ ਪਿਆਰਾ। ਕੀਆ ਅਨੰਦ ਜਾਣ ਅਧਿਕਾਰਾ।
ਅਖੰਡ ਰੂਪ ਕੀ ਸੋਝੀ ਦੀਨੀ। ਜੀਤ ਬਿਕਾਰ ਲੇਹੁ ਤੁਮ ਚੀਨੀ ॥੮੨॥
ਭਯੋ ਨਿਹਾਲ ਸੰਤ ਸੰਗ ਪਾਈ। ਸਾਗਰ ਮਿਲ ਜਿਮ ਨਦੀ ਥਿਰਾਈ।
ਪਰਉਪਕਾਰ ਸੰਤ ਜੀ ਤੇਰਾ। ਗਾਵਤ ਰਹੈ ਸਦਾ ਮਨ ਮੇਰਾ ॥੮੩॥

(੧੩) ਗਿਆਨੀ ਨਰਾਇਣ ਸਿੰਘ ਜੀਉ ਵਾਚ ॥

ਦੋਹਿਰਾ–ਸਿੱਧ ਅਠਾਰਾਂ, ਨਿੱਧ ਨਵ, ਰਿੱਧੀ ਦੇਹੁ ਸੁਣਾਇ ॥
ਬਿਨਤੀ ਮੇਰੀ ਮਾਨ ਕੇ, ਭਿੰਨ ਭਿੰਨ ਸਮਝਾਇ ॥੮੪॥

ਸ੍ਰੀ ਸੰਤ ਜੀਉ ਵਾਚ ॥

ਦੋਹਿਰਾ–[1]ਅਣਮਾ ਪ੍ਰਮਾਣੂ ਹੋਇ ਕੈ, ਸਭ ਥਾਂ ਕਰੈ ਪ੍ਰਵੇਸ।
[2]ਮਹਿਮਾਂ ਤਨ ਬਿਸਥਾਰ ਕਰ, ਬਾਵਨ ਜਿਉਂ ਬਡ ਵੇਸ ॥੮੫॥
[3]ਗਰਮਾ ਸੂਖਮ ਹੋ ਬਲੀ, ਅੰਗਦ ਲਾਤ ਸਮਾਨ।
[4]ਲਘੁਮਾ ਭਾਰੀ ਤੇ ਬਣੇ, ਛੋਟਾ ਦੇਹਿ ਅਸਾਨ ॥੮੬॥
[5]ਪ੍ਰਾਪਤ ਮਨ ਬਾਂਛਤ ਕਰੈ, ਜੋ ਇਛਾ ਹੋਇ ਚੀਜ ॥
[6]ਪ੍ਰਕਾਮ ਜਲ ਜਿਉ ਲੈ ਹੁਵੈ, ਲਖਤਾ ਮਨ ਕੀ ਬੀਜ ॥੮੭॥
[7]ਈਸਤਾ ਇਛਾ ਆਪਣੀ, ਪ੍ਰੇਰਣ ਸਭ ਕਰ ਲੇਇ।
[8]ਬਸਤਾ ਜੋ ਕਾਮਨਾ ਭਈ, ਪੂਰਨ ਆਗਿਆ ਕੇਇ ॥੮੮॥
ਅਸ਼ਟ ਸਿਧ ਏਹੁ ਮੁਖ ਹੈ, ਗੌਣ ਸੋ ਦਸ ਪਹਿਚਾਨ।
ਜੋਗਾਭਿਆਸੀ ਗੌਣ ਮੁਖ, ਸ਼ਕਤੀ ਸਿਧੀ ਜਾਨ ॥੮੯॥
[9]ਅਨੂਰਮੀ ਤ੍ਰਿਖਾਦਿ ਖਟ, ਉਰਮੀ ਨਾਹਿ ਬਿਆਪਿ।
[10]ਦੂਰ ਸ੍ਰਵਣ ਦੂਰ ਬੈਠਿਆਂ, ਸਭ ਕੀ ਬਾਤ ਸੁਣ ਆਪ ॥੯੦॥
[11]ਦੂਰ ਦਰਸ਼ਨ ਦੂਰ ਹੋਤ ਹੀ, ਸਭ ਕੋ ਨੇਤ੍ਰੀ ਦੇਖ।
[12]ਮਨੋ ਬੇਗ ਮਨ ਫੁਰਨ ਤੇ, ਜਾਵੈ ਚਾਹਿ ਜਿ ਪੇਖ ॥੯੧॥
[13]ਕਾਮ ਰੂਪ ਤੈਸਾ ਬਣੇ, ਜੈਸੀ ਰੂਪ ਹੋ ਚਾਹਿ।
[14] ਪਰ ਕਾਂਇ ਪ੍ਰਵੇਸ਼ ਪਰਿ, ਦੇਹ ਮੇਂ ਭੂਤ ਜਿਉਂ ਧਾਹਿ ॥੯੨।
[15]ਸੁਛੰਦ ਮ੍ਰਿਤੂ ਨਿਜ ਇੱਛ ਤੇ, ਦੇਹੀ ਦੇਵੈ ਛੋਰ।
[16]ਸੁਰ ਕਰੀੜਾ ਦਰਸ਼ਨ ਸਿਧੀ, ਦੇਵ ਅਪੱਛਰਾਂ ਹੇਰ ॥੯੩॥
[17]ਸੰਕਲਪ ਸਿਧ ਪੂਰਣ ਕਰੈ, ਰਿਦੈ ਮਨੋਰਥ ਜੋਇ।
[18]ਅਪ੍ਰਤਹਤ ਗਤ ਚਾਂਹਿ ਜਹਿ, ਜਾਵੈ ਝਟ ਪਟ ਸੋਇ ॥੯੪॥
ਸਿੱਧ ਅਠਾਰਾਂ ਏ ਭਈ, ਨਵ ਨਿਧੀ ਸੁਣ ਏਹੁ।
ਭਿੰਨ ਭਿੰਨ ਬਰਣਿਤ ਭਲੇ, ਜੋ ਇੱਛਾ ਇਨ ਲੇਹੁ ॥੯੫॥

ਚੌਪਈ–[1]ਪਦਮ ਸ੍ਵਰਣ ਤੇ ਕਾਜ ਚਲਾਵੈ। ਧਰਮ ਮੰਦਰ ਕੋ ਨੀਕ ਬਨਾਵੈ।
[2]ਮਹਾਂ ਪਦਮ ਹੈ ਹੀਰੇ ਮੋਤੀ। ਉਤਮ ਕੋ ਦੇ ਦਾਨ ਮਨੋਤੀ ॥੯੬॥
[3]ਮਕਰ ਸ਼ਸਤ੍ਰ ਸੰਗ ਹੇਤ ਘਨੇਰਾ। ਢਾਲ ਬੰਦੂਕ ਰਾਜੇ ਸੰਗ ਮੇਰਾ।
[4]ਕਛਪ ਸਮਾਨ ਸੰਕੋਚ ਬਿਹਾਰਾ। ਧਨ ਦਾਬੇ ਨਹਿ ਕਰ ਉਪਕਾਰਾ ॥੯੭॥
[5]ਮੁਕੰਦ ਬਾਜੇ ਰਾਗ ਗਵਈਏ। ਭੋਗ ਵੇਸਵਾ ਧਨ ਖਰਚਈਏ।
[6]ਕੁੰਦ ਵਡਿਆਈ ਚਾਹਿ ਘਨੇਰੀ। ਨਾਰੀ ਪੁਤਰ ਪ੍ਰੀਤ ਬਹੁਤੇਰੀ ॥੯੮॥

'ਨੀਲ ਬਗੀਚੇ ਲਾਇ ਫੁਲਵਾਰੀ । ਭੋਗੈ ਭੋਗ ਬਸਤੁ ਵਾਪਾਰੀ ।
'ਸੰਖ ਆਪ ਸਭ ਚੰਗਾ ਖਾਵੈ । ਪਰ ਕੋ ਮੈਲ ਕੁਚੈਲ ਪੈਨਾਵੈ ॥੯੯॥
ਖਰਬ ਨਿਧ ਸਭ ਹੋਇ ਪਦਾਰਥ । ਪੂਰੇ ਅਪਨੇ ਈਹਾਂ ਸੁਆਰਥ ।
ਇਕ ਹੈ ਔਰ ਵਿਧੀ ਨਉ ਨਿਧੀ । ਤਿਨ ਕੀ ਐਸੇ ਜਾਨਹੁ ਬਿਧੀ ॥੧੦੦॥

ਦੋਹਿਰਾ-ਅਸਨ, ਬਸਨ, ਭੂ, ਕਨਕ ਪੁਨ, ਦਾਸੀ, ਚੋਪ ਗੁਲਾਮ ।
ਰਥਵਾਹੇ, ਹਿੰਡਾਏ ਜਾਨੀਏ, ਯੇ ਨਉ ਨਿਧ ਕੇ ਨਾਮ ॥੧੦੧॥

ਚੌਪਈ-ਰਿਧੀ ਸੁਨਹੁ ਏਸ ਕੇ ਆਖੇ । ਛਿਲੇ ਕਾਢ ਕਰਤਾ ਅਭਿਲਾਖੇ ।
ਮੋਰੇ ਅੰਨ ਨਿਖੂਟ ਨ ਜਾਈ । ਜਿਮ ਰੂਪੇ ਕੀ ਸਾਖੀ ਗਾਈ ॥੧੦੨॥
ਭਾਈ ਰੂਪ ਭੋਜਨ ਲੇਈ । ਬਾਹਿਰ ਖੇਤ ਲੇ ਜਾਵਤ ਸੇਈ ।
ਬਾਢਤ ਜਹਾਂ ਬ੍ਰਿਛ ਇਨ ਬੰਧੂ । ਭਾਈ ਰੂਪੇ ਕੋ ਪਿਤ ਸੰਧੂ ॥੧੦੩॥
ਗੁਰ ਛੇਵੇਂ ਜਹਿ ਜੰਗ ਰਚਾਯਾ । ਦੋ ਸੌ ਤੁਰਕ ਭਗੈਲ ਹੋਇ ਆਯਾ ।
ਭੁਖੇ ਭੋਜਨ ਖੋਸਨ ਚਾਹੈ । ਭਾਈ ਰੂਪੇ ਕਹਾ ਤਿਨ ਪਾਹੈ ॥੧੦੪॥
ਪੰਗਤਿ ਲਾਇ ਬੈਠ ਸਭ ਜਈਐ । ਭੋਜਨ ਸਭ ਕੋ ਦੇਹ ਤੁਮ ਖਈਐ ।
ਜੋ ਗੁਰ ਸਰ ਤੇ ਤੁਰਕ ਥੇ ਆਏ । ਪੰਗਤਿ ਲਾਇ ਬੈਠੇ ਹਰਿਖਾਏ ॥੧੦੫॥
ਟੋਕਰੀ ਤੇ ਭਾਈ ਲੇ ਰੋਟੀ । ਦੀਨੀ ਖਵਾਇ ਸਭੈ ਬਿਨ ਤੋਟੀ ।
ਰਜੇ ਸਭੈ ਲਾਹੌਰੈ ਆਏ । ਭਾਈ ਰੋਟੀਆਂ ਬਾਕੀ ਬਚਾਏ ॥੧੦੬॥
ਆਨ ਪਿਤਾ ਅਰ ਸਗਰੇ ਬਾਢੀ । ਦੀਨ ਖਵਾਇ ਨ ਮੁਕੀਆਂ ਡਾਢੀ ।
ਏ ਸਿਖਾਂ ਮੇਂ ਸੁਤੇ ਬਿਰਾਈ । ਰਿਧੀ ਆਣ ਲੋਕ ਤਰਸਾਈ ॥੧੦੭॥
ਅਥਵਾ ਭਾਈ ਭਗਤੂ ਪ੍ਰੇਮੀ । ਖੇਤੀ ਗੁਰ ਘਰ ਕਰ ਨਿਤ ਨੇਮੀ ।
ਹਾੜੀ ਬਾਢਤ ਸਿਖ ਪਿਆਰੇ । ਘ੍ਰਿਤ ਮਾਂਗਿਓ ਦੇਹੁ ਖਵਾਰੇ ॥੧੦੮॥
ਬਪਾਰੀ ਫੇਰੂ ਆਵਤ ਹੇਰਾ । ਕੁੱਪੀ ਘ੍ਰਿਤ ਕੀ ਪੂਰ ਤਿਸ ਬੇਰਾ ।
ਮਾਂਗੀ ਮੋਲ ਲੇਇ ਬਰਤਾਈ ਸਭ ਕੋ ਤ੍ਰਿਪਤਾਇ ਰਜਾਯੋ ਭਾਈ ॥੧੦੯॥
ਕੁੱਪੀ ਮੇਂ ਕਛੁ ਘ੍ਰਿਤ ਰਹਾਯੋ । ਭਾਈ ਫੇਰੂ ਲੈ ਘਰ ਆਯੋ ।
ਰਾਤੀ ਕੀਲੀ ਸੰਗ ਝੁਲਾਈ । ਸਵੇਰੇ ਲੈ ਹੂੰ ਪੈਸੇ ਜਾਈ ॥੧੧੦॥
ਉਠ ਸਵੇਰੇ ਜਬੈ ਨਿਹਾਰੀ । ਪੂਰੀ ਘ੍ਰਿਤ ਤੇ ਅਚਰਜ ਧਾਰੀ ।
ਸਿਖ ਹੋਯੋ ਗੁਰ ਸਤਵੇਂ ਕੇਰਾ । ਰਿਧੀ ਅਤੋਟਿ ਰਹੈ ਜਿਮ ਹੇਰਾ ॥੧੧੧॥
ਥੋੜਾ ਅੰਨ ਵਰਤਾਵੈ ਨਿੱਤਾ । ਮੁਕੈ ਨਾਹਿ ਵਧੈ ਸੰਗ ਦਿਤਾ ।
ਐਸੀ ਰਿਧ ਪਛਾਨਹੁ ਭਾਈ । ਸਿੱਖ ਕੀ ਚਰਨ ਧੂੜ ਤੇ ਪਾਈ ॥੧੧੨॥

ਦੋਹਿਰਾ-ਪੰਚ ਸੇਰ ਲੈ ਅੰਨ ਕੋ, ਵਰਤਾਵੈ ਦਿਨ ਆਠ ।
ਨਾਹਿ ਨਿਖੁਟੈ ਅੰਨ ਜੋ, ਰਿਧੀ ਐਸਾ ਠਾਠ ॥੧੧੩॥

ਚੌਪਈ-ਮੋਹਿ ਹੋਤ ਇਨ ਸੰਗਭਿ ਕੀਨੇ । ਨਾਮ ਰਿਦੇ ਬਸ ਹੈ ਨਹੀ ਚੀਨੇ ।
ਔਰਨ ਕੋ ਇਨ ਕਹੈ ਸ੍ਵਾਦਾ । ਆਪ ਰਹੈ ਬਿਨ ਰਸ ਸੋ ਬਾਦਾ ॥੧੧੪॥

ਹਿਰਦੇ ਨਾਮ ਵਸੈ ਅਠ ਜਾਮੂ। ਰਿਧ ਸਿਧ ਨਵ ਨਿਧ ਤਾਹਿ ਗੁਲਾਮੂ।
ਤਿਨ ਕੋ ਇਨ ਕੀ ਚਾਹਿ ਨ ਹੋਈ। ਏਹੁ ਤਾਂਕੇ ਚਰਨਾ ਸਰਣੋਈ॥੧੧੫॥
ਅਠਾਰਾਂ ਸਿਧ ਨਾਮੈ ਕੀ ਦਾਸੀ। ਨਵ ਨਿਧ ਰਿਧ ਕਰ ਜੋਰੈ ਪਾਸੀ।
ਆਨੰਦ ਆਤਮਾ ਇਨ ਤੇ ਵੱਡਾ।ਇਨ ਕੋ ਲੇਇ ਕਿਉਂ ਹਰਿ ਰਸ ਛੱਡਾ॥੧੧੬॥
ਨਾਮ ਆਨੰਦ ਇਕ ਸ੍ਵਾਸ ਮਝਾਰੀ। ਆਯਾ ਜਾਂਕੋ ਨਾਹਿ ਬਿਸਾਰੀ।
ਤਹਿ ਸਿਧ ਨਿਧ ਕੋ ਲੋੜ ਨ ਕਾਈ।ਕਿਆ ਇਨ ਤੇ ਕਰਨਾ ਤਹਿ ਭਾਈ॥੧੧੭॥
ਦਰਸਨ ਸ੍ਰੀ ਅਕਾਲ ਜਬ ਕੀਆ। ਮੁਕਤ ਚਾਰ ਨਹਿ ਚਾਹੈ ਹੀਆ।
ਬੈਕੁੰਠ ਆਦਿ ਜੋ ਸੋਹਿਤ ਥਾਨਾ। ਤਾਂਕੋ ਲੋੜ ਨ ਇਨ ਸੰਗਾਨਾ॥੧੧੮॥
ਸਰਬ ਵਿਆਪਕ ਚੇਤਨ ਆਪੇ। ਜੀਵ ਈਸ ਕੋ ਭੇਦ ਨ ਜਾਪੇ।
ਹਉਮੈ ਖੋਇ ਮਿਲੇ ਹਰਿ ਸੰਗਾ। ਝੂਠਾ ਪ੍ਰਪੰਚ ਪਦਾਰਥ ਰੰਗਾ॥੧੧੯॥
ਜਾਣ ਆਤਮਾ ਨੰਦ ਅਪਾਰੀ। ਨਿਕਸੈ ਨਾਹੀ ਏਕਤਾ ਧਾਰੀ।
ਅੰਤਰ ਬਾਹਿਰ ਆਨੰਦ ਪਾਵਾ। ਅਬਿਨਾਸੀ ਪਦ ਏਕੋ ਭਾਵਾ॥੧੨੦॥
ਸੁਣ ਨਰੈਣ ਸਿੰਘ ਭਾ ਪ੍ਰਸੰਨਾ। ਮਸਤ ਰਹੈ ਘੱਟ ਕਰੈ ਬਚੰਨਾ।
ਮਾਲਾ ਫੇਰਤ ਦਿਨ ਤੇ ਰਾਤੀ। ਸੰਤ ਪ੍ਰਤਾਪ ਤੇ ਪਾਈ ਸ਼ਾਂਤੀ॥੧੨੧॥
ਕਥਾ ਪ੍ਰਸੰਗ ਹਿਤ ਪਰਉਪਕਾਰਾ। ਕਰਤਾ ਰਹੈ ਵਿਰਾਗ ਵਿਚਾਰਾ।
ਸੰਤ ਸੰਗ ਜਿਨ ਪ੍ਰੀਤੀ ਲਾਈ। ਪਾਯਾ ਲਾਭ ਦੁਹਿ ਲੋਕ ਸਦਾਈ॥੧੨੨॥
ਕ੍ਰਿਪਾ ਦ੍ਰਿਸ਼ਟ ਤੇ ਪੇਖਿਆ ਸੰਤਾਂ। ਭਯਾ ਨਿਹਾਲ ਜਾਨ ਭਗਵੰਤਾ।
ਗੁਰਬਾਣੀ ਸੋਂ ਨੇਹੁ ਘਨੇਰਾ। ਸਿਮਰੈ ਨਾਮ ਜਿਨ ਰਿਦੇ ਬਸੇਰਾ॥੧੨੩॥
ਧੰਨ ਧੰਨ ਭਾਖੈ ਮੁਖ ਤੇ ਏਹੀ। ਪ੍ਰਉਪਕਾਰ ਧਰੀ ਸੰਤ ਦੇਹੀ।
ਸੇਵਾ ਕਰੈ ਪ੍ਰੇਮ ਉਮਗਾਈ। ਸਫਲੀ ਕਰੀ ਦੇਹ ਨਿਜ ਭਾਈ॥੧੨੪॥

(੧੪) ਸੰਤ ਹਜੂਰਾ ਸਿੰਘ ਜੀ ਵਾਚ॥

ਦੋਹਿਰਾ–ਸਮਾਧੀ ਕੇ ਪ੍ਰਕਾਰ ਕੀ, ਕਹੀਏ ਸ੍ਰੀ ਮਹਾਰਾਜ।
ਫਲ ਸਮਾਧ ਕੇ ਬਰਨੀਏ, ਮੋਹਿ ਸੰਤ ਸਿਰਤਾਜ॥੧੨੫॥

ਸ੍ਰੀ ਸੰਤ ਜੀਉ ਵਾਚ॥

ਦੋਹਿਰਾ–ਪਿੰਡ ਬ੍ਰਹਮੰਡ ਤ੍ਰਿਪੁਟੀ ਬਨੀ, ਨਾਮ ਰੂਪ ਸਭ ਜਾਨ।
ਨਾਮ ਰੂਪ ਤ੍ਰਿਪੁਟੀ ਨਹੀਂ, ਤਬ ਸਮਾਧ ਪਹਿਚਾਨ॥੧੨੬॥
ਚੌਪਈ–ਸਮਾਧ ਦੋਇ ਪ੍ਰਕਾਰ ਜੋ ਕਹੀਏ ਸਾ ਵਿਕਲਪ ਨਿਰਵਿਕਲਪੰ ਲਹੀਏ।
ਸੰਪ੍ਰਗਜਾਤ ਵਿਕਲਪਹਿ ਜਾਨੋ।ਅਸੰਪ੍ਰਗਜਾਤ ਨਿਰਵਿਕਲਪਹਿ ਮਾਨੋ।
ਸੋਰਠਾ–ਤ੍ਰਿਪੁਟੀ ਵਿਕਲਪਹਿ ਦੇਖ, ਕਰਤਾ ਕਿਰਿਆ ਕਰਮ ਸਭ।
ਸਭੈ ਬ੍ਰਹਮ ਕਰ ਲੇਖ, ਕਿਰਿਆ ਕਰਤਾ ਕਰਮ ਜੋ॥੧੨੮॥
ਦੋਹਿਰਾ–ਤ੍ਰਿਪੁਟੀ ਬ੍ਰਹਮ ਬਖਾਨੀਏ, ਤ੍ਰਿਧਾ ਬ੍ਰਹਮ ਕਰ ਸੋਇ।
ਸਾ ਵਿਕਲਪ ਸਮਾਧ ਇਹੁ, ਤ੍ਰਿਪੁਟੀ ਬ੍ਰਹਮ ਸਮੋਇ॥੧੨੯॥

ਸੋਰਠਾ–ਤ੍ਰਿਪੁਟੀ ਕੋ ਨਹਿ ਤਿਆਗ, ਬ੍ਰਹਮ ਰੂਪ ਤ੍ਰਿਪੁਟੀ ਸਭੈ।
ਗਿਆਤਾ ਗਿਆਨ ਵਿਭਾਗ, ਗੇਯ ਬ੍ਰਹਮ ਵਿਕਲਪਤ੍ਰਿਧਾ ॥੧੩੦॥
ਅੜਿੱਲ–ਤ੍ਰਿਧਾ ਬ੍ਰਿਤ ਪ੍ਰਕਾਸ਼,ਤ੍ਰਿਪਟੀ ਹੈ ਸਬੈ।ਥਾਵਰ ਗੰਗਨ ਜਾਨ,
ਬ੍ਰਹਮ ਤ੍ਰਿਪੁਟੀ ਜਬੈ।ਜੋ ਜਾਨੈ ਸੋ ਬ੍ਰਹਮ,ਜਾਸ ਕਰ ਜਾਨੀਏ।
ਹੋ ਜੋ ਜਾਨਜੋ ਵਹਿ ਏਕ, ਸਭੈ ਪਹਿਚਾਨੀਏ ॥੧੩੧॥
ਨਖ ਸਿਖ ਲੌ ਗਿਆਤਾ, ਬ੍ਰਹਮ ਬਖਾਨੀਏ। ਸਭ ਇੰਦਰਨ ਕੀ ਬ੍ਰਿਤ ਜਹਾਂ ਜਹਿ ਆਨੀਏ।
ਤਾਂਕੋ ਗਿਆਨ ਵਿਖਾਨ ਬ੍ਰਹਮ ਕਰ ਲੇਖੀਏ। ਹੋ ਬਿਬਿਧ ਭਾਂਤ ਬ੍ਰਹਮੰਡ, ਗੇਯ ਹਰਿ ਦੇਖੀਏ॥੧੩੨॥
ਸਾ ਵਿਕਲਪ ਸਮਾਧ, ਇਹੈ ਦ੍ਰਿੜ ਜਾਨੀਐ। ਤਾਂ ਵਿਕਲਪ ਕੋ ਤਿਆਗ, ਨ੍ਰਿਵਿਕਲਪੰ ਠਾਨੀਐ।
ਗਿਆਤਾ ਗਿਆਨ ਗੇਯ,ਏਕਬ੍ਰਹਮ ਹੈ ਸਬੈ।ਹੋਵਿਕਲਪ ਤ੍ਰਿਪੁਟੀ ਨਾਹਿ,ਬ੍ਰਹਮ ਸਿਥਿਤੰਹੈ ਤਬੈ।੧੩੩।
ਨਿਰ ਵਿਕਲਧ ਸਮਾਧ, ਜਬੈ ਇਹੁ ਥਿਰੁ ਭਈ। ਤ੍ਰਿਪੁਟੀ ਲੀਨ ਹੋ ਜਾਇ, ਬ੍ਰਹਮ ਇਕਤਾ ਲਈ।
ਦੁਤੀਏ ਭਾਵਨਹਿ ਕੋਇ,ਕਿੰਚਤਨਹਿ ਫੁਰੈ।ਹੋ ਨਿਰਵਿਕਲਪ ਇਹੁਜਾਨ,ਸਮਾਧ ਸੋਕਿਉਂ ਦੁਰੈ।੧੩੪।
ਦੋਹਿਰਾ–ਅਨਭਵ ਤੇ ਸੁਧ ਪਾਈਐ, ਅਨਭਉ ਦ੍ਰਿੜ ਬਿਨ ਨਾਹਿ।
ਸ੍ਵੈ ਸੰਬੇਦ ਨਹਿ ਬੇਦ ਪਰ, ਸ਼ਾਖੀ ਸੋ ਦਰਸਾਹਿ ॥੧੩੫॥

ਕਬਿੱਤ–

ਭੇਦ ਖਟ ਤਾਂ ਕੇ ਜਾਨੋ ਭਿੰਨ ਭਿੰਨ ਕੈ ਬਖਾਨੋ, ਸੰਪ੍ਰਗਯਾਤ ਸੋ ਸਮਾਧ ਦੋਇ ਭਾਂਤਿ ਜਾਨੀਏ।
ਦ੍ਰਿਸ਼ਯਾਨ ਬੇਧ ਏਕ ਸਬਦਾਨ ਬੇਧ ਦੂਜੇ, ਐਸੀ ਦੁਧਾ ਭੀਤਰ ਸੋ ਬਾਹਰ ਬਖਾਨੀਏ।
ਚਾਰ ਭਾਂਤ ਵਿਕਲਪ ਦੋਇ ਬਿਨਾ ਵਿਕਲਪ, ਭੀਤਰ ਬਾਹਰ ਦੋਊ ਤਾਂਕੈ ਸੰਗ ਮਾਨੀਏ।
ਤੀਨ ਬਿਧ ਹ੍ਰਿਦੇ ਧਾਰ ਤੀਨ ਬਿਧ ਬਾਹਰ ਸੋ, ਖਟ ਭੇਦ ਜਾਣ ਲੇਹੁ ਦ੍ਰਿਸਟ ਮੇਂ ਪਛਾਨੀਏ ॥੧੩੬॥
ਦੋਹਿਰਾ–ਭਿੰਨ ਭਿੰਨ ਬਰਨੋ ਅਬੈ, ਸੁਨੀਏ ਖਟ ਪ੍ਰਕਾਰ। ਹਿਰਦੇ ਕੀ ਪਹਿਲੇ ਸੁਣੋ, ਫਿਰ ਬਾਹਰ ਨਿਰਧਾਰ ॥੧੩੭॥ ਹਿਰਦੇ ਬ੍ਰਿਤ ਨਾਨਾ ਫੁਰੈ, ਕਾਮਾਦਿਕ ਕੋ ਜਾਨ। ਸਾਤਾਦਿਕ ਜੇ ਮੂਢ ਪੁਨ, ਸਭੈ ਵਾਸ਼ਨਾ ਹਾਨ ॥੧੩੮॥ ਦ੍ਰਿਸ ਰੂਪ ਸਭ ਬ੍ਰਿਤ ਹੈ, ਦ੍ਰਿਸ਼ਟਾ ਸਾਖੀ ਸੋਇ। ਸਾਖੀ ਸਭ ਅਨਸੂਤ ਹੈ, ਪ੍ਰਕਾਸ਼ਕ ਸਭ ਹੋਇ ॥੧੩੯॥ ਸਭ ਕੋ ਪ੍ਰਕਾਸੈ ਸੋਈ, ਸਭ ਕੋ ਦੇਖੈ ਸੰਗ। ਸਾਖੀ ਭਾਵਾ ਭਾਵ ਕੇ, ਸਾਖੀ ਕਰ ਸੁਬੰਗ ॥੧੪੦॥ ਐਸੋ ਭਾਵ ਜਬ ਥਿਰੁ ਰਹੈ, ਹਿਰਦੇ ਕਮਲ ਕੇ ਮਾਹਿ। ਦ੍ਰਿਸਯਾਨ ਬੇਧ ਸਮਾਧ ਯਹਿ, ਦ੍ਰਿਸ਼ਟਾ ਰੂਪ ਰਹਾਹਿ ॥੧੪੧॥ ਸਬਦਾਨ ਬੇਧ ਕਹ ਦੂਸਰੈ, ਹਿਰਦੇ ਕਮਲ ਮਹਿ ਸੋਇ। ਅਸੰਗ ਪੁਰਖ ਮੈਂ ਹੋਂ ਸਦਾ, ਦ੍ਰਿਸ ਸੰਗ ਨਹਿ ਹੋਇ ॥੧੪੨॥ ਹੋਂ ਅਸੰਗ ਸਭ ਬ੍ਰਿਤ ਤੇ, ਬ੍ਰਿਤਿ ਨਹੀ ਮੋ ਸੰਗ। ਤਮ ਪ੍ਰਗਾਸ ਨਹਿ ਸੰਗ ਜਿਉਂ, ਤਿਉਂ ਮੈਂ ਨਿਤ ਅਸੰਗ ॥੧੪੩॥

ਸੋਰਠਾ–ਸਬਦਾਨ ਬੇਧ ਸਾਮਾਧ, ਹਿਰਦੈ ਮਾਂਝ ਦ੍ਰਿੜੈ ਕਰੈ।
ਦ੍ਵੈ ਸਾਵਿਕਲਪੈ ਸਾਧ, ਤੀਜੀ ਆਵਿਕਲਪੰ ਸੁਣੋ ॥੧੪੪॥
ਦੋਹਿਤਾ–ਹਿਰਦੇ ਨਿਰਵਿਕਲਪੰ ਰਹੈ, ਦ੍ਵੈ ਵਿਕਲਪ ਕਰੇ ਬਾਧ। ਅਸੰਗ ਨਹਿ ਅਨਸੂਤ ਨਹਿ, ਆ ਵਿਕਲਪ ਏ ਸਮਾਧ ॥੧੪੫॥ *ਸੈਧੋ ਜਿਉਂ ਇਕ ਰਸ ਰਹੈ,

*ਸਮੁੰਦਰ।

ਚਿਤ੍ †ਦੀਪ ਸਮ ਭਾਵ । ‡ਨਿਰਵਾਤ ਸਬਲ ਦੀਪ ਜਿਉਂ, ਕਹੂੰ ਨ ਇਤ ਉਤ ਜਾਵ ॥੧੪੬॥ ਐਸੇ ਹਿਰਦੇ ਮੇਂ ਕਰੈ, ਤੀਨੋ ਭਾਂਤ ਸਮਾਧ । ਹਿਰਦੇ ਮੇਂ ਜਬ ਦ੍ਰਿੜ ਭਈ, ਬਾਹਰ ਸੋਈ ਸਾਧ ॥੧੪੭॥ ਦ੍ਰਿਸਯਾਨ ਬੇਧ ਬਾਹਜ ਕਰੇ, ਸਾ ਵਿਕਲਪ ਸਾਮਾਧ । ਸੂਰਜਾਦਿਕ ਜੇਈ ਭਾਵ ਹੈ, ਸੋ ਸਾਖੀ ਕਰ ਸਾਧ ॥੧੪੮॥ ਸਾਖੀ ਬਿਨ ਕੋ ਨਾ ਫੁਰੈ, ਸਾਖੀ ਸਭ ਅਨਸੂਤ । ਸਾਖੀ ਮਹਿ ਸਭ ਦ੍ਰਿਸ਼ ਤਿਯੋ, ਪਟ ਪ੍ਰਕਾਸ਼ੀ ਸੂਤ ॥੧੪੯॥ ਪ੍ਰੋਖ ਪ੍ਰਤੱਖ ਜੋ ਭਾਵ ਕਛ, ਮੋ ਬਿਨ ਭਾਸੈ ਨਾਹਿ । ਦ੍ਰਿਸ਼ਟਾ ਹੌਂ ਸਭ ਦ੍ਰਿਸ ਕੋ, ਸਭੈ ਫੁਰੋ ਮੋ ਮਾਹਿ ॥੧੫੦॥ ਐਸੇ ਬਾਹਰ ਭਾਵ ਦ੍ਰਿਢ, ਦ੍ਰਿਸਿਆ ਬੇਧ ਸਮਾਧ । ਪੁਨ ਬਾਹਰ ਸਬਦਾਨਿ ਬੇਧ, ਦ੍ਰਿਢ ਕਰ ਸਾਧਨਿ ਸਾਧ ॥੧੫੧॥ ਹੌਂ ਅਸੰਗ ਮੋ ਸੰਗ ਕੋ, ਅਸੰਗ ਇਹੈ ਦ੍ਰਿੜ ਭਾਵ । ਸੁਪਨੇ ਕੋਊ ਸੰਗ ਹੈ, ਸਦਾ ਅਸੰਗ ਸੁਭਾਵ ॥੧੫੨॥ ਰਜਨੀ ਰਵ ਕੋ ਨਾ ਮਿਲੇ, ਤਮ ਪ੍ਰਕਾਸ਼ ਕਹਿ ਮੇਲ । ਅਸੰਗ ਸੰਗ ਤੈਸੇ ਕਹੂੰ, ਭਯੋ ਕਹੂੰ ਆਇ *ਭੇਲ ॥੧੫੩॥ ਅਸੰਗ ਭਾਵ ਜਬ ਦ੍ਰਿਢ ਰਹੈ, ਬਾਹਰ ਸਦਾ ਅਖੰਡ । ਸਬਦਾਨਿ ਬੇਧ ਸਮਾਧ ਯਹਿ, ਏਕ ਭਾਵ ਪ੍ਰਚੰਡ ॥੧੫੪॥ ਬਾਹਰ ਨਿਰਵਿਕਲਪੰ ਕਰੈ, ਦ੍ਵੈ ਵਿਕਲਪ ਕੋ ਬਾਧ । ਅਨੁਸੂਤ ਅਸੰਗ ਵਿਕਲਪ ਨਹਿ, ਨ੍ਰਿਵਿਕਲਪ ਏ ਸਮਾਧ ॥੧੫੫॥

ਸੋਰਠਾ—ਨਿਰ ਵਿਕਲਪ ਦ੍ਰਿੜ ਹੋਇ, ਵਿਕਲਪ ਸੂਨ ਸਮਾਧ ਜੋ ।
ਸੁਖੋਪਤ ਸਮਸਰ ਸੋਇ, ਜਾਗ੍ਰਤ ਸੁਪਨ ਨ ਪਾਈਏ ॥੧੫੬॥

ਚੌਪਈ—ਜਾਗ੍ਰਤ ਸੁਪਨ ਸੁਖੋਪਤ ਮਹੀਆ । ਬੀਜ ਰੂਪ ਹੋਇ ਵਿਚਰੇ ਤਹੀਆ ।
ਸਮਾਧ ਮੇਂ ਦ੍ਵੈ ਤੈਸੇ ਨਹੀਂ ਪਈਏ । ਬੀਜ ਰੂਪ ਤਾਂ ਮੇਂ ਨਹੀਂ ਲਹੀਏ ॥੧੫੭॥

ਦੋਹਿਰਾ—ਸਮਾਧ ਨਿਰ ਵਿਕਲਪ ਭਈ, ਸਾ ਵਿਕਲਪ ਭਈ ਸੋਇ ।
ਦ੍ਰਿੜ ਸਮਾਧ ਖਟ ਬਿਧ ਭਈ, ਤਾਂ ਤੇ ਫਲ ਸ਼ੋ ਹੋਇ ॥੧੫੮॥

ਸੋਰਠਾ—ਫਲ ਪ੍ਰਗਟਿਓ ਯਹਿ ਸੋਇ, ਇਹੈ ਸਮਾਧ ਅਖੰਡਤਾ ।
ਖੰਡਤ ਤਾਂ ਨਹਿ ਹੋਇ, ਬ੍ਰਹਮ ਬਿਨਾ ਕਛੁ ਬ੍ਰਿਤ ਨਹਿ ॥੧੫੯॥

ਦੋਹਿਰਾ—ਬ੍ਰਹਮ ਬਿਨਾ ਨਹਿ ਬ੍ਰਿਤ ਕੋ, ਬ੍ਰਿਤ ਏਕ ਦ੍ਰਿੜ ਜਾਨ ।
ਜਿਉਂ ਅੰਗਾਰ ਨਹਿ ਆਗ ਬਿਨ, ਅੰਗਾਰ ਆਗ ਕਰ ਮਾਨ ॥੧੬੦॥
ਆਗ ਬਿਨਾ ਅੰਗਾਰ ਨਹਿ, ਬ੍ਰਹਮ ਬਿਨਾ ਨਹਿ ਬ੍ਰਿਤ ।
ਬ੍ਰਿਤ ਬ੍ਰਹਮ ਕਰ ਪਾਈਐ, ਬ੍ਰਹਮ ਏਕ ਅਨ ਬ੍ਰਿਤ ॥੧੬੧॥

ਚੌਪਈ—ਬ੍ਰਹਮਾਤਮ ਪ੍ਰਕਾਸ਼ ਅਖੰਡਾ । ਬ੍ਰਿਤ ਤ੍ਰਿਧਾ ਭੀਤਰ ਤਹਿ ਖੰਡਾ ।
ਤਮ ਰਜ ਸਤ ਨਹਿ ਕੋਇ ਸੁਭਾਊ । ਅਪਨਾ ਆਪ ਅਨਭਵ ਵਿਦਤਾਊ ॥੧੬੨॥
ਨਿਰ ਵਿਕਲਪ ਸਮਾਧ ਫਲ ਪਾਯਾ । ਬ੍ਰਿਤ ਗਿਆਨ ਤਹਿ ਸਰਬ ਸਮਾਯਾ ।
ਸੁਖੋਪਤ ਮੇਂ ਅਵਿਦਿਆ ਹੋਈ । ਸਮਾਧੀ ਮੇਂ ਬ੍ਰਹਮਾਤਮ ਸੋਈ ॥੧੬੩॥
ਸਹਿਜ ਸਮਾਧ ਆਤਮਾ ਨੰਦਾ । ਪ੍ਰਾਪਤ ਜਾਂ ਕੋ ਜਮੁ ਨਹਿ ਛੰਦਾ ।
ਤਨ ਬਿਵਿਹਾਰ ਸਰਬ ਸੋ ਕਰਹੀ । ਕ੍ਰਿਆ ਹੰਕਾਰ ਰਿਦੇ ਨਹਿ ਧਰਹੀ ॥੧੬੪॥

†ਦੀਵੇ ਦੀ ਤਸਵੀਰ । ‡ਪਵਨ ਬਿਨਾ । *ਮੇਲਾ ।

ਸੇਵਾ ਸਿਮਰਨ ਭਗਤਿ ਅਖੰਡਾ। ਕਰਾਵੈ ਜਗਤ ਖੰਡ ਬ੍ਰਹਮੰਡਾ।
ਆਨੰਦ ਮੇਂ ਫਰਕ ਨਹੀਂ ਕਛੁ ਆਵੈ। ਜੰਗ ਕਰੈ ਕੇ ਕਛੁ ਨ ਕਰਾਵੈ ॥੧੬੫॥

ਸਦਾ ਸਮਾਧ ਅਖੰਡ ਅਨਾਸੀ। ਸਤਿਗੁਰ ਪ੍ਰਸਾਦਿ ਜੋ ਭਏ ਅਭਿਆਸੀ।
ਹਉਮੈ ਦ੍ਵੈਤ ਵਾਸ਼ਨਾ ਨਾਸੀ। ਪਾਯੋ ਆਤਮ ਫਲ ਅਬਿਨਾਸੀ ॥੧੬੬॥

ਹਜੂਰ ਸਿੰਘ ਸੁਣ ਲਗੀ ਸਮਾਧਾ। ਚਾਹੈ ਰਿਦੇ ਅਗਾਧ ਅਰਾਧਾ।
ਨਦਰ ਭਈ ਪਾਯੋ ਸੁਖ ਥਾਨਾ। ਕਰਤ ਭਜਨ ਕਈ ਬਰਸ ਬਿਹਾਨਾ ॥੧੬੭॥

ਪ੍ਰੇਮ ਇਸ਼ੇ ਤਨ ਹੋਣ ਨਿਹਾਰਾ। ਤਿਆਗਿਓ ਚਹੇ ਰਿਦੇ ਅਹੰਕਾਰਾ।
ਗੁਰ ਨਾਨਕ ਕੇ ਸੰਤ ਪਿਆਰੇ। ਬਿਰਤੀ ਦਈ ਟਿਕਾਇ ਬਲਿਹਾਰੇ ॥੧੬੮॥

ਈਰਖਾ ਆਦਿ ਬਿਕਾਰ ਘਨੇਰੇ। ਕੀਨੇ ਨਾਸ ਨ ਲਾਈ ਦੇਰੇ।
ਭਯੋ ਨਿਹਾਲ ਸਿਧੀ ਨਹਿ ਚਾਹੇ। ਅਖੰਡ ਰੂਪ ਮੇਂ ਪਰਚਾ ਪਾਹੇ ॥੧੬੯॥

ਸਦਾ ਕਰਤ ਸੰਤਾਂ ਕੀ ਸੇਵਾ। ਪਾਯਾ ਸ੍ਰੀ ਅਕਾਲ ਗੁਰ ਦੇਵਾ।
ਅਭਿਆਸੀ ਤੇ ਸੇਵਕ ਭਾਰੀ। ਸ੍ਰੀ ਹਰਿ ਗੋਬਿੰਦ ਪੁਰ ਮੈਂ ਬਲਿਹਾਰੀ ॥੧੭੦॥

ਸਰੋਵਰ ਬਣਾਯਾ ਘਾਲਨ ਘਾਲੀ। ਰਾਤੀਂ ਜਾਗੈ ਨਾਮ ਸਮਾਲੀ।
ਕਲਿਆਨ ਸਰ ਲਧਾਈ ਕੀਨਾ। ਸੇਵਾ ਕਰੈ ਪ੍ਰੇਮ ਪ੍ਰਬੀਨਾ ॥੧੭੧॥

ਸੰਤ ਕੰਠ ਲਾਇ ਪ੍ਰੇਮ ਸੋ ਕੀਆ। ਅਭਿਆਸੀ ਚੰਗਾ ਪ੍ਰਗਟ ਥੀਆ।
ਭਯੋ ਨਿਹਾਲ ਦਰਸ ਕੋ ਪਾਏ। ਤਪੀਆ ਤਾਪਿ ਸੇਵਾ ਚਿਤ ਲਾਏ ॥੧੭੨॥

(੧੫) ਸੰਤ ਇੰਦਰ ਸਿੰਘ ਜੀ ਗਿਆਨੀ ਭਿੰਡਰਉ ਵਾਚ ॥

ਦੋਹਿਰਾ—ਦੁਖ ਅਗਿਆਨ ਤੇ ਕਿਵ ਭਏ, ਕਹੋ ਸੰਤ ਬਿਸਥਾਰ।
ਆਪ ਜਾਨਤੇ ਸਰਬ ਬਿਧ, ਬ੍ਰਹਮ ਵਿਦਾ ਦਾਤਾਰ ॥੧੭੩॥

ਸ੍ਰੀ ਸੰਤ ਮਹਾਰਾਜ ਜੀਉ ਵਾਚ ॥

ਚੌਪਈ—ਭਾਈ ਇੰਦਰ ਸਿੰਘ ਸੁਨੀਜੈ। ਭਿੰਨ ਭਿੰਨ ਹਿਰਦੇ ਲਖ ਲੀਜੈ।
ਆਧ ਬਿਆਧ ਉਪਾਧ ਜੋ ਤਾਪਾ। ਮਨ ਤਨ ਪਰ ਤੇ ਜਾਨਹੁ ਸਾਚਾ ॥੧੭੪॥

ਜਬ ਤਕ ਏਹੁ ਦੁਖ ਦਾਈ ਜਾਨੋ। ਉਤਮ ਮਧਮ ਅਧਮ ਤਨ ਮਾਨੋ।
ਬਿਨ ਸਰੀਰ ਨਹਿ ਦੁਖ ਕੋ ਪਾਵੈ। ਤਨ ਸੰਗ ਜੀਵ ਅਧਿਕ ਤਪਤਾਵੈ ॥੧੭੫॥

ਇਸ ਤੇ ਦੁਖ ਕਾ ਕਾਰਣ ਤਨ ਹੈ। ਤਨ ਤਬ ਤੱਕ ਜਬ ਪਾਪ ਪੁੰਨ ਹੈ।
ਬਹੁਤੇ ਪੁੰਨ, ਪਾਪ ਜਿਸ ਥੋਰੇ। ਸੋਈ ਦੇਵ ਤਨ ਪਾਵੈ ਲੋਰੇ ॥੧੭੬।

ਮਿਸ੍ਰਤ ਪਾਪ ਪੁੰਨ ਨਰ ਦੇਹੀ। ਪਾਇ ਕਰੇ ਨਰ ਅਧਿਕ ਸਨੇਹੀ।
ਬਹੁਤੇ ਪਾਪ, ਪੁੰਨ ਜਿਹ ਰਾਈ। ਟੇਢੀ ਜੋਨਾਂ ਪਾਵਤ ਸਾਈ ॥੧੭੭॥

ਇਸ ਤੇ ਤਨ ਸਭ ਤ੍ਰਿਬਿਧ ਕਰਮਾ। ਕਾਰਜ ਹੋਏ ਤਨ ਇਬ ਧਰਮਾ।
ਕਰਮ ਤਬ ਤਕ ਰਹੇ ਸੰਸਾਰਾ। ਬਿਧ ਨਿਖੇਧ ਕ੍ਰਿਆ ਬਿਵਹਾਰਾ ॥੧੭੮॥

ਕਬਿੱਤ—

ਯਗਾਦਿ ਕ੍ਰਿਆ ਸੁਭ ਪੁੰਨ ਹੈ ਪ੍ਰਗਟ ਹੋਤ, ਹਿੰਸਾ ਆਦਿ ਕਰਮ ਨਖਿੱਧ ਪਾਪ ਆਇ ਤੇ।
ਬਿਧ ਨਿਖੇਧ ਮਿਸ੍ਰਤ ਪਾਪ ਪੁੰਨ ਕ੍ਰਿਆ ਭਈ, ਕ੍ਰਿਆ ਜਬ ਤਕ ਪਾਪ ਪੁੰਨ ਤਬ ਭਾਇ ਤੇ।
ਮਿਸ੍ਰਤ ਬਿਧ ਨਖੇਧ ਕ੍ਰਿਆ ਤਬ ਤਕ ਜਾਨੋ, ਰਾਗ ਦ੍ਵੈਸ਼ ਰਿਦੇ ਮਧ ਵਸੇ ਜਬ ਦਾਇ ਤੇ।
ਰਾਗ ਦ੍ਵੈਸ਼ ਸੰਗ ਕ੍ਰਿਆ ਸੁਭਾਵਕ ਭੀ ਨਹੀ ਹੋਹਿ, ਔਰ ਰੀਤ ਸੰਗ ਜਿਮ ਬਰਨ ਸੁਨਾਇ ਤੇ ॥੧੭੯॥
ਉਤਮ ਵਸਤੁ ਸੰਗ ਰਾਗ ਹੋਵੇ ਜਬ ਭਾਈ, ਯਗ ਆਦਿ ਬਿਧ ਕਰੇ ਸੁਰਗ ਮੇਂ ਜਾਇ ਹੋਂ।
ਮੰਦ ਵਸਤ ਰਾਗ ਹਏ ਕਰਮ ਨਿਖਿੱਧ ਕਰੈ, ਵੇਸਵਾ ਗਮਨ ਜੂਆ ਚੋਰੀ ਕਰਵਾਇ ਹੋਂ।
ਉਤਮ ਵਸਤ ਦ੍ਵੈਸ਼ ਤਾਸ ਕੀ ਨਿਬ੍ਰਿਤੀ ਚਹੈ, ਭਲੇ ਪੁਰਖ ਜਸ ਹਾਨ ਨਿੰਦਾ ਉਰ ਲਾਇ ਹੋਂ।
ਮੰਦ ਵਸਤ ਦ੍ਵੈਸ਼ ਕਰੈ ਬਿਧੀ ਕ੍ਰਿਆ ਹੋਇ ਸੋਊ, ਕਾਮਾਦਿ ਤਿਆਗ ਸਤਿ ਆਦਿ ਰਿਦੇ ਭਾਇ ਹੋਂ।

ਚੌਪਈ—ਬਿਧ ਨਿਖੇਧ ਕੇ ਮੂਲ ਹੈ ਜਾਨੋ। ਰਾਗ ਦ੍ਵੈਖ ਜੋ ਰਿਦੇ ਟਕਾਨੋ।
ਰਾਗ ਦ੍ਵੈਖ ਤਬ ਤਕ ਇਸ ਮਾਹੀ। ਇਸ਼ਟ ਅਨਿਸ਼ਟ ਗਿਆਨ ਸਾਧਾਹੀ ॥੧੮੧॥
ਸੁਖ ਕਾ ਗਿਆਨ ਇਸ਼ਟ ਲਖ ਪਿਆਰੇ। ਰਾਗ ਕਰਤ ਇਸਮੈ ਰਿਦ ਭਾਰੇ।
ਦੁਖ ਕਾ ਗਿਆਨ ਅਨਿਸ਼ਟ ਪਛਾਨੋ। ਇਸ ਮੇਂ ਦ੍ਵੈਖ ਕਰੈ ਇਹੁ ਮਾਨੋ ॥੧੮੨॥
ਜਬ ਤਕ ਏਹੁ ਦੋ ਗਿਆਨ ਰਹਾਏ। ਰਾਗ ਦ੍ਵੈਖ ਕੀ ਜੜ ਨਹੀਂ ਜਾਏ।
ਇਨ ਕੋ ਹੀ ਇਸ ਨਾਮ ਬੁਲਾਵੈ। ਅਨੁਕੂਲ ਪ੍ਰਤਿਕੂਲ ਗਿਆਨ ਫੁਰਮਾਵੈ ॥੧੮੩॥
ਪੁਨ ਭਲਾ ਬੁਰਾ ਅਧਿਆਸ ਬਖਾਨੈ। ਇਨ ਕਾ ਗਿਆਨ ਤਬ ਤਕ ਪਛਾਨੈ।
ਅਪਨੇ ਸਰੂਪ ਤੇ ਭਿੰਨ ਪਦਾਰਥ। ਗਿਆਨ ਪੁਰਖ ਕੋ ਭੇਦ ਅਕਾਰਥ ॥੧੮੪॥
ਭੇਦ ਗਿਆਨ ਬਿਨ ਇਸ਼ਟ ਅਨਿਸ਼ਟਾ। ਨਹੀਂ ਹੋਇ ਸਾਧਨ ਇਨ ਦਿਸ਼ਟਾ।
ਜਿਸ ਵਸਤੂ ਕੋ ਭਿੰਨ ਪਛਾਨੈ। ਅਪਨੇ ਰੂਪ ਤੇ ਵਖਰੀ ਮਾਨੈ ॥੧੮੫॥
ਜੇ ਅਨੁਕੂਲ ਹੋਇ ਇਸ ਤਾਈ। ਸੁਖ ਕਾ ਸਾਧਨ ਮਾਨ ਲਗਾਈ।
ਜੇ ਪ੍ਰਤਿਕੂਲ ਹੋਇ ਇਸ ਜੀਆ। ਦੁਖ ਕਾ ਸਾਧਨ ਜਾਨੈ ਹੀਆ ॥੧੮੬॥
ਅਪਨੇ ਆਪ ਤੇ ਭਿੰਨ ਨ ਜਾਨੈ। ਸੁਖ ਦੁਖ ਕਾ ਸਾਧਨ ਨਹਿ ਆਨੈ।
ਭਿੰਨ ਜਾਨੇ ਬਿਨ ਸਾਧੈ ਨਾਹੀ। ਅਨਕੂਲ ਪ੍ਰਤਿਕੂਲ ਵਖਾਨੈ ਜਾਹ। ॥੧੮੭॥
ਜੈਸੈ ਸੁਖ ਸਰੂਪੰ ਹੈ ਨਿਜ ਰੂਪਾ। ਸੁਖ ਸਾਧਨ ਜਾਨੈ ਨਾ ਕੋ ਊਪਾ।
ਸੁਖ ਦੁਖ ਕਾ ਸਾਧਨ ਜੋ ਅਹੀਏ। ਭਿੰਨ ਮਾਨ ਕੇ ਨਿਹਚੇ ਲਹੀਏ ॥੧੮੮॥
ਤਾਤੇ ਭੇਦ ਗਿਆਨ ਜੋ ਆਯਾ। ਬਿਪ੍ਰਜੈ ਲਖੋ ਇਸੈ ਪ੍ਰਗਟਾਯਾ।
ਰੂਪ ਆਪਨਾ ਬਿਆਪਕ ਸਾਰੇ। ਕੋਈ ਵਸਤੁ ਨਹਿ ਭਿੰਨ ਵਿਚਾਰੇ ॥੧੮੯॥
ਭਿੰਨ ਜਾਨਣਾ ਏਹੁ ਬਿਪ੍ਰਜੈ। ਹੈ ਅਭਿੰਨ ਤਿਸ ਭਿੰਨ ਜੋ ਸਮਝੈ।
ਇਸਹੀ ਦ੍ਵੈਤ ਬਖਾਨੈ ਸਾਰੇ। ਦੁਬਿਧਾ ਦੁਤੀਆ ਭਾਉ ਉਚਾਰੇ ॥੧੯੦॥
ਭੇਦ ਗਿਆਨ ਹੈ ਤਬ ਤਕ ਯਾਂ ਕੋ। ਅਪਨੇ ਰੂਪ ਅਗਿਆਨ ਜੋ ਤਾਂ ਕੋ।
ਅਗਿਆਨ ਸਮੇਂ ਹੀ ਭੇਦ ਪ੍ਰਤੀਤਾ।ਬ੍ਰਹਮ ਭਿੰਨ ਜਗ ਗਿਆਨ ਜੋ ਬਾਤਾ।
ਅਗਿਆਨ ਨਸੈ ਸਭ ਨਾਸੈ ਮੀਤਾ।ਇਉਂ ਅਗਿਆਨ ਤੇ ਦੁਖ ਉਦੇ ਕੀਤਾ।
ਆਧ ਬਿਆਧ ਉਤਮ ਤੇ ਮਧਮਾ। ਪਾਪ ਪੁੰਨ ਕ੍ਰਿਆ ਬਿਧ ਧਰਮਾ ॥੧੯੨॥

ਰਾਗ ਦ੍ਵੈਸ਼ ਭਲ ਬੁਰਾ ਅਧਿਆਸਾ । ਭੇਦ ਵਾਦ ਅਗਿਆਨ ਪ੍ਰਕਾਸਾ ।
ਇਉਂ ਪ੍ਰੰਪਰਾ ਦੁਖ ਕੋ ਮੂਲਾ । ਹੈ ਅਗਿਆਨ ਜਾਨੀਏ ਸੂਲਾ ॥੧੯੩॥
ਤਬ ਦੁਖ ਮਿਟੈ ਨਸੈ ਅਗਿਆਨਾ।ਸਰੂਪ ਗਿਆਨ ਤੇ ਮਿਟ ਅਗਿਆਨਾ।
ਯਹੀ ਨੇਮ ਇਸ ਮੇਂ ਲਖ ਲੀਜੈ । ਜਿਹ ਵਸਤ ਅਗਿਆਨ ਹੁਵੀਜੈ ॥੧੯੪॥
ਤਾਂਕੋ ਗਿਆਨ ਅਗਿਆਨ ਨਸਾਵੈ । ਯਥਾਰਥ ਜਬ ਸੋਈ ਪ੍ਰਗਟਾਵੈ ।
ਜੈਸੇ ਰੱਸੀ ਕੋ ਅਗਿਆਨਾ । ਦੂਰ ਹੋਇ ਰਸੀ ਕੇ ਗਿਆਨਾ ॥੧੯੫।
ਔਰ ਉਪਾਵ ਸੇ ਦੂਰ ਨ ਹੋਈ । ਏਹੋ ਨਿਯਮ ਜਾਨੀਐ ਸੋਈ ।
ਸਰੂਪ ਗਿਆਨ ਹੀ ਜਾਣੋ ਪਿਆਰੇ । ਦੁਖ ਮੂਲ ਅਗਿਆਨੈ ਮਾਰੇ ॥੧੯੬॥
ਨਾਸੈ ਅਗਿਆਨ ਦੁਖ ਸਭ ਨਾਸੇ । ਭੈ ਕਾਲ ਭੀ ਗਿਆਨ ਬਿਨਾਸੈ ।
ਸਤ ਸਰੂਪ ਗਿਆਨ ਇਉਂ ਪਾਵੈ । ਹਰਿ ਜਨ ਕੇਵਲ ਨਾਮ ਧਿਆਵੈ ॥੧੯੭॥
ਨਾਮ ਧਿਆਇ ਅਹੰਕਾਰ ਬਿਹਾਵੈ । ਨਾਮੀ ਮੇਂ ਮਿਲ ਤ੍ਰਿਪ੍ਰਟੀ ਘਾਵੈ ।
ਨਾਮ ਵਾਹਿਗੁਰੂ ਭਾਇ ਸਮਾਈ । ਗਿਆਨ ਸਰੂਪ ਉਦੇ ਹੋਇ ਆਈ ॥੧੯੮॥
ਗਿਆਨ ਪਾਇ ਤ੍ਰਿਬਿਧ ਦੁਖ ਸਾਰੇ । ਭੈ ਸਮੇਤ ਖੰਡੈ ਇਕ ਵਾਰੇ ।
ਸਰੂਪ ਗਿਆਨ ਤੇ ਨਿਤ ਸੁਖ ਪਾਈ । ਬ੍ਰਹਮਾ ਨੰਦ ਮੇਂ ਬਿਰਤਾ ਆਈ ।੧੯੯॥
ਜੋਤ ਅਖੰਡ ਪ੍ਰਕਾਸ਼ਕ ਆਪੇ । ਪਾਨੀ ਮਿਲੇ ਪਾਨੀ ਜਿਉਂ ਜਾਪੇ ।
ਇਉਂ ਬ੍ਰਹਮਾਤਮ ਸੁਖ ਭਏ ਰੂਪਾ । ਮਿਟਿਓ ਦੁਖ ਜੋ ਜਗ ਅੰਧ ਕੂਪਾ ॥੨੦੦॥
ਜਾਣ ਆਪਣਾ ਆਪ ਅਨਾਸੀ । ਮਿਲੇ ਬ੍ਰਹਮ ਮੇਂ ਜੋ ਅਬਿਨਾਸੀ ।
ਦੂਖ ਭੂਖ ਨਹਿ ਨੀਂਦ ਬਿਆਪੇ । ਜੀਤਿਓ ਕਾਲ ਨਾਮ ਪ੍ਰਤਾਪੇ ॥੨੦੧॥
ਸੁਣ ਕੇ ਇੰਦਰ ਸਿੰਘ ਆਨੰਦਾ । ਸੇਵਾ ਕਰੈ ਤਜ ਮਾਨ ਬਿਲੰਦਾ ।
ਸੰਤਾਂ ਕੋ ਹਰਿ ਰੂਪ ਪਛਾਨੈ । ਦਾਸਨ ਦਾਸ ਆਪ ਕੋ ਮਾਨੈ ॥੨੦੨॥
ਸੰਤਾਂ ਇਸ ਕ ਵਿਦਿਆ ਦੇਈ । ਗਿਆਨੀ ਕਰਿਓ ਜਸੁ ਜਗ ਲੇਈ ।
ਸੇਵਾ ਤੇ ਸੰਤ ਭੇ ਪ੍ਰਸੰਨਾ । ਦਾਸ ਜਾਨ ਕੇ ਕੀਨ ਕਰੰਨਾ ॥੨੦੩॥
ਗੁਰਦੁਆਰੇ ਭਿੰਡਰਾਂ ਕੀ ਸੇਵਾ । ਸਿਰੋਪਾਉ ਦੀਨੋ ਸੰਤ ਦੇਵਾ ।
ਕਥਾ ਕੀਰਤਨ ਕਰੈ ਬਿਅੰਤਾ । ਕਰੈ ਪ੍ਰਚਾਰ ਬਿਚਰੈ ਅਤਿਅੰਤਾ ॥੨੦੪॥
ਦੁਆਬੇ ਦੇਸ ਮੇਂ ਕਰ ਪ੍ਰਚਾਰਾ । ਅੰਮ੍ਰਿਤ ਛਕਾਵੈ ਪਰਉਪਕਾਰਾ ।
ਲੰਗਰ ਗੁਰੂਦੁਆਰੇ ਚਾਲੈ । ਸੰਤ ਸੇਵਾ ਫਲ ਪਾਇ ਬਿਸਾਲੈ ॥੨੦੫॥
ਸਹਿਜੇ ਬਿਕਾਰ ਸੰਗਤਿ ਮੇਂ ਨਾਸੈ । ਗੁਰਬਾਣੀ ਮੇਂ ਮਨ ਜਬ ਬਾਸੈ ।
ਕਪੂਰੀਂ ਗੁਰੂ ਦੁਆਰਾ ਪਾਯੋ । ਅੰਮ੍ਰਿਤ ਰਸ ਰਸਨਾ ਤ੍ਰਿਪਤਾਯੋ ॥੨੦੬॥
ਸੰਤਾਂ ਕਰ ਪਿਆਰ ਇਸ ਸੰਗਾ । ਸੇਵਕ ਬਨਾਯੋ ਹਰਿ ਮੇਂ ਰੰਗਾ ।
ਭਯੋ ਨਿਹਾਲ ਛੁਟੇ ਜੰਜਾਰਾ । ਪਾਯਾ ਆਤਮ ਗਿਆਨ ਸੁਖਾਰਾ ॥੨੦੭॥

(੧੬) ਗਿਆਨੀ ਚੰਨਣ ਸਿੰਘ ਜੀਉ ਵਾਚ ॥

ਦੋਹਿਰਾ—ਦੱਸ ਪਾਪ ਵਰਨਨ ਕਰੋ, ਪੁਨ ਦਸ ਬਿਘਨ ਅਲਾਇ ।
ਏਹੋ ਮੇਰੀ ਬਿਨੈ ਹੈ, ਮਿਹਰਵਾਨ ਪ੍ਰਗਟਾਇ ॥੨੦੮॥

ਸ੍ਰੀ ਸੰਤ ਜੀਉ ਵਾਚ ॥

ਚੌਪਈ—ਬਿਨ ਦੀਨੀ ਵਸਤ ਗ੍ਰਹਿਣ ਕਰ ਲੇਈ । ਸ਼ਾਸਤ੍ਰ ਬਿਧਾਨ ਬਿਨ ਹਿੰਸਾ ਕੇਈ ।
ਪਰ ਦਾਰਾ ਕੋ ਗਮਨ ਕਰੰਤੇ । ਦੇਹੀ ਤੀਨੋ ਪਾਪ ਹੁਵੰਤੇ ॥੨੦੯॥
ਰੁਖਾ ਬੋਲਣਾ ਪਾਪ ਜਨੀਜੈ । ਝੂਠ ਬੋਲਣਾ ਅਵਰ ਲਖੀਜੈ ।
ਚੁਗਲੀ ਕਰਨੀ ਅਨਰਥ ਉਚਾਰੈ । ਬਾਣੀ ਚਾਰੇ ਪਾਪ ਵਿਚਾਰੈ ॥੨੧੦॥
ਪਰ ਧਨ ਗ੍ਰਹਿਣ ਇਛਾ ਜੋ ਹੋਈ । ਮਨ ਕਰ ਬੁਰਾ ਚਿਤਵਨਾ ਜੋਈ ।
ਝੂਠ ਮੇਂ ਅਭਿਨਿਵੇਸ ਹਠ ਮਾਨੇ । ਤੀਨ ਮਾਨਸੀ ਮਿਲ ਦਸ ਜਾਨੇ ॥੨੧੧॥
ਬਿਘਨ ਏਹੁ ਅਬ ਸੁਣੋ ਪਿਆਰੇ । ਸੰਤਨ ਨਿੰਦਾ ਕਰਨੀ ਹਾਰੇ ।
ਨਾਸਤਕ ਪਾਸ ਨਾਮ ਜਸ ਕਹਿਣਾ । ਸ਼ਰਧਾ ਸ਼ਾਸਤ੍ਰ ਮੇਂ ਨਹਿ ਗਹਿਣਾ ।੨੧੨॥
ਸ੍ਰੁਤੀ ਵਾਕ ਮੇਂ ਨਹਿ ਵਿਸ਼੍ਵਾਸੂ । ਗੁਰ ਬਚਨਾਂ ਮੇਂ ਸ਼ੁਧਾ ਨਾਸੂ ।
ਵਿਸ਼ਨ ਸ਼ਿਵ ਮੇ ਭੇਦ ਲਿਆਵੈ । ਸਰਗੁਣ ਨਿਰਗੁਣ ਏਕ ਨ ਭਾਵੈ ॥੨੧੩॥
ਨਾਮ ਸਿਫਤ ਮੇਂ ਸੰਸਾ ਰਾਖੈ । ਰੋਚਕ ਭਰਮ ਸਮਝ ਹੀ ਲਾਖੈ ।
ਨਾਮ ਓਟ ਮੇਂ ਕਰ ਮੰਦ ਕਰਮਾ । ਨਾਮ ਆਸਰੇ ਤਜ ਸ਼ੁਭ ਧਰਮਾ ॥੨੧੪॥
ਆਨ ਧਰਮ ਨਾਮੰ ਤੁਲ ਜਾਨੈ । ਏਹੁ ਦਸ ਬਿਘਨ ਤਿਆਗ ਰਸ ਮਾਨੈ ।
ਨਾਮ ਵਾਹਿਗੁਰੂ ਅਖੰਡ ਅਪਾਰਾ । ਸਭ ਬਿਘਨੋਂ ਕੇ ਹਰਨੇਹਾਰਾ ॥੨੧੫॥

ਸਲੋਕ—ਸੰਯ [੧]ਨਿੰਦਾ [੨]ਅਸਤੀ ਨਾਮ੍ਰ ਵਿਹੀ ਭਵ ਕਥਾ ਸ੍ਰੀ [੩]ਸੇਸਯੋਰੁਭੇ ਦਿਤੀ ।
[੪]ਰਸਰਦਾ ਸ੍ਰੁਤੀ[੫]ਸ਼ਾਸਤ੍ਰ [੬]ਦੇਸਕ ਗਿਰਾ ਨਾ ਮਨਿ [੭]ਅਰਥਵਾਦ ਭਰਮਾ ।
ਨਾਮਾ ਸਿ੍ਖਿਤੋ[੯]ਨਿਸ਼ਿਧ ਬ੍ਰਿਤੀ[੮]ਬੇਹਤ ਤਿਆਗੋ ਹੀ [੧੦]ਧ੍ਰਮਾਂਤ੍ਰਯੀ ।
ਸਾਮਯੰ ਨਾਮਨਿ ਜਪੇ ਸ਼ਿਵ ਸਯ ਚੈ ਹਰੇ ਨਾਮਾ ਪ੍ਰਾਧਾ ਦਸਯ ॥੧॥

ਚੌਪਈ—ਏ ਦਸ ਬਿਘਨ ਨਾਮ ਜਪ ਨਾਸੈ । ਹਿਰਦੈ ਪ੍ਰੇਮ ਅਧਿਕ ਪ੍ਰਕਾਸੈ ।
ਜਿਮ ਇਕ ਗੁਰਮੁਖ ਕਹਤ ਉਚਾਰੇ । ਸੁਨੀਏ ਸਰਬ ਪਾਪ ਕਟਿ ਡਾਰੇ ॥੨੧੬॥
ਸਰਬ ਪੁੰਨ ਕੋ ਫਲ ਅਧਿਕਾਈ । ਵਾਹਿਗੁਰੂ ਜਪ ਹੋਇ ਸਹਾਈ ।
ਫਿਰ ਸੰਸਾਰ ਮੇਂ ਹੋਇ ਨ ਫੇਰਾ । ਜਪੋ ਨਿਰਭੈ ਹੋਇ ਸਵੇਰਾ ॥੨੧੭॥

ਛੰਦ—ਜੈਸੇ ਸੱਠ ਤੀਰਥ ਪਰਸ ਕੀਏ, ਜੁਗ ਚਾਰ ਚੜੇ ਕੈਲਾਸ਼ ਰਹਿਓ ।
ਜੈਸੇ ਕੋਟ ਜਨਮ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹਿ ਦਇਓ ।
ਜੈਸੇ ਲਾਖ ਬੇਰ ਕੁਲਛੇਤਰ ਮੇਂ, ਅਧਮੇਧ ਜਗ ਅਭੰਗ ਠਇਓ ।
ਪੁਨਅੰਮ੍ਰਿਤਨਾਮ ਵਿਸ਼ੇਸ਼ਇਤੀ,ਜਿਨ ਏਕ ਵਾਰ ਸ੍ਰੀਵਾਹਿਗੁਰੂ ਕਹਿਓ ॥੧॥

—ਕਬਿੱਤ—

ਬਾਨੀ ਹੈ ਤਰਾਣੀ ਤੇ ਲੰਘਾਣੀ ਭਵ ਸਿੰਧ ਬਾਣੀ, ਫੜੋ ਜਗਿਆਸੂਓ ਸਹਾਰਾ ਗੁਰਬਾਣੀ ਦਾ ।
ਬਾਣੀ ਹੈ ਰੂਹਾਨੀ ਜਿਸਮਾਨੀ ਸੁਖ ਸ਼ਾਂਤ ਸੰਦੀ, ਕੋਈ ਨਹੀਂ ਸਾਨੀ ਦੋ ਜਹਾਨੀ ਗੁਰਬਾਣੀ ਦਾ ।
ਬਾਣੀ ਦਾ ਪਸਾਰ ਹੈ ਅਪਾਰ ਬੇ ਸ਼ੁਮਾਰ ਯਾਰ, ਸਾਰੇ ਸੰਸਾਰ ਨੂੰ ਅਧਾਰ ਗੁਰਬਾਣੀ ਦਾ ।
ਕਾਬ ਤੇ ਸਾਹਿਤਜ ਇਖਲਾਕ ਸਾਰੇ ਜਗ ਸੰਦਾ, ਨੀਕਾ ਜੇਹਾ ਵਾਕ ਹੈ ਸੋ ਪਾਕ ਗੁਰਬਾਣੀ ਦਾ ॥੧॥

ਜਗ ਵਖਯਾਤੀ ਧਰਮ ਅਰਥ ਕਾਮ ਮੋਖ ਦਾਤੀ, ਅੰਤ ਹੈ ਅਨੰਤ ਤੇ ਬਿਅੰਤ ਗੁਰਬਾਣੀ ਦਾ।
ਓਤਿ ਪੋਤਿ ਜੋਤਿ ਹੋਵੇ ਜੋਤਿ ਵਿਚ ਜੋਤਿ ਮਿਲੇ, ਧਾਰੇ ਜੋ ਪ੍ਰਾਣੀ ਰਿਦੇ ਪ੍ਰੇਮ ਗੁਰਬਾਣੀ ਦਾ।
ਨੇਕੀ ਉਪਕਾਰ ਸਚ ਨਾਮਿ ਨਿਸ਼ਕਾਮ ਸੇਵਾ, ਪ੍ਰੇਮ ਤੇ ਪਿਆਰ ਹੈ ਅਸੂਲ ਗੁਰਬਾਣੀ ਦਾ।
ਸ਼ਹੀਦ ਹਰਿ ਚਰਨ ਪਰਨਾ ਸਰੰਨ ਗਹੋ, ਭਗਤਿ ਜਗਤ ਫੈਲ ਮੂਲ ਗੁਰਬਾਣੀ ਦਾ ॥੨॥

ਚੌਪਈ–ਗੁਰਬਾਣੀ ਵਰਤੀ ਜਗ ਵੀਚਾ। ਉਧਰੇ ਜਪੈ ਊਚ ਕੋ ਨੀਚਾ।
ਸਿਮਰਨ ਸੇਵਾ ਤਰੇ ਸੰਸਾਰਾ। ਨਾਸ ਬਿਘਨ ਹਰਿ ਨਾਮ ਉਚਾਰਾ ॥੨੧੮॥
ਵਾਹਿਗੁਰੂ ਰਿਦ ਬੀਜ ਵਸਾਵੋ। ਨਾਮ ਪ੍ਰਤਾਪ ਬਿਘਨ ਬਿਨਸਾਵੋ।
ਨਾਮ ਬਿਨਾ ਕੋ ਤਾਰੈ ਨਾਹੀ। ਵਾਹਿਗੁਰੂ ਜਪ ਤਰੀਏ ਤਾਹੀ ॥੨੧੯॥
ਸੁਣ ਕੈ ਚੰਨਣ ਸਿੰਘ ਮਨ ਮਾਨਾ। ਸੇਵਾ ਗੁਰਦੁਆਰੇ ਕਰੈ ਥਾਨਾ।
ਸਭ ਪ੍ਰਬੰਧ ਚਲਾਵੈ ਨੀਕਾ। ਵਿਦਿਆ ਪੜ੍ਹਨ ਰੁਚੀ ਬਸ ਜੀਕਾ ॥੨੨੦॥
ਸੰਤ ਪ੍ਰਸੰਨ ਇਸ ਪਰ ਅਧਿਕਾਈ। ਗੁਰਬਾਣੀ ਕਾ ਨਿਯਮੀ ਭਾਈ।
ਕਰ ਦੁਲਾਰ ਨਿਜ ਕੰਠ ਲਗਾਯੋ। ਅਪਣੀ ਸੇਵਾ ਮੇਂ ਰਖ ਭਾਯੋ ॥੨੨੧॥
ਪੜ੍ਹਨੇ ਹੇਤ ਸੰਤ ਧਰ ਭਾਊ। ਪੜ੍ਹਾਵਹਿ ਆਪ ਜੋ ਇੱਛਾ ਉਠਾਊ।
ਰਾਖੈ ਸੰਗ ਪ੍ਰੇਮ ਅਤਿ ਕਰ ਹੀ। ਵਾਹਿਗੁਰੂ ਕੋ ਏਹੁ ਬਹੁ ਜਿਮਰਹੀ ॥੨੨੨॥

(੧੭) ਭਾਈ ਨਿਰੰਜਨ ਸਿੰਘ ਜੀਉ ਵਾਚ ॥

ਦੋਹਿਰਾ–ਬਿਘਨ ਕੌਣ ਸਤ ਸੰਗ ਮੇਂ, ਪੁਨ ਜਾਪਕ ਮੋ ਜੋਇ।
ਕਹੋ ਕ੍ਰਿਪਾ ਕਰ ਮੋਹਿ ਕੋ, ਚਾਹਿਤ ਸੁਣਿਓ ਸੋਇ ॥੨੨੩॥

ਸ੍ਰੀ ਸੰਤ ਜੀਉ ਵਾਚ ॥

ਚੌਪਈ–ਸਤਿ ਸੰਗ ਮੇਂ ਆਵਨੇ ਕਾਲਾ। ਏਹੁ ਬਿਘਨਾ ਤੇ ਰਹੋ ਨਿਰਾਲਾ।
੧ਬਿਅਦਲੀ ਕਰੈ ਨਾਮ ਕੁਨਿਆਈ। ੨ਕੁਵੇਲੇ ਜਾਣਾ ਵਕਤ ਲੰਘਾਈ ॥੨੨੪॥
ਕਠੋਰਤਾਈ ਮਨ ਤਨ ੩ਬਾਣੀ। ੪ਕ੍ਰਿਪਣਤਾਈ ਪੁੰਨ ਨ ਜਾਣੀ।
੫ਈਰਖਾ ਸਤਿਸੰਗਤਿ ਮੇਂ ਬੈਸੇ। ੬ਮਨ ਚੰਚਲ ਰਹੈ ਟਿਕੈ ਨ ਕੈਸੇ ॥੨੨੫॥
੭ਅਹੰਕਾਰ ਕਰੇ ਗੁਣ ਆਪਣੇ ਮਾਹੀ। ੮ਨਿਯਮ ਨਾਂ ਨਿਭਾਵੈ ਐਵੇਂ ਰਹਾਹੀ।
੯ਬਕ ਬਾਦੀ ਹੋਵੈ ਬਹੁਤੇਰਾ ॥ ੧੦ਔਗੁਣ ਗ੍ਰਾਹੀ ਬਿਘਨ ਘਨੇਰਾ ॥੨੨੬॥
ਏ ਸਤਿਸੰਗ ਮੇਂ ਬਿਘਨ ਤਿਆਗੈ। ਮਨ ਫਿਰ ਹਰਿ ਚਰਨਾਂ ਮੇ ਲਾਗੈ।
ਇਨ ਦਸ ਬਿਘਨ ਤੇ ਫਲ ਘਟ ਜਾਈ। ਸਮਝ ਨਿਵਾਰੋ ਮੀਤ ਸਦਾਈ ॥੨੨੭॥
ਜਾਪ ਮੇਂ ਬਿਘਨ ਸੁਣੋ ਹਿਤ ਲਾਈ। ਕਰੋ ਕਦੇ ਨਾ ਤੌ ਮੰਤ ਫਲਾਈ।
ਅਸ਼ਰਧਾ ਮੰਤ੍ਰ ਮੇਂ ਇਕ ਜਾਨੋ। ਅਸੁਚ ਤਨ ਦੂਜੇ ਪਹਿਚਾਨੋ ॥੨੨੮॥
ਹੰਕਾਰ ਰਿਦੇ ਤੀਜੋ ਲਖ ਲੀਜੈ। ਦੇਖਾ ਦੇਖੀ ਰੀਸ ਚਵਥੀਜੈ।
ਕ੍ਰੋਧੀ ਸੁਭਾਇ ਪੰਜਵਾਂ ਹੋਯਾ। ਕਾਮਨਾ ਬਹੁਤੀ ਛੇਵਾਂ ਜੋਯਾ ॥੨੨੯॥
ਸੁਮਤਾਈ ਵਕਤ ਜਪੁ ਕੇ ਸਾਤਾ। ਅਪਵਿਤ੍ਰ ਮੁਖ ਮਾਂਸ ਅਠਾਤਾ।
ਝੂਠ ਕਹੈ ਸਿਧ ਮੋ ਕੋ ਨਾਵਾਂ। ਮਨ ਨਾ ਠਹਿਰੈ ਦਸਵਾਂ ਗਾਵਾ ॥੨੩੦॥

ਏਹੁ ਜਪੁ ਸਤਿਸੰਗ ਮੇਂ ਹੋਇ ਨਾਹੀ। ਪਰਮ ਮੋਖ ਕੋ ਪਾਈਐ ਤਾਹੀ।
ਨਾਮ ਵਾਹਿਗੁਰੂ ਬਿਘਨ ਬਿਨਾਸੈ। ਜਪੁ ਪਿਆਰੇ ਤੂੰ ਸਾਸਿ ਗਿਰਾਸੈ ।੨੩੧।।
ਸੁਣ ਕੈ ਨਿਰੰਜਨ ਸਿੰਘ ਪਿਆਰਾ। ਗੁਰਬਾਣੀ ਕੋ ਪਾਠ ਉਚਾਰਾ।
ਸੁਧ ਕਰਤ ਸੁਣ ਸੰਤ ਦਿਆਲਾ। ਫੱਕਰ ਨਾਮ ਉਚਰੈ ਇਸ ਨਾਲਾ ।।੨੩੨।।
ਜੋਰਾਵਰ ਵਡ ਗਰਮ ਨਾ ਹੋਤਾ। ਸ਼ਾਂਤਿ ਰਸ ਮੇਂ ਰਹੈ ਪਰੋਤਾ।
ਸੰਤਾਂ ਕਾ ਇਸ਼ਨਾਨ ਕਰਾਵੈ। ਬਸਤ੍ਰ ਧੋਵਨ ਸੇਵਾ ਭਾਵੈ ।।੨੩੩।।
ਸੰਤ ਪਾਸ ਹੀ ਰਾਖੈ ਬਹੁਤਾ। ਪਹਿਰਾ ਦੇਵੈ ਪ੍ਰੇਮ ਸੰਜੁਤਾ।
ਸਚ ਬਾਤ ਆਖੈ ਖਿਨ ਰੋਕਾ। ਝੂਠ ਨ ਬੋਲੈ ਕਿਸੇ ਨ ਟੋਕਾ ।।੨੩੪।।
ਕੰਠ ਬਾਣੀ ਪੜੈ ਸਦਾਈ। ਕਰ ਮੇਂ ਇਕ ਲਾਠੀ ਸਦ ਭਾਈ।
ਪ੍ਰੇਮੀ ਜਾਣ ਸੰਤ ਧਰ ਹੇਤਾ। ਸੁਣ ਹੈ ਬਾਣੀ ਮਨ ਕੀ ਜੇਤਾ ।।੨੩੫।।

(੧੮) ਗਿਆਨੀ ਅਜਾਇਬ ਸਿੰਘ ਜੀਉ ਵਾਚ ।।

ਦੋਹਿਰਾ—ਕੀਰਤਨ ਕੀ ਬਿਧ ਬਰਨੀਐ, ਕੈਸੇ ਆਵੈ ਸਾਦਿ।
ਪ੍ਰਾਪਤ ਕਿਆ ਇਸ ਕੇ ਕਰੇ, ਭਾਖੋ ਕਰ ਪ੍ਰਸ਼ਾਦਿ ।।੨੩੬।।

ਸ੍ਰੀ ਸੰਤ ਗਿਆਨੀ ਸਿੰਘ ਜੀਉ ਵਾਚ ।।

– ਚੌਪਈ –

ਕੀਰਤਨ ਪ੍ਰਕਾਰ ਸੁਣੋ ਹਿਤ ਲਾਈ। ਪਹਿਲੇ ਸਰਵਨ ਨਾਮ ਕਰਾਈ।
ਤਾਤਪਰਜ ਕਾ ਨਿਰਨਾ ਜਾਨੈ। ਛੇ ਚਿੰਨ੍ਹਾਂ ਸ਼ੇ ਨੀਕ ਪਛਾਨੈ ।।੨੩੭।।
ਸੋ ਖਟ ਚਿੰਨ੍ਹ ਜਾਨੀਏ ਸਾਰਾ। ਉਪਕ੍ਰਮ ਤੇ ਉਪਸੰਹਾਰਾ।
ਆਦਿ ਮੇਂ ਅਦੁਤੀ ਬ੍ਰਹਮ ਕੋ ਕਥਨਾ।ਅੰਤ ਭੀ ਏਕੋ ਬ੍ਰਹਮੁ ਮੇਂ ਬਸਨਾ ।।੨੩੮।।
ਐਸਾ ਸ੍ਰਵਨ ਇਕ ਅੰਗ ਜਾਨੋ। ਦੂਜਾ ਅਭਿਆਸ ਸੋ ਕਹਿਤ ਬਖਾਨੋ।
ਵਾਰ ਵਾਰ ਇਕ ਨਾਮ ਉਚਾਰੈ। ਅਦ੍ਵੈਤਿ ਪ੍ਰਕਰਣ ਨ ਰਿਦੇ ਤੇ ਟਾਰੈ ।।੨੩੯।।
ਅਪੂਰਬਤਾ ਤੀਜਾ ਅੰਗ ਜਾਨੀ। ਕੋ ਪ੍ਰਮਾਣ ਕਾ ਵਿਖਾ ਨ ਮਾਨੀ।
ਗੁਰ ਬਿਨ ਨਾਹੀ ਪ੍ਰਾਪਤ ਠਾਨੀ। ਸ੍ਵੈ ਪ੍ਰਕਾਸ਼ ਰੂਪ ਰਿਦ ਆਨੀ ।।੨੪੦।।
ਅਰਥ ਵਾਦ ਹੈ ਸਿਫਤ ਅਦ੍ਵੈਤਾ। ਖੰਡਨ ਦ੍ਵੈਤ ਚਉਥਾ ਅੰਗ ਹੈ ਤਾਂਕਾ।
ਉਪ ਪੱਤੀ ਪੰਚਮ ਅੰਗ ਜਾਨਾ। ਯੁਕਤੀ ਦ੍ਰਿਸ਼ਟਾਂਤ ਤੇ ਏਕ ਬਖਾਨਾ ।।੨੪੧।।
ਫਲ ਛੇਵਾਂ ਅੰਗ ਸ੍ਰਵਣ ਵਾਲਾ। ਸੁਣ ਕੇ ਗਿਆਨ ਪ੍ਰਾਪਤ ਨਾਲਾ।
ਗਿਆਨ ਤੇ ਅਦ੍ਵੈਤ ਰੂਪ ਕਾ ਪਾਵਨ।ਮੋਖ ਰੂਪ ਫਲ ਹਰਿ ਮਿਲ ਜਾਵਨ ।੨੪੨।
ਐਸਾ ਸ੍ਰਵਣ ਪਹਿਲੇ ਕੀਜੈ। ਫਿਰ ਸਿਮਰਨ ਦੂਜਾ ਤਬ ਥੀਜੈ।
ਸਿਮਰਨ ਸ਼ਬਦ ਕਾ ਚਿੰਤਨ ਜਾਨੋ। ਸੋ ਭੀ ਖਟ ਗੁਣ ਤੈ ਹੁਇ ਮਾਨੋ ।।੨੪੩।।
ਮਨ ਕਾ ਸੰਤੋਖ ਏਕ ਇਹੁ ਕਰੀਏ। ਬਾਣੀ ਮੋਨਤਾ ਦੂਜੀ ਧਰੀਏ।
ਮਨ ਮੇਂ ਅਰਥ ਕਾ ਚਿੰਤਨ ਕਰਨਾ। ਤੀਜਾ ਗੁਣ ਏਹੁ ਪਿਆਰੇ ਧਰਨਾ ।।੨੪੪।।
ਚੌਥਾ ਸ੍ਰੀਰ ਪਵਿਤ੍ਰ ਰਾਖੈ। ਨਿਰ ਵਿਕਾਰ ਸੇਵਾ ਰਸ ਚਾਖੈ।
ਸਿਮਰਨ ਮੇਂ ਮਨ ਕੋ ਸਵਧਾਨੈ। ਪੰਜਵਾਂ ਗੁਣ ਧਾਰੇ ਇਹੁ ਜਾਨੈ ।।੨੪੫।।

ਛੇਵਾਂ ਗੁਣ ਕਰ ਦੀਰਘ ਕਾਲਾ । ਇਕ ਰਸ ਆਦਰ ਪ੍ਰੇਮ ਮਨ ਆਲਾ ।
ਜਪ ਕੀ ਰੀਤ ਕਰੋ ਇਉਂ ਭਾਈ । ਸਿਮਰਨ ਕਾ ਰਸ ਆਵੇ ਧਾਈ ॥੨੪੬॥
ਸ੍ਰਵਨ ਸਿਮਰਨ ਪੂਰਨ ਹੋਵੈ । ਤੀਜੀ ਭਗਤਿ ਕੀਰਤਨ ਇਵ ਜੋਵੈ ।
ਪ੍ਰੇਮ ਮੇਂ ਪੂਰਣ ਮਨ ਜਬ ਹੋਇ । ਗਾਵੈ ਸਤਿਗੁਰ ਸ਼ਬਦ ਹੈ ਜੋਇ ॥੨੪੭॥
ਵਾਜਾ ਮਾਨ ਤਿਆਗਣਾ ਮਨ ਕਾ । ਮਤੀ ਵਜਾਵੈ ਰਸ ਚਿਦ ਘਨ ਕਾ ।
ਪ੍ਰੇਮ ਪਖੌਜੀ ਮਿਲੈ ਜੇ ਆਈ । ਜੁੜਨਾ ਹਰਿ ਜੋੜੀ ਵਜਵਾਈ ॥੨੪੮॥
ਤਤ ਤੂੰ ਸਾਧਨਿ ਤਾਲ ਪੁਰਾਵੈ । ਸਤਿ ਸੰਤੋਖ ਛੈਣੇ ਰੁਣਕਾਵੈ ।
ਤਾਨ ਤਨ ਤਜ ਤੂਨੇ ਦੇਹੀ । ਏਕੰਕਾਰ ਧੁਨੀ ਰਸ ਲੇਹੀ ॥੨੪੯॥
ਏਕੋ ਵਾਹਿਗੁਰੂ ਰਿਹਾ ਵਿਆਪੇ । ਸਤਿਗੁਰ ਸ਼ਬਦ ਪ੍ਰੇਮ ਤੇ ਜਾਪੇ ।
ਕੀਰਤਨ ਕਰੈ ਮਨ ਤੇ ਇਸ ਰੀਤੀ । ਤਨ ਤੇ ਕਰੈ ਏਸ ਸੁਭ ਨੀਤੀ ॥੨੫੦॥
ਹਥੀਂ ਸੇਵ ਗੁਰੂ ਘਰ ਕੀਜੈ । ਮਿਲੈ ਸੰਗਤਾਂ ਕੀਰਤਨ ਥੀਜੈ ।
ਪ੍ਰੇਮ ਰਾਗ ਮੇਂ ਮਸਤ ਹੁਵੀਜੈ । ਕੈ ਵਾਜਾ ਕੈ ਢੋਲਕ ਲੀਜੈ ॥੨੫੧॥
ਕੈਂਸੀਆਂ ਅਥਵਾ ਖਾਲੀ ਹਾਥਾ । ਹਾਜਰ ਗੁਰੂ ਜਾਨੈ ਜਗੰਨਾਥਾ ।
ਬਿਨਤੀ ਵਿਰਾਗ ਗਿਆਨ ਰਸ ਪ੍ਰੇਮਾ । ਗਾਵੈ ਸ਼ਬਦ ਕਰੈ ਨਿਤ ਨੇਮਾ ॥੨੫੨॥
ਸਾਧ ਸੰਗ ਮਿਲ ਕੀਰਤ ਗਾਈਐ।ਬਿਰਤੀ ਜੁੜੇ ਲਿਵ ਧੁਨੀ ਲਗਾਈਐ ।
ਸ਼ਬਦ ਅਰਥ ਮੇਂ ਚਿਤ ਥਿਰਾਈ । ਗਾਵਹੁ ਸੁਣਹੁ ਸਹਿਜ ਪਦ ਪਾਈ ॥੨੫੩॥
ਅਰਥ ਚਿੱਤ ਰਖ ਆਵੈ ਸਾਦੰ । ਪਾਯਾ ਕਲਿ ਮੇਂ ਗੁਰ ਪ੍ਰਸਾਦੰ ।
ਕੀਰਤਨ ਨਾਮ ਹੈ ਕਲਿ ਕੋ ਧਰਮਾ ।ਸ੍ਰੀ ਗੁਰ ਅਰਜਨ ਭਾਖਿਓ ਮਰਮਾ ।੨੫੪।

ਸ੍ਰੀ ਮੁਖਵਾਕ ਮਹਲਾ ੫ ॥ "ਹਰਿ ਕੀਰਤਿ ਸਾਧਸੰਗਤਿ ਹੈ, ਸਿਰਿ ਕਰਮਨ ਕੈ ਕਰਮਾ ।
ਕਹੁ ਨਾਨਕ ਤਿਸੁ ਭਇਓ ਪਰਾਪਤਿ, ਜਿਸੁ ਪੁਰਬ ਲਿਖੇ ਕਾ ਲਹਨਾ ।"

ਚੌਪਈ–ਕੀਰਤਨ ਕੀ ਅਕੱਥ ਵਡਾਈ । ਕਹਤ ਪ੍ਰੇਮ ਤੇ ਮਨ ਨਿਰਮਾਈ ।
ਆਪ ਹੀ ਮੋਹਿਤ ਤਬ ਹੋਵੈ । ਦਰਸ਼ਨ ਸਰਗੁਣ ਰੂਪ ਤੇ ਜੋਵੈ ॥੨੫੫॥
ਨਿਰਗੁਣ ਬ੍ਰਹਮ ਮੇਂ ਥਿਰੁਤਾ ਪਾਵੈ । ਹਉਮੈ ਕੀਰਤਨੀਆ ਜਬ ਘਾਵੈ ।
ਮੁੜ ਕੇ ਫੇਰ ਜਨਮ ਤਹਿ ਨਾਹੀ । ਏਹੋ ਜਨਮ ਪਛਾਨੋ ਤਾਹੀ ॥੨੫੬॥
ਸਾਚੈ ਮਹਿਲ ਮੇਂ ਲੇਹਿ ਬੁਲਾਈ । ਸਿਫਤ ਸਿਰੋਪਾਉ ਦੇਹਿ ਪੈਨ੍ਹਾਈ ।
ਭੂਖ ਤਿਆਸ ਕੀ ਇੱਛਾ ਨਾਸੀ । ਪ੍ਰਾਪਤਿ ਹੋਯਾ ਗੁਰ ਅਬਿਨਾਸੀ ॥੨੫੭।
ਭਾਣਾ ਮੰਨੈ ਮਿਲੈ ਪ੍ਰਭ ਏਕੋ । ਹੋਇ ਬਿਬੇਕ ਕੀਰਤਨਿ ਕੀ ਟੇਕੋ ।
ਆਗਿਆ ਸਤਿਗੁਰ ਕੀ ਰਿਦ ਮਾਨੈ । ਹਉਮੈ ਤਿਆਗੈ ਕੀਰਤ ਗਾਨੈ ।੨੫੮॥
ਕੀਰਤਨ ਨਾਮ ਗੁਰ ਅੰਮ੍ਰਿਤ ਬਾਣੀ।ਮਹਿਮਾ ਕਥਨ ਕਰੇ ਕਿਆ ਪ੍ਰਾਣੀ ।
ਬੇਦ ਸ਼ਾਸਤ੍ਰ ਬਿਅੰਤ ਬਖਾਨੈ । ਨਾਮ ਸਿਫਤ ਅਕੱਥ ਮਹਾਨੈ ॥੨੫੯॥

ਸਲੋਕ–ਰਾਮੇ ਤਿੰ ਕੀਰਤਨੰ ਰਾਜਨਿ ਸਰਬਰ ਗਵਿੰਨਾ ਸੁਨੰ ਪ੍ਰਾਸ ਚਿਤਹਿ: ।
ਪਾਪਾਨਿ ਮੁਕਤਿ ਦਦਾਹਨਾ ਅਚੁਤ ਨਿਤ ਗੋਬਿੰਦ ਨਾਮੋ ਚਾਰਨਿ: ।
ਭੇਖ ਜਾਤਿ ਨਸਯੰਤੀ ਸਕਲਾ ਰੋਗਾ ਸਤਯੰ ਸਤਯੰ ਵਦਾਮਜਹੰ ॥੧॥

ਨਾਮਨਾ ਸਹੰਸ੍ਰ ਦਿਬਯਾਨਾ ਸਮਰਣੇ ਯੰਤ ਫਲੰ ਲਭੇਤਿ ।
ਤਤ ਫਲੰ ਲਭਤੇ ਨੂਨੰ ਰਾਮੋ ਚਾਰਣ ਮਾਤ੍ਰਤ: ॥੨॥

ਚੌਪਈ–ਨਾਮੁ ਕੀਰਤਨ ਕੀ ਸਿਫਤ ਘਨੇਰੀ । ਬੇਦ ਪੁਰਾਣ ਕਹੈ ਸੋ ਹੇਰੀ ।
ਕੀਰਤਨ ਪ੍ਰਤਾਪ ਕਲਿ ਪਾਪ ਨ ਸਾਹੀ । ਯਗ ਯੋਗਨਹਿ ਸਮਾਰਹਾਹੀ ॥੨੬੦॥
ਕੀਰਤਨ ਬ੍ਰਾਬਰ ਕੋਇ ਨ ਸਾਧਨ । ਜਪੁ ਤਪੁ ਤੇ ਹੰਕਾਰ ਬਧਾਵਨ ।
ਕੇਵਲ ਗੁਰਬਾਣੀ ਰਸ ਲੀਜੈ । ਜਨਮ ਮਰਨ ਕੋ ਦੂਖ ਮਿਟੀਜੈ ॥੨੬੧॥
ਕੀਰਤਨ ਸੰਗਤਿ ਕਰੈ ਸਪ੍ਰੀਤਾ । ਚਰਨ ਧੋਈਏ ਭਾਵਨਾ ਚੀਤਾ ।
ਪੂਜਨ ਤਨ ਮਨ ਤੇ ਕਰ ਨਿੱਤਾ । ਭੋਜਨ ਭਲਾ ਬਸਤ੍ਰ ਦੇਹ ਹਿੱਤਾ ॥੨੬੨॥
ਦਾਸ ਤਿਨ੍ਹਾ ਕੇ ਬਣ ਕੇ ਮੀਤਾ । ਭਗਤੀ ਸਰਵਨ ਸਿਮਰਨ ਨੀਤਾ ।
ਮਿਤ੍ਰ ਜਾਨੀਏ ਲੋਕ ਪ੍ਰਲੋਕਾ । ਕੀਰਤਨ ਗਾਵੈ ਹਰਿ ਹੀ ਸੋਕਾ ॥੨੬੩॥
ਸੇਵਾ ਜਿਤਨੀ ਹੋਵੈ ਥੋਰੀ । ਪ੍ਰੇਮ ਗੁਰਬਾਣੀ ਮਨ ਜੋਰੀ ।
ਡੰਡਉਤ ਬੰਦਨਾ ਵਾਰੰ ਵਾਰਾ । ਕੀਰਤਨ ਗਾਇ ਜੋ ਨਿਰਹੰਕਾਰਾ ॥੨੬੪॥
ਅਪਨਾ ਆਪ ਅਰਪ ਟਹਿ ਦੀਜੈ । ਹਉਮੈ ਮਮਤਾ ਨਾਸ਼ ਕਰੀਜੈ ।
ਜਾਂਕੋ ਸਤਿਗੁਰ ਕ੍ਰਿਪਾ ਧਾਰੀ । ਸੋ ਗੁਣ ਗਾਵੈ ਸ੍ਰੀ ਨਿਰੰਕਾਰੀ ॥੨੬੫॥
ਧੰਨ ਆਯਾ ਜਨੁ ਪਰਉਪਕਾਰਾ । ਆਪ ਤਰੈ ਤਾਰੈ ਸੰਸਾਰਾ ।
ਪ੍ਰਾਪਤਿ ਵਾਹਿਗੁਰੂ ਦੀਦਾਰਾ । ਗੁਰਮੁਖ ਦੇਖੇ ਮਿਟੈ ਜੰਜਾਰਾ ॥੨੬੬॥
ਕੀਰਤ ਵਾਹਿਗੁਰੂ ਸਦ ਗਾਈਐ । ਫੇਰਾ ਨਹੀਂ ਜਗਤ ਮੇ ਪਾਈਐ ।
ਕਾਲ ਜੀਤੀਐ ਨਿਰਭਉ ਹੋਈ । ਵੈਰ ਰਹਿਤ ਆਨੰਦ ਮਿਲੋਈ ॥੨੬੭॥
ਸੁਨਕੈ ਅਜੈਬ ਸਿੰਘ ਪਗ ਪਰਿਓ । ਕੀਰਤਨ ਪ੍ਰੇਮ ਮਾਂਗਿਓ ਰਸ ਢਰਿਓ ।
ਸੰਤ ਮਿਹਰ ਕਰ ਦੀਨ ਵਡਾਈ । ਕੀਰਤ ਗਾਵੋ ਪ੍ਰੇਮ ਸਦਾਈ ॥੨੬੮॥
ਅੰਮ੍ਰਿਤ ਰਸਨਾ ਬੀਚ ਤਬ ਪਾਯਾ । ਸੁਣੈ ਸੰਗਤਾਂ ਪ੍ਰੇਮ ਲਗਾਯਾ ।
ਮਨ ਇਕਾਗਰ ਹ੍ਵੈ ਸੁਣ ਤਿਹ ਮੁਖਤੇ । ਆਵੈ ਚੈਨ ਟਿਕੈ ਜਬ ਸੁਖਤੇ ॥੨੬੯॥
ਕਥਾ ਪ੍ਰਸੰਗ ਭੀ ਕਰਤ ਸਦਾਈ । ਵਿਚਰੈ ਸਰਬ ਥਾਨ ਸੁਖ ਪਾਈ ।
ਸੇਵਾ ਸੰਤਾਂ ਕੀ ਬਹੁ ਕੀਤੀ । ਆਈ ਪ੍ਰਭੁ ਕੀ ਪ੍ਰੀਤ ਪ੍ਰਤੀਤ। ॥੨੭੦॥
ਕੀਰਤਨ ਕਰੈ ਪ੍ਰੇਮ ਮਨ ਬਾਨੀ । ਲਾਭ ਲੈਹਿ ਜੋ ਸੁਣਿ ਹੈ ਆਨੀ ।
ਲਧਾਈ ਗੁਰਦੁਆਰਿ ਸੇਵਾ ਕੀਨੀ । ਪ੍ਰੇਮ ਭਗਤ ਦ੍ਰਿੜ੍ਹ ਤਾਕੋ ਚੀਨੀ ॥੨੭੧॥
ਸੰਤ ਆਪਣੇ ਰਿਦੇ ਲਗਾਯੋ । ਵੈਰਾਗ ਦੀਓ ਸਭ ਮੋਹ ਨਸਾਯੋ ।
ਪਰਉਪਕਾਰ ਹੇਤ ਉਪਦੇਸ਼ਾ । ਸੰਤ ਪਿਆਰੇ ਕਟੇ ਕਲੇਸਾ ॥੨੭੨॥
ਆਪ ਸਤਿਗੁਰੂ ਰੂਪ ਮੰਝਾਰੀ । ਬੈਠੇ ਮੋਨ ਹੋਇ ਲਾਈ ਤਾਰੀ ।
ਜਨਮ ਮਰਨ ਮੇਂ ਸੰਤ ਨ ਆਏ । ਸੇਵੇ ਸੰਤ ਤਿਨੈ ਹਰਿ ਪਾਏ ॥੨੭੩॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਕਰਣਾਦਿ ਤੇ ਨੀਤੀ, ਗਿਆਨ ਸਮੱਗਰੀ, ਚੌਦਾਂ ਰਤਨ ਸਿਧ, ਨਿਧ, ਰਿਧ, ਸਮਾਧਿ ਤੇ ਫਲ, ਅਗਿਆਨ ਦੁਖ, ਪਾਪ ਬਿਘਨ ਸਤਿਸੰਗ ਜਾਪਕ ਬਿਘਨ, ਹਰਿ ਕੀਰਤਨ ਪ੍ਰਸੰਗ ਬਰਨਨੰ ਨਾਮ ਚੁਤਲੀਵਾਂ ਧਿਆਇ । ੪੪॥

# ਸੂਖਮ ਪਦਾਰਥ ਵਿਚਾਰ ਆਤਮ ਪਰਮਾਤਮ ਏਕਤਾ, ਸਿੰਘਾਂ ਦੇ ਪ੍ਰਸ਼ਨਾਂ ਦੇ ਉਤਰ

ਦੋਹਿਰਾ–ਜਿਨ੍ਹਾ ਵਾਹਿਗੁਰੂ ਪਾਇਆ, ਮਨ ਤਾਕੋ ਮੈਂ ਦੇਇ।
ਗੁਰ ਨਾਨਕ ਕੇ ਸੰਤ ਜੋ, ਸਿਖ੍ਯਾ ਗੁਰਮਤਿ ਲੇਇ ॥੧॥

ਚੌਪਈ–ਬਹੁਤ ਸਿੰਘ ਕਰ ਪ੍ਰਸ਼ਨ ਬੂਝੇ । ਸੰਤਾਂ ਉੱਤਰ ਦੇ ਬਡ ਸੂਝੇ ।
ਭਏ ਮੋਨ ਕੋ ਕਰੈ ਨ ਸੁਆਲਾ । ਸੰਤ ਕ੍ਰਿਪਾਲ ਨਿਜ ਬਿਰਦ ਸੰਭਾਲਾ ॥੨॥
ਕ੍ਰਿਪਾ ਦ੍ਰਿਸ਼ਟ ਤੇ ਸੇਵਕ ਹੇਰਾ । ਕਰਨ ਨਿਹਾਲ ਬੋਲੇ ਬਚ ਫੇਰਾ ।
'ਗੁਰਬਚਨ ਸਿੰਘ' ਤੂੰ ਰਿਹਾ ਚੁਪਾਤਾ । ਸ਼ੰਕਾ ਉਠਾਇ ਪੂਛੀਏ ਬਾਤਾ ॥੩॥
ਆਗਿਆ ਸੰਤਾਂ ਕੀ ਤਬ ਪਾਈ। ਕਰ ਜੋਰੇ ਪਦ ਸੀਸ ਝੁਕਾਈ।
ਬਿਨੈ ਸਹਿਤ ਇਉਂ ਪ੍ਰਸਨ ਕੀਨੇ । ਸ੍ਰੀ ਸੰਤ ਜੀ ਉੱਤਰ ਦੀਨੇ ॥੪॥

ਗੁਰਬਚਨ ਸਿੰਘ ਜੀਉ ਵਾਰ ॥

ਦੋਹਿਰਾ–ਮੈਂ ਪ੍ਰਸ਼ਨ ਕਰ ਸਕੋਂ, ਫੁਰਨਾ ਮਨ ਨ ਉਠਾਇ।
ਅੰਤਰਜਾਮੀ ਆਪ ਹੋ, ਆਪੇ ਕਰ ਪ੍ਰਗਟਾਇ ॥੫॥

(੧੯) ਸ੍ਰੀ ਸੰਤ ਜੀ ਅੰਤ੍ਰਯਾਮੀਉ ਵਾਚ ॥

ਚੌਪਈ–ਨਿਰਸੰਸੇ ਤੈਂ ਇਕਾਗਰ ਭਾਈ । ਕਹੌਂ ਪ੍ਰਸ਼ਨ ਪੁਨ ਉੱਤਰ ਆਈ ।
ਆਪੇ ਪ੍ਰਸ਼ਨ ਕਰ ਮੈਂ ਲੇਊਂ । ਉੱਤਰ ਆਪੇ ਹੀ ਤੁਝ ਦੇਊਂ ॥੬॥
ਅਬਿਆਕ੍ਰਿਤ ਕੇ ਲੱਖਨ ਜਾਨੋ । ਜਾਂਕਾ *ਅਕ੍ਰਿਤ ਕਛੁ ਦੇਖ ਨ ਆਨੋ ।
ਅਨਾਦਿ ਰੂਪ ਬਿਨ ਉਤਪਤਿ ਜੋਈ । ਚੇਤਨ ਕੇ ਇਕ ਦੇਸ ਰਹੋਈ ॥੭॥
ਏਕ ਅਗਿਆਨ ਖਟ ਸੰਗ੍ਯਾ ਲੀਨੋ।ਏਕ ਚੇਤਨਤਾ ਵਿਆਪਕ ਚੀਨੋ ।
ਦੂਜੋ ਬੰਧ ਚੇਤਨ ਤੇ ਅਗਿਆਨੰ । ਤੀਜਾ ਈਸ਼ਰ ਤਾ ਮੈ ਮਾਨੰ ॥੮॥
ਚੌਥਾ ਜੀਵ ਸੰਗ੍ਯ ਪਾਈ । ਜੀਵੇਸ਼ੂਰ ਵਿਭਾਗ ਪੰਚਾਈ।
ਛੇਵਾਂ ਚਿਦਾ ਭਾਸ ਹੈ ਭਾਈ । ਚੇਤਨ ਭਾਸ ਜਾਂਕੋ ਆਲਾਈ ॥੯॥
ਏ ਖਟ ਜਿਸ ਅਗਿਆਨ ਮੰਝਾਰੀ । ਪ੍ਰਗਟ ਨਾਹੀ ਗੁਪਤ ਸੰਗਾਰੀ ।
ਅਬਿਆਕ੍ਰਿਤ ਅਵ੍ਯਕਤਿ ਬਖਾਨੈ । ਸਾਮਾਵਰਥਾ ਭੀ ਇਸ ਮਾਨੈ ॥੧੦॥
ਮਾਯਾ ਸੁਣੀਏ ਇਸ ਪ੍ਰਕਾਰੀ। ਅਬਿਆਕ੍ਰਿਤ ਸਾਮਵਰਥਾ ਧਾਰੀ ।
ਤ੍ਰਿਗੁਣ ਆਤਮਕ ਸਮ ਹੀ ਤੀਨੇ । ਚੇਤੰਨ ਭਾਸ ਤੇ ਵਿਕਾਰੀ ਥੀਨੇ ॥੧੧॥
ਤਮ ਗੁਣ ਰਜੁ ਗੁਣ ਭਿੰਨੇ ਜੋਈ । ਸੁਧਾ ਸਤੋ ਗੁਣ ਲੀਨੇ ਸੋਈ ।
ਸਤ ਰਜੁ ਤੇ ਨਿਆਰੋ ਤਮੋ ਸੁਧਾ । ਤਮ ਸਤ ਤੇ ਨਿਆਰੋ ਰਜੋ ਬੁਧਾ ॥੧੨॥
ਚਿਦਾ ਭਾਸ ਸਹਿਤੰ ਪ੍ਰਧਾਨੰ । ਸੁਧ ਸਤੋ ਕੋ ਲੀਨੈ ਜਾਨੰ ।
ਅਜਾਮੇਕ ਲੋਹਤਿ ਤੇ ਸ੍ਵੇਤਾ । ਕਾਲਾ ਤਮੋ ਗੁਣ ਰੂਪ ਬਨੇਤਾ ॥੧੩॥

---
*ਅਕਾਰ ।

ਮਾਯਾ ਅਨਿਰ ਵਚਨੀ ਜਾਨੋ । ਸਤਿ ਅਸੱਤ ਵਿਲੱਖਣ ਮਾਨੋ ।
ਨੋ ਜੁਗਤੀ ਤੇ ਨਿਆਰੀ ਰਹਿਈ । ਗਰਭ ਜੋਨ ਦੇਤੀ ਮਾਯਾ ਅਹਿਈ ॥੧੪॥
ਅਵਿਦਿਆਇਉਂ ਜਾਨੋ ਮਨ ਪਿਆਰੇ।ਸਾਮਵਸਥਾ ਅਬਯਾਕ੍ਰਿਤਨਿਹਾਰੇ।
ਵਿਕਾਰਵਸਥਾ ਚਿਦਾ ਭਾਸ ਤੇ ਲੀਨੇ।ਮਲਨਿ ਸਤੋ ਗੁਣ ਲੈ ਪ੍ਰਬੀਨੇ ॥੧੫॥
ਮਲਨਿ ਰਜੋ ਤੇ ਤਮੁ ਭੀ ਮੈਲਾ । ਤ੍ਰਿਗੁਣ ਮਲਨਿ ਮੁਖ ਗਵਨਿ ਗੈਲਾ ।
ਮਲਨਿ ਸਤੋ ਪ੍ਰਧਾਨ ਕੋ ਲੀਏ । ਸਰੂਪ ਗਿਆਨ ਕੋਅਛਾਦਿਨਿ ਕੀਏ ॥੧੬॥
ਵਿਦ ਪ੍ਰਕਾਸ਼ ਨ ਜਾਮੈ ਪਾਈ । ਅਵਿਦਯਾ ਭਈ ਜਾਨੋ ਮਨ ਲਾਈ ।
ਮਲਨ ਵਿਕਾਰ ਵਿਚਾਰ ਭੀਗੰਦਾ । ਅਵਿਦਯਾ ਕਹੀਏ ਫਾਸਿਓ ਬੰਦਾ ।੧੭॥
ਵਿਦਯਾ ਕੋ ਅਬ ਰੂਪ ਬਖਾਨੋ । ਮਹਾਂਵਾਕ ਕੇ ਅਰਥ ਪਛਾਨੋ ।
ਅਰਥ ਵਿਚਾਰ ਤੇ ਉਪਜੀ ਜੋ ਹੈ । ਬਿਤ੍ਰ ਅਹੰ ਬ੍ਰਹਮਸਮੀ ਸੋ ਹੈ ॥੧੮॥
ਅਖੰਡਾ ਕਾਰ ਬ੍ਰਿਤ ਜਬ ਪ੍ਰਗਟੀ । ਅੰਤਹ ਕਰਣ ਜੋ ਉਪਜੀ ਸ੍ਰਿਸ਼ਟੀ ।
ਸਤਾ ਬ੍ਰਿਤ ਕਰ ਜਾਨੋ ਮੀਤਾ।ਕਾਰਜ ਕਾਰਣ ਅਗਿਆਨ ਲੈ ਕੀਤਾ ॥੧੯॥
ਅਗਿਆਨ ਜੰਨ ਸ੍ਰਿਸ਼ਟੀ ਲੈ ਹੋਈ।ਜਨਕਅਗਿਆਨ ਭੀ ਰਿਹਾ ਨਸੋਈ ।
ਜਿਉਂ ਕਾਸ਼ਟ ਤੇ ਅਗਨੀ ਨਿਕਸੈ । ਭਸਮ ਕਾਸ਼ਟੈ ਕਰਤੀ ਬਿਕਸੈ ॥੨੦॥
ਸੋ ਵਿਦਿਆ ਨੈਂ ਕਾਰਜ ਕਾਰਣ। ਕੀਨੇ ਨਸ਼ਟ ਅਗਿਆਨ ਬਿਦ ਰਣ ।
ਇਸੀ ਬ੍ਰਿਤ ਕੋ ਵਿਦਯਾ ਗਿਆਨੰ । ਗੁਰ ਪ੍ਰਸਾਦਿ ਲੇਹੁ ਸਭ ਜਾਨੰ ॥੨੧॥
ਬੰਧ ਭਯੋ ਕੋ ਜਗ ਮੈ ਆਈ । ਸੁਨੋ ਗੁਰਬਚਨ ਸਿੰਘ ਚਿਤ ਲਾਈ ।
ਆਤਮ ਵਿਖੇ ਅਨਾਤਮ ਬੁੱਧਾ । ਅਨਾਤਮ ਦੇਹਿ ਪ੍ਰਾਣ ਕਰ ਸੁੱਧਾ ॥੨੨॥
ਮਨ ਇੰਦ੍ਰ ਸਭ ਜੋਇ ਅਨਾਤਮ । ਸਭ ਸੰਘਾਤਿ ਵਿਖੇ ਬੁਧ ਆਤਮ ।
ਦੇਹੋ ਹੰ ਕਹਿ ਬੰਧਨ ਪਰੇ । ਪਾਪ ਸੀਤ ਹਉਮੈ ਤੇ ਧਰੇ ॥੨੩॥

ਸ੍ਰੁਤੀ—ਦੇਹਾਭਿਮਾਨਾ ਦਯਤਿ ਪਾਪੰਨਾ, ਤਤ ਗੋ ਗੋ ਬਧ ਕੋਟਿ ਭੀ: ।
ਪ੍ਰਾਸਿਚਾਤਾਤਿ ਭਵੇਤਿ ਸੁਧੀ, ਨਰੀਣਾ ਗੋ ਬਧ ਕਾਰੀਣੰ ॥੧॥

ਚੌਪਈ—ਹਉਮੈ ਕੇ ਬੰਧਨ ਸਭ ਜਾਨੋ । ਮੁਕਤ ਸੁਨੋ ਮੈਂ ਕਰਤ ਬਖਾਨੋ ।
ਦੇਹਾਭਿਮਾਨ ਕੀ ਨਿਬ੍ਰਿਤੀ ਜੋਈ । ਹਉਮੈ ਮਮਤਾ ਨਾਸੈ ਸੋਈ ॥੨੪॥
ਦੂਜਾ ਮੇਟਿ ਏਕੋ ਪ੍ਰਭੁ ਮਾਨੈ । ਸਭ ਹੰਗਤਾ ਕੋ ਤਿ ਮਾਗਨੁ ਠਾਨੈ ।
ਵਾਹਿਗੁਰੂ ਜਲ ਰੂਪ ਪਛਾਨੈ । ਮਿਲੈ ਪ੍ਰੇਮ ਜਲ ਰੂਪ ਹੋ ਆਨੈ ॥੨੫॥

ਗੁਰੂ ਵਾਕ ॥

"ਜਿਉ ਜਲ ਮੈ ਜਲ ਆਇ ਖਟਾਨਾ । ਤਿਉ ਜੋਤੀ ਸੰਗਿ ਜੋਤਿ ਸਮਾਨਾ ।"
"ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥"

ਚੌਪਈ—ਕੇਵਲ ਮੁਕਤਿ ਹੋਇ ਹਉਂ ਤਿਆਗੈ । ਮਿਲੈ ਵਾਹਿਗੁਰੂ ਭਿੰਨਤਾ ਭਾਗੈ ।
ਚਾਰ ਮੁਕਤ ਜੋ ਬਰਨੀ ਔਰਾ । ਭੇਦ ਮੁਕਤਿ ਕੋ ਤਿਆਗ ਬਹੋਰਾ ॥੨੬॥
ਸਲੋਕ ਸਮੀਪ ਸਰੂਪ ਸਜੁਜਾ । ਜਾਗ੍ਰਤ ਵਸਥਾ ਸੁਨ ਰਸ ਗੁਝਾ ।
ਦਸ ਇੰਦਰੇ ਮਨ ਬੁਧ ਅਹੰ ਚਿਤਾ । ਚੌਦਾਂ ਅਧਿਆਤਮ ਜੋ ਹੋਇ ਬਿਤਾ ॥੨੭॥

ਚੌਦਸ ਵਿਖੇ ਅਧਿਭੂਤ ਬਿਰਾਜੈ। ਚੌਦਾਂ ਦੇਵਤੇ ਅਧਿਦੇਵ ਸੋ ਛਾਜੈ।
ਬਿਆਲੀ ਫੁਰੇ ਅਪਨੇ ਸਦਿ ਭਾਵਾ। ਸੁਪਨ ਸੁਖੋਪਤ ਨਾਹਿ ਰਹਾਵਾ ॥੨੮॥
ਵਿਦਮਾਨ ਸਾਖੀ ਮੈਂ ਪ੍ਰਕਾਸਾ। ਸਮਸਟੀ ਬਿਅਸਟੀ ਮੂਰਤਿ ਭਾਸਾ।
ਵਿਸ੍ਵ ਅਭਿਮਾਨੀ ਕੀ ਏਹੁ ਜਾਨੋ। ਪ੍ਰਤੱਖ ਜਾਗਣਾ ਜਾਗ੍ਰਤ ਮਾਨੋ ॥੨੯॥
ਸੁਪਨ ਅਵਸਥਾ ਸੁਨੀਏ ਅਬੈ। ਸਥੂਲ ਸਰੀਰ ਕੀ ਭਾਵਨਾ ਤਬੈ।
ਸ਼ਬਦਾਦਿ ਸਥੂਲ ਵਿਖੇ ਨਹਿ ਪਾਸੀ। ਸੁਖੋਪਤਵਸਥਾ ਅਭਾਵ ਤਹਾਂ ਸੀ ॥੩੦॥
ਚੌਦਹਿ ਅਧਿਆਤਮਾਦਿ ਜੋ ਸਾਰੇ। ਸਮੱਗ੍ਰ ਵਾਸ਼ਨਾ ਅਮੂਰਤ ਭਾਰੇ।
ਅਵਿਦਿਆ ਮੇਂ ਸੂਖਮ ਵਿਵਹਾਰਾ। ਸਾਖੀ ਮਹਿ ਫੁਰ ਹੈ ਪ੍ਰਕਾਰਾ ॥੩੧॥
ਸੁਪਨਿ ਸੁਪਨਾਵੀ ਰਚਿ ਜੀਆ। ਤੈਜਸਿ ਅਭਿਮਾਨੀ ਹੈ ਥੀਆ।
ਸੁਖੋਪਤਿ ਕੋ ਸੁਨੀਏ ਬਿਰਤੰਤਾ। ਸਭ ਵਾਸ਼ਨਾ ਮੇਂ ਅਮੂਰਤਿ ਜੰਤਾ ॥੩੨॥
ਅਵਿਦ੍ਯਾ ਮੇਂ ਮਨ ਲੈਤਾ ਪਾਈ। ਅਵਿਦ੍ਯਾ ਬਿਵਹਾਰ ਸੂਖਮ ਦਰਸਾਈ।
ਕਾਰਣ ਸਰੀਰ ਅਵਿਦ੍ਯਾ ਜਾਨੋ। ਤਾਂ ਮੈਂ ਲੀਨ ਹੋਇ ਪਹਿਚਾਨੋ ॥੩੩॥
ਜਾਗ੍ਰਤ ਸੁਪਨ ਨ ਤਾ ਮੈ ਕੋਈ। ਸਾਖੀ ਗਿਆਨ ਸਨਮਾਤ੍ਰ ਰਹੋਈ।
ਪ੍ਰਾਗ ਅਭਿਮਾਨੀ ਬੀਜ ਅਗਿਆਨਾ। ਸਖੋਪਤਵਸਥਾ ਲਖੋ ਸੁਜਾਨਾ ॥੩੪॥
ਮੂਰਛਾ ਦੇਵੈ ਤੋਹਿ ਬਤਾਈ। ਚੋਟ ਲਗੇ ਜਾਗ੍ਰਤ ਮੇਂ ਭਾਈ।
ਘੋੜੇ ਰਥ ਤੇ ਗਿਰੈ ਜੋ ਭੂਮੀ। ਕੈ ਸੋਟਾ ਲਾਗੈ ਗਿਰੈ ਭੂਮੀ ॥੩੫॥
ਕੋਈ ਰੋਗ ਤੇ ਹੋਇ ਅਚੇਤਾ। ਬਿਸੁਰਤਿ ਰਹੈ ਜਬ ਲੌ ਨਹਿ ਚੇਤਾ।
ਸਾਖੀ ਅਵਾਤਰ ਵਿਸ੍ਵ ਅਭਿਮਾਨੀ। ਰਹੈ ਪ੍ਰਾਣ ਤਨ ਬੀਚ ਜੋ ਮਾਨੀ ॥੩੬॥
ਮੂਰਛਾ ਹੋਇ ਤਬੈ ਲੌ ਜਾਨੋ। ਸਮਾਧ ਦੋਇ ਪ੍ਰਕਾਰ ਇਮ ਮਾਨੋ।
ਤ੍ਰਿਪੁਟੀ ਗਿਆਤਾ ਗਿਆਨ ਗੇ ਰੂਪਾ। ਬ੍ਰਹਮ ਭਾਵ ਲੈ ਭਾਸੇ ਅਨੂਪਾ ॥੩੭॥
ਸਾਵਿਕਲਪ ਸਮਾਧ ਹੈ ਏਹੀ। ਨਿਰ ਵਿਕਲਪ ਹੈ ਏਹੁ ਸਨੇਹੀ।
ਤ੍ਰਿਪੁਟੀ ਵਿਕਲਪ ਰਹਿਤ ਹੈ ਜੋਈ। ਬ੍ਰਹਮ ਭਾਵ ਸਹਿਤ ਅਦ੍ਵੈਤ ਬਿਲੋਈ ॥੩੮॥
ਸਮਾਧ ਨਿਰ ਵਿਕਲਪ ਵਿਸ੍ਵ ਮਾਨੈ। ਤੁਰੀਆ ਪਦ ਸੁਨੀਏ ਅਬ ਕਾਨੈ।
ਜਾਗ੍ਰਤ ਸੁਪਨਿ ਸੁਖੋਪਤਿ ਜੋਈ। ਮੂਰਛਾ ਸਮਾਧ ਅਵਸਥਾ ਸੋਈ ॥੩੯॥
ਭਾਵ ਅਭਾਵ ਸਭਨ ਪ੍ਰਕਾਸੈ। ਦੇਖੈ ਹਉਂ ਅਨੁਸੁਤ ਸਭ ਬਾਸੈ।
ਦੇਖਨ ਹਾਰ ਭੀ ਏਕੋ ਆਹੀ। ਜਾਗ੍ਰਤ ਸਥੂਲ ਬ੍ਰਿਤ ਮਿਲ ਤਾਹੀ ॥੪੦॥
ਸੁਪਨੇ ਸੂਖਮ ਬ੍ਰਿਤ ਸੰਗ ਮਿਲਿਹੋਂ ਸੁਖੋਪਤਿ ਅਵਿਦਿਆ ਬ੍ਰਿਤ ਮਿਚਿਲ ਹੋਂ।
ਤੀਨ ਅਵਸਥਾ ਕੋ ਪ੍ਰਕਾਸੈ। ਰਹੈ ਨਿਆਰੋ ਚੇਤਨ ਰਾਸੈ ॥੪੧॥
ਨਿਰ ਵਿਕਲਪਤਾ ਕਰ ਕੈ ਰਹਿਤੇ। ਤੁਰੀਆ। ਤ੍ਰੈ ਗੁਣ ਰਹਿਤ ਅਗਹਿਤੇ।
ਜੀਵ ਸਰੂਪ ਸੁਣੋ ਗੁਰ ਸਿਖਾ। ਕਾਮਨਾ ਕੇ ਬਸ ਜੀਵ ਕੋ ਦਿਖਾ ॥੪੨॥
ਅਵਿਦ੍ਯਾ ਪ੍ਰਤਿ ਬਿੰਬ ਚੇਤਨਿ ਸੋਈ। ਤੀਨੋ ਮਿਲ ਭਾਸੈ ਲੇਹੁ ਜੋਈ।
ਜਾਗ੍ਰਤਾਦਿ ਸਮਾਧ ਕੇ ਅੰਤਾ। ਤ੍ਰਿਧਾ ਅਭਿਮਾਨ ਤੇ ਮੇਲਾ ਜੰਤਾ ॥੪੩॥

ਤੀਨ ਅਵਸਥਾ ਕੋ ਅਭਿਮਾਨੀ। ਮਲਨ ਰੂਪ ਇਹੁ ਜੀਵ ਕਾ ਜਾਨੀ।
ਸੁਧ ਰੂਪ ਹੈ ਜੀਵਕਾ ਯੇਹੀ। ਜਾਗ੍ਰਤਾ ਸਮਾਧ ਅੰਤ ਲੌ ਏਹੀ ॥੪੪॥
ਸਭ ਕੋ ਪ੍ਰਕਾਸ਼ੀ ਤੁਰੀ ਸਾਖੀ। ਸੁੱਧ ਰੂਪ ਜੀਵੰਕਾ ਲਾਖੀ।
ਬ੍ਰਹਮ ਸਰੂਪ ਸੁੱਧ ਪ੍ਰਕਾਸਾ। ਜੀਵ ਰੂਪ ਸੁੱਧ ਜਾਨੋ ਰਾਸਾ ॥੪੫॥
ਈਸ਼ਰ ਰੂਪ ਅਬ ਬਰਨ ਸੁਨਾਊਂ। ਸੁੱਧ ਸਤੋ ਗੁਣ ਮਾਯਾ ਭਾਊ।
ਪ੍ਰਤਿਬਿੰਬ ਚੇਤਨ ਬਿੰਬੀ ਸੋਈ। ਅੰਤਰਜਾਮੀ ਕਰਤਾ ਹੋਈ ॥੪੬॥
ਪਾਲਨ ਸੰਘਾਰਨ ਜਾਸੁ ਅਧੀਨਾ। ਬਿਆਪਕ ਏਕੋ ਸਭ ਥਾਂ ਚੀਨਾ।
ਕਰਮ ਅਨੁਸਾਰ ਫਲ ਦੇਵੈ ਸੋਈ। ਉਤਪਤਿ ਪਰਲੋ ਜਾਤੇ ਹੋਈ ॥੪੭॥
ਤ੍ਰਿਧਾ ਮੂਰਤਿ ਧਾਰੀ ਜਾਹੂ। ਬ੍ਰਹਮਾ ਬਿਸ਼ਨ ਰੁਦ੍ਰ ਉਪਜਾਹੂ।
ਏਕ ਮੂਰਤਿ ਸਮਰਥ ਸੁਆਮੀ। ਧਰਮ ਸੁਜਸ ਵੈਰਾਗ ਉਪਾਮੀ ॥੪੮॥
ਐਸ੍ਵਰਜ ਬਿਭੂਤੀ ਬਹੁਤੀ ਭਾਵੈ। ਮੁਕਤਿ ਬਿਗਜਾਨ ਕਰੁਲਾ ਜਿਸ ਆਵੈ।
ਈਸਰ ਏਕ ਵਿਆਪਕ ਸਾਰੇ। ਖਟ ਵਿਕਾਰ ਨਹਿ ਜਾਸ ਮੰਝਾਰੇ ॥੪੯॥
ਸੋਈ ਤੁਰੀਆ ਜੀਵ ਕੋ ਰੂਪੰ। ਤੁਰੀਆ ਈਸ਼ਰ ਬ੍ਰਹਮੁ ਅਨੂਪੰ।
ਤੁਰੀਆ ਜੀਵੇਸ਼੍ਵਰ ਹੈ ਏਕਾ। ਈਸ ਜੀਵ ਮੇਂ ਭੇਦ ਨ ਨੇਕਾ ॥੫੦॥
ਸਾਖੀ ਕਾ ਸਰੂਪ ਇਹੁ ਜਾਨੋ। ਜੋ ਤੁਰੀਆ ਸੋ ਸਾਖੀ ਮਾਨੋ।
ਸਾਖੀ ਪ੍ਰਕਾਸ਼ ਰੂਪ ਸੋ ਤੁਰੀਆ। ਭੇਦ ਨ ਜਾਨੋ ਏਕੋ ਹਰੀਆ ॥੫੧॥
ਬ੍ਰਹਮ ਬਤਾਵਤਿ ਮੇਰੇ ਪਿਆਰੇ। ਗੁਰਬਚਨ ਸਿੰਘ ਸੁਣ ਮਨ ਤਨ ਵਾਰੇ।
ਸਾਖੀ ਕੋ ਸਰੂਪ ਨਿਰ ਵਿਕਲਪਾ। ਬਿਆਪਕ੍ਰ ਬ੍ਰਹਮ ਤਾਹੀ ਲਖ ਫਲੁਪਾ ॥੫੨॥
ਨਹਿ ਮਿਲਿਓ ਕਾਹੂ ਨ ਨਿਆਰੋ। ਨਿਰ ਵਿਕਲਪੰ ਬ੍ਰਹਮ ਨਿਹਾਰੋ।
ਪਾਰ ਸਰਬ ਤੇ ਬਿਆਪਕ ਸੋਈ। ਪਾਰਬ੍ਰਹਮੁ ਲਖ ਸੰਸੈ ਖੋਈ ॥੫੩॥
ਆਨੰਦ ਬਤਾਵੋਂ ਤੋ ਕੋ ਵੀਰਾ। ਰਾਖੋ ਹਿਰਦੇ ਧਾਰ ਗਹੀਰਾ।
ਬ੍ਰਹਮ ਹੀ ਆਨੰਦ ਰੂਪ ਪਛਾਨੋ। ਆਨੰਦ ਬ੍ਰਹਮ ਰੂਪ ਹੀਏ ਆਨੋ ॥੫੪॥
'ਅਨੰਦ ਮੈ' ਕੋਸ਼ ਔਰ ਹੈ ਸੋਈ। ਸੁਣੋ ਅਧਿਕਾਰੀ ਜਾਨ ਭਣੋਈ।
ਬ੍ਰਹਮ ਪਰਾ ਜੋ ਸਭ ਕਾ ਜਾਨੋ। ਪੁੰਛ ਸਮਾਨ ਏਹੀ ਰਿਦ ਮਾਨੋ ॥੫੫॥
ਪੁੰਛ ਅਵਾਂਤ੍ਰ ਦੇਸ ਅਗਿਆਨਾ। ਅਸੱਤਾ ਪਤ ਤੇ ਅਭਾਨਾ ਮਾਨਾ।
ਦੋਇ ਭਾਗ ਅਗਿਆਨ ਕੇ ਜੋਈ। ਮਿਲਿਓ ਚੇਤਨ ਤਾਂ ਸੰਗ ਸੋਈ ॥੫੬॥
ਸੁਖ ਕੋ ਅਨੁਭਵ ਕਰੈ ਚੈਤੰਨਾ। ਕਾਰਣ ਦੇਹਿ ਜਾਗ ਸੁਖ ਮੰਨਾ।
ਕਹੈ ਕਿ ਮੈ ਸੋਯੋ ਸੁਖ ਸੇਤੀ। ਸੁਖ ਸਰੂਪ ਤੇ ਅਨੁਭਵ ਹੇਤੀ ॥੫੭॥
ਗਾੜ੍ਹੀ ਨੀਂਦ ਮੇਂ ਆਨੰਦ ਮਾਨਾ। ਚੈਤੰਨਿ ਕੇ ਆਸਰੇ ਪਹਿਚਾਨਾ।
ਕੋਸ਼ ਮਿਆਨ ਪੜਦੇ ਕੋ ਨਾਮਾ। 'ਆਨੰਦ ਮੈ' ਕੋਸ਼ ਲਖੋ ਅਭਿਰਾਮਾ ॥੫੮॥
'ਵਿਗਿਆਨ ਮੈ' ਕੋਸ਼ ਬੁਧੀ ਕੋ ਮਾਨੋ। ਪੰਜ ਗਿਆਨ ਇੰਦਰੇ ਰਿਦ ਆਨੋ।
ਸੂਖਮ ਸਰੀਰ ਮੇਂ ਸਿਮਰੈ ਸੂਖਾ। ਚੇਤਨ ਆਸਰੇ ਬੁਧ ਵਿਦੂਖਾ ॥੫੯॥

ਮਨੋ ਮੈਂ ਕੋਸ਼ ਮਨ ਕੀਜਹਿ ਢੋਰਾ। ਪੰਚ ਕਰਮੇਂਦਰੇ ਸੰਗ ਜੋਰਾ।
ਸੰਕਲਪ ਵਿਕਲਪ ਕੀ ਰਚਨਾ ਰਾਚੈ। ਮਨ ਮੈ ਕੋਸ਼ ਲਖੋ ਰਿਦ ਸਾਚੈ ॥੬੦॥
'ਪ੍ਰਾਣ ਮੈ' ਕੋਸ਼ ਸੋ ਪੰਚ ਪ੍ਰਾਣਾ। ਪਾਨ ਅਪਾਨ ਸਮਾਨ ਬਿਆਣਾ।
ਉਦਿਆਨ ਪੰਜਵੇਂ ਲਖੋ ਸੁਜਾਨਾ। ਭੁਖ ਤ੍ਰਿਖਾਦਿ ਕੋ ਅਨੁਭਵ ਥਾਨਾ ॥੬੧॥
ਤ੍ਰਿਪਤੀ ਜਲ ਅੰਨਾਦਿਕ ਮਾਨੈ। ਬੁਧ ਮਨ ਪ੍ਰਾਣ ਸੂਖਮ ਤਨਿ ਆਨੈ।
ਤੀਨੋ ਕੋਸ਼ ਸੂਖਮ ਤਨ ਮਾਹੀ। 'ਆਨੰਦ ਮੈ' ਕੋਸ਼ ਕਾਰਣ ਮੈਂ ਪ੍ਰਾਹੀ ॥੬੨॥
'ਅੰਨਮੈ' ਕੋਸ਼ ਏਹੀ ਪਹਿਚਾਨੋ। ਸਥੂਲ ਸਰੀਰ ਜੋ ਪਿੰਜਰ ਮਾਨੋ।
ਮਾਤਾ ਪਿਤਾ ਸਬੰਧ ਤੇ ਭਇਓ। ਅਸਥ ਮਾਸ ਮੰਝ ਉਪਜਇਓ ॥੬੩॥
ਅੰਨ ਰਸ ਤੇ ਚਾਲੇ ਸਮ ਗਾਡੀ। ਜਠਰਾਗਨ ਤੇ ਤਾਤੀ ਜਿਉਂ ਹਾਂਡੀ।
ਸਥੂਲ ਦੇਹ ਅਭਿਮਾਨੀ ਜੋਈ। ਚੇਤਨ ਆਸਰੇ ਪ੍ਰਗਟ ਸੋਈ ॥੬੪॥
'ਅੰਨ ਮੈ ਕੋਸ਼' ਤੋਹਿ ਸਮਝਾਯੋ। ਗੁਰਬਚਨ ਸਿੰਘ ਇਨ ਜੁਦਾ ਰਹਾਯੋ।
ਸਦਾ ਤੋਹਿ ਕਾ ਰੂਪ ਅਸੰਗਾ। ਇਨ ਕੋ ਪ੍ਰਕਾਸ਼ਕ ਲਖ ਅੰਗਾ ॥੬੫॥
ਕਰਤਾ ਕੋ ਸਰੂਪ ਇਹੁ ਜਾਨੋ। ਸਥੂਲ ਦੇਹ ਮੇਂ ਨਖ ਸਿਖ ਵਾਨੋ।
ਅਹੰਕਾਰ ਬ੍ਰਿਤ ਫੁਰੈ ਜੋ ਭਾਈ। ਕਰਤਾ ਮਾਨੈ ਤਾਂਕੋ ਆਈ ॥੬੬॥
ਕ੍ਰਿਆ ਏਹੀ ਮੀਤ ਪਛਾਨੋ। ਇੰਦਰੀ ਦੁਆਰਾ ਬ੍ਰਿਤੀ ਕਿ ਜਾਨੋ।
ਬਿਖੈ ਪ੍ਰਯੰਤ ਜਾਵਤੀ ਬਿਗਸੈ। ਕ੍ਰਿਆ ਨਿਕਸਣੀ ਜਾਵਨ ਲਿਖ ਸੈ ॥੬੭॥
ਕਰਮ ਸ਼ਬਦਾਦਿ ਵਿਸ਼ੇ ਜੋ ਅਹੀਏ। ਤਾਂਕੋ ਵਿਆਪੀ ਬ੍ਰਿਤੀ ਲਹੀਏ।
ਤਾਂਕਾ ਅਕਾਰ ਵਿਸ਼ੇ ਮਿਲ ਹੋਈ। ਕਰਮ ਸੋ ਐਸੀ ਬ੍ਰਿਤੀ ਸੋਈ ॥੬੮॥
ਗਿਆਤਾ ਹੰਕਾਰ ਬ੍ਰਿਤ ਮੋਂ ਜੋਈ। ਚੇਤਨ ਭਾਸ ਸਹਿਤ ਲਖ ਸੋਈ।
ਅਹੰ ਬ੍ਰਿਤ ਚੇਤਨਿ ਕੇ ਭਾਸਾ। ਮਿਲੀ ਗਿਆਤਾ ਤਾਂਕੋ ਵਾਸਾ ॥੬੯॥
ਗਿਆਨ ਕ੍ਰਿਆ ਬ੍ਰਿਤ ਮੇਂ ਲਖ ਭਾਈ। ਚੇਤਨ ਭਾਸ ਸਹਿਤ ਪ੍ਰਗਟਾਈ।
ਗੇਯ ਕਰਮ ਬ੍ਰਿਤ ਚੇਤਨ ਭਾਸਾ। ਤਾਂਕੇ ਸਹਿਤ ਗੇਯ ਲਖ ਆਸਾ ॥੭੦॥
ਪ੍ਰਮਾਤਾ ਗਿਆਤਾ ਏਕੋ ਹੋਈ। ਗਿਆਨ ਪ੍ਰਮਾਣ ਏਕੋ ਲਖ ਸੋਈ।
ਪ੍ਰਮੇ ਗੇਯ ਕਾ ਰੂਪ ਹੈ ਏਕਾ। ਰਿਦੇ ਧਾਰੀਏ ਏਹੁ ਬਿਬੇਕਾ ॥੭੧॥
ਪ੍ਰਮਾ ਗਿਆਨ ਕੋ ਰੂਪ ਏਹੁ ਭਾਈ। ਸਭ ਤ੍ਰਿਪੁਟੀ ਕੋ ਪ੍ਰਮਾਸ਼ੇ ਗਾਈ।
ਅਧਿਸ਼ਟਾਨ ਆਪ ਕੋ ਜਾਨੈ। ਤਾਂਕੋ ਪ੍ਰਮਾ ਗਿਆਨ ਬਖਾਨੈ ॥੭੨॥
ਅਪ੍ਰਮਾ ਗਜਾਨ ਏਹੀ ਲਖ ਲੀਜੈ। ਆਪ ਕੋ ਤ੍ਰਿਪੁਟੀ ਰੂਪ ਜਨੀਜੈ।
ਭਿੰਨ ਭਿੰਨ ਮਾਨੇ ਅਪਨੋ ਆਪਾ। ਅਪ੍ਰਮਾ ਕਹੀਏ ਲਖ ਹਰਿ ਤਾਪਾ ॥੭੩॥
ਪ੍ਰਕਰਣ ਗਿਆਨ ਹੈ ਏਹੀ ਪਿਆਰੇ। ਮਹਾਂ ਵਾਕ ਵੇਦਾਂਤ ਉਚਾਰੇ।
ਯਥਾਰਥ ਗਿਆਨ ਕੋ ਹੋਵਨ ਮਾਨੋ। ਚਾਰ ਸਾਧਨ ਤੇ ਅਧਿਕਾਰੀ ਜਾਨੋ ॥੭੪॥
ਜੀਵ ਏਸ ਕੀ ਏਕਤਾ ਵਿਖੈ। ਬੋਧਕ ਗਿਆਨ ਬੋਧ ਬ੍ਰਹਮੁ ਪਿਖੈ।
ਸਬੰਧ ਜਾਣ ਕੇ ਪ੍ਰਯੋਜਨ ਜਾਨੈ। ਸੰਸਾਰ ਦੁਖ ਕਾ ਨਿਵਿਰਤੀ ਆਨੈ ॥੭੫॥

ਬੇਦ ਸ਼ਾਸਤਰ ਜਿਹ ਕਹਿਤ ਗੁਸਾਂਈ । ਪ੍ਰਮਾਨੰਦ ਕੀ ਪ੍ਰਾਪਤਿ ਗਾਈ ।
ਚਾਰ ਅਨਬੰਧ ਕੋ ਗਿਆਨ ਜੋ ਮੀਤਾ । ਪ੍ਰਕਰਣ ਗਿਆਨ ਤਾਂਕੋ ਕਹਿ ਦੀਤਾ ॥੭੬॥
ਮਹਾਂਵਾਕ ਏਹੀ ਪਹਿਚਾਨੋ । ਅਖੰਡ ਚੇਤਨ ਜੋ ਬ੍ਰਹਮ ਬਖਾਨੋ ।
ਯਥਾਰਥ ਗਿਆਨ ਜਿਸ ਵਾਕੰ ਹੋਈ । ਮਹਾਂਵਾਕ ਗੁਰ ਭਾਖੈ ਸੋਈ ॥੭੭॥

— ਸ੍ਰੀ ਮੁਖ ਵਾਕ —

'ਤੂ ਸਦਾ ਸਲਾਮਤਿ ਨਿਰੰਕਾਰ ।' 'ਸੋ ਪ੍ਰਭੁ ਦੂਰ ਨਹੀ ਪ੍ਰਭ ਤੂਹੈ ।'
'ਤੁਧੁ ਬਿਨੁ ਦੂਜਾ ਨਾਹੀ ਕੋਇ' ।
'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰੁ ਨ ਜਾਈ ।'

ਚੌਪਈ—ਇਤਿਆਦਿ ਵਾਕ ਸਤਿਗੁਰੂ ਭਾਖੇ । ਮਹਾਂਵਾਕ ਸਭ ਜਾਨੋ ਸਾਖੇ ।
ਗੁਰ ਕੀ ਬਾਨੀ ਸਭੈ ਜਥਾਰਥ । ਭੇਦ ਵਾਦ ਤਜ ਹੋਤ ਸਕਾਰਥ ॥੭੮॥

ਦੋਹਿਰਾ—ਪ੍ਰਗਿਆਨਮਾਨੰਦ ਹੈ ਬੇਦ ਕੇ, ਅਹੰਬ੍ਰਹਮਸਮੀ ਜਾਨ ।
ਅਯੰ ਆਤਮਾ ਬ੍ਰਹਮ ਹੈ, ਤਤ੍ਵਮਸੀ ਪਛਾਨ ॥੭੯॥

ਚੌਪਈ—ਏਕਤਾ ਕੇ ਬਚਨ ਤੋ ਕੋ ਭਾਖੋਂ । ਜੀਵ ਏਕ ਹੀ ਸਭ ਮੇਂ ਆਖੋਂ ।
ਜੀਵ ਅਨੇਕ ਜੋ ਭਾਸੈ ਤੋਹੀ । ਏਕ ਮਾਟੀ ਘਟ ਨਾਨਾ ਸੋਹੀ ॥੮੦॥
ਏਕ ਅਕਾਸ਼ ਹੀ ਸਭ ਘਟ ਮਾਹੀ । ਏਕੋ ਮਾਟੀ ਜਾਨੋ ਆਹੀ ।
ਪ੍ਰਾਨ ਭੀ ਏਕੋ ਪਵਨ ਪਛਾਨਾ । ਏਕੋ ਅਗਨ ਕੇ ਦੀਪਕ ਨਾਨਾ ॥੮੧॥
ਏਕ ਅਕਾਸ਼ ਹੀ ਸਭ ਘਟ ਮਾਹੀ । ਏਕੋ ਮਾਟੀ ਜਾਨੋ ਆਹੀ ।
ਪ੍ਰਾਨ ਭੀ ਏਕੋ ਪਵਨ ਪਛਾਨਾ । ਏਕੋ ਅਗਨ ਕੇ ਦੀਪਕ ਨਾਨਾ ॥੮੧॥
ਏਕ ਮੁਖੀ ਚਉਮੁਖੀਏ ਦੀਵੇ । ਪ੍ਰਕਾਸ਼ ਅਗਨ ਏਕੋ ਕੋ ਥੀਵੇ ।
ਜੈਸੇ ਅਨੇਕੰ ਫੂਲ ਜੋ ਸੋਹੈ । ਸੁਗੰਧ ਰੂਪ ਤੇ ਏਕੋ ਓਹੈ ॥੮੨॥
ਬਰਸੈ ਮੇਘ ਤੇ ਬੂੰਦ ਅਨੇਕਾ । ਜਲ ਹੈ ਤਿਨ ਮੇਂ ਦੇਖੋ ਏਕਾ ।
ਤੈਸੇ ਅਨੇਕ ਦੇਹ ਮੇਂ ਮਾਨੋ । ਜੀਵਨ ਰੂਪ ਚੇਤਨ ਇਕ ਜਾਨੋ ॥੮੩॥
ਜੇ ਤੋਕੋ ਏਹੁ ਪ੍ਰਸ਼ਨ ਫੁਰੈ । ਏਕ ਜਨਮੈ ਤੇ ਸਭ ਜੰਮ ਪਰੈ ।
ਏਕ ਮੂਏ ਸਭ ਮਰਨੇ ਚਾਹੀਏ । ਜੇ ਏਕੋ ਹੀ ਜੀਵ ਬਤਾਈਏ ॥੮੪॥
ਉਤਰ ਸੁਣੋ ਸੰਸਾ ਨਹਿ ਰਾਖੋ । ਗੁਰ ਨਾਨਕ ਕੀ ਪ੍ਰੀਤ ਰਸ ਚਾਖੋ ।
ਜੈਸੇ ਘਰ ਬਣਾਈਏ ਜਬਹੀ । ਅਕਾਸੁ ਜਨਮ ਨਹਿ ਧਾਰੈ ਤਬਹੀ ॥੮੫॥
ਢਾਹੈ ਘਰ ਨਹਿ ਮਰੈ ਅਕਾਸ਼ਾ । ਤੈਸੇ ਜੀਉ ਸਮਝ ਸੁਖ ਰਾਸਾ ।
ਜੰਮੇ ਦੇਹ ਨ ਜੰਮਣ ਕਰੈ । ਮੂਏ ਦੇਹ ਨ ਮਰਨਾ ਧਰੈ ॥੮੬॥
ਜੇ ਸੰਸਾ ਏਹੁ ਤੋ ਕੋ ਹੋਈ । ਏਕ ਗਿਆਨੀ ਤੇ ਸਭ ਕੋ ਸੋਈ ।
ਇਕ ਅਗਿਆਨ ਤੇ ਸਭ ਅਗਿਆਨੀ । ਹੋਣੇ ਚਾਹੀਏ ਇਕ ਜੀਉ ਮਾਨੀ ॥੮੭॥
ਇਸ ਕਾ ਉਤਰ ਏਹੁ ਪਛਾਨੋ । ਜੈਸੇ ਇਕ ਘਰ ਦੀਪ ਜਗਾਨੋ ।
ਤਿਸ਼ ਘਰ ਚਾਂਦਨਾ ਹੋਵੈ ਮਾਨੋ । ਜਿਸ ਨਹਿ ਬਾਲੈ ਅੰਧੇਰਾ ਆਨੋ ॥੮੮॥

ਅਕਾਸ ਸਭੈ ਹੀ ਘਰ ਮੈ ਏਕੋ। ਤੈਸੇ ਜਿਸ ਘਟ ਦਿਪੈ ਬਿਬੇਕੋ।
ਤਿਸ ਘਰ ਦੇਹਿ ਮੈ ਹੋਤ ਗਿਆਨਾ। ਬਾਕੀ ਦੇਹਿ ਅੰਧਾਰ ਅਗਿਆਨਾ ॥੮੯॥
ਸਭ ਘਰ ਮੇਂ ਨਭ ਸਮ ਜੀਉ ਜਾਨੋ। ਬਿਆਪਕ ਏਕੋ ਰੀਤ ਪਛਾਨੋ।
ਜੇ ਕਰ ਫੁਰੇ ਪ੍ਰਸ਼ਨ ਇਹੁ ਤੋਹੀ। ਇਕ ਭੂਖੇ ਤੇ ਭੂਖ ਸਭ ਹੋਹੀ ॥੯੦॥
ਇਕ ਤ੍ਰਿਪਤੇ ਸਭ ਹੀ ਰਜ ਜੈ ਹੈ। ਇਸ ਕਾ ਉਤਰ ਤੋਹਿ ਬਤੈ ਹੈ।
ਜਿਵ ਇਕ ਘੜੇ ਮੇਂ ਪਾਈਏ ਦਾਨੇ। ਤਿਸਤੇ ਨਿਕਸੈ ਰੀਤ ਪਛਾਣੇ ॥੯੧॥
ਜਿਸ ਘਟ ਮੇਂ ਨਹਿ ਪਾਈ ਚੀਜਾ। ਖਾਲੀ ਰਹੈ ਅਕਾਸ਼ ਏਕ ਬੀਜਾ।
ਜਿਸ ਦੇਹਿ ਮੇਂ ਅੰਨ ਪਾਯਾ ਭਾਈ। ਸੋ ਤ੍ਰਿਪਤੇ ਤੈਸੇ ਹੈ ਬਤਾਈ ॥੯੨॥
ਜਿਸ ਦੇਹਿ ਮੇਂ ਭੋਜਨ ਨਹਿ ਪਾਯੋ। ਭੂਖੀ ਰਹੈ ਪ੍ਰਗਟ ਹੀ ਲਖਾਯੋ।
ਅਕਾਸ਼ ਸਮਾਨ ਜੀਉ ਸਭ ਮਾਹੀ। ਵਿਆਪਕ ਜਾਣੇ ਸਾਚਿ ਅਲਾਹੀ ॥੯੩॥
ਜੇ ਸ਼ੰਕਾ ਤੁਝ ਮਨ ਮੇ ਬਿਆਪੈ। ਕੋਈ ਦੁਖੀ ਕਹਿ ਰੋਵਤ ਆਪੈ।
ਕੋਈ ਸੁਖੀ ਮੈਂ ਐਸੇ ਬੋਲੈ। ਇਸਕਾ ਉਤਰ ਸੁਣਹੁ ਅਮੋਲੈ ॥੯੪॥
ਜੈਸੇ ਇਕ ਆਂਖਿ ਦੁਖਨੇ ਆਈ। ਦੂਜੀ ਮੇ ਨਹਿ ਪੀੜਾ ਭਾਈ।
ਐਸੇ ਭਾਖੈ ਪੁਰਖ ਜੇ ਪੂਛੈ । ਏਕ ਆਂਖ ਮਮੁ ਅਛੀ ਸੂਛੈ ॥੯੫॥
ਏਕ ਦੁਖੈ ਬਹੁ ਪੀੜ ਕਰੰਤੀ। ਦੋਵੇਂ ਅਖਾਂ ਭਿੰਨ ਭਿੰਨ ਭਨੰਤੀ।
ਦ੍ਰਿਸ਼ਟਾ ਦੋਹਨਿ ਤੇ ਹੈ ਨਿਆਰੋ। ਪ੍ਰਕਾਸ਼ੈ ਦੁਖ ਸੁਖ ਏਕੋ ਵਾਰੋ ॥੯੬॥
ਜਿਸ ਦੇਹਿ ਮੇ ਦੁਖ ਦੂਖ ਬਤਾਵੈ। ਜਿਸ ਮੇ ਸੁਖ ਪ੍ਰਕਾਸ਼ਕ ਭਾਵੈ।
ਏਕ ਅਦੁਤੀ ਪ੍ਰਕਾਸ਼ਨ ਹਾਰੋ । ਜੀਵਨ ਚੇਤਨ ਏਕ ਨਿਹਾਰੋ ॥੯੭॥
ਜੇ ਸੰਸਾ ਤੁਝ ਮਨ ਇਉਂ ਹੋਈ। ਜੇ ਇਕ ਮਾਨੈ ਜੀਵ ਸਦੋਈ।
ਸਭ ਕੇ ਮਨ ਕੀ ਜਾਨੈ ਨਾਹੀ। ਕੈਸੇ ਏਕੋ ਜੀਉ ਬਤਾਹੀ ॥੯੮॥
ਤਉ ਉਤਰ ਇਹੁ ਨੀਕਾ ਸੁਨੀਏ। ਏਕੋ ਜੀਉ ਭਿੰਨ ਨਹਿ ਜਨੀਏ।
ਦੂਜਾ ਤਉ ਕੋਈ ਹੈ ਨਾਹੀ। ਕਿਸ ਕੇ ਰਿਦ ਕੀ ਬਾਤ ਬਤਾਹੀ ॥੯੯॥
ਜੀਉ ਹੀ ਸਭ ਕੇ ਰਿਦ ਕੀ ਜਾਨੈ। ਬਿਨਾਂ ਚੇਤਨ ਕੋ ਅਵਰ ਨ ਆਨੈ।
ਸਭ ਦੇਹਾਂ ਮੇਂ ਪੂਰਨ ਜੀਆ। ਬੋਲਹਿ ਏਹੀ ਰਿਦੇ ਜੋ ਥੀਆ ॥੧੦੦॥
ਜੇ ਦੇਹੀ ਤੇ ਦੇਹਿ ਕੀ ਪੂਛੈ। ਦੇਹੀ ਜੜ ਅਰ ਭਿੰਨ ਭਿੰਨ ਛੂਛੈ।
ਇਸ ਤੇ ਦੇਹਿ ਕੀ ਦੇਹਿ ਨ ਜਾਣੈ। ਪੂਰਨ ਬ੍ਰਹਮ ਚੇਤਨ ਜੀਉ ਗਾਣੈ ॥੧੦੧॥
ਜੇ ਸ਼ੰਕਾ ਇਕ ਜੀਉ ਮਝਾਰੀ। ਏਕ ਪੜੈ ਹੈ ਸੰਸਕ੍ਰਿਤ ਭਾਰੀ।
ਏਕ ਭਾਸ਼ਾ ਕੋ ਪੜਨੇ ਜਾਨੈ। ਇਕ ਫਾਰਸੀ ਕਰਤ ਬਖਾਨੈ ॥੧੦੨॥
ਏਕ ਜੁਵਾਹਰ ਪਰਖ ਕਰੰਤੇ। ਏਕ ਰੁਪਈਏ ਕੋ ਪਰਖੰਤੇ।
ਏਕ ਕਛੁ ਭੀ ਜਾਨੈ ਨਾਹੀ। ਏਕ ਜੀਉ ਕਿਵ ਬਣੈ ਸੁਨਾਹੀ ॥੧੦੩॥
ਉਤਰ ਸੁਣੋ ਮੋਰੇ ਮਨ ਪਿਆਰੇ। ਇਕ ਲੋਹਾ ਬਹੁ ਰੂਪ ਕੋ ਧਾਰੇ।
ਜਿਮ ਗੁਣ ਸਾਥ ਮਿਲਿ ਆਤਸ ਭਾਸੈ। ਤੈਸਾ ਕਰਮ ਕਰੈ ਤਿਸ ਆਸੈ ॥੧੦੪॥

ਸੂਈ ਤਕਲਾ ਸਲਾਈ ਹੂਆ। ਹਲ ਮੂਸਲ ਅਹਿਰਣ ਤੇ ਸੂਆ।
ਕਰਦ ਕਟਾਰੀ ਭਏ ਹਥੌਰਾ। ਤਲਵਾਰ ਖੰਡਾ ਛੁਰਾ ਟਕੋਰਾ ॥੧੦੫॥

ਕ੍ਰਿਆ ਭਿੰਨ ਭਿੰਨ ਇਨ ਸਭਕੀ। ਲੋਹਾ ਰੂਪ ਲਖੋ ਇਕ ਅਬ ਕੀ।
ਤੈਸੇ ਜਿਸ ਭ੍ਰਮ ਮੇਂ ਪ੍ਰਵੇਸਾ। ਤਾਂਕੋ ਪ੍ਰਕਾਸ਼ਕ ਇਸ ਵੇਸਾ ॥੧੦੬॥

ਜੀਉ ਏਕ ਹੈ ਲੋਹੇ ਨਿਆਈ। ਮਾਟੀ ਕੇ ਬਰਤਨ ਜਿਉਂ ਭਾਈ।
ਜਿਸ ਮੇ ਘ੍ਰਿਤ ਤਾਂਤੇ ਘਿਉ ਨਿਕਸੈ। ਜਿਸ ਦਹੀਂ ਪਾਯਾ ਦਹੀਂ ਨਾਉ ਤਿਸ ਸੈ ॥੧੦੭॥

ਜਿਸ ਮੇਂ ਅਚਾਰ ਤਿਸ ਨਾਮ ਅਚਾਰੀ। ਜਿਸ਼ ਮੇ ਕਛੁ ਨਹਿ ਸੋ ਸੁਧ ਭਾਰੀ।
ਮਾਟੀ ਬਰਤਨ ਕੀ ਹੈ ਏਕੋ। ਤੈਸੇ ਜੀਵ ਇਕ ਲਖੋ ਬਿਬੇਕੋ ॥੧੦੮॥

ਜੋ ਭ੍ਰਮ ਮੇਂ ਆਣ ਪ੍ਰਵੇਸ਼ਿਓ ਜੀਆ। ਭ੍ਰਮ ਕੋ ਪ੍ਰਕਾਸ਼ੈ ਤਹਿ ਥੀਆ।
ਜਿਸ ਨਹਿ ਭ੍ਰਮ ਮੇਂ ਕੀਨ ਪ੍ਰਵੇਸਾ। ਸੋ ਕਿਸੀ ਭ੍ਰਮ ਕੋ ਪ੍ਰਕਾਸ਼ ਨਾ ਏਸਾ ॥੧੦੯॥
ਸੁਧ ਕਾ ਸੁਧ ਅਖੰਡ ਹੈ ਸੋਈ। ਭ੍ਰਮ ਰਹਿਤ ਲਖ ਚੇਤਨ ਜੋਈ।
ਗੁਣ ਕ੍ਰਿਆ ਸਭ ਜੀਉ ਉਪਾਧੀ। ਸਰੂਪ ਵਿਖੇ ਨਹਿ ਕੋਇ ਲਖਬਾਧੀ ॥੧੧੦॥

ਸੁਣਹੁ ਬਤਾਵਤ ਤੋਹਿ ਪਿਆਰੇ। ਡਰ ਨਿਡਰ ਕਾ ਪ੍ਰਕਾਸ਼ਕ ਭਾਰੇ।
ਨਟੂਆ ਸਾਂਗ ਬਣਾਵੈ ਬਹੁਤੇ। ਸਭ ਸ੍ਵਾਂਗੋਂ ਤੇ ਨਿਆਰਾ ਰਹਿਤੇ ॥੧੧੧॥

ਰਾਜਾ ਰੰਕ ਸਾਂਗ ਸਭ ਜਾਨੋ। ਜਾਚਕ ਦਾਤਾ ਭੂਪ ਧਰਾਨੋ।
ਸੁਪਨ ਰੂਪ ਸੰਸਾਰ ਉਪਾਯਾ। ਰਚੇ ਸ੍ਵਾਂਗ ਸ੍ਵਾਂਗੀ ਕੀ ਮਾਯਾ ॥੧੧੨॥

ਬ੍ਰਿਤ ਨਾਨਾਪਨਿ ਲੇਹੁ ਉਠਾਈ। ਏਕੋ ਵਾਹਿਗੁਰੂ ਲਿਵ ਲਾਈ।
ਹੰਗਤਾ ਮਮਤਾ ਤਜੋ ਪਿਆਰੇ। ਬ੍ਰਹਮ ਨਿਵਾਸ ਲਖਹੁ ਤੁਮ ਸਾਰੇ ॥੧੧੩॥
ਸੁਣ ਉਪਦੇਸ਼ ਸ੍ਰੀ ਸੰਤ ਕੇਰਾ। ਮਨ ਢਲਿਓ ਰਸ ਪ੍ਰੇਮ ਘਨੇਰਾ।
ਨਾਸਿਓ ਭਰਮ ਬ੍ਰਹਮ ਰਿਦ ਜਾਨੋ। ਜੀਵ ਈਸ ਕਾ ਭੇਦ ਮਿਟਾਨੋ ॥੧੧੪॥

ਖਰੋ ਹੋਇ ਕਰ ਜੋਰ ਅਗਾਰੀ। ਉਸਤਤਿ ਸੰਤਾਂ ਕੀਨ ਉਚਾਰੀ।
ਵਾਰ ਵਾਰ ਕਰ ਬੰਦਨ ਸੀਸਾ। ਭਨਤ ਗੁਰਬੰਚਨ ਸਿੰਘ ਰਸ ਬੀਸਾ ॥੧੧੫॥

ਕਵੀਓ ਵਾਚ-

ਕਬਿੱਤ-ਚਿਰ ਬਹੁ ਬੀਆ ਜਬ ਦਰਸ਼ਨ ਦੀਆ, ਤਬ ਖਿੱਚ ਮਨ ਲੀਆ ਰੱਬ ਹੀਆ ਤੁਹਿ ਪਾਸ ਹੈ।
ਵਾਹਿਗੁਰੂ ਦੀਦਾਰ ਦੀਓ ਪ੍ਰਗਟ ਆਵਨ ਕੀਓ, ਦਰਸ਼ਨ ਪੇਖ ਜੀਓ ਭਇਆ ਪ੍ਰਕਾਸ਼ ਹੈ।
ਧੰਨ ਦਿਨ ਆਸ ਪੂਰੀ ਰਹੀ ਨਹੀਂ ਮਮ ਊਰੀ, ਬਿਆਪਕ ਚੇਤੰਨ ਭੂਰੀ ਕਰੇ ਅਘ ਨਾਸ ਹੈ।
ਭਾਗ ਭਰੀ ਆਈ ਘਰੀ ਮੁਖ ਤੱਕ ਹਰੀ ਹਰੀ, ਭਈ ਬ੍ਰਿਤ ਠਰੀ ਠਰੀ ਟੀਮ ਜਾਮ ਫਾਸ ਹੈ ॥੧੧੬॥

ਧਿਆਨ ਧਰੋਂ ਪ੍ਰੀਤਮ ਜੀ ਤੇਰਾ ਅਬ ਰੂਪ ਤੱਕ, ਰਿਦੇ ਵਿਚੋਂ ਕਬੀ ਏਹੁ ਪਿਆਰ ਨ ਨਿਵਾਰੀਏ।
ਕਰਨੀ ਮਿਹਰ ਏਹੋ ਜੀਉ ਮੇਰਾ ਗੋਲਾ ਲੇਹੋ, ਮਨ ਕਰ ਬੀਰ ਗੇਹੋਂ ਸ਼ਰਧਾ ਉਚਾਰੀਏ।
ਤੇਰੀ ਹੀ ਕ੍ਰਿਪਾਲਤਾ ਹੈ ਮਨ ਮੇਂ ਪ੍ਰੇਮ ਹੂਆ, ਤੇਰੀ ਮਿਹਰਬਾਨੀ ਰੂਪ ਸਚ ਦਾ ਨਿਹਾਰੀਏ।
ਤੇਰੀ ਹੀ ਅਪਾਰ ਨੁਤ ਨਾਰਦ ਗਨੇਸ਼ ਕਰੈ, ਮੈਂ ਕੀਟ ਨੀਚ ਇਕ ਸਰਨ ਸਮਾਰੀਏ ॥੧੧੭॥

ਸ੍ਵੈ ਪ੍ਰਕਾਸ਼ ਚੇਹਰਾ ਅਨੁਭਵ ਵਾਸ ਕੀਨੋ, ਬਿਰਾਗੁ ਤੇ ਬਿਬੇਕ ਦੋਇ ਨੇਤਰ ਸੁਹਾਏ ਹੈਂ।
ਸਰਵਨ ਮੰਨਨ ਦੁਇ ਕਰਨ ਸ਼ਬਦ ਸੁਣੇ, ਨਿਰਾਧਾਰ ਏਕ ਦਸਤਾਰ ਹੀ ਸਜਾਏ ਹੈਂ।
ਕੇਸ ਸਭ ਈਸ ਤੁਹੀਂ ਦਾਹੜੀ ਮਹਾ ਮਾਇਆ ਹੈ,ਸਿਆਮਤਾ ਬਿਸਾਲ ਸੰਗ ਕਲਪਤਿ ਉਪਾਏ ਹੈਂ।
ਮੁਖ ਹੈ ਭਗਤਿ ਤੇਰਾ ਰਸਨਾ ਸੁਰਤ ਕੀਨ ਬਾਣੀ ਕਥਾ ਕੀਰਤਨ ਸਦਾ ਸਤਿ ਭਾਏ ਹੈਂ ॥੧੧੮॥
ਨਾਸਾਂ ਇੜਾ ਪਿੰਗਲਾ ਹੈ ਸਤੋ ਧਰ ਤਮੋ ਹਰ. ਗੁਰਮਤਿ ਵਿਚ ਮਨ ਮੋਰੇ ਇਵ ਭਾਈ ਹੈ।
ਕੰਠ ਕਰਤਾਰ ਨਾਮ ਕਰੁਣਾ ਤੇ ਆਦਿ ਗੁਣ, ਕੰਧੇ ਰਾਜ ਜੋਗ ਬਲ ਵਾਲੇ ਸੁਖ ਦਾਈ ਹੈ।
ਗਰੀਵ ਹੈ ਗਰੀਬੀ ਤੇਰੀ ਭੁਜਾਂ ਦੋਏ ਹਰ ਅਜ, ਹਾਥ ਬ੍ਰਹਮ ਗਿਆਨ ਦੋ ਰਿਜ਼ਕ ਭੁੰਚਾਈਐ।
ਧਿਆਨ ਮੇਂ ਮਗਨ ਹੋਈ ਲੋਇਣ ਮੇਂ ਲੋਈ ਜੋਈ,ਸਹਿਸ ਪਦ ਨੈਨ ਪਿਖ ਨੈਨੁ ਨਹਿ ਕਾਈ ਐ॥੧੧੯॥
[1]ਹਿੰਸਾ ਹਰ, [2]ਚੋਰੀ ਹਰ, [3]ਸੱਤ[4]ਬ੍ਰਹਮ ਚਰਜਧਰ,[5]ਧੀਰਜ ਤੇ [6]ਖਿਮਾ [7]ਦਯਾ ਰਿਦੇ [8]ਨਿਰਮਾਈਐ।
[9]ਸੂਖਮ ਅਹਾਹ [10]ਸੋਚ ਯਮ ਦਸ ਆਂਕੁਰੀ ਹੈ, ਸ੍ਰੀ ਕਰ ਮਾਹਿ ਜਾਨੀ ਆਨ ਥਿਰ ਤਾਈਐ।
[1]ਤਪ [2]ਸੰਤੋਖ [3]ਆਸਤਕ ਹੋਇ [4]ਪੂਜਾ [5]ਦਾਨ, [6]ਗੁਰੂ ਸ਼ਬਦ ਪੜੈ ਤੈਸੇ [7]ਜਿੰਦਗੀ ਬਤਾਈਐ।
[8]ਸ਼ਾਂਤਕੀ ਬ੍ਰਿਤ [9]ਅਣਬੋਲ ਰਹੇ ਪਾਠ ਸਮੇਂ, ਹਮਨਿ [10]ਛੁਧਾਤਰ ਕੋ ਭੋਜਨ ਛਕਾਇ.ਐ ॥੧੨੦॥
ਏਹੀ ਦਸ ਨੇਮ ਨਖ ਹੀਰਿਆਂ ਸਮਾਨ ਪ੍ਰਭੁ, ਕਮਲ ਕੀ ਸੋਭਾ ਮੇਰੇ ਤਾਈਂ ਨ ਸੁਹਾਨ ਹੈ।
ਛਾਤੀ ਹੈ ਤਿਆਗ ਛਲ ਰਿਦਾ ਗਿਆਨ ਮੁਖੀ ਕਰ, ਨਾਭੀ ਤੇਰੀ ਸ੍ਰੀ ਪਤਿ ਕਟ ਬਲਵਾਨ ਹੈ।
ਜੰਘਾਂ ਮੁਦ ਮੈਤ੍ਰੀ ਹੈ ਜਾਨੂ ਸਮੁ ਦਮੁ ਦੋਏ, ਚਰਨ ਧਰਮ ਏਕ ਸ਼ਰਮ ਬਖਾਨ ਹੈ।
[1]ਅਨੁਰੂਮੀ [2]ਸ੍ਰਵਣ [3]ਸਿਧ ਦਰਸ਼ਨ ਤੇ [4]ਮਨੋ ਬੇਗ,[5]ਕਾਮ ਰੂਪ [6]ਪ੍ਰਕਾਂਯਾਂ ਕੀਓ ਪ੍ਰਵਿਸਾਨ ਹੈ॥੧੨੧॥
[7]ਸ੍ਵਛੰਦੇ ਤਿਆਗ ਤਨ [8]ਸੁਰਨ ਕ੍ਰੀੜਾ ਕਰ, [9]ਨਿਜ ਸੰਕਲਪ ਸਿਧੀ ਚਾਹਿਤ ਜਹਾਨ ਹੈ।
ਜੋ ਅਪ੍ਰਹਤ ਗਤ ਦਸ ਸਿੱਧ ਉੱਕਰੀ ਹੈ, ਲਾਲ ਰੰਗ ਲਾਲ ਜਿਵ ਦਮਕ ਮਹਾਨ ਹੈ।
[1]ਅਣਮਾ [2]ਮਹਿਮਾ ਸਿਧੀ [3]ਗਰਮਾ [4]ਲਘਮਾ ਕਰੇ, [5]ਪ੍ਰਾਪਤ [6]ਪ੍ਰਾਕਾਮਯ [7]ਵਸੀਕਰਣਾਨ ਹੈ।
[8]ਈਸਤਾ ਏ ਆਠ ਸਿੱਧੀ ਪ੍ਰੋਖ ਅਪ੍ਰੋਖ ਗਿਆਨ, ਨਖ ਦਸ ਭਏ ਮਨ ਮਨੁ ਚਮਕਾਨ ਹੈ ॥੧੨੨॥
ਐਸੇ ਹੈ ਚਰਨ ਤੇਰੇ ਸਿੱਖੀ ਕੇ ਸਿਖਾਨ ਵਾਲੇ, ਮਨ ਮੋ ਮਲਿੰਦ ਕਰੋ ਪ੍ਰੀਤੀ ਰਜ ਦਾਨਿਐ।
[1]ਪਦਮ ਹੈ [2]ਮਹਾਂ ਪਦਮ ਪੁਨ [3]ਮਕਰ ਸੋ ਜਾਨੀਅਤਿ,[4]ਕਛਪ [5]ਮੁਕੰਦ [6]ਕੁੰਦ [7]ਨੀਲ ਕੋ ਪਛਾਨਿਐ।
[8]ਸੰਖ ਤੇ [9]ਖਰਬ ਨਉਂ ਨਿਧ ਨਉਂ ਗੋਲਕਾਂ ਹੈ, ਸ੍ਰੀ ਪ੍ਰਭ ਮਹਿਮਾ ਕੋ ਕੀਟ ਕੀ ਬਖਾਨਿਐ।
ਰਿਦੇ ਗਿਆਨ ਮਸਤੀ ਮੁਖੋਂ ਕਰੈ ਭਗਤੀ ਕੋ, ਵਿਰਾਗ ਤਨ ਵਰਤੀ ਚਿੰਨ ਇਵ ਆਨਿਐ ॥੧੨੩॥
ਸੱਤ ਦਾ ਕਛਹਿਰਾ ਦੂਆ ਜੱਤ ਦਾ ਧਾਰਨ ਕੀਓ, ਪ੍ਰੇਮ ਜੋ ਅਕਾਲ ਕਿਰਪਾਨ ਗਲ ਪਾਨ ਹੈ।
ਕੇਸ ਨਿਰਾਕਲਪ ਸਮਾਧ ਕੜਾ ਮਨ ਕੜਾ, ਕੰਘਾ ਕੀਓ ਕਾਮਨਾ ਤਿਆਗ ਦਾ ਗਿਆਨ ਹੈ।
ਕਫਨੀ ਫਨਾਹ ਜਗ ਜਾਣਿਆਂ ਹੈ ਤਨ ਪਾਈ, ਖੜਾਵਾਂ ਖੜੇ ਕਰੇ ਮਨ ਬੁਧਿ ਤ੍ਰਿਪਤਾਨ ਹੈ।
ਸਭ ਰੋਮ ਨਾਮ ਰੋਮਿ ਰੋਮਿ ਵਿਚ ਰਚਿਆ ਹੈ, ਸਤਿ ਚਿਤ ਆਨੰਦ ਸਰੂਪ ਭਗਵਾਨ ਹੈ ॥੧੨੪॥

ਦੋਹਿਰਾ—ਮਨ ਦੁੰਦਰ ਜਿਨ ਬਾਂਧਿਓ, ਪਾਯੋ ਰੂਪ ਰਸਾਲ।
ਇੰਦਰੇ *ਮ੍ਰਿਗ ਕੇਹਰਿ ਭਯੋ, ਜੀਤ ਬੰਦਨਾ ਲਾਲ ॥੧੨੫॥

ਚੌਪਈ—ਸ੍ਰੀ ਸੰਤਜੀ ਵਸਹੁ ਅਨੰਦਾ। ਘਰ ਪਾਯੋ ਅਬਿਨਾਸੀ ਮੁਕੰਦਾ।
ਨਿਵਾਸ ਯੋਗ ਘਰ ਰਹੋ ਸਦੀਵਾ। ਇਨ ਘਰ ਮੇਂ ਰਾਜਹੁ ਜਗ ਦੀਵਾ ॥੧੨੬॥

*ਜੋ ਇੰਦਰੇ ਰੂਪੀ ਮ੍ਰਿਗਾਂ ਨੂੰ ਜਿਤਣ ਵਾਸਤੇ ਸ਼ੇਰ ਸਮ ਹੋਏ ਹਨ।

ਸਭ ਜਗ ਘਰ ਹੈ ਆਪੇ ਰਾਜੇਂ। ਸਮ ਦ੍ਰਿਸ਼ਟੀ ਮੇਂ ਤੁਹੀ ਬਿਰਾਜੇਂ।
ਸ਼ਾਂਤਿ ਉਦਾਰ ਰਿਦਾ ਘਰ ਤੋਰਾ। ਬਿਨਾ ਦ੍ਵੈਸ਼ ਜੀਵਨ ਗ੍ਰਿਹ ਟੋਰਾ ॥੧੨੭॥
ਭਜਨ ਰੂਪ ਘਰ ਤੋ ਕੋ ਭਜੀਏ। ਧਰਮ ਰੂਪ ਲਖ ਤੋ ਕੋ ਜਜੀਏ।
ਗੁਰ ਮੰਤਰ ਕੀ ਸ਼ਰਣ ਰਹਾਵੇ। ਨਿਰ ਦੁੰਦ ਨਿਵਾਸ ਕੋ ਸਹਿਜੇ ਪਾਵੇ ॥੧੨੮॥
ਨਿਰਵਾਸ਼ਨਾ ਪਦ ਹੈ ਆਪ ਨਿਵਾਸਾ। ਅਭਿਮਾਨ ਬਿਨਾ ਹੈ ਤੋਰ ਬਿਲਾਸਾ।
ਚਿਤ ਸ਼ਾਂਤਿ ਘਰ ਤੈ ਨੇ ਪਾਯਾ। ਨਿਹਕਾਮ ਕੈ ਰਹੈਂ ਸਦਾਯਾ ॥੧੨੯॥
ਕੰਚਨ ਕਾਚ ਮੇਂ ਸਮੰ ਰਹਾਈ। ਬੁਧ ਮਨ ਤੋ ਚਰਨਾ ਮੇਂ ਲਾਈ।
ਧਿਆਨ ਧਾਰ ਹੋ ਆਨੰਦ ਸਰੂਪਾ। ਕਰਮ ਤੇਰੇ ਕੋ ਪ੍ਰੇਮ ਅਨੂਪਾ ॥੧੩੦॥
ਗੁਰਬਾਣੀ ਅਭਿਆਸ ਕਰਾਹੀ। ਵਿਕਾਰੀ ਦੇਹਿ ਆਤਮਾ ਨਾਹੀ।
ਭੂਖ ਤ੍ਰਿਖਾ ਤੇ ਸਦਾ ਅਤੀਤਾ। ਸੁਖ ਮੁਕਤਿ ਹੀ ਘਰ ਤੁਮ ਕੀਤਾ ॥੧੩੧॥
ਸਰਬ ਰੂਪ ਚੇਤਨ ਤੁਮ ਜਾਨਾ। ਅਲੇਪ ਅਨੰਤ ਸਤ ਇਕ ਮਾਨਾ।
ਭਗਤਿ ਦ੍ਰਿੜ ਆਤਮ ਅਭਿਆਸੀ। ਭੇਦ ਰਹਿਤ ਨਿਜ ਸੇਵ ਅਨਾਸੀ ॥੧੩੨॥
ਨਾਮ ਜਾਪ ਤੇ ਪਾਪ ਕਟੰਤੇ । ਸਮ ਰੂਪ ਸਭ ਮੇ ਵਰਤੰਤੇ।
ਸ਼ਰਣ ਆਇ ਸਭ ਜਗਤਿ ਮੇਂ ਹਾਰੇ। ਰਾਖਹੁ ਸ਼ਰਣ ਰੂਪ ਕਰਤਾਰੇ ॥੧੩੩॥
ਸੰਤ ਕ੍ਰਿਪਾਲ ਭਏ ਅਤਿਅੰਤਾ । ਦੀਨੀ ਪ੍ਰੇਮ ਭਗਤ ਨਿੰਮਰਤਾ।
ਅਨੁਭਵ ਰੂਪ ਜਣਾਵਨ ਕੀਆ। ਬੈਠਤ ਉਠਤ ਨ ਬਿਸਰੈ ਜੀਆ ॥੧੩੪॥
ਲਿਵ ਲਾਈ ਹਰਿ ਸਹਿਜ ਸਮਾਧੀ। ਅਖੰਡਾ ਕਾਰ ਬ੍ਰਿਤ ਰਸ ਸਾਧੀ।
ਏਕੰਕਾਰ ਵਾਹਿਗੁਰੂ ਆਪੇ। ਕੀਨੀ ਬਖਸ਼ਸ਼ ਨਾਮ ਸੋ ਜਾਪੇ ॥੧੩੫॥

(੨੦) ਭਾਈ ਹਰੀ ਸਿੰਘ ਜੀਉ ਵਾਚ।

ਦੋਹਿਰਾ–ਅਨੁਭਵ ਗੀਤਾ ਕਹੋ ਜੀ, ਜਿਸ ਤੇ ਪਾਈਐ ਸ਼ਾਂਤਿ।
ਮੋਕੋ ਦੇਵਹੁ ਦਾਤਿ ਇਹੁ, ਸਭ ਆਤਮ ਬਖਿਯਾਤ ॥੧੩੬॥

ਸ੍ਰੀ ਸੰਤ ਜੀਉ ਵਾਚ ॥ ਚੌਪਈ

ਚੌਪਈ–ਧਰਮ ਨਾਮ ਜਪ ਮੀਤ ਪਿਆਰੇ। ਰਾਖਹੁ ਰਹਿਤ ਸੋ ਪੰਚ ਕਕਾਰੇ।
ਸਤਿਗੁਰ ਸ਼ਰਨ ਰਹੋ ਸਦ ਪਰੇ । ਭਾਣਾ ਮੰਨੋ ਜਗ ਤੇ ਤਰੇ ॥੧੩੭॥
ਹਉਮੈ ਮੇਟਨ ਕੋ ਅਭਿਆਸਹੁ। ਨਿਸ ਦਿਨ ਸਤਿ ਸੰਗਤਿ ਮੇਂ ਬਾਸਹੁ।
ਵਾਹਿਗੁਰੂ ਗੁਰ ਮੰਤਰ ਧਾਰੋ। ਜਨਮ ਜਨਮ ਕੇ ਬੰਧ ਨਿਵਾਰੋ ॥੧੩੮॥
ਹੰਗਤਾ ਮਮਤਾ ਨਾਸੈ ਜਬਹੀ। ਅਨੁਭਵ ਜੋਤਿ ਪ੍ਰਕਾਸ਼ੈ ਤਬ ਹੀ।
ਬ੍ਰਹਮ ਵਿਦਿਆ ਗੁਰ ਪ੍ਰਸਾਦੀ । ਪ੍ਰਾਪਤ ਹੋਵੈ ਰੂਪ ਅਨਾਦੀ ॥੧੩੯॥
ਤਨ ਇੰਦ੍ਰੀ ਮਨ ਪ੍ਰਾਣ ਮਿਲੈ ਤੇ ਚਿੱਤ ਅਗਿਆਨ ਮੇਂ ਜਗਤਿ ਦਿਲੈ ਤੇ।
ਤਮੋ ਬ੍ਰਿਤ ਅਗਿਆਨ ਕੋ ਚਿੰਨਾ ਭਾਸੈ ਜਗਤ ਜਬ ਲੋ ਨਹੀਂ ਭੰਨਾ ॥੧੪੦॥
ਸ੍ਵਯੰ ਪ੍ਰਕਾਸ਼ ਆਤਮਾ ਏਕੋ । ਸਦਾ ਰੂਪ ਸੁਖ ਲੇਹੁ ਬਿਬੇਕੋ।
ਸਰਬ ਥਾਨ ਮੇਂ ਰੂਪ ਅਦ੍ਵੈਤਾ। ਚਿਦ ਘਨ ਅੰਮ੍ਰਿਤ ਹੀਨ ਦ੍ਵੈਤਾ ॥੧੪੧॥

ਅਨਾਦਿ ਅਵਿਦਿਆ ਮਤਿ ਉਪੰਨੀ। ਪ੍ਰਤਿਬਿੰਬ ਚੇਤਨ ਭੀਤਰ ਮੰਨੀ।
ਤਾਂ ਕੋ ਜੀਵ ਜਗਤ ਮੇਂ ਭਾਖੇਂ। ਦੁਖ ਸੁਖ ਬਹੁਤੇ ਪਾਵੇਂ ਆਖੇਂ ॥੧੪੨॥
ਆਤਮ ਸੁਧ ਰੂਪ ਹੈ ਜੋਈ । ਸਾਖੀ ਮਤਿ ਕੋ ਜਾਨੋ ਸੋਈ।
ਸੋਈ ਪ੍ਰਮਾਤਮਾ ਹੈ ਪੂਰਨ । ਬੁਧ ਪ੍ਰਛਿੰਨ ਜੀਵ ਭਯੋ ਤੂਰਨ ॥੧੪੩॥
ਚਿਤ ਪ੍ਰਤਿਬਿੰਬ ਸਾਖੀ ਬੁਧ ਜੋ ਹੈ। ਜਬ ਇਹੁ ਤੀਨੋ ਇਕੱਤਰ ਹੋ ਹੈ।
ਅਗਨ ਤਪੰਤੀ ਲੋਹਾ ਸਮਾਨੋ। ਅੰਨਜੋ ਅੰਨ ਅਧਿਆਸ ਇਉਂ ਜਾਨੋ ॥੧੪੪॥
ਜੜ ਚੇਤਨ ਕਾ ਧਰਮ ਜੋ ਭਾਈ। ਚਿਤ ਆਤਮਾ ਲਖੈ ਸਦਾਈ।
ਤਨ ਮਨ ਇੰਦਰੇ ਜੜ ਸਭ ਜਾਨੈ। ਬਹੁਤ ਭਾਂਤਿ ਗੁਰਮਤਿ ਰਿਦ ਆਨੈ ॥੧੪੫॥
ਵਿਦਿਆ ਅਨੁਭਵ ਕਰੈ ਸੋ ਜਬਹੀ। ਆਤਮ ਏਕਾਂਤਿ ਪਿਖੇ ਨਿਜ ਤਬਹੀ।
ਨਿਰ ਉਪਾਧ ਪਿਖ ਆਤਮ ਰੂਪਾ। ਤਜੇ ਬਿਕਾਰ ਜਾਣ ਅੰਧ ਕੂਪਾ ॥੧੪੬॥
ਆਤਮ ਗੋਚਰ ਜੜ ਜੋ ਦੀਸੈ। ਤਿਆਗੈ ਸਰਬ ਦ੍ਰਿਸ਼ ਨਖ ਸੀਸੈ।
ਪ੍ਰਕਾਸ਼ ਰੂਪ ਮੈਂ ਅਜੂਨ ਅਨਾਸੀ। ਉਜਲ ਏਕ ਸਰਬ ਪ੍ਰਕਾਸ਼ੀ ॥੧੪੭॥
ਨਿਰਮਲ ਗਿਆਨ ਘਨ ਨਿੱਤ ਸਰੂਪੰ। ਪੂਰਣ ਅਕ੍ਰੈ ਆਨੰਦ ਭੂਪੰ।
ਸਦਾ ਮੁਕਤਿ ਮੈਂ ਜਗਤ ਮਝਾਰੀ। ਅਚਿੰਤ ਸ਼ਕਤ ਸਭ ਅਹੈ ਹਮਾਰੀ ॥੧੪੮॥
ਅਤੀਂਦਰੇ ਗਿਆਨ ਅਵਿਕ੍ਰੈ ਰੂਪੰ। ਅਨੰਤ ਪਾਰ ਚਿਦ ਘਨਹਿ ਅਨੂਪੰ।
ਸ਼ਾਸਤ੍ਰ ਬੇਦ ਇਸ ਰੂਪੰ ਤਾਂਈ। ਨਿਸ ਦਿਨ ਨੇਤਿ ਨੇਤਿ ਸਿਮਰਾਈ ॥੧੪੯॥
ਇਸ ਬਿਧ ਆਤਮਾ ਕੋ ਬੀਚਾਰੈ । ਹੈ ਅਖੰਡਤ ਸੁਧ ਉਦਾਰੈ।
ਅਗਿਆਨ ਆਦਿ ਜਗ ਦੇਹਿ ਮਿਟਾਈ। ਬ੍ਰਹਮ ਵਿਦਜਾ ਜਬ ਐਸੇ ਆਈ ॥੧੫੦॥
ਸਤ ਸੰਗਤਿ ਮੇਂ ਬੈਠੇ ਜਬ ਹੀ। ਇੰਦਰੇ ਮਨ ਜੀਤੇ ਨਿਜ ਸਬ ਹੀ।
ਰਿਦੇ ਬਿਚਾਰ ਸਦਾ ਇਹੁ ਧਾਰੈ। ਨਿਰ ਹੰਕਾਰ ਆਤਮਾ ਰਿਦ ਭਾਰੈ ॥੧੫੧॥
ਬਾਹਜ ਸਾਧਨ ਸਭ ਹੀ ਤਿਆਗੈ। ਅਪ੍ਰੋਖ ਗਿਆਨ ਮੇਂ ਦ੍ਰਿਸ਼ਟੀ ਜਾਗੈ।
ਦ੍ਰਿਢ ਇਸਥਿਤੀ ਆਤਮਾ ਮੇਂ ਪਾਵੈ। ਸਭ ਜਗੁ ਆਤਮਾ ਮਾਹਿ ਦਿਸਾਵੈ ॥੧੫੨॥
ਲੀਨ ਕਰੈ ਆਤਮ ਮੇਂ ਸੋਈ। ਸਭਤਕਾਰਣ ਇਕ ਆਤਮ ਜੋਈ।
ਜਬ ਸਭ ਜਗ ਹੋਇ ਲੀਣ ਪਿਆਰੇ। ਪੂਰਣ ਚੇਤਨ ਅਨੰਦ ਦਿਦਾਰੇ ॥੧੫੩॥
ਐਸੇ ਅਨੁਭਵ ਗੀਤ ਸੋ ਗਾਵੈ। ਸ਼ਾਂਤਿ ਪਾਇ ਮਨ ਬਹੁਰ ਨ ਧਾਵੈ।
ਦਾਤ ਗਿਆਨ ਵਾਹਿਗੁਰੂ ਜਾਨੋ। ਆਤਮ ਪ੍ਰਗਟ ਸਦਾ ਪਛਾਨੋ ॥੧੫੪॥
ਭਾਈ ਹਰੀ ਸਿੰਘ ਲਿਵ ਲਾਗੀ। ਪਾਯੋ ਆਨੰਦ ਰੂਪ ਦੁਖ ਤਿਆਗੀ।
ਗਦਗਦ ਭਯੋ ਰਹਿਓ ਨਿਮਗਨਾ। ਸੰਤ ਦਇਆਲਤਾ ਪ੍ਰੀਤੀ ਲਗਨਾ ॥੧੫੫॥
ਰੋਡਿਆਂ ਵਾਸੀ ਪ੍ਰੇਮੀ ਬਹੁਤਾ। ਰਸ ਆਤਮ ਕੋ ਲੀਨੋ ਪਹੁਤਾ।
ਧੰਨ ਪਿਆਰੇ ਆਏ ਐਸੇ। ਵਾਹਿਗੁਰੂ ਭਗਤੀ ਮੇਂ ਬੈਸੇ ॥੧੫੬॥

(੨੧) ਸੰਤ ਲਾਲ ਸਿੰਘ ਜੀ ਬਿਰੱਕਤਉ ਵਾਰ।

ਦੋਹਿਰਾ–ਲਾਲ ਸਿੰਘ ਇਉਂ ਭਾਖਹੀ, ਹੋਵਹੁ ਸੰਤ ਦਿਆਲ।
ਜਸ ਮਮ ਅਧਿਕਾਰੀ ਲਖੋ, ਦੇਹੁ ਉਪਦੇਸ਼ ਬਿਸਾਲ ॥੧੫੭॥

ਸ੍ਰੀ ਸੰਤ ਜੀਉ ਵਾਚ ।

ਚੌਪਈ—ਤਪ ਕਰਤੇ ਤੁਮ ਪਿਆਰੇ ਮੀਤਾ। ਸੇਵਾ ਗੁਰ ਘਰ ਤੋਰੀ ਪ੍ਰੀਤਾ ।
ਵਾਹਿਗੁਰੂ ਗੁਰ ਮੰਤ ਅਰਾਧੋ । ਅਵਰ ਕਿਆ ਤੁਹਿ ਕਹੀਐ ਸਾਧੋ ॥੧੫੮॥
ਚਿਦ ਘਨ ਬ੍ਰਹਮ ਪਛਾਨੋ ਆਪੇ । ਸਦਾ ਮੁਕਤਿ ਪਦ ਗਿਆਨ ਪ੍ਰਤਾਪੇ ।
ਸਭ ਪਦਾਰਥ ਮੋਹਿ ਤਿਆਗੋ । ਜਗਤ ਦਿਖਾਵਨ ਰੀਤ ਨ ਲਾਗੋ ॥੧੫੯॥
ਮੇਲਾ ਏਕ ਅਕਾਲ ਸੰਗ ਰਾਖੋ । ਵਡੇ ਮਾਯਾ ਧਰਿ ਕੀ ਤਜੁ ਕਾਂਖੇ ।
ਲੋਕ ਦਿਖਾਇ ਪੁਜਾਵਨ ਜੋਈ । ਰਿਦੇ ਹੰਕਾਰ ਵਧੈ ਇਉਂ ਹੋਈ ॥੧੬੦॥
ਕਠੋਰ ਵਾਕ ਮੁਖ ਤੇ ਨਹਿ ਕਹੀਐ । ਅਪਨੇ ਤਪ ਕੋ ਮਾਨ ਨ ਗਹੀਐ ।
ਰਿਦੇ ਨਿੰਮ੍ਰਤਾ ਬਹੁਤੀ ਆਨੋ । ਮੁਖ ਤੇ ਮੀਠੇ ਬਚਨ ਬਖਾਨੋ ॥੧੬੧॥
ਜਿਉਂ ਬ੍ਰਿਛ ਫਲ ਕੇ ਪਾਇ ਨਿਮੇਂ । ਤੈਸੇ ਗੁਣ ਧਾਰੇ ਸਦ ਕਿਮੇਂ ।
ਵਰ ਸਰਾਪ ਕੀ ਬਾਣ ਬਿਸਾਰੈ । ਸੋ ਵਾਹਿਗੁਰੂ ਕਾ ਭਾਣਾ ਧਾਰੈ ॥੧੬੨॥
ਬਾਹਰ ਅਹੈ ਪਦਾਰਥ ਜੇਤੇ । ਭੂਲੈ ਸਨੇ ਸਨੇ ਸਭ ਤੇਤੇ ।
ਸੁਖ ਪ੍ਰਕਾਸ਼ ਨਿਜ ਆਤਮ ਰੂਪਾ । ਇਸਥਿਤ ਹੋਵੈ ਵਹੀ ਅਨੂਪਾ ॥੧੬੩॥
ਸਤ ਮੁਕਤਿ ਹੈ ਅਜਨਮਾ ਸੋਈ । ਪਾਣੀ ਅਥਾਹ ਸਿੰਧ ਜਿਮ ਜੋਈ ।
ਬ੍ਰਿਤੀ ਏਕ ਅਖੰਡ ਅਕਾਰਾ । ਕਰੋ ਜੋਗ ਕੋ ਜਾਨੋ ਸਾਰਾ ॥੧੬੪॥

ਦੋਹਿਰਾ—ਸਰਬ ਗਿਆਤ ਹੈ ਨਿੱਤ ਜੋ, ਨਿੱਤ ਤ੍ਰਿਪਤ ਨਿੱਤ ਗਿਆਨ ।
ਸਦਾ ਸੁਤੰਤਰ ਅਖੋਭਤਾ, ਆਨੰਦ ਆਤਮਾ ਜਾਨ ॥੧੬੫॥
ਛੇ ਗੁਣ ਆਤਮ ਪਾਈਏ, ਕਰੀਏ ਨਿਰਮਲ ਚੀਤ ।
ਐਸਾ ਜੋਗੀ ਮੁਕਤਿ ਸੋ, ਵਾਹਿਗੁਰੂ ਪਿਖੇ ਨੀਤ ॥੧੬੬॥

ਚੌਪਈ—ਇਸ ਬਿਧ ਵਾਹਿਗੁਰੂ ਨਿਤ ਧਿਆਵੈ । ਸੋਇ ਮੁਕਤਿ ਹੋਇ ਬੰਧ ਮਿਟਾਵੈ ।
ਭਾਣਾ ਮੰਨੇ ਰਹੇ ਨਿਰਲੇਪਾ । ਨਹਿ ਅਭਿਮਾਨ ਕਰੇ ਰਿਦ ਲੇਪਾ ॥੧੬੭॥
ਪ੍ਰਾਣ ਅੰਤ ਤੇ ਹਰਿ ਜੀ ਮਾਂਹੀ । ਹੋਇ ਲੀਨ ਤਿਸ ਸੰਸਾ ਨਾਹੀਂ ।
ਜਗ ਪ੍ਰਤੀਤੀ ਜੋ ਤ੍ਰੈ ਕਾਲਾ । ਭੈ ਦੂਖ ਹੈ ਇਸਹੀ ਢਾਲਾ ੧੬੮॥
ਆਤਮਾ ਮਾਹਿ ਜਗਤ ਕੋ ਮੇਲੇ । ਸੁਪਨੇ ਜਿਉਂ ਸੁਪਨਾਵੀ ਖੇਲੈ ।
ਜਿਉਂ ਜਲ ਸਾਗਰ ਪੈ ਜਿਉਂ ਖੀਰੇ । ਨਭ ਮੇਂ ਜਿਉਂ ਨਭ ਅਨਿਲ ਸਮੀਰੇ ॥੧੬੯॥
ਇਸ ਬਿਧ ਹਰਿ ਮੈਂ ਜਾਇ ਸਮਾਈ । ਸਗਲ ਜਗਤ ਮਿਥਯਾ ਦ੍ਰਿਸਟਾਈ ।
ਝੂਠਾ ਜਗਤ ਜਾਨਣਾ ਕਰੇ । ਐਸਾ ਗਿਆਨ ਸਦਾ ਉਰ ਧਰੈ ॥੧੭੦॥
ਐਸ ਲੋਕ ਮੇਂ ਰਹਿ ਹੈ ਜੋ ਲੌ । ਬੰਧਨ ਪਰੇ ਨਾ ਤਾਂਕੋ ਤੋ ਲੌ ।
ਜਾਇ ਪ੍ਰਲੋਕ ਨ ਬੰਧਨ ਪਰ ਹੀ । ਹਉਮੈ ਤਿਆਗ ਨਾਮ ਸਿਮਰ ਹੀ ॥੧੭੧॥
ਜਬ ਲਗ ਜਗਤ ਭਿੰਨ ਦ੍ਰਿਸ਼ਟਾਵੇ । ਸਰਬ ਰੂਪ ਨਹਿ ਬ੍ਰਹਮ ਦਿਸਾਵੇ ।
ਭਗਤ ਕਰੇ ਸ਼ਰਧਾ ਕੋ ਧਾਰੇ । ਮਨ ਲਗਾਇ ਗੁਰ ਰੂਪ ਮੰਝਾਰੇ ॥੧੭੨॥
ਨਿਰਗੁਣ ਅਕਾਲ ਜਾਨੀਏ ਸਾਰਾ । ਸਰਗੁਣ ਗੁਰੂ ਨਾਨਕ ਆਕਾਰਾ ।
ਨਿਰਗੁਣ ਸਰਗੁਣ ਏਕੋ ਜਾਨੈ । ਸਰਬ ਸ਼ਕਤੀਵਾਨ ਰਿਦ ਮਾਨੈ ॥੧੭੩॥

ਵਾਹਿਗੁਰੂ ਮੇਂ ਜਾਇ ਸਮਾਈ। ਚਰਨ ਧੂਰ ਤਿਸ ਜਨ ਮਨ ਭਾਈ।
ਸਰਬ ਲੋਕ ਕਰੈ ਧੂਰ ਪੁਨੀਤਾ। ਸੂਰਜ ਤਮ ਜਿਵ ਕਾਟਤ ਰੀਤਾ ॥੧੭੪॥
ਤਿਵ ਸਭ ਪਾਪਿ ਮਿਟੈ ਤਿਸ ਦੇਖੇ। ਧਾਰੋ ਗਿਆਨ ਆਤਮਂ ਪੇਖੇ।
ਸ਼ਰਧਾ ਸਹਿਤ ਭਗਤ ਜੋ ਕਰ ਹੀ। ਪਾਵੈ ਦਰਸ਼ਨ ਇਕ ਰਸ ਹਰਿ ਹੀ ॥੧੭੫॥
ਗੁਰੂ ਬਚਨ ਸੁਣ ਭਗਤੀ ਧਾਰੇ। ਸੋਈ ਭਗਤਿ ਜਗਤ ਕੋ ਤਾਰੇ।
ਮਾਯਾ ਅਨਾਤਮ ਗਿਆਠ ਸੋ ਆਤਮ। ਤਨ ਹੰਤਾ ਤਜ ਪਾਇ ਪ੍ਰਮਾਤਮ ॥੧੭੬॥
ਲਾਲ ਸਿੰਘ ਸੁਣ ਗਦ ਗਦ ਹੋਯਾ। ਸੀਸ ਚਰਨ ਮੇਂ ਨਿੰਮ੍ਰੀ ਹੋਯਾ।
ਸੇਵਾ ਗੁਰ ਘਰ ਬਹੁਤੀ ਕਰ ਹੀ। ਗੁਰਬਾਣੀ ਪੜ ਆਨੰਦ ਧਰ ਹੀ ॥੧੭੭॥

(੨੨) ਬਾਬਾ ਲਾਲ ਸਿੰਘ ਜੀ ਨਿਹੰਗ ਸਿੰਘਉ ਵਾਚ।

ਦੋਹਿਰਾ–ਮੋ ਕੋ ਭੀ ਦੇਹਿ ਸਿਖਯਾ, ਸੰਤ ਅਕਾਲ ਸਿੰਘ ਰੂਪ।
ਗੁਰ ਦਸਮੇਸ਼ ਕੇ ਲਾਡਲੇ ਪੁਤਰ ਆਪ ਅਨੂਪ ॥੧੭੮॥

ਸ੍ਰੀ ਸੰਤ ਜੀਉ ਵਾਚ।

ਚੌਪਈ–ਬਾਬਾ ਤੁਮ ਗੁਰ ਨਾਨਕ ਪਿਆਰੇ। ਚਿੱਟੇ ਬਾਜਾਂ ਵਾਲੇ ਕੇ ਦੁਲਾਰੇ।
ਸਤਿਗੁਰ ਬਾਣੀ ਮੇਂ ਤੁਮ ਹੇਤਾ। ਰਹਿਤ ਰਾਖਤੇ ਪ੍ਰੇਮ ਸਮੇਤਾ ॥੧੭੯॥
ਤੀਨ ਗੁਣੀ ਸੰਕਲਪੁ ਤਿਆਗੇ। ਤ੍ਰਿਗੁਣ ਅਤੀਤ ਆਤਮਾ ਪਾਗੇ।
ਤਮੋ ਗੁਣ ਫੁਰਨਾ ਜਬ ਹੀ ਆਵੈ। ਤਾਮਸ ਕ੍ਰਿਆ ਕਰੈ ਦੁਖ ਪਾਵੈ ॥੧੮੦॥
ਦ੍ਰਿੜ ਸੰਕਲਪ ਤਮੋ ਗੁਣ ਹੋਈ। ਸਰਪ ਠੂਹਾਂ ਬਣ ਹੈ ਬਿਖ ਸੋਈ।
ਰਹੈ ਜਰਤ ਲੜ ਅਵਰੈ ਸਾੜੈ। ਤਮੋ ਗੁਣ ਕਾ ਫਲ ਹੋਤਾ ਮਾੜੈ ॥੧੮੧॥
ਸਤੋ ਗੁਣ ਫੁਰਨਾ ਜਉ ਦ੍ਰਿੜ ਹੋਈ। ਮਰੈ ਅੰਤ ਫਲ ਇਹੁ ਤਿਸ ਜੋਈ।
ਧਰਮ ਗਿਆਨ ਰਾਜ ਮੋਖ ਨਜੀਕਾ। ਦੋਖ ਮਿਟਾਇ ਜੇ ਟਿਕ ਹੈ ਨੀਕਾ ॥੧੮੨॥
ਰਜੋ ਗੁਣ ਫੁਰਨਾ ਬਿਹਾਰ ਉਪਾਵੈ। ਸੰਸਾਰ ਪਦਾਰਥ ਓਰ ਮਨ ਧਾਵੈ।
ਖਾਵਨ ਭੋਗਨ ਨਿਸਦਿਨ ਚਾਹੈ। ਅੰਤ ਖਾਵਣ ਰਸ ਜੋਨੀ ਪਾਹੈ ॥੧੮੩॥
ਤੀਨ ਤਾਂ ਕੇ ਸੰਕਲਪ ਮਿਟਾਵੈ। ਸਰਬ ਬ੍ਰਿਤ ਤਜ ਮਨ ਰੋਕਾਵੈ।
ਸਭ ਪਦਾਰਥ ਵਾਸ਼ਨਾ ਨਾਸੈ। ਪਰਮ ਜੋਤਿ ਸਹਿਜੇ ਪ੍ਰਕਾਸੈ ॥੧੮੪॥
ਸੰਕਲਪ ਤਿਆਗੇ ਬਿਨ ਸੁਖ ਨਹਿ ਕਾਹੂ। ਲਾਖ ਬਰਸ ਜੀਵੈ ਜਗ ਮਾਹੂ।
ਹਜ਼ਾਰਾਂ ਬਰਸ ਤਪ ਜੇ ਸਾਧੈ। ਪਤਾਲ ਗੁਫਾ ਨਿਰਹਾਰੀ ਬਾਧੈ ॥੧੮੫॥
ਸੰਕਲਪ ਰਹੈ ਤਬ ਲੌ ਸੰਸਾਰਾ। ਧਾਰੈ ਜਨਮ ਦੁਖ ਪਾਇ ਕਰਾਰਾ।
ਮਿਟੈ ਸੰਕਲਪ ਵਾਹਿਗੁਰੂ ਧਿਆਏ। ਆਠ ਪਹਿਰ ਸਿਮਰੈ ਲਿਵਲਾਏ ॥੧੮੬॥
ਸੰਗਤਿ ਭਗਤਨ ਕੀ ਸਦਿ ਕਰੈ। ਕਥਾ ਕੀਰਤਨ ਸੁਣੈ ਜਾਂ ਰਰੈ।
ਪੂਜਨ ਏਕ ਅਕਾਲ ਕਾ ਕੀਜੈ। ਨਿਸ਼ਚਾ ਵਡਾ ਗੁਰੂ ਪੈ ਰਖੀਜੈ ॥੧੮੭॥
ਅਖੰਡ ਭਗਤੀ ਤੇ ਅਪ੍ਰੋਖ ਗਿਆਨਾ। ਪੜਦਾ ਅਗਿਆਨ ਨਸੈ ਜਗ ਹਾਨਾ।
ਅਕਾਰ ਰੂਪ ਤੇ ਰੰਗ ਮਿਟਾਵੈ। ਸਭ ਮੇਂ ਬਿਆਪਕ ਨਭ ਜਿਉਂ ਭਾਵੈ ॥੧੮੮॥

ਜੀਵ ਈਸ ਕਾ ਭੇਦ ਮਿਟਾਈ। ਆਤਮਾ ਮੇਂ ਅਵਿਦਿਆ ਨਹੀ ਰਹਾਈ।
ਪ੍ਰੇਮ ਭਗਤੀ ਦ੍ਰਿੜ ਦੀਪਕ ਜਾਰੇ। ਦ੍ਰਿਢ ਵਿਰਾਗ ਤੇ ਮਾਯਾ ਬਿਦਾਰੇ ॥੧੮੯॥
ਆਤਮ ਸਦਾ ਅਦੇਹਿ ਪਛਾਨੋ। ਤ੍ਰਿਧਾ ਹੰਕਾਰ ਕਰੋ ਸ਼ਭ ਹਾਨੋ।
ਵਾਹਿਗੁਰੂ ਕੇ ਰੰਗ ਮੇਂ ਰਾਚੇ। ਰਿਦੈ ਗਰੀਬੀ ਨਾਮ ਜਪ ਸਾਚੇ ॥੧੯੦॥
ਦੇਹਿ ਸੰਕਲਪ ਤਿਆਗੈ ਜਬ ਹੀ। ਵਿਕਾਰ ਤਜ ਕੇ ਉਦਮ ਲਭ ਹੀ।
ਬਿਨ ਸੰਕਲਪ ਕਰੈ ਬਿਵਹਾਰਾ। ਜੀਵ ਸੰਕਲਪ ਤਜ ਬ੍ਰਹਮ ਨਿਹਾਰਾ ॥੧੯੧॥
ਸਤਿ ਸੰਗਤਿ ਉਰ ਪ੍ਰੇਮ ਸੋ ਧਾਰ। ਨਾਮ ਭਗਤ ਰਸ ਮੁਖੋ ਉਚਾਰੇ।
ਸਾਚੇ ਸੇਵਨ ਮੇਂ ਮਨ ਲਾਇ। ਆਤਮ ਪ੍ਰਮਾਤਮ ਏਕ ਲਖਾਏ ॥੧੯੨॥
ਗਿਆਨ ਏਕੰਕਾਰ ਪਛਾਨੈ। ਦੁਖੀਆਂ ਕੇ ਦੁਖ ਮਿਟਾਵਨ ਠਾਨੈ।
ਚੇਤਨ ਇਕ ਰਸ ਬਿਆਪਕ ਸਾਰੇ। ਸਭ ਪ੍ਰਾਣੀਆਂ ਮੇਂ ਪ੍ਰਭੂ ਨਿਹਾਰੇ ॥੧੯੩॥
ਭਗਤ ਗਿਆਨ ਜੋਗ ਏਹੁ ਭਾਈ। ਹਉਮੈ ਤਜ ਕੇ ਨਾਮ ਧਿਆਈ।
ਸੁਖ ਅਨੰਤ ਇਤ੍ਰੋਂ ਪਾਈਐ ਮੀਤਾ। ਜੀਤ ਸੰਕਲਪ ਨਾਮ ਰਸ ਲੀਤਾ ॥੧੯੪॥
ਨਿਰ ਬਿਕਾਰ ਅਬਯਕਤ ਅਨੰਤਾ। ਇਕ ਓਅੰਕਾਰ ਸਤਿਨਾਮ ਮਿਲੰਤਾ।
ਅਭਿਆਸ ਵਿਚਾਰ ਤੇ ਮਿਲੈ ਪਿਆਰਾ। ਆਸ ਦਰਸ਼ਨ ਕੀ ਰਾਖ ਉਚਾਰਾ ॥੧੯੫॥
ਨਿਹੰਗ ਸਿੰਘ ਸੁਣ ਗਦਿ ਗਦਿ ਭਯੋ। ਮੁਖੋਂ ਸਤਿ ਸ੍ਰੀ ਅਕਾਲ ਬੋਲਯੋ।
ਗੁਰਬਾਣੀ ਜਪੈ ਉਦਮੀਂ ਭਾਰਾ। ਸਵਾ ਪਹਰ ਰਾਤੀਂ ਨ੍ਹਾਵੇ ਵਾਰਾ ॥੧੯੬॥
ਰਿਧ ਸਿਧ ਭੀ ਇਸ ਮੇਂ ਆਈ। ਪਰਉਪਕਾਰ ਕਰੈ ਸਦ ਭਾਈ।
ਮਾਣੂ ਕੇ ਗੁਰਦੁਆਰੇ ਰਹਈ। ਪ੍ਰੇਮ ਬਹੁਤ ਸੰਤਾਂ ਸੰਗ ਲਹਈ ॥੧੯੭॥

(੨੩) ਸ਼ਾਹਿ ਦਲੀਪ ਸਿੰਘ ਜੀਉ ਵਾਚ।

ਦੋਹਿਰਾ–ਮੈਨੂੰ ਕਛੁ ਉਪਦੇਸ਼ ਪ੍ਰਭੁ, ਦੀਜੇ ਹੋਇ ਦਿਆਲ।
ਸੁਣ ਕੇ ਸੰਤ ਪਿਆਰਿਆ, ਹੋਵਾਂ ਸਦਾ ਨਿਹਾਲ ॥੧੯੮॥

ਸ੍ਰੀ ਸੰਤ ਜੀਉ ਵਾਚ।

ਚੌਪਈ–ਸੰਜਮ ਕਾ ਖਾਵੋ ਤੁਮ ਭਾਈ। ਥੋੜਾ ਸਵਣਾ ਨਿਯਮ ਰਖਾਈ।
ਲਾਲਚ ਤਿਆਗੁ ਸੰਤੋਖੀ ਰਹਿਣਾ। ਮੰਦਾ ਵਾਕ ਨ ਕਿਸ ਹੀ ਕਹਿਣਾ ॥੧੯੯॥
ਭਲਾ ਸੁਭਾਵ ਦੋਇ ਲੋਕ ਸਹਾਈ। ਬੁਰਾ ਸੁਭਾਉ ਦੁਖ ਦੋਇ ਥਾਂਈ।
ਮਾਯਾ ਭੋਗ ਸੁਖ ਰੂਪ ਜੋ ਭਾਸੈ। ਪ੍ਰਲੋਕ ਮੇਂ ਦੁਖ ਦਾਨੀ ਏਹੁ ਰਾਸੈ ॥੨੦੦॥
ਤਪ ਵਿਰਾਗ ਜੋ ਦੁਖ ਦਾ ਮਾਨੈ। ਪ੍ਰਲੋਕ ਏਹੁ ਸੁਖਦਾਇਕ ਜਾਨੈ।
ਅਨੁਭਵ ਤੀਨੋ ਕਾਲ ਸੁਖ ਦਾਈ। ਮੂਰਖਤਾ ਸਦਹੀ ਦੁਖ ਦਾਈ ॥੨੦੧॥
ਸੱਤ ਸਰੂਪ ਕੋ ਐਸਾ ਜਾਨੋ। ਨਾਸ ਨਹੀਂ ਤ੍ਰਿਕਾਲ ਮੇਂ ਮਾਨੈ।
ਚੇਤਨ ਐਸੇ ਰਿਦੇ ਮੇਂ ਆਨੈ। ਮੂੜ ਜੜਤਾ ਮੈਲ ਨ ਭਾਨੈ ॥੨੦੨॥
ਸਮ੍ਰਥ ਮਾਨੀਏ ਨਹਿ ਪ੍ਰਾਧੀਨਾ। ਨਹੀਂ ਬਿਕਾਰੀ ਸਚ ਸੁਖ ਚੀਨਾ।
ਆਨੰਦ ਐਸਾ ਰੂਪ ਅਖੰਡਾ। ਸ਼ੋਕ ਨਹੀ ਤਾਂ ਮੈ ਕਛੁ ਮੰਡਾ ॥੨੦੩॥

ਬੰਦਗੀ ਕੀਜੈ ਪਾਪ ਤਿਆਗੇ । ਸਚ ਬੋਲਣਾ ਝੂਠ ਤੇ ਭਾਗੇ ।
ਧਰਮ ਰਾਖੀਏ ਤਜ ਅਹੰਕਾਰਾ । ਆਪ ਮੇਂ ਦੋਸ਼ ਲਖੈ ਬਲਿਹਾਰਾ ॥੨੦੪॥
ਕਿਸਿ ਕੇ ਦੋਖ ਨ ਢੂੰਢੋ ਮੀਤਾ । ਪ੍ਰੀਤ ਅਕਾਲ ਸੰਗ ਲਾਵੋ ਚੀਤਾ ।
ਦੁਨੀਆਂ ਪ੍ਰੀਤੀ ਤਿਆਗਨ ਜੋਗਾ । ਧਾਰੋ ਗੁਣ ਕਬ ਹੋਇ ਨ ਸੋਗਾ ॥੨੦੫॥
ਵਡਾ ਭੈ ਕੇਵਲ ਪ੍ਰਭ ਰਾਖੋ । ਰੋਜ਼ੀ ਫਿਕਰ ਤਿਆਗ ਹਰਿ ਲਾਖੋ ।
ਸਭ ਥਾਂ ਮੇਰਾ ਗੁਰੂ ਸਹਾਈ । ਸੰਸਾ ਤਿਆਗ ਗਹੋ ਸਰਣਾਈ ॥੨੦੬॥
ਸਭ ਸੰਗ ਹਰਿ ਜੀ ਕਰੈ ਪਿਆਰਾ । ਪ੍ਰੇਮ ਹਰੀ ਸੰਗ ਕਰ ਮਨ ਮਾਰਾ ।
ਵਾਹਿਗੁਰੂ ਦੇ ਬਣ ਕੇ ਰਹੀਏ । ਕੋਈ ਚਿੰਤਾ ਰਿਦੇ ਨ ਗਹੀਏ ॥੨੦੭॥
ਤੇਰੇ ਹਿਤ ਸਭ ਕਛੁ ਹਰਿ ਕੀਨਾ । ਭਜਨ ਕਰੋ ਤੁਮ ਬਣ ਪ੍ਰਬੀਨਾ ।
ਮਨ ਹੰਕਾਰ ਪੜਦਾ ਤਜ ਪਿਆਰੇ । ਵਾਹਿਗੁਰੂ ਕੇ ਕਰੋ ਦਿਦਾਰੇ ॥੨੦੮॥
ਸੁਣ ਕੇ ਦਲੀਪ ਸਿੰਘ ਉਪਦੇਸਾ । ਧਾਰਿਓ ਰਿਦੇ ਜੋ ਕਟੈ ਕਲੇਸਾ ।
ਸੁਭ ਸਿਖ੍ਯਾ ਤੇ ਭਯੋ ਨਿਹਾਲਾ । ਜਾਨ੍ਯੋ ਸੰਤ ਰੂਪ ਕ੍ਰਿਪਾਲਾ ॥੨੦੯॥

(੨੪) ਬਾਬਾ ਧੰਨਾ ਸਿੰਘ ਜੀਉ ਵਾਚ ॥

ਦੋਹਿਰਾ—ਮਹਾਰਾਜ ਕ੍ਰਿਪਾ ਕਰਹੁ, ਮੋ ਕੋ ਸਿਖ੍ਯਾ ਦੇਉ ।
ਅਨਪੜ੍ਹ ਮੈਂ ਮੋਟੀ ਬੁਧੀ, ਜੈਸੇ ਸਮਝ ਸਕੇਉ ॥੨੧੦॥

ਸ੍ਰੀ ਸੰਤ ਜੀਉ ਵਾਚ ॥

ਚੌਪਈ—ਗੁਰ ਨਾਨਕ ਦਸਮੇਸ ਮੰਝਾਰੀ । ਪੁਨ ਗੁਰੂ ਗ੍ਰੰਥ ਅਕਾਲ ਅਪਾਰੀ ।
ਏਕ ਰੂਪ ਜਾਣੋ ਸਦ ਬਾਬਾ । ਬਿਖਮ ਬੁਧ ਨਹਿ ਕਦੇ ਕਰਾਬਾ ॥੨੧੧॥
ਵਾਹਿਗੁਰੂ ਗੁਰ ਮੰਤ੍ਰ ਜਾਨੋ । ਪੰਚ ਪਿਆਰੇ ਦੇਵਤ ਮਾਨੋ ।
ਸੁਰਤ ਚਿਤ ਕੋ ਜਾਨੋ ਭਾਈ । ਵਾਹਿਗੁਰੂ ਸ਼ਬਦ ਸਿਮਰੋ ਮਨ ਲਾਈ ॥੨੧੨॥
ਗੁਰ ਕੀ ਸੇਵਾ ਸਿੰਘਨ ਸੇਵਹੁ । ਮਨ ਕੀ ਪ੍ਰੀਤ ਰਿਦ ਗੁਰ ਕੋ ਦੇਵਹੁ ।
ਮਾਣ ਤਿਆਗੋ ਮਨ ਕਾ ਮੀਤਾ । ਪ੍ਰਗਟੈ ਤੇਰੇ ਹਰਿ ਜੀ ਚੀਤਾ ॥੨੧੩॥
ਇਉਂ ਜੇ ਦ੍ਵੈਤ ਦ੍ਰਿਸਟੀ ਤਿਆਗੇ । ਮਨ ਕੀ ਮਤ ਕੇ ਕਹੇ ਨ ਲਾਗੇ ।
ਇਕ ਨਾਮ ਮੇਂ ਪ੍ਰਚੈ ਚਿੱਤਾ । ਵਾਹਿਗੁਰੂ ਦਰਸ਼ਨ ਪਾਇ ਲਿੱਤਾ ॥੨੧੪॥
ਗੋਬਿੰਦ ਰੋਮ ਰੋਮ ਜੇ ਧਿਆਵੈਂ । ਅਨਪੜ੍ਹ ਹੀ ਮੁਕਤੀ ਤੂੰ ਪਾਵੈਂ ।
ਸਿਮਰੋ ਨਾਮ ਵਾਹਿਗੁਰੂ ਨੀਕਾ । ਪ੍ਰਗਟੈ ਆਪ ਸੁਆਮੀ ਜੀ ਕਾ ॥੨੧੫॥

ਸਵੈਯਾ—ਜਿਨ ਕੀਨ ਸ਼ਨਾਨ ਸੁਧਾ ਸਰ ਮੇਂ, ਤਿਨ ਗੰਗ ਸ਼ਨਾਨ ਕੀਆ ਨ ਕੀਆ ।
ਜਿਨ ਮੰਤ੍ਰ ਲੀਓ ਸਤਿਨਾਮ ਗੁਰੂ, ਤਿਨ ਗਾਇਤ੍ਰੀ ਮੰਤ੍ਰ ਲੀਆ ਨ ਲੀਆ ॥
ਜਿਨ ਸੁਆਦਿ ਤਿਹਾਵਲ ਕੋ ਅਚਿਆ, ਤਿਨ ਆਬਹਯਾਤ ਪੀਆ ਨ ਪੀਆ ।
ਇਨ ਬਾਤਨ ਤੇ ਜੋਊ ਬੇਮੁਖ ਹੈ ਨਰ, ਸੋ ਭਵ ਮਾਹਿ ਜੀਆ ਨ ਜੀਆ ॥੨੧੬॥
ਜਿਨ ਹਰਿ ਮੰਦਰ ਦੇਖਿ ਲੀਓ, ਜਗੰਨਾਥ ਦਿਦਾਰ ਕੀਆ ਨ ਕੀਆ ।
ਜਿਨ ਪਾਠ ਸੁਣਾ ਗੁਰੂ ਗ੍ਰੰਥਹਿ ਕੋ, ਰਸ ਬੇਦ ਪੁਰਾਣ ਲੀਆ ਨ ਲੀਆ ।
ਜਿਨ ਦੀਨ ਦਸੰਧ ਗੁਰੂ ਦਰ ਮੇਂ, ਤਿਨ ਤੀਰਥ ਦਾਨ ਦੀਆ ਨ ਦੀਆ ।

ਜਿਨ ਕੇਸ ਧਰੇ ਸਿਰ ਪੈ ਹਿਤ ਸੇ, ਤਿਨ ਦ੍ਵਾਰਕਾ ਛਾਪ ਕੀਆ ਨ ਕੀਆ ॥੨੧੭॥
ਜਿਨ ਗਾਥ ਸੁਣੀ ਦਸ ਹੀ ਗੁਰ ਕੀ, ਰਸ ਹੋਰ ਪੁਰਾਣ ਲੀਆ ਨ ਲੀਆ ।
ਜਿਨ ਸੰਗਤਿ ਕੀ ਪਦ ਰੇਨ ਲਈ, ਤਿਨ ਔਖਦ ਔਰ ਪੀਆ ਨ ਪੀਆ ।
ਜਿਨ ਪਾਹੁਲ ਲੈ ਤਨਖਾਹੁ ਦਈ, ਤਿਨ ਪ੍ਰਾਸਚਿਤ ਆਨ ਕੀਆ ਨ ਕੀਆ ।
ਇਨ ਬਾਤਨਿ ਜੇ ਜੋ ਬੇਮੁਖ ਹੈ ਨਰ, ਸੋ ਭਵ ਮਾਹਿ ਜੀਆ ਨ ਜੀਆ ॥੨੧੮॥

ਚੌਪਈ-ਸਾਰ ਖਾਲਸਾ ਪੰਥ ਪਛਾਨੋ । ਗੁਰੂ ਸਮਾਨ ਅਦਬ ਸਿੱਖ ਮਾਨੋ ।
ਪ੍ਰੇਮ ਸੰਗ ਕਥਾ ਕੀਰਤਨ ਸੁਣੀਏ । ਬੈਠ ਇਕਾਂਤ ਰਿਦੇ ਮਹਿ ਗੁਣੀਏ ॥੨੧੯॥
ਇਸ ਬਿਧ ਤੇਰਾ ਭਲਾ ਸੋ ਹੋਈ । ਅੰਮ੍ਰਿਤ ਵੇਲੇ ਉਠ ਸਦੋਈ ।
ਕਰ ਸ਼ਨਾਨ ਬੈਠਹੁ ਗੁਰਦੁਆਰੇ । ਸ੍ਰੀ ਗੁਰੂ ਗ੍ਰੰਥ ਗੁਰ ਦਸਮ ਦਿਦਾਰੇ ॥੨੨੦॥
ਗੁਰੂ ਗ੍ਰੰਥ ਜੀ ਕਾ ਹੁਕਮ ਕਮਾਵੇ । ਸੇਵਾ ਕਰੋ ਨਾਮ ਲਿਵ ਲਾਵੇ ।
ਕੋਟ ਜਨਮ ਕੇ ਪਾਪ ਨਸਾਈ । ਅੰਤ ਸਮੇਂ ਪ੍ਰਭ ਲੇਹਿ ਛਡਾਈ ॥੨੨੧॥
ਸੁਣੇ ਸੰਤ ਕੇ ਵਾਕ ਗੰਭੀਰਾ । ਗਦ ਗਦ ਕੰਠ ਮਨ ਉਛਲਿਓ ਨੀਰਾ ।
ਚਰਨ ਭਿਗੋਏ ਸੰਤ ਜੀ ਕੇਰੇ । ਪ੍ਰੇਮ ਨੀਰ ਕੋ ਧਰ ਪੇਂ ਗੇਰੇ ॥੨੨੨॥
ਸੰਤਾਂ ਧੀਰ ਦੇ ਕਿਹਾ ਬੁਝਾਈ । ਗੁਰ ਨਾਨਕ ਤੁਮ ਹੋਹਿ ਸਹਾਈ ।
ਸੰਗਤ ਕਰੀ ਨਾ ਨਿਸਫਲ ਜਾਵੇ । ਸਤਿਗੁਰ ਅਪਨੇ ਲੋਕ ਬੁਲਾਵੇ ॥੨੨੩॥
ਪਾਇ ਮੁਕਤਿ ਸੰਸਾ ਨਹਿ ਰਾਖੋ । ਨਿੰਮ੍ਰਤਾ ਧਰ ਸੇਵਾ ਕਾਂਖੋ ।
ਸੇਵਾ ਮੇਂ ਬਾਬਾ ਤਬ ਲਾਗਾ । ਲੰਗਰ ਸੇਵਾ ਕਰੈ ਬਡਭਾਗਾ ॥੨੨੪॥
ਨਿਸ ਦਿਨ ਵਾਹਿਗੁਰੂ ਲਿਵ ਲਾਈ । ਜਾਂ ਤੇ ਮੁਕਤਿ ਪਦਾਰਥ ਪਾਈ ।
ਤਨ ਮਨ ਧਨ ਤੇ ਸੇਵਾ ਕਰਹੀ । ਰਿਦੇ ਗਰੀਬੀ ਬਹੁਤੀ ਧਰਹੀ ॥੨੨੫॥
ਗੁਰ ਕੇ ਸਿੰਘ ਬਹੁਤ ਹੀ ਸਾਰੇ । ਪ੍ਰਸ਼ਨ ਕਰਤੇ ਰਹੇ ਸੰਗਾਰੇ ।
ਮੱਘਰ ਸਿੰਘ ਕੋਕਰੀ ਜਾਨੋ । ਕਰਤਾਰ ਸਿੰਘ ਲਲਤੋਂ ਪਹਿਚਾਨੋ ॥੨੨੬॥
ਪੱਤੋ ਤੇ ਕਰਤਾਰੰ ਹਰੀ । ਜਮੀਅਤ ਸਿੰਘ ਆਦਿ ਬਹੁ ਸਰੀ ।
ਸਭ ਕੇ ਪ੍ਰਸ਼ਨ ਲਿਖੇ ਨਾ ਭਿੰਨੰ । ਇਨ ਕੇ ਅੰਤਰ ਜਾਨੋ ਕਿੰਨੰ ॥੨੨੭॥
ਬਹੁਤੇ ਸਿੰਘ ਪ੍ਰਸ਼ਨਾਂ ਵਾਰੇ । ਬਹੁਤੇ ਉਤਰ ਲਿਖੇ ਨ ਸਾਰੇ ।
ਅਗਲੇ ਧਿਆਇ ਮੇਂ ਜੋ ਉਪਦੇਸ਼ਾ । ਸਭ ਸੰਗਤਿ ਪ੍ਰਤਿ ਸਾਂਝ ਬਿਸ਼ੇਸ਼ਾ ॥੨੨੮॥
ਤਾਂ ਮੇਂ ਸਭ ਕੇ ਉਤਰ ਜਾਨੋ । ਬਿਨਾਂ ਨਾਮ ਕੇ ਰਿਦੇ ਪਛਾਨੋ ।
ਮਨ ਹੈ ਸਭ ਕਾ ਨਾਮ ਸੋ ਭਾਈ । ਆਤਮਾ ਸੰਤ ਉਤਰ ਮੁਖ ਗਾਈ ॥੨੨੯॥
ਬੈਸੇ ਸੰਤ ਭਿੰਡਰਾਂ ਮਾਹੀ । ਦੀਨੇ ਉੱਤਰ ਜੋ ਜਿਸ ਚਾਹੀ ।
ਭਿੰਨੇ ਪ੍ਰੇਮ ਮੇਂ ਸਿੰਘ ਘਨੇਰੇ । ਹੋਵੈ ਤ੍ਰਿਪਤ ਦਰਸ਼ਨ ਹੇਰੇ ॥੨੩੦॥
ਗੁਰਬਚਨ ਸਿੰਘ ਰਸ ਆਤਮਾ ਨੰਦਾ । ਕਹਿਣਾ ਅਕੱਥ ਕਥਾ ਗੋਬਿੰਦਾ ।
ਵਾਹਿਗੁਰੂ ਕੋ ਧਿਆਇਐ ਸਦਾ । ਸਤਿ ਸਰੂਪ ਹੋਈਐ ਤਦਾ ॥੨੩੧॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸੂਖਮ ਪਦਾਰਥ ਵਿਚਾਰ ਆਤਮ ਪ੍ਰਮਾਤਮ ਏਕ ਮਤ
ਆਦਿ ਪ੍ਰਸੰਗ ਬਰਨਨੰ ਨਾਮ ਪੈਂਤਾਲੀਵਾਂ ਧਿਆਇ ਸੰਪੂਰਣੰ ॥੪੫॥

# ਸੰਤ ਮਹਾਰਾਜ ਕੇ ਮੁਖਾਰ ਬਿੰਦ ਤੋਂ ਚਾਲ੍ਹੀ ਅਲੰਕਾਰ, ਨਾਨਾ ਦ੍ਰਿਸ਼ਟਾਂਤ ਕਥਨੰ

ਦੋਹਿਰਾ–ਗੁਰੂ ਨਾਨਕ ਦਸਮੇਸ਼ ਗੁਰ, ਸਚਿ ਦਾ ਨੰਦ ਅਨੂਪ।
ਸਰਬ ਕਲਾ ਸਮਰੱਥ ਪ੍ਰਭ, ਮਨ ਕਰ ਪ੍ਰੇਮ ਸਰੂਪ ॥੧॥

ਚੌਪਈ–ਅਖੰਡ ਪ੍ਰਕਾਸ਼ ਕੇ ਭੀਤਰ ਰਾਜੈ। ਸੰਤ ਦਿਦਾਰ ਤੇ ਅਉਗੁਣ ਭਾਜੈ।
ਆਨੰਦ ਰੂਪ ਮੇਂ ਬਿਰੁਤਾ ਪਾਈ। ਤਾਰੈ ਸ੍ਰਿਸ਼ਟੀ ਬਾਣੀ ਜਪਾਈ ॥੨॥
ਕਰ ਸੰਕੋਚ ਪ੍ਰਚਾਰ ਬਖਾਨੀ। ਜਿਸ ਲੈ ਤੇ ਕਰਤੇ ਮਿਹਰਵਾਨੀ।
ਹਿਰਦੇ ਸੁੱਧ ਧਾਰੀਏ ਭਾਈ। ਮਨ ਵਿਛੁੜਾ ਮਿਲ ਹੈ ਗੁਰ ਤਾਈ ॥੩॥
[1]ਏਕ ਨਗਰ ਇਕ ਸਾਧੂ ਆਯਾ। ਰੋਟੀ ਹੇਤ ਤਿਨ ਫੇਰਾ ਪਾਇਆ।
ਬ੍ਰਹਮ ਗਿਆਨੀ ਲੋਕ ਬਨੇ ਹੈ। ਕਰਮ ਕਰਤ ਨਹਿ ਏਵ ਭਨੇ ਹੈ ॥੪॥
ਰਾਜਾ ਤਿਸ ਦੇਸ ਕਾ ਰੋਗੀ। ਸਾਧੂ ਗਿਆ ਤਹਿ ਕਰਨ ਅਰੋਗੀ।
ਬ੍ਰਹਮ ਗਿਆਨੀ ਕਾ ਤੇਲ ਮਲਾਵੋ। ਹੈ ਕੁਸ਼ਟ ਜੋ ਤਬਹੀ ਬਿਨਸਾਵੋ ॥੫॥
ਫਲਾਣਾ ਇਲਾਕਾ ਨਿਰੇ ਗਿਆਨੀ। ਪੁੰਨ ਦਾਨ ਨਹਿ ਕਰੈ ਸਿੰਞਾਨੀ।
ਕਰਮ ਫਲ ਕਹੈ ਹਮੇਂ ਨ ਚਾਹਾ। ਇਸਤੇ ਗਿਆਨੀ ਮੁਖੋਂ ਕਹਾਹਾ ॥੬॥
ਰਾਜੇ ਗਿਆਨੀ ਸਰਬ ਬੁਲਾਏ। ਤੇਲ ਨਿਕਾਲਣ ਕਹਿ ਸਮਝਾਏ।
ਸੁਣ ਕੇ ਕਿਹਾ ਨ ਹਮ ਅਸ ਗਿਆਨੀ। ਜਾਨ ਦੇਣ ਕੋ ਅਵਰ ਪ੍ਰਾਨੀ ॥੭॥
ਏਕ ਸੰਤ ਤਬ ਸਹਿਜੇ ਆਯਾ। ਨਾਮ ਗਿਆਨੀ ਨਾਹਿ ਰਖਾਯਾ।
ਅਪਨੇ ਇਸ਼ਨਾਨ ਕੋ ਜਲ ਦੀਨਾ। ਰਾਜਾ ਰਾਜ਼ੀ ਕਰ ਝਟ ਚੀਨਾ ॥੮॥
ਝੂਠੇ ਚੁੰਚ ਗਿਆਨੀ ਭਏ। ਰਾਜੇ ਦੰਡ ਦੇਇ ਦੁਖ ਦਏ।
ਤੱਤ ਇਸਕਾ ਏਹੋ ਪਛਾਨੋ। ਮੁਖ ਕੇ ਕਥਨ ਤੇ ਹੋਇ ਨ ਗਿਆਨੋ ॥੯॥
ਧਾਰਨਾ ਸੰਗ ਬਣੈ ਬ੍ਰਹਮ ਗਿਆਨੀ। ਮੁਖ ਤੇ ਨਹੀਂ ਜਣਾਇ ਸੁਜਾਨੀ।
ਆਪ ਤਰੈ ਸਾਥੀ ਸਭ ਤਾਰੈ। ਬ੍ਰਹਮ ਗਿਆਨ ਜੋ ਰਿਦੇ ਮੇਂ ਧਾਰੈ ॥੧੦॥
[2]ਰਾਜੇ ਏਕ ਬਗੀਚਾ ਲਾਯਾ। ਸੁੰਦਰ ਆਲੀ ਸ਼ਾਨ ਸਜਾਯਾ।
ਫੁਹਾਰੇ ਨਹਿਰਾਂ ਫਲ ਫੁਲ ਬੂਟੇ। ਸੱਤ ਛੱਤਾਂ ਕੇ ਮੰਦਰ ਝੂਟੇ ॥੧੧॥
ਵਿਚ ਦਰਵਾਜ਼ੇ ਫੱਟਾ ਲਾਯਾ। ਐਸੇ ਲਿਖਿਆ ਤਿਸ ਮੇਂ ਭਾਯਾ।
ਜੋ ਇਸ ਬਾਗ ਮੇਂ ਰਾਜਾ ਭਾਲੇ। ਓਹ ਤਖਤ ਪਾਤਿਸ਼ਾਹ ਸੰਭਾਲੇ ॥੧੨॥
ਬਾਗ ਬ੍ਰਿਛ ਫਲ ਖਾਵੇ ਨਾਹ। ਖਰਾਬ ਚੀਜ਼ ਨਹਿ ਜੋ ਕਰੈ ਸਦਾ ਹੀ।
ਮਕਾਨ ਵਿਗਾੜੇ ਮੂਲੋਂ ਨਾਹੀ। ਮਿਲੋਂ ਬੀਚ ਤੇ ਸਾਚ ਪ੍ਰਾਹੀ ॥੧੩॥
ਖੋਜਨ ਲਗੇ ਚਾਉ ਤੇ ਸਭ ਹੀ। ਕੋਈ ਮਹਿਲ ਕੋ ਬਾਗੇ ਲਭ ਹੀ।
ਕੋਈ ਨਹਿਰ ਫੁਹਾਰੇ ਅਰੂਢੇ। ਖੋਜਨਹਾਰੇ ਕਿਸੇ ਨ ਢੂੰਢੇ ॥੧੪॥

ਏਕ ਅਖੀਰ ਆਦਮੀ ਆਯਾ । ਮਾਲੀ ਤੇ ਸੁਣ ਰਾਹ ਤੁਰਾਯਾ ।
ਸਭ ਥਾਂ ਦੇਖ ਮਿਲੋ ਨਹਿ ਰਾਜਾ । ਫੱਟਾ ਫਿਰ ਪੜ੍ਹਿਆ ਤਿਨ ਸਾਜਾ ॥੧੫॥
ਆਣ ਢੇਰੀ ਮਿਟੀ ਕੀ ਫੋਲੀ । ਤਾਕ ਦੇਖ ਕੇ ਤਖਤੀ ਖੋਲ੍ਹੀ ।
ਰਾਜਾ ਤਖਤ ਪੈ ਬੈਠਾ ਦੇਖਾ । ਬੰਦਨ ਕਰ ਮਿਲ ਭਾਉ ਬਿਸੇਖਾ ॥੧੬॥
ਰਾਜੇ ਰਾਜ ਤਖਤ ਤਿਸ ਦੀਆ । ਬਾਕੀ ਸਭਹੀ ਬਾਹਰ ਕਢੀਆ ।
ਤੈਸੇ ਇਹੁ ਬਾਗ ਸੰਸਾਰਾ । ਗੁਣ ਫੂਲ ਜਹਿ ਖਿਰੇ ਅਪਾਰਾ ॥੧੭॥
ਮੰਦਰ ਦੇਹ ਸੱਤ ਮਜ਼ਲਾ ਜਾਨੋ । ਪੰਜ ਇੰਦਰੇ ਗਿਆਨ, ਮਨ ਬੁਧ ਮਾਨੋ ।
ਅਹੰਕਾਰ ਢੇਰੀ ਕੋ ਜੇ ਤਿਆਗੋ । ਅੰਤਰ ਮੁਖ ਬ੍ਰਿਤੀ ਤਾਕ ਖੁਲਾਗੋ ॥੧੮॥
ਆਸਾ ਅੰਦੇਸਾ ਤਖਤੇ ਖੋਲੋ । ਦੇਹ ਅਧਿਆਸ ਕੁੰਡਾ ਹੈ ਟੋਲੋ ।
ਅਗਿਆਨ ਜੰਦਰਾ ਵਿਦਿਆ ਕੁੰਜੀ । ਗੁਰ ਪਾਸੋਂ ਲੈ ਖੋਲ੍ਹ ਸੋ ਪੂੰਜੀ ॥੧੯॥
ਸਤਿਗੁਰ ਦੀਨ ਬਤਾਇ ਪ੍ਰਭ ਤਾਂਈ । ਹਉਮੈ ਤਿਆਗ ਤਨ ਮੈਂ ਤੇ ਪਾਈ ।
ਸਾਬਤ ਸੂਰਤ ਰਾਖੋ ਸਦਹੀ । ਫੂਲ ਬਾਗ ਨਹਿ ਤੋੜੋ ਕਦਹੀ ॥੨੦॥
ਪਾਯਾ ਰਾਜ ਬ੍ਰਹਮ ਅਕਾਲੰ । ਸਰੂਪ ਤਖਤ ਮਾਲਕ ਤਤਕਾਲੰ ।
ਅਬਿਨਾਸ਼ੀ ਏਕ ਰਸ ਪਾਯਾ ਰਾਜੰ । ਬ੍ਰਹਮ ਗਿਆਨੀ ਹਰਿ ਪਦ ਸਾਜੰ ॥੨੧॥
[3]ਚਕਰਵਰਤੀ ਰਾਜਾ ਏਕਾ । ਦੋ ਰਾਣੀਆਂ ਸਹਿਤ ਬਿਬੇਕਾ ।
ਤਾਂਕੀ ਕਥਾ ਏਸ ਬਿਧ ਭਾਈ । ਜੈਸੇ ਸ੍ਰੀ ਸੰਤ ਜੀ ਗਾਈ ॥੨੨॥
ਰਾਜਾ ਮਨ ਤਾਂਕੀ ਦੋ ਰਾਣੀ । ਸਬੁਧੀ ਨਿਵਿਰਤੀ ਸੀਲ ਸੁਜਾਣੀ ।
ਕੁਬੁਧੀ ਪ੍ਰਵਿਰਤੀ ਕੁਟਿਲਾ ਸੋਈ । ਰਾਜਾ ਮਨ ਵਸ ਕੀਨਿ ਸਦੋਈ ॥੨੩॥
ਨਵਿਰਤੀ ਭਾਂਡੇ ਜੂਠੇ ਮਾਂਞੇਂ । ਸੇਵਾ ਕਰੈ ਪ੍ਰਵਿਰਤਿ ਜਿਮ ਜਾਞੇਂ ।
ਪ੍ਰਵਿਰਤੀ ਪ੍ਰਸੰਨ ਸੋ ਭਈ । ਮਾਂਗਹੁ ਭੈਣ ਹਾਸ ਮੁਖ ਕਈ ॥੨੪॥
ਨਿਵਿਰਤੀ ਕਿਹਾ ਰਾਜਾ ਗ੍ਰਿਹ ਮੇਰੇ । ਭੇਜਹੁ ਅਹਜ ਮੰਨ ਇਸ ਵੇਰੇ ।
ਪ੍ਰਵਿਰਤੀ ਕਿਹਾ ਨੌ ਲਖਾ ਹਾਰਾ । ਪੇਕਿਆਂ ਤੇਰਿਆਂ ਦੀਨ ਜੋ ਭਾਰਾ ॥੨੫॥
ਸੋ ਦੀਜੈ ਤਬ ਰਾਜਾ ਪਾਵੇਂ । ਨਿਵਿਰਤੀ ਸੁਣ ਕੈ ਅਤਿ ਹਰਖਾਵੇਂ ।
ਨੌਂ ਗੋਲਕਾਂ ਵਿਖੇ ਜੋ ਹਾਰਾ । ਪ੍ਰਵਿਰਤੀ ਕੋ ਦੀਨ ਉਚਾਰਾ ॥੨੬॥
ਭਾਂਡੇ ਮਾਂਞਨਿ ਸੰਗਤਿ ਸੇਵਾ । ਨਵਿਰਤੀ ਗ੍ਰਿਹ ਮਨ ਰਾਜਾ ਲੇਵਾ ।
ਆਯੋ ਨਵਿਰਤੀ ਕੇ ਘਰ ਮਾਹੀ । ਪ੍ਰਵਿਰਤੀ ਤਿਆਗੀ ਨੌ ਲਖ ਪਾਹੀ ॥੨੭॥
ਮਨ ਨੇ ਜਾਤਾ ਨੌ ਲਖ ਮੇਰਾ । ਪ੍ਰਵਿਰਤੀ ਮੁਲ ਪਾਯਾ ਚੇਰਾ ।
ਸਭ ਕਾ ਮੈਂ ਰਾਜਾ ਤੁਛ ਜਾਤਾ । ਗਯੋ ਨ ਫਿਰ ਕੁਬੁਧੀ ਘਰ ਆਤਾ ॥੨੮॥
ਨਿਵਿਰਤੀ ਮੈਂ ਰਹਿ ਕੇ ਸੁਖ ਪਾਯਾ । ਪ੍ਰਮਾਨੰਦ ਚੇਤਨ ਪ੍ਰਗਟਾਯਾ ।
ਸੇਵਾ ਤੇ ਮੇਵਾ ਇਉਂ ਪਾਈਏ । ਗੁਰ ਘਰ ਟਹਿਲ ਜੇ ਅਧਕ ਕਮਾਈਏ ॥੨੯॥
[4]ਕਾਰੀਗਰ ਮਕਾਨ ਬਣਾਯਾ । ਥਮਲੇ ਸੰਗ ਸਰਬ ਭਰਾਯਾ ।
ਬੈਠਣ [illegible] ਥਾਂਉ ਨਹਿ ਤਾਂ ਮੈਂ । ਦਰ ਰਾਖੇ ਕਿਆ ਸਰ ਹੈ ਜਾਂਮੈ ॥੩੦॥

ਤੈਸੇ ਮਨ ਮੇ ਅਨਿਕ ਬਿਕਾਰਾ । ਭਰਿਆ ਕਾਮਣ ਰਸ ਮੇਂ ਭਾਰਾ ।
ਕਹਿ ਗੁਰ ਕੋ ਉਪਦੇਸ਼ ਟਿਕਾਵੇਂ । ਤਿਆਗੋ ਵਿਕਾਰ ਤਾਂ ਨਾਮ ਧਿਆਵੇਂ ॥੩੧॥
ਕਾਗਜ਼ ਜਿਸ ਮੇ ਠੱਪਾ ਲਾਗੇ । ਨੋਟ ਬਣੈ ਸਭ ਸਾਂਭਨ ਲਾਗੇ ।
ਖਾਲੀ ਕਾਗਜ਼ ਕੀਮਤ ਥੋਰੀ । ਮੁਲ ਪੈਸੇ ਤਾਉ ਆਵੈ ਜੋਰੀ ॥੩੨॥
ਤੈਸੇ ਸਾਸ ਕਾਗਜ ਪਹਿਚਾਨੋ । ਨਾਮ ਵਾਹਿਗੁਰੂ ਠੱਪਾ ਲਾਨੋ ।
ਹੁੰਡੀਆਂ ਲਖ ਕਰੋੜ ਕੀ ਬਨਹੈ । ਸਾਸ ਸਾਸ ਜੋ ਨਾਮ ਕੋ ਭਨਹੈ ॥੩੩॥
ਐਵੇਂ ਸਾਸ ਨਿਸਫਲ ਸਭ ਜਾਹੀ । ਵਿਸ਼ੇ ਰੂੜੀਆਂ ਰੁਲੈ ਫਿਰਾਹੀ ।
ਸਤ ਸੰਗਤਿ ਮਿਲ ਸਿਮਰਨ ਕੀਜੈ । ਨੋਟ ਸਾਸੁ ਬਣਾਇ ਸੋ ਲੀਜੈ ॥੩੪॥
[੬]ਰਾਜਾ ਸ਼ਿਕਾਰ ਗਿਆ ਤ੍ਰੇਹ ਲਾਗੀ । ਪਾਣੀ ਲਕੜਹਾਰੇ ਪਿਆਯਾ ਭਾਗੀ ।
ਛਾਪ ਤਾਹਿ ਕੋ ਦੇ ਗਯੋ ਰਾਜਾ। ਨਿਸ਼ਾਨੀ ਦਿਖਾਇ ਮਿਲੀਂ ਹੋਇ ਕਾਜਾ ॥੩੫॥
ਲੋੜ ਪਈ ਲੱਕੜਹਾਰਾ ਜਾਏ । ਮਿਲਿਓ ਰਾਜੇ ਕੋ ਛਾਪ ਦਿਖਾਏ ।
ਰਾਜੇ ਚੰਦਨ ਬਾਗ ਸੋ ਦੀਨਾ । ਤਿਨ ਕੁਹਾੜੇ ਮਲਿਯ ਦਸਤਾ ਕੀਨਾ ॥੩੬॥
ਚੰਦਨ ਵਢ ਕੋਇਲੇ ਕਰ ਵੇਚਾ । ਰਹਿਆ ਕੰਗਾਲ ਲਾਭ ਨਹਿ ਲੇਚਾ ।
ਸਭ ਬਾਗ ਜਬ ਕੋਇਲੇ ਕੀਨਾ । ਦਸਤਾ ਚੰਦਨ ਰਹਿ ਗਿਆ ਚੀਨਾ ॥੩੭॥
ਦਸਤੇ ਕੀ ਕੀਮਤ ਬਹੁ ਪਰੀ । ਪਛੁਤਾਯਾ ਤਬ ਬੀਤੀ ਘਰੀ ।
ਰਾਜਾ ਬ੍ਰਹਮ ਜੀਉ ਲਕੜ ਹਾਰਾ । ਪੁੰਨ ਕਰੇ ਜਲ ਅਰਪ ਪਿਵਾਰਾ ॥੩੮॥
ਜਨਮ ਮਾਨੁਖ ਅੰਗੂਠੀ ਪਾਈ । ਚੰਦਨ ਬਾਗ ਸ੍ਵਾਸ ਵਿਚ ਭਾਈ।
ਰਾਗ ਦ੍ਵੈਸ਼ ਕੀ ਅਗਨ ਮੰਝਾਰੀ । ਕੋਲੇ ਸ੍ਵਾਸ ਕਰੈ ਬਿਨ ਬਾਰੀ ॥੩੯॥
ਕੁਹਾਰਾ ਮਨਮਤਿ ਤੇ ਸਭ ਕਾਟੇ । ਲਾਭ ਨ ਕੋਈ ਲੀਨਾ ਖਾਟੇ ।
ਇਕ ਅੱਧ ਸਾਸ ਨਾਮ ਜੋ ਜਾਪਾ । ਤਾਂਕੀ ਕੀਮਤ ਪਰੀ ਅਮਾਪਾ ॥੪੦॥
ਪਸ਼ਚਾਤਾਪਿ ਕਰੇ ਕਿਆ ਹੋਈ । ਨਾਮ ਜਪੈ ਤਬ ਸੁਖ ਬਡ ਜੋਈ ।
ਬਿਨਾ ਨਾਮ ਹਾਰੇ ਏਹੁ ਮੀਤਾ । ਸਾਖੀ ਇਉਂ ਰਾਖੋ ਨਿਜ ਚੀਤਾ ॥੪੧॥
[੭]ਇਕ ਜ਼ਿਮੀਂਦਾਰ ਬਾਜਰਾ ਬੀਜਾ । ਨਦੀ ਖੇਤ ਕਿਨਾਰੇ ਥੀਜਾ ।
ਗੋਪੀਆਂ ਬਣਾਇ ਗੁਲੇਲੇ ਜੋੜੇ । ਪੰਖੀ ਉਡਾਇ ਪੁਨਾ ਪੁਨਿ ਮੋੜੇ ॥੪੨॥
ਮੁਕੇ ਗੁਲੇਲੇ ਹੇਤ ਬਨਾਵਨਿ । ਮਿਟੀ ਪੁਟ ਤਾਜ਼ੇ ਕਰਵਾਵਨਿ ।
ਮੱਘੀ ਲਾਲਾਂ ਕੀ ਤਿਸ ਥਿਆਈ । ਜਾਣ ਗੁਲੇਲੇ ਗੋਪੀਏ ਪਾਈ ॥੪੩॥
ਸਭ ਹੀ ਦੀਏ ਬਗਾਇ ਸੋ ਪਿਆਰੇ । ਨਦੀ ਬੀਚ ਛਪ ਗੇ ਜੋ ਮਾਰੇ ।
ਤਾਂਕੀ ਨਾਰੀ ਭੋਜਨ ਲਿਆਈ । ਇਕ ਰਿਹਾ ਸੋ ਚੰਗਾ ਭਾਈ ॥੪੪॥
ਲੈ ਕੇ ਘਰ ਨੂੰ ਥੀ ਜਬ ਆਵਤ । ਜੋਹਰੀ ਦੁਕਾਨ ਦੀ ਪਾਸ ਜਾਵਤ ।
ਪੇਖ ਜੋਹਰੀ ਸੀਸ ਝੁਕਾਯੋ । ਅਮੋਲ ਲਾਲ ਤੈਂ ਕਿਹ ਠਾਂ ਪਾਯੋ ॥੪੫॥
ਵੇਚਿਆ ਲਾਲ ਜਬੈ ਤਿਸ ਨਾਰੀ । ਸ਼ੀਸ਼ ਮਹਿਲ ਮਿਲੀ ਮਾਯਾ ਭਾਰੀ ।
ਆਯਾ ਜੱਟ ਪਿਖ ਮੁੱਲ ਘਨੇਰਾ । ਪਛਤਾਵਤ ਮਰਿਓ ਬਿਨ ਦੇਰਾ ॥੪੬॥

ਜੇ ਲਾਲ ਅਸ ਕੀਮਤ ਜਾਨਤ। ਕਿਉਂ ਗਾਗਰਿ ਮੇਂ ਲਾਲ ਬਗਾਵਤ।
ਤੈਸੇ ਕਾਲ ਨਦੀ ਪ੍ਰਵਾਹਾ। ਮਾਨਸ ਦੇਹ ਖੇਤ ਨਿਕਟਾਹਾ॥੪੭॥
ਸਾਸ ਲਾਲ ਉਮਰੇਂ ਏ ਚੰਗੀ। ਵਿਸ਼ੇ ਬਾਜਰੇ ਬੀਜ ਨਿਸੰਗੀ।
ਅਨ ਪੁਰਖਾਂ ਤੇ ਰਾਖੇ ਰੋਕਾ। ਇੰਦ੍ਰ ਗੋਪੀਏ ਸੰਗ ਬਿਲੋਕਾ॥੪੮॥
ਮੰਦ ਕਰਮਾਂ ਮੇਂ ਸਾਸ ਲਗਾਏ। ਸੁਬੁਧੀ ਤ੍ਰਿਆ ਜੋ ਸਾਸ ਮੰਗਾਏ।
ਸਤਿ ਸੰਗਤਿ ਜੌਹਰੀ ਤੋਂ ਮੁਲਾ। ਪਾਯੋ ਪ੍ਰਲੋਕੇ ਸੁਖ ਅਮੁਲਾ॥੪੯॥
ਨਾਮ ਜਪਿਆ ਜਿਸ ਸਾਸ ਸੰਗਾਰੀ। ਕੀਮਤ ਸੁਖਦਾ ਪਾਇ ਅਪਾਰੀ।
ਪਸਚਾਤਾਪ ਕਰੇ ਅਧਿਕਾਈ। ਕਿਉਂ ਮੈਂ ਸਾਸ ਨ ਸੁਭੇ ਲਗਾਈ॥੫੦॥
ਸਾਸ ਕੀਮਤੀ ਕੋਈ ਜਾਨੈ। ਮੁਲ ਨਾ ਮਿਲਹੀ ਕਹੂੰ ਸਥਾਨੈ।
ਰਾਜ ਜਗਤ ਕਾ ਸਾਰਾ ਦੇਈ। ਏਕ ਸਾਸ ਨਹਿ ਮੁੱਲ ਮਿਲੇਈ॥੫੧॥
ਐਸੇ ਸਾਸ ਅਮੋਲਕ ਜਾਨੋ। ਬਿਅਰਥ ਨ ਮੀਤ ਗਵਾਇ ਪਿਆਨੋ।
ਨਾਮ ਸਿਮਰਕੇ ਸਫਲੇ ਕੀਜੈ। ਲੋਕ ਸੁਖੀ ਪ੍ਰਲੋਕ ਹੁਵੀਜੈ॥੫੨॥
[੮]ਪਰਬਤ ਗੁਰ ਕਾ ਰਿਦਾ ਪਛਾਨੋ। ਗੁਰਬਾਣੀ ਗੰਗਾ ਪ੍ਰਗਟਾਨੋ।
ਉਚਰਨ ਪ੍ਰਵਾਹਿ ਬਹੇ ਹਰਿ ਬਾਂਈ। ਭਰਮ ਬਿਮੁਖਤਾ ਕੂਲ ਢਹਾਈ॥੫੩॥
ਰਾਗ ਦ੍ਵੈਖ ਬ੍ਰਿਖ ਉਖੜੇ ਸੂਲਾ। ਸੀਤਲ ਸ਼ਾਂਤੀ ਰਸ ਕੀ ਮੂਲਾ।
ਆਨੰਦ ਨਾਮ ਮਿਠਾਸ ਘਨੇਰੀ। ਤ੍ਰਿਸ਼ਨਾ ਤ੍ਰਿਖਾ ਕਟੈ ਬਥੇਰੀ॥੫੪॥
ਸਿਧਾਂਤ ਗਹਿਰਾਈ ਇਸ ਮੇਂ ਆਈ। ਮਨ ਮੀਨ ਜੋ ਇਸ ਮਿਲ ਜਾਈ।
ਸਮੁੰਦਰ ਅਕਾਲ ਮੇਂ ਬਿਰਤਾ ਪਾਵੈ। ਆਵਨ ਜਾਨ ਸਹਿਜੇ ਮਿਟ ਜਾਵੈ॥੫੫॥
ਬ੍ਰਹਮ ਰੂਪ ਗੁਰਬਾਨੀ ਭਾਖੀ। ਅਕਾਲ ਮੇਂ ਮਿਲੀ ਬ੍ਰਿਤ ਜਿਨ ਚਾਖੀ।
ਕਾਲ ਝੀਵਰ ਨਹਿ ਕਰੈ ਬਿਨਾਸ਼ਾ। ਗੁਰਬਾਨੀ ਰਾਖੇ ਪ੍ਰਕਾਸਾ॥੫੬॥
[੯]ਬਿਜਲੀ ਕਾ ਇੰਜਨ ਜਿਵ ਹੋਈ। ਤਾਰ ਖੰਭੇ ਸੰਗ ਲਾਗਿ ਚਲੋਈ।
ਜਿਸ ਮਕਾਨ ਮੇ ਅੰਡੇ ਸੀਸੇ। ਬਿਜਲੀ ਤਾਰ ਮੇਲਤੀ ਦੀਸੇ॥੫੭॥
ਤਿਉਂ ਗੁਰ ਨਾਨਕ ਬਿਜਲੀ ਕਰਤਾ। ਬਾਨੀ ਬਿਜਲੀ ਰੌ ਹੈ ਚਲਤਾ।
ਪ੍ਰੀਤੀ ਤਾਰ ਜਿਸੇ ਮੇ ਹੋਈ। ਨਿਹਚਾ ਖੰਭੇ ਗਾਡੇ ਸੋਈ॥੫੮॥
ਸਰੀਰ ਮਕਾਨ ਮੇਂ ਕਰੈ ਪ੍ਰਕਾਸ਼ਾ। ਮਨ ਸ਼ੁਧ ਹੋ ਅੰਡਾ ਜੇ ਰਾਸਾ।
ਬ੍ਰਿਤ ਸ਼ਬਦ ਮੇਂ ਮੇਲੇ ਹੋਵੈ। ਗਿਆਨ ਸਰੂਪ ਕਰ ਚਾਨਣ ਜੋਵੈ॥੫੯॥
[੧੦]ਹੋਰ ਪ੍ਰਕਰਣ ਸੁਣੋ ਕਰ ਭਾਊ। ਪਹਿਲੇ ਅਗਨ ਲੋਕੀ ਇਉਂ ਪਾਊ।
ਪੱਥਰ ਨਾਲ ਪੱਥਰ ਰਗੜਾਵੈ। ਅਗਨ ਬਾਲ ਪ੍ਰਕਾਸ਼ ਕਰਾਵੈ॥੬੦॥
ਜੰਗਲੀਂ ਲਕੜਾਂ ਕਾ ਕਰ ਚਾਨਨ। ਜਬ ਸੂਰਜ ਛਿਪ ਜਾਵੇ ਕਾਨਨ।
ਫਿਰ ਸਿਆਣੇ ਕਛੁ ਤਹਿ ਤੇ ਭਏ। ਸਰਸੋਂ ਘੀਓ ਤੇ ਚਾਨਣ ਲਏ॥੬੧॥
ਪਰ ਪ੍ਰਕਾਸ਼ ਨਾ ਪੂਰਾ ਥੀਆ। ਮਿੱਟੀ ਤੇਲ ਫੇਰ ਕਢ ਲੀਆ।
ਫੇਰ ਗੈਸ ਤਿਸਤੇ ਪਸਚਾਤੀ। ਸਭ ਤੇ ਬਾਦਿ ਬਿਜਲੀ ਬਖਿਯਾਤੀ॥੬੨॥

ਸੂਰਜ ਜਿਉਂ ਨਹਿ ਹੋਆ ਤੇਜਾ। ਤੈਸੇ ਜਾਨੋ ਮਤਿ ਸਭ ਭੇਜਾ।
ਸੂਰਜ ਪ੍ਰਕਾਸ਼ ਵਾ ਬਿਜਲੀ ਜਾਨੋ। ਕਰੋੜ ਕੈਂਡਲ ਪਾਵਰ ਕਾ ਮਾਨੋ ॥੬੩॥
ਪਥਰ ਪੂਜ ਕਰਮ ਕਾਂਡੀ ਜੇਤੇ। ਭੇਦ ਵਾਦੀ ਜੱਗ ਦਾਨੀ ਕੇਤੇ।
ਚੁੰਚ ਗਿਆਨੀ ਧਾਰਨਾ ਹੀਣੇ। ਸਭ ਤੇ ਕਛੂ ਪ੍ਰਕਾਸ਼ ਨ ਥੀਣੇ ॥੬੪॥
ਗੁਰਬਾਣੀ ਸੂਰਜ ਜਿਉਂ ਜਾਨੋ। ਅਗਿਆਨ ਅੰਧੇਰ ਕਟੈ ਦੁਖ ਹਾਨੋ।
ਬਿਜਲੀ ਜਿਉਂ ਸਤੋਗੁਣ ਪ੍ਰਗਟਾਵੈ। ਕੌਣ ਸੂਰਜ ਪ੍ਰਕਾਸ਼ ਨਾਮ ਪਾਵੈ ॥੬੫॥
"ਰਾਜਾ ਏਕ ਤੇਜਸੀ ਜਾਨੋ। ਯਖਣੀ ਮਾਯਾ ਨਿਕਟਿ ਟਿਕਾਨੋ।
ਕਛੂ ਦਿਨ ਰਹਿ ਤਿਨ ਚਰਤ ਦਿਖਾਯਾ। ਰਾਜੇ ਨਾਨਾ ਕਰ ਦਿਖਲਾਯਾ ॥੬੬॥
ਲੋਕ ਸਭਾ ਸਦਿ ਸਿੱਧ ਪਿਖ ਗਏ। ਨਾਨਾ ਪੇਖ ਹੈ ਰਾਣੀ ਲਏ।
ਦਾਸੀ ਸੁਧ ਬੁਧ ਤਹਿ ਆਈ। ਬਹੁ ਰਾਜੇ ਪਿਖ ਸੰਸਾ ਪਾਈ ॥੬੭॥
ਸੁਧ ਮਨ ਲਾਂਗਰੀ ਭੋਜਨ ਤਿਆਰਾ। ਇਤਨੇ ਕੋ ਕਿਮ ਖੁਆਇ ਅਹਾਰਾ।
ਵਜ਼ੀਰ ਗੁਰੂ ਪੈ ਬੁਧੀ ਆਈ। ਮਾਯਾ ਕੀ ਠਗੀ ਸਮਝਾਈ ॥੬੮॥
ਸੁਣ ਵਜ਼ੀਰ ਦਾਨਾ ਤਬ ਆਯਾ। ਬਹੁ ਰਾਜੇ ਪਿਖ ਤਹਿ ਅਜ਼ਮਾਯਾ।
ਯਖਣੀ ਖੜੀ ਨਿਹਾਰੀ ਜਬ ਹੀ। ਖੇਲ ਜਾਣ ਤਾਂਕਾ ਲੀਆ ਸਬਹੀ ॥੬੯॥
ਯਖਣੀ ਫੂਕ ਮੰਤ੍ਰ ਦਰ ਬਾਧਾ। ਰਾਜਿਆਂ ਕੋ ਇਉਂ ਬਚਨ ਸੁਨਾਧਾ।
ਭੋਜਨ ਅਚਹੁ ਆਨੰਦ ਬਿਨ ਦੇਰਾ। ਸੁਣ ਰਾਜੇ ਨਿਕਸੇ ਬਿਧ ਹੇਰਾ ॥੭੦॥
ਵਿਚ ਦਰ ਕੇ ਜਬ ਆਵੈ ਸੋਈ। ਛਲ ਰੂਪ ਭਸਮੀ ਸਭ ਹੋਈ।
ਅਸਲੀ ਰਾਜਾ ਰਿਹਾ ਸੋ ਜਬ ਹੀ। ਗੁਰ ਵਜੀਰ ਭਾਖੇ ਬਚ ਤਬ ਹੀ ॥੭੧॥
ਯਖਣੀ ਕੇ ਛਲ ਮੇਂ ਤੁਮ ਫਾਸੇ। ਦੇਸ ਤੋਂ ਬਾਹਰ ਦੇਹੁ ਕਢਾਸੇ।
ਸੁਣ ਰਾਜਾ ਈਸ਼ਰ ਹੈ ਸੋਈ। ਮਾਯਾ ਠਗੀ ਨਾਨਾ ਜੋਈ ॥੭੨॥
ਤੀਨ ਗੁਣ ਪੰਜ ਤੱਤ ਦਿਖਲਾਏ। ਨਾਨਾ ਪਣਿ ਹਰਿ ਜੀ ਮੇਂ ਪਾਏ।
ਖਾਨੀ ਬਾਨੀ ਚਲਿਤ ਹੈ ਮਾਯਾ। ਸਿੱਧ ਸਭਾ ਸਦ ਦੇਖ ਭੁਲਾਯਾ ॥੭੩॥
ਬੁਧੀ ਸੁਧ ਗੁਰੂ ਪੈ ਆਈ। ਏਕ ਹਰੀ ਕਿਉਂ ਨਾਨਾ ਦਿਸਾਈ।
ਗੁਰ ਰਿਦ ਦਰ ਮੈ ਮੰਤ੍ਰ ਬਾਧਾ। ਸਤਿਨਾਮ ਲਖ ਰਿਦ ਮੇਂ ਸਾਧਾ ॥੭੪॥
ਸਤਿ ਰੂਪ ਨਹਿ ਕੋਈ ਦੇਖਾ। ਭਸਮੀ ਭੂਤ ਜਗਤ ਇਉਂ ਪੇਖਾ।
ਸਤਿ ਸਰੂਪ ਇਕ ਪ੍ਰਭ ਹੀ ਮਾਯਾ। ਮਿਥਯਾ ਜਾਤੀ ਮਾਯਾ ਛਾਯਾ ॥੭੫॥
ਤਨ ਇੰਦ੍ਰੇ ਮਨ ਬੁਧ ਪ੍ਰਾਨਾ। ਮਿਥਯਾ ਜਾਨਿ ਹਰੀ ਸਤ ਜਾਨਾ।
ਅਸਲੀ ਰਾਜਾ ਏਕੋ ਪ੍ਰਭ ਹੈ। ਨਾਨਾ ਤਿਆਗ ਨਾਮ ਤੇ ਲਭ ਹੈ ॥੭੬॥
"ਲੋਭ ਲਹਿਰ ਕੁਤੇ ਹਲਕਾਏ। ਇਕ ਦੋ ਨਹੀਂ ਸਭੇ ਭਟਕਾਏ।
ਇਕ ਕੋ ਮੰਤ੍ਰ ਦੇਨ ਨ ਬਣੈ। ਸਭ ਲੋਕ ਦਾੜੇ ਦੁਖ ਘਣੈ ॥੭੭॥
ਹਕੀਮ ਢੋਲ ਮੇਂ ਮੰਤ੍ਰ ਮੇਲਾ। ਇਕੱਠੇ ਲੋਕ ਕਰੇ ਤਿਸ ਬੇਲਾ।
ਏਕ ਬਾਰ ਮੰਤ੍ਰ ਕੋ ਸੁਨਾਏ। ਹਲਕ ਉਤਾਰਿਓ ਸਭ ਕਾ ਆਏ ॥੭੮॥

ਤਿਉਂ ਹਲਕਿਓ ਜਗ ਜਾਨਾ ਮੀਤਾ। ਗੁਰ ਨਾਨਕ ਤਾਰਨ ਹਿਤ ਚੀਤਾ।
ਮਰਦਾਨੇ ਬਾਲੇ ਕੋ ਲੈ ਸੰਗਾ। ਕੀਰਤਨ ਨਾਮ ਮੰਤ੍ਰ ਦੇ ਚੰਗਾ ॥੭੯॥
ਹਲਕ ਲੋਭ ਹੰਕਾਰ ਉਤਾਰਾ। ਰਾਜ਼ੀ ਕਰਾ ਸਰਬ ਸੰਸਾਰਾ।
ਅਸ ਗੁਰ ਕੇ ਸਭ ਸਿਖ ਹੁਵੀਜੈ। ਕਾਰੇ ਦੇਹਿ ਅਭਿਮਾਨੀ ਤਜ ਦੀਜੈ ॥੮੦॥
ਗੁਰਬਾਨੀ ਗੁਰ ਪੂਰਾ ਜਾਨੋ। ਪੰਜ ਪਿਆਰੇ ਕਾ ਨਾਉ ਮਾਨੋ।
ਦਯਾ ਸਿੰਘ ਤੇ ਦਯਾ ਧਾਰੋ। ਧਰਮ ਸਿੰਘ ਤੇ ਧਰਮ ਸਵਾਰੋ ॥੮੧॥
ਹਿੰਮਤ ਸਿੰਘ ਤੇ ਹਿੰਮਤ ਆਵੈ। ਮੁਹਕਮ ਸਿੰਘ ਤੇ ਇਸਥਿਤ ਪਾਵੈ।
ਸਾਹਿਬ ਸਿੰਘ ਤੇ ਸਾਹਿਬ ਏਕਾ। ਇਨ ਕੀ ਰਹਿਤ ਤੇ ਪਾਇ ਬਿਬੇਕਾ ॥੮੨॥
ਪੰਜ ਕਕਾਰ ਹੁਕਮ ਗੁਰ ਕੇਰਾ। ਰਾਖੋ ਸਭਹੀ ਮੇਟ ਝੇਰਾ।
ਕਛਹਿਰਾ ਜਤ ਕੀ ਅਹੈ ਨਿਸ਼ਾਨੀ। ਕੜਾ ਸੰਤੋਖ ਕਹੈ ਮਨ ਬਾਨੀ ॥੮੩॥
ਕੇਸ ਵਾਹਿਗੁਰੂ ਸਨਮੁਖ ਹੇਤਾ। ਕੰਘਾ ਮੰਦ ਸੁਭਾਉ ਤਜ ਜੇਤਾ।
ਕਿਰਪਾਨ ਕਾਲ ਸਿਰੁ ਪਰ ਸਦ ਜਾਨੋ। ਇਨ ਤੇ ਸਿਖਜਾ ਏਹੁ ਪਛਾਨੋ ॥੮੪॥
[13]ਰੇਤ ਵਿਚ ਜੋ ਖੰਡ ਡੁਲਾਹੀ। ਸਣ ਰੇਤੇ ਚੱਕ ਪਾਇ ਕੜਾਹੀ।
ਰੇਤਾ ਪਾਣੀ ਤਲੇ ਬਿਠਾਵੈ। ਪਾਣੀ ਰੂਪ ਖੰਡ ਹੋਇ ਜਾਵੈ ॥੮੫॥
ਚੁਲੇ ਚਾੜ੍ਹੇ ਪਾਣੀ ਨਿਤਾਰਾ। ਸੜ ਪਾਣੀ ਖੰਡ ਹੋਵੈ ਸਾਰਾ।
ਤੈਸੇ ਹਰਿ ਜੀ ਖੰਡ ਸਮਾਨਾ। ਮਾਯਾ ਰੇਤ ਮੈਂ ਰਲਿਓ ਮਾਨਾ ॥੮੬॥
ਮਾਯਾ ਮੋਹਿ ਭੁਲਿਓ ਆਪਾ। ਸਤਿ ਸੰਗ ਕੜਾਹੀ ਸਮ ਲਖ ਥਾਪਾ।
ਪ੍ਰੇਮ ਪਾਣੀ ਮੇਲੋ ਜਬ ਨੀਕਾ। ਮਾਯਾ ਮੋਹ ਰੇਤ ਤਲੇ ਠੀਕਾ ॥੮੭॥
ਪ੍ਰੇਮ ਰੂਪ ਹਰਿ ਖੰਡ ਭੀ ਪਾਨੀ। ਲਕੜਾਂ ਬਾਲੋ ਦੇਹਿ ਗੁਮਾਨੀ।
ਵਿਚਾਰ ਅਗਨ ਤੇ ਆਤਮਾ ਨੰਦਾ। ਪ੍ਰਾਪਤਿ ਹੋਣ ਬਣੇ ਫਿਰ ਖੰਡਾ ॥੮੮॥
ਬ੍ਰਹਮਾ ਕਾਰ ਬ੍ਰਿਤ ਬਨ ਕੀੜੀ। ਆਨੰਦ ਰੂਪ ਹਰਿ ਖੰਡ ਕੋ ਲੀੜੀ।
ਨਿੰਮ੍ਰਤਾ ਤੇ ਹਰਿ ਜੀ ਪਾਯੋ। ਬ੍ਰਹਮਾ ਨੰਦ ਰਸ ਮੀਠਾ ਆਯੋ ॥੮੯॥
[14]ਕੀੜੀ ਏਕ ਮਿਸ਼ਰੀ ਪਾਹਾਰਾ। ਪਾਯੋ ਸੁਖ ਤਿਨ ਹਿਤ ਉਪਕਾਰਾ।
ਔਰ ਕੀੜੀਆਂ ਕੋ ਆਇ ਬਖਾਨਾ। ਮਿਸ਼ਰੀ ਪਹਾਰ ਚਲੋ ਕਰ ਖਾਨਾ ॥੯੦॥
ਸੁਣ ਕੀੜੀਆਂ ਸਗਲੀ ਆਈ। ਮਿਸ਼ਰੀ ਸਾਦ ਤਿਨ ਆਇਆ ਨਾਹੀ।
ਲਿਦ ਮੁਖ ਮੇਂ ਤਿਆਗੋ ਧਾਰੀ। ਧੋਵੋ ਮੁਖ ਤਬ ਰਸ ਕੋ ਪਾਰੀ ॥੯੧॥
ਪਹਿਲੀ ਤੇ ਸੁਣ ਲਿੱਦ ਤਿਆਗੀ। ਪਾਯਾ ਰਸ ਕੋਣੇ ਹੀ ਲਾਗੀ।
ਤਜ ਨਹਿ ਸਕਈ ਮੀਠਾ ਸਾਦਾ। ਤੈਸੇ ਅੰਤ੍ਰ ਜਾਨੋ ਸੁਆਦਾ ॥੯੨॥
ਕੀੜੀ ਸਮ ਹੈ ਗ੍ਰੀਬੀ ਵਾਲਾ। ਪਾਯਾ ਅਨੰਦ ਹੈ ਤਾਹੀ ਸੁਖਾਲਾ।
ਸਭ ਕਾ ਤੱਤ ਗੁਰਬਾਨੀ ਮਿਸ਼ਰੀ। ਲੀਨਾ ਰਸ ਚਿਤ ਲਾਯਾ ਜਿਸੁਰੀ ॥੯੩॥
ਆਣ ਲੋਕਾਂ ਕੋ ਹਿਤ ਉਪਕਾਰਾ। ਕਹਿਓ ਸਿੱਖ ਨੇ ਸਾਚਾ ਪਹਾਰਾ।
ਵਿਸ਼ੇ ਵਾਸ਼ਨਾ ਲਿਦ ਭਰਾਈ। ਭਰਮੀ ਕੀੜੀਆਂ ਜੀਵ ਸਦਾਈ ॥੯੪॥

ਵੈਰਾਗ ਪਾਣੀ ਤੇ ਮੂਹਿ ਧੋਵਾਇ । ਗੁਰਬਾਣੀ ਰਸ ਤਿਨਹੂੰ ਪਾਏ ।
ਗੁਰ ਕੀ ਬਾਣੀ ਹੈ ਅੰਮ੍ਰਿਤ ਰੂਪਾ । ਧਾਰੋ ਰਿਦੇ ਤਰੋ ਅੰਧ ਕੂਪਾ ॥੯੫॥
[15]ਇਕ ਰਾਜੇ ਨੇ ਨਿਯਮ ਬਣਾਏ । ਲੋਕਾਂ ਸੁਖ ਹਿਤ ਸਦਾ ਸਹਾਏ ।
ਤਿਨ ਕੇ ਭ੍ਰਾਤ ਨਾ ਮਾਨੇ ਬਾਨੀ । ਦੇਸ ਨਿਕਾਲਾ ਦੀਨ ਤਿਨ ਜਾਨੀ ॥੯੬॥
ਮਿਹਰ ਕਰ ਇਕ ਦੀਨੋ ਬਾਗਾ । ਕਈ ਲਾਭ ਬਿਨ ਰਹੇ ਨਿਭਾਗਾ ।
ਇਕ ਲੈ ਲਕੜੀ ਬੇਚ ਬਜ਼ਾਰਾ । ਕਰਨ ਗੁਜ਼ਾਰਾ ਲਗੇ ਸੁਖਾਰਾ ॥੯੭॥
ਇਕ ਨ ਚੰਨਣ ਬੂਟੇ ਪਾਏ । ਸ਼ਾਹੂਕਾਰ ਬਣੇ ਸੋ ਆਏ ।
ਇਕਨਾ ਪਾਰਸ ਭਾਲਿਓ ਤਾਂਹੀ । ਸੋਨਾ ਕਰੈ ਲੋਹਿ ਕੋ ਲਾਹੀ ॥੯੮॥
ਸੋ ਵਜੀਰ ਕਰੇ ਤਬ ਰਾਜੇ । ਇਕਨਾਂ ਚਿੰਤਾ ਮਨ ਪ੍ਰਗਾਜੇ ।
ਸੋ ਪਾਤਿਸ਼ਾਹ ਕੀਏ ਤਿਸ ਰਾਜਾ । ਲੀਨੋ ਸਾਂਭ ਤਖਤ ਤੇ ਤਾਜਾ ॥੯੯॥
ਤੈਸੇ ਹਰਿ ਜੀ ਰਾਜੇ ਰੂਪਾ । ਨਿਯਮ ਬਣਾਏ ਸੁਖ ਆਨੂਪਾ ।
ਚੇਤਨ ਅੰਸ ਇਹੁ ਜੀਵ ਹੈ ਭਾਈ । ਹੁਕਮ ਅਕਾਲ ਕਾਨੂੰਨ ਰਚਾਈ ॥੧੦੦॥
ਜਿਨ੍ਹ ਨਹਿ ਮਾਨਾ ਹੁਕਮ ਸੁਆਮੀ । ਉਜਾੜ ਚੌਰਾਸੀ ਪਏ ਨਰ ਬਾਮੀ ।
ਕੀਤੀ ਮਿਹਰ ਮਨੁਖ ਦੇਹ ਦੀਆ । ਬਾਗ ਸ੍ਰੀ ਗੁਰੂ ਗ੍ਰੰਥ ਜੀ ਕੀਆ ॥੧੦੧॥
ਜਿਨ੍ਹਾ ਬਾਣੀ ਪੜ੍ਹੀ ਨ ਮੂਲੋਂ । ਸੋ ਨਿਭਾਗ ਮਰੇ ਭੁਖ ਸੂਲੋਂ ।
ਪਾਠ ਗੁਜ਼ਾਰਾ ਲਕੜਾਂ ਵੇਚੀ । ਚਲਾਵੈ ਪੇਟ ਸਦਾ ਪੜ੍ਹਿ ਦੇਚੀ ॥੧੦੨॥
ਵੈਰਾਗ ਗੁਰਬਾਣੀ ਤੋਂ ਪਾਯਾ । ਸ਼ਾਹੂਕਾਰ ਬਣ ਚੰਦਨ ਪਾਯਾ ।
ਭਗਤੀ ਪਾਰਸ ਜਾਂਕੋ ਮਿਲੀ । ਵਜੀਰ ਸਮ ਤਿਹ ਬਿਧੀ ਹੈ ਭਲੀ ॥੧੦੩॥
ਬ੍ਰਹਮ ਵਿਦਯਾ ਚਿੰਤਾ ਮਣੀ । ਗੁਰੂ ਗ੍ਰੰਥ ਤੋਂ ਪਾਈ ਧਣੀ ।
ਸੋ ਰਾਜਾ ਨਿਜ ਰੂਪ ਪਛਾਨਾ । ਅਕਾਲ ਸਰੂਪ ਰਾਜ ਲੀਨ ਮਹਾਨਾ ॥੧੦੪॥
[16]ਸਾਖੀ ਮਨ ਕੀ ਸੁਣੋ ਪਿਆਰੇ । ਜਿਉਂ ਲੋਹਾ ਰੇਤੀ ਰੇਤਾਰੇ ।
ਹੋਇ ਬਰੀਕ ਰੇਤੇ ਮੈ ਮਿਲਹੀ । ਇਕਠਾ ਮੁਸ਼ਕਲ ਹੋਵੈ ਬਲਹੀ ॥੧੦੫॥
ਜੇ ਚੁੰਬਕ ਪੱਥਰ ਮਿਲ ਜਾਈ । ਉਡ ਲੋਹ ਚੂਨ ਇਕੱਠਾ ਹੋਇ ਆਈ ।
ਸਿੰਮ ਆਵੈ ਪਾਨੀ ਤਿਹ ਬੀਚਾ । ਦਾਰਸ਼ਟਾਂਤਿ ਸੁਣੋ ਇਵ ਲੀਚਾ ॥੧੦੬॥
ਵਾਸ਼ਨਾ ਰੇਤੀ ਰੇਤਯੋ ਤਾਂਹੀ । ਮਨ ਲੋਹਾ ਖਿੰਡਿਓ ਬਹੁ ਤਾਹੀਂ ।
ਸ਼ਬਦ ਸਪਰਸ਼ ਰੂਪ ਰਸ ਗੰਧਾ । ਕਾਮਾਦਿਕ੍ਰ ਰੇਤੇ ਮੇਂ ਬੰਧਾ ॥੧੦੭॥
ਗੁਰ ਕਾ ਸ਼ਬਦ ਚੁੰਬਕ ਜਿਉਂ ਜਾਨੋ । ਵਿਸ਼ੇ ਰੇਤ ਤੋਂ ਖਿੱਚ ਉਡਾਨੋ ।
ਜਬ ਅਭਿਆਸ ਕਰਨ ਜੀਉ ਲਾਗਾ । ਮਨ ਖਿਚ ਏਕਾਗਰ ਬੈਰਾਗਾ ॥੧੦੮॥
ਇਕੱਠਾ ਹੋਇ ਭਗਤੀ ਮੇਂ ਜਾਗਾ । ਪ੍ਰੇਮ ਜਲ ਸਿੰਮਿਓ ਬਡ ਭਾਗਾ ।
ਜਾਗਿਓ ਮਨ ਕੋ ਸੋਝੀ ਆਈ । ਸਾਧ ਸੰਗਤਿ ਦੁਕਾਨ ਸੁਹਾਈ ॥੧੦੯॥
ਭਾਉ ਕੁਠਾਲੀ ਮੇਂ ਮਨ ਤਾਯਾ । ਸ੍ਵਾਦ ਦੁਨੀ ਲੱਕੜਾਂ ਕੋ ਬਲਾਯਾ ।
ਤਪ ਅਗਨੀ ਮੇਂ ਤਾਵਨ ਕੀਆ । ਮਨ ਲੋਹ ਚੂਨ ਮਾਰਨੇ ਦੀਆ ॥੧੧੦॥

ਵਿਰਾਗ ਬਿਬੇਕ ਕੁੱਜੇ ਕਰ ਸੰਪਟਿ । ਭਉ ਮਸਾਲਾ ਪਾਯਾ ਢੰਪਟਿ ।
ਢਾਲ ਮਨੂਰ ਕੀਆ ਜਬ ਭਾਈ । ਰੋਗ ਬਿਕਾਰ ਸਰਬ ਮਿਟ ਜਾਈ ॥੧੧੧॥

ਦੋਹਿਰਾ–ਗੁਰ ਕੇ ਸਿੱਖ ਜਿਉਂ ਲੇਇ ਕੇ, ਪਰੋਲਾ ਮਿਟੋ ਮਾਰ ।
ਬਤੀਆਂ ਬਟ ਅਰਦਾਸ ਕੀ, ਮਨ ਨਿਰਮਲ ਸ਼ਾਹੂਕਾਰ ॥੧੧੨॥
ਫੱਗੂ ਕੂੜਾ ਲੀਨ ਜਿਉਂ, ਬੇਰੀ ਲਾਈ ਭੇਟ ।
ਗੁਰ ਨੌਵੇਂ ਪਿਖ ਨਿੰਮ੍ਰਤਾ, ਜਨਮ ਮਰਨ ਦੇ ਮੇਟ ॥੧੧੩॥
ਮਨ ਹਉਮੈ ਜਾਹੀ ਤਜੀ, ਤਿਸ ਨੇ ਰੋਗ ਮਿਟਾਇ ।
ਅਬਿਨਾਸ਼ੀ ਪਦ ਪਾਯਾ, ਕਿਰਪਾ ਗੁਰ ਕੀ ਪਾਇ ॥੧੧੪॥

ਚੌਪਈ–ਹਉਮੈ ਰੋਗ ਗਰੀਬੀ ਘਾਵੈ । ਕੁਸ਼ਟ ਰੋਗ ਬਡ ਹਉਮੈ ਧਾਵੈ ।
ਆਤਮਾ ਨਿਰ/ਵਿਕਾਰ ਅਸੰਗਾ । ਚੇਤਨ ਆਨੰਦ ਸਤ ਮੁਕੰਦਾ ॥੧੧੫॥
ਦੇਹੀ ਜੜ ਵਿਕਾਰੀ ਸੰਗਾ । ਦੁਖ ਰੂਪ ਨਾਸੀ ਸਰਬੰਗਾ ।
ਸਾਚ ਮਾਨਨੀ ਭਰਮ ਬਿਦਾਰੋ । ਉਲਟਾ ਅਧਿਆਸ ਰਿਦੇ ਤੋਂ ਟਾਰੋ ॥੧੧੬॥
ਪਰ ਗੁਣ ਪਰ ਧਨ ਪਰ ਵਡਿਆਈ । ਨਹੀਂ ਸਹਾਰਨ ਤਾਪਿ ਚੜ੍ਹਾਈ ।
ਵਾਹਿਗੁਰੂ ਕੀ ਦਾਤ ਪਛਾਨੈ । ਰਿਦੇ ਈਰਖਾ ਨਾਹੀਂ ਆਨੈ ॥੧੧੭॥
ਐਸੇ ਇਹੁ ਰੋਗ ਮਿਟ ਜਾਈ । ਬਦ ਹਜ਼ਮੀ ਹੈ ਨਿੰਦ ਪਰਾਈ ।
ਨੀਵਾਂ ਜਾਨ ਚੂਰਣ ਲੇਹੁ ਭਾਰਾ । ਅਪਨੀ ਪ੍ਰਭਤਾ ਧਨ ਅਫਾਰਾ ॥੧੧੮॥
ਦਾਤ ਹਰੀ ਕੀ ਜਾਣ ਪਿਆਰੇ । ਮਾਣ ਤਿਆਗੋ ਰਿਦੇ ਜੋ ਧਾਰੇ ।
ਤ੍ਰਿਸ਼ਨਾ ਖਈ ਰੋਗ ਹੈ ਲਾਗਾ । ਸੰਤੋਖ ਦੁਆਇ ਖਾਇ ਸੁਭਾਗਾ ॥੧੧੯॥
ਕਾਮ ਵਾਤ ਹੈ ਰੋਗ ਸੋ ਭਾਰੀ । ਸਾਧ ਸੰਗਤਿ ਮਿਲ ਲੇਹੁ ਵਿਚਾਰੀ ।
ਵਿਚਾਰ ਕਰੇ ਸੰਗਤਿ ਸਦ ਰਹੈ । ਸੰਜਮ ਖਾਇ ਤੇ ਕਾਮ ਨ ਦਹੈ ॥੧੨੦॥
ਕਰੋਧ ਸ਼ਾਂਤਿ ਤੇ ਤੁਰਤ ਬਿਨਾਸੈ । ਪਿਤ ਪਾਪ ਸਭ ਨਾਮ ਤੇ ਨਾਸੈ ।
ਕਫ ਹੈ ਮੋਹ ਤ੍ਰਿਦੋਖ ਉਪੰਨਾ । ਗੁਰ ਪਗ ਪ੍ਰੇਮ ਕਰ ਲੇਵਹੁ ਭੰਨਾ ॥੧੨੧॥
ਮਨ ਲੋਹਾ ਜੇ ਮਾਰਨ ਕੀਜੈ । ਰੋਗ ਅਨੰਤ ਜਨਮ ਕੇ ਛੀਜੈ ।
ਗੁਰਬਾਨੀ ਮਨ ਮਾਹਿ ਵਸਾਈ । ਸਭ ਰੋਗ ਮਿਟਿ ਹੈ ਗੁਣ ਗਾਈ ॥੧੨੨।
[੧੨]ਜੀਵ ਬ੍ਰਹਮਣ ਉਜਾੜ ਸੰਸਾਰਾ । ਫਾਹੀ ਵਾਸ਼ਨਾ ਲਗੀ ਅਪਾਰਾ ।
ਤ੍ਰਿਸ਼ਨਾ ਅੱਗ ਮਚੰਤੀ ਡਾਢੀ । ਬ੍ਰਿਧ ਬੈਸ ਡੈਣ ਰੋਗ ਬਾਂਹਿ ਕਾਢੀ ॥੧੨੩॥
ਹੰਕਾਰ ਸ਼ੇਰ ਗਰਜੈ ਮਦ ਮਤਾ । ਹਾਥੀ ਬਾਰਾਂ ਸੁੰਡ ਮਾਹਿ ਗਤਾ ।
ਗ੍ਰਿਹ ਬ੍ਰਿਛ ਮੇਂ ਉਮਰੰ ਰੱਸਾ । ਦਿਨ ਰਾਤ ਚੂਹੇ ਕਰੈ ਬਿਨੱਸਾ ॥੧੨੪॥
ਵਿਸ਼ੇ ਸ਼ਹਿਦ ਚੂਵੈਂ ਤਿਨ ਮਾਹੀ ॥ ਪਯੋ ਲਾਲਚੁ ਭੋਗੈ ਰਸੁ ਤਾਹੀ ।
ਦਿਨ ਪੁੰਨੇ ਉਮਰੰ ਜਬ ਕਾਟੀ । ਕਾਲ ਸਰਪ ਕੇ ਮੁਖ ਮੈ ਥਾਟੀ ॥੧੨੫॥
ਨਾਮੁ ਜਪੈ ਤਬ ਕਾਲ ਕੋ ਜੀਤੈ । ਫਿਰ ਕੋਊ ਨਹਿ ਪਾਵੈ ਭੀਤੈ ।
ਮਿਲੈ ਸ੍ਰੀ ਅਕਾਲ ਮੇਂ ਜਾਈ । ਬੀਚ ਸੰਸਾਰ ਨਾ ਆਵੈ ਧਾਈ ॥੧੨੬॥

[੧੮]ਅੰਧਾ ਜੀਵ ਵਿਚਾਰ ਤੋਂ ਹੀਣਾ।ਸੁਭ ਗੁਣ ਹੀਣ ਗੰਜਾ ਦੁਖ ਲੀਣਾ।
ਪ੍ਰੀਤੀ ਭੁਜਾਂ ਨਾਂ ਤਾਕੇ ਏਕਾ । ਚਉਰਾਸੀ ਜੋਨ ਹੈ ਕਿਲ੍ਹਾ ਬਿਬੇਕਾ ॥੧੨੭॥
ਸਭ ਮੈ ਮਾਨੁਸ ਜਨਮੁ ਦਰ ਖੁਲ੍ਹਾ। ਬਾਕੀ ਜੂਨ ਬੰਦ ਦਰ ਭੁਲਾ।
ਆਯਾ ਚੌਰਾਸੀ ਮਿਟਾਨੇ ਗੇਰਾ। ਜਬ ਮਾਨੁਸ ਤਨ ਦਰ ਕੋ ਹੇਰਾ ॥੧੨੮॥
ਮਾਯਾ ਮਖੀ ਗੁਣ ਹੀਨ ਮੇ ਬੈਸੀ। ਭੋਗ ਇੱਛਾ ਖੁਰਕ ਛੂਟੀ ਹੈ ਸੀ।
ਮਨ ਕੀ ਬ੍ਰਿਤ ਲਗਾਈ ਜਬਹੀ। ਜਨਮ ਦਰਵਾਜਾ ਲੰਘਿਆ ਤਬਹੀ ॥੧੨੯॥
ਫਿਰ ਚੌਰਾਸੀ ਭਰਮਣਿ ਪਾਈ । ਕਈ ਜਨਮ ਇਵ ਧਾਰੇ ਭਾਈ।
ਹਰਿ ਕੇ ਮਿਲਨ ਕੀ ਏਹੀ ਵੇਲਾ । ਸਿਮਰ ਨਾਮ ਕੋ ਹੋਹੁ ਸੁਹੇਲਾ ॥੧੩੦॥
[੧੯]ਆਤਮਾ ਸਤ ਬਦਲਤਾ ਨਾਹੀ। ਨਾਂਏ ਕੋ ਪਹਾੜਾ ਜਿਵ ਆਹੀ।
ਇਕ ਨਾਂਯਾਂ ਦੋ ਨਾਂਯਾਂ ਠਾਰਾ। ਅੱਠ ਇਕ ਵਾਹ ਨੌਂ ਹੀ ਭਾਰਾ ॥੧੩੧॥
ਸਤਾਈ ਦੂਏ ਤੇ ਸੱਤ ਨੌਂ ਹੀ । ਛੱਤੀ ਤਿੰਨ ਤੇ ਛੇ ਭਏ ਤਿਓਹੀ।
ਪੰਤਾਲੀ ਚੌਰੰਜਾ ਸਭ ਨੌਂ ਹੈ । ਤ੍ਰੇਹਠ ਬਹੱਤਰ ਨੌਂ ਹੀ ਜੋ ਹੈ ॥੧੩੨॥
ਇਕਾਸੀ ਇਕ ਤੇ ਆਠਾ ਪਾਯਾ । ਵੇਖੋ ਨੌਂ ਹੀ ਮੂਲ ਰਹਾਯਾ।
ਨਵੇਂ ਮੇ ਦਸਮੇਂ ਥਾਂ ਜਾਈ । ਨਾਂਯਾਂ ਅਪਨਾ ਰੂਪ ਦਿਖਾਈ ॥੧੩੩॥
ਸਿਫਰ ਸੁੰਨ ਹੈ ਨਾਹੀ ਕੋਈ । ਨਾਵਾਂ ਏਕ ਰਹਿਓ ਲਖ ਸੋਈ।
ਨਵ ਗੁਣ ਵਧ ਤਾਂ ਨੌ ਹੀ ਰਿਹਾ। ਤੈਸੇ ਏਕ ਰਸ ਆਤਮਾ ਲਹਾ ॥੧੩੪॥
ਨਵ ਗੋਲਕਾਂ ਮੇਂ ਮਨ ਏਕਾ। ਤਿਉਂ ਨਵ ਖੰਡਾਂ ਇਕ ਹਰਿ ਟੇਕਾ।
ਪੁਰਖ ਪ੍ਰਕ੍ਰਿਤੀ ਰੂਪ ਬਣਾਏ। ਮਹੱਤਤ ਤ੍ਰਿਧਾ ਹੰਕਾਰ ਉਪਾਏ ॥੧੩੫॥
ਪੰਜ ਤਨ ਮਾਤਰ ਭਿੰਨ ਦਿਸਾਈ। ਬਿਨਾ ਆਤਮਾ ਏਕ ਨ ਪਾਈ।
ਪ੍ਰਕਾਸ਼ਕ ਏਕੋ ਭਗਵਾਨਾ । ਜਾਂ ਤੇ ਏ ਸਭ ਪ੍ਰਹੀ ਜਾਨਾ ॥੧੩੬॥
ਅ-ਬਦਲ ਆਤਮਾ ਇਕ ਰਸ ਭਾਈ। ਅਖੰਡ ਜੋਤਿ ਹੈ ਸਭਨੀ ਥਾਂਈ।
ਸਿਖਯਾ ਏਹੁ ਨਾਂਏ ਤੇ ਲੀਜੈ। ਅਨੇਕ ਹੂਆ ਫਿਰ ਏਕ ਲਖੀਜੈ ॥੧੩੭॥
[੨੦]ਰਾਜਾ ਬਿਸ਼ਨ ਸਿੰਘ ਬੰਗਾਲੇ। ਗੁਰ ਤੇਗ ਬਹਾਦਰ ਚਰਨ ਕੇ ਨਾਲੇ।
ਰਾਜਾ ਗੁਰੂ ਮਿਹਰ ਤੇ ਸੋਈ । ਜੀਤ ਬੰਗਾਲ ਫਤੇ ਤਿਸ ਹੋਈ ॥੧੩੮॥
ਰਾਣੀਆਂ ਕੀ ਪਤ੍ਰਕਾ ਆਈ । ਭਿੰਨ ਭਿੰਨ ਤੋਹਫੇ ਸਭੇ ਮੰਗਾਈ।
ਛੋਟੀ ਰਾਣੀ ਕਾਗਜ਼ ਲੇਹੀ । ਲਾਲ ਰੰਗ ਲਾਯਾ ਹੈ ਸਨੇਹੀ ॥੧੩੯॥
ਸਭ ਕੇ ਪਤ੍ਰ ਰਾਜਾ ਨੇ ਬਾਂਚੇ। ਲੀਨੀਆਂ ਵਸਤਾਂ ਜੋ ਕਿਸੇ ਜਾਂਚੇ।
ਛੋਟੀ ਰਾਣੀ ਪਤ੍ਰ ਜੋ ਆਯਾ।ਪੜ ਨਹਿ ਸਕਿਆ ਤਾਂ ਵਜ਼ੀਰ ਸੁਣਾਯਾ ॥੧੪੦॥
ਲਾਲ ਰੰਗ ਕਾ ਮਤਲਬ ਏਹੀ। ਲਾਲਸਾ ਮੋ ਕੋ ਏਕੋ ਯੇ ਹੀ।
ਸਸੇ ਅਖਰ ਪਾਏ ਕਾ ਏ ਅਰਥਾ। ਸਰੂਪ ਲਾਲਸਾ ਤੇਰੇ ਸੁਅਰਥਾ ॥੧੪੧॥
ਸੁਣ ਰਾਜਾ ਗੁਰ ਆਗਿਆ ਪਾਈ। ਜੋਧ ਪੁਰੀ ਮੇਂ ਆਯਾ ਧਾਈ।
ਰਾਣੀਆਂ ਕੋ ਜੋ ਮਾਂਗਾ ਦੀਨੋ। ਛੋਟੀ ਕੇ ਗ੍ਰਿਹ ਆਪ ਚਲੀਨੋ ॥੧੪੨॥

ਸਭ ਤੇ ਅਧਿਕ ਪਦਾਰਥ ਦੀਨੇ। ਰਹਿਓ ਤਿਸੇ ਗ੍ਰਿਹੁ ਪ੍ਰੀਤੀ ਚੀਨੇ।
ਬਾਕੀ ਰਾਣੀਆਂ ਕੇ ਨਹਿ ਜਾਈ। ਮਾਂਗੇ ਤਿਨ੍ਹਾ ਪਦਾਰਥ ਪਾਈ ॥੧੪੩॥
ਤੈਸੇ ਰਿਧ ਸਿਧ ਜਾਚਤ ਜੋਊ। ਹਰਿ ਜੀ ਕੇ ਦਰਸ਼ਨ ਨਹਿ ਹੋਊ।
ਰਿਧ ਸਿਧ ਮਿਲੈ ਮੰਗੀ ਜੋ ਤਾਹੀ। ਸ੍ਰੀ ਅਕਾਲ ਕੀ ਪ੍ਰਾਪਤਿ ਨਾਹੀ ॥੧੪੪॥
ਜੋ ਇਕ ਦਰਸ਼ਨ ਹੀ ਮਨ ਚਾਹੈ । ਤਾਂਕੋ ਦਰਸ਼ਨ ਮਿਲੈ ਉਮਾਹੈ।
ਰਿਧ ਸਿਧ ਨਾਮੇ ਕੀ ਹੈ ਦਾਸੀ । ਚਰਨੀ ਤਾਂ ਕੇ ਲਾਗੈ ਰਾਸੀ ॥੧੪੫॥
ਰਹੈ ਅਚਾਹੁ ਸਦਾ ਮਨ ਮਾਹੀ। ਪਿਛੈ ਲਗੀਆਂ ਨਿਧ ਫਿਰਾਹੀ।
ਆਠੋ ਪਹਿਰ ਨਾਮ ਲਿਵ ਲਾਵੈ। ਦਰਸ਼ਨ ਪਾਇ ਕੇ ਤ੍ਰਿਪਤ ਰਹਾਵੈ ॥੧੪੬॥
[੨੧]ਅੰਮ੍ਰਿਤ ਨਾਮ ਸਰੂਪ ਅਨੰਦਾ। ਪੰਜ ਕੋਸ *ਕੋਹ ਲੰਘ ਮਿਲੰਦਾ।
ਇੰਦਰੇ ਦੇਵਤੇ ਜੀਤੈ ਜੋਈ। ਸਰਪ ਕਮਾਦਿ ਮਾਰ ਹੈ ਸੋਈ ॥੧੪੭॥
ਮਨ ਫੁਰਨਾ ਚੱਕਰ ਏਹੁ ਰੋਕਾ। ਅੰਮ੍ਰਿਤ ਆਤਮਾ ਨੰਦ ਬਿਲੋਕਾ।
ਭੋਗ ਵਾਸ਼ਨਾ ਉਰਬਸਿ ਜਾਨੋ। ਮਿਥਯਾ ਦ੍ਰਿਸ਼ਟ ਹੈ ਪੰਖ ਟੁਟਾਨੋ ॥੧੪੮॥
ਲੋਹੂ ਪਾਕ ਲਾਲਚ ਤੇ ਪਾਪਾ। ਇਨ ਸੇ ਭਰਮੇ ਨ ਜੋ ਜਨ ਆਪਾ।
ਸੋ ਅੰਮ੍ਰਿਤ ਕੋ ਪੀਵਨ ਕਰਹੀ। ਸਿਕੰਦਰ ਜਿਉਂ ਨਹਿ ਖਾਲੀ ਮੁਰਹੀ ॥੧੪੯॥
ਬ੍ਰਹਮ ਸਰੂਪ ਮੇਂ ਦੋਖ ਅਰੋਪੇ। ਏਹੁ ਗਿਰਝ ਮਾਯਾ ਕੇ ਹੈ ਧੋਪੇ।
ਅੰਮ੍ਰਿਤ ਪੀ ਕੇ ਅਮਰ ਹੁਵੀਜੈ। ਮਾਯਾ ਬ੍ਰਿਤ ਤਿਆਗ ਸੁਖ ਲੀਜੈ ॥੧੫੦॥
ਜਗਤ ਨਾਸ਼ ਹੈ ਮੂਲ ਫਕੀਰੀ । ਕਰਣਾਦਿ ਸ਼ਾਖਾਂ ਭਰਪੂਰੀ।
ਧਰਮ ਪਤਿ ਹੈ ਫੁਲ ਸੋ ਭਗਤੀ। ਫਲ ਸਰੂਪ ਸਤਿ ਹੋਣਾ ਜੁਗਤੀ ॥੧੫੧॥
[੨੨]ਹਰਿ ਮੰਦਰ ਹੈ ਮਾਨੁਖ ਦੇਹੀ। ਮਦ ਮੱਸਾ ਹੈ ਰੰਘੜ ਏਹੀ।
ਰਿਦਾ ਸਰੋਵਰ ਵਾਸ਼ਨਾ ਰੂੜੀ। ਕੁਬੁਧੀ ਵੇਸਵਾ ਪਾਪਨ ਕੂੜੀ ॥੧੫੨॥
ਸ਼ਬਦ ਸਪਰਸ਼ ਭੂਖਣ ਹੈ ਪਾਏ। ਪਦਾਰਥ ਨਿਰਣਾ ਨਿਰਤ ਦਿਖਾਏ।
ਦੁਰਮਤਿ ਸ਼ਰਾਬ ਪੀਤੋ ਹੈ ਜਿਸਾ। ਤਮਾਂ ਤਮਾਖੂ ਪੀਏ ਮੱਸਾ ॥੧੫੩॥
ਦ੍ਵੈਤ ਵਾਦੀ ਕੈਦੀ ਸੁਖ ਵਿੱਸਾ । ਸਭਾ ਲਗਾਈ ਪਾਮਰ ਤਿੱਸਾ।
ਲੋਭ ਸ਼ਰਾਬੀ ਪੀ ਪਰਮਾਦੀ। ਅਖਾੜਾ ਦ੍ਵੈਤ ਦਰਸ ਵਿਸ਼ੇ ਆਦੀ ॥੧੫੪॥
ਮਤਾਬ ਸਿੰਘ ਹੈ ਧਰਮ ਪਛਾਨੋ । ਸਾਧਨ ਘੋੜੇ ਚੜ੍ਹ ਪੈ ਆਨੋ।
ਸਿਦਕ ਸੁਖਾ ਸਿੰਘ ਮਿਲਾਯਾ। ਵੈਰਾਗ ਘੋੜੇ ਚੜ੍ਹ ਸਾਥੀ ਆਯਾ ॥੧੫੫॥
ਰਿਧ ਸਿਧ ਠੀਕਰੀ ਮਾਯਾ ਜਾਨੀ। ਭਗਤੀ ਚੋਲੇ ਪਹਿਰ ਤੁਰਾਨੀ।
ਸਤਿ ਸੰਗਤਿ ਹੈ ਬੀਕਾ ਨੇਰਾ। ਜਥੇਦਾਰ ਗੁਰ ਦਸਮਾਂ ਹੇਰਾ ॥੧੫੬॥
ਉਪਦੇਸ਼ ਹੁਕਮ ਲੈ ਚਾਲੇ ਸੂਰੇ। ਗਿਆਨ ਸੁਧ ਹੈ ਖੰਡੇ ਪੂਰੇ।
ਗਰੀਬੀ ਮਿਆਨ ਮੇਂ ਰਾਖ ਲੁਕਾਈ। ਮੱਸਾ ਮਦ ਆਇ ਦੇਖਾ ਭਾਈ ॥੧੫੭॥
ਧਰਮ ਸੂਰਮੇ ਹਿੰਮਤ ਕੀਨੀ। ਸ਼ਰਾਬੀ ਮੱਸਾ ਦੇਖਯਾ ਚੀਨੀ।
ਗਿਆਨ ਖੰਡੇ ਤੇ ਕਾਟਿ ਹੰਕਾਰਾ। ਅਗਿਆਨ ਸੀਸ ਕੋ ਤੁਰਤ ਬਿਦਾਰਾ ॥੧੫੮॥

---

*ਪਹਾੜ।

ਬੋਲ ਜੈਕਾਰੇ ਬੇਸਵਾ ਕਾਢੀ। ਸ਼ਬਦ ਸਪਰਸ ਗਹਿਣੇ ਲਾਹਿ ਬਾਢੀ।
ਵਿਸ਼ੇ ਵਾਸ਼ਨਾ ਕੂੜਾ ਕਾਢਾ। ਕਰ ਸਾਫ ਰਿਦਾ ਆਨੰਦ ਬਾਢਾ ॥੧੫੯॥
ਨਾਮ ਅੰਮ੍ਰਿਤ ਕੋ ਫੇਰ ਭਰਾਯਾ। ਹਰਿ ਮੰਦਰ ਤਨ ਸੁੱਧ ਕਰਾਯਾ।
ਤਮਾ ਤਮਾਕੂ ਆਦਿ ਵਿਸ਼ਈਆ। ਮਾਰੇ ਮਾਰ ਸਰਬ ਕਢ ਦਈਆ ॥੧੬੦॥
ਸ੍ਰੀ ਗੁਰੂ ਗ੍ਰੰਥ ਅਨੁਭਵ ਪ੍ਰਕਾਸਾ। ਕੀਰਤਨ ਹਰਿ ਕਾ ਹੋਵਤਿ ਰਾਸਾ।
ਇਉਂ ਹਰਿ ਮੰਦਰ ਤਨ ਸੁਧ ਕੀਆ। ਵਾਹਿਗੁਰੂ ਕਾ ਦਰਸ਼ਨ ਥੀਆ ॥੧੬੧॥
[23]ਇਕ ਦੇਸ ਕਾ ਰਾਜਾ ਮੋਯਾ। ਅਹਿਲਕਾਰਾਂ ਕੋ ਫਿਕਰ ਸੋ ਹੋਯਾ।
ਨਹੀਂ ਉਲਾਦ ਤਿਸੇ ਕਾ ਕੋਈ। ਰਾਜ ਦੇਣ ਦਾ ਨਿਯਮ ਬਣੋਈ ॥੧੬੨॥
ਤਿੰਨ ਸਾਲ ਇਕ ਆਦਮੀ ਥਾਪੈ। ਫਿਰ ਬਨੋਵਾਸ ਤਾਹਿ ਕੋ ਜਾਪੈ।
ਐਸੇ ਬਹੁ ਰਾਜੇ ਸੇ ਬਨਾਏ। ਤੀਨ ਸਾਲ ਬਾਦ ਜੰਗਲ ਕਢਾਏ ॥੧੬੩॥
ਇਕ ਸਿਆਣਾ ਬੰਦਾ ਜਬ ਰਾਜਾ। ਭਯੋ ਕੀਨ ਤਿਨ ਐਸੋ ਕਾਜਾ।
ਜੰਗਲ ਕਾਟ ਬਾਗ ਲਗਵਾਏ। ਖੂਹ ਮਕਾਨ ਬਉਲੀਆਂ ਲਾਏ ॥੧੬੪॥
ਤੀਨ ਸਾਲ ਤੇ ਪਹਿਲੇ ਤਿਸਨੇ। ਰਾਜ ਤਿਆਗ ਗਿਆ ਹਿਤ ਬਸਨੇ।
ਪਿਖ ਲੋਕਾਂ ਨੇ ਨੇਕ ਪ੍ਰਭਾਊ। ਰਾਜ ਮੁੜ ਦੀਨ ਤਿਸ ਕੋ ਆਊ ॥੧੬੫॥
ਤੈਸੇ ਜੀਵ ਰਾਜਾ ਇਉਂ ਭਯੋ। ਮਾਨੁਸ ਜਨਮ ਰਾਜ ਇਨ ਲਯੋ।
ਭਲਾ ਕਾਜ ਨਹਿ ਕੀਨ ਕਦਾਊ। ਜੰਗਲ ਚੌਰਾਸੀ ਦੀਓ ਪਾਊ ॥੧੬੬॥
ਸਿਆਣੇ ਬੰਦੇ ਜਨਮ ਕੋ ਪਾਈ। ਆਵਨ ਜਾਨਾ ਲੀਨ ਮਿਟਾਈ।
ਤਿਨ ਕੋ ਰਾਜ ਸਦਾ ਆਨੰਦਾ। ਸ਼ੁਭ ਗੁਣ ਬਾਗ ਲਗਾਏ ਚੰਗਾ ॥੧੬੭॥
ਬਉਲੀ ਪ੍ਰੇਮ ਕੀ ਜਾਹ ਲਗਾਈ। ਸਰੂਪ ਅਨੰਦ ਮੰਦਿਰ ਲੀਓ ਪਾਈ।
ਸਦਾ ਰਾਜ ਤਾਂਕੋ ਹੈ ਸੂਖਾ। ਜਨਮ ਮਰਨ ਕੇ ਬਿਸਰੇ ਦੂਖਾ ॥੧੬੮॥
[24]ਤੀਨ ਸੁਭਾਵ ਜੀਅਨ ਕੇ ਜਾਨੋ। ਕੂਕਰ ਬਾਲਕ ਏਕ ਸਿਆਨੋ।
ਸ਼ੀਸ਼ ਮਹਿਲ ਜੇ ਕੂਕਰ ਵਾਰੋ। ਪੇਖ ਕੁਤੇ ਭੌਂਕੇ ਬਹੁ ਸਾਰੋ ॥੧੬੯॥
ਤੈਸੇ ਲੋਭੀ ਨਰ ਹੈ ਕੁੱਤਾ। ਸ਼ੀਸ਼ ਮਹਲ ਸੰਸਾਰ ਉਪੱਤਾ।
ਬੁਰਿਆਈ ਨਿੰਦਾ ਭੌਕਤ ਸਦਾ। ਵੈਰੀ ਆਗੇ ਦਿਸੈਂ ਜਦ ਕਦਾ ॥੧੭੦॥
ਦੰਦੀਆਂ ਕਾਢੇ ਤੇ ਏਹੁ ਘੂਰੇ। ਆਗੇ ਦਿਸੇ ਇਸੇ ਜਿਉਂ ਭੂਰੇ।
ਕੂਕਰ ਸੁਭਾਵ ਤਿਆਗੋ ਮੀਤਾ। ਸੁਖ ਹੋਵੈ ਮਨ ਸ਼ਾਂਤਿ ਜੋ ਕੀਤਾ ॥੧੭੧॥
ਬਾਲਕ ਪੇਖ ਰੂਪ ਨਿਜ ਸੀਸੈ। ਡਰ ਧਰ ਰੋਵੈ ਬਹੁਤੇ ਦੀਸੈ।
ਤੈਸੇ ਜਗਿਆਸੂ ਮਨ ਮਾਹੀ। ਨਾਨਾ ਰਚਨਾ ਪੇਖ ਡਰਾਹੀ ॥੧੭੨॥
ਸਿਆਣਾ ਗਿਆਨਵਾਨ ਹੈ ਜੋਈ। ਸਭ ਮੇਂ ਪੇਖੈ ਆਪੇ ਸੋਈ।
ਚਿੱਟੇ ਸਤੋ ਗੁਣ ਮੇਂ ਪੁੰਨ ਆਤਮ। ਜਾਨੋ ਮੇਰਾ ਰੂਪ ਪ੍ਰਮਾਤਮ ॥੧੭੩॥
ਰਜੋਗੁਣ ਲਾਲ ਸ਼ੀਸ਼ਾ ਬਹੁ ਸ੍ਵਾਦੀ। ਜਾਣੈ ਆਪਣਾ ਆਪ ਅਨਾਦੀ।
ਤਮੋ ਗੁਣ ਕਾਲਾ ਸ਼ੀਸ਼ਾ ਪਾਪੀ। ਨਖਿਧ ਕ੍ਰਿਆ ਕਾ ਦ੍ਰਿਸ਼ਟਾ ਜਾਪੀ ॥੧੭੪॥

ਅਸੰਗ ਰੂਪ ਮੇਂ ਪੁਨ ਸਭ ਮਾਹੀ । ਬਿਆਪਕ ਮੇਰੋ ਰੂਪ ਦਿਸਾਹੀ ।
ਇਉਂ ਜਾਣ ਡਰ ਭੈ ਕੇ ਨਾਹੀ । ਭਗਤਿ ਗਿਆਨ ਜਾਂ ਕੇ ਉਰ ਮਾਹੀ ॥੧੭੫॥
[੨੫]ਪਾਤਸ਼ਾਹ ਹੈ ਸ੍ਰੀ ਕਰਤਾਰਾ । ਬਾਲਕ ਮਨ ਤਾਂ ਕੋ ਨਿਰਧਾਰਾ ।
ਸਭਾ ਸੰਸਾਰ ਲਗਾ ਦੀਵਾਨਾ । ਸੁਖ ਗੋਦ ਮਨ ਚਹੈਂ ਸੁਜਾਨਾ ॥੧੭੬॥
ਜਿਸ ਪੈ ਜਾਇ ਸਭ ਆਦਰ ਕਰਈ । ਟਿੱਕਾ ਜਾਣ ਗੋਦੀ ਬਿਠਰਈ ।
ਨਿੱਤ ਸੁਖ ਗੋਦ ਪਿਤਾ ਕੀ ਚਾਹੈ । ਸ਼ਬਦ ਸਪਰਸ ਤੇ ਆਦਿਰ ਪਾਹੈ ॥੧੭੭॥
ਹੋਰ ਪਦਾਰਥ ਸੁਖ ਦਾ ਜਾਨੈ । ਭਰਮਤ ਫਿਰੈ ਨ ਟਿਕਈ ਥਾਨੈ ।
ਗੁਰ ਕ੍ਰਿਪਾਲ ਦੇਹਿ ਸੁਖ ਗਿਆਨਾ।ਪੁਚਾਵੈ ਕਰਤਾਰ ਗੋਦ ਹਿਤ ਠਾਨਾ ।੧੭੮।
ਨਿਰ ਉਪਾਧ ਸੁਖ ਪਾਇ ਥਿਰਾਈ । ਸਤਿ ਅਖੰਡ ਮੇਂ ਟਿਕ ਹੈ ਆਈ ।
ਅਭੇਦ ਹੋਇ ਸ੍ਰੀ ਪ੍ਰਭ ਕਰਤਾਰਾ । ਜਨਮ ਫਾਸ ਕਟ ਮੁਕਤਿ ਦੁਆਰਾ ॥੧੭੯॥
ਮਨ ਸਿਆਣਾ ਸੁਖ ਕੋ ਖੋਜੈ । ਨਹੀਂ ਪ੍ਰਤੀਤ ਨਾਸੀ ਸੁਖ ਰੋਜੈ ।
ਵਾਹਿਗੁਰੂ ਸੁਖ ਰੂਪ ਗੁਸਾਂਈ । ਟਿਕਿਆ ਮਨ ਏਕੋ ਹੋ ਜਾਈ ॥੧੮੦॥

—ਬੈਂਤ ਛੰਦ—

[੨੬]ਤੋਤਾਜੀਅ ਸੰਸਾਰ ਉਜਾਰ ਅੰਤਰ, ਬੱਧਕ ਕਾਲ ਹੈ ਫਾਸਨੇ ਆਇਆ ਜਿਉਂ ।
ਕਿੱਲੇ ਗੱਡ ਕੇ ਰਾਗ ਦ੍ਵੈਸ਼ ਵਾਲੇ, ਮੋਹਿ ਤਕਲਾ ਏਸ ਮੇਂ ਪਾਇਆ ਜਿਉਂ ।
ਨਲੀ ਹੰਗਤਾ ਮਾਯਾ ਦੀ ਪਾਇ ਕਰਕੇ, ਬਰਤਨ ਗ੍ਰਿਹ ਦਾ ਅਗੇ ਟਿਕਾ ਦਿਤਾ ।
ਪਾਣੀ ਵਿਚ ਪਦਾਰਥਾਂ ਪਾਇਆ ਹੈ, ਨਾਰੀ ਮੋਹਿ ਅਨਾਰ ਪਕਾ ਦਿਤਾ ।
ਜੀਵ ਤੋਤਾ ਤੇ ਵਿਰਾਗ ਬਿਬੇਕ ਪਰ ਹੈ, ਉਲਟਾ ਵਿਚ ਪਦਾਰਥਾਂ ਹੇਰ ਦਾ ਜੀ ।
ਛੱਡ ਸਕਦਾ ਨਹੀਂ ਕੁਟੰਬ ਤਾਂਈ, ਜਕੜੀ ਬੈਠ ਗਿਆ ਮਾਰਿਆ ਮੇਰਦਾ ਜੀ ॥੧੮੧॥
ਲਗਾ ਖਾਣਾ ਅਨਾਰ ਜਾਂ ਭੋਗਣੇ ਨੂੰ, ਭ੍ਰਾਤੀ ਵਿਚ ਪਦਾਰਥਾਂ ਗੇਰ ਦਾ ਹੈ ।
ਮਨ ਸੋਚਦਾ ਕਹੇ ਮੈਂ ਤਿਆਗ ਦੇਵਾਂ, ਛਡ ਸ਼ਕਦਾ ਨਹੀਂ ਘੁਮੇਰ ਦਾ ਹੈ ।
ਆਣ ਕਾਲ ਸ਼ਿਕਾਰੀ ਨੇ ਪਕੜ ਲਿਆ, ਵਿਚ ਪਿੰਜਰ ਚੌਰਾਸੀ ਦੇ ਪਾਇ ਦਿਤਾ ।
ਏਹ ਹਾਲਤਾਂ ਬਿਨਾ ਜੋ ਨਾਮ ਜੀਵਾਂ, ਤਪਦੀ ਗਰਭ ਦੀ ਅੱਗ ਜਲਾਇ ਦਿਤਾ ।
ਤੋਤੇ ਜੀਅ ਪ੍ਰਦੇਸੀ ਪਿਖ ਸਿੰਮਲਾਂ ਨੂੰ, ਬ੍ਰਿਤੀ ਚੁੰਝ ਕੋ ਐਵੇਂ ਫਸਾਇ ਬੈਠਾ ।
ਸਤਿ ਸੰਗਤਿ ਵਿਚ ਸੋਹਣੇ ਬਗੀਚਿਆਂ ਦੇ, ਚਲ ਦੇਖੀਏ ਦੁਖ ਮਿਟਾਇ ਬੈਠਾ ॥੧੮੨॥
[੨੭]ਮਨ ਮਣੀ ਹੈ ਆਸਾ ਦੀ ਨਦੀ ਅੰਦਰ, ਗਿਰੀ ਆਇ ਕਿਨਾਰੇ ਟਿਕਾਇ ਪਿਆਰੇ ।
ਵਿਸੇ ਵਾਸ਼ਨਾ ਜਾਲਾ ਹੈ ਮੋਹਿ ਚੀਕੜ, ਢਕੀ ਮਣੀ ਨ ਸਾਰ ਕਿਸਾਇ ਪਿਆਰੇ ।
ਗੁਰੂ ਪਰਖਣੇ ਵਾਲੇ ਜਵਾਹਰੀ ਹੈਂ, ਮਣੀ ਵੈਰਾਗ ਦਾ ਜਲ ਪੁਵਾਇ ਪਿਆਰੇ ।
ਧੋਈ ਜਾਲੇ ਨੂੰ ਲਾਹਿ ਕ੍ਰਿਪਾਲ ਗੁਰ ਨੇ, ਮਲ ਰਹਿਤ ਹੈ ਕਰ ਦਿਖਾਇ ਪਿਆਰੇ ।
ਪ੍ਰਬਤ ਇਕ ਗੁਰ ਸ਼ਬਦ ਦੇ ਨਾਲ ਰਗੜੀ, ਛੇਕ ਬਿਬੇਕ ਦਾ ਦੀਆ ਕਰਾਇ ਮੀਤਾ ।
ਉਪਦੇਸ਼ ਰੂਪੀ ਧਾਗੇ ਮੇਂ ਪ੍ਰੋਇ ਲੈਈ, ਮਣੀ ਆਤਮ ਭਗਤੀ ਜੋਊ ਥਿਰਾਇ ਮੀਤਾ ॥੧੮੩॥
ਗਲ ਬ੍ਰਹਮਾਕਾਰ ਰੂਪ ਇਸਤ੍ਰੀ ਦੇ, ਆਨੰਦ ਬ੍ਰਹਮ ਦਾ ਗਹਿਣਾ ਚਮਕਾਇ ਦਿਤਾ ।
ਪਹਿਰ ਦੇ ਐਸਾ ਜਨ ਗੁਰਮੁਖ, ਜਿਨੀਂ ਵਾਹਿਗੁਰੂ ਨਾਮ ਮਨ ਲਾਇ ਦਿਤਾ ।

ਲੋਕ ਪ੍ਰਲੋਕ ਦੇ ਵਿਚ ਸੋ ਸੋਭਾ ਪਾਵੇ, ਰਿਧ ਸਿਧ ਦੀ ਮੈਲ ਗਵਾਇ ਪਿਆਰੇ।
ਉਜਲ ਆਤਮਾ ਸਦਾ ਅਸੰਗ ਜਾਤਾ, ਅਨੰਦ ਰੂਪ ਭਏ ਭਰਮ ਮਿਟਾਇ ਪਿਆਰੇ।
ਭੂਖਣ ਨਾਮ ਮਨ ਮਣੀ ਹੋਇ ਜੜਿਆ, ਮੈਲ ਹੰਗਤਾ ਰਿਦੇ ਚੋਂ ਲਾਹਿ ਭਾਈ।
ਬ੍ਰਹਮ ਗਿਆਨ ਦੀ ਵਡੀ ਵਡਾਈਆ ਹੈ, ਜਨਮ ਮਰਨ ਕਟ ਸੁਖ ਕੋ ਪਾਹਿ ਭਾਈ ॥੧੮੪॥

–ਕਬਿੱਤ–

[੨੮]ਅਗਿਆਨ ਰੂਪ ਸੂਰਜ ਹੈ ਰਾਗ ਦ੍ਵੈਸ਼ ਕਿਰਨਾ ਹੈ,ਤ੍ਰਿਸ਼ਨਾ ਸੋ ਧੂਪ ਅਤਿ ਕੜਕ ਦੀ ਪਿਆਰੇ ਜੀ।
ਸ਼ੁਭ ਗੁਣ ਹਰੇ ਵਾਈ ਰਹੀ ਨਹਿ ਰੰਚ ਕਾਈ, ਕਾਮ ਕ੍ਰੋਧ ਪੋਲ੍ਹੀ ਉਗੀ ਕੰਡਿਆਂ ਸੰਗਾਰੇ ਜੀ।
ਈਰਖਾ ਜੋ ਲੋਇ ਬਗੇ ਸਾੜਦੀ ਹੈ ਰਿਦੇ ਸਭੇ, ਵਿਸ਼ੇ ਰੂਪ ਭਖਲੋਂਦੇ ਡਾਢਾ ਦੁਖਿਆਰੇ ਜੀ।
ਜੀਵ ਰੂਪੀ ਹਰਨ ਵਿਚ ਏਸ ਦੇ ਭਰਮ ਰਿਹਾ, ਦੁਖਾਂ ਕੋ ਉਠਾਇ ਨਹਿ ਹੋਤ ਉਪਚਾਰੇ ਜੀ ॥੧੮੫॥

ਦੋਹਿਰਾ–ਪ੍ਰੇਮ ਨੀਰ ਨਹਿ ਪਾਈਏ, ਮਨੰ ਮੀਨ ਦੁਖ ਪਾਹਿ।
ਬੱਦਲ ਗੁਰ ਨਾਨਕ ਪ੍ਰਭੂ, ਬਰਖੈ ਸ਼ਾਂਤਿ ਕਰਾਹਿ ॥੧੮੬॥
ਸਤਿ ਸੰਗ ਸ਼ਿਮਲਾ ਕੀਜੀਏ, ਕਸ਼ਮੀਰੰ ਗੁਰ ਨਾਮ।
ਸਾੜਿ ਕਾਲਕੀ ਤੇ ਬਚੇ, ਚੀਨ ਆਤਮਾ ਰਾਮ ॥੧੮੭॥

ਕਬਿੱਤ–[੨੯]ਜਨਮ ਮਰਨ ਹੈ ਬੀਮਾਰੀ ਲਗੀ ਜੀਵਨ ਤਾਂਈ, ਵੈਦ ਗੁਰੂ ਆਪ ਤਜਵੀਜ਼ ਸੋ ਬਤਾਂਵਦੇ।
ਬਦਾਮ ਤੀਨੋ ਦੇਹਿ ਜਾਨ ਛਿਲੜਾਂ ਸਥੂਲ ਦੇਹੀ, ਗਿਰੀ ਸੂਖਮ ਦੇਹਿ ਲਾਲ ਕਾਰਣ ਛਿਲਾਂਵਦੇ।
ਜੁਗਤ ਭੁਗਤ ਕਰ ਤੀਨੋ ਕੋ ਨਿਵਿਰਤ ਧਰ, ਸਾਖੀ ਰੂਪ ਚੇਤਨ ਚਿੱਟੀ ਗਿਰੀ ਜਿਉਂ ਟਿਕਾਂਵਦੇ।
ਨੇਸ਼ਟਾ ਸੁਨਹਿਰੇ ਪਾਇ ਅਭਿਯਾਸ ਡੰਡੇ ਸਾਥ, ਪ੍ਰੇਮ ਪਾਣੀ ਛੀਂਟੇ ਆਤਮ ਰੋਗਨ ਸੋ ਪਾਂਵਦੇ ॥੧੮੮॥

ਦੋਹਿਰਾ–ਕਾਟ ਬਿਮਾਰੀ ਦੇਹ ਹਉਂ, ਲਖਨੋ ਰੂਪ ਅਨੂਪ।
ਬਦਾਮ ਰੋਗਨ ਕੋ ਕਾਢ ਕੇ, ਨਿਰਖੋ ਆਤਮ ਭੂਪ ॥੧੮੯॥
ਬਿਨ ਆਤਮ ਦਰਸਾਇਆਂ, ਰੋਗ ਨ ਨਾਸੈ ਮੋਰ।
ਤਾਂਤੇ ਬੈਦ ਗੁਰਦੇਵ ਕੀ, ਸ਼ਰਨ ਪਰੋ ਕਰ ਜੋਰ ॥੧੯੦॥

ਬੈਂਤ–[੩੦]ਦੇਹਿ ਬ੍ਰਿਛ ਤੇ ਮਾਯਾ ਛਾਯਾ ਜੋ, ਬਟਾਊ ਜੀਵ ਨੇ ਚਿੱਤ ਲਗਾਯਾ ਹੈ।
ਪ੍ਰਾਰਬਧ ਸੂਰਜ ਜਦੋਂ ਫਿਰ ਗਿਆ, ਪੁੰਨ ਨਾਸ ਹੋ ਰੋਇ ਸੁਣਾਯਾ ਹੈ।
ਗਰੀਬ ਹੋਆ ਸਰੀਰ ਜਿਉਂ ਛਾਂਉਂ ਹਾਲੀ, ਥਾਉਂ ਖਾਲੀ ਸੋ ਇਕੱਲਾ ਰਹਾਯਾ ਹੈ।
ਸਰਦਾਰ ਹੁੰਦਾ ਸੀ ਏ ਇਨਸਾਨ ਭਾਈ, ਅਜ ਕੰਗਾਲ ਹੋ ਵਕਤ ਟਪਾਯਾ ਹੈ।
ਮੰਘੀ ਰੋਟੀ ਨ ਮਿਲੇ ਸਰਦਾਰ ਤਾਂਈ, ਜੋ ਕਿਸੇ ਪਸੰਦ ਨਾ ਰਖਦਾ ਸੀ।
ਪ੍ਰਵਾਰ ਦੇ ਜਵਾਬ ਨਿਕਾਲ ਦਿਤਾ, ਅਜੇ ਵਾਹਿਗੁਰੂ ਨਾਮ ਨ ਚਖਦਾ ਸੀ ॥੧੯੧॥
[੩੧]ਸੁਰਤ ਬੱਤੀ ਜਗਾਵਣੀ ਸਿੱਖਯਾ ਜੋ, ਗਿਆਨ ਚਾਂਦਨਾ ਤਿਸ ਦਿਖਾਯਾ ਹੈ।
ਪ੍ਰੇਮ ਤੇਲ ਤੇ ਭਰਮ ਅੰਧੇਰ ਖੋਵੈ, ਸਰੀਰ ਮੰਦਰ ਦੇ ਵਿਚ ਜਗਾਯਾ।
ਵਗੇ ਵਾਯੂ ਵਿਕਾਰਾਂ ਦੀ ਵਾਸ਼ਨਾ ਸੋ, ਮਨ ਦੀਪ ਨ ਚਾਂਦਨ ਕਰਾਯਾ ਹੈ।
ਨਿਵਿਰਤ ਵਾਸ਼ਨਾ ਕਰਕੇ ਰੋਕ ਇੰਦਰੇ, ਆਤਮ ਪ੍ਰਕਾਸ਼ ਦਾ ਦੀਪ ਪ੍ਰਗਟਾਯਾ ਹੈ।
ਸੰਸਾਰ ਦੇ ਵਿਚ ਨਹਿ ਆਵਣਾ ਮੂਲ ਤਿਸਨੇ, ਗੁਰੂ ਗਿਆਨ ਪ੍ਰਚੰਡ ਬਲਾਯਾ ਹੈ।
ਮਨ ਕਾਮ ਕ੍ਰੋਧ ਫੜ ਕ੍ਰੋਧ ਫੜ ਚੋਰ ਮਾਰੇ ਰਿਦੇ ਵਾਹਿਗੁਰੂ ਨਾਮ ਧਿਆਯਾ ਹੈ ॥੧੯੨॥

[32]ਕਬਿੱਤ–

[1]ਲਛਮੀ ਸੁਮਤ ਜਾਨੋ, [2]ਸੰਖ ਸ਼ੁਭ ਗਿਰਾ ਮਾਨੋ, [3]ਐਰਾਪਤ ਉਦਮ, ਆਲਸ [4]ਬਿਖ ਠਾਨੀਏ।
ਅਨਭਉ [5]ਚਿੰਤਾਮਣਿ, [6]ਸੁਧਾ ਸੋ ਪ੍ਰਮੋਦ ਘਨ, [7]ਕਲਪ ਵਿਰਾਗ, ਸੁ ਬਿਬੇਕ [8]ਵੈਦ ਜਾਨੀਏ।
[9]ਬਾਰਨੀ ਪ੍ਰੇਮ ਗੀਤ, ਧਿਆਨ ਜਾਨੋ [10]ਚਾਂਪ ਸ਼ੁਭ, ਮੀਤ ਭਾਵ [11]ਚੰਦ੍ਰਮਾ, [12]ਤੁਰੰਗ ਮਨ ਮਾਨੀਏ।
[13]ਰੰਭਾ ਸੀ ਪ੍ਰਤੀਤ ਕਹੀ, ਨਿਰਾ ਧਾਰ [14]ਕਾਮ ਧੇਨ, ਗੁਰ ਕੋ ਵਿਚਾਰ ਕਰ ਵੇਗ ਮਨ ਆਨੀਏ।
[1]ਚੰਦ੍ਰਮਾ ਬਿਬੇਕ, ਭਗਤ [2]ਰਮਾ, ਖਿਮਾ [3]ਰੰਭਾ ਬਰ, ਹੈ ਸੰਤੋਖ [4]ਪਾਰਜਾਤ, ਦਯਾ [5]ਕਾਮ ਧੇਨ ਜੂ।
[6]ਚਿੰਤਾ ਮਨਿ ਸ਼ਾਂਤਿ ਵਰ, [7]ਐਰਾਪਤ ਸੀਲ ਧਰ, [8]ਬਾਜ਼ੀ ਤੋ ਵੀਚਾਰ ਕਰ, [9]ਅਨਹਦ ਸੰਖੇਨ ਜੂ।
ਅਸ਼ਟ ਯੋਗ ਅੰਗ [10]ਬੈਦ,ਗਿਆਨ ਸਮ [11]ਚਾਂਪ ਆਹਿ,ਨਾਮ ਤੁਲ[12]ਸੁਧਾ,ਔਰ [13]ਸੁਰਾ ਰਾਰ ਬੈਨ ਜੂ
ਵਿਖ ਸਮ ਅਹੰਕ੍ਰਿਤ, ਖੰਤ ਮ੍ਰਿਤ ਬਾਰ ਬਾਰ, ਆਤਮਾ ਨੰਦ ਦਸ ਚਾਰ ਰਤ ਨੈਨ ਜੂ ॥੧੯੪॥

ਚੌਪਈ–[33]ਅੰਤਹਕਰਣ ਸੇਜਾ ਹੈ ਚਾਰੇ। ਸੰਕਲਪ ਚਿਤਵਨੀ ਬਾਹੀ ਪਾਰੇ।
ਅਹੰ ਬ੍ਰਿਤ ਤੇ ਨਿਹਚਾ ਸੇਰੂ। ਪ੍ਰੇਮ ਬਾਣ ਤੇ ਬੁਣ ਚੌਫੇਰੂ ॥੧੯੫॥
ਤੁਲਤਾ ਆਵਨ ਜਾਣ ਤੁਲਈ। ਸਮਤਾ ਚਾਦਰ ਸੇਤ ਬਿਛਾਈ।
ਮਹਾਂਵਾਕ ਸੇਜਾ ਗੁਲੁਬੰਦੰ। ਸ਼ਰਧਾ ਸੇਜ ਦਾਤੀ ਆਨੰਦੰ ॥੧੯੬॥
ਸ਼ਬਦ ਸਪਰਸ ਤਿਆਗਨ ਫੂਲਾ। ਅਰਪਹੁ ਮਨ ਤਨ ਹੋ ਅਨਕੂਲਾ।
ਪਿਰੁ ਸਾਖੀ ਚੇਤਨ ਪਹਿਚਾਨੋ। ਨਾਰ ਬ੍ਰਿਤ ਚਿਦਾ ਭਾਸ ਬਖਾਨੋ ॥੧੯੭॥
ਅਭੇਦ ਚਿੰਤਨ ਹੈ ਭੋਗ ਸੁ ਕਰਨਾ। ਰਿਦਾ ਮੰਦਰ ਮੇਂ ਏਕਤਾ ਧਰਨਾ।
ਹੋਇ ਜੀਵੇਸ ਏਕ ਸੁਣ ਭਾਈ। ਸ਼ਰਧਾ ਸੇਜ ਜੇ ਲੇਹੁ ਬਿਛਾਈ ॥੧੯੮॥

ਕਬਿੱਤ–[34]ਸਾਗਰ ਸੰਸਾਰ ਜੈਸੇ ਆਦਿ ਅੰਤ ਹੀਨ ਬਡਾ, ਬੁਧ ਰੂਪ ਨੌਕਾ ਨਹੀਂ ਤਰ ਸਕੈ ਗਾਈਐ।
ਪਾਨੀ ਵਿਸ਼ੇ ਵਾਸ਼ਨਾ ਗੰਭੀਰ ਜੰਮ ਮਰ ਡਰ, ਘੁਮਨ ਘੇਰ ਕਾਲ ਜੋ ਭ੍ਰਾਤੀ ਜੀਉ ਪਾਈਐ।
ਤ੍ਰਿਸ਼ਨਾ ਹੈ ਅਗਨੀ ਬੜਵਾਨਲ ਸੋ ਜਾਗ ਰਹੀ, ਲਹਰੀ ਤਰੰਗ ਮਨ ਸਦਹੀ ਉਠਾਈਐ।
ਮਾਗਰ ਮਛ ਕਾਮ ਕ੍ਰੋਧ ਪ੍ਰਬਤ ਹੈ ਰਾਗ ਦ੍ਵੈਖ, ਸਤਿਗੁਰੂ ਪਾਰ ਨਾਮ ਬੋਹਿਥ ਕਰਾਈਐ ॥੧੯੯॥

ਦੋਹਿਰਾ–[35]ਮਤਿ ਪਾਪਾਂ ਸੇ ਭਰ ਰਹੀ, ਨਾਮ ਸਬੂਣ ਲਗਾਇ।
ਨਿਸਚਾ ਪਟੜਾ ਡਾਹਿ ਕੇ, ਉਦਮ ਕਰੋ ਸਦਾਇ ॥੨੦੦॥
ਸਤਿ ਸੰਗਤਿ ਤਾਲਾਬ ਮੇਂ, ਪ੍ਰੇਮ ਕੋ ਪਾਨੀ ਜਾਹਿ।
ਮਨ ਬਸਤ੍ਰ ਕੋ ਧੋਈਐ, ਮੁੱਕੀ ਜੁਗਤਿ ਲਗਾਹਿ ॥੨੦੧॥
ਭਗਤ ਮੱਟੀ ਮੇਂ ਰੰਗੀਏ, ਰੰਗ ਹਰੀ ਆਨੰਦ।
ਗੁਰ ਰੰਗਰੇਜ ਮੇਂ ਪ੍ਰੇਮ ਕਰ, ਚਾੜੇ ਰੰਗ ਮੁਕੰਦ ॥੨੦੨॥
ਬੁਧੀ ਦੁਹਿ ਲੋਕਨ ਸੁਖੀ, ਪਾਵੈ ਪਤ ਦਰਬਾਰ।
ਮੈਲਾ ਕਦੇ ਨ ਹੋਇ ਗਾ, ਚੜਿਆ ਰੰਗ ਕਰਤਾਰ ॥੨੦੩॥
ਬੈਰਾਗ ਰਤਨ ਜਿਹ ਚਿੱਤ ਮੇਂ, ਸੁਇਨਾ ਹਿਰਦਾ ਸੁੱਧ।
ਭੂਖਣ ਨਾਮ ਪ੍ਰੇਮ ਤਨ, ਬਸਤ੍ਰ ਰੰਗ ਸੁਬੁਧ ॥੨੦੪॥

ਚੌਪਈ–[36]ਮਨ ਪਾਰਾ ਹੈ ਕੱਚਾ ਭਾਈ। ਗੁਰੂ ਬੈਦ ਤਾਂਕੇ ਕਰ ਆਈ।
ਨਿਹਚਾ ਕੂੰਡਾ ਅਭਿਆਸ ਹੈ ਸੋਟਾ। ਬਾਣੀ ਰਸੈਣੀ ਬੂਟੀ ਘੋਟਾ ॥੨੦੫॥

ਮਨ ਸੰਕਲਪ ਨ ਰਹੈ ਜੇ ਕੋਈ। ਗੁਰਬਾਣੀ ਰੋਮ ਰੋਮ ਰਚੋਈ।
ਪੂਰਾ ਖਰਲ ਹੋਇ ਹੈ ਤਬਹੀ। ਸੰਪਟ ਇੰਦਰੇ ਦਮਨ ਕਰ ਸਬਹੀ ॥੨੦੬॥
ਅੰਤਰ ਗੁਰੂ ਆਰਾਧੋ ਭਾਈ। ਆਖੀਂ ਗੁਰ ਕਾ ਦਰਸ ਦਿਖਾਈ।
ਜਿਹਵਾ ਨਾਮ ਗੁਰੂ ਕਾ ਜਾਪੈ। ਸਰਵਣੀ ਗੁਰੂ ਨਾਮ ਸੁਣ ਥਾਪੈ ॥੨੦੭॥
ਐਸੇ ਸੰਪਟ ਇੰਦ੍ਰੇ ਹੂਆ। ਬ੍ਰਹਮ ਅਭਿਆਸ ਅਗਨ ਜਾਗੂਆ।
ਕਾਮ ਕ੍ਰੋਧ ਬਾਲਣ ਵਿਚ ਵਾਰਾ। ਜੀਵਤ ਭਾਵ ਤਜ ਪਾਰਾ ਮਾਰਾ ॥੨੦੮॥
ਕਲੀ ਕੋ ਚਾਂਦੀ ਦੇਤ ਬਣਾਈ। ਕਲਪਨਾ ਮੇਟ ਅਫੁਰ ਕਰਵਾਈ।
ਤਾਂਬੇ ਕੋ ਸੋਇਨਾ ਕਰ ਦੇਈ। ਜੀਵ ਕੋ ਬ੍ਰਹਮ ਰੂਪ ਥਿਰ ਕੇਈ ॥੨੦੯॥
ਤੁੱਖ ਭਰ ਖਾਏ ਘੀਉ ਬਹੁ ਹਜ਼ਮਾ। ਕਿੰਚਤ ਸਿਮਰੇ ਅਜਰ ਲੈ ਜਰਨਾ।
ਹਾਥੀ ਜਿਉਂ ਜੋਰ ਪਾਰੇ ਤੇ ਸ਼ੋਈ। ਮਨ ਸੋਧੇ ਜਗ ਕਰਤਾ ਹੋਈ ॥੨੧੦॥
ਕੱਚਾ ਪਾਰਾ ਥੋੜਾ ਮੋਲਾ। ਸੋਧੇ ਤੇ ਬਿੱਲ ਬਣੈ ਅਮੋਲਾ।
ਵਜ਼ਨ ਪੂਰਾ ਊਡੇ ਜੇ ਨਾਹੀ। ਕਚਾ ਰਹੇ ਨਾ ਤਾਂ ਦੁਖ ਦਾਹੀ ॥੨੧੧॥
ਮਨ ਅਜਿੱਤ ਕਾ ਸਦਾ ਖੁਆਰੀ। ਮੋਲ ਪੁੰਨ ਤਿਸ ਥੋੜੇ ਹਾਰੀ।
ਸੋਧੇ ਮਨ ਗੁਰ ਬੈਦ ਭਲੇਰਾ। ਸਨਮੁਖ ਰਹੈ ਤਾਂ ਵਜ਼ਨ ਘਨੇਰਾ ॥੨੧੨॥
ਊਡੈ ਨਹੀਂ ਜੂਨਾ ਨਹਿ ਪਾਵੈ। ਕੱਚਾ ਬੇਮੁਖ ਹੁਇ ਨਹਿ ਜਾਵੈ।
ਲੋਕ ਸੁਖੀ ਸੁਖ ਜਗਤ ਕੋ ਦੇਈ। ਪ੍ਰਲੋਕ ਮੇਂ ਆਦਰ ਸ਼ੁਭ ਗਤਿ ਲੇਈ ॥੨੧੩॥
ਮਨ ਪਾਰਾ ਸਤਿਗੁਰ ਤੇ ਸੁਧਾਯਾ। ਜਨਮ ਮਰਨ ਕੋ ਤਿਨ ਮਿਟਵਾਯਾ।
ਆਪ ਉਧਰਿਓ ਤਾਰੇ ਸੰਸਾਰਾ। ਧੰਨ ਜਨਮ ਮਨ ਪਾਰਾ ਮਾਰਾ ॥੨੧੪॥
³ ⁹ਸਰਵਣ ਜਾਨੋ ਮੀਤ ਪਿਆਰੇ। ਘਾਸ ਅਗਨ ਜਿਮ ਰਹੈ ਜਾਂ ਵਾਰੇ।
ਜਬ ਫੂਸ ਨਹਿ ਪਾਈਐ ਭਾਈ। ਰਹੈ ਨ ਅਗਨੀ ਸਭ ਬਿਨਸਾਈ ॥੨੧੫॥
ਤੈਸੇ ਜਿਤਨਾ ਚਿਰ ਸੁਣਿ ਰਹਈ। ਤਾਉ ਸਮ ਮਨ ਪ੍ਰੇਮ ਨਿਬਹਈ।
ਜਬ ਸੁਨਣੇ ਤੇ ਹਟੈ ਸੋ ਬਾਣੀ। ਅਸਰ ਮਿਟੈ ਮਨ ਦੂਖਤ ਜਾਣੀ ॥੨੧੬॥
ਮੰਨਨ ਬਿਜਲੀ ਕਾ ਚਮਕਾਰਾ। ਹੋਇ ਪ੍ਰਕਾਸ਼ ਸਭ ਮਿਟੈ ਅੰਧਾਰਾ।
ਬਹੁਤਾ ਚਿਰ ਚਾਨਣ ਨਹਿ ਰਹੈ। ਫੇਰ ਪ੍ਰਕਾਸ਼ੇ ਤਉ ਘਨ ਗਹੈ ॥੨੧੭॥
ਤੈਸੇ ਜਿਤਨਾ ਚਿਰ ਮੰਨ ਲਾਈ। ਰਹੈ ਪ੍ਰਕਾਸ਼ ਗਿਆਨ ਸੁਖ ਦਾਈ।
ਬ੍ਰਿਤੀ ਬੱਦਲ ਫੇਰ ਲੁਕਾਵੈ। ਅਨੰਦ ਆਇ ਪਰ ਚਿਰ ਨ ਰਹਾਵੈ ॥੨੧੮॥
ਨਿਧਿਆਸਨ ਹੈ ਬਨ ਕੀ ਦਾਵਾ। ਸੜੈ ਨ ਜੰਗਲ ਤਬ ਲੌ ਰਹਾਵਾ।
ਕੈ ਬਰਖਾ ਜਲ ਬਹੁਤਾ ਪਰੈ। ਤਬ ਨਾਸੈ ਜੋ ਬਹੁਤੀ ਜਰੈ ॥੨੧੯॥
ਤਿਉਂ ਧਿਆਨ ਹੈ ਬਿਖੈ ਜਲਾਈ। ਦੁਖ ਸੰਸਾਰ ਬਨ ਜਿਉਂ ਜਾਲਾਈ।
ਬਹੁਤ ਕੁਸੰਗਤਿ ਬਾਦਲ ਬਰਖੈ। ਤਬ ਨਿਧਿਆਸਨ ਰਿਦ ਤੇ ਸਰਖੈ ॥੨੨੦॥
ਸਾਖਜ਼ਾਤ ਕਾਰ ਹੈ ਬੜਵਾ ਨਲ ਜਿਉਂ। ਬੀਚ ਸਮੁੰਦਰ ਰਹੈ ਸਾੜੈ ਜਲ ਤਿਉਂ।
ਨਾਸ ਨਹੀਂ ਜਲ ਤੇ ਸੋ ਹੋਈ। ਸਾੜੈ ਜਲ ਕੋ ਰਹੈ ਸਦੋਈ ॥੨੨੧॥

ਇਉਂ ਸਾਖਯਾਤ ਬ੍ਰਹਮ ਜਬ ਭਯੋ। ਬਿਖੈ ਜਲ ਸਭ ਸੰਸਾਰ ਨਿਸਯੋ।
ਬੀਚ ਰਿਦੇ ਹਹੈ ਪ੍ਰਗਟ ਸ਼ਦਾ। ਸੰਸਕਾਰ ਅਨਾਤਮ ਸਾੜੇ ਜਦਾ ॥੨੨੨॥
ਸੰਸਾਰ ਅਗਿਆਨ ਤੇ ਭਾਸੈ ਨਾਹੀ। ਸੋ ਸਚ ਸਰੂਪ ਅਨੰਦ ਰਹਾਹੀ।
ਅਲੰਕਾਰ ਇਉਂ ਬਹੁਤ ਸੁਣਾਵੈ। ਭੇਦ ਮਿਟਾਵਨ ਕੋ ਪ੍ਰਗਟਾਵੈ ॥੨੨੩॥
[੩] ਵਿਸੇ ਸੁਖ ਕਟੋਰੇ ਜਲ ਨਿਆਈ। ਡੁਲੈਂ, ਜੂਠਾ ਹੋਇ ਸੋਊ ਜਾਈ।
ਤਪੈ ਧੂਪ ਤੇ ਐਸੇ ਜਾਨੋ। ਬਿਨ ਹੱਥਾਂ ਨਹਿ ਪੀਵਨ ਠਾਨੋ ॥੨੨੪॥
ਵਿਸੇ ਸੰਗ ਤਨ ਜੂਠਾ ਹੋਈ। ਸਪਰਸ਼ ਮਾਤਰ ਸੁਖ ਤੁੱਛ ਲਖੋਈ।
ਡੁਲੈਂ ਜਿਉਂ ਨਾਸੈ ਸੋ ਸਰੀਰਾ। ਕੈ ਪਤਾਰਥ ਵਿਛੜੇ ਪੀਰਾ ॥੨੨੫॥
ਤਪੈ ਰਿਦਾ ਸੰਗ ਬਿਰਹੋਂ ਧੂਪਾ। ਬਿਨ ਇੰਦਰੇ ਨਹਿ ਮਿਲੈ ਦੁਖ ਰੂਪਾ।
ਇਉਂ ਦੁਖਦਾਇਕ ਵਿਸੇ ਪਛਾਨੋ। ਤਿਆਗੋ ਰਿਦੇ ਸਦਾ ਹੀ ਜਾਨੋ ॥੨੨੬॥
ਜਿਉਂ ਜਬ ਦੀਵਾ ਬੂਝੈ ਭਾਈ। ਤੇਲ ਸੜੈ ਬਾਤੀ ਜਲ ਜਾਈ।
ਕਾਲਖ ਦੀਵੇ ਮੁਖ ਰਹਿ ਲਾਗੀ। ਤੈਸੇ ਵਿਸ਼ੇ ਲਖਹੁ ਬਡ ਠਾਗੀ ॥੨੨੭॥
ਰਬਧ ਤੇਲ ਜਬ ਸਾੜੇ ਕਾਲਾ। ਬਾਤੀ ਪ੍ਰਾਣ ਨਸੈ ਦਰਹਾਲਾ।
ਦੀਵਾ ਜੀਵ ਇਸ ਕਾਲਖ ਪਾਪਾ। ਲਾਗੀ ਰਹੈ ਸਦਾ ਸੰਤਾਪਾ ॥੨੨੮॥
ਭਜਨ ਸੁਖ ਹੈ ਨਦੀ ਪ੍ਰਵਾਹਾ। ਨਹਿ ਜੂਠੀ ਨਹਿ ਤੱਤੀ ਆਹਾ।
ਬਿਨ ਹੱਥਾਂ ਭੀ ਚੀਘੀ ਲਾਈ। ਪੀਵੈ ਨਦੀ ਕਿਨਾਰੇ ਆਈ ॥੨੨੯॥
ਸਿਮਰਨ ਸੁਖ ਹੋਇ ਮਨੰ ਪਵਿੱਤਾ। ਵਿਸ਼ੇ ਵਾਸ਼ਨਾ ਨਸੈ ਦੁਚਿੱਤਾ।
ਤੱਤਾ ਮਨ ਨਹਿ ਹੋਇ ਕਦਾਈ। ਤ੍ਰਿਸ਼ਨਾ ਨਾਸੈ ਸਹਿਜ ਸੁਭਾਈ ॥੨੩੦॥
ਜੇ ਚਿਰ ਕਾਲ ਨਹੀਂ ਜਲ ਆਵੈ। ਬਰਖਾ ਕੈ ਸੋਮੇ ਨ ਰਹਾਵੈ।
ਫਿਰ ਤੌ ਨਦੀ ਸੂਕੈ ਪ੍ਰਵਾਹਾ। ਜੋ ਦੁਖ ਨਾਸ ਕਹੈ ਜਗ ਮਾਹਾ ॥੨੩੧॥
ਤੈਸੇ ਜੇ ਸਿਮਰਨ ਨਹਿ ਕਰੈ। ਪਾਇ ਸਮਾਂ ਕੁਸੰਗਤਿ ਹਿਤ ਧਰੈ।
ਬਰਖਾ ਸਤਿ ਸੰਗਤਿ ਨਹਿ ਜੋਈ। ਸੋਮਾ ਰਿਦੇ ਪ੍ਰੇਮ ਨਹਿ ਹੋਈ ॥੨੩੨॥
ਤਬ ਸਿਮਰਨ ਨਦਿ ਸੂਕੈ ਤਾਂਕੀ। ਭਗਤ ਪ੍ਰੇਮ ਤੇ ਜੋ ਹੋਇ ਆਕੀ।
ਧ੍ਰਿਗ ਜੀਵਨਾ ਬਿਨ ਹਰਿ ਨਾਮਾ। ਦੁਖ ਚੌਰਾਸੀ ਲਖ ਫਿਰ ਆਮਾ ॥੨੩੩॥
ਬ੍ਰਹਮਾ ਨੰਦ ਹੈ ਸਮੁੰਦਰ ਸਮਾਨਾ। ਨਹਿ ਸੂਕੈ ਨਹਿ ਆਵੈ ਜਾਨਾ।
ਰਤਨ ਖਾਣ ਅਨ ਗਿਣਤ ਮਝਾਰੀ। ਗਹਿਰ ਗੰਭੀਰ ਬੇਅੰਤ ਅਪਾਰੀ ॥੨੩੪॥
ਆਤਮਾ ਨੰਦ ਬਿਆਪਕ ਸਾਰੇ। ਅਬਿਨਾਸ਼ੀ ਆਚੱਲ ਅਪਾਰੇ।
ਹਰਿ ਰਸ ਮੇਂ ਨਹਿ ਆਵਨ ਜਾਈ। ਰਤਨ ਗਿਆਨ ਆਨੰਦ ਸਦਾਈ ॥੨੩੫॥
ਨਿਰਹੱਲ ਅਫੁਰ ਹੈ ਸਦਾ ਅਪਾਰਾ। ਗੰਭੀਰ ਅਕ੍ਰਿਯਾ ਰਹੈ ਪਿਆਰਾ।
ਮਾਯਾ ਬ੍ਰਿਤੀ ਤੇ ਅੰਤ ਨ ਆਵੈ। ਮਿਲੈ ਫੇਰ ਨਹਿ ਨਿਕਲਿਆ ਜਾਵੈ ॥੨੩੬॥
ਬ੍ਰਹਮੈ ਬ੍ਰਹਮ ਮਿਲ ਹੋਇ ਅਨੰਤਾ। ਭਿੰਨ ਕੋਇ ਕਰ ਸਕੈ ਨ ਜੰਤਾ।
ਮਿਲੈ ਅਚਰਜ ਮੇਂ ਅਚਰਜ ਹੋਈ। ਸਦਾ ਅਨੰਦ ਅਕੱਥ ਹੈ ਸੋਈ ॥੨੩੭॥

[39]ਸੁਧ ਬ੍ਰਹਮ ਹੈ ਭੂਮ ਸਮਾਨਾ । ਈਸ਼ਰ ਬੀਜ ਸਮਾਨ ਪਛਾਨਾ ।
ਹਿਰਨਗਰਭ ਹੈ ਅੰਕੁਰ ਜਾਂਕਾ । ਬੈਰਾਟ ਮੂਲ ਸਮ ਜਾਨੋ ਤਾਂਕਾ ॥੨੩੮॥
ਸਾਖਾ ਤ੍ਰਿਗੁਣ ਤੁਛਿ ਸੁਬਾਈ । ਤਾਮਸੀ ਕਾਠ ਕਠੋਰ ਬੁਲਾਈ ।
ਰਜੁ ਗੁਣ ਪਤਰੇ ਸੰਘਣੀ ਛਾਯਾ । ਲੋਕ ਪ੍ਰਲੋਕ ਭੋਗ ਜੋ ਮਾਯਾ ॥੨੩੯॥

ਸਤਿ ਗੁਣ ਜਾਣੋ ਫੂਲ ਸਮਾਨੰ । ਭਗਤ ਸੁਗੰਧ ਮਹਿਕੰਤ ਮਹਾਨੰ ।
ਬ੍ਰਹਮਾ ਪਤਰੇ ਰਜੋ ਮੇਂ ਰੂਪਾ । ਬਿਸ਼ਨ ਡਾਰੀਆਂ ਰਸ ਸਤੋ ਭੂਪਾ ॥੨੪੦॥
ਸ਼ਿਵ ਸਮਾਧ ਮੇਂ ਤਿਆਗੀ ਮਾਯਾ । ਫੂਲ ਸਮਾਨ ਭਗਤ ਸੁਖ ਪਾਯਾ ।
ਸ਼ਾਂਤੀ ਸੰਘਣੀ ਛਾਉਂ ਪਛਾਨੋ । ਕਰਮ ਪਤਰੇ ਉਪਾਸ਼ਨ ਫੂਲ ਆਨੋ ॥੨੪੧॥

ਬ੍ਰਹਮ ਗਿਆਨੀ ਫਲ ਹੈ ਲਾਗਾ । ਤੁਰੀਆ ਪਦ ਪੱਕਾ ਵਡਭਾਗਾ ।
ਬ੍ਰਹਮਾ ਨੰਦ ਰਸ ਤਿਸਨੋ ਆਯਾ । ਬੀਜ ਰੂਪ ਈਸ਼ਰ ਤਹਿ ਪਾਯਾ ॥੨੪੨॥
[40]ਸ੍ਰੀ ਗੁਰੂ ਗ੍ਰੰਥ ਪ੍ਰਤੱਖ ਸ਼ੋ ਤਾਰੈ । ਨਿਰੰਕਾਰ ਜੀ ਕਰ ਆਕਾਰੈ ।
ਅਨੁਭਵ ਵਾਕ ਸ੍ਰੀ ਗੁਰ ਮੁਖ ਹੈ । ਕੇਸ ਅਕਲਪਤ ਪਦ ਕਾ ਸੁਖ ਹੈ ॥੨੪੩॥

ਭਗਤੀ ਦਸਤਾਰ ਸੋ ਨੀਕ ਸੁਹਾਈ । ਕਲਗੀ ਮਨ ਅਤਿ ਪ੍ਰੇਮ ਉਪਾਈ ।
ਚਮਕ ਅਪਾਰ ਮਨ ਸ਼ਾਂਤੀ ਆਵੈ । ਮਣੀਆਂ ਮਨ ਉਜਲ ਹੋਇ ਜਾਵੈ ॥੨੪੪॥
ਮਸਤਕ ਬ੍ਰਹਮ ਗਿਆਨ ਜੋ ਬਾਣੀ । ਸੀਸ ਅਭੇਦ ਵਚਨ ਰਸ ਮਾਣੀ ।
ਭਰਵੱਟੇ ਵਿਰਾਗ ਲੋਕ ਪ੍ਰਲੋਕਾ । ਨਰਕ ਸੁਰਗ ਤੇ ਰਹਿਓ ਬਿਲੋਕਾ ॥੨੪੫॥

ਨੇਤਰ ਸਹਿਜ ਸਮਾਧ ਲਿਵ ਲਾਗੈ । ਦ੍ਰਿਸ਼ਟੀ ਮਨ ਰੁਕ ਹੈ ਰਸ ਜਾਗੈ ।
ਸਰਵਨ ਮੰਨਣ ਵਾਕ ਕੰਨ ਸੋ ਹੈ । ਨਿਧਿਆਸਨ ਨੱਕ ਮਨ ਕੋ ਮੋਹੈ ॥੨੪੬॥
ਮੁਛਾਂ ਸੋਹਿਤ ਤੱਤ ਪਦ ਤ੍ਵੰ ਕੋ । ਗੰਡਸਥਲ ਸਾਖਯਾਤ ਵਚ ਰੂਹ ਕੋ ।
ਮੁਖ ਹੈ ਸਤਿਨਾਮ ਕਰਤਾਰਾ । ਦਾਹੜਾ ਭਾਣਾ ਮਨਾਵਨ ਧਾਰਾ ॥੨੪੭॥

ਕੰਠ ਹੁਕਮ ਸਤਿ ਸੰਗਤਿ ਪ੍ਰੀਤੀ । ਬਾਣੀ ਕੀਰਤਨ ਭਗਤੀ ਕੀਤੀ ।
ਮੋਢੇ ਉਪਦੇਸ਼ ਜਪੈ ਜਪਾਵੈ । ਭੁਜਾਂ ਸ਼ਰਣ ਹਰਿ ਗੁਰ ਕੀ ਪਾਵੈ ॥੨੪੮॥
ਹਸਤ ਦੇਗ ਅਰ ਵਿਦਿਆ ਦਾਤੇ । ਅਠਾਰਾਂ ਸਿਧ ਨਵ ਨਿਧ ਦਿਵਾਤੇ ।
ਮੁਕਤੀ ਕੈਵਲ ਦਾਤ ਤੁਮਾਰੀ । ਲੋਕ ਪ੍ਰਲੋਕ ਨਾਮ ਸੰਗਾਰੀ ॥੨੪੯॥
ਰਿਦਾ ਆਯੁਤ ਬਿਆਪਕ ਭਾਖੋ । ਪ੍ਰਛਿੰਨ ਤਾ ਕੀ ਛੁਡਾਵਤ ਕਾਂਖੋ ।
ਕਟਿ ਹੈ ਉਦਮ ਅੰਮ੍ਰਿਤ ਵੇਲਾ । ਨਾਮ ਦਾਨ ਇਸ਼ਨਾਨ ਸੁਹੇਲਾ ॥੨੫੦॥

ਚੋਲਾ ਬਿਨਤੀ ਸਦਾ ਕਰੀਜੈ । ਆਪ ਮੇਟ ਕਮਰ ਕਸਨੀ ਥੀਜੈ ।
ਕ੍ਰਿਪਾਨ ਸ਼ਕਤੀ ਪੂਰਨ ਆਸਾ । ਕਰ ਸੰਕਲਪ ਸ਼ਰਧਾ ਸੁਖ ਰਾਸਾ ॥੨੫੧॥
ਕਛਹਿਰੇ ਧਰਮ ਸ਼ਰਮ ਦੋਇ ਜਾਨੇ । ਕੰਘਾ ਮਨ ਕੀ ਬਾਤ ਬਖਾਨੇ ।
ਕੜਾ ਕਰੁਣਾ ਸਭ ਤੇ ਕੀਜੈ । ਮਧ ਅਸਥਾਨ ਭਉ ਗੁਰੂ ਰਖੀਜੈ ॥੨੫੨॥
ਪਟ ਪਵਿਤਰ ਮਨ ਚਿਤ ਹੋਵੈ । ਗੋਡੇ ਨਿਰਭਉ ਜਗ ਤੇ ਜੋਵੈ ।
ਪਿੰਵਣੀਆਂ ਸਚ ਗਰੀਬੀ ਰਾਖੈ । ਚਰਣ ਮਰਣ ਕੀ ਚਿੰਤਾ ਨਾਖੈ ॥੨੫੩॥

ਦੂਜਾ ਜੀਵਨ ਕੀ ਆਸ ਮਿਟਾਵੈ । ਹਉਮੈ ਮੇਟਨ ਧਿਆਨ ਲਗਾਵੈ ।
ਨਾਮ ਜਪੈ ਗੁਰ ਹੁਕਮ ਮਨਾਵੈ । ਗੁਰੂ ਗ੍ਰੰਥ ਸਹਿਬ ਜੀ ਪਾਵੈ ॥੨੫੪॥
ਦਯਾ ਸਿੰਘ ਆਦਿ ਹੈ ਪੰਚ ਪਿਆਰੇ । ਹਜ਼ੂਰ ਸਤਿਗੁਰੂ ਰਹਿਣੇ ਵਾਰੇ ।
ਅੰਮ੍ਰਿਤ ਛਕੈ ਗੁਰੂ ਕੋ ਧਾਰੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਰੈ ॥੨੫੫॥
ਗੁਰੂ ਗ੍ਰੰਥ ਜੀ ਅੰਤਰਯਾਮੀ । ਮਨ ਕੀ ਜਾਣ ਉਪਦੇਸ਼ਤ ਸੁਆਮੀ ।
ਪ੍ਰਤੱਖ ਗੁਰੂ ਹੈ ਤਾਰਨ ਹਾਰੇ । ਅਖਰ ਰੋਮ ਹੈ ਨਭ ਜਿਸ ਧਾਰੇ ॥੨੫੬॥
ਰਾਗ ਅੰਗ ਹੈ ਪ੍ਰਤੱਖ ਰੂਪਾ । ਜੋ ਪੜੈ ਸ਼ਰਧਾ ਬਚਨ ਅਨੂਪਾ ।
ਬੋਲਨ ਸਾਥ ਕਮਾਵੈ ਬਾਣੀ । ਸੁਣੈ ਧੁਨੀ ਅੰਮ੍ਰਿਤ ਰਸ ਮਾਣੀ ॥੨੫੭॥
ਅਨਹਤਿ ਬਾਣੀ ਗੁਰੂ ਗ੍ਰੰਥੰ । ਨਾਮ ਰਹਿਤ ਪਦ ਦਾਤੀ ਪੰਥੰ ।
ਅਨਹਦ ਸ਼ਬਦ ਇਕ ਰਸ ਗਾਵੈ । ਵਾਹਿਗੁਰੂ ਕੋ ਰਿਦੇ ਵਸਾਵੈ ॥੨੫੮॥
ਪੰਚ ਤੱਤ ਤੇ ਪਰੇ ਜੋ ਪਿਆਰਾ । ਪੰਚ ਕੋਸ਼ ਤੇ ਜਾਨੋ ਨਿਆਰਾ ।
ਸੋਊ ਦਸਵਾਂ ਆਪੇ ਦੁਆਰਾ । ਸੂਰਜ ਕੋਟ ਨਹਿ ਸਮ ਉਜਿਆਰਾ ॥੨੫੯॥
ਜੋਤਿ ਰੂਪ ਸ੍ਰੀ ਅਨਭਵ ਰੂਪਾ । ਸਦਾ ਪ੍ਰਕਾਸ਼ ਸਤਿ ਚੇਤ ਅਨੂਪਾ ।
ਅਨੰਦ ਅਖੰਡ ਹੋਇ ਗੁਰ ਧਿਆਈ । ਗੁਰੂ ਗ੍ਰੰਥ ਪ੍ਰਤੱਖ ਤਰਾਈ ॥੨੬੦॥
ਬਹੁਤ ਅਲੰਕਾਰ ਸੰਤ ਸੁਨਾਵੈ । ਸਾਰੇ ਲਿਖਨੇ ਮੇਂ ਨਹੀਂ ਆਵੈ ।
ਚਾਲੀ ਅਲੰਕਾਰ ਜੋ ਲਿਖ ਦੀਨੇ । ਇਤਨੇ ਤੇ ਜਾਨੋ ਪ੍ਰਬੀਨੇ ॥੨੬੧॥
ਹੋਰ ਜੋ ਲਿਖੇ ਨ ਮੋ ਤੇ ਜਾਈ । ਤੁਛ ਮੱਤ ਮਮ ਖਿਮਾ ਕਰਾਈ ।
ਸੰਤ ਅਗਾਧ ਅਪਾਰ ਗੁਣ ਤਾਂ ਕੇ । ਕੋ ਕਵਿ ਵਰਨ ਸਕੈ ਮਤਿ ਥਾਕੇ ॥੨੬੨॥
ਸਫਲ ਕਰਨ ਬਾਣੀ ਹਿਤ ਭਾਖੋਂ । ਭਗਤ ਪ੍ਰੇਮ ਰਸ ਜਾਂਤੇ ਚਾਖੋਂ ।
ਮਨ ਮੇਰਾ ਭੂਖਨ ਸਮ ਹੋਵੈ । ਗ੍ਰੀਬੀ ਘਾੜਤ ਢਲੈ ਸਦੋਵੈ ॥੨੬੩॥
ਹੀਰਾ ਮਾਨ ਵਾਹਿਗੁਰੂ ਜੜੀਏ । ਸੰਤ ਸਾਹਿਬ ਜੀ ਕਰੁਣਾ ਕਰੀਏ ।
ਗੁਰਬਚਨ ਸਿੰਘ ਗੁਰ ਸੰਗਤਿ ਦਾਸਾ । ਚਰਨ ਧੂਰ ਤੇ ਨਾਮ ਨਿਵਾਸਾ ॥੨੬੪॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਸੰਤ ਮਹਾਰਾਜ ਕੇ ਮੁਖਾਰ ਬਿੰਦ ਤੇ ਚਾਲੀ ਅਲੰਕਾਰ ਨਾਨਾ ਦ੍ਰਿਸ਼ਟਾਂਤ ਰੂਪ ਪ੍ਰਸੰਗ ਬਰਨਨੰ ਨਾਮ ਛਤਾਲੀਸਵਾਂ ਧਿਆਇ ਸੰਪੂਰਣੰ ॥੪੬॥

## ਪਿੰਡਾਂ ਵਿਚ ਵਿਚਰਕੇ ਪ੍ਰਚਾਰ, ਮੁਰਾਲੇ ਜਾਵਨ, ਇਕੀਵੀ ਕਥਾ, ਇੱਕੀ ਅਰਥ ਸਪਤਾਹਿਕ ੧੦੧ ਪਾਠ

ਦੋਹਿਰਾ-ਗੁਰ ਨਾਨਕ ਪਦ ਬੋਹਿਥਾ, ਭਾਣਾ ਮੰਨ ਸਵਾਰਿ ।
ਭੈ ਸੰਸਾਰ ਜਲ ਸਾਗਰੰ, ਕਰ ਹੈ ਮੋ ਕੋ ਪਾਰਿ ॥੧॥

ਚੌਪਈ-ਸੰਗਤਿ ਸ੍ਰੀ ਅਖੰਡ ਪ੍ਰਕਾਸਾ । ਬੈਠੀ ਸੇਵੈ ਨਾਮ ਸੁਖ ਰਾਸਾ ।
ਸੰਤ ਵਾਹਿਗੁਰੂ ਰਸ ਮੇਂ ਰਾਤੇ । ਇਉਂ ਭਿੰਡਰਾਂ ਮੇਂ ਕਰਤ ਬਿਲਾਸੇ ॥੨॥

ਦੀਵਾਨ ਹੇਤ ਵਾੜੇ ਪਿੰਡ ਆਏ । ਅਨੰਦ ਸੇਵਾ ਕੋ ਕਰਿਆ ਭਾਏ ।
ਕੀਰਤਨ ਕਥਾ ਕੀ ਧੁਨੀ ਲਗਾਈ । ਆਏ ਸ੍ਰੀ ਸੰਤ ਜੀ ਲਧਾਈ ॥੩॥
ਸੇਵਾ ਗੁਰਦੁਆਰੇ ਉਸਰਾਈ । ਹੋਵਤ ਨੀਕੀ ਸੰਤ ਸਹਾਈ ।
ਸਭ ਸੰਗਤਿ ਕੋ ਪ੍ਰੇਰ ਲਗਾਵੈ । ਚੂਨਾ ਆਪ ਸੰਤ ਪਹੁਚਾਵੈ ॥੪॥
ਥੋੜੇ ਦਿਨ ਮੇਂ ਸਭ ਉਸਰਾਯਾ । ਛੱਤ ਪਵਾਇ ਡਾਟ ਲਗਵਾਯਾ ।
ਗੁਰ ਹਰਿਗੋਬਿੰਦ ਜੀ ਕੀ ਯਾਦਗਾਰਾ।ਤਖਤ ਪ੍ਰਕਾਸ਼ ਹੇਤਿ ਰਚ ਸਾਰਾ॥੫॥
ਅਖੰਡ ਪਾਠਬਿਧਿ ਸੇ ਕਰਵਾਯੋ।ਲੰਗਰ ਪ੍ਰਸ਼ਾਦਿ ਸੰਗਤਿ ਮੇਂ ਵਰਤਾਯੋ ।
ਗੁਰਦੁਆਰਾ ਸੰਪੂਰਨ ਥੀਆ । ਸੇਵਕਾਂ ਕੋ ਧੰਨਵਾਦ ਕਰੀਆ ॥੬॥
ਬਹੁ ਸੁੰਦਰ ਅਸਥਾਨ ਸਵਾਰਾ । ਖੁਲ੍ਹਾ ਦੀਵਾਨ ਲਗੈ ਬਲਿਹਾਰਾ ।
ਸੰਤਾਂ ਨੇ ਸਭ ਸੰਗਤਿ ਤਾਂਈ । ਇਉਂ ਅਪਨੀ ਰਾਇ ਨੀਕੀ ਗਾਈ ॥੭॥
ਲੇ ਪੀਹਤ ਚੂਨਾ ਬਣਵਾਯੋ । ਫੇਰ ਕਰਾਵੈ ਲੇਪੀ ਆਯੋ ।
ਸੰਗਤਿ ਚੂਨੇ ਕੀ ਕਰ ਤਿਆਰੀ । ਸੰਤ ਆਏ ਭਿੰਡਰਾਂ ਮੇਂ ਵਾਰੀ ॥੮॥
ਮਾਝ ਰਾਗ ਮੇਂ ਸੰਥਾ ਹੋਈ । ਅਸ਼ਟਪਦੀਆਂ ਚਾਲ੍ਹੀ ਲੇਹੁ ਜੋਈ ।
ਸੂਰਜ ਪ੍ਰਤਾਪ ਕੋ ਕਰਾਵੈ ਛੇਤੀ । ਪੜੈ ਸੰਗਤਾਂ ਪ੍ਰੇਮ ਸਮੇਤੀ ॥੯॥
ਅੱਠ ਦਿਨ ਰਹੇ ਭਿੰਡਰਾਂ ਮਾਂਹੀ । ਚਾਲੇ ਬੋਪਾ ਰਾਏ ਮੇਂ ਆਹੀ ।
ਠੱਟੇ ਟਿੱਬੇ ਦੁਆਬੇ ਆਏ । ਦਮਦਮਾ ਗੁਰਦੁਆਰੇ ਕੋ ਨਾਂਏ ॥੧੦॥
ਮਹੰਤ ਜਗਤ ਸਿੰਘ ਜੀ ਹਿਤਕਾਰੀ । ਸੰਤ ਭਾਗ ਸਿੰਘ ਜੀ ਪ੍ਰਉਪਕਾਰੀ ।
ਸਜਾਇ ਦੀਵਾਨ ਪ੍ਰਚਾਰ ਕਰਾਯਾ । ਸ਼ਾਂਤਿ ਰਸ ਬਾਬਾ ਵੀਰ ਸਿੰਘ ਸਮਾਯਾ ॥੧੧॥
ਸਿੰਘ ਜਾਣ ਨਹਿ ਵਾਰ ਕਰਾਯਾ । ਤਨ ਤਜ ਸਚਖੰਡ ਕੋ ਸਿਧਾਯਾ ।
ਅਜਰ ਜਰਨ ਮੇਂ ਬਲੀ ਬਿਅੰਤਾ । ਧੰਨ ਬਾਬਾ ਜੀ ਗੁਣ ਗੁਣਵੰਤਾ ॥੧੨॥
ਅੰਮ੍ਰਿਤ ਪ੍ਰਚਾਰ ਕਰ ਸੰਗਤਿ ਤਾਂਈ । ਹਰ ਦਿਨ ਦੋ ਸੌ ਸਿੰਘ ਸਜਾਈ ।
ਪੰਚ ਦਿਵਸ ਰਹਿ ਪਾਇ ਬਿਦਾਈ । ਸ੍ਰੀ ਗੋਬਿੰਦ ਵਾਲ ਦਰਸ ਕੋ ਪਾਈ ॥੧੩॥
ਚੌਰਾਸੀ ਸ਼ਨਾਨ ਜਪ ਕੀਨ ਚੌਰਾਸੀ । ਸਤਿਗੁਰ ਵਾਕ ਤੇ ਮਿਟੈ ਜਮ ਫਾਸੀ ।
ਸੰਨ੍ਹ ਸਾਹਿਬ ਤੇ ਬਾਬੇ ਬੀੜਾ । ਝਬਾਲ ਦਿਦਾਰ ਕਰੇ ਰਸ ਲੀੜਾ ॥੧੪॥
ਸਿਧੇ ਸੁਲਤਾਨ ਪੁਰ ਕਰ ਦੀਦਾਰਾ । ਆਏ ਬੋਪਾਰਾਏ ਮੰਝਾਰਾ ।
ਜੇਠ ਮਹੀਨਾ ਰਹਿ ਇਕ ਸਾਰਾ । ਸੰਗਤਿ ਕੋ ਭਲ ਕਰ ਪ੍ਰਚਾਰਾ ॥੧੫॥
ਠਕੁਰ ਵਾਲ ਦੀਵਾਨ ਤੇ ਆਏ । ਗੁਰਦਿਆਲ ਸਿੰਘ ਜੀ ਸੇਵ ਕਮਾਏ ।
ਗੁਰ ਨਾਨਕ ਗੁਰਦੁਆਰਾ ਪਾਯਾ । ਸੇਵਾ ਕਰੈ ਏਹੁ ਸਦਾ ਰਹਾਯਾ ॥੧੬॥
ਸੰਤਾਂ ਗੁਰਬਾਣੀ ਪ੍ਰਤਾਪਾ । ਭਾਖਿਓ ਬਹੁਤ ਮਿਟੈ ਸੰਤਾਪਾ ।
ਗੁਰਦਿਆਲ ਸਿੰਘ ਭਲਾ ਬਿਠਾਯਾ । ਸੇਵਾ ਹਿਤ ਸੁਣ ਸੰਗਤਿ ਭਾਯਾ ॥੧੭॥
ਡਰੋਲੀ ਜਨਮ ਏਸ ਕਾ ਭਾਈ । ਗੁਰ ਨਾਨਕ ਘਰ ਸੇਵ ਕਮਾਈ ।
ਨੰਦ ਚੰਦ ਕੀ ਬੰਸ ਮਝਾਰੀ । ਖਾਨਦਾਨ ਇਸ ਲੇਹੁ ਨਿਹਾਰੀ ॥੧੮॥

ਦੀਵਾਨ ਦਸਮ ਗੁਰ ਕਾ ਜੋ ਰਹਾਯਾ। ਬਖਸ਼ਸ਼ ਗੁਰੂ ਗ੍ਰੰਥ ਲੈ ਆਯਾ।
ਬਹੁਤ ਨਾਮ ਕੀ ਮਹਿਮਾ ਭਾਖੀ। ਸੁਣੈ ਸੰਗਤਾਂ ਪ੍ਰੇਮ ਰਸ ਚਾਖੀ ॥੧੯॥
ਬੋਪਾਰਾਏ ਮੇਂ ਆਨ ਬਿਰਾਜੇ। ਰਾਏ ਕੋਟ ਆਏ ਸੁਖ ਸਾਜੇ।
ਗੁਰਦੁਆਰਾ ਸ੍ਰੀ ਦਸਮ ਪਿਆਰੇ। ਜਹਾਂ ਸਰਹੰਦ ਖਬਰ ਸੰਗਾਰੇ ॥੨੦॥
ਮਾਹੀ ਨੂਰਾ ਪਤਾ ਲਿਆਯਾ। ਗੰਗਾ ਸਾਗਰ ਮੈਂ ਦੂਧ ਚੋਆਯਾ।
ਗੁਰਦੁਆਰੇ ਦੀਵਾਨ ਸਜਾਯਾ। ਜਥਾ ਸੰਤ ਮਘਰ ਸਿੰਘ ਰਹਾਯਾ ॥੨੧॥
ਸਕੂਲ ਹੇਤਿ ਸੰਤਾਂ ਧਰ ਭਾਊ। ਅਪੀਲ ਕਰੀ ਤਿਸ ਦਿਨ ਮੇਂ ਆਊ।
ਪਹਿਲੇ ਬਾਬਾ ਖੜਕ ਸਿੰਘ ਕੀਨੀ। ਸ਼ੇਰ ਸਿੰਘ ਗਿਆਨੀ ਜੋਰ ਲਗੀਨੀ ॥੨੨॥
ਥੋੜੇ ਰੁਪਯੇ ਦੀਨੇ ਲੋਕਾਂ। ਭਏ ਮੋਨ ਇਹੁ ਮਾਨੇ ਸ਼ੋਕਾ।
ਸੰਤਾਂ ਕਿਹਾ ਮੈਂ ਕਰੋਂ ਅਪੀਲਾ। ਸੁਣੋ ਸੰਗਤੇ ਵਾਕ *ਛਬੀਲਾ ॥੨੩॥
ਗੁਰੂ ਦਸਮ ਕਾ ਥਾਨ ਉਚੇਰਾ। ਵਾਰੋ ਧਨ ਕਿਉਂ ਲਾਈ ਡੇਰਾ।
ਹੁਣ ਤਾਂ ਥੋੜੇ ਹੀ ਤੁਮ ਰਹਿਤੇ। ਦੇਵੋ ਸਭਹੀ ਸਕੂਲ ਹਿਤ ਚਹਿਤੇ ॥੨੪॥
ਝੱਟ ਹੀ ਦੋ ਹਜ਼ਾਰ ਹੋਇ ਗਿਆ। ਸੰਤਾ ਸਿੰਘ ਪਿਖ ਖੁਸ਼ ਬਹੁ ਭਯਾ।
ਰਾਗ ਮਾਲਾ ਨਹਿ ਪੜ੍ਹੀ ਇਨ ਭਾਈ। ਸੰਤ ਪ੍ਰਚਾਰ ਕਰਾ ਜੋਸ਼ ਆਈ ॥੨੫॥
ਗੁਰੂ ਅਰਜਨ ਪ੍ਰਲੋਕ ਮੰਝਾਰੀ। ਪੂਛੈ ਬਾਣੀ ਤਜੀ ਕਿਉਂ ਸਾਰੀ।
ਕਿਆ ਉਤਰ ਦੇਵਹਿ ਤਿਸ ਵਾਰੀ। ਗੁਰੂ ਲਿਖੀ ਹਮ ਨਹੀਂ ਉਚਾਰੀ ॥੨੬॥
ਜੇ ਚਹਚਾ ਕਿਸੇ ਬਾਣੀ ਹੇਤੀ। ਕਰਨੀ ਅਹੈ ਤਾਂ ਬੋਲਹੁ ਛੇਤੀ।
ਕਿਸ਼ਨ ਸਿੰਘ ਤੇ ਆਦਿ ਗਿਆਨੀ। ਰਹੇ †ਮਸ਼ਟ ਨਹਿ ਬੋਲੇ ਬਾਨੀ ॥੨੭॥
ਸੰਤ ਆਗਿਆ ਕੀਨ ਤਦਾਈ। ਪੜੇ ਰਾਗ ਮਾਲਾ ਪਾਠ ਪੂਰਾਈ।
ਰਾਗ ਮਾਲ ਬਿਨ ਪਾਠ ਅਧੂਰਾ। ਰਾਗ ਮਾਲ ਸੰਗ ਹੋਵੈ ਪੂਰਾ ॥੨੮॥
ਤਬ ਪੜ੍ਹਨੇ ਲਾਗੇ ਸੁਣ ਮਾਨੀ। ਸੰਤ ਪ੍ਰੇਮ ਬਹੁਤਾ ਗੁਰ ਬਾਨੀ।
ਅਖਰ ਅਖਰ ਗੁਰੂ ਗ੍ਰੰਥ ਮਝਾਰੀ। ਸਭ ਗੁਰ ਕਿਰਤ ਭਰੋਸਾ ਭਾਰੀ ॥੨੯॥
ਜੋ ਗੁਰ ਕੀਨ ਸੋ ਭਲਾ ਮਨਾਈ। ਵਧ ਘਟ ਨਹਿ ਕਰ ਏ ਭਾਈ।
ਬਿਖਮ ਬੁਧ ਗੁਰਬਾਨੀ ਹੇਤਾ। ਤਿਆਗੋ ਭਾਵ ਰਾਖੋ ਭੈ ਸਮੇਤਾ ॥੩੦॥
ਫੇਰ ਤਹਾਂ ਤੇ ਰੂੰਮੀ ਆਏ। ਦੀਵਾਨ ਮੇਂ ਸ਼ਬਦ ਕੀ ਧਾਰਨਾ ਭਾਏ।
ਬਾਹਰ ਧਾਰਨਾ ਰੋਕੀ ਸਾਰੀ। ਗੁਰਬਾਣੀ ਪੜ੍ਹ ਪ੍ਰੇਮ ਸੋ ਧਾਰੀ ॥੩੧॥
ਪੰਡਿਤ ਕਰਤਾਰ ਸਿੰਘ ਆਦਿਕ ਜੇਈ। ਗੁਰਬਾਣੀ ਸੁਣ ਅਨੰਦ ਧਰੇਈ।
ਸ਼ਾਂਤਿ ਸਮੇਤ ਕਰਾ ਪ੍ਰਚਾਰਾ। ਬੋਲਣ ਹਾਰ ਦਬੇ ਇਕ ਬਾਰਾ ॥੩੨॥
ਫੇਰ ਭਿੰਡਰੀਂ ਆਏ ਸੰਤਾ। ਕੁਟੀਆ ਪੌਣ ਹਿਤ ਉਦਮ ਵੰਤਾ।
ਜੀਵ ਕੌਰ ਬੀਬੀ ਇੰਦ ਗੜ੍ਹ ਤੇ। ਕਛੁ ਮਾਯਾ ਤਿਨ ਦੀਨੀ ਘਰ ਤੇ ॥੩੩॥
ਕਛੂ ਬਾਰ ਤੇ ਮਾਯਾ ਆਈ। ਜਗਾ ਬੈਠਕ ਸੰਗਤ ਕੀ ਭਾਈ।
ਹਾੜ ਮਹੀਨੇ ਸਰਬ ਉਸਾਰੀ। ਲੇਪੀ ਕੀਨੀ ਭਲੇ ਸਵਾਰੀ ॥੩੪॥

---

*ਸੁੰਦਰ। †ਚੁਪ, ਅਬੋਲ।

ਗਾਡਰ ਪਾਇ ਫਰਸ਼ ਬਣਵਾਯੋ । ਸੰਗਤਿ ਬਿਸ੍ਰਾਮ ਹਿਤ ਉਦਮ ਕਰਾਯੋ ।
ਐਸਾ ਮਕਾਨ ਸੁੰਦਰ ਬਣਵਾਯਾ । ਅਕਾਲ ਕੁਟੀਆ ਨਾਮ ਰਖਾਯਾ ॥੩੫॥

ਲੰਗਰ ਚਲਾਯਾ ਬਹੁਤ ਅਖੰਡਾ । ਜੈ ਜੈ ਕਾਰ ਫੈਲੀ ਬ੍ਰਹਮੰਡਾ ।
ਆਪਨੇ ਹਿਤ ਕੋ ਥਾਂਉਂ ਨ ਸਵਾਰਾ । ਸੰਗਤਿ ਹਿਤ ਕਰਤੇ ਉਪਕਾਰਾ ॥੩੬॥

ਲਧਾਈ ਗੁਰੂ ਦੁਆਰੇ ਆਏ । ਚੂਨਾ ਤਿਆਰ ਪਿਖ ਕੀਨ ਲਿਪਾਏ ।
ਆਪ ਸੇਵਾ ਮੇਂ ਸਦਾ ਰਹਾਏ । ਬਹੁਤੇ ਰਾਜ ਲਾਇ ਸੇਵ ਚਲਾਏ ॥੩੭॥

ਥੋੜੇ ਦਿਨ ਮੇਂ ਭਈ ਲਿਪਾਈ। । ਸੰਪੂਰਨ ਸੇਵਾ ਕਰੀ ਸਵਾਈ ।
ਬਹੁਤ ਇਕੱਠ ਸੰਗਤਿ ਕਾ ਕੀਆ । ਮਿਲੇ ਸਿੰਘ ਬਹੁ ਆਨੰਦ ਥੀਆ ॥੩੮॥

ਇਕਾਂਤ ਥਾਨ ਝਿੜੀ ਚਹੁ ਪਾਸੇ । ਕੀਰਤਨ ਕਥਾ ਕਰੀ ਸੁਖ ਰਾਸੇ ।
ਅਖੰਡ ਪਾਠ ਕਰਵਾਯੋ ਤਾਹੀ । ਕਰ ਅਰਦਾਸ ਲੰਗਰ ਵਰਤਾਹੀ ॥੩੯॥

ਸੰਗਤਿ ਕੋ ਗੁਰਦੁਆਰਾ ਦੀਨਾ । ਲਧਾਈ ਸੰਗਤਿ ਪ੍ਰਬੰਧ ਕੀਨਾ ।
ਸਾਵਣ ਸੰਕ੍ਰਾਂਤ ਸੰਪੂਰਨ ਕੀਆ । ਉੱਨੀ ਸੌ ਛਿਆਸੀ ਸੰਮਤ ਥੀਆ ॥੪੦॥

ਕਲਿਆਨ ਸਰ ਹੈ ਨਾਮ ਅਪਾਰਾ । ਗੁਰ ਛੇਵੇਂ ਕਾ ਗੁਰੂ ਦੁਆਰਾ ।
ਸੰਗਤਿ ਕੋ ਧੀਰਜ ਦੇ ਪਿਆਰੇ । ਆਏ ਗਿੱਲੀਂ ਪਿੰਡ ਉਦਾਰੇ ॥੪੧॥

ਲਾਇ ਦੀਵਾਨ ਸੰਗਤਾਂ ਤਾਰੀ । ਆਏ ਮੋਗੇ ਸ਼ਹਿਰ ਅਪਾਰੀ ।
ਏਕ ਦੀਵਾਨ ਸਜਾਯੋ ਭਾਈ । ਪੈਂਤੀ ਸਿੰਘਾਂ ਸੁਧਾ ਛਕਾਈ ॥੪੨॥

ਮਦੋ ਕੇ ਦੀਵਾਨ ਤੇ ਆਏ । ਸ੍ਰੀ ਸੰਤ ਜੀ ਕਥਾ ਸੁਨਾਏ ।
ਨਿਸ਼ਾਨ ਸਾਹਿਬ ਚੜ੍ਹਿਓ ਅਤਿ ਭਾਰੀ । ਸੰਗਤਿ ਨਿਹਾਲ ਭਈ ਪਿਖ ਸਾਰੀ ॥੪੩॥

ਮੱਲੇ ਪਿੰਡ ਆਏ ਫਿਰ ਪਿਆਰੇ । ਕਥਾ ਕੀਰਤਨ ਕਾ ਪ੍ਰਵਾਹੁ ਚਲਾਰੇ ।
ਕਰ ਅਪੀਲ ਮਾਯਾ ਕਰਵਾਈ । ਗੁਰਦੁਆਰਾ ਆਲੀ ਸ਼ਾਨ ਬਣਾਈ ॥੪੪॥

ਦੋਇ ਦਿਨ ਰਹਿ ਕੇ ਕਰ ਪ੍ਰਚਾਰਾ । ਸੱਤਰ ਸਿੰਘਾਂ ਅੰਮ੍ਰਿਤ ਪਿਵਾਰਾ ।
ਏਹੁ ਉਪਕਾਰ ਸੰਤ ਕ੍ਰਿਪਾਲਾ । ਕਰਿਆ ਜੀਆਂ ਤਾਂਈ ਨਿਹਾਲਾ ॥੪੫॥

ਪੰਦਰਾਂ ਸਾਵਣ ਭਿੰਡਰ ਮਝਾਰੀ । ਲਾਇ ਦੀਵਾਨ ਸੰਗਤਿ ਕਾ ਭਾਰੀ ।
ਬਹੁਤ ਪ੍ਰਸ਼ਾਦਿ ਰਖਾ ਗੁਰ ਆਗੇ । ਵਦੀ ਨੌਮੀ ਕੀਰਤਨ ਲਾਗੇ ॥੪੬॥

ਸ੍ਰੀ ਹਰਿ ਕ੍ਰਿਸ਼ਨ ਗੁਰੂ ਮਹਾਰਾਜਾ । ਧਾਰਿ ਅਵਤਾਰ ਗਰੀਬ ਨਿਵਾਜਾ ।
ਗੁਰੂ ਪੁਰਬ ਮਨਾਇਆ ਆਈ । ਗੁਰ ਪ੍ਰਤਾਪ ਸੂਰਜ ਭੋਗ ਪਾਈ ॥੪੭॥

ਕਰ ਅਰਦਾਸ ਦੇਗ ਵਰਤਾਈ । ਲੰਗਰ ਖੀਰ ਪ੍ਰਸ਼ਾਦਿ ਚਲਾਈ ।
ਸਭ ਸੰਗਤਿ ਤ੍ਰਿਪਤੀ ਮਨ ਭਾਏ । ਜੈ ਗੁਰ ਨਾਨਕ ਸਦਾ ਸਹਾਏ ॥੪੮॥

ਬਾਬੇ ਬਕਾਲੇ ਦੀਵਾਨ ਤੇ ਆਏ । ਸੰਗਤਿ ਕੋ ਪ੍ਰਚਾਰ ਸੁਨਾਏ ।
ਏਹੁ ਕਬਿੱਤ ਦੋਇ ਤਬ ਗਾਏ । ਬਾਜਾ ਵਜਾਇ ਰਸ ਪ੍ਰੇਮ ਸੁਹਾਏ ॥੪੯॥

ਸ੍ਰੀ ਸੰਤ ਸਾਹਿਬ ਜੀਉ ਵਾਚ ।

ਕਬਿੱਤ–

ਬੇਰੀ ਹੇਠ ਬੈਠੇ ਗੁਰੂ ਬੇਰੀ ਭੀ ਨਿਹਾਲ ਹੋਈ, ਰੀਠੇ ਵਲ ਡਿਠਾ ਰੀਠਾ ਮਿਠਾ ਹੋਇ ਜਾਂਵਦਾ ।
ਅਕਾਂ ਦੀਆਂ ਕੁਕੜੀਆਂ ਦੇਖ ਕੇ ਨਿਹਾਲ ਹੋਈਆਂ, ਅੰਬ ਤੇ ਅਨਾਰ ਮਰਦਾਨਾ ਤੋੜ ਖਾਂਵਦਾ ।
ਕਿਕਰਾਂ ਤੋਂ ਝੜਵਾਈਆਂ ਮਠਿਆਈਆਂ ਮੇਰੇ ਸਤਿਗੁਰੂ ਨੇ,
ਖਾਰਾ ਜਲ ਚਰਨ ਛੋਹੇ ਮਿਠਾ ਹੋਇ ਭਾਂਵਦਾ ।
ਪਸੂ ਪੰਛੀ ਰਾਖਸ਼ ਭੀ ਤਾਰੇ ਮੇਰੇ ਸਤਿਗੁਰੂ ਜੀ,ਬੰਦਾ ਕਿਉਂ ਨ ਤਰੇ ਜੇਹੜਾ ਗੁਰੂ ਸ਼ਰਨੀ ਆਂਵਦਾ ।੧।
ਗੁਰੂ ਦੀ ਜੇ ਲੋੜ ਹੋਵੇ ਗੁਰੂ ਭੀ ਅਜੇਹਾ ਹੋਵੇ, ਜੈਸੇ ਦਸਮੇਸ਼ ਮਾਤਾ ਗੂਜਰੀ ਦੇ ਲਾਲ ਜੀ ।
ਵਾਰ ਪ੍ਰਵਾਰ ਚਾਰੇ ਬਚਿਆਂ ਕੁਹਾਇ ਦੇਵੇ, ਦੇਸ਼ ਕੌਮ ਵਾਸਤੇ ਕੁਰਬਾਨ ਬਾਲ ਬਾਲ ਜੀ ।
ਅੰਮ੍ਰਿਤ ਦਾ ਸੋਮਾ ਹੋਵੇ ਤਪਦਿਆਂ ਨੂੰ ਠਾਰ ਦੇਵੇ, ਸੰਤਾਂ ਦਾ ਸਹਾਈ ਤੇ ਪਿਆਰਿਆਂ ਦੀ ਢਾਲ ਜੀ ।
ਸਾਰੀ ਰਾਤ ਪਹਿਰਾ ਦੇਵੇ ਆਪ ਚੋਕੀਦਾਰ ਹੋਕੇ, ਪਾਪ ਅੱਗ ਵਿਚੋਂ ਲਵੇ ਸਿਖ ਨੂੰ ਨਿਕਾਲ ਜੀ ॥੨॥

– ਸ੍ਰੀ ਮੁਖਵਾਕ ਸਲੋਕ –

ਗੁਰ ਗੋਬਿੰਦ ਗੋਪਾਲ ਗੁਰ, ਗੁਰ ਪੂਰਨ ਨਾਰਾਇਣਹ ।
ਗੁਰ ਦਇਆਲ ਸਮਰਥ ਗੁਰ, ਗੁਰ ਨਾਨਕ ਪਤਿਤ ਉਧਾਰਣਹ ॥੧॥
ਭਉਜਲੁ ਬਿਖਮ ਅਸਗਾਹੁ, ਗੁਰੁ ਬੋਹਿਥੈ ਤਾਰਿਅਮੁ ।
ਨਾਨਕ ਪੂਰ ਕਰੰਮ, ਸਤਿਗੁਰ ਚਰਣੀ ਲਗਿਆ ॥੨॥

ਚੌਪਈ–ਮਾਝੇ ਨਿਵਾਸੀ ਸੰਗਤ ਸੁਣੀਏ । ਗੁਰ ਨਾਨਕ ਗੁਰੂ ਇਕ ਜਣੀਏ ।
ਕਾਚੇ ਭੇਖੀ ਜਾਣ ਤਿਆਗੋ । ਗੁਰ ਤੇਗ ਬਹਾਦਰ ਚਰਨੀ ਲਾਗੋ ॥੫੦॥
ਜਿਵ ਸੋਢੀ ਥੇ ਬਣੇ ਗੁਰ ਬਾਈ । ਮੱਖਣ ਸ਼ਾਹ ਨੇ ਪਰਖ ਕਰਾਈ ।
ਸਚਾ ਗੁਰੂ ਸੰਗਤੇ ਥਿਆਯਾ । ਤਿਉਂ ਤੁਮ ਗੁਰੂ ਗ੍ਰੰਥ ਕੀ ਸਰਣਾਯਾ ॥੫੧॥
ਰਹੋ ਸਦਾ ਮਨ ਬਾਨੀ ਤਨ ਤੇ । ਰਾਧਾ ਸੁਆਮੀ ਤਿਆਗੋ ਮਨ ਤੇ ।
ਮਾਈਆਂ ਕੋ ਸਮਝਾਇ ਹਟਾਵੋ । ਸੰਗਤਿ ਇਨ ਕੀ ਮੂਲ ਨ ਜਾਵੋ ॥੫੨॥
ਜੂਠ ਖੁਲਾਇ ਮੱਤ ਦੇਹਿ ਮਾਰੀ । ਬਿਬਚਾਰਨ ਕਰਤੇ ਏਹੁ ਨਾਰੀ ।
ਮਨਮਤ ਕੇ ਭਾਂਜਨ ਏਹੁ ਭਾਰੀ । ਬਿਨ ਆਖੇ ਲੇਵਹੁ ਰਿਦ ਧਾਰੀ ॥੫੩॥
ਗੁਰਦੁਆਰੇ ਕੇ ਦਰਸ਼ਨ ਪਾਏ । ਸ੍ਰੀ ਅੰਮ੍ਰਿਤਸਰ ਜੀ ਚਲ ਆਏ ।
ਪੰਚ ਸਰੋਵਰ ਕਰ ਇਸ਼ਨਾਨਾ । ਸੰਤੋਖ ਸਰ ਨਾਇ ਸੰਤੋਖ ਪਛਾਨਾ ॥੫੪॥
ਬਿਬੇਕ ਸਰ ਜੀ ਤੇ ਪਾਇ ਬਿਬੇਕਾ । ਰਾਮ ਸਰ ਤੇ ਨਾਮ ਰਸ ਏਕਾ ।
ਕੌਲ ਸਰ ਤੇ ਰਿਦ ਕਮਲ ਹਰੀ ਹੈ । ਅੰਮ੍ਰਿਤ ਸਰ ਅਮਰ ਮ੍ਰਿਤ ਟਰੀ ਹੈ ॥੫੫॥
ਸ੍ਰੀ ਹਰਿ ਮੰਦਰ ਕੀਰਤਨ ਸੁਨਿਆਂ । ਸ੍ਰੀ ਗੁਰ ਗ੍ਰੰਥ ਵਾਕ ਇਵ ਭਨਿਆਂ ॥
"ਬੈਕੁੰਠ ਨਗਰ ਜਹਾਂ ਸੰਤ ਵਾਸਾ । ਚਰਨ ਕਵਲ ਰਿਦ ਮਾਹਿ ਨਿਵਾਸਾ ।"
ਸੂਹੀ ਰਾਗ ਪੰਜਵੇਂ ਗੁਰੂ ਜੀ । ਉਚਰਿਓ ਜੋਤਿ ਹੈ ਸਾਚੀ ਪਰੁ ਜੀ ॥੫੬॥
ਪ੍ਰਸ਼ਾਦਿ ਭੇਟ ਕਰ ਕੇ ਅਰਦਾਸਾ । ਨਾਮ ਰਸ ਸੁਨਿਆਂ ਪ੍ਰੇਮ ਹੁਲਾਸਾ ।
ਪ੍ਰਕਰਮਾ ਕਰ ਅੰਮ੍ਰਿਤ ਮੁਖ ਪਾਯਾ । ਸ੍ਰੀ ਅਕਾਲ ਤਖਤ ਦਰਸਾਯਾ ॥੫੭॥

ਸਭ ਗੁਰਦੁਆਰੇ ਪ੍ਰਸ਼ਾਦਿ ਚੜ੍ਹਾਯਾ। ਕਰੇ ਦੀਦਾਰ ਬੈਰਾਗ ਰਸ ਆਯਾ।
ਤਖਤ ਅਕਾਲ ਆਪ ਲੈ ਵਾਕੰ। ਦੀਪ ਸਿੰਘ ਬੀੜ ਸੁਨਹਿਰੀ ਤਾਕੰ ॥੫੮॥
"ਜੀਅ ਜੁਗਤਿ ਵਸਿ ਪ੍ਰਭੂ ਕੈ, ਜੋ ਕਹੈ ਸੁ ਕਰਨਾ।
ਭਏ ਪ੍ਰਸੰਨ ਗੋਪਾਲ ਰਾਇ, ਭਉ ਕਿਛੁ ਨਹੀ ਕਰਨਾ ॥੧॥"
ਬਿਲਾਵਲੁ ਰਾਗ ਮੇਂ ਸ੍ਰੀ ਮੁਖ ਦੀਨਾ। ਕਰ ਅਰਦਾਸ ਬਾਜਾ ਤਬ ਲੀਨਾ।
ਅਕਾਲ ਤਖਤ ਆਗੇ ਕੀਰਤਨ ਕੀਆ। ਗੁਰਬਾਣੀ ਰਸ ਸਹਿਜੇ ਲੀਆ ॥੫੯॥
ਪੰਜ ਸ਼ਬਦ ਕੋ ਕੀਰਤਨ ਕਰਕੇ। ਸਰੋਵਰ ਪ੍ਰਕਰਮਾ ਪੰਜ ਵਰ ਕੇ।
ਦਰਸ਼ਨਿ ਡੇਉਢੀ ਸੀਸ ਝੁਕਾਯਾ। ਸ੍ਰੀ ਗੁਰੂ ਰਾਮ ਦਾਸ ਹੋ ਸਹਾਯਾ ॥੬੦॥
ਘੰਟਾ ਘਰ ਕੀ ਪਉੜੀਆਂ ਚਰੇ। ਹਰਿ ਮੰਦਰ ਕੋ ਬੰਦਨ ਕਰੇ।
ਪ੍ਰੇਮ ਰਸ ਇਕ ਕਬਿੱਤ ਸੋ ਗਾਯੋ। ਸੰਗਤਿ ਪੇਖੈ ਰੂਪ ਸੁਹਾਯੋ ॥੬੧॥

ਕਬਿੱਤ—

ਸ਼ਾਹਨ ਕੋ ਸ਼ਾਹਿ ਪਾਤਸ਼ਾਹੁ ਗੁਰੂ ਰਾਮ ਦਾਸ, ਨਿਕਟ ਅਕਾਲ ਬੁੰਗਾ ਸੋਭੇ ਸੂਬੇਦਾਰ ਹੈ।
ਝੰਡੇ, ਦੁਖ ਭੰਜਨੀ, ਮਹਲ, ਲੋਹ ਗੜ੍ਹ, ਬੇਰ, ਰਾਮ ਸਰ, ਟਾਹਲੀ, ਥੜ੍ਹਾ ਏਤੇ ਜਮਾਂਦਾਰ ਹੈ।
ਸਾਲ੍ਹੋ ਕੁਤਵਾਲ ਖਰੇ ਖੋਟੇ ਕੀ ਕਰੇ ਸੰਭਾਲ, ਦੰਡ ਦੈ ਛੁਡਾਇ ਦੇਤ ਜਮ ਕੀ ਬਿਗਾਰ ਹੈ।
ਐਸੇ ਗੁਰ ਪੁਰੀ ਰਾਜਧਾਨੀ ਕੀ ਅਦਾਲਤ ਕੋ, ਸੌਂਪਜੋ ਗੁਰਾਂ ਬਾਬਾ ਸ੍ਰੀ ਅਟੱਲ ਠਾਣੇਦਾਰ ਹੈ ॥੧॥

ਚੌਪਈ—ਵਾਹਿਗੁਰੂ ਕੀ ਫਤੇ ਬੁਲਾਈ। ਸੰਗਤਿ ਮੋੜੀ ਪ੍ਰੇਮ ਕਰਾਈ।
ਸ੍ਵੈ ਅਨਭਵ ਮੇਂ ਸਦਾ ਰਹਾਈ। ਆਏ ਮੁਰਾਲੇ ਭਾਦੋਂ ਸੱਤ ਭਾਈ ॥੬੨॥
ਮਹੰਤ ਪ੍ਰੇਮ ਸਿੰਘ ਤਾਈਂ ਮਿਲ ਬੈਸੇ। ਜਾਂ ਕੇ ਗੁਣ ਹੈ ਅਗਮ ਭਨੈ ਸੇ।
ਸ੍ਰੀ ਹਰਿ ਗੋਬਿੰਦ ਜਗਤ ਗੁਸਾਂਈ। ਕਸ਼ਮੀਰ ਜਾਂਦੇ ਗੁਜਰਾਤ ਰਹਾਈ ॥੬੩॥
ਦੋ ਮਾਈਆਂ ਆਈਆਂ ਦਰਬਾਰਾ। ਨਾਰੇਲ ਭੇਟ ਰਖ ਕਰੀ ਪੁਕਾਰਾ।
ਅਸੀਂ ਭੈਣਾਂ ਸਕੀਆਂ ਜਗ ਗੁਰ ਜੀ। ਉਲਾਦ ਨਹੀਂ ਆਪ ਕਾਮਨਾ ਪੁਰ ਜੀ ॥੬੪॥
ਮੀਰੀ ਪੀਰੀ ਮਾਲਕ ਬੋਲੇ। ਉਲਾਦ ਹੋਵੈ ਤੁਹਿ ਘਰੇ ਅਮੋਲੇ।
ਸਤਿਗੁਰ ਗਏ ਵਰ ਦਾਨ ਸੋ ਦੀਏ। ਇਨਕੇ ਧਰਮਾ ਜੀ ਪੁਤਰ ਥੀਏ ॥੬੫॥
ਤਾਂਕੇ ਬੰਸ ਲੱਖੀ ਸ਼ਾਹ ਭਯੋ। ਮੱਖਣ ਸ਼ਾਹ ਗੁਰ ਕਾ ਸਿੱਖ ਜਯੋ।
ਲੌਬਾਣੇ ਕੌਮ ਬਹੁ ਸਿਖੀ ਧਾਰੀ। ਗੁਰ ਤੇਗ ਬਹਾਦਰ ਦੇਹਿ ਸਸਕਾਰੀ ॥੬੬॥
ਲੌਬਾਣੇ ਕੌਮ ਮੇ ਫਤਹਿ ਸਿੰਘ ਹੋਆ। ਖੋੜੀ ਦੂੰਨਾ ਸਿੰਘ ਵਾਲੀ ਜੋਆ।
ਤਾਂਕੇ ਘਰ ਅਰੂੜ ਸਿੰਘ ਜਨਮਾ। ਸਪੁਤਰ ਸੰਤ ਪ੍ਰੇਮ ਸਿੰਘ ਧੰਨਮਾ ॥੬੭॥
ਪੰਦਰਾਂ ਸਾਲ ਆਯੂ ਕੇ ਮਾਹੀਂ। ਸੰਤ ਬਿਸ਼ਨ ਸਿੰਘ ਕੀ ਸਰਨਾਹੀਂ।
ਸੇਵਾ ਮੁਰਾਲੇ ਬਹੁਤੀ ਕੀਨੀ। ਮਹੰਤੀ ਪ੍ਰੇਮ ਸਿੰਘ ਜੀ ਲੀਨੀ ॥੬੮॥
ਗੁਰਦੁਆਰਾ ਸੁੰਦਰ ਬਣਵਾਯਾ। ਸੰਗ ਮਰਮਰ ਅਧਿਕ ਲਗਾਯਾ।
ਕੁਟੀਆਂ ਸੁੰਦਰ ਪਾਈ ਮੁਰਾਲੇ। ਲੰਗਰ ਸੁੰਦਰ ਚਲੈ ਖੁਆਲੇ ॥੬੯॥
ਕੀਰਤਨ ਦੋਵੇਂ ਵੇਲੇ ਕਰ ਹੀ। ਨਿੱਤ ਪ੍ਰਸ਼ਾਦਿ ਕਰਾਇ ਵਰ ਤਰ ਹੀ।
ਸੋਹਣਾ ਸਨਗਧ ਪ੍ਰਸ਼ਾਦਾ ਜੋਈ। ਦਾਲ ਭਾਜੀਆਂ ਦੋਇ ਸਦ ਹੋਈ ॥੭੦॥

ਸੱਤਰ ਅੱਸੀ ਸਾਧੂ ਰਹਿਈ । ਭੋਜਨ ਨਿੱਤ ਬਸਤ੍ਰ ਭੀ ਦਹਿਈ ।
ਗੁਰ ਸਿੱਖੀ ਕੀ ਰਹਿਣੀ ਵਾਲੇ । ਬਾਬੇ ਬਕਾਲੇ ਬੁੰਗੇ ਇਨ ਪਾਲੇ ॥੭੧॥
ਸ੍ਰੀ ਨਨਕਾਣੇ ਗੁਰੂ ਦੁਆਰਾ । ਪਾਯਾ ਲੰਗਰ ਦੇਤੇ ਖੁਵਾਰਾ ।
ਟਾਂਡੇ ਹਾਈ ਸਕੂਲ ਪਵਾਯਾ । ਮਿਡਲ ਖਾਰੀਆਂ ਵੀਚ ਸੁਹਾਯਾ ॥੭੨॥
ਸ਼ਰੋਮਣੀ ਕਮੇਟੀ ਮਿੰਬਰ ਹੋਏ । ਵਿਦਿਆ ਲੱਬਾਣੇ ਕੌਮ ਹਿਤ ਜੋਏ ।
ਸ਼ਾਂਤਿ ਰੂਪ ਮਾਯਾ ਜਿਸ ਦਾਸੀ । ਸਰਬ ਪਦਾਰਥ ਰਿਦੇ ਉਦਾਸੀ ॥੭੩॥
ਸਿਮਰਨ ਨਾਮ ਦਾਨ ਇਸ਼ਨਾਨੰ । ਸਦਾ ਨਿਭਾਵੇ ਗੁਰ ਕੇ ਧਿਆਨੰ ।
ਐਸੇ ਸੰਤ ਪ੍ਰੇਮ ਸਿੰਘ ਭਾਈ । ਗਿੜ ਬੜੀ ਮੇਂ ਸੰਪ੍ਰਦਾ ਮਿਲਾਈ ॥੭੪॥
ਪੰਡਿਤ ਸਾਧੂ ਸਿੰਘ ਜੀ ਜਾਨੋ । ਤਿਨ ਤੇ ਸਿੰਘ ਹਮੀਰ ਪਹਿਚਾਨੋ ।
ਸੋ ਨਿਹੰਗ ਸਿੰਘ ਰਹੇ ਦੁਮਾਲੇ । ਸੰਤ ਹਮੀਰ ਸਿੰਘ ਜੀ ਬੁਧ ਵਾਲੇ ॥੭੫॥
ਐਸੇ ਸੰਤ ਪ੍ਰੇਮ ਸਿੰਘ ਪਿਆਰੇ । ਮਿਲੇ ਸੰਤ ਜੀ ਆਨੰਦ ਧਾਰੇ ।
ਫਿਰ ਸੰਤ ਭਾਗ ਸਿੰਘ ਜੀ ਪੈ ਆਏ । ਜਾਂਕਾ ਇਉਂ ਜੀਵਨ ਬਿਦਤਾਏ ॥੭੬॥
ਦੁਆਬੇ ਸੁਲਤਾਨ ਪੁਰ ਦੱਖਣ ਪਾਸੇ । ਗਿੱਦੜ ਵਿੰਡੀ ਇਕ ਪਿੰਡ ਪ੍ਰਕਾਸ਼ੇ ।
ਜਵਾਹਰ ਸਿੰਘ ਪਿਤ ਤੇ ਜਨਮਾਏ । ਮਾਤਾ ਦੇਵਾਂ ਜੀ ਕੇ ਉਪਜਾਏ ॥੭੭॥
ਉੱਨੀ ਸੌ ਇਕੱਤੀ ਮਾਹੀ । ਵੀਰਵਾਰ ਸੱਤ ਮੱਘਰ ਆਹੀ ।
ਪਹਿਰ ਦਿਨ ਚੜੇ ਜਨਮੇ ਸੋਈ । ਬਾਲਕ ਮਾਤਾ ਪਿਤ ਗੁਜਰੋਈ ॥੭੮॥
ਨਾਨਕੇ ਘਰ ਠੱਟੇ ਮਹਿ ਪਾਲੇ । ਪੰਜ ਸਾਲ ਨੌਕਰੀ ਪੁਲਸ ਕਰਾਲੇ ।
ਸ੍ਰੀ ਅੰਮ੍ਰਿਤਸਰ ਰਹੇ ਤਦਾਈ । ਫਿਰ ਨਾਨਕੀਂ ਰਹੇ ਸੋ ਆਈ ॥੭੯॥
ਨੌਕਰੀ ਛਡ ਮਨ ਵੈਰਾਗ ਉਪੰਨਾ । ਠੱਟੇ ਖੜਕ ਸਿੰਘ ਜੀ ਧੰਨਾ ।
ਤਹਿ ਤੇ ਅੰਮ੍ਰਿਤ ਪਾਨ ਸੋ ਕੀਆ । ਲੰਗਰ ਸੇਵਾ ਮੇਂ ਹਿਤ ਦੀਆ ॥੮੦॥
ਹੱਥੀਂ ਆਵੇ ਆਪ ਪਕਾਏ । ਖੂਹ ਲਾਇ ਗੁਰਦੁਆਰਾ ਪਾਏ ।
ਇਕ ਗੁਰਦੁਆਰੇ ਊਠਣੀ ਸੰਗਾ । ਆਟਾ ਪੀਂਹਦੇ ਸਾਧੂ ਉਮੰਗਾ ॥੮੧॥
ਨੰਬਰਦਾਰ ਨੇ ਊਠਣੀ ਮੰਗੀ । ਵਾਂਢੇ ਜਾਣ ਕੋ ਦੇਵੋ ਚੰਗੀ ।
ਸਾਧ ਕਿਹਾ ਨਹਿ ਦੇਵਣ ਯੋਗਾ । ਗੁਰਦੁਆਰੇ ਕੀ ਚੀਜ਼ ਜੋ ਲੋਗਾ ॥੮੨॥
ਨੰਬਰਦਾਰ ਕਰ ਕ੍ਰੋਧ ਘਨੇਰਾ । ਸਾਧੂ ਕੇ ਦੋਜੜੀ ਚਪੇਰਾ ।
ਰੋਵਤ ਸਾਧੂ ਡੇਰੇ ਆਯਾ । ਸੰਤ ਭਾਗ ਸਿੰਘ ਸੁਣ ਕਰ ਦਾਯਾ ॥੮੩॥
ਬਾਬੇ ਖੜਕ ਸਿੰਘ ਪਾਸ ਉਚਾਰਾ । ਹੰਕਾਰੀ ਪੈਂਚ ਸਾਧ ਅਜ ਮਾਰਾ ।
ਜਾਂ ਪੂਛੇ ਤਾਂਕੋ ਬੁਲਵਾਈ । ਨਹਿ ਮੋ ਕੋ ਦਿਹੁ ਆਗਿਆ ਭਾਈ ॥੮੪॥
ਮੈਂ ਦੇਖੋਂ ਪੈਂਚ ਕਾ ਜੋਰ ਜੋ ਭਾਰੀ । ਸਾਧੂ ਕੇ ਜਿਨ ਚਪੇੜਾਂ ਮਾਰੀ ।
ਖੜਕ ਸਿੰਘ ਸੁਣ ਚੁਪ ਰਹਾਏ । ਸੰਤ ਨ ਨਿਰਾਦਰੀ ਸਾਧ ਝਲਾਏ ॥੮੫॥
ਚਾਰ ਦਿਨ ਚੌਬਾਰੇ ਮੇਂ ਬਾਸੇ । ਅੰਨ ਪਾਣੀ ਨਹਿ ਬੋਲ ਕਰਾਸੇ ।
ਪੰਜਵੇਂ ਦਿਨ ਉਪਰਾਮ ਅਨੰਤਾ । ਮੁਰਾਲੇ ਸੰਤ ਬਿਸ਼ਨ ਸਿੰਘ ਬੁਧਵੰਤਾ ॥੮੬॥

ਆਣ ਪਏ ਸੰਗਤਿ ਸਰਨਾਈ। ਧਾਰਨਾ ਧਾਰੀ ਇਨ ਜਿਵ ਗਾਈ।
ਸਿਮਰਨ ਰਾਤ ਦਿਨੇ ਰਸ ਭੀਨੇ। ਪ੍ਰਉਪਕਾਰ ਬਹੁਤ ਸੰਤ ਕੀਨੇ ॥੮੭॥
ਵਾਹਿਗੁਰੂ ਨਿਸ ਦਿਨੇ ਧਿਆਵੈ। ਪੜ੍ਹ ਗੁਰੂ ਗ੍ਰੰਥ ਅਰਥਾਂ ਭਲਿ ਆਵੈ।
ਸ਼ੁਧ ਪਾਠ ਕੇ ਸੰਗ ਪ੍ਰੀਤੀ। ਬਾਣੀ ਪੜੇ ਸਦਾ ਪ੍ਰਤੀਤੀ ॥੮੮॥
ਰਹਿਤ ਰਾਖੈ ਸਦ ਪੰਚ ਕਕਾਰਾ। ਜਤੀ ਗੁਰਮੁਖ ਸੰਜਮੁ ਭਾਰਾ।
ਇਕ ਵਜੇ ਰਾਤੀਂ ਸਦ ਜਾਗੈ। ਇਸ਼ਨਾਨ ਕਰ ਸਿਮਰਨ ਰਸ ਪਾਗੈ ॥੮੯॥
ਗੁਜਰਾਤ ਚੌਪਾਲੇ ਗੁਰੂ ਦੁਆਰਾ। ਪਾਯਾ ਆਲੀ ਸ਼ਾਨ ਅਪਾਰਾ।
ਸ੍ਰੀ ਅੰਮ੍ਰਿਤਸਰ ਗੁਰ ਕੇ ਬਾਗੈਂ। ਪੰਦਰਾਂ ਸੌ ਕਾ ਸੰਗਿ ਮਰ ਲਾਗੈਂ ॥੯੦॥
ਖੁਲ੍ਹਾ ਬੂਹਾ ਸੰਤ ਕਰਾਯਾ। ਲੰਗਰ ਗੁਰੂ ਰਾਮ ਦਾਸ ਕੇ ਜਾਯਾ।
ਪਰਉਪਕਾਰ ਸਦਾ ਹੀ ਕਰਹੀ। ਮਾਯਾ ਬਹੁਤ ਭੇਟ ਤਿਨ ਚਰਿਹੀ ॥੯੧॥
ਮੁਰਾਲੇ ਬਹੁਤ ਸੇਵਾ ਕਰਵਾਈ। ਕਈ ਭੰਡਾਰੇ ਸਾਲ ਕਰਾਈ।
ਤੇਰ੍ਹਾਂ ਵਾਰ ਅਖੰਡ ਪਾਠ ਕਰਾਏ। ਇਕੋਤਰ ਸੌ ਤੇਰ੍ਹਾਂ ਅਖੰਡ ਸੁਣਾਏ ॥੯੨॥
ਤੇਰ੍ਹਾਂ ਸੌ ਤੇਰ੍ਹਾਂ ਅਖੰਡ ਪਾਠੰ। ਪੂਜਾ ਦੇ ਪਾਠੀਆਂ ਬਹੁ ਠਾਠੰ।
ਸਿਮਰਨ ਇਕ ਖਿਨ ਨਹੀ ਭੁਲਾਵੈ। ਗੁਜਰਾਤ ਜ਼ਿਲ੍ਹਾ ਜਿਹ ਸਭੇ ਮਨਾਵੈ ॥੯੩॥
ਗਰੀਬੀ ਬਹੁਤ ਜਾਕੇ ਮਨ ਮਾਹੀ। ਸੰਗਤਿ ਕੇ ਭਾਂਡੇ ਮੰਜਵਾਹੀ।
ਮਿਲ ਸੰਤ ਭਾਗ ਸਿੰਘ ਐਸੇ ਮੀਤਾ। ਨਿਸ਼ਕਪਟ ਸੁਭਾਇ ਸਭ ਮੇਂ ਹਿਤ ਕੀਤਾ ॥੯੪॥
ਸੰਤ ਮਿਲੇ ਸੰਤਾਂ ਕੋ ਸਿਰ ਨਾਈ। ਆਸਨ ਕੀਨੇ ਕੋਠੀ ਆਈ।
ਇਕ ਰਸ ਕਥਾ ਕੀਰਤਨ ਧੁਨ ਲਾਈ। ਸਭ ਸੰਗਤਿ ਕੇ ਮਨ ਮੇਂ ਭਾਈ ॥੯੫॥
ਬਹੁਤ ਸੰਗਤਾਂ ਇਕੱਤਰ ਹੋਈ। ਜੋੜਮੇਲ ਭਾਦੋਂ ਪੰਦਰ੍ਹਾਂ ਜੋਈ।
ਆਸਾ ਵਾਰ ਭੋਗ ਜਬ ਪਾਯੋ। ਵਖਿਆਨ ਸੰਤਾਂ ਨੇ ਤਬੈ ਕਰਾਯੋ ॥੯੬॥

ਗਉੜੀ ਮਹਲਾ ੫ ॥

ਰਾਖੁ ਪਿਤਾ ਪ੍ਰਭ ਮੇਰੇ ॥
ਮਹਿ ਨਿਰਗੁਨੁ ਸਭ ਗੁਨ ਤੇਰੇ ॥੧॥ਰਹਾਉ॥
ਪੰਚ ਬਿਖਾਦੀ ਏਕੁ ਗਰੀਬਾ, ਰਾਖਹੁ ਰਾਖਨ ਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ, ਆਇਓ ਸਰਨਿ ਤੁਹਾਰੇ ॥੧॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ,ਛੋਡਹਿ ਕਤਹੂੰ ਨਾਹੀ॥
ਏਕ ਬਾਤ ਸੁਨਿ ਤਾਕੀ ਓਟਾ, ਸਾਧਸੰਗਿ ਮਿਟਿ ਜਾਹੀ ॥੨॥
ਕਰਿ ਕਿਰਪਾ ਸੰਤ ਮਿਲੇ ਮੋਹਿ, ਤਿਨ ਤੇ ਧੀਰਜੁ ਪਾਇਆ।
ਸੰਤੀ ਮੰਤੁ ਦੀਓ ਮੋਹਿ ਨਿਰਭਉ, ਗੁਰ ਕਾ ਸਬਦੁ ਕਮਾਇਆ ॥੩॥
ਜੀਤਿ ਲਏ ਓਇ ਮਹਾ ਬਿਖਾਦੀ, ਸਹਜ ਸੁਹੇਲੀ ਬਾਣੀ।
ਕਹੁ ਨਾਨਕ ਮਨਿ ਭਇਆ ਪਰਗਾਸਾ, ਪਾਇਆ ਪਦੁ ਨਿਰਬਾਣੀ ॥੪॥

ਚੌਪਈ–ਕੀਰਤਨ ਵਾਜੇ ਨਾਲਿ ਉਚਾਰਾ। ਮੋਹਿ ਨਿਰਗੁਣ ਸਭ ਗੁਣ ਕਰਤਾਰਾ।
ਸੰਗਤਿ ਸੰਗ ਭਾਉ ਟਿਕ ਗਈ। ਅਨੰਦ ਪ੍ਰਚਾਰ ਤੇ ਪ੍ਰਾਪਤ ਭਈ ॥੯੭॥

ਵੈਰਾਗ ਮਈ ਬਹੁ ਬਚਨ ਉਚਾਰੇ। ਪੜੇ ਕਬਿੱਤ ਏਹੁ ਬਾਜੇ ਸੰਗਾਰੇ।
ਮੀਠੀ ਧੁਨ ਸੋ ਨਿਕਸੇ ਸੁੰਦਰ। ਜਨ ਵੈਰਾਗ ਤਨੁ ਗੁਣ ਕੇ ਮੰਦਰ ॥੯੮॥

ਕਬਿੱਤ-

ਬਣੇ ਰਹੇ ਬਟਨੇ ਬਣਾਏ ਰਹੇ ਜ਼ੇਵਰ ਸਭ, ਅਤਰ ਫੁਲੇਲਨ ਕੀ ਸ਼ੀਸ਼ੀਆਂ ਭਰੀ ਰਹੀ।
ਤਣੀ ਰਹੀ ਚਾਂਦਨੀ ਸੁਹਾਇ ਰਹੀ ਸੇਜ ਫੂਲ, ਮਖਮਲ ਕੇ ਤਕੀਅਨ ਕੀ ਪੰਗਤੀ ਧਰੀ ਰਹੀ।
ਆਇਓ ਜਬ ਕਾਲ ਤਬ ਚਲਤ ਭਯੋ ਨਗਨ ਪਾਇ, ਨਾਹੁ ਨਾਹਿ ਕਰਤ ਪਾਸ ਸੁੰਦਰੀ ਖਰੀ ਰਹੀ।
ਧੂਰ ਮੇਂ ਮਿਲਾਇ ਗਿਓ ਚੂਰ ਹੋਇ ਮਸਾਨ ਖੇਤ, ਖੇਲ ਗਿਓ ਖੇਲੀ ਖੇਲ ਖੋਪਰੀ ਪਰੀ ਰਹੀ ॥੯੯॥
ਲਗੇ ਰਹੇ ਮੇਜ਼ ਸਭਾ ਸਜੀ ਥੀ ਮੁਨ ਮਨਿ ਕੀ, ਕਾਗਦ ਕਰਦ ਕੈਂਚੀ ਕਲਮ ਘਰੀ ਰਹੀ।
ਡਸ। ਰਹੀ ਕੁਰਸੀ ਔ ਬੁਤਸੀ ਕਿਤਾਬ ਨੀਤ, ਪਾਨ ਦਾਨ ਪੀਕ ਦਾਨ ਚਿਰਮਚੀ ਧਰੀ ਰਹੀ।
ਖਰੇ ਰਹੇ ਚੋਬਦਾਰ ਚੌਂਕ ਸੋਂ ਦੁਆਰਨ ਮੇਂ, ਸੋਨੇ ਸੇ ਲਪੇਟੀ ਹਾਥ ਚੋਬਨ ਫਰੀ ਰਹੀ।
ਪੇਸ਼ੀ ਮਾਹਿ ਪੇਸ਼ੀ ਰਹੀ ਮਿਸਲ ਹਜ਼ਾਰ ਯਾਰ, ਖੇਲ ਗਿਓ ਖੇਲੀ ਖੇਲ ਖੋਪਰੀ ਪਰੀ ਰਹੀ ॥੧੦੦॥
ਬਣੇ ਰਹੇ ਤ੍ਰੀਫਲ ਫਲਾਸਫਾ ਮੌਜੂਨ ਕੰਦ, ਕਰਸ ਖਮੀਰੇ ਔ ਜਕੂਤੀਆਂ ਬਰੀ ਰਹੀ।
ਲਿਖੇ ਰਹੇ ਨੁਸਖੇ ਕਿਤਾਬਨ ਕੇ ਸੋਚ ਸੋਚ, ਅਰਕ ਤਜ਼ਾਬ ਸ਼ੀਸ਼ੇ ਬਾਸੀਆ ਚੜ੍ਹੀ ਰਹੀ।
ਧਰੇ ਰਹੇ ਸੰਪਟ ਕੇ ਗੋਲਟੇ ਹਜ਼ਾਰ ਹਜ਼ਾਰ, ਔਖਦ ਕੁਸ਼ਾਦੇ ਔ ਦੁਸ਼ਾਂਦੇ ਧਾਂਤ ਮਰੀ ਰਹੀ।
ਫੜੀ ਰਹੀ ਬੀਣੀ ਹਥ ਨਬਜ਼ ਕੇ ਦਿਖਾਨ ਕਾਜ, ਖੇਲ ਗਿਓ ਖੇਲੀ ਖੇਲ ਖੋਪਰੀ ਪਰੀ ਰਹੀ ।੧੦੧।
ਮਦ ਸੋਂ ਮਤੰਗ ਮਾਤੇ ਝੂਲ ਤੇ ਦਿਵਾਰ ਰਹੇ, ਝਾਲੀ ਜ਼ਰ ਤਾਲੀ ਔ ਅਵਾਰੀਆ ਖਰੀ ਰਹੀ।
ਪੌਨ ਬੇਗ ਘੋਰਨ ਕੇ ਸਜੇ ਰਹੇ ਸੋਇੰਨ ਸਾਜ, ਮੁਖ ਮੇਂ ਲਗਾਮ ਤੰਗ ਜੀਨ ਸੋ ਜਰੀ ਰਹੀ।
ਸੀਤਾ ਰਾਮ ਸੁੰਦਰ ਸਪੂਤ ਰਥ ਰਾਜਨ ਕੇ, ਪਹਰੇ ਸੰਜੋਏ ਗਜ ਗਾਹਨ ਬਰੀ ਰਹੀ।
ਖਰੀ ਰਹੀ ਫੌਜ ਹੇਤ ਹਾਜ਼ਰੀ ਸਨੱਧ ਬੱਧ, ਖੇਲ ਗਿਓ ਖੇਲੀ ਖੇਲ ਖੋਪਰੀ ਪਰੀ ਰਹੀ ॥੧੦੨॥
ਲਾਖ ਲਾਖ ਮੋਹਰ ਕੀ ਏਕ ਏਕ ਘੜੀ ਜਾਤਿ, ਕਉਡੀ ਵਟੇ ਮੂੜ੍ਹ ਲਾਈ ਨਹੀਂ ਪਛਤਾਤ ਹੈ।
ਲਾਖ ਲਾਖ ਲਾਲ ਹੀ ਕੋ ਏਕ ਏਕ ਸਾਸ ਬੀਤ, ਨਾਮ ਬਿਨਾਂ ਖੋਇ ਕਰ ਰੋਵੈ ਦਿਨ ਰਾਤ ਹੈ।
ਲਾਖ ਲਾਖ ਰਤਨ ਕੇ ਆਠ ਪਹਰ ਐਵੇਂ ਜਾਇ, ਏਕ ਏਕ ਦਿਨ ਦੁਰਲਭ ਕਿਉਂ ਗਵਾਤਿ ਹੈ।
ਲਾਖ ਲਾਖ ਰਾਜ ਵੱਟੇ ਮਿਲੇ ਨਹਿ ਏਕ ਸਾਹਿ, ਗੁਰਮਤਿ ਨਾਮ ਬਿਨੁ ਆਵਤ ਹੀ ਜਾਤ ਹੈ ॥੧੦੩॥

ਚੌਪਈ-ਸੰਗਤਿ ਜੀ ਸੁਨੀਏ ਵਖਿਆਨਾ। ਪੰਜ ਕਕਾਰ ਰਾਖੋ ਸੰਗਾਨਾ।
ਚਾਰੇ ਕੁਰਹਿਤਾ ਤੇਂ ਸਦ ਬਾਚੋ। ਨਿਤ ਨੇਮ ਮੇਂ ਪੱਕੇ ਰਾਚੋ ॥੧੦੪॥
ਧਰਮ ਕਮਾਈ ਸਦ ਹੀ ਕੀਜੈ। ਦਸਵੰਧ ਗੁਰੂ ਦੁਆਰੇ ਦੀਜੈ।
ਨਾਮ ਵਾਹਿਗੁਰੂ ਜਪੋ ਸਦਾਈ। ਦੁਖ ਗਰੀਬਾਂ ਕੇ ਨਹਿ ਪੁਚਾਈ ॥੧੦੫॥
ਦੁਸ਼ਟਾਂ ਤੋਂ ਨਹਿ ਡਰੋ ਕਦਾਈ। ਸ਼ਸਤਰ ਧਾਰੀ ਸਭ ਬਣੀਐ ਭਾਈ।
ਗੁਰਬਾਣੀ ਕੋ ਕਮਾਵਨ ਕੀਜੈ। ਸ਼ਾਂਤਿ ਰਸ ਅਨੰਦ ਰਿਦੈ ਸੋ ਲੀਜੈ ॥੧੦੬॥
ਸ਼ਸਤਰ ਪਕੜੀਏ ਸਿੰਘ ਸੁਜਾਨਾ। ਰਖਯਾ ਗਰੀਬਨ ਕਰੋ ਮਹਾਨਾ।
ਬੀਰ ਰਸ ਕੀ ਮੌਜ ਸੋ ਮਾਨੋ। ਸ੍ਰੀ ਗੁਰਵਾਕ ਰਿਦੇ ਪਹਿਚਾਨੋ ॥੧੦੭॥

ਪਾ: ੧੦ ॥ ਸਵੈਯਾ–

ਧੰਨ ਜੀਓ ਤਿਹ ਕੋ ਜਗ ਮੈਂ, ਮੁਖ ਤੇ ਹਰਿ ਚਿੱਤ ਮੈਂ ਜੁਧ ਬਿਚਾਰੈ ।
ਦੇਹਿ ਅਨਿੱਤ ਨ ਨਿੱਤ ਰਹੈ, ਜਸ ਨਾਵ ਚੜੈ ਭਵ ਸਾਗਰ ਤਾਰੈ ।
ਧੀਰਜ ਧਾਮ ਬਨਾਇ ਇਹੈ ਤਨ, ਬੁੱਧ ਸੋ ਦੀਪਕ ਜਿਉਂ ਉਜੀਆਰੈ ।
ਗਿਆਨਹਿ ਕੀ ਬਢਨੀ ਮਨੋ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ ॥੧॥

ਸਲੋਕ–ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤ ॥੨॥

ਚੌਪਈ–ਸਚ ਤੇ ਡਟ ਕੇ ਬਣੋ ਬਹਾਦਰ । ਸਤਿਗੁਰ ਹੈ ਅਪਨੇ ਸੰਗ ਹਾਦਰ ।
ਸਤਿਗੁਰ ਹੁਕਮ ਸੁਣਾਇਦਿਨ ਕੀਨੇ । ਬਹੁਤ ਵਾਰ ਮੈਂ ਗਾਇ ਸੋ ਲੀਨੇ ॥੧੦੮॥
ਸੰਗਤਿ ਜੀ ਫਿਰ ਆਵਣ ਨਾਹੀ । ਅਖੀਰੀ ਬਿਨਤੀ ਤੁਝ ਕੋ ਪ੍ਰਾਹੀ ।
ਗੁਰੂ ਕੇ ਹੁਕਮ ਹੁਣ ਤੁਸੀਂ ਕਮਾਵੋ । ਆਗੇ ਸੰਗਤਾਂ ਕੋ ਸਦਾ ਗਾਵੋ ॥੧੦੯॥
ਢਿਲੇ ਰਹੋ ਨਾ, ਬਣੋ ਸਿਆਣੇ । ਸੇਵਾ ਕੀਤੀ ਜਿਵ ਹਰਿ ਭਾਣੇ ।
ਸਤਿਗੁਰ ਹੁਕਮ ਇਉਂ ਜਾਨਾ ਜਾਈ । ਮੁਰਾਲੇ ਫੇਰ ਨ ਆਵਨ ਭਾਈ ॥੧੧੦॥
ਮਿਲ ਕੇ ਗੁਰ ਘਰ ਸੇਵਾ ਕਰੀਓ । ਨਾਮ ਇਸ਼ਨਾਨ ਦਾਨ ਨਾ ਛਰੀਓ ।
ਵਾਹਿਗੁਰੂ ਜੀ ਕਾ ਖਾਲਸਾ ਭਾਈ । ਵਾਹਿਗੁਰੂ ਜੀ ਕੀ ਫਤਹ ਬੁਲਾਈ ॥੧੧੧॥
ਸੰਗਤਿ ਕੇ ਕੰਠ ਰੁਕ ਹੈਂ ਗਏ । ਬਹੁਤ ਪ੍ਰੇਮੀਆਂ ਨੈਣ ਭਰ ਲਏ ।
ਨਿਹਚਾ ਭਯੋ ਨ ਫੇਰ ਸੁ ਆਵੈ । ਅੰਤਰਯਾਮੀ ਤਨ ਤਜ ਜਾਵੈ ॥੧੧੨॥
ਜਹਿ ਜਹਿ ਗਏ ਸਭ ਥਾਂ ਇਉਂ ਭਾਖਾ । ਅੰਤ ਕੇ ਬਚਨ ਕਹੈਂ ਦ੍ਰਿੜ ਰਾਖਾ ।
ਜੋੜ ਮੇਲਾ ਸਮਾਪਤ ਕੀਆ । ਲੰਗਰ ਅਤੁਟ ਵਰਤਿਓ ਸੁਖ ਲੀਆ ॥੧੧੩॥
ਸੰਤ ਪੁਰ ਤੀਨ ਦਿਵਸ ਰਹਿ ਸੁਆਮੀ । ਕਥਾ ਕੀਰਤਨ ਕਰ ਅੰਤ੍ਰਯਾਮੀ ।
ਸਭ ਸੰਗਤਿ ਤੇ ਪਾਇ ਬਿਦਾਈ ਸੰਤ ਭਾਗ ਸਿੰਘ ਜੀ ਕੋ ਸਿਰ ਨਾਈ ॥੧੧੪॥
ਪ੍ਰੇਮ ਤੇ ਆਏ ਭਿੰਡਰਾਂ ਮਾਹੀ । ਰਹੇ ਕਛੁਕ ਦਿਨ ਰਿਦੇ ਅਚਾਹੀ ।
ਸੰਥਾ ਗੁਰੂ ਗ੍ਰੰਥ ਜੀ ਕੀ ਹੋਤੀ । ਮਾਝ ਵਾਰ ਮੇਂ ਕਥਾ ਉਦੋਤੀ ॥੧੧੫॥
ਸ੍ਰੀ ਗੁਰਬਾਣੀ ਸੰਥਾ ਕਰਾਈ । ਅਨੰਦ ਸਾਥਿ ਪੜ੍ਹਤੇ ਸਿੰਘ ਭਾਈ ।
ਇੱਕੀ ਅਰਥ ਕਰਾਇ ਸੋ ਦੀਨੇ । ਬਾਈਵਾਂ ਅਨੁਭਵ ਤੇ ਪ੍ਰਗਟੀਨੇ ॥੧੧੬॥

ਸ੍ਰੀ ਮੁਖਵਾਕ ॥ ਸਲੋਕ ਮ: ੨ ॥

ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥੧॥

# ਪ੍ਰਮਾਰਥ ੨੨–ਅਖੀ ਬਾਝਹੁ ਵੇਖਣਾ

ਸ੍ਰੀ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਸਿਖਾਂ ਦੇ ਤਾਂਈਂ ਉਪਦੇਸ਼ ਕਰਦੇ ਹੈਸਨ। ਇਕ ਸਿੱਖ ਨੇ ਆਣ ਕੇ ਦੀਵਾਨ ਵਿਚ ਬੇਨਤੀ ਕੀਤੀ ਹੇ ਕਰੁਣਾ ਸਿੰਧ ਸਤਿਗੁਰੂ ਜੀ ! ਏਸ ਜੀਵ ਦਾ ਪ੍ਰਮਾਤਮਾ ਨਾਲ ਕੈਸੇ ਮੇਲ ਹੋਵੇ ਜਾਂ ਆਪ ਕਿਰਪਾ ਕਰਕੇ ਮੈਨੂੰ ਸਿਖਯਾ ਬਖਸ਼ੋ। ਸ਼ਿਖ ਦਾ ਪ੍ਰਸ਼ਨ ਸੁਣਕੇ ਸਾਰੀ ਸੰਗਤ ਸੁਨਣ ਦੀ ਚਾਹਵਾਨ ਹੋਈ ਤਾਂ ਸਤਿਗੁਰੂ ਜੀ (ਪਾ: ੨) ਨੇ ਸ੍ਰੀ ਮੁਖਵਾਕ ਉਚਾਰਨ ਕੀਤਾ। (ਸਲੋਕ ਮਹਲਾ ੨)

(੧) ਏਹੁ ਜੀਵ ਅੱਖਾਂ ਦੇ ਦੇਖਣ ਤੋਂ ਬਿਨਾਂ ਹੋਵੇ ਮੰਦ ਦ੍ਰਿਸ਼ਟੀ ਕਰ ਨਾ ਦੇਖੇ। ਪੁਨਾ ਕੰਨਾ ਤੋਂ ਬਿਨਾ ਹੋਵੇ ਕਿਸੇ ਦੀ ਨਿੰਦਾ ਨਾ ਸੁਣੇ। ਪੈਰਾਂ ਦੇ ਚਲਣ ਤੋਂ ਬਿਨਾਂ ਹੋਵੇ ਪਾਪ ਵਲ ਨਾ ਜਾਵੇ। ਹਥਾਂ ਦੇ ਕੰਮ ਕਰਨ ਤੋਂ ਬਿਨਾ ਹੋਵੇ ਬੁਰੇ ਕੰਮ ਨਾ ਕਰੇ। ਜਿਹਬਾ ਦੇ ਬੋਲਣ ਤੋਂ ਬਿਨਾ ਹੋਵੇ, ਦੁਖਦਾਇਕ ਨਾ ਬੋਲੇ। ਇਸ ਪ੍ਰਕਾਰ ਹੁਕਮ ਬੁਝ ਕੇ ਜੀਵਤ ਭਾਵ ਤੋਂ ਮਰਨਾ ਕਰੇ। ਸਤਿਗੁਰ ਦੇਵ ਜੀ ਫੁਰਮਾਂਵਦੇ ਹੈਂ ਤਾਂ ਖਸਮ ਵਾਹਿਗੁਰੂ ਮਾਲਕ ਨਾਲ ਮਿਲਣਾ ਹੋਂਦਾ ਹੈ।

(੨) ਏਨਾਂ ਅਖਾਂ ਨਾਲ ਦੇਖਿਆ ਨਹੀਂ ਜਾਂਦਾ, ਏਨਾਂ ਕੰਨਾਂ ਨਾਲ ਸੁਣਿਆਂ ਨਹੀਂ ਜਾਂਦਾ, ਏਨਾਂ ਪੈਰਾਂ ਨਾਲ ਤਿਸ ਪਾਸ ਚਲਿਆ ਨਹੀਂ ਜਾਂਦਾ, ਇਨਾਂ ਹਥਾਂ ਨਾਲ ਪਕੜਿਆ ਨਹੀਂ ਜਾਦਾ, ਇਸ ਜੀਭ ਨਾਲ ਬੋਲਕੇ ਕਿਹਾ ਨਹੀਂ ਜਾਂਦਾ ਕਿਉਂਕਿ ਅਖਾਂ ਆਦਿ ਦੇ ਵਿਸ਼ੇ ਨਹੀਂ ਹੈ। ਕਿਵੇਂ ਮਿਲੇ ? ਹੁਕਮ ਜੀਵਤ ਭਾਵ ਤੋਂ ਮਰਨ ਦਾ ਹੈ, ਇਸ ਨੂੰ ਪਛਾਣੇ ਤਾਂ ਮਿਲੇ ਹੈ।

ਪ੍ਰਸ਼ਨ–ਤਾਂ ਫੇਰ ਜੜ੍ਹ ਹੋਵੇਗਾ ? ਉਤਰ :–

(੩) ਦ੍ਰਿਸ਼ਟਮਾਨ ਅਖਾਂ ਤੋਂ ਬਿਨਾਂ ਹੈ, ਪਰ ਮਾਯਾ ਬ੍ਰਿਤੀ ਨੇਤਰਾਂ ਨਾਲ ਵੇਖ ਰਿਹਾ ਹੈ, ਸੁਣਦਾ ਹੈ ਬ੍ਰਿਤੀ ਸੇ, ਚਲਦਾ ਹੈ, ਕਰਦਾ ਹੈ, ਬੋਲਦਾ ਹੈ ਤਿਸਦਾ ਇਉਂ ਹੁਕਮ ਹੈ ਜੀਵਤ ਭਾਵ ਸੇ ਮਰਕੇ ਮਿਲੇਗਾ।

(੪) ਨਿਰਗੁਣ ਅਖ ਤੋਂ ਬਗੈਰ ਹੈ, ਸਰਗੁਣ ਰੂਪ ਅਖਾਂ ਨਾਲ ਵੇਖ ਰਿਹਾ ਹੈ, ਸਾਰੇ ਅੰਗ ਐਸੇ ਵਰਤਨੇ, ਐਸੇ ਈਸ਼ਰ ਦਾ ਹੁਕਮ ਪਛਾਣ ਕੇ ਜੀਵਤ ਭਾਵ ਤੋਂ ਮਰੇ ਤਾਂ ਮਿਲੇ ਹੈ।

(੫) ਨਿਰਗੁਣ ਸਰੂਪ ਅਖਾਂ ਤੋਂ ਬਗੈਰ ਹੈ,ਪਰ ਸਾਰਿਆਂ ਦੀਆਂ ਅਖਾਂ ਵਿਚ ਹੋ ਕੇ ਵੇਖ ਰਿਹਾ ਹੈ। ਏਸੇ ਤਰਾਂ ਸੇ ਅੰਗ ਵਰਤਨੇ। ਬਿਆਪਕ ਜਾਣ ਕੇ ਭਾਣਾ ਮੰਨੇ, ਜੀਵਤ ਮਰੇ ਤਾਂ ਮਿਲੇਗਾ।

(੬) ਸਾਖੀ ਚੇਤਨ ਅਖਾਂ ਬਗੈਰ ਹੈ ਪਰ ਸੱਤਾ ਸਫੁਰਤੀ ਨਾਲ ਦੇਖ ਰਿਹਾ ਹੈ, ਸੁਣਦਾ ਹੈ, ਚਲਦਾ ਹੈ, ਕਰਦਾ ਹੈ, ਬੋਲਦਾ ਹੈ, ਸਾਖੀ ਰੂਪ ਨੂੰ ਜਾਣਨ ਲਈ ਜੀਵਤਾ ਮਰੇ, ਹੁਕਮ ਬੁਝੇ ਤਾਂ ਮਿਲੇ ਗਾ।

(੭) ਸੰਸਾਰ ਦਾ ਰੂਪ ਸੁਪਨੇ ਵਤ ਹੈ ਅਖਾਂ ਬਿਨਾ ਹੈ ਪਰ ਸੰਕਲਪ ਦੀਆਂ ਅਖਾਂ ਨਾਲ ਦੇਖਦਾ ਹੈ। ਸਾਰੇ ਅੰਗ ਵਰਤੇ, ਸ਼ੰਕਲਪ ਰੂਪ ਮਿਥਯਾ ਜਗ ਜਾਣੇ, ਹੁਕਮ ਬੁਝੇ, ਜੀਵਤ ਭਾਵ ਤੋਂ ਮਰੇ ਤਾਂ ਹਰੀ ਨਾਲ ਮਿਲੇ ਹੈ।

(੮) ਮਨ ਦਾ ਰੂਪ ਫੁਰਨਾ ਹੈ, ਅਖਾਂ ਬਿਨਾਂ ਹੈ ਪਰ ਸੰਸਕਾਰ ਰੂਪ ਵੇਖ ਰਿਹਾ ਹੈ, ਸਭ ਅੰਗਾਂ ਬਿਨਾ ਕ੍ਰਿਆ ਕਰਦਾ ਹੈ, ਐਸੇ ਮਨ ਦਾ ਜਿਤਣਾ ਇਉਂ ਹੁੰਦਾ ਹੈ, ਜੀਵਤ ਭਾਵ ਤੋਂ ਮਰਣਾ, ਹੁਕਮ ਪਛਾਨ ਕੇ ਮਨ ਜਿੱਤੀਏ, ਅਕਾਲ ਨਾਲ ਮਿਲੀਏ।

(੯) ਮਨ ਮੁਖ ਅਖਾਂ ਬਿਨਾ ਹੈ ਅਸ਼ੁਭ ਦੇਖਣੇ ਕਰਕੇ। ਏਨਾਂ ਦਾ ਮੇਲ ਛਡਣਾ ਹੁਕਮ ਪਛਾਣ ਕੇ ਜੀਵਤ ਭਾਵ ਤੋਂ ਮਰੇ ਤਾਂ ਹਰਿ ਜੀ ਨਾਲ ਮਿਲੇ ਹੈ।

(੧੦) ਮਨਮੁਖ ਅਖਾਂ ਤੋਂ ਬਿਨਾ ਕੀਤੇ ਜਾਣਗੇ ਪਰ ਤਿਆ ਆਦਿ ਦੇਖਣੇ ਦੇ ਦੋਸ਼ੀ ਹੋਣ ਤੇ ਨਿੰਦਾ ਸੁਣਦੇ ਹੈਂ, ਪਾਪਾਂ ਵਲ ਜਾਂਦੇ ਹੈਂ, ਮਾੜੇ ਕੰਮ ਕਰਦੇ ਹੈਂ, ਗੰਦਾ ਵਾਕ ਬੋਲਦੇ ਹੈਂ, ਇਉਂ ਏਨਾਂ ਨੂੰ ਮੰਦ ਕਰਮ ਦੀ ਸਜ਼ਾਇ ਮਿਲੇਗੀ, ਮੰਦ ਕਰਮ ਨਾ ਕਰਨੇ, ਹੁਕਮ ਪਛਾਣੇ, ਜੀਵਤ ਭਾਉ ਤੋਂ ਮਰੇਗਾ ਤਾਂ ਵਾਹਿਗੁਰੂ ਨਾਲ ਮਿਲੇ ਗਾ।

(੧੧) ਗੁਰਮੁਖ ਵੇਖਦੇ ਹੈਂ, ਮਨਮੁਖ ਅੰਧੇ ਹੈਂ, ਗੁਰਮੁਖ ਸੁਣਦੇ ਹੈਂ, ਮਨਮੁਖ ਕੰਨਾਂ ਤੋਂ ਬਿਨਾ ਬੋਲੇ ਹੈਂ, ਨਾਮ ਨਹੀਂ ਸੁਣਦੇ, ਸਾਧ ਸੰਗਤ ਦੇ ਦਰਸ਼ਨ ਨਹੀਂ ਕਰਦੇ। ਪੈਰਾਂ ਨਾਲ ਸੰਗਤਿ ਵਿਚ ਨਹੀਂ ਜਾਂਦੇ ਪਿੰਗਲੇ ਹੈਂ, ਹਥਾਂ ਨਾਲ ਸੇਵਾ ਨਹੀਂ ਕਰਦੇ ਮਨਮੁਖ ਟੁੰਡੇ ਹੈਂ, ਜੀਭ ਨਾਲ ਨਾਮ ਨਹੀਂ ਜਪਦੇ ਗੁੰਗੇ ਹੈਂ, ਗੁਰਮੁਖ ਸੰਗਤ ਦੇਖਦੇ ਸੁਣਦੇ ਚਲਦੇ ਕਰਦੇ ਬੋਲਦੇ ਹੈਂ, ਗੁਰਮੁਖਾਂ ਵਾਂਙੂ ਜੀਵਤ ਭਾਵ ਤੇ ਮਰਕੇ ਹੁਕਮ ਪਛਾਣੇ ਤਾਂ ਅਕਾਲ ਨਾਲ ਜੀਵ ਮਿਲੇ।

(੧੨) ਗੁਰਮੁਖ ਬਾਹਰਲੀਆਂ ਅਖਾਂ ਬਿਨਾ ਸਰੂਪ ਦੇਖਦੇ ਹੈਂ। ਇਉਂ ਜੀਵਤ ਭਾਵ ਤੋਂ ਮਰਕੇ ਹੁਕਮ ਪਛਾਣ ਕੇ ਖਸਮ ਨਾਲ ਮਿਲਦੇ ਹੈਂ।

(੧੩) ਗੁਰਮੁਖ ਮੰਦ ਨਿਗ੍ਹਾ ਨਹੀਂ ਦੇਖਦੇ, ਸੁਣਦੇ, ਚਲਦੇ, ਕਰਦੇ, ਬੋਲਦੇ ਐਸੇ ਜੀਵਤ ਭਾਵ ਤੋਂ ਮਰੇ ਹੈਂ ਤਾਹੀਏ ਹੁਕਮ ਪਛਾਣਿਆਂ ਹੈ, ਮਾਲਕ ਨਾਲ ਮਿਲ ਗਏ ਹੈਂ।

(੧੪) ਗੁਰਮੁਖ ਸ੍ਰੁਤੀ ਸਿਮ੍ਰਿਤੀ ਅਖਾਂ ਨਾਲ ਵੇਖਦੇ ਬੋਲਦੇ ਹੈਂ ਜਾਂ ਵਿਰਾਗ ਬਿਬੇਕ ਨੇਤਰ ਹੈਂ, ਸ਼ਰਧਾ ਵਿਸ਼ਵਾਸ਼ ਕੰਨਾਂ ਸੇ ਸਣਦੇ ਹੈਂ। ਭੈ ਕੇ ਸਾਧਨ ਚਰਨ ਹੈਂ, ਹਥ ਭਾਉ ਪ੍ਰੇਮ ਦੇ ਹੈਂ, ਸੁਰਤਿ ਪ੍ਰੀਤੀ ਜਿਹਬਾ ਸੇ ਬੋਲਦੇ ਹੈਂ, ਇਉਂ ਜੀਵਤ ਭਾਵ ਤੋਂ ਮਰਕੇ ਜਿਨ੍ਹਾਂ ਨੇ ਹੁਕਮ ਗੁਰਮੁਖਾਂ ਦਾ ਪਛਾਣਿਆਂ ਹੈ ਸੋ ਖਸਮ ਨਾਲ ਮਿਲਦੇ ਹੈਂ।

(੧੫) ਸੰਕੇਤੀ :–ਅਖਾਂ ਬਿਨਾ ਵੇਖਣਾ ਕੀ ਹੈ ਕੰਨਾਂ ਬਿਨਾ ਸੁਣਨਾ ਕੀ ਹੈ ਤੇ ਪੈਰਾਂ ਬਿਨਾ ਚਲਣਾ ਕਿਆ ਹੈ ਤੇ ਹਥਾਂ ਬਿਨਾ ਕਰਨਾ ਕੀ ਹੈ ਤੇ ਜੀਭ ਬਿਨਾ ਬੋਲਣਾ ਕੀ ਹੈ ਤੇ ਤੈਸੇ ਹੁਕਮ ਪਛਾਣੇ ਬਿਨਾ ਜੀਵਤ ਭਾਵ ਤੋਂ ਮਰੇ ਬਿਨਾ ਖਸਮ ਨਾਲ ਮੇਲਾ ਕਿਵੇਂ ਹੋਵੇਗਾ ਭਾਵ ਨਹੀਂ ਹੋਣਾ।

(੧੬) ਉਪਦੇਸ਼–ਵੇਖਣ ਦੀ ਸੁਰਤ ਤੋਂ ਰਹਿਤ ਹੋਹੁ। ਸੁਨਣ ਦੀ ਸੁਰਤ ਤੋਂ ਰਹਿਤ ਹੋਹੁ ਭਾਵ ਨਿਰ-ਅਭਿਮਾਨ ਹੋਹੁ, ਜੀਵਤਾ ਮਰੇ ਹੁਕਮ ਪਛਾਣੇ ਤਾਂ ਹਰੀ ਮਿਲੇਗਾ।

(੧੭) ਗਿਆਨਵਾਨ ਅਕ੍ਰਿਆ ਰੂਪ ਹੈ, ਵੇਖਦਾ ਹੋਯਾ ਵੇਖਣ ਤੋਂ ਬਿਨਾ ਹੈ, ਤਿਸ ਦੀ ਬ੍ਰਿਤੀ ਵਿਚ ਦ੍ਵੈਤ ਦਰਸ਼ਨ ਨਾ ਹੋਣੇ ਤੇ ਸੁਣਦਾ ਅਣਸੁਣਦਾ ਹੈ, ਚਲਦਾ ਅਣ-ਚਲਦਾ ਹੈ, ਕਰਦਾ ਅਣ-ਕਰਦਾ ਹੈ, ਬੋਲਦਾ ਅਣਬੋਲਦਾ ਹੈ, ਇਉਂ ਜੀਵਤ ਭਾਵ ਤਂ ਮਰਕੇ ਹੁਕਮ ਪਛਾਣਿਆ ਹੈ ਤਾਂਹੀ ਤਾਂ ਅਕਾਲ ਨਾਲ ਅਭੇਦ ਹੈ।

(੧੮) ਬਾਦਸ਼ਾਹ ਐਸਾ ਚਾਹੀਏ ਪਾ: ੧੦–ਨ ਪਾਓ ਨ ਦਸਤੋ ਨ ਚਸ਼ਮੋ ਜ਼ੁਬਾਂ। ਨ ਹੋਸ਼ੋ ਨ ਹਿੰਮਤ ਨ ਹੈਬਤ ਕਸਾਂ ॥੧੩॥ ਤੀਜੀ ਹਿਕਾਯਤ। ਅਖਾਂ ਬਿਨਾਂ ਵੇਖਣਾ ਪਰ ਇਸਤਰੀ ਦੇਖਣੀ ਮੰਦੀ ਹੈ। ਮੰਦਾ ਬਚਨ ਨਾ ਸੁਨਣਾ। ਪੈਰਾਂ ਕਰਕੇ ਬੁਰੀ ਕਾਰ ਵਲ ਨਾ ਜਾਣਾ। ਹਥਾਂ ਨਾਲ ਬੁਰਾ ਕੰਮ ਤੇ ਵਢੀ ਨਾ ਲੈਣੀ। ਬਦ ਸੁਖਨ ਖੋਟਾ ਬਚਨ ਜੀਭ ਤੋਂ ਨਾ ਬੋਲੇ ਤੇ ਰਿਦੇ ਵਿਚ ਕਿਸੇ ਆਦਮੀ ਦਾ ਭੈ ਨਾ ਹੋਵੇ। ਰਿਦਾ ਵਾਹਿਗੁਰੂ ਦੇ ਭੈ ਵਿਚ ਰਹੇ ਇਉਂ ਜੀਵਤ ਭਾਵ ਤੋਂ ਮਰੇ

ਤਾਂ ਹੁਕਮ ਪਛਾਣੇ ਹਰੀ ਮਿਲੇ ਹੈ।

(੧੯) ਭਿਖਸ਼ੂ ਦੇ ਲੱਖਣ ਮਤਲਬ ਦਾ ਵੇਖਣਾ ਕਰੇ ਭੋਜਨ ਆਂਵਦਾ ਹੈ ਜਾਂ ਨਹੀਂ, ਰੂਪ ਵੇਖਣ ਤੋਂ ਬਿਨਾ ਹੋਵੇ ਤੈਸੇ ਸਾਰੇ ਅੰਗ ਲਾਵਣੇ ਵਧ ਨਾ ਵੇਖੇ ਸੁਣੇ। ਇਉਂ ਜੀਵਤ ਭਾਵ ਤੋਂ ਮਰੇ ਹੁਕਮ ਪਛਾਣੇ ਹਰੀ ਨਾਲ ਨਿਰਦਾਵੇ ਰਿਦੇ ਕਰਕੇ ਜੇ ਰਹੇ ਤਾਂ ਭਿਖਸ਼ੂ ਹੁੰਦਾ ਹੈ।

(੨੦) ਮੇਰਾ ਸਰੂਪ ਕੈਸਾ ਹੈ ? ਅਖਾਂ ਦੇ ਦੇਖਣ ਤੋਂ ਬਿਨਾ ਹੈ ਨਿਰੰਕਾਰ ਹੋਣੇ ਤੇ। ਕੰਨਾਂ ਦੇ ਸੁਨਣ ਤੋਂ ਬਿਨਾ ਹੈ ਬਾਣੀ ਦੇ ਅਵਿਸ਼ੇ ਹੋਣੇ ਤੇ। ਪੈਰਾਂ ਦੇ ਚਲਣ ਤੋਂ ਬਿਨਾ ਹੈ ਵਿਆਪਕ ਹੋਣੇ ਤੇ। ਹਥਾਂ ਦੇ ਪਕੜਨ ਤੋਂ ਬਿਨਾ ਹੈ ਅਗੋਚਰ ਹੋਣੇ ਤੇ। ਜੀਭ ਦੇ ਬੋਲਣ ਤੋਂ ਬਿਨਾ ਹੈ ਅਕੱਥ ਤੇ ਬੇਅੰਤ ਹੋਣੇ ਤੇ, ਐਸੇ ਰੂਪ ਨੂੰ ਕੈਸੇ ਪਾਵਾਂ ? ਹੁਕਮ ਪਛਾਣ ਕੇ, ਜੀਵਤ ਭਾਵ ਤੋਂ ਮਰ ਕੇ, ਮਾਲਕ ਨਾਲ ਮਿਲੇਗਾ।

(੨੧) ਨਿਰਗੁਣ ਸਰੂਪ ਕੈਸਾ ਹੈ ? ਅਖੀਆਂ ਬਿਨਾ ਹੈ ਪਰ ਵੇਖ ਰਿਹਾ ਹੈ। ਕੰਨਾਂ ਬਿਨਾ ਹੈ ਪਰ ਸੁਣ ਰਿਹਾ ਹੈ। ਪੈਰਾਂ ਬਗੈਰ ਹੈ ਨਿਰਗੁਣ ਪਰ ਚਲ ਰਿਹਾ ਹੈ, ਹਥਾਂ ਬਗੈਰ ਹੈ ਨਿਰਗੁਣ ਸਭ ਕੁਛ ਕਰ ਰਿਹਾ ਹੈ। ਜੀਭ ਬਿਨਾ ਹੈ ਪਰ ਬੋਲ ਰਿਹਾ ਹੈ, ਆਪਣੇ ਆਪ ਰੂਪ ਮੇਂ। ਜੀਵਤ ਭਾਵ ਤੋਂ ਮਰਨ ਦਾ ਹੁਕਮ ਪਛਾਣੇ ਇਉਂ ਨਿਰਗੁਣ ਸਰੂਪ ਨਾਲ ਮਿਲ ਜਾਵੇਗਾ।

(੨੨) ਅਨਭਵੀ ਅਰਥ–ਜੋਤੀ ਸਰੂਪ ਦਾ ਪ੍ਰਕਾਸ਼ ਬਾਹਰਲੀਆਂ ਅਖਾਂ ਤੋਂ ਬਿਨਾ ਹੀ ਸੁਧ ਬੁਧੀ ਬ੍ਰਹਮਾ ਕਾਰ ਬ੍ਰਿਤੀ ਸੇ ਦੇਖੀਦਾ ਹੈ। ਅਨਹਦ ਸ਼ਬਦ ਇਕ ਰਸ ਬ੍ਰਹਮ ਕਾ ਨਿਰ ਜਤਨ ਪ੍ਰਵਾਹ ਰੂਪ ਸ਼ਬਦ ਬਾਹਰਲੇ ਕੰਨਾਂ ਤੋਂ ਬਿਨਾ ਹੀ ਸੁਣੀਦਾ ਹੈ। ਗੁਰਵਾਕ ਸਥਿਤੀ ਬ੍ਰਿਤੀ ਤੇ ਸੁਣੀਦਾ ਹੈ, ਸੁਰਤੀ ਦਾ ਰਸਤਾ ਬਿਨਾ ਪੈਰਾਂ ਤੋਂ ਚਲੀਦਾ ਹੈ ਇਕਾਗਰਤਾ ਸੇ। ਆਤਮ ਸਰੂਪ ਗੁਣ ਬਿਨਾ ਹਥਾਂ ਦੇ ਗ੍ਰਹਿਣ ਕਰੀਦਾ ਹੈ ਭਾਵਨਾ ਸੇ। ਧੁਨ ਸ਼ਬਦ ਚਿਤ ਨਾਲ ਵਾਹਿਗੁਰੂ ਮੇਂ ਬਿਰਤੀ ਲਗਾ ਕੇ ਚਿੰਤਨ ਕਰਨਾ ਬਿਨਾ ਜੀਭ ਤੋਂ ਬੋਲੀ ਦਾ ਹੈ। ਇਉਂ ਅਭਿਆਸ ਕਰਕੇ ਸਤਿ ਸੰਗਤ ਮੇਂ ਜੀਵਤ ਭਾਵ ਤੋਂ ਮਰਨਾ ਹੁੰਦਾ ਹੈ ਤਾਂ ਸ੍ਰੀ ਗੁਰੂ ਅੰਗਦ ਜੀ ਉਚਾਰਦੇ ਹੈਂ। ਵਾਹਿਗੁਰੂ ਅੰਤਰਯਾਮੀ ਨਾਲ ਮਿਲਣ ਹੁੰਦਾ ਹੈ ॥੨੨॥

ਸੰਗਤਿ ਸੁਣ ਕੇ ਲਿਵ ਲਗਾਇਕੇ ਸ੍ਰੀ ਗੁਰੂ ਅੰਗਦ ਦੇਵ ਜੀ ਮੇਂ ਬ੍ਰਹਮ ਸਰੂਪ ਭਾਵਨਾ ਕਰ ਕੇ ਨਿਹਾਲ ਭਈ। ਏਹੁ ਅਰਥ ਸ੍ਰੀ ਮਾਨ ਪਰਮ ਪੂਜ ਸੰਤ ਗਿਆਨੀ ਸੁੰਦਰ ਸਿੰਘ ਜੀ ਸਾਹਿਬ ਨੇ ਸਿੰਘਾਂ ਨੂੰ ਪੜ੍ਹਾਏ ਹਨ, ਕਰਤਾਰ ਦਾ ਭਾਣਾ ਏਸ ਤੋਂ ਅਗੇ ਚੌਥੇ ਸਲੋਕ ਦੀ ਸਮਾਪਤੀ ਤਕ ਏਹੁ ਇਕੀਵੀਂ ਕਥਾ ਸੰਤਾਂ ਨੇ ਪੜ੍ਹਾਈ ਹੈ, ਫੇਰ ਨਹੀਂ ਪੜ੍ਹਾਈ। ਐਸੇ ਅਰਥ ਹੋਰ ਬਹੁਤ ਸ਼ਬਦਾਂ ਦੇ ਸੰਤ ਅਨੁਭਵ ਦੇ ਕਰਦੇ ਹੁੰਦੇ ਸੋ ਏਹੁ ਗ੍ਰੰਥ ਵਿਸਥਾਰ ਵਾਲਾ ਅਗੇ ਹੀ ਹੋ ਚੁਕਾ ਹੈ ਏਸ ਲਈ ਨਹੀਂ ਲਿਖੇ। ਜੇ ਸਮਾ ਹੋਯਾ ਵਾਹਿਗੁਰੂ ਦੀ ਰਜ਼ਾਇ ਸੇ ਤਾਂ ਸੰਗਤ ਦੀ ਦ੍ਰਿਸ਼ਟੀ ਗੋਚਰ ਕਿਸੇ ਗੁਰਮੁਖ ਦੇ ਉਦਮ ਨਾਲ ਜੋ ਪ੍ਰੇਮ ਨਾਲ ਪੜ੍ਹਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰ ਲਵੇਗਾ ਤੇ ਚੇਤੇ ਕਰਕੇ ਸੰਗਤਾਂ ਨੂੰ ਨਿਹਾਲ ਕਰੇਗਾ ਆਪ ਕਮਾਵੇਗਾ ਗਰੀਬੀ ਧਾਰ ਕੇ ਪ੍ਰੇਮ ਨਾਲ ਸੰਗਤਾਂ ਨੂੰ ਗੁਰਬਾਣੀ ਅਰਥ ਪੜ੍ਹਾਵੇਗਾ ਸੋ ਜੀਵਨ ਮੁਕਤ ਪੁਰਖ ਸੰਗਤਾਂ ਦੇ ਤਾਂਈ ਮਹਾਂ ਪੁਰਖਾਂ ਦੇ ਅਮੋਲਕ ਬਚਨ ਪ੍ਰਗਟਾਵੇਗਾ, ਮੈਂ ਨੀਚ ਮਸਕੀਨ ਕੀ ਕਰ ਸਕਦਾ ਹਾਂ।

ਵਾਹਿਗੁਰੂ ਜੀ ਕੇ ਖਾਲਸੇ ਦਾ ਗੋਲਾ ਲਾਲਾ–
ਗੁਰਬਚਨ ਸਿੰਘ "ਖਾਲਸਾ" ਸ੍ਰੀ ਅਨੰਦ ਪੁਰ ਵਾਸੀ ॥੧॥

ਸਵੈਯਾ–ਅੰਤਰ ਮਨ ਸੇ ਪੇਖਣਾ ਸ੍ਰੀ ਪ੍ਰਭੁ, ਬਾਹਿਰ ਨੇਤਰਾਂ ਮੇਂ ਭੀ ਹੈ ਸੋਈ।
ਬਿਨ ਕੰਨਾਂ ਸੁਣਨਾ ਇਕ ਸੋ ਮਨ ਮਹਿ, ਬਾਹਿਰ ਤਾਂਹਿ ਕੀ ਸਿਫਤ ਸੁਣੋਈ।
ਪੈਰਾਂ ਬਾਝਹੁ ਚਲਣਾ ਮਨ ਕਰ, ਬਾਹਿਰ ਹਰਿ ਜੂ ਕੀ ਸੰਗਤਿ ਜੋਈ।
ਬਿਨਾ ਹੱਥਾਂ ਕਰਣਾ ਅੰਤਰ ਮਨ ਕਰ, ਬਾਹਜ ਹੱਥ ਮੇਂ ਸੇਵਾ ਭਲੋਈ ॥੧੧੭॥
ਜੀਭੈ ਬਾਝਹੁ ਮਨ ਸੇ ਲਿਵ ਲਾਵਹੁ, ਰਸਨਾ ਤੇ ਕੀਰਤ ਬਾਹਿਰ ਕੀਜੈ।
ਅੰਤਰ ਗਿਆਨ ਸਰੂਪ ਕੋ ਦੇਖਹੁ, ਬਾਹਿਰ ਸ੍ਰੀ ਕਰਤਾਰ ਲਖੀਜੈ।
ਨਿਰਗੁਣ ਮਨ ਸੇ ਉਪਾਸਹੁ ਅੰਤਰ, ਸਰਗੁਣ ਸਤਿਗੁਰ ਰੂਪ ਸੇਵੀਜੈ।
ਅੰਤਰ ਇੰਦਰੇ ਬਿਨਾ ਕਰ ਚੀਤ ਸੇ, ਬਾਹਿਰ ਏਕੋ ਰੂਪ ਦਿਖੀਜੈ ॥੧੧੮॥

ਅੰਤਰ ਬਾਹਿਰ ਭੇਦ ਤੇ ਰਹਿਤ ਹੈ, ਬਿਆਪਕ ਵਾਹਿਗੁਰੂ ਪ੍ਰਕਾਸਾ।
ਮਨੁ ਤਨੁ ਧਨ ਕੋ ਅਰਪ ਕੇ ਸੇਵਹੁ, ਹੁਕਮ ਪਛਾਣੈ ਨਾਮ ਲਿਵ ਲਾਸਾ।
ਸਭ ਕੀ ਰੇਣ ਹੋਇ ਆਪ ਤਿਆਗਹੁ, ਜੀਵਤ ਭਾਵ ਤੇ ਮਰਣ ਕਰਾਸਾ।
ਸ੍ਰੀ ਗੁਰ ਅੰਗਦ ਜੀ ਫੁਰਮਾਵਤ, ਇਉਂ ਮਾਲਕ ਕੋ ਮਿਲੀਐ ਸੁਖ ਰਾਸਾ ॥੧੧੯॥

ਦੋਹਿਰਾ–ਸਤਿਗੁਰ ਕਰ ਉਪਦੇਸ਼ ਕੋ, ਅਨਿਕ ਉਧਾਰੇ ਜੀਵ।
ਮਨ ਗੁਰ ਸਰਣੀ ਪਾਇ ਕੈ, ਕੇਵਲ ਮੁਕਤੀ ਥੀਵ ॥੧੨੦॥

ਚੌਪਈ–ਸੰਥਾ ਚਾਰ ਸਲੋਕ ਕਰਾਏ। ਵਾਰ ਮਾਝ ਕੀ ਕੇ ਪ੍ਰਗਟਾਏ।
ਚੌਥੀ ਪਉੜੀ ਕੀ ਤੁਕ ਏਹੀ। ਕਥਾ ਕਰਾਈ ਸੰਤ ਬਿਦੇਹੀ ॥੧੨੧॥

ਸ੍ਰੀ ਮੁਖ ਵਾਕ–ਸਤਿਗੁਰ ਹਥਿ ਨਿਬੇੜੁ, ਝਗੜੁ ਚੁਕਾਇਆ।
ਕਰਤਾ ਕਰੇ ਸੁ ਹੋਗੁ, ਨ ਚਲੈ ਚਲਾਇਆ ॥੪॥

ਚੌਪਈ–ਆਗੇ ਮਹਾਂ ਪੁਰਖ ਮਮੁ ਪਿਆਰੇ। ਨਹੀਂ ਕਥਾ ਕੋ ਕਰਾ ਉਚਾਰੇ।
ਗੁਰਬਚਨ ਸਿੰਘ ਨੇ ਪੂਰੀ ਕੀਨੀ। ਸੇਵਾ ਸੰਤ ਜੀ ਆਪੇ ਦੀਨੀ ॥੧੨੨॥
ਅਖੰਡ ਪ੍ਰਕਾਸ਼ ਗੁਰਦੁਆਰੇ ਮਾਹੀ। ਸਪਤਾਹਕ ਕਰੀਏ ਇਉਂ ਚਾਹੀ।
ਸੰਗਤਿ ਸੰਗ ਗੁਰਮਤਾ ਕੀਨਾ। ਸ੍ਰੀ ਸੰਤ ਜੀ ਪਰਮ ਪ੍ਰਬੀਨਾ ॥੧੨੩॥
ਸ੍ਰੀ ਗੁਰੂ ਗ੍ਰੰਥ ਸਾਹਿਬ ਮੰਗਵਾਏ। ਰਾਗੀ ਪ੍ਰਚਾਰਕ ਭੀ ਬਹੁ ਆਏ।
ਪਾਠੀ ਛੱਬੀ ਏਹੁ ਭਏ ਹੈ। ਨਾਮੁ ਸੁਣੇ ਜਿਨ ਪਾਠ ਕਏ ਹੈ ॥੧੨੪॥

ਗਿਆਨੀ [੧]ਚੰਨਣ ਸਿੰਘ ਜੀ ਜਾਨੋ। ਗਿਆਨੀ [੨]ਨਰੈਣ ਸਿੰਘ ਪਹਿਚਾਨੋ।
ਅਮਰ ਸਿੰਘ ਜੀ ਪਹਿਲਵਾਨਾ। [੪]ਨਗਿੰਦਰ ਸਿੰਘ ਸੰਗੀ ਬੁਧਵਾਨਾ ॥੧੨੫॥
ਭਾਈ [੫]ਸੁਚਾ ਸਿੰਘ ਮਸਤੂਆਣਾ। [੬]ਲਾਭ ਸਿੰਘ ਲੋਹਟ ਵੱਦੀ ਜਾਣਾ।
[੭]ਬਚਨ ਸਿੰਘ ਕੋਕਰੀ ਵਾਸੀ। [੮]ਤੇਜਾ ਸਿੰਘ ਜੀ ਜਾਨੋ ਖਾਸੀ ॥੧੨੬॥
[੯]ਸੂਬਾ ਸਿੰਘ ਗਿਆਨੀ ਸਰਜਾ। ਦੇਸੀ [੧੦]ਬਚਨ ਸਿੰਘ ਸੰਗ ਗਰਜਾ।
[੧੧]ਬਖਸ਼ੀਸ਼ ਸਿੰਘ ਹੈ ਪਖੋ ਵਾਲਾ। [੧੨]ਮੇਹਰ ਸਿੰਘ ਪੰਡਿਤ ਮਤਿ ਆਲਾ ॥੧੨੭॥
ਸੰਤ [੧੩]ਇੰਦਰ ਸਿੰਘ ਗਿਆਨੀ ਮਹੰਤਾ। ਬਾਵਾ [੧੪]ਦੀਦਾਰ ਸਿੰਘ ਤਪੀ ਬਿਅੰਤਾ।
ਗਿਆਨੀ [੧੫]ਅਜੈਬ ਸਿੰਘ ਬੋਪਾਰਾਏ। [੧੬]ਨਿਰੰਜਨ ਸਿੰਘ ਫੱਕਰ ਸੰਗ ਲਾਏ ॥੧੨੮॥

[17]ਧੰਨਾ ਸਿੰਘ ਮੁਣਾਮਾ ਨਗਰੀ। [18]ਧਰਮ ਸਿੰਘ ਪ੍ਰੇਮੀ ਉਜੱਗਰੀ।
[19]ਕਰਤਾਰ ਸਿੰਘ ਕਸ਼ਮੀਰੀ ਜਾਣੋ। [20]ਇੰਦਰ ਸਿੰਘ ਮੱਲਣ ਰਿਦੇ ਆਣੋ ॥੧੨੯॥
[21]ਹਰੀ ਸਿੰਘ ਜੀ ਪ੍ਰੇਮ ਰੰਗੀਣਾ। [22]ਕਿਸ਼ਨ ਸਿੰਘ ਬਾਬਾ ਮਸਕੀਣਾ।
[23]ਸੰਤ ਮੇਲਾ ਸਿੰਘ ਬੰਗੇ ਵਾਲੇ। [24]ਜਗਤ ਸਿੰਘ ਹਰਿ ਰਸ ਮਤਿ ਵਾਲੇ ॥੧੩੦॥
[25]ਦਇਆ ਸਿੰਘ ਜੀ ਪ੍ਰੇਮ ਮੁਕੰਦਾ। [26]ਸੁੰਦਰ ਸਿੰਘ ਹਕੀਮ ਬਿਲੰਦਾ।
ਏਹੁ ਛੱਬੀ ਪਾਠੀ ਲਖ ਲੀਜੈ। ਜਿਨ ਮਨ ਪ੍ਰੇਮ ਅਖੰਡ ਰਹੀਜੈ ॥੧੩੧॥

ਗੁਰ ਅਰਜਨ ਗੁਰਿਆਈ ਪਾਈ। ਗੁਰ ਪੁਰਬ ਮਨਾਯੋ ਸੁਖ ਦਾਈ।
ਇੱਕੀ ਭਾਦਰੋਂ ਪੰਜ ਸਤੰਬਰ। ਆਸਾ ਵਾਰ ਲਗਾਈ ਮੰਦਰ ॥੧੩੨॥

ਛੱਬੀ ਗੁਰੂ ਗ੍ਰੰਥ ਪ੍ਰਕਾਸੇ। ਛੱਬੀ ਪਾਠੀ ਤਾਬਿਆ ਪਾਸੇ।
ਬਹੁਤਾ ਪ੍ਰਸਾਦਿ ਆਨਿਓ ਹਜ਼ੂਰੀ। ਕਰੀ ਅਰਦਾਸੁ ਆਰੰਭਤਿ ਪੂਰੀ ॥੧੩੩॥
ਸੰਤ ਅਰਦਾਸ ਕਰੀ ਧਰਿ ਭਾਊ। ਨਿਰ ਬਿਘਨ ਸਪਤਾਹਕ ਪਾਠ ਹੋ ਜਾਊ।

ਸਤਿ ਸ੍ਰੀ ਅਕਾਲ ਗਜਾਯੋ। ਵਾਹਿਗੁਰੂ ਕੀ ਫਤੇ ਬੁਲਾਯੋ ॥੧੩੪॥
ਬੈਠੇ ਅਗ੍ਰਜ ਸ੍ਰੀ ਗੁਰ ਗ੍ਰੰਥੰ। ਸੁਣੈ ਛੱਬੀ ਵਾਕ ਰਿਦ ਮੰਥੰ।
ਪਾਠ ਸਪਤਾਹਕ ਕਰੇ ਅਰੰਭਾ। ਸੁਣੈ ਸੰਗਤਾਂ ਹੋਇ ਅਚੰਭਾ ॥੧੩੫॥
ਪ੍ਰਸ਼ਾਦਿ ਵਰਤਾਇ ਸ਼ਰਦਾਈ ਪਿਆਈ। ਦੂਧ ਘ੍ਰਿਤ ਬਹੁਤਾ ਵਰਤਾਈ।
ਲੰਗਰ ਸੋਹਿਣਾ ਚਲੈ ਸਦਾਈ। ਕਈ ਹਜ਼ਾਰ ਸੰਗਤਿ ਤ੍ਰਿਪਤਾਈ ॥੧੩੬॥

ਇਕ ਸੌ ਦੋਇ ਪਤਰੇ ਹਰਿ ਰੋਜਾ। ਕਰ ਹੈ ਪਾਠੀ ਸੁਧ ਰਸੁ ਖੋਜਾ।
ਪ੍ਰਸ਼ਾਦਿ ਭੋਗ ਹਰਿ ਦਿਨ ਕੋ ਲਾਗੈ। ਸਵੇਰੇ ਅਰੰਭ ਕਰੈਂ ਬਡ ਭਾਗੈ ॥੧੩੭॥
ਪਿਛਲੇ ਪਹਿਰ ਦੀਵਾਨ ਸਜਾਈ। ਪ੍ਰਚਾਰ ਕੀਰਤਨ ਕਥਾ ਕਰਾਈ।
ਸਪਤ ਦਿਨ ਇਉਂ ਰੰਗ ਘਨੇਰਾ। ਸਚ ਅਖੰਡ ਪ੍ਰਕਾਸ਼ ਸੋ ਹੇਰਾ ॥੧੩੮॥

ਵੈਰਾਗ ਸਰੂਪ ਸੰਤ ਜੀ ਭਾਖਾ। ਇਸ ਲੋਕ ਵਿਖੇ ਵਿਖ ਜਿਉਂ ਲਾਖਾ।
ਬ੍ਰਹਮਾਦਕ ਪੁਰ ਭੋਗ ਜੋ ਅਹੈ। ਦੇਹਿ ਸੰਗ ਹੋਇ ਤਿਆਗੇ ਇਹੈ ॥੧੩੯॥
ਵਾਸ਼ਨਾ ਤਿਆਗੈ ਜਾਣ ਦੁਖ ਰੂਪਾ। ਤੌ ਇਹੁ ਪਾਵੈ ਸੁਖ ਅਨੂਪਾ।
ਵਿਸ਼ਟਾ ਜਾਨੋ ਭੋਗ ਅਨੰਦਾ। ਕਾਕ ਖਾਇ ਜਿਵ ਸਦ ਹੀ ਗੰਦਾ ॥੧੪੦॥

ਦੋਹਿਰਾ- ਵੈਰਾਗ ਅਪਰ ਜਿਸ ਨਾਮ ਹੈ, ਚਾਰ ਪ੍ਰਕਾਰ ਸੋ ਜਾਨ। ਸਾਰ ਬਸਤ ਇਹੁ ਅਸਾਰ ਜਗ, ਯਤ ਮਾਨ ਇਵ ਗਿਆਨ ॥੧੪੧॥ ਨਿਜ ਚਿੱਤ ਦੋਖ ਨਾਸੇ ਕਿਤੇ, ਕੇਤੇ ਰਿਦੇ ਮਝਾਰ। ਰਹਿੰਦੇ ਦੋਖ ਨਵਿਰਤ ਕੋ,ਯਤਨ ਬਜਤਰੇਕ ਵਿਚਾਰ ॥੧੪੨॥ ਮਨ ਬਿਖਿਆ ਕੀ ਲਾਲਸਾ, ਤਦਪ ਇੰਦਰੇ ਨਿਰੋਧ। ਏਕ ਇੰਦਰੇ ਬੈਰਾਗ ਯਹਿ, ਸਦਾ ਧਾਰੀਏ ਬੋਧ ॥੧੪੩॥ ਲੋਕ ਪ੍ਰਲੋਕ ਕੇ ਵਿਸ਼ੇ ਜੋ, ਤਿਆਗਨ ਕੀ ਸੋ ਚਾਹਿ। ਬਸੀ ਕਾਰ ਬੈਰਾਗ ਸੋ,ਅਪਰ ਚਾਰ ਬਿਧ ਆਹਿ ॥੧੪੪॥ ਬਸੀਕਾਰ ਪ੍ਰਕਾਰ ਤੂੰ, ਇਸ ਕੀ ਰੀਤ ਪਛਾਨ ॥ ਧਨ ਸੁਤ ਤ੍ਰਿਆ ਨਾਸੈ ਜਬੈ, ਧਿਕਾਰੈ ਆਪ ਅਜਾਨ ॥੧੪੫॥ ਜਬ ਪ੍ਰਾਪਤ ਫਿਰ ਬਸ ਹੋਇ, ਰਹੈ ਸੋਊ ਉਲਝਾਇ।

ਮੰਦ ਵਿਰਾਗ ਨ ਕੀਜੀਐ, ਡਾਵਾਂ ਡੋਲੇ ਖਾਇ ॥੧੪੬॥ ਆਯਾ ਬੁੱਲਾ ਪਉਣ ਕਾ, ਚੜ੍ਹਿਆ ਕੱਖ ਅਕਾਸ। ਢਹਿੰਦਾ ਢਹਿੰਦਾ ਢਹਿ ਪਿਆ, ਕੱਖ ਕਖਾਂ ਦੇ ਪਾਸ ॥੧੪੭॥

ਸ੍ਰੀ ਮੁਖ ਵਾਕ

ਫਿਰਦੀ ਫਿਰਦੀ ਦਹਦਸਾ, ਜਲ ਪਰਬਤ ਬਨਰਾਇ।
ਜਿਥੈ ਡਿਠਾ ਮਿਰਤਕੋ, ਇਲ ਬਹਿਠੀ ਆਇ ॥੧॥

ਦੋਹਿਰਾ–ਤੀਬਰ ਕੇ ਲਖਨ ਸੁਣੋ, ਇਸ ਲੋਕ ਮੇਂ ਜੋ ਭੋਗ। ਧਨ ਸੁਤ ਨਾਰੀ ਪਦਾਰਥਾ, ਨਹਿ ਇਛਾ ਕਦੇ ਹੋਗ ॥੧੪੮॥ ਸੁਰਗਾਦਿ ਤੇ ਗਿਰ ਸਭੈ,ਚਲੇ ਆਇ ਜਗ ਜੀਵ। ਤਾਂ ਕੇ ਪ੍ਰਾਪਤ ਭੋਗ ਜੋ, ਨਹਿ ਇੱਛਾ ਮਨ ਥੀਵ ॥੧੪੯॥ ਤੀਬਰ ਤਰ ਇਸ ਨਾਮੁ ਹੈ, ਬਿਰਤਾ ਬੁਧਿ ਸੋ ਪਾਇ। ਤੀਨ ਪ੍ਰਕਾਰ ਕਾ ਏਹੁ ਲਖੋ, ਲੱਖਣ ਕਹੇ ਸੁਣਾਇ ॥੧੫੦॥ ਤਮ ਤੀਬਰ ਤਰ ਜਾਨੀਏ, ਤਨ ਤੇ ਮਨੈ ਉਦਾਸ। ਸਹਿਜ ਵਿਰਾਗ ਪਰ ਨਾਮ ਰਸ, ਮਿਥਯਾ ਸਭ ਜਗ ਭਾਸ ॥੧੫੧॥ ਬਿਬੇਕ ਸਰੂਪ ਏਹੁ ਜਾਨੀਏ, ਨਾਮ ਰੂਪ ਤਨ ਝੂਠ। ਸ਼ੱਤ ਏਕ ਪ੍ਰਮਾਤਮਾ, ਅਸ਼ੱਤ ਜਗਤਿ ਰਸ ਮੂਠ ॥੧੫੨॥

ਸ੍ਰੀ ਗੁਰੂ ਮੁਖਵਾਕ–

ਸਾਧੋ ਇਹੁ ਤਨੁ ਮਿਥਿਆ ਜਾਨੋ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ, ਸ਼ਾਚੋ ਤਾਹਿ ਪਛਾਨੋ ॥

ਦੋਹਿਰਾ–ਪਾਨੀ ਮਾਯਾ ਰਚਤ ਜੋ, ਅਸੱਤ ਜੜ੍ਹ ਦੁਖ ਰੂਪ। ਸਤਿ ਚੇਤਨ ਆਨੰਦ ਹਰਿ, ਦੂਧ ਸਮਾਨ ਅਨੂਪ ॥੧੫੩॥ ਸਾਧੂ ਹੰਸ ਸਮਾਨ ਹੈ, ਤਨ ਮਦ ਪਾਨੀ ਤਿਆਗ। ਦੂਧ ਅਖੰਡ ਸ੍ਵੈ ਜੋਤਿ ਘਨ, ਕਰ ਵਿਚਾਰ ਰਸ ਪਾਗ ॥੧੫੪॥ ਖਟ ਸੰਪਤੀ ਏਕ ਹੀ, ਖਟ ਗੁਣ ਸਾਧਨ ਟੇਕ। ਭਿੰਨ ਭਿੰਨ ਖਟ ਨਹਿ ਲਖੋ, ਸਾਧਨ ਤੀਜਾ ਏਕ ॥੧੫੫॥ ਸਮ ਸਾਧਨ ਏਹੁ ਮੀਤ ਸੁਣ, ਸਰਬ ਵਾਸ਼ਨਾ ਰੋਕ। ਸਦਾ ਨਿਹ ਵਾਸ਼ਨ ਜੋ ਰਹੈ, ਮਨ ਜੀਤੈ ਸੋ ਲੋਕ ॥੧੫੬॥ ਦਸ ਇੰਦਰੇ ਬ੍ਰਿਤ ਊਠਤੀ, ਬਾਹਿਰ ਬਿਸ਼ੈ ਲੋਂ ਜਾਇ। ਤਾਂਕੋ ਰੋਕਨ ਸਦਾ ਹੀ, ਦਮ ਸਾਧਨ ਪ੍ਰਗਟਾਇ ॥੧੫੭॥ ਬਿਖੈ ਬੀਚ ਦ੍ਰਿਸ਼ਟ ਦੋਖ ਹੋਇ, ਤਾਹਿ ਕਹੋ ਉਪਰਾਮ। ਸੁਖ ਦੁਖ ਭੂਖ ਪਿਆਸ ਮੇਂ, ਸਮ ਬ੍ਰਿਤ ਤਿਤਿੱਖਾ ਨਾਮ ॥੧੫੮। ਗੁਰੂ ਗ੍ਰੰਥ ਆਗਿਆ ਵਿਖੈ, ਨਿਸਚਾ ਭਾਉ ਸਮੇਤ। ਮੇਰੇ ਹਿਤ ਗਤਿ ਵਾਕ ਗੁਰ, ਸ਼ਰਧਾ ਮੰਨੇ ਨੇਤ ॥੧੫੯॥ ਏਕਾਗਰ ਚਿਤ ਸਦਿ ਰਹੈ, ਫੁਰਨਾ ਜਗਤ ਨਸਾਇ। ਸਮਾਧਾਨ ਤਾਂਕੋ ਲਖੋ, ਖੱਟ ਸੰਪਤੀ ਗਾਇ ॥੧੬੦॥ ਮੁਕਤੀ ਇੱਛਾ ਇਹੁ ਲਖੋ, ਜਨਮ ਮਰਨ ਸੰਸਾਰ। ਛੂਟਨ ਦੁਖ ਤੇ ਇਸ ਚਹੈ, ਫੇਰ ਨ ਜਨਮ ਸੋ ਧਾਰ ॥੧੬੧॥ ਪਰਮਾ ਨੰਦ ਅਖੰਡ ਸਦ, ਤਾਂ ਕੋ ਲੇਵ ਹੋ ਪਾਇ। ਇਸ ਇੱਛਾ ਕੋ ਕਰਤ ਜੋ, ਮੁਮੋਖੂ ਨਾਮ ਅਲਾਇ ॥੧੬੨॥ ਸ੍ਰਵਣ ਰੂਪ ਪਛਾਨੀਏ, ਸ੍ਰੀ ਗੁਰ ਕੇ ਪ੍ਰਸਾਦਿ। ਅਦੁਤੀ ਬ੍ਰਹਮ ਵਿਖੇ ਵਾਕ ਜੋ, ਤਾਤਪ੍ਰਜ ਨਿਸਚੈ ਆਦਿ ॥੧੬੩॥ ਜੀਵ ਤਰੰਗ ਪਛਾਨੀਏ, ਈਸ ਸਮੁੰਦ ਸਰੂਪ। ਬ੍ਰਹਮ ਜਲ ਅਦ੍ਵੈਤ ਲਖ, ਏਕੋ ਆਪ ਅਨੂਪ ॥੧੬੪॥

ਗੁਰੂ ਵਾਕ–

"ਜਲ ਤੇ ਤਰੰਗ ਤਰੰਗ ਤੇ ਹੈ ਜਲੁ, ਕਹਨ ਸੁਨਨ ਕਉ ਦੂਜਾ।"

ਦੋਹਿਰਾ–ਏਕ ਜਨਾਵਨ ਵਾਕ ਤੇ, ਖਟ ਲਿੰਗ ਦੇ ਪ੍ਰਮਾਨ। ਅਦੁਤੀ ਬ੍ਰਹਮ ਵਿਖੇ ਨੇਸ਼ਠਾ, ਤਾਤ ਪ੍ਰਯ ਵਖਿਆਨ ॥੧੬੫॥ ਐਸੇ ਸ੍ਰਵਣ ਕਰ ਭਲੇ, ਗੁਰੂ ਗ੍ਰੰਥ ਅਪਾਰ। ਏਕੋ ਪ੍ਰਭ ਬਖਾਨ ਹੀ, ਸੁਣ ਕੇ ਸੰਸਾ ਟਾਰ ॥੧੬੬॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਕ।

'ਏਕੈ ਰੇ ਹਰਿ ਏਕੈ ਜਾਨੁ' 'ਕਾਹੇ ਭ੍ਰਮਤ ਹੋ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ' ॥੧॥ 'ਬਨ ਤ੍ਰਿਣ ਪਰਬਤ ਹੈ ਪਾਰਬ੍ਰਹਮੁ ॥'

ਦੋਹਿਰਾ–ਪ੍ਰਮਾਣ ਸੰਸਾ ਨਸ਼ਟ ਕਰ, ਆਤਮਾ ਏਕ ਪਛਾਨ। ਸ੍ਰਵਣ ਰੂਪ ਪਛਾਨ ਕੈ, ਏਕੋ ਹੈ ਹਰਿ ਮਾਨ ॥੧੬੭॥ ਅਦ੍ਵੈਤ ਵਸਤੂ ਯੁਕਤ ਸੇ, ਚਿੰਤਨ ਕਰਨਾ ਮੀਤ। ਭੇਦ ਬਾਧ ਕੀ ਯੁਕਤੀਆਂ, ਇਹੁ ਮੰਨਨ ਕੀ ਰੀਤ ॥੧੬੮॥

ਸ੍ਰੀ ਮੁਖ ਵਾਕ

ਜਿਸ ਕੈ ਭੀਤਰਿ ਹੈ ਅੰਤਰਾ। ਜੈਸੇ ਪਸੁ ਤੈਸੇ ਓਇ ਨਰਾ ॥੧॥

ਸ੍ਰੁਤੀ–ਦੁਤੀਆ ਭਯੰ ਭਵਤੀ

ਦੋਹਿਰਾ–ਭੇਦ ਨਾਸਕੀ ਜੁਗਤ ਦੇ, ਐਸੇ ਭੇਦ ਨਸਾਇ। ਅਭੇਦ ਸਾਧ ਕੀ ਜੁਗਤ ਜੋ, ਏਹੀ ਹਿਰਦੇ ਲਿਆਇ ॥੧੬੯॥

ਸ੍ਰੀ ਮੁਖ ਵਾਕ

"ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ।
ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥੧॥
ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ।
ਸਭ ਗੋਬਿੰਦ ਹੈ ਸਭ ਗੋਬਿੰਦ ਹੈ, ਗੋਬਿੰਦ ਬਿਨੁ ਨਹੀ ਕੋਈ ॥੨॥

ਦੋਹਿਰਾ–ਅਭੇਦ ਸਾਧਕ ਪ੍ਰਮਾਨ ਖਟ, ਲੇਹੁ ਭਲੇ ਪਹਿਚਾਨ। [1]ਅਨੁਮਾਨ ਧੂੰਏ ਤੇ ਅਗਨ ਸਿਧ, ਸੋਈ ਹੈ ਪ੍ਰਮਾਨ ॥੧੭੦॥ [2]ਉਪਮਾਨ ਉਪਮਾ ਦੇਇ ਕੇ, ਗਊ ਰੋਝ ਦਰਸਾਇ। [3]ਸ਼ਬਦ ਯਥਾਰਥ ਪੁਰਖ ਤੋ, ਪਤਾ ਕਿ ਸੁਤ ਜਨਮਾਇ ॥੧੭੧॥ [4]ਅਰਥਾਪਤੀ ਜੋ ਅਰਥ ਤੇ, ਤਨ ਸਥੂਲ ਲੁਕ ਖਾਇ। [5]ਅਨ ਉਪਲੱਬਧੀ ਸਰੋਤ ਜੋ, ਪਰੰਪਰਾ ਦੇਵ ਬਤਾਇ ॥੧੭੨॥ ਪ੍ਰਤੱਖ ਪ੍ਰਮਾਣ ਨੇਤਰੀ ਪਿਖੈ, ਮਨ ਬੁਧ ਸੁਧ ਪਛਾਨ। ਬਿਧਿ ਸੇ ਖਟ ਬੋਧਕ ਅਹੈ, ਮੰਨਣ ਹੋਇ ਸੁਜਾਨ ॥੧੭੩॥ ਨਖੇਧ ਰੂਪ ਤੇ ਜਾਨਵੋ, ਆਤਮ ਸ੍ਵੈ ਪ੍ਰਮਾਣ। ਮੰਨਣ ਕਰ ਸਤਿਗੁਰੂ ਤੇ, ਹੋਵੈ ਪ੍ਰਮੇਯੁ ਕੀ ਹਾਣ ॥੧੭੪॥ ਨਿਧ ਆਸਨ ਕੀ ਬਾਤ ਸੁਣ, ਅਦ੍ਵੈਤ ਜੋ ਸ੍ਰੀ ਅਕਾਲ। ਤੇਲ ਧਾਰ ਵਤ ਬ੍ਰਿਤ ਚਿਤ, ਚਿੰਤਨ ਕਰਨਾ ਭਾਲ ॥੧੭੫॥ ਅੰਨੁ ਵਸਤੁ ਨਹਿ ਚਿਤਵੀਏ, ਕੇਵਲ ਸਰੂਪ ਧਿਆਨ। ਕਾਮਾਦਿਕ ਕਾ ਤਿਆਗ ਕਰ, ਇਕ ਰਸ ਚਿਤ ਭਗਵਾਨ ॥੧੭੬॥ ਦੇਹਾਦਿਕ ਅਨਾਤਮਾ, ਆਤਮ ਬੁਧ ਇਨ ਮਾਹਿ।

ਦ੍ਵੈਤ ਰੂਪ ਸੰਸਾਰ ਕੋ, ਦਰਸ਼ਨ ਸਦਹੀ ਚਾਹਿ ॥੧੭੭॥ ਵਿਜਾਤੀ ਬ੍ਰਿਤ ਇਨ ਕੋ ਲਖੋ, ਤ੍ਰਿਸਕਾਰ ਇਨ ਹੋਇ । ਸਜਾਤੀ ਬ੍ਰਿਤ ਪ੍ਰਵਾਹੁ ਜੋ, ਰੂਪ ਏਹੁ ਸੁਣ ਸੋਇ ॥੧੭੮॥ ਮੈਂ ਬ੍ਰਹਮ ਰਿਦ ਜਾਨਹੀ, ਨਿਰਸੰਸੇ ਰਸ ਲੇਹਿ । ਬ੍ਰਹਮਾਕਾਰ ਬ੍ਰਿਤ ਹੋਇ ਤਬ, ਨਿਧਜਾਸਨ ਪ੍ਰਗਟੇਹਿ ॥੧੭੯॥ ਬਿਪ੍ਰਜੈ ਬੁਧੀ ਨਾਸ ਹੈ, ਹਰਿ ਰਸ ਮਾਤਾ ਜੋਇ । ਪ੍ਰਵਾਹੁ ਬ੍ਰਹਮ ਅਭਿਆਸ ਕਾ, ਤੋਟ ਨ ਕਤਹੂੰ ਹੋਇ ॥੧੮੦॥ ਤ੍ਵੰ ਤਤ ਰੂਪ ਬਖਾਨੀਏ, ਸੂਖਮ ਅਧਿਕ ਵਿਚਾਰ । ਤ੍ਵੰ ਜੀਵ ਕੋ ਨਾਮ ਹੈ, ਤਤ ਈਸ਼ਰ ਰਿਦੇ ਧਾਰ ॥੧੮੧॥ ਮਾਯਾ ਮੇਂ ਆਭਾਸ ਜੋ, ਮਾਯਾ ਕਾ ਅਧਿਸ਼ਟਾਨ । ਚੇਤਨ, ਮਾਯਾ, ਅਭਾਸ ਤਿੰਨ, ਸਮ ਦਾਉ ਕੋ ਈਸਰ ਮਾਨ ॥੧੮੨॥ ਅਵਿੱਦਿਆ ਮੇਂ ਆਭਾਸ ਹੈ, ਅਵਿੱਦਿਆ ਕੋ ਅਧਿਸ਼ਟਾਨ । ਚੇਤਨ ਤੀਨੋ ਮਿਲ ਭਏ, ਜੀਵ ਰੂਪ ਪਹਿਚਾਨ ॥੧੮੩॥ ਕਾਰਣ ਰੂਪ ਮਾਯੋਪਹਿਤ, ਚੇਤਨ ਈਸ਼ਰ ਨਾਮ । ਅੰਤਹਕਰਣੋਪਹਿਤ ਜੋ, ਕਾਰਜ ਰੂਪ ਜੀਉ ਰਾਮ ॥੧੮੪॥ ਮਾਯਾ ਅਬਿਛਿੰਨ ਚੇਤਨ ਜੋਈ, ਈਸ਼ਰ ਤਾਂਕੋ ਮਾਨ । ਅੰਤਹਕਰਣ ਅਵਛਿੰਨ ਜੋ, ਚੇਤਨ ਜੀਵ ਬਖਾਨ ॥੧੮੫॥ ਈਸ਼ਰ ਮੇਂ ਸ਼ਰਬੱਗਤਾ, ਮਾਯਾ ਉਪਾਧਿ ਤਿਆਗ । ਜੀਵ ਮੇਂ ਜੋ ਅਲਪੱਗਤਾ, ਅਵਿਦਿਆ ਤੇ ਭਈ ਜਾਗ ॥੧੮੬॥ ਜਾਗ੍ਰਤ ਸੁਪਨ ਸਖੋਪਤੀ, ਕਾਰਣ ਸੂਖਮ ਥੂਲ । ਅਵਿਦਿਆ ਕਾਰਜ ਜਾਣਕੇ, ਜੀਉ ਤੁਰੀਆ ਪਦ ਮੂਲ ॥੧੮੭॥ ਜਨਮ ਮਰਨ ਹੈ ਦੇਹਿ ਕੋ, ਭੂਖ ਤ੍ਰਿਖਾਦਿਕ ਪ੍ਰਾਨ । ਹਰਖ ਸੋਗ ਮਨ ਕੇ ਧਰਮ, ਸਾਖੀ ਜੀਉ ਪਛਾਨ ॥੧੮੮॥ ਉਤਪਤੀ ਪਾਲਨ ਨਸ਼ਟ, ਮਾਯਾ ਮੇਂ ਤ੍ਰਿਕਾਲ । ਈਸ਼ਰ ਤੁਰੀਆ ਸੁੱਧ ਸਦ, ਨਿੱਤ ਬਿਬੇਕ ਦਇਆਲ ॥੧੮੯॥ ਏਕ ਰੂਪ ਅਸ ਸੁਧ ਹੈ, ਤਾਂ ਮੇਂ ਥਿਰਤਾ ਪਾਇ । ਦੂਖ ਸੰਸਾਰ ਨਿਵਿਰਤ ਕਰ, ਪ੍ਰਮਾਨੰਦ ਫਲ ਆਇ ॥੧੯੦॥ ਵੈਰਾਗ ਆਦਿ ਕਾ ਕਥਨ ਜੋ, ਪਹਿਲੇ ਦਿਨ ਬਖਜਾਨ । ਨਿਹਾਲ ਕਰੀ ਸੰਗਤਿ ਸਕਲ, ਸ੍ਰੀ ਸੰਤ ਭਗਵਾਨ ॥੧੯੧॥ ਦੂਜੇ ਦਿਨ ਧਰਮ ਬਰਨਿਆਂ, ਰਜੋ ਤਮੋ ਤੇ ਹੀਨ । ਸੁਧ ਸਤੋ ਨਿਹਕਾਮਤਾ, ਨਾਮ ਜਪਨ ਧਰਮ ਚੀਨ ॥੧੯੨॥ ਗੁਰੂ ਗ੍ਰੰਥ ਜੀ ਆਗਿਆ, ਜਾਂ ਕਰਣੇ ਕੋ ਹੋਇ । ਪ੍ਰਯੋਜਨ ਸਿਧ ਲੋਕ ਦ੍ਵੈ, ਧਰਮ ਨਾਮ ਜਪ ਸੋਇ ॥੧੯੩॥ ਕਾਹੂ ਫਲ ਕੀ ਇੱਛਾ ਨਹਿ, ਕਰੈ ਦਰਸ ਕੀ ਚਾਹਿ । ਸੇਵਾ ਨਿਸ ਦਿਨ ਪ੍ਰੇਮ ਸੇ, ਕਰੈ ਸੰਗ ਉਤਸ਼ਾਹਿ ॥੧੯੪॥ ਪਰਮ ਪੁੰਨ ਸੰਪਤ ਸਕਲ, ਨਿਸਚੇ ਸੋ ਸੁਭ ਦੇਤ । ਧਰਮ ਜਾਨੀਐ ਤਾਹਿ ਕੋ, ਜੋ ਕਲ ਮਲ ਹਿਰ ਲੇਤ ॥੧੯੫॥ ਚਾਰ ਕੁਰਹਿਤਾਂ ਤਿਆਗਨੀ, ਪੰਜ ਕਕਾਰਨ ਧਾਰ । ਗੁਰਬਾਣੀ ਨਿਸਦਿਨ ਪੜੈ, ਰਿਦੈ ਗਰੀਬੀ ਧਾਰ ॥੧੯੬॥ ਰਿਦੇ ਨਾਮ ਕਰ ਸ਼ਸਤ੍ਰ ਗਹਿ, ਦੁਸ਼ਟਨ ਕੋ ਸੰਘਾਰ । ਸਾਧੂ ਰੱਖਯਾ ਕਰਣ ਕੋ, ਧਰਮ ਖਾਲਸਾ ਧਾਰ ॥੧੯੭॥ ਦੇਗ ਚਲਾਵਨ ਅੰਨ ਕੀ, ਸਭ ਕੋ ਦੇ ਇਕ ਸਾਰ । ਤੇਗ ਪਕੜ ਜਬ ਜੰਗ ਮੇਂ, ਸਨਮੁਖ ਹੋਇ ਲਲਕਾਰ ॥੧੯੮॥ ਇਛਾ ਮਾਤਰ ਕਾ ਵਿਖੈ, ਪੁਨ ਸੁਖ ਸਾਧਨ ਜੋਇ । ਅਰਥ ਕਹਿਤ ਹੈ ਜਗਤ ਮੇਂ, ਜੋ ਜਗ ਸਿਆਨੇ ਲੋਇ ॥੧੯੯॥ ਇੰਦਰੈ ਕਾ

ਜੋ ਬਿਖੈ ਸੋ, ਸੁਖ ਸਾਧਕ ਸੰਬੰਧ। ਕਾਮ ਕਹਾਵੈ ਜਗਤ ਮੇਂ, ਜਾਂਕੀ ਅਧਿਕ ਸੁਗੰਧ ॥੨੦੦॥ ਨਾਸ ਹੋਇ ਅਗਿਆਨ ਕੋ, ਜਾਣ ਗਿਆਨ ਨਿਜ ਰੂਪ। ਜਨਮ ਮਰਨ ਬੰਧਨ ਛੂਟੇ, ਮੋਖੰ ਕਹਿਤ ਅਨੂਪ ॥੨੦੧॥ ਧਰਮਾਦਿਕ ਬਰਨੇ ਭਲੇ, ਸ੍ਰੀ ਸੰਤ ਸੁਖ ਦਾਇ। ਤੀਜੇ ਦਿਨ ਪ੍ਰਚਾਰ ਜੋ, ਸੁਣੋ ਸਭੈ ਚਿਤ ਲਾਇ ॥੨੦੨॥ ਗਿਆਨ ਭੂਮਕਾ ਬਰਨੀਆਂ, ਸੋ ਸੁਣ ਲੇਹੁ ਪਛਾਨ। ਚਿਤ ਅਵਸਥਾ ਨਾਮ ਹੈ, ਜਾਨੋ ਮੀਤ ਮਹਾਨ ॥੨੦੩॥ ਨਿਸ਼ਕਾਮ ਭਗਤੀ ਹਰਿ ਕੀ ਕਰੈ, ਵੈਰਾਗ ਬਿਬੇਕ ਸਮੇਤ। ਖਟ ਸੰਪਤੀ ਮਮੁਛਤਾ,ਸ਼ੁਭ ਇਛਾ ਇਹੁ ਦੇਤ ॥੨੦੪॥ ਗੁਰ ਸਮੀਪ ਤੇ ਜਾਇ ਕੇ, ਲੈ ਉਪਦੇਸ਼ ਕੋ ਧਾਰ। ਸ੍ਰਵਨ ਮੰਨਨ ਤਾਂਕਾ ਕਰੈ,ਦੂਜੀ ਮਜ਼ਲ ਵਿਚਾਰ।੨੦੫। ਨਿਧਿਆਸਨ ਸੰਗ ਚਿਤ ਕੋ, ਸੂਖਮ ਵਸਤ ਕੇ ਯੋਗ। ਗ੍ਰਹਿਣ ਕਰਨ ਕਾ ਨਾਮ ਹੈ, ਤੀਜੀ ਭੂਮਕਾ ਹੋਗ ॥੨੦੬॥ ਕੇਵਲ ਬ੍ਰਹਮ ਸਰੂਪ ਮੇਂ, ਅੰਨ ਵਸਤ ਨਹਿ ਲੇਸ। ਜੀਵ ਈਸ ਅਭੇਦ ਕਾ, ਸਖਿਯਾਤਕਾਰ ਪ੍ਰਵੇਸ ॥੨੦੭॥ ਜਗਤ ਸਭੈ ਸੁਪਨਾ ਲਖੈ, ਬ੍ਰਹਮ ਵਿੱਤ ਹੈ ਨਾਮ। ਚੌਥੀ ਏਹੀ ਭੂਮਕਾ, ਗਿਆਨ ਰੂਪ ਅਭਿਰਾਮ ॥੨੦੮॥ ਸਾਵਿਕਲਪ ਸਮਾਧ ਕੇ, ਅਭਿਆਸ ਸੰਗ ਮਨ ਜੋਇ। ਨਿਰ ਵਿਕਲਪ ਕੀ ਪ੍ਰਾਪਤੀ, ਅਸੰ ਸਕਤ ਪੰਚ ਹੋਇ ॥੨੦੯॥ ਖਾਨ ਪਾਨ ਕੋ ਉਠੈ ਖੁਦ, ਸੁਖੋਪਤ ਜਿਉਂ ਜਗ ਨਾਸ। ਬ੍ਰਹਮ ਵਿਦ ਵਰ ਨਾਮ ਹੈ, ਆਤਮ ਮੇਂ ਪ੍ਰਕਾਸ ॥੨੧੦॥ ਨਿਰ ਵਿਕਲਪ ਅਭਿਆਸ ਤੇ, ਪਦਾਰਥ ਹੋਇ ਅਭਾਵ। ਗਾਢ ਸੁਖੋਪਤ ਜਿਉਂ ਭਯੋ, ਇਸ ਮੇਂ ਜਗ ਪ੍ਰਭਾਵ ॥੨੧੧॥ ਬ੍ਰਹਮ ਵਿਤ ਵਰੀਆਨ ਹੈ, ਗਿਆਨੀ ਜੀਵਨ ਮੁਕਤ। ਸਦਾ ਰੂਪ ਮੇਂ ਥਿਰੁ ਰਹੈ, ਏਕ ਅਚੱਲ ਕੀ ਜੁਗਤ ॥੨੧੨॥ ਜਾਗ੍ਰਤਾਦਿ ਤੇ ਅਤੀਤ ਸਦ, ਭੇਦ ਭਾਵਨਾ ਨਾਹਿ। ਆਪ ਸੇ ਨਾ ਪਰ ਸੋ ਕਬੈ, ਸਮਾਧ ਨ ਛੂਟੈ ਵਾਹਿ ॥੨੧੩॥ ਸ੍ਵਰੂਪਾ ਕਾਰ ਬ੍ਰਿਤੀ ਕਰੀ, ਲਗੀ ਸਮਾਧੀ ਚੀਨ। ਤ੍ਰਿਗੁਣਾਤੀਤ ਤੁਰੀਆ ਸਦਾ, ਤਾ ਮੇਂ ਥਿਰਤਾ ਕੀਨ ॥੨੧੪॥ ਭਾਵ ਅਭਾਵ ਦੁੰਦ ਵਾਦ ਨਹਿ, ਭੇਦ ਨਹੀਂ ਪ੍ਰਤੀਤ। ਜੇ ਕੋਈ ਖਿਲਾਵੇ ਤੌ ਖੁਲਾਇ ਦੇਇ, ਆਪੋਂ ਕਛੂ ਨ ਰੀਤ ॥੨੧੫॥ ਬ੍ਰਹਮ ਵਿਤ ਬਰਿਸਟ ਹੈ, ਜਾਂਕੋ ਨਾਮ ਸੋ ਮੀਤ। ਤੁਰੀਆ ਸਤਵੀਂ ਮਜ਼ਲ ਕੋ, ਬ੍ਰਹਮ ਆਪ ਪ੍ਰਤੀਤ ॥੨੧੬॥ ਬਸ ਅਗਿਆਨ ਕੇ ਜੀਵ ਭਾ, ਭੂਲਿਓ ਆਤਮ ਜੋਤਿ। ਫੇਰ ਗੁਰੂ ਸੇ ਜਾਨਨੇ, ਤਾਹਿ ਗਿਆਨ ਉਦੋਤਿ ॥੨੧੭॥ ਤੀਜੇ ਦਿਨ ਇਉਂ ਗਿਆਨ ਕਹਿ, ਸਭ ਕੋ ਤੋਖ ਨਿਹਾਰ। ਚੌਥੇ ਦਿਨ ਪ੍ਰਚਾਰ ਇਹੁ, ਜੀਵਨ ਮੁਕਤ ਵਿਚਾਰ ॥੨੧੮॥

ਸ੍ਰੀ ਮੁਖਵਾਕ ॥ ਸੁਖਮਨੀ ਮ: ੫ ॥

ਪ੍ਰਭ ਕੀ ਆਗਿਆ ਆਤਮ ਹਿਤਾਵੈ। ਜੀਵਨ ਮੁਕਤਿ ਸੋਊ ਕਹਾਵੈ।
ਤੈਸਾ ਹਰਖੁ ਤੈਸਾ ਉਸੁ ਸੋਗੁ। ਸਦਾ ਅਨੰਦੁ ਤਹ ਨਹੀ ਬਿਓਗੁ।
ਤੈਸਾ ਸੁਵਰਨੁ ਤੈਸੀ ਉਸੁ ਮਾਟੀ। ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ।
ਤੈਸਾ ਮਾਨੁ ਤੈਸਾ ਅਭਿਮਾਨੁ। ਤੈਸਾ ਰੰਕੁ ਤੈਸਾ ਰਾਜਾਨੁ।
ਜੋ ਵਰਤਾਏ ਸਾਈ ਜੁਗਤਿ। ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ।

ਦੋਹਿਰਾ–ਤਤ ਗਿਆਨ ਪ੍ਰਤਾਪ ਤੇ, ਵਾਸ਼ਨਾ ਖੈ ਮਨੋ ਨਾਸ। ਅਤਿਅੰਤ ਸੂਖ ਅਵਰਣ ਖੈ, ਸ੍ਵੈਂ ਜੋਤ ਪ੍ਰਕਾਸ਼ ॥੨੧੯॥ ਪ੍ਰਾਨ ਕਹੂੰ ਨਹਿ ਗਮਨ ਕਰ, ਬਿਆਪਕ ਮਿਲ ਸੋ ਜਾਇ। ਬ੍ਰਹਮਾ ਨੰਦ ਅਪਰੋਖ ਸਦ, ਮਾਣੇ ਰਸ ਦੁਖ ਘਾਇ ॥੨੨੦॥ ਰਿਦੇ ਸਰਬ ਕਾ ਤਿਆਗ ਹੈ, ਨਾ ਲੇਵੈ ਨਹਿ ਦੇਇ। ਅਖੰਡ ਅਨੰਦ ਨਿਮਗਨ ਸਦ, ਤਿਆਗ ਕਹਿਤ ਹੈ ਧੇਇ ॥੨੨੧॥ ਬਾਹਰ ਕ੍ਰਿਆ ਸਭ ਕਰੈ, ਰਿਦੈ ਅਕ੍ਰੈ ਨੀਤ। ਜਗਤ ਉਧਾਰੈ ਸਦ ਸਦਾ, ਧੰਨ ਏਕ ਰਸ ਮੀਤ ॥੨੨੨॥ ਬਿਦੇਹ ਮੁਕਤ ਕਾ ਬਾਹਿਰ ਭੀ, ਤਿਆਗ ਖਾਨ ਪਹਿਰਾਨ। ਅਵਸਥਾ ਏਕੋ ਹੀ ਅਹੈ, ਨੇਇ ਤਿਆਗੁ ਪਹਿਚਾਨ ॥੨੨੩॥ ਅੰਤਰ ਬਾਹਿਰ ਕ੍ਰਿਆ ਜੋ, ਬਿਦੇਹ ਮੁਕਤ ਨਹਿ ਕੀਨ। ਜੀਵਨ ਮੁਕਤ ਅੰਤਰ ਨਹੀਂ, ਬਾਹਰ ਕਰੈ ਪ੍ਰਬੀਨ ॥੨੨੪॥ ਜੀਵਨ ਮੁਕਤਿ ਅਖੰਡ ਮੇਂ, ਆਪ ਤਰੈ ਸੰਸਾਰ। ਤਾਰੈ ਅਨਿਕ ਪ੍ਰਾਣੀਆਂ, ਨਾਮ ਜਪਾਇ ਸੁਖ ਸਾਰ ॥੨੨੫॥ ਜੀਵਤ ਮਰੈ ਜਗੱਤ ਤੇ, ਹੰਗਤਾ ਦ੍ਵੈਤ ਬਿਨਾਸ। ਮਾਯਾ ਮਮਤਾ ਉਦਾਸ ਰਹਿ, ਬ੍ਰਹਮ ਤਾਹਿ ਘਟ ਵਾਸ ॥੨੨੬॥ ਚੌਥੇ ਦਿਨ ਪ੍ਰਚਾਰ ਕਰ, ਸਭ ਕੋ ਕੇ ਪ੍ਰਸੰਨ। ਕੀਰਤਨ ਭਗਤੀ ਕਲੂ ਮੇਂ, ਕਰਤੇ ਸੰਤ ਅਨੰਨ ॥੨੨੭॥ ਪੰਜਵੇਂ ਦਿਨ ਅਗਿਆਨ ਜੋ, ਮਨ ਮੁਖ ਜੀਉ ਕੋ ਹੋਇ। ਮਨ ਬੁਧ ਢਾਪੇ ਅੰਧੇਰ ਜਿਉਂ, ਸਮਝ ਨ ਤਾਂਕੋ ਕੋਇ ॥੨੨੮॥ ਗਿਆਨ ਗੁਰਮੁਖਾਂ ਕੇ ਰਿਦੇ, ਸਦਹੀ ਹੋਤਿ ਅਖੰਡ। ਆਤਮਾ ਪ੍ਰਮ ਆਤਮਾ, ਏਕੋ ਖੰਡ ਬ੍ਰਹਮੰਡ ॥੨੨੯॥ ਮਲਨ ਜੀਉ ਅਗਿਆਨ ਹੈ, ਸੁਧ ਜੀਉ ਹੈ ਗਿਆਨ। ਅਪ੍ਰਬੁਧ ਚੇਤਨ ਹੈ ਏਕ ਕੋ, ਪ੍ਰਬੁਧ ਹੋਇ ਬਿਗਿਆਨ ॥੨੩੦॥ ਅੰਤਹ ਕਰਣ ਅਵਿਛਿੰਨ ਕੋ, ਅਗਿਆਨੀ ਕਹੈ ਲੋਇ। ਅੰਤਹ ਕਰਣ ਕੋ ਮਾਨ ਤਜੁ, ਗਿਆਨੀ ਕਹੀਏ ਸੋਇ ॥੨੩੧॥ ਛੇਵੇਂ ਦਿਨ ਭਗਤੀ ਕਹੀ, ਗੁਰਮਤਿ ਹਿਰਦੇ ਧਾਰ। ਗੁਰ ਪੂਰੇ ਉਪਦੇਸ਼ ਸੁਣ, ਬ੍ਰਹਮ ਸੋ ਨਿਕਟ ਨਿਹਾਰ ॥੨੩੨॥ ਦਾਨਾ ਬਾਨਾ ਕਰਤਾਰ ਹੈ, ਮੰਦ ਸੰਕਲਪ ਤਿਆਗੁ। ਭਉ ਧਰ ਹਿਰਦੇ ਬੈਰਾਗ ਹੋਇ, ਹਰਿ ਖੋਜਨ ਫਿਰ ਲਾਗੁ ॥੨੩੩॥ ਆਰਤ ਹੋ ਭਗਤੀ ਲਗੈ, ਆਰਤ ਭਗਤ ਕਹੰਤ। ਅਰਥਾ ਅਰਥੀ ਕਾਮਨਾ, ਰਖ ਸੇਵੇ ਭਗਵੰਤ ॥੨੩੪॥ ਅਨੰਨ ਭਗਤ ਇਕ ਰਸ ਕਰੈ, ਹਰਿ ਬਿਨ ਅਵਰ ਨ ਕੋਇ। ਬਿਆਪਕ ਵਾਹਿਗੁਰੂ ਇੱਕ, ਜਲ ਥਲ ਮਹੀਅਲ ਸੋਇ ॥੨੩੫॥ ਤਿਆਗੀ ਮਨ ਕੀ ਵਾਸ਼ਨਾ, ਬਹੁੜ ਨ ਉਠ ਹੈ ਕੋਇ। ਜੀਵ ਈਸ ਅਭੇਦ ਲਖ, ਭਗਤ ਗਿਆਨੀ ਹੋਇ ॥੨੩੬॥ ਸਭ ਮੇਰਾ ਪ੍ਰਭੁ ਆਪ ਹੈ, ਆਤਮ ਦੇਉ ਅਪਾਰ। ਇਸ ਭਗਤੀ ਕੋ ਭੇਦ ਜੋ, ਜਾਣੇ ਰਿਦੈ ਮਝਾਰ ॥੨੩੭॥ ਆਠ ਪਹਰ ਬਿਸਰੈ ਨਹੀਂ, ਸਤਿ ਸਰੂਪ ਕੋ ਨਾਮ। ਜੀਉ ਦੇਇ ਕੇ ਪਾਈਐ, ਵਾਹਿਗੁਰੂ ਅਭਿਰਾਮ ॥੨੩੮॥ ਚਿਤ ਸਿਮਰਨ ਤਨ ਮਾਨ ਤਜ, ਰਿਦੇ ਗਰੀਬੀ ਸੋਇ। ਹੋਣ ਨਿਮਾਨਾ ਜਗਤ ਮੇਂ, ਤਬਹੀ ਭਗਤੀ ਹੋਇ ॥੨੩੯॥ ਇਉਂ ਛੇ ਦਿਨ ਪ੍ਰਬੋਧ ਦੇ, ਸੰਗਤਿ ਕਾ ਭਲਾ ਕੀਨਿ। ਸਤਵੇਂ ਦਿਨ ਪਏ ਭੋਗ ਤੇ, ਸੁਣੇ ਸਭੇ ਪ੍ਰਬੀਨ ॥੨੪੦॥ ਸਤਾਈ ਭਾਦੋਂ ਬੁਧ ਵਾਰ, ਗਿਆਰਾਂ ਸਤੰਬਰ ਜਾਨ।

ਆਸਾਵਾਰ ਲਗਾਇ ਕੇ, ਪਾਠ ਸਰਬ ਕਰਵਾਨ ॥੨੪੧॥ ਛੱਬੀ ਪਾਠ ਕੋ ਭੋਗ ਜਬ, ਭਯੋ ਸੋ ਠੀਕ ਤਿਆਰ । ਦੇਗ ਸਵਾ ਸੌ ਕੀ ਸਜੀ, ਰਾਖੀ ਵਿਚ ਦਰਬਾਰ ॥੨੪੨॥ ਛੱਬੀ ਪਾਠੀ ਮਿਲ ਸਭੈ, ਇਕ ਰਸ ਬੋਲਤ ਸਾਰ ਨਾਵੇਂ ਮਹਿਲ ਤੇ ਮੁੰਦਾਵਣੀ, ਰਾਗੁ ਮਾਲਾ ਪੜੀ ਤਾਰ ॥੨੪੩॥ ਸ੍ਰੀ ਜਪੁਜੀ ਕੇ ਪਾਠ ਕਰ, ਨਵੇਂ ਰੁਮਾਲ ਪੁਵਾਇ। ਪੂਜਾ ਕੀਤੀ ਗੁਰੂ ਕੀ, ਸ੍ਰੀ ਸੰਤ ਰਿਦੇ ਭਾਇ ॥੨੪੪॥ ਗੁਰ ਨਾਨਕ ਜੀ ਆਦਿ ਲੈ, ਦਸਮ ਗੁਰੂ ਸ੍ਰੀ ਗ੍ਰੰਥ। ਪੰਜ ਪਿਆਰੇ ਚਾਰ ਸੁਤ, ਚਾਲੀ ਮੁਕਤੇ ਪੰਥ ॥੨੪੫॥ ਕਰ ਅਰਦਾਰ ਸ੍ਰੀ ਅਕਾਲ ਜੀ, ਛੱਬੀ ਪਾਠ ਗਏ ਹੋਇ। ਭੁਲ ਚੂਕ ਸਭ ਬਖਸ਼ਨੀ, ਜੋ ਪਾਠੀਆਂ ਕੀ ਕੋਇ ॥੨੪੬॥ ਨਾਮੁ ਦਾਨੁ ਦੇਣਾ ਭਲਾ, ਭਾਣਾ ਮੰਨਣਦਾਨ। ਸਰਬ ਕਾ ਭਲਾ ਕਰੀਜੀਏ, ਦੇਗ ਭੋਗ ਪ੍ਰਵਾਨ ॥੨੪੭॥ ਕਰ ਅਰਦਾਸ ਸਪਤਾਹਿ ਕੀ, ਛੱਬੀ ਪਾਠ ਜੋ ਕੀਨ। ਵਾਜਾ ਲੇ ਗਾਵਨ ਲਗੇ, ਸ਼ਬਦ ਗੁਰੂ ਰਸੁ ਭੀਨ ॥੨੪੮॥.

ਪਉੜੀ–ਜਿਉ ਮਛੁਲੀ ਵਿਣੁ ਪਾਣੀਐ, ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ, ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ, ਸਨਮੁਖ ਉਠਿ ਧਾਵੈ ॥
ਭਵਰੁ ਲੋਭੀ ਕੁਸਮ ਬਾਸੁਕਾ, ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ, ਦੇਖਿ ਦਰਸੁ ਅਘਾਵੈ ॥੧॥

ਦੋਹਿਰਾ–ਪ੍ਰੇਮ ਰੰਗ ਮੇਂ ਹੋਇ ਕੈ, ਪ੍ਰੇਮ ਨਿਸ਼ਾਨੀ ਭਾਖ।
ਪਰੇ ਮੈਂ ਤੇ ਹੋਵਨਾ, ਪ੍ਰੇਮ ਰੂਪ ਇਹੁ ਲਾਖ ॥੨੪੯॥

–ਸ੍ਰੀ ਮੁਖ ਵਾਕ–

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰ ਧਰੀਜੈ ॥ ਸਿਰ ਦੀਜੈ ਕਾਣਿ ਨ ਕੀਜੈ ॥

ਦੋਹਿਰ–ਆਸ਼ਕ ਨਿਸ਼ਾਨੀ ਅਸ਼ਟ ਹੈ, ਜਾ ਮੇਂ ਪਾਈਐ ਮੀਤ। ਸੋ ਦਸਹੀ ਹਰਿ ਰੂਪ ਮੇਂ, ਰਹੇ ਸਮਾਇ ਸੁ ਪ੍ਰੀਤ ॥੨੫੦॥ [1]ਆਂਖ ਵੀਚ ਜਲ ਵਹਿਤ ਸਦ, ਰਿਦੇ ਉਛਾਲੇ ਸੰਗ। [2]ਠੰਢੇ ਸਾਸ ਵਿਜੋਗ ਮੇਂ, ਚਾਹੈ ਮੇਲ ਸੁਬੰਗ ॥੨੫੧॥ [3]ਰੰਗ ਜ਼ਰਦ ਸਦ ਤਨ ਰਹੇ, [4]ਬੇ ਖਿਆਲ ਸਭ ਹੋਇ। [5]ਬੇ ਸਬਰ ਦੀਦਾਰ ਬਿਨ, [6]ਥੋੜਾ ਸੋਵੈ ਸੋਇ ॥੨੫੨॥ [7]ਥੋੜਾ ਬੋਲਨ ਵੀਚਾਰ ਸੰਗ, [8]ਥੋੜਾ ਖਾਵੈ ਨੀਤ। ਸਭ ਤੇ ਨੀਚ ਲਖ ਆਪ ਕੋ, ਸਭ ਹੈ ਭਲੇ ਪ੍ਰੀਤਤ ॥੨੫੩॥

ਦੋਹਿਰ–ਮਰਨਾ ਵਿਸਰੇ ਜਾਨ ਹੀ, ਸਿਮਰੇ ਜਾਵਨ ਹੋਇ। ਪ੍ਰੇਮ ਰੰਗ ਮੈ ਮਸਤ ਜੋ, ਗੁਰ ਨਾਨਕ ਕਾ ਸੋਇ ॥੨੫੪॥ ਨਾਗਾਂ ਸੰਦੀ ਵਾੜ ਜੇ, ਕੇਹਰੁ ਖੜੇ ਬੁਕੇਨ। ਜੇ ਜਮ ਹੋਵੇ ਪਾਹਰੂ, ਗੁਰ ਸਿਖ ਜਾਇ ਮਿਲੇਨਿ ॥੨੫੫॥

–ਕਬਿੱਤ–

ਸੱਜਨਾ ਦਾ ਜਾਵਨਾ ਵੰਞਾਵਨਾ ਪਿਆਰ ਦਾ, ਲਾਲ ਦਾ ਗੁਵਾਵਨਾ ਤਛਾਵਨਾ ਹੈ ਅੰਗ ਦਾ।
ਸੰਖੀਏ ਦਾ ਖਾਵਨਾ ਤੇ ਨ੍ਹਾਵਨਾ ਹਿਮਾਚਲ ਦਾ, ਸ਼ੇਰ ਦਾ ਖਿਡਾਵਨਾ ਲੜਾਵਨਾ ਭੁਯੰਗ ਦਾ।

ਅੱਗ ਸਿਰ ਚਾਵਨੀ ਤੇ ਦਾਮਨੀ ਝਲਾਵਣੀ ਜੋ, ਅਣੂਹਾ ਮੁਖ ਪਾਵਨਾ ਉਠਾਵਨਾ ਹੈ ਜੰਗ ਦਾ।
ਪਿਆਰਿਆ ਹਮਾਰਿਆ ਜੋ ਗੁਰਾਂ ਨੇ ਵਿਸਾਰਿਆ,
ਸੋ ਹੋ ਰਿਹਾ ਜਹਾਨ ਵਿਚ ਈਨਿਆਂ ਦੇ ਰੰਗ ਦਾ ॥੨੫੭॥

ਚਾਹਤ ਹੈ ਚੰਦ ਨੂੰ ਚਕੋਰ ਸਿਆਮ ਘਨ ਮੋਰ, ਦੀਵੇ ਨੂੰ ਪਤੰਗ ਚੋਰ ਨ੍ਹੇਰ ਵਾਲੀ ਰਾਤ ਜੀ।
ਫੁਲਾਂ ਦੀ ਪ੍ਰੀਤੀ ਭੌਰੇ ਰਖਦੇ ਹੈਂ ਠੀਕ ਜਿਵੇਂ, ਚਕਵੀ ਉਡੀਕ ਦੀ ਪਛਾਣੇ ਪ੍ਰਭਾਤ ਜੀ।
ਮੇਘ ਨੂੰ ਬਬੀਹਾ ਸਪ ਬੀਨ ਮ੍ਰਿਗ ਘੰਡਾ ਹੇੜਾ, ਆਸ਼ਕ ਮਸ਼ੂਕ ਵਾਲੀ ਚਾਹਿਤੇ ਹੈ ਝਾਤ ਜੀ।
ਜਲ ਬਿਨ ਮੀਨ ਜਿਉਂ ਤੜਫਦਾ ਗੁਰਾਂ ਤੋ ਬਿਨਾ,
ਦਰਸ਼ਨ ਸ੍ਵਾਂਤੀ ਬੂੰਦ ਨਾਲ ਦ ਹ [illegible] ਜੀ ॥੨੫੭॥

ਦੋਹਿਰਾ–ਅਬ ਮੈਂ ਗੁਰ ਨਾਨਕ ਚਰਨ, ਸਰਨ ਗਹੀ ਮਨ ਮਾਹਿ। ਨਮੋ ਨਮ ਤਿਸ ਥਾਨ ਕੋ, ਦਸਮੇਸ਼ ਪਗ ਪਾਹਿ ॥੨੫੮॥ ਪ੍ਰੇਮ ਪ੍ਰਵਾਹਿ ਮੇਂ ਹੋਇ ਕੈ, ਗੁਰ ਸਰੂਪ ਮੇਂ ਹੋਇ। ਲਿਵ ਲਾਗੀ ਚੁਪ ਹੋ ਗਏ, ਬੈਠੇ ਸਹਿਜੇ ਸੋਇ ॥੨੫੯॥ ਨਹਿ ਬੋਲੈ ਨਹਿ ਪਿਖੈ ਕਛੁ, ਬਿਆਪਕ ਮੇਂ ਥਿਰ ਪਾਇ। ਅਡੋਲ ਹੋਇ ਮਨੁ ਤਨੁ ਭਿਜੇ, ਰੋਮ ਰੋਮ ਗੁਰ ਧਿਆਇ ॥੨੬੦॥ ਸੰਗਤਿ ਝਬ ਮਿਲ ਸਿੰਘ ਜੋ, ਪ੍ਰਸ਼ਾਦਿ ਬਾਂਟ ਦੀਓ ਮੀਤ। ਲੰਗਰ ਪ੍ਰਸ਼ਾਦਿ ਖੀਰ ਬਹੁ, ਪੰਗਤਿ ਛਕਾਵੈ ਰੀਤ ॥੨੬੧॥ ਸਭ ਸੰਗਤਿ ਭੋਜਨ ਅਚਿਓ, ਅਖੁਟ ਭੰਡਾਰਾ ਨੀਤ। ਪਾਠੀਆਂ ਕੋ ਸਿਰੋਪਾਉ ਦੇ, ਸ਼ੰਤ ਇੰਦਰ ਸਿੰਘ ਪ੍ਰੀਤ ॥੨੬੨॥ ਮਾਯਾ ਕਿਸੇ ਨ ਮੂਲ ਲੇ, ਲੰਗਰ ਮੇਂ ਦਈ ਪਾਇ। ਛੱਬੀ ਸਪਤਾਹਿਕ ਕਰੇ, ਪੰਞੱਤ੍ਰਪਹਿਲੇ ਗਾਇ ॥੨੬੩॥ ਇਕ ਸੌ ਇਕ ਇਉਂ ਪਾਠ ਕਰ, ਸੰਤ ਮਹਾਂ ਉਪਕਾਰ। ਸਪਤਾਹਿਕ ਕਰਨੇ ਸਮੇਂ, ਸੰਗਤਿ ਬਾਨੀ ਪਿਆਰ ॥੨੬੪॥ ਇਕ ਸੌ ਤੇਰਾਂ ਸਿੰਘ ਸਭ, ਮਾਈਆਂ ਮਿਲ ਕੇ ਹੋਇ। ਅੰਮ੍ਰਿਤ ਪਾਨ ਸਭਹੂੰ ਕਰਾ, ਭਏ ਕ੍ਰਿਤਾਰਥ ਸੋਇ ॥੨੬੫॥ ਬਾਬਾ ਜੀ ਖਜਾਨ ਸਿੰਘ, ਸਾਮਾਏ ਦਿਨ ਜਾਹਿ। ਜੋੜ ਮੇਲ ਇਉਂ ਅਧਿਕ ਕਰ, ਨਾਮੁ ਦਾਨੁ ਪ੍ਰਵਾਹਿ ॥੨੬੬॥ ਜੀਵਨ ਮੁਕਤ ਸਦ ਜੀਵਤੇ, ਭਾਉ ਭਗਤ ਰਸ ਲੀਨ। ਧੰਨ ਬਾਬਾ ਖਜਾਨ ਸਿੰਘ, ਬ੍ਰਹਮਾ ਨੰਦ ਮੇਂ ਲੀਨ ॥੨੬੭॥ ਸੰਤ ਵਾਹਿਗੁਰੂ ਮੇਂ ਜੁੜੇ, ਤਨ ਕੀ ਸੁੱਧ ਨ ਕੋਇ। ਸ੍ਰੀ ਗੁਰੂ ਗ੍ਰੰਥ ਹਜੂਰ ਹੀ, ਬੈਸੇ ਇਕ ਰਸ ਹੋਇ ॥੨੬੮॥ ਅਖੰਡ ਪ੍ਰਕਾਸ਼ ਰਸ ਲੀਨ ਹੈ, ਜੋਤਿ ਅਖੰਡ ਬਿਰਾਜ। ਅਕੱਥ ਕਥਾ ਰਸ ਪਾਇਆ, ਨਮੋ ਸੰਤ ਮਹਾਰਾਜ ॥੨੬੯॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਪਿੰਡਾਂ ਵਿਚ ਪ੍ਰਚਾਰ ਤੇ ਮੁਰਾਲੇ ਜਾਵਨ ਇਕੀਵੀਂ ਕਥਾ ਮਾਝ ਵਾਰ ਤਕ ਹੋਈ, ਇਕੀ ਅਰਥ, ਸਪਤਾਹਿਕ ਛੱਬੀ ਸਾਰੇ ਇਕ ਸੌ ਇਕ ਹੋਵਨ ਪ੍ਰਸੰਗ ਬਰਨਨੰ ਨਾਮ ਸੈਂਤਾਲੀਵਾਂ ਧਿਆਇ ਸੰਪੂਰਣੰ ॥੪੭॥

—o—

# ਅਕਾਲ ਮੰਨਨ ਗੁਰੂ ਅਗੰਮ, ਗੁਰਮਤਿ ਯੋਗ, ਬਾਣੀ ਪ੍ਰੇਮ, ਸਾਧ ਸੰਗ ਮਹਿਮਾਂ, ਕੁਟੀਆ ਰਚਨ, ਗੁਰਪੁਰਬ ਮਨਾਵਨਿ, ਸੰਤ ਰੀਤੀ

ਦੋਹਿਰਾ–ਅੰਤ ਸਮਾ ਮਾਨਸ ਜਨਮ, ਸਤਿਗੁਰ ਹੋਹੁ ਸਹਾਇ ।
ਚੌਰਾਸੀ ਲੱਖ ਜੋਨ ਤੇ, ਨਾਮ ਜਪਾਇ ਛੁਡਾਇ ॥੧॥

ਚੌਪਈ–ਸੰਤਾਂ ਕੀ ਆਯੂ ਸੰਤਾਲੀ । ਸਾਲ ਮੇਂ ਆਈ ਛਿਆਸੀ ਭਾਲੀ ।
ਸਾਲ ਅਖੀਰੀ ਕਰੋ ਦਿਦਾਰਾ । ਉਮਰ ਏਤਨੀ ਲੇਹੁ ਨਿਹਾਰਾ ॥੨॥

ਸਮਾਧ ਤੇ ਉਠੇ ਸੰਤ ਅਬਿਨਾਸੀ । ਅੰਮ੍ਰਿਤ ਵੇਲੇ ਇਸ਼ਨਾਨ ਕਰਾਸੀ ।
ਸਿਮਰਨ ਵਾਹਿਗੁਰੂ ਰਸ ਲੀਆ । ਗੁਰਬਾਣੀ ਪਾਠ ਸਦਾ ਜਿਉਂ ਕੀਆ ॥੩॥

ਕੀਰਤਨ ਗੁਰੂਦੁਆਰੇ ਹੋਆ । ਸੰਤ ਕਥਾ ਸੁਣਾਈ ਲੋਆ ।
ਸੰਗਤਿ ਵਿਦਿਆ ਹੋਈ ਸਾਰੀ । ਲੰਗਰ ਛਕ ਬਹੁ ਜਸੰ ਉਚਾਰੀ ॥੪॥

ਸੰਤ ਇਕਾਂਤ ਬੈਠੇ ਪਿਖ ਭਾਈ । ਹਰੀ ਸਿੰਘ ਪ੍ਰੇਮੀ ਗਯੋ ਆਈ ।
ਬਿਨਤੀ ਕਰੀ ਸੰਤ ਜੀ ਸੁਨੀਏ । ਮੇਰੀ ਇੱਛਾ ਪੂਰਕ ਬਨੀਏ ॥੫॥

ਸੁਣਾਵੋ ਭਾਈ ਹਰੀ ਸਿੰਘ ਜੀਓ । ਅੰਤ ਸਮੇਂ ਮੋਹਿ ਦਰਸ਼ਨ ਦਾਓ ।
ਪਾਸ ਹੋਵੇ ਜਬ ਮੈਂ ਤਨ ਤਜਹੂੰ । ਏਹੋ ਇੱਛਾ ਬਿਨਤੀ ਸਜਹੂੰ ॥੬॥

ਸੰਤਾਂ ਕਿਹਾ ਸੁਣੋ ਤੁਮ ਭਾਈ । ਸੂਖਮ ਰੂਪ ਕੈ ਪ੍ਰਤੱਖ ਮੈਂ ਆਈ ।
ਹਰੀ ਸਿੰਘ ਕਹਿ ਜਿਵ ਹੁਣ ਬੈਸੇ । ਅੰਤ ਸਮੇਂ ਮਮ ਆਵਹੁ ਤੈਸੇ ॥੭॥

ਸੰਤ ਬੋਲੇ ਸੁਣ ਮੀਤ ਪਿਆਰੇ । ਔਖੀ ਏਹੁ ਗਲ ਲੇਹੁ ਨਿਹਾਰੇ ।
ਏਹ ਦੇਹੀ ਤਾਂ ਛੇਤੀ ਕਾਦੇਂ । ਪਹਿਲੇ ਹਮ ਤੁਮ ਤੇ ਹੋ ਛਾਡੇਂ ॥੮॥

ਛਿਆਸੀ ਆਂ ਸਾਲ ਨ ਭੁਲੀਂ ਪਿਆਰੇ । ਸੰਤਾਲੀ ਸਾਲ ਹੈ ਉਮਰ ਨਿਹਾਰੇ ।
ਹਰੀ ਸਿੰਘ ਤੂੰ ਸਦ ਹੀ ਸੰਗਾ । ਪਹਿਲੇ ਮੈਂ ਤਨ ਤਜੋਂ ਉਮੰਗਾ ॥੯॥

ਸੁਣ ਕੇ ਹਰੀ ਸਿੰਘ ਸਚ ਮਾਨਾ । ਬੰਦਨਾ ਕਰ ਰੋਡਿਆਂ ਪਿਆਨਾ ।
ਸੰਤਾਂ ਭਿੰਡਰੀਂ ਸੇਵਾ ਕੀਤੀ । ਗੁਰਦੁਆਰੇ ਰਹੇ ਰਸ ਮੇਂ ਪ੍ਰੀਤੀ ॥੧੦॥

ਭਿੰਡਰਾਂ ਤੇ ਧਰਮ ਕੋਟ ਕੋ ਆਏ । ਫਿਰ ਨ ਭਿੰਡਰੀਂ ਫੇਰਾ ਪਾਏ ।
ਕਰ ਪ੍ਰਚਾਰ ਕੀਰਤਨ ਗਾਯਾ । ਸੰਗਤਾਂ ਕੋ ਉਤਸ਼ਾਹ ਬਢਾਯਾ ॥੧੧॥

ਪਉੜੀ–ਗੁਰ ਸਿਖਹੁ ਗੁਰ ਸਿੱਖ ਹੈ, ਪੀਰ ਪੀਰਹੁ ਕੋਈ ॥
ਸ਼ਬਦ ਸੁਰਤਿ ਚੇਲਾ ਗੁਰੂ, ਪ੍ਰਮੇਸਰ ਸੋਈ ॥
ਦਰਸ਼ਨ ਦਿਸ਼ਟ ਧਿਆਨ ਧਰ, ਗੁਰ ਮੂਰਤਿ ਹੋਈ ॥
ਸ਼ਬਦ ਸੁਰਤਿ ਕਰਿ ਕੀਰਤਨ, ਸਤਿ ਸੰਗ ਵਿਲੋਈ ॥
ਵਾਹਿਗੁਰੂ ਗੁਰ ਮੰਤ੍ਰ ਹੈ, ਜਪੁ ਹਉਮੈ ਖੋਈ ॥
ਆਪ ਗਵਾਏ ਆਪ ਹੈ, ਗੁਣ ਗੁਣੀ ਪਰੋਈ ॥੨॥੧੩॥

ਨਿਰੰਕਾਰ ਆਕਾਰ ਕਰ, ਜੋਤਿ ਸਰੂਪ ਅਨੂਪ ਦਿਖਾਯਾ ॥
ਵੇਦ 'ਕਤੇਬ ਅਗੋਚਰਾ, ਵਾਹਿਗੁਰੂ ਗੁਰ ਸ਼ਬਦ ਸੁਣਾਯਾ ॥
ਚਾਰ ਵਰਣ ਚਾਰ ਮਜ਼ਹਬਾ, ਚਰਣ ਕਵਲ ਸਰਣਾਗਤਿ ਆਯਾ ॥
ਪਾਰਸ ਪਰਸ ਅਪਰਸ ਜਗ, ਅਸ਼ਟ ਧਾਂਤ ਇਕ ਧਾਂਤ ਕਰਾਯਾ ॥
ਪੈਰੀਂ ਪਾਇ ਨਿਵਾਇ ਕੇ, ਹਉਮੈ ਰੋਗ ਅਸਾਧ ਮਿਟਾਯਾ ॥
ਹੁਕਮ ਰਜਾਈ ਚਲਣਾ, ਗੁਰਮੁਖ ਗਾਡੀ ਰਾਹੁ ਚਲਾਯਾ ॥
ਪੂਰੇ ਪੂਰਾ ਥਾਟ ਬਣਾਯਾ ॥੧੭॥੧੨॥
ਹਰਿ ਸਚੇ ਤਖਤ ਰਚਾਇਆ, ਸਤਿ ਸੰਗਤਿ ਮੇਲਾ ।
ਨਾਨਕ ਨਿਰਭਉ ਨਿਰੰਕਾਰ, ਵਿਚ ਸਿਧਾਂ ਖੇਲਾ ॥
ਗੁਰ ਸਿਮਰ ਮਨਾਈ ਕਾਲਕਾ, ਖੰਡੇ ਕੀ ਵੇਲਾ ॥
ਪੀਓ ਪਾਹੁਲ ਖੰਡ ਧਾਰ, ਹੁਇ ਜਨਮ ਸੁਹੇਲਾ ॥
ਸੰਗਤਿ ਕੀਨੀ ਖਾਲਸਾ, ਮਨ ਮੁਖੀ ਦੁਹੇਲਾ ॥
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ ॥੧॥੪੧॥

ਚੌਪਈ–ਭਾਈ ਗੁਰਦਾਸ ਕੀ ਬਾਨੀ ਗਾਈ । ਇਕ ਸਿੰਘ ਨੇ ਬਿਨਤੀ ਗਾਈ ।
ਕਾਲਕਾ ਗੁਰ ਦਸਮੇਂ ਹੈ ਮਨਾਈ । ਤਬ ਸੰਤ ਜੀ ਗਿਰਾ ਅਲਾਈ ॥੧੨॥
ਮਨਾਈ ਵਾਕ ਹੈ ਮੰਨਾਵਣ ਹਾਰਾ । ਕਾਲ ਨਾਮ ਮਹਾਂ ਕਾਲ ਵਿਚਾਰਾ ।
ਸਿਮਰਤ ਗੁਰ ਸ੍ਰੀ ਅਕਾਲ ਅਪਾਰਾ । ਖੰਡੇ ਵੇਲੇ ਏ ਜਾਪ ਉਚਾਰਾ ॥੧੩॥

ਪਾਤਸ਼ਾਹੀ ੧੦ ॥

ਅਕਾਲ ਪੁਰਖ ਕੀ ਰਛਿਆ ਹਮ ਨੈ । ਸਰਬ ਲੋਹ ਕੀ ਰਛਿਆ ਹਮਨੈ ।
ਸਰਬ ਕਾਲ ਜੀ ਦੀ ਰਛਿਆ ਹਮ ਨੈ । ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ।

ਯਥਾ- ਆਪਿ ਕਰਤ ਸਭ ਜਗ ਕੋ ਕਾਲਾ । ਤਾਂਤੇ ਕਾਲ ਨਾਮ ਜਗ ਡਾਲਾ ॥੧॥

ਸਵੈਯਾ–ਕਾਲ ਹੀ ਪਾਇ ਭਯੋ ਭਗਵਾਨ ਸੁ, ਜਾਗਤ ਜਾਂ ਜਗ ਜਾਂਕੀ ਕਲਾ ਹੈ ।
ਕਾਲ ਹੀ ਪਾਇ ਭਯੋ ਬ੍ਰਹਮਾ ਸ਼ਿਵ, ਕਾਲ ਹੀ ਪਾਇ ਭਯੋ ਜੁਗੀਆ ਹੈ ।
ਕਾਲ ਹੀ ਪਾਇ ਸੁਰਾ ਸੁਰ ਗੰਧ੍ਰਬ, ਜੱਛ ਭੁਜੰਗ ਦਿਸਾ ਬਿਦਿਸਾ ਹੈ ।
ਔਰ ਸੁ ਕਾਲ ਸਭੈ ਬਸ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ ॥੧॥

ਚੌਪਈ–ਸ੍ਰੀ ਕਾਲ ਕਾ ਮਨਾਵਨ ਕੀਆ । ਕਰਣ ਹਾਰ ਜੋ ਕਰਤਾ ਥੀਆ ।
ਲੈ ਕਰਿ ਹੀ ਜੋ ਕੁਲ ਸੰਸਾਰਾ । ਕਰ ਹੀ ਪਾਲਨਾ ਦੇਇ ਅਹਾਰਾ ॥੧੪॥
ਆਪ ਅਕਾਲ ਜਗ ਕੋ ਕਰ ਕਾਲਾ । ਤਿਸ ਕਾਲਕਾ ਮਨਾਈ ਭਯੋ ਘਾਲਾ ।
ਗੁਰ ਦਸਮੇਸ ਅਕਾਲ ਹੈ ਆਪੇ । ਅਪਨੀ ਕੁਦਰਤਿ ਆਪੇ ਥਾਪੇ ॥੧੫॥
ਅਪਨੀ ਸਮਰਥਾ ਆਪ ਹੀ ਜਾਨੈ । ਚੇਤਨ ਸੱਤਾ ਤੇ ਜਗਤ ਜੀਵਾਨੈ ।
ਗਿਆਨ ਸਰੂਪ ਨਿਰੰਕਾਰ ਧਰਾਯਾ । ਗੁਰੂ ਗੋਬਿੰਦ ਸਿੰਘ ਜੋਤਿ ਪ੍ਰਗਟਾਯਾ ॥੧੬॥
ਆਪੇ ਗੁਰੂ ਆਪੇ ਅਕਾਲਾ । ਆਪੇ ਸਿੱਖ ਆਪੇ ਕ੍ਰਿਪਾਲਾ ।
ਸ੍ਵੰ ਜੋਤਿ ਅਖੰਡ ਗੁਰ ਮੇਰਾ । ਗੁਰ ਦਸਮੇਸ਼ ਕਾ ਮੈਂ ਹਾਂ ਚੇਰਾ ॥੧੭॥

ਸੰਗਤਿ ਸੁਣ ਕੈ ਆਨੰਦ ਹੋਈ। ਇਕਵੰਜਾ ਸਿੰਘ ਸੁਧਾ ਅਚੋਈ।
ਤੀਨ ਦਿਨ ਰਹਿ ਕਰ ਪ੍ਰਚਾਰਾ। ਸੰਗਤਿ ਕੇ ਸੰਸੇ ਨਿਰਵਾਰਾ ॥੧੮॥
ਧਰਮ ਕੋਟ ਤੇ ਮਲਕ ਸੋ ਆਏ। ਕਈ ਦਿਨ ਪ੍ਰਚਾਰ ਕਰਾਏ।
ਗੁਰ ਨਾਨਕ ਕੇ ਪ੍ਰੇਮ ਪ੍ਰਸੰਗਾ। ਸੰਗਤਿ ਸੁਨਾਏ ਧਰੇ ਉਮੰਗਾ ॥੧੯॥
ਅੱਸੂ ਵਦੀ ਦਸਮੀਂ ਦਿਨ ਮਾਂਹੀ। ਜੋਤੀ ਜੋਤ ਸਮਾਏ ਪੁਰਬ ਜਾਂਹੀ।
ਸਤਿਗੁਰ ਨਾਨਕ ਸਦਾ ਅਜੋਨੀ। ਅਬਿਨਾਸੀ ਅਖੰਡ ਆਮੋਨੀ ॥੨੦॥

ਕਬਿੱਤ–

ਕੋਟਿਨ ਕੋਟਾਨ ਧਿਆਨ ਦ੍ਰਿਸ਼ਟ ਦਰਸੁ ਮਿਲ, ਅਤਿ ਅਸਚਰਜਮੈ ਹੇਰਤ ਹਿਰਾਏ ਹੈਂ।
ਕੋਟਿਨ ਕੋਟਾਨ ਗਿਆਨ ਸ਼ਬਦ ਸੁਰਤ ਮਿਲ, ਮਹਿਮਾ ਮਹਾਤਮ ਨ ਅਲਖ ਲਖਾਏ ਹੈਂ।
ਤਿਲ ਕੀ ਅਤੁਲ ਸੋਭਾ ਤੁਲ ਨਹੀਂ ਤੁਲਾ ਧਾਰ, ਪਾਰ ਕੈ ਅਪਾਰ ਨ ਅਨੰਤ ਅੰਤ ਪਾਏ ਹੈਂ।
ਕੋਟਿਨ ਕੋਟਾਨ ਚੰਦਰ ਭਾਨ ਜੋਤ ਕੋ ਉਦੋਤ, ਹੋਤ ਬਲਿਹਾਰ ਬਾਰੰ ਬਾਰ ਨ ਅਘਾਏ ਹੈਂ ॥੨੬੯॥
ਕੋਟਿਨ ਬ੍ਰਹਮਾਂਡ ਜਾਂਕੇ ਏਕ ਰੋਮ ਅਗ੍ਰ ਭਾਗ, ਪੂਰਨ ਪ੍ਰਗਾਸ ਤਾਸ ਕਹਾਂ ਧੌ ਸਮਾਵਈ।
ਜਾਂਕੇ ਏਕ ਤਿਲ ਕੋ ਮਹਾਤਮ ਅਗਾਧ ਬੋਧ, ਪੂਰਨ ਬ੍ਰਹਮ ਜੋਤ ਕੈਸੇ ਕਹਿ ਆਵਈ।
ਜਾ ਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ, ਸ਼ਬਦ ਬਿਬੇਕ ਏਕ ਜੀਹ ਕੈਸੇ ਗਾਵਈ।
ਪੂਰਨ ਬ੍ਰਹਮ ਗੁਰ ਮਹਿਮਾ ਅਕੱਥ ਕਥਾ, ਨੇਤ ਨੇਤ ਨੇਤ ਨਮੋ ਨਮੋ ਕਰ ਆਵਈ ॥੨੭੦॥

ਚੌਪਈ–ਭਾਈ ਕੀ ਬਾਨੀ ਇਉਂ ਗਾਈ। ਗੁਰ ਨਾਨਕ ਜੀ ਸਦਾ ਸਹਾਈ।
ਤਹਿ ਤੇ ਕੀਨੋ ਗਮਨ ਬਹੋਰੀ। ਸ੍ਰੀ ਸੰਤ ਜੀ ਪ੍ਰੇਮ ਕੋ ਜੋਰੀ ॥੨੧॥
ਆਏ ਚਲ ਚੀਮਨੇ ਨਗਰਾ। ਪ੍ਰੇਮ ਸਾਧ ਸੇਵੀ ਪਿੰਡ ਸਗਰਾ।
ਲਾਇ ਦੀਵਾਨ ਕਰਾ ਪ੍ਰਚਾਰਾ। ਜੋਗੀ ਐਸੇ ਬਣੋ ਉਦਾਰਾ ॥੨੨॥

ਗਉੜੀ ਮਹਲਾ ੫ ॥

ਜੋਗ ਜੁਗਤਿ ਸੁਨਿ ਆਇਓ ਗੁਰ ਤੇ। ਮੋਕਉ ਸਤਿਗੁਰ ਸਬਦੁ ਬੁਝਾਇਓ ॥੧॥ ਰਹਾਉ॥ ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ,ਨਿਮਖ ਨਿਮਖ ਨਮਸਕਾਰਾ॥ ਦੀਖਿਆ ਗੁਰ ਕੀ ਮੁੰਦ੍ਰਾ ਕਾਨੀ, ਦ੍ਰਿੜਿਓ ਏਕੁ ਨਿਰੰਕਾਰਾ ॥੧॥ ਪੰਚ ਚੇਲੇ ਮਿਲਿ ਭਏ ਇਕਤ੍ਰਾ, ਏਕਸੁ ਕੈ ਵਸਿ ਕੀਏ ॥ ਦਸ ਬੈਰਾਗਨਿ ਆਗਿਆਕਾਰੀ, ਤਬ ਨਿਰਮਲ ਜੋਗੀ ਥੀਏ॥ ੨ ॥ ਭਰਮੁ ਜਰਾਇ ਚਰਾਈ ਬਿਭੂਤਾ, ਪੰਥੁ ਏਕੁ ਕਰਿ ਪੇਖਿਆ॥ ਸਹਜ ਸੂਖ ਸੋ ਕੀਨੀ ਭੁਗਤਾ, ਜੋ ਠਾਕੁਰਿ ਮਸਤਕਿ ਲੇਖਿਆ ॥੩॥ ਜਹ ਭਉ ਨਾਹੀ ਤਹਾ ਆਸਨੁ ਬਾਧਿਓ, ਸਿੰਗੀ ਅਨਹਤ ਬਾਨੀ॥ ਤਤੁ ਬੀਚਾਰੁ ਡੰਡਾ ਕਰਿ ਰਾਖਿਓ, ਜੁਗਤਿ ਨਾਮੁ ਮਨਿ ਭਾਨੀ ॥੪॥ ਐਸਾ ਜੋਗੀ ਵਡਭਾਗੀ ਭੇਟੈ, ਮਾਇਆ ਕੇ ਬੰਧਨ ਕਾਟੈ॥ ਸੇਵਾ ਪੂਜ ਕਰਹੁ ਤਿਸੁ ਮੂਰਤਿ ਕੀ, ਨਾਨਕੁ ਤਿਸੁ ਪਗ ਚਾਟੈ॥ ੫ ॥ ੧੧ ॥ ੧੩੨ ॥

ਰਾਮਕਲੀ ਪਾਤਸ਼ਾਹੀ ੧੦ ॥

ਰੇ ਮਨ ਇਹ ਬਿਧਿ ਜੋਗੁ ਕਮਾਓ॥ ਸਿੰਙੀ ਸਾਚ ਅਕਪਟ ਕੰਠਲਾ, ਧਿਆਨ ਬਿਭੂਤ ਚੜਾਓ॥ ੧ ॥ ਰਹਾਉ॥ ਤਾਤੀ ਗਹੁ ਆਤਮ ਬਸਿ ਕਰ ਕੀ, ਭਿਛਾ ਨਾਮ

ਅਧਾਰੰ ॥ ਬਾਜੈ ਪਰਮ ਤਾਰ ਤਤੁ ਹਰਿ ਕੋ, ਉਪਜੈ ਰਾਗੁ ਰਸਾਰ ॥੧॥ ਉਘਟੈ ਤਾਨ ਤਰੰਗ ਰੰਗਿ ਅਤਿ, ਗਿਆਨ ਗੀਤ ਬੰਧਾਨੰ ॥ ਚਕਿ ਚਕਿ ਰਹੇ ਦੇਵ ਦਾਨਵ ਮੁਨਿ, ਛਕਿ ਛਕਿ ਬਜੋਮ ਬਿਵਾਨੰ ॥੨॥ ਆਤਮ ਉਪਦੇਸ ਭੇਸੁ ਸੰਜਮ ਕੋ, ਜਾਪੁ ਸੁ ਅਜਪਾ ਜਾਪੈ ॥ ਸਦਾ ਰਹੈ ਕੰਚਨ ਸੀ ਕਾਯਾ, ਕਾਲ ਨ ਕਬਹੂੰ ਬਿਆਪੈ ॥੩॥੨॥

ਭਾਈ ਗੁਰਦਾਸ ਜੀ ਸਾਹਿਬ ਵਾਰ ੨੦ ॥

ਮੁੰਦ੍ਰਾਂ ਗੁਰ ਉਪਦੇਸ ਮੰਤ ਸੁਣਾਇਆ ॥ ਖਿੰਥਾ ਖਿਮਾ ਸਿਵਾਇ ਝੋਲੀ ਪਤਿ ਆਇਆ ॥ ਪੈਰੀ ਪੈ ਪਾਖਾਕ ਬਿਭੂਤ ਬਣਾਇਆ ॥ ਪਿਰਮ ਪਿਆਲਾ ਪੱਤ ਭੋਜਨ ਭਾਇਆ ॥ ਡੰਡਾ ਗਿਆਨ ਵੀਚਾਰ ਦੂਤ ਸਿਧਾਇਆ ॥ ਸਹਿਜ ਗੁਫਾ ਸਤ ਸੰਗਿ ਸਮਾਧਿ ਸਮਾਇਆ ॥ ੧੬ ॥

ਚੌਪਈ–ਜੋਗ ਕਮਾਇ ਐਸਾ ਸੁਣ ਮੀਤਾ । ਮਨ ਭੂਤਨਾ ਲੈ ਵਸ ਕੀਤਾ ।
ਸੋ ਦਰਗਹ ਮੁਖ ਉਜਲ ਹੋਈ । ਉਨਤਾਲੀ ਸਿਘ ਸੁਧਾ ਪੀਓਈ ॥੨੩॥
ਆਏ ਸਿੱਧਮੀ ਵਿਚ ਸਕੂਲਾ । ਪ੍ਰਚਾਰ ਕੀਆ ਗੁਰ ਘਰ ਅਨਕੂਲਾ ।
ਗੁਰ ਛੇਵੇਂ ਗੁਰਦੁਆਰੇ ਆਈ । ਆਸਾ ਵਾਰ ਕੀਰਤ ਮੁਖ ਗਾਈ ॥੨੪॥
ਨੰਦ ਲਾਲ ਕੀ ਗਜ਼ਲ ਉਚਾਰੀ । ਪ੍ਰੇਮ ਰੰਗ ਮੇਂ ਪਰਉਪਕਾਰੀ ।
ਗੁਰ ਨਾਨਕ ਕੇ ਪ੍ਰੇਮ ਦਿਵਾਨੇ । ਗੁਰ ਦਸਮੇਸ਼ ਕੀ ਸਿਫਤ ਬਖਾਨੇ ॥੨੫॥

ਭਾਈ ਨੰਦ ਲਾਲ ਸਿੰਘ ਜੀ ਰਚਿਤ ॥ ਗਜ਼ਲ ੧ ॥

ਹਵਾਇ ਬੰਦਗੀ ਆਵੁਰਦ ਦਰ ਵਜੂਦ [੨]ਮਰਾ ॥
ਵਗਰ ਨਹ ਜ਼ੌਕਿ ਚਨੀਂ ਆਮਦਨ ਨ ਬੂਦ ਮਰਾ ॥
[੩]ਖੁਸ਼ ਅਸਤ ਉਮਰ ਕਿ ਦਰ ਯਾਦਿ ਬਿਗੁਜ਼ਰਦ ਵਰਨਹ,
ਚਿ [੪]ਹਾਸਿਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ ॥
[੫]ਦਰਆਂ ਜਮਾਂ ਕਿ ਨਿਆਈ ਬਯਾਦਿ ਮੇਂ ਮੀਰਮ,
ਬਗੈਰ ਯਾਦਿ ਤੋ ਜ਼ੀ ਜੀਸਤਨ ਚਿ ਸੂਦ ਮਰਾ ॥
[੭]ਫਿਦਾਸਤ ਜਾਨ ਦਿਲੇ ਮਨ ਬਖਾਕ ਮਰਦਮਿ ਪਾਕ
[੮]ਹਰ ਆਂ ਕਸੇ ਕਿ ਬਸੂਏ ਤੁ ਰਹ ਨਮੂਦ ਮਰਾ ॥
ਨਬੂਦ ਹੇਚ ਨਿਸ਼ਾਹਾ ਜ਼ਿ ਆਸਮਾਨੁ ਜ਼ਿਮੀਂ,
[੧੦]ਕਿ ਸ਼ੌਕ ਰੂਇ ਤੋ ਆਵੁਰਦ ਦਰ ਸਿ ਜੂਦ ਮਰਾ ॥
ਬਗੈਰ [੧੧]ਯਾਦਿ ਤੋ 'ਗੋਯਾ' ਨਮੇ ਤਵਾਨਮ ਜ਼ੀਸਤ,
[੧੨]ਬਸੂਇ ਦੋਸਤ ਰਿਹਾਈ ਦਿਹੰਦ ਜ਼ੂਦ ਮਰਾ ॥੧॥
ਭਜਨ ਤੇਰੇ ਦੀ ਸਿੱਕ ਅਸਾਨੂੰ, ਵਿਚ ਸਰੀਰ ਲਿਆਈ, ਮੇਰੇ [੧]ਮਾਹੀ ।
ਨਹੀਂ ਤਾਂ ਇਥੇ ਆਵਣ ਦੀ ਸਾਨੂੰ, ਹਰ ਗਿਜ ਲੋੜ ਨ ਆਹੀ ਰਾਮ [੨]ਦੁਹਾਈ ।
ਉਮਰ ਉਹਾ ਵਿਚ [੩]ਲੇਖੇ ਦੇ, ਜੋ ਯਾਦ ਸਾਂਈ ਵਿਚ ਗੁਜ਼ਰੇ, ਪੈਂਦੀ ਮੁਜਰੇ ॥
ਨਹੀਂ ਤਾਂ [੪]ਸਾਨੂੰ ਹਾਸਲ ਕੀ ਹੈ, ਵਿਚ ਇਸ ਨੀਲੇ ਹੁਜਰੇ, ਸ਼ਾਮ ਤੇ ਫਜਰੇ ॥
ਇਕ ਪਲ ਯਾਦ ਨਾ [੫]ਆਵੇ ਮੈਨੂੰ, ਮੌਤ ਸੁਨੇਹੜੇ ਘਲਦੀ, ਆਓ ਜਲਦੀ ॥

[6]ਯਾਦਿ ਤੇਰੀ ਵਿਚ ਜੀਵਨ ਮੇਰਾ, ਨਹੀਂ ਤਾਂ ਹਾਂ ਮੈਂ ਮਰਦੀ, ਅੱਗ ਵਿਚ ਜਲਦੀ ॥
ਧੂੜ ਤਿਨ੍ਹਾਂ ਦੇ [7]ਚਰਨਾਂ ਉਪਰ, ਤਨ ਮਨ ਭੇਟ ਚੜ੍ਹਾਯਾ, ਆਪੁ ਗਵਾਯਾ ॥
[8]ਜੇਹੜੇ ਸਤਿਗੁਰ ਪੂਰੇ ਮੈਨੂੰ, ਤੁਧ ਵਲ ਮਾਰਗ ਪਾਯਾ, ਦਰ ਦਿਖਲਾਯਾ।
[9]ਪ੍ਰਿਥਵੀ ਤੇ ਅਕਾਸ਼ ਦਾ ਤਦੋਂ, ਨਾਮ ਨਿਸ਼ਾਨ ਨ ਆਹਾ, ਸਚੇ ਸ਼ਾਹਾ ॥
[10]ਸਿੱਕ ਤੇਰੇ ਦੀਦਾਰ ਦੀ ਸਾਨੂੰ, ਮਸਤਕ ਆਨ ਨਿਵਾਯਾ, ਆਲੀ ਜਾਹਾ ॥
ਬਾਝੋਂ ਯਾਦ ਪਿਆਰੇ ਦੇ ਮੈਂ, 'ਗੋਯਾ' ਮੂਲ ਨ ਜੀਸਾਂ, ਉੱਠਣ ਚੀਸਾਂ ॥
ਭੇਜੋ ਝੱਬ ਪਿਆਰੇ ਦਾ ਵਲ, ਮੈਂ ਅੰਮ੍ਰਿਤ ਰਸ ਪੀਸਾਂ, ਠੰਢੀ ਥੀਸਾਂ ॥੧॥

ਚੌਪਈ—ਸ੍ਰੀ ਆਸਾ ਵਾਰ ਸਮਾਪਤ ਕੀਤੀ। ਅਰਦਾਸ ਕਰਿ ਪ੍ਰਸਾਦਿ ਵਰਤੀਤੀ।
ਪਚਵਿੰਜਾ ਸਿੰਘ ਸਜਾਇ ਤਬ ਪਿਆਰੇ। ਅੰਮ੍ਰਿਤ ਛਕਾਇ ਦੀਓ ਬਲਿਹਾਰੇ ॥੨੬॥
ਅਖਾੜੇ ਨੱਗਰ ਪਾਯੋ ਫੇਰਾ। ਸੰਗਤਿ ਮਿਲੀ ਮਨ ਚਾਉ ਘਨੇਰਾ ॥
ਆਸਨਿ ਢਾਬ ਤੰਬੋਟੀ ਲਾਏ। ਸੁੰਦਰ ਬੀਚ ਬਾਗ ਥਿਰੁ ਪਾਏ ॥੨੭॥
ਸੇਵਾ ਸੰਗਤਿ ਕਰੀ ਅਪਾਰਾ। ਦੀਵਾਨ ਸਜਾਯੋ ਗੁਰੂ ਦੁਆਰਾ।
ਕੀਰਤਨੁ ਬਾਨੀ ਕੋ ਤਬ ਕੀਆ। ਸੰਗਤਿ ਮਗਨ ਹੋਇ ਰਸੁ ਲੀਆ ॥੨੮॥

ਬਿਲਾਵਲੁ ਮਹਲਾ ੫ ॥

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ਰਹਾਉ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥
ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥ ੪ ॥ ੭ ॥ ੩੭ ॥

ਪਾਤਸ਼ਾਹੀ ੧੦ ॥

ਦੋਹਿਰਾ—ਜੋ ਸਾਧੂ ਸਰਨੀ ਪਰੇ, ਤਿਨ ਕੇ ਕਵਣ ਬਿਚਾਰ।
ਦੰਤ ਜੀਭ ਜਿਉਂ ਰਾਖਿ ਹੈ, ਦੁਸ਼ਟ ਅਰਿਸ਼ਟ ਸੰਘਾਰ ॥੨੫॥੧॥

ਕਬਿੱਤ—

ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ, ਦਰਸ਼ਨ ਸਾਧ ਸੰਗ ਮੇਰੋ ਨਿਜ ਰੂਪ ਹੈ।
ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ, ਸਾਧ ਸੰਗ ਮੇਰੋ ਸੁਤ ਸਰੇਸ਼ਟ ਅਨੂਪ ਹੈ।
ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ, ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ।
ਸਾਧ ਸੰਗ ਰੰਗ ਰਸ ਭੋਗ ਸੁਖ ਸਹਿਜ ਮੈ, ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ ॥੩੦੩॥

ਵਾਰ–ਨਿਰੰਕਾਰ ਆਕਾਰ ਕਰ, ਸਤਿਗੁਰ ਗੁਰਾਂ ਗੁਰੂ ਅਬਿਨਾਸੀ।
ਪੀਰਾਂ ਪੀਰ ਵਖਾਣੀਐ, ਨਾਥਾਂ ਨਾਥ ਸਾਧ ਸੰਗ ਵਾਸੀ।
ਗੁਰਮੁਖ ਪੰਥ ਚਲਾਇਆ, ਗੁਰ ਸਿਖ ਮਾਇਆ ਵਿਚ ਉਦਾਸੀ।
ਸਨਮੁਖ ਮਿਲ ਪੰਚ ਆਖੀਅਨਿ, ਬਿਰਦ ਪੰਚ ਪ੍ਰਮੇਸਰ ਪਾਸੀ।
ਗੁਰਮੁਖ ਮਿਲ ਪ੍ਰਵਾਣ ਪੰਚ, ਸਾਧ ਸੰਗਤਿ ਸਚ ਖੰਡ ਬਿਲਾਸੀ।
ਗੁਰ ਦਰਸ਼ਨ ਗੁਰ ਸ਼ਬਦ ਹੈ, ਨਿਜ ਘਰ ਭਾਇ ਭਗਤਿ ਰਹਿਰਾਸੀ।
ਮਿਠਾ ਬੋਲਣ ਨਿਵ ਚਲਣ, ਖੱਟ ਖਵਾਲਣ ਆਸ ਨਿਰਾਸੀ।
ਸਦਾ ਸਹਜ ਬੈਰਾਗੁ ਹੈ, ਕਲੀ ਕਾਲ ਅੰਦਰ ਪਰਗਾਸੀ।
ਸਾਧ ਸੰਗਤਿ ਮਿਲ ਬੰਦ ਖਲਾਸੀ॥

ਨਦ ਲਾਲ ਸਿੰਘ ਜੀ, ਗਜ਼ਲ ੩੭॥
ਤਾ ਬਗਿਰਦੇ ਸਰੇ ਕੂਏ ਤੋ ਬਿਗਰ ਦੀਦ ਇਲਮ॥
ਰੋਜ਼ਾਏ ਖੁਲ ਦਿ ਬਰੀਂਰਾਂ ਬਿਕੁਨਮ ਪਾ ਅੰਦਾਜ਼॥੧॥

ਸਤਿ ਸੰਗਤਿ ਤੇਰੇ ਕੂਚੇ ਵਲ ਜਾਂ, ਦਿਨੇ ਫੇਰਾ ਪਾਯਾ, ਰਸ ਤ੍ਰਿਪਤਾਯਾ॥
ਫਰਸ਼ ਪੈਰਾਂ ਅਪਨੇ ਦੇ ਤਲੇ, ਬਾਗ ਬਹਿਸ਼ਤ ਵਿਛਾਯਾ, ਇਹੁ ਫਲ ਪਾਯਾ॥੧॥੩੮॥
ਤਾਲਬੇ ਮੌਲਾ ਹਮੇਸਹ ਜ਼ਿੰਦਹ ਅਸਤ, ਬਰ ਜ਼ਬਾਨਸ਼ ਨਾਮਿ ਸੁਬਹਾਨ ਸਤੁ ਬਸ॥੧॥

ਗੁਰਮੁਖ ਹਮੇਸ਼ਾਂ ਜੀਤੇ ਹੈਂ, ਮਰਤੇ ਕਬੀ ਨਹੀਂ ਵੁਹ॥
ਜਿਨ੍ਹ ਕੀ ਜ਼ਬਾਂ ਪੈ ਹਰਦਮ, ਸਤਿਨਾਮੁ ਵਾਹਿਗੁਰੂ ਹੈ॥੧॥
ਭਾਈ ਸੰਤੋਖ ਸਿੰਘ ਜੀ ਕ੍ਰਿਤ ਸੂਰਜ ਪ੍ਰਤਾਪ ਗ੍ਰੰਥ ਅਯਨ ੨ ਅਧਿਆਇ ੨੩॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਵਾਕ॥
ਚੌਪਈ–ਸਿੰਘ ਸੁ ਰਹਿਤ ਪੰਚ ਜਹਿ ਮਿਲੇ। ਮਮ ਸਰੂਪ ਸੋ ਦੇਖਹੁ ਭਲੇ।
ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁਚਾਵਤ ਸਿਖ ਸੇਇ॥੧॥
ਮਨਹੁ ਕਾਮਨਾ ਤਿਨ੍ਹ ਤੇ ਪ੍ਰਾਪਤ। ਸਰਧਾ ਧਰੇ ਚਿਤ ਦੁਖ ਖਾਪਤ।
ਸਿਖ ਪੰਚਨ ਮਹਿ ਮੇਰੋ ਵਾਸਾ। ਪੂਰਨ ਕਰੋਂ ਧਰਹਿ ਜੋ ਆਸਾ॥੨॥

ਯਥਾ:–ਇਕ ਸਿਖ ਦੁਇ ਸਾਧ ਸੰਗੁ ਪੰਜੀ ਪ੍ਰਮੇਸਰ॥੧॥
ਦੋਹਿਰਾ–ਦਇਆ ਧਰਮ ਹਿੰਮਤ ਹਰੀ, ਮੁਹਕਮੁ ਸਾਹਿਬ ਪ੍ਰੀਤ।
ਸਤਿ ਸੰਗਤਿ ਗੁਰੂ ਖਾਲਸਾ, ਸੇਵਹੁ ਮਨ ਪ੍ਰਤੀਤ॥੨੯॥

ਚੌਪਈ–ਸਾਧਿ ਸੰਗ ਨੀਕੇ ਸਭ ਕਰੀਅਹੁ। ਸਿਮਰਨ ਵਾਹਿਗੁਰੂ ਰਿਦ ਧਰੀਅਹੁ।
ਸੰਗਤ ਕੋ ਉਤਸ਼ਾਹ ਘਨੇਰਾ। ਸਾਰਾ ਨਗਰ ਸੁਨੇ ਮਨੁ ਪ੍ਰੇਰਾ॥੩੦॥
ਤ੍ਰਿਵਿੰਜਾ ਨਰ ਮਿਲੇ ਸੋ ਆਈ। ਅੰਮ੍ਰਿਤ ਅਚਾਵਹੁ ਬਿਨੈ ਸੁਨਾਈ।
ਪੰਜ ਪਿਆਰੇ ਸੁਧਾ ਬਨਾਏ। ਰਹਿਤ ਰਾਖ ਨੀਕਹਿ ਸਮਝਾਏ॥੩੧॥
ਸਭ ਕੋ ਅੰਮ੍ਰਿਤ ਪਾਨ ਕਰਾਯਾ। ਦੂਜੇ ਦਿਨ ਦੀਵਾਨ ਸਜਾਯਾ।
ਕਥਾ ਹਿਤ ਬਿਨਤੀ ਸਭ ਕੀਨੀ। ਸੰਤ ਪ੍ਰਸੰਨ ਹੋਏ ਕਰਿ ਦੀਨੀ॥੩੨॥

ਧਨਾਸਰੀ ਮਹਲਾ ੫ ॥

ਤੁਮ ਦਾਤੇ ਠਾਕੁਰ ਪ੍ਰਤਿਪਾਲਕ, ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ, ਹਮ ਬਾਰਿਕ ਤੁਮਰੇ ਧਾਰੇ ॥੧॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥ ੧ ॥ ਰਹਾਉ ॥
ਕੋਟਿ ਪਰਾਧ ਹਮਾਰੇ ਖੰਡਹੁ, ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ, ਤੁਮ ਆਪਨ ਬਿਰਦੁ ਰਖਾਵਹੁ ॥੨॥
ਤੁਮਰੀ ਸਰਣਿ ਤੁਮਾਰੀ ਆਸਾ, ਤੁਮ ਹੀ ਸਜਨ ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ, ਨਾਨਕ ਘਰ ਕੇ ਗੋਲੇ ॥ ੩ ॥੧੨॥

ਚੌਪਈ–ਇਸ ਸ਼ਬਦ ਕੀ ਕਥਾ ਕਰਾਈ। ਬੈਠੇ ਨਹਿਰ ਟਿਕਾਣੇ ਆਈ।
ਏਕ ਸੋ ਨਾਂਗਾ ਸਾਧੂ ਬੈਸਾ। ਸੰਤਾਂ ਕੋ ਬੋਲਿਓ ਬਚ ਐਸਾ ॥੩੩॥
ਕਹਿ ਤੇ ਆਏ ਸੰਤ ਸੁਜਾਨਾ। ਮੋਕਉ ਕਰੋ ਬਤਾਵਨ ਬਾਨਾ।
ਸੰਤਾਂ ਕਿਹਾ ਸੁਣ ਸਾਧ ਅਤੀਤੰ। ਬਾਜੀ ਪਾਇ ਆਏ ਹਰਿ ਪ੍ਰੀਤੰ ॥੩੪॥
ਈਸ਼ਰ ਬਾਜ਼ੀ ਜਗਤ ਬਣਾਯਾ। ਸੰਤਾਂ ਬ੍ਰਹਮੁ ਗਿਆਨੁ ਪ੍ਰਗਟਾਯਾ।
ਤਾਂਕੀ ਬਾਜੀ ਮਿਥਜਾ ਜਾਨੀ। ਨਿਖੇਧ ਰੂਪ ਅਦ੍ਵੈਤ ਪਛਾਨੀ ॥੩੫॥
ਬਿਧੀ ਰੂਪ ਹਰਿ ਆਪੇ ਸੋਈ। ਕੌਤਕ ਕਰੇ ਨਾਨਾ ਰੰਗ ਹੋਈ।
ਜਿਮ ਬਾਜੀ ਈਸ਼ਰ ਜਗ ਪਾਈ। ਕਥਾ ਕੀਰਤਨ ਬਾਜੀ ਹਮ ਭਾਈ ॥੩੬॥
ਜਿਵ ਖੇਲਾਵੇ ਤਿਵ ਖੇਲਨ ਹਾਰੇ। ਪ੍ਰਭ ਕੀਆ ਮੋਕੋ ਹਿਤ ਕਾਰੇ।
ਥਾਉ ਗੁਰੂ ਕੀ ਸੰਗਤਿ ਹਮਰਾ। ਬਸੈ ਪ੍ਰੇਮ ਸੰਗ ਸ਼ੁਭ ਗੁਣ ਨਗਰਾ ॥੩੭॥
ਹਰਿ ਸਰੂਪ ਨਿਜ ਪਦ ਅਸਥਾਨਾ। ਨਿਹਚਲ ਸਦਾ ਸਾਧ ਸੰਗ ਜਾਨਾ।
ਸੁਣ ਬਾਵਾ ਤਬ ਚਰਨੀ ਪਰਾ। ਸੰਤ ਆਏ ਦਾਸਾਂ ਕੇ ਘਰਾ ॥੩੮॥
ਚਰਨ ਪਾਇ ਪਵਿਤ੍ਰ ਕੀਆ। ਭੋਜਨ ਛਕ ਬਿਰਾਜ ਦੋ ਘਰੀਆ।
ਭਾਈ ਰੂੜ ਸਿੰਘ ਲਖ ਪ੍ਰੇਮੀ। ਰਹੇ ਰਾਤ ਦਾਇਕ ਜੋ ਖੇਮੀ ॥੩੯॥
ਅੰਮ੍ਰਿਤ ਵੇਲੇ ਕਰ ਇਸ਼ਨਾਨਾ। ਬੈਠੇ ਸਿਮਰਹਿ ਗੁਰ ਸੁਖ ਦਾਨਾ।
ਸੰਗਤਿ ਮਿਲੀ ਭਾਉ ਧਰ ਸਭਹੀ। ਕਹੈ ਰਹੋ ਜੀ ਹੋਰ ਸੋ ਅਜਹੀ ॥੪੦॥
ਸੰਤ ਸਮੁੰਦ੍ਰ ਛੱਕ ਸੰਗ ਜੱਥਾ। ਕਹੈ ਜਾਵਨੇ ਕੀ ਅਬ ਇੱਛਾ।
ਸੁਣ ਕੇ ਸ਼ੰਗਤਿ ਪ੍ਰੇਮ ਮੇਂ ਹੋਈ। ਰਥ ਸਵਾਰ ਕੀਨੇ ਪ੍ਰਭ ਜੋਈ ॥੪੧॥
ਆਏ ਬੋਪਾ ਰਾਏ ਮਝਾਰੀ। ਸੰਗਤਿ ਮਿਲੀ ਭਾਉ ਧਰ ਭਾਰੀ।
ਰਹੇਂ ਅਨੰਦ ਸੋ ਅੰਤ੍ਰ ਯਾਮੀ। ਸੇਵਾ ਕਰਾਵੈ ਚਹੈ ਸੁਆਮੀ ॥੪੨॥
ਦਸਹਿਰੇ ਵਾਲੇ ਦਿਨ ਸੁਖ ਦਾਤਾ। ਇੱਟਾਂ ਪਿਖ ਪਈਆਂ ਇਉਂ ਜਾਤਾ।
ਸੇਵਾ ਸੰਗਤਿ ਹਿਤ ਕਛੁ ਕਰੀਏ। ਸੰਗਤਿ ਬਿਸ੍ਰਾਮ ਕਰੇ ਮਨ ਧਰੀਏ ॥੪੩॥
ਜਗਰਾਵਾਂ ਤੇ ਸੀਮਿੰਟ ਮੰਗਾਯਾ। ਜਥਾ ਸ਼ਭ ਸੇਵਾ ਮੈਂ ਲਾਯਾ।
ਮੰਗਲ ਸਿੰਘ ਬਿਸ਼ਨ ਸਿੰਘ ਪਿਆਰਾ। ਚੰਨਣ ਸਿੰਘ ਸੂਬਾ ਸਿੰਘ ਵਾਰਾ ॥੪੪॥

ਭਾਈ ਅਜੈਬ ਸਿੰਘ ਆਦਿ ਪਿਆਰੇ। ਸਭੈ ਸਿੰਘ ਸੇਵਾ ਹਿਤ ਧਾਰੇ।
ਬੇਲਾ ਸਿੰਘ ਸੇਵਕ ਅਤਿ ਪਿਆਰਾ। ਲੰਗਰ ਸਜਾਵਤ ਅਨਥੱਕ ਨਿਹਾਰਾ।੪੫।
ਬਲੀ ਸੇਵਾ ਕੋ ਮਨ ਨ ਚੁਰਾਵੈ। ਚਰਨੀ ਰਹਿ ਸਨਮੁਖਤਾ ਪਾਵੈ।
ਹਜੂਰ ਸਿੰਘ ਤੇ ਹਰੀ ਨਰਾਇਣ। ਰਹੈ ਸੇਵਾ ਮੇਂ ਪ੍ਰੇਮ ਸਮਾਇਣ ॥੪੬॥
ਪ੍ਰਸਾਦਿ ਕਰ ਗੁਰੂ ਗ੍ਰੰਥ ਅਗਾਰੀ। ਕਰ ਅਰਦਾਸ ਪੰਚਾਂ ਮਿਲ ਵਾਰੀ।
ਕੁਟੀਆ ਪਾਵਨ ਨੀਂਵ ਉਸਾਰੀ। ਕਾਰੀਗਰ ਲਾਏ ਬਹੁ ਸਾਰੀ ॥੪੭॥
ਪੰਜ ਕੁਟੀਆਂ ਇਕ ਬਡਾ ਕਮਰਾ। ਬਰਾਂਡਾ ਸਜਾਵਨ ਆਗੇ ਸਗਰਾ।
ਸੇਵਾ ਚਲੀ ਬਹੁਤ ਸੋ ਜੋਰੇਂ। ਲਾਵੈਂ ਹੋਰ ਸਿੰਘ ਲਿਯਾਇ ਟੋਰੇ ॥੪੮॥
ਸੰਤ ਇੰਦਰ ਸਿੰਘ ਜੀ ਭੀ ਆਏ। ਸੇਵਾ ਮੇਂ ਚਿਤ ਸਭਨ ਲਗਾਏ।
ਸੰਤ ਆਪ ਖੁਦ ਸੇਵਾ ਕਰਹੀ। ਗੁਰ ਘਰ ਨਿਰਮਾਣਤਾ ਸਦ ਧਰ ਹੀ ॥੪੯॥
ਇੱਟਾਂ ਚੂਨਾ ਸੀਸ ਉਠਾਈ। ਦੇਵਹਿ ਜਹਿ ਕਾਰੀਗਰ ਲਾਈ।
ਗਾਰਾ ਕਰੈਂ ਆਪ ਸਦ ਛੇਤੀ। ਰਾਤੀਂ ਸੁੱਤੇ ਸਿੰਘ ਨ ਭੇਤੀ॥੫੦॥
ਪ੍ਰੇਮ ਸਿੰਘ ਰਵਿਦਾਸ ਜੀ ਬੰਸਾ। ਕਰੈ ਸੇਵ ਬਹੁ ਪ੍ਰੇਮ ਉਤੰਸਾ।
ਰਾਤ ਦਿਨ ਇਕ ਕਰ ਸੇਵਾ ਕੀਤੀ। ਇਕ ਮਹੀਨੇ ਪੂਰਨ ਪ੍ਰੀਤੀ ॥੫੧॥
ਦਸ ਕੁਟੀਆਂ ਇਕ ਕਮਰਾ ਲੰਗਰ। ਬਰਾਂਣੇ ਦੋਇ ਬਣੇ ਬਹੁ ਸੁੰਦਰ।
ਸਭ ਸੰਗਤਿ ਮਿਲ ਸੇਵਾ ਹੋਈ। ਫਰਸ਼ ਪੱਕੀ ਥਲੇ ਜੋਈ ॥੫੨॥
ਊਪਰ ਡਾਟ ਲਗਾਏ ਸਾਰੇ। ਅਤਿ ਸੋਹਣੇ ਤਖਤੇ ਸਜੇ ਦੁਆਰੇ।
ਸੇਵਾ ਭਈ ਸੰਪੂਰਨ ਜਬਹੀ। ਅਖੰਡ ਪਾਠ ਕੀਨਾ ਸੰਤ ਤਬਹੀ ॥੫੩॥
ਸੰਗਤਿ ਕੀਰਤਨ ਮਿਲ ਕੇ ਕੀਆ। ਸ੍ਰੀ ਸੰਤ ਤਬ ਆਨੰਦ ਹੀਆ।
ਆਣ ਕੀਰਤਨ ਆਪੇ ਕੀਤਾ। ਪ੍ਰੇਮ ਮਗਨ ਹੋਇ ਗੁਰ ਪ੍ਰਤੀਤਾ ॥੫੪॥

ਆਸਾ ਮਹਲਾ ੫ ॥
ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤ ਕਾਲ ਹੋਇ ਆਵੈ ॥੧॥ ਰਹਾਉ ॥
ਤਿਸੁ ਸੇਵਕ ਕੈ ਹਉ ਬਲਿਹਾਰੀ, ਜੋ ਅਪਨੇ ਪ੍ਰਭ ਭਾਵੈ।
ਤਿਸ ਕੀ ਸੋਇ ਸੁਣੀ ਮਨੁ ਹਰਿਆ, ਤਿਸੁ ਨਾਨਕ ਪਰਸਣਿ ਆਵੈ।੨।੭।੧੨੯।

ਚੌਪਈ–ਬਹੁਤ ਸ਼ਬਦ ਪੜ੍ਹ ਭੋਗ ਸੋ ਪਾਈ। ਕਰ ਅਰਦਾਸ ਦੇਗ ਵਰਤਾਈ।
ਸਭ ਕੋ ਪ੍ਰੇਮ ਤੇ ਬਚਨ ਬਖਾਨਾ। ਸੇਵਾ ਹੋਈ ਜਿਤਨੀ ਪ੍ਰਭੁ ਭਾਨਾ ॥੫੫॥
ਅਬ ਛੁਟੀ ਸੇਵਾ ਤੇ ਹੋਈ। ਮੈਂ ਅਬ ਤੇ ਨਹਿ ਕਰਾਵੋਂ ਕੋਈ।
ਸੰਗਤਿ ਨੈਨ ਭਰ ਤੱਕਣੇ ਲਾਗੀ। ਬੋਲੇ ਫੇਰ ਸੰਤ ਬਡ ਭਾਗੀ ॥੫੬॥
ਤਨ ਸੁਧ ਸੇਵਾ ਤੇ ਸਭ ਜਾਨੋ। ਮਨ ਸੁਧ ਨਾਮ ਜਪੈ ਦੁਖ ਹਾਨੋ।
ਮੁਖ ਪ੍ਰਯੋਜਨ ਨਾਮ ਜਪ ਮਨ ਤੇ। ਸੇਵਾ ਸੰਗਤਿ ਕਰੀਏ ਤਨ ਤੇ ॥੫੭॥

ਧਨ ਲੱਭੀ ਨਹਿ ਕੌਮੀ ਸ਼ੇਵਾ । ਰੰਨ ਸੇਵੀ ਨ ਸੇਵੈ ਗੁਰ ਦੇਵਾ ।
ਤਨ ਪਾਲਕ ਨਹਿ ਆਤਮਾ ਜਾਨੈ । ਮਨ ਸੇਵਕ ਨਹਿ ਹਰੀ ਪਛਾਨੈ ॥੫੮॥
ਕੌਮ ਸੇਵ ਗੁਰ ਭਗਤ ਮਝਾਰੀ । ਆਤਮਾ ਈਸ਼ਰ ਮੇਂ ਹਿਤਕਾਰੀ ।
ਮਨ ਤਨ ਰੰਨ ਧਨ ਬਿਘਨ ਕਰੰਤੇ । ਸਮਝ ਤਿਆਗੋ ਰਿਦ ਬੁਧਵੰਤੇ ॥੫੯॥

ਸਵੈਯਾ—ਹੈ ਉਦਿਆਨ ਸੰਸਾਰ ਅਸਾਰ ਸੁ, ਤਾਂਹਿ ਮੇਂ ਮਾਤੇ ਮਤੰਗ ਕੀ ਨਿਆਈ ।
ਪ੍ਰੇਮ ਕੋ ਖੋਦ ਕੈ ਕੂਪ ਭਲੀ ਬਿਧ, ਰਿੱਧਨ ਸਿੱਧ ਕੀ ਢਾਕਨ ਪਾਈ ।
ਮੁਕਤੀ ਕਲਬੂਤ ਕੀ ਹਾਥਨ ਕੈ, ਮਨ ਮਾਤੇ ਕੋ ਵਸ ਲੇਹੁ ਕਰਾਈ ।
ਗੁਰ ਪੀਲਕ ਗਿਆਨ ਕੇ ਅੰਕਸ ਸੇ, ਸੀਧਾ ਸਰਲ ਕੁਦਿਸ਼ਟ ਨਸਾਈ ॥੬੦॥
ਗੁਰ ਵਾਕ ਕਮਾਵਨ ਕੀਜਹੁ ਪ੍ਰੇਮ ਸੇ, ਸਬਦ ਸੁਰਤ ਟਿਕਾਇ ਮਹਾਨਾ ।
ਬਿਨ ਨਾਮੁ ਨ ਪ੍ਰੀਤ ਕਰੋ ਕਿਸਹੂੰ ਸੰਗ, ਜਗਤ ਅਸਾਰ ਕੋ ਮੋਹਿ ਵਿਹਾਨਾ ।
ਵਾਸ਼ਨਾ ਲਹਿਰ ਮਿਟੈ ਸਭ ਹੀ, ਜੋਊ ਦੀਸਤ ਸਰਬ ਤਿਆਗ ਕੈ ਜਾਨਾ ।
ਸੰਕਲਪ ਹੈ ਪੰਖ ਕਟਹੁ ਤਲਵਾਰ ਸੇ, ਆਤਮ ਗਿਆਨ ਕੋ ਰੂਪ ਗਹਾਨਾ ॥੬੧॥
ਬ੍ਰਹਮ ਸੋਖੋੜ ਮੇਂ ਹੋਇ ਸਥਿਤ ਤਉ, ਜਬ ਪ੍ਰੇਮ ਮੇਂ ਢਾਲ ਕੇ ਤਿਆਗਹੁ ਆਸਾ ।
ਆਸ ਨਿਰਾਸ ਰਹੋ ਨਿਸ ਹੂੰ ਦਿਨ, ਪੂਰਣ ਬ੍ਰਹਮ ਸਦਾ ਲਖ ਪਾਸਾ ।
ਜਗ ਕਾਰਣ ਤਾਰਨਹਾਰ ਪਛਾਨਹੁ, ਵਾਹਿਗੁਰੂ ਮਨ ਸਿਮਰ ਅਨਾਸਾ ।
ਚੇਤਨ ਸੁੱਧ ਅਖੰਡ ਸਦਾ ਪ੍ਰਭੁ, ਗੁਰ ਨਾਨਕ ਨਾਮ ਜਪੈਂ ਸੁਖ ਰਾਸਾ ॥੬੨॥

ਚੌਪਈ—ਇਉਂ ਪ੍ਰਚਾਰ ਕਰ ਸੰਗਤਿ ਤਾਂਈ । ਇਕ ਮਰਯਾਦਾ ਹਿਤ ਆਲਾਈ ।
ਬੋਪਾ ਰਾਏ ਸਭ ਸੰਗਤਿ ਸੁਨੀਏ । ਅਪਨੇ ਹਿਤ ਕੀ ਸਮਝ ਕੇ ਭਨੀਏ ॥੬੩॥
ਹਰ ਇਕ ਪੂਰਨ ਮਾਸ਼ੀ ਆਵੈ । ਅਖੰਡ ਪਾਠ ਤਬ ਕਰੋਂ ਸਦਾਵੈ ।
ਬਾਰਾਂ ਅਖੰਡ ਪਾਠ ਹੋਇ ਭਾਈ । ਸਾਲ ਵਿਚ ਇਉਂ ਭਲਾ ਲਖਾਇ ।
ਮਾਨੀ ਸਭਹੂੰ ਆਗਿਆ ਏਹੀ । ਹੋਵੈ ਸਦਾ ਅਖੰਡ ਪੁਨ ਲੇਹੀ ।
ਲੰਗਰ ਵਰਤਾਇ ਸੰਗਤਿ ਤ੍ਰਿਪਤਾਈ । ਆਪ ਅਚਿਓ ਸ੍ਰੀ ਸੰਤ ਜੀ ਆਈ ।
ਸੰਗਤਿ ਸੋ ਆਨੰਦ ਪੂਰੀ ਸੇਵਾ । ਗਾਵੈ ਗੁਣ ਗੁਰ ਨਾਨਕ ਦੇਵਾ ।
ਸੇਵਾ ਤਨ ਮਨ ਤੇ ਸਭ ਕੀਤੀ । ਸੰਤ ਪ੍ਰਸੰਨ ਭਏ ਕਰ ਪ੍ਰੀਤੀ ॥੬੬॥
ਸਿਰੋ ਪਾਉ ਸੇਵਾ ਕੇ ਦੀਏ । ਸੇਵਕ ਸਭਨਾ ਹਿਤ ਸੇ ਲੀਏ ।
ਜੈਮਲ ਸਿੰਘ ਮਸਤਾਨਾ ਭਾਈ । ਸੰਤ ਕਹੈਂ ਤੈਂ ਰਖ ਦਿਖਾਈ ॥੬੭॥
ਸੋ ਬੋਲੈ ਜੀ ਰਖ ਲੀ ਆਪੇ । ਜੈਮਲ ਸਿੰਘ ਰਖ ਲੀ ਇਉਂ ਜਾਪੇ ।
ਸੰਤ ਸੇਵਾ ਮੇਂ ਪ੍ਰੇਮ ਘਨੇਰਾ । ਕਰਤੇ ਸੇਵ ਤਿਆਗੀ ਮੇਰਾ ॥੬੮॥
ਗੁਰ ਪੁਰਬ ਗੁਰੂ ਗ੍ਰੰਥ ਗੁਰਾਈ । ਸਾਹਿਬ ਦਸਮੇਂ ਦੀਨੀ ਭਾਈ ।
ਪ੍ਰਸ਼ਾਦਿ ਬਹੁਤ ਕਰ ਕੀਰਤਨ ਕੀਆ । ਪ੍ਰੇਮ ਰੰਗ ਮੇਂ ਵਾਕ ਉਚਰੀਆ ॥੬੯॥

ਸ੍ਰੀ ਮੁਖਵਾਕ ॥

ਦੋਹਿਰਾ—ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ ।
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥੧॥

ਗੁਰੂ ਗ੍ਰੰਥ ਜੀ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।
ਜਾ ਕਾ ਹਿਰਦਾ ਸੁਧ ਹੈ, ਖੋਜ ਸ਼ਬਦ ਮੇਂ ਲੇਹ ॥੨॥
ਗੁਰੂ ਖਾਲਸਾ ਮਾਨੀਓ, ਪ੍ਰਗਟ ਹਮਾਰੀ ਦੇਹਿ।
ਜੋ ਸੋ ਕੋ ਮਿਲਬੋ ਚਹੈ, ਖੋਜ ਇਨਹੀ ਮੇਂ ਲੇਹਿ ॥੩॥

ਮਲਾਰ ਮ: ੪ ॥

ਸਤਿਗੁਰ ਦੇਉ ਪ੍ਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ
ਮੁਖ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੧॥

ਚੌਪਈ–ਸ੍ਰੀ ਗੁਰੂ ਗ੍ਰੰਥ ਕੋ ਤਿਲਕ ਸੋ ਭਯਾ। ਸ੍ਰੀ ਗੁਰ ਗੋਬਿੰਦ ਸਿੰਘ ਜੀ ਦਯਾ।
ਪੂਰਬ ਮਨਾਇ ਪ੍ਰਸ਼ਾਦਿ ਵਰਤਾਯੋ। ਜੈ ਜੈ ਕਾਰ ਸੰਗਤਿ ਪ੍ਰਗਟਾਯੋ ॥੭੦॥
ਅਖੰਡ ਪਾਠ ਸੰਗਤਿ ਰਖਵਾਯਾ। ਗੁਰ ਪੁਰਬ ਦਸਮੇਸ਼ ਜੀ ਭਾਯਾ।
ਤੀਜੇ ਦਿਨ ਪਾਯਾ ਸੋ ਭੋਗਾ। ਕੀਰਤਨ ਕੀਆ ਸੰਤ ਨਿਰਜੋਗਾ ॥੭੧॥

ਮਾਰੂ ਮਹਲਾ ੫ ॥

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ, ਕੀਰਤਨੁ ਹਰਿ ਹਰਿ ਗਾਈ ॥ ਸ੍ਰਮੁ ਥਾਕਾ ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ ॥੧॥ ਅਬ ਮੋਹਿ ਜੀਵਨ ਪਦਵੀ ਪਾਈ ॥ ਚੀਤਿ ਆਇਓ ਮਨਿ ਪੁਰਖੁ ਬਿਧਾਤਾ,ਸੰਤਨ ਕੀ ਸਰਣਾਈ ॥੧॥ਰਹਾਉ॥ ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ, ਨਿਵਰੇ ਸਗਲ ਬੈਰਾਈ ॥ ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ ॥੨॥ ਸੁਖ ਸੀਤਲ ਸਰਧਾ ਸਭ ਪੂਰੀ, ਹੋਏ ਸੰਤ ਸਹਾਈ ॥ ਪਾਵਨ ਪਤਿਤ ਕੀਏ ਖਿਨ ਭੀਤਰਿ, ਮਹਿਮਾ ਕਥਨੁ ਨ ਜਾਈ ॥੩॥ ਨਿਰਭਉ ਭਏ ਸਗਲ ਭੈ ਖੋਏ, ਗੋਬਿਦ ਚਰਣ ਓਟਾਈ ॥ ਨਾਨਕ ਜਸੁ ਗਾਵੈ ਠਾਕੁਰ ਕਾ, ਰੈਣਿ ਦਿਨਸੁ ਲਿਵ ਲਾਈ ॥੪॥੬॥

ਰਾਮਕਲੀ ਮਹਲਾ ੫ ॥

ਆਵਤ ਹਰਖ ਨ ਜਾਵਤ ਦੂਖਾ, ਨਹ ਬਿਆਪੈ ਮਨ ਰੋਗਨੀ ॥
ਸਦਾ ਅਨੰਦੁ ਗੁਰੂ ਪੂਰਾ ਪਾਇਆ, ਤਉ ਉਤਰੀ ਸਗਲ ਬਿਓਗਨੀ ॥੧॥

ਇਹ ਬਿਧਿ ਹੈ ਮਨੁ ਜੋਗਨੀ ॥

ਮੋਹ ਸੋਗੁ ਰੋਗੁ ਲੋਗੁ ਨ ਬਿਆਪੈ, ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ਰਹਾਉ॥
ਸੁਰਗ ਪਵਿਰਤਾ ਮਿਰਤ ਪਵਿਰਤਾ, ਪਇਆਲ ਪਵਿਤ੍ਰ ਅਲੋਗਨੀ।
ਆਗਿਆ ਕਾਰੀ ਸਦਾ ਸੁਖੁ ਭੁੰਚੈ, ਜਤ ਕਤ ਪੇਖਉ ਹਰਿ ਗੁਨੀ ॥੨॥
ਨਹਿ ਸਿਵ ਸਕਤੀ ਜਲੁ ਨਹੀ ਪਵਨਾ, ਤਹ ਅਕਾਰੁ ਨਹੀ ਮੇਦਨੀ ॥
ਸਤਿਗੁਰ ਜੋਗ ਕਾ ਤਹਾ ਨਿਵਾਸਾ, ਜਹ ਅਵਿਗਤ ਨਾਥੁ ਅਗਮ ਧਨੀ ॥੩॥
ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ, ਹਰਿ ਕੇ ਗੁਣ ਹਉ ਕਿਆ ਗਨੀ ॥
ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ, ਅੰਭੈ ਅੰਭੁ ਮਿਲੋਗਨੀ ॥੪॥੩॥

ਚੌਪਈ-ਸ੍ਰੀ ਗੁਰ ਦਸਮੇਸ਼ ਜਾਗਤੀ ਜੋਤਾ। ਹਾਜਰੁ ਨਾਜਰੁ ਜਗ ਸਿੰਧ ਪੋਤਾ।
ਸਿਮਰੈ ਪ੍ਰਗਟ ਹੋਵੈ ਝਬ ਹੀ। ਗੁਰ ਉਪਦੇਸ਼ ਕਮਾਵੋ ਸਭ ਹੀ ॥੭੨॥
ਪਾ: ੧੦ ॥ ਸਵੈਯਾ-ਜਾਲ ਬਧੇ ਸਭ ਹੀ ਮ੍ਰਿਤ ਕੇ, ਕੋਊ ਰਾਮ ਰਸੂਲ ਨ ਬਾਂਚਨਿ ਪਾਏ।
ਦਾਨਵ ਦੇਵ ਫਨਿੰਦ ਧਰਾ ਧਰ, ਭੂਤ ਭਵਿਖ ਉਪਾਏ ਮਿਟਾਏ।
ਅੰਤ ਮਰੇ ਪਛੁਤਾਇ ਪ੍ਰਿਥੀ ਪਰ, ਜੇ ਜਗ ਮੈਂ ਅਵਤਾਰ ਕਹਾਏ।
ਰੇ ਮਨ ਲੈਲ ਇਕੇਲ ਹੀ ਕਾਲ ਕੇ, ਲਾਗਤ ਕਾਹੇ ਨ ਪਾਇ ਨ ਧਾਏ ॥੧॥
ਚੌਪਈ-ਗੁਰ ਦਸਮੇਸ਼ ਸਦਾ ਹਰਿ ਆਪੇ। ਜਨਮ ਮਰਨਿ ਤੇ ਰਹਿਤ ਸਿੰਞਾਪੇ।
ਸ੍ਰੀ ਅਕਾਲ ਕੇ ਚਰਨੀ ਲਾਯਾ। ਅਪਨਾ ਖਾਲਸਾ ਪੰਥ ਸਬਾਯਾ ॥੭੩॥
ਹੋਰ ਕਿਸੇ ਨਹਿ ਪੂਜੋ ਭਾਈ। ਕਾਲ ਜਾਲ ਮੇਂ ਫਸੇ ਜੋ ਆਈ।
ਸ੍ਰੀ ਵਾਹਿਗੁਰੂ ਸੇਵਹੁ ਮੀਤਾ। ਗੁਰ ਦਸ਼ਮੇਸ ਜੀ ਹੁਕਮੁ ਏਹੁ ਕੀਤਾ ॥੭੪॥
ਅਕਾਲ ਬਾਣਾ ਗੁਰ ਪਹਿਰ ਸਰੂਪਾ। ਸਤਿ ਚੇਤਨਿ ਜੋ ਆਨੰਦ ਰੂਪਾ।
ਅੱਜ ਕੇ ਦਿਨ ਅਬਿਚਲ ਜੀ ਨਗਰੀ। ਜੋਤੀ ਜੋਤਿ ਮਿਲੇ ਉਜਗਰੀ ॥੭੫॥
ਗੁਰ ਨਾਨਕ ਜੀ ਪੂਰਨ ਜੋਤਾ। ਸ੍ਰੀ ਗੁਰ ਗੋਬਿੰਦ ਸਿੰਘ ਉਦੋਤਾ।
ਸਰਬ ਖਾਲਸਾ ਰੂਪ ਮਝਾਰੀ। ਸ੍ਰੀ ਗੁਰੂ ਗ੍ਰੰਥ ਪ੍ਰਗਟ ਜਗੁ ਤਾਰੀ ॥੭੬॥
ਪੁਰਬ ਮਨਾਇ ਪ੍ਰਸਾਦਿ ਬਰਤਾਯੋ। ਇਕ ਸੌ ਪੰਜ ਸਿੰਘ ਸਜਵਾਯੋ।
ਅੰਮ੍ਰਿਤ ਛਕਾਇ ਅਮਰ ਸਭ ਕੀਨੇ। ਗਿਨਤੀ ਰਹਿਤ ਸਿੰਘ ਜਗੁ ਚੀਨੇ ॥੭੭॥
ਸ੍ਰੀ ਗੁਰੂ ਗੋਬਿੰਦ ਸਿੰਘ ਸਰੂਪਾ। ਧਰੇ ਧਿਆਨ ਸ੍ਰੀ ਸੰਤ ਅਨੂਪਾ।
ਅਪਨੇ ਰੰਗ ਵਿਖੈ ਮਸਤਾਨੇ। ਸਰਬ ਰਾਤਿ ਬਿਨ ਸੈਨ ਬਿਤਾਨੇ ॥੭੮॥
ਕਬਿੱਤ-ਸ਼ਬਦ ਸੁਰਤ ਸਦਾ ਮਨੁਲਿਵ ਲਾਗ ਰਹੀ, ਵਸਦੇ ਹਮੇਸ਼ ਏਕੋ ਜਹਾਂ ਨਿਰਾ ਧਾਰ ਹੈ।
ਚੰਦ ਤੇ ਸੂਰਜ ਦੋਏ ਨੇਤਰ ਗੁਰਦੇਵ ਜੀ ਦੇ ਸੋਹਿਣਾ ਅਕਾਸ਼ ਨੀਲੀ ਸੋਹੇ ਦਸਤਾਰ ਹੈ।
ਮੁਖ ਸਤਿ ਸੰਗ ਨਾਸਾਂ ਦੇਵਤੇ ਸੁਹਾਇ ਰਹੇ, ਸਿਸਮਾਰ ਭੌਹਿ ਕੰਠ ਭਗਤੀ ਮਝਾਰ ਹੈ।
ਸ਼ਿਵ ਜੀ ਤੇ ਬ੍ਰਹਮਾ ਦੇਵ ਦੋਇ ਭੁਜ ਰਾਜ ਰਹੀ, ਆਯੁਤ ਬਿਰਾਗ ਨਾਭੀ ਬਿਸ਼ਨ ਉਤਾਰ ਹੈ ॥੭੯॥
ਸਾਗਰ ਉਦਰ ਅਤੇ ਕਟ ਹੈ ਅਰਧ ਲੋਕ, ਜੰਘਾਂ ਦੋਇ ਸੁਰਗ ਤੇ ਸਤਿ ਲੋਕ ਵਾਰ ਹੈ।
ਚਰਨ ਪਤਾਲ, ਜੱਤ ਸੱਤ ਦਾ ਕਛੈਹਿਰਾ ਪਾਇ, ਕਾਲ ਤਲਵਾਰ ਧਾਰੀ ਚੋਲਾ ਪ੍ਰੀਤ ਸਾਰ ਹੈ।
ਐਸਾ ਸੂਰੂਪ ਗੁਰੂ ਨਾਨਕ ਦਸਮੇਸ਼ ਜੀ ਕਾ, ਕਰ ਮਨ ਬੰਦਨਾ ਅਨੇਕ ਦੁਖ ਟਾਰ ਹੈ।
ਸਰਗੁਣ ਨਿਰਗੁਣ ਇਕ ਜੋਤੀ ਹੈ ਸਰੂਪ ਸੋਈ, ਰਿਦੇ ਮੱਧ ਧਿਆਨ ਧਰੇ ਸੋਈ ਸਿਖ ਪਾਰ ਹੈ ॥੮੦॥
ਚੌਪਈ-ਸੰਤ ਅਨੰਦ ਮੇਂ ਮਗਨ ਰਹੰਤੇ। ਵਾਹਿਗੁਰੂ ਸਿਮਰੈ ਨਿੱਤ ਮੰਤੇ।
ਅਖੰਡ ਸਰੂਪ ਜੋ ਭੇਦ ਬਿਹੀਨਾ। ਆਪਣਾ ਆਪ ਸੰਤ ਜੀ ਚੀਨਾ ॥੮੧॥
ਭਗਤ। ਰਿਦੇ ਗਰੀਬੀ ਰਾਖੈ। ਨਿਰਾਸੇ ਰਹਿ ਨ ਪਦਾਰਥ ਕਾਂਖੈ।
ਗੁਰਮਤਿ ਸਦਾ ਨਿਬਾਹੈ ਮੀਤਾ। ਗੁਰ ਸਿੱਖੀ ਮੇਂ ਦ੍ਰਿੜ ਪ੍ਰਤੀਤਾ ॥੮੨॥
ਸ੍ਰੀ ਸੰਤ ਜੀ ਪ੍ਰੇਮ ਨਿਮਗਨਾ। ਬੇਪਾਰਾਏ ਰਹੈ ਸੁਖ ਸਦਨਾ।
ਨਿੰਮ੍ਰਤਾ ਸਿੰਘਨ ਕੋ ਸਿਖਾਰੈ। ਧਾਰੋ ਪਿਆਰੇ ਸੁਖ ਦਾਤਾਰੈ ॥੮੩॥

ਕਬਿੱਤ—
ਕਰੀ ਸੀ ਗਰੀਬੀ ਔ ਬਭੀਖਨਿ ਨੇ ਰਾਜ ਪਾਯੋ, ਰਾਵਨ ਨੇ ਕਰੀ ਖੁਦੀ ਖੋਈ ਆਪ, ਜਾਨਕੀ ।
ਧ੍ਰੂਅ ਜੀ ਨੇ ਕਰੀ ਗਰੀਬੀ ਅਟੱਲ ਪ੍ਰਤਾਪ ਪਾਯੋ, ਕੰਸ ਕੋ ਮਾਰ ਲੀਨੋ ਰਹੀ ਕਿਛ ਨ ਗੁਮਾਨ ਕੀ ।
ਦਰੋਪਤਾ ਕਰੀ ਗਰੀਬੀ ਨਗਨ ਨ ਹੋਨਿ ਪਾਯੋ, ਕ੍ਰੀਚਕ ਕੋ ਮਾਰ ਲੀਨੋ ਲੀਲ੍ਹਾ ਭਗਵਾਨ ਕੀ ।
ਖੁਦੀ ਧਾਰ ਹਾਰ ਗਯੋ ਜੀਤਿਓ ਗਰੀਬੀ ਧਾਰ, ਕਹਿਣੇ ਕੋ ਗ੍ਰੀਬੀ ਅਉ ਤਬੀਬੀ ਹੈ ਜਹਾਨ ਕੀ ।੯੪।

ਸੋਰਠਿ ਮਹਲਾ ੫ ॥
ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਇਹ ਗਲ ਸਾਰੀ ॥੧॥
ਹਰਿ ਹਰਿ ਨਾਮੁ ਸੰਤਨ ਕੀ ਓਟਾ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ, ਉਧਰਹਿ ਸਗਲੇ ਕੋਟਾ ॥੧॥ ਰਹਾਉ॥
ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥
ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੬॥

ਚੌਪਈ—ਐਸੀ ਸਿਖਯਾ ਨਿੱਤ ਦਿਵੰਤੇ । ਸੰਗਤਿ ਭਲਾ ਕਰਨ ਚਿਤਵੰਤੇ ।
ਬੋਪਾਰਾਏ ਸਚ ਖੰਡ ਸਥਾਨਾ । ਸੰਗਤਿ ਹਿਤ ਰਾਖੇ ਸੁਖ ਦਾਨਾ ।੯੫।

ਸੰਤਾਂ ਦੀ ਰਚਨਾ ਬੈਂਤ ॥
ਅਸੀਂ ਸਿਖ ਹਾਂ ਆਪਣੇ ਮਨ ਅੰਦਰ, ਨਹੀਂ ਧਰਮ ਦਾ ਮੂਲ ਪਿਆਰ ਸਾਨੂੰ ॥
ਝੂਠੇ ਨੇਮ ਨ ਚਕਣੋ ਮੂਲ ਡਰਦੇ, ਜੇ ਕੋਈ ਦੇਵੇ ਕਚੌਰੀਆਂ ਚਾਰ ਸਾਨੂੰ ॥
ਕਛ ਕੜਾ ਕ੍ਰਿਪਾਨ ਨਾ ਮੂਲ ਭਾਉਂਦੇ, ਕੇਸ ਦਿਸਦੇ ਸਿਰ ਤੇ ਭਾਰ ਸਾਨੂੰ ॥
ਪੀ ਸ਼ਰਾਬ ਗੰਦੀ ਗਲੀ ਵਿਚ ਲਿਟਦੇ, ਕੁਤਾ ਮੂੰਹ ਤੇ ਮਾਰਦਾ ਧਾਰ ਸਾਨੂੰ ॥
ਕਲਗੀ ਵਾਲੜਾ ਜਦੋਂ ਜਵਾਬ ਮੰਗੇ, ਹੋਣਾ ਪਵੇਗਾ ਤਾਂ ਸ਼ਰਮ ਸਾਰ ਸਾਨੂੰ ।੨।

ਚੌਪਈ—ਸੋਮਾ ਕਥਾ ਕੀਰਤਨ ਕੋ ਚਲਾਯਾ । ਜਿਸਤੇ ਅਨੰਦ ਹੋਇ ਸਭ ਥਾਯਾ ।
ਸਿੱਖੀ ਹਿਤ ਗੁਰਬਾਣੀ ਅਰਥਾ । ਕਰਿਓ ਅਧਿਕ ਪ੍ਰਚਾਰ ਸਮਰਥਾ ।੯੬।
ਲੁਧਿਆਣੇ ਸਕੂਲ ਮੰਝਾਰੀ । ਖਾਲਸਾ ਪੁਰਬ ਮਨਾਵੈ ਭਾਰੀ ।
ਸੰਤਾਂ ਕੋ ਬਿਨਤੀ ਕਰ ਲੇ ਆਏ । ਅਧਿਕ ਦੀਵਾਨ ਸਜਿਓ ਮਨ ਭਾਏ ।੯੭।
ਸ੍ਰੀ ਗੁਰ ਨਾਨਕ ਅਵਤਾਰ ਸੋ ਧਾਰਾ । ਪੂਰਨਮਾਸ਼ੀ ਕੱਤਕ ਉਚਾਰਾ ।
ਸੰਤ ਪ੍ਰਚਾਰ ਕਰਨੇ ਕੋ ਲਾਗੇ । ਪ੍ਰੇਮ ਰੰਗ ਮੇਂ ਮਗਨਤਿ ਪਾਗੇ ।੯੮।

ਸੋਰਠਿ ਮਹਲਾ ੫ ॥
ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥
ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥
ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ਰਹਾਉ॥
ਦੀਨ ਦਇਆਲ ਕ੍ਰਿਪਾਲ ਸੁਖ ਸਾਗਰੁ ਸਰਬ ਘਟਾ ਭਰਪੂਰੀ ਰੇ ॥
ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥
ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥੩॥
ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ।
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

ਚੌਪਈ—ਨਿਰੰਕਾਰ ਆਕਾਰ ਸੋ ਧਾਰਾ । ਗੁਰ ਨਾਨਕ ਜੀ ਭਏ ਕਰਤਾਰਾ ।
ਜਗਤ ਉਧਾਰਨ ਕੋ ਕ੍ਰਿਪਾਲਾ । ਬੱਦਲ ਜਿਉਂ ਵਰਖੇ ਹਨਿ ਕਾਲਾ ॥੮੯॥
ਉਪਦੇਸ਼ ਗੁਰਬਾਣੀ ਝਿਮ ਝਿਮ ਵਰਖਾ । ਨਾਮੁ ਕੀਰਤਨ ਗਰਜ ਅਕਰਖਾ ।
ਸਤਿ ਗੁਣ ਰਿਦੇ ਭਗਤ ਪ੍ਰਕਾਸਾ । ਬਿਜਲੀ ਜਿਉਂ ਚਮਕੈ ਗੁਣ ਰਾਸਾ ॥੯੦॥
ਘੁਲਣਾ ਸੰਗਤਿ ਕੀਨ ਇਕੱਤ੍ਰਾ । ਸ਼ਾਂਤੀ ਬੂੰਦ ਗੁਰ ਮੰਤਰ ਮਿੱਤਰਾ ।
ਰਿਦਾ ਭੂਮੀ ਪ੍ਰੇਮ ਕੋ ਧਾਰੈ । ਵੈਰਾਗਾਦਿ ਸਬਜ਼ੀ ਉਜਿਆਰੈ ॥੯੧॥
ਕਾਮਾਦਿ ਖੁਸ਼ਕੀ ਸਭੈ ਬਿਨਾਸੈ । ਹੰਕਾਰ ਧੂਰ ਉਡਤੀ ਸਭ ਨਾਸੈ ।
ਸੀਤਲਤਾ ਮਨ ਸ਼ਾਂਤੀ ਪਾਵੈ । ਅੰਨ ਸਾਧਨ ਅਧਿਕ ਉਪਾਵੈ ॥੯੨॥
ਬੋਹਲ ਬਖਸ਼ਸ਼ ਬ੍ਰਹਮਾ ਨੰਦਾ । ਪਾਵੈ ਜੀਵ ਕਿਰਸਾਣ ਮੁਕੰਦਾ ।
ਕਾਲ ਭੈ ਸਿਰ ਤੋਂ ਟਲ ਜਾਈ । ਅਬਿਨਾਸ਼ੀ ਵਾਹਿਗੁਰੂ ਕੋ ਪਾਈ ॥੯੩॥
ਅੰਮ੍ਰਿਤ ਦਾਨ ਦੇਹਿ ਘਨ ਗੁਰ ਜੀ । ਬਰਸਹੁ ਰੁਤਿ ਏਹੁ ਰਤਿ ਉਰ ਜੀ ।
ਗੁਰ ਨਾਨਕ ਆਪੇ ਨਿਰੰਕਾਰਾ । ਦਸ ਰੂਪ ਧਰ ਤਾਰਨ ਹਾਰਾ ॥੯੪॥
ਕਰ ਪ੍ਰਚਾਰ ਸੰਗਤਿ ਸੁਖ ਦੀਆ । ਅਖੰਡ ਪਾਠ ਭੋਗ ਪਾਇ ਸੋ ਲੀਆ ।
ਨਗਰ ਕੀਰਤਨ ਕਰ ਕੇ ਵਖਿਆਨਾ । ਇਕ ਸੌ ਤੇਰਾਂ ਸੁਧਾ ਛਕਾਨਾ ॥੯੫॥
ਗੁਰਪੁਰਬ ਸਾਕੂਲ ਮਨਾਯੋ । ਕਈ ਹਜ਼ਾਰ ਸੁਣੈ ਚਿਤ ਲਾਯੋ ।
ਭਏ ਨਿਹਾਲ ਸਰਬ ਨਰ ਨਾਰੀ । ਗੁਰਮਤ ਨੀਕੀ ਬਿਧ ਪ੍ਰਗਟਾਰੀ ॥੯੬॥
ਦੀਵਾਨ ਮਗਰੋਂ ਮਾਸਟਰਾਂ ਕਰ ਪ੍ਰੀਤਾ । ਰਾਖੇ ਸੰਤ ਗੁਰਮਤਿ ਪ੍ਰਤੀਤਾ ।
ਨਿੱਤ ਕਥਾ ਸੁਨਣੇ ਅਨੁਰਾਗੇ । ਕਹੈ ਸੁਣਾਵੋ ਪ੍ਰੇਮ ਸੋ ਲਾਗੇ ॥੯੭॥
ਸੰਤ ਨਿੱਤ ਕੀਰਤਨ ਮੁਖ ਗਾਈ । ਗੁਰੂ ਵਾਕ ਕੀ ਕਥਾ ਕਰਾਈ ।
ਜੋ ਜੋ ਸ਼ਬਦ ਕਹੈ ਇਹੁ ਪਿਆਰੇ । ਸੋਈ ਸ਼ਬਦ ਕਾ ਅਰਥ ਉਚਾਰੇ ॥੯੮॥
ਤੇਰਾਂ ਮੱਘਰ ਤੱਕ ਰਹਿ ਲੁਧਿਆਣੇ । ਕਰ ਪ੍ਰਚਾਰ ਸਦਾ ਕੁਰਬਾਣੇ ।
ਮੰਗਲ ਪਹਿਲੈ ਏਹੁ ਉਚਾਰੈ । ਕਥਾ ਵਾਦ ਅਸਤੋਤਰ ਵਿਚਾਰੈ ॥੯੯॥

ਦੋਹਿਰਾ—ਪਹਿਲੇ ਮੰਗਲ ਏਹੁ ਕਰੇ, ਫੇਰ ਸ਼ਬਦ ਅਰਥਾਇ ।
ਅਸਤੋਤਰ ਮਗਰੋਂ ਪਠੈ, ਸ੍ਰੀ ਸੰਤ ਸੁਖਦਾਇ ॥੧੦੦॥

ਮੰਗਲ—ਗੁਰ ਨਾਨਕ ਪਦ ਪੰਕਜ ਬੰਦਨ ॥ ਸਿਮਰੋਂ ਅੰਗਦ ਦੋਖ ਨਿਕੰਦਨ ॥
ਅਮਰਦਾਸ ਗੁਰ ਹਿਰਦੇ ਧਿਆਵੋਂ ॥ ਸ੍ਰੀ ਗੁਰੂ ਰਾਮਦਾਸ ਗੁਨ ਗਾਵੋਂ ॥੧॥
ਗੁਰ ਅਰਜਨ ਬਿਘਨਨ ਕੇ ਨਾਸਕ ॥ ਹਰਿ ਗੋਬਿੰਦ ਸੁਭ ਸੁਮਤਿ ਪ੍ਰਕਾਸ਼ਕ ।
ਸ੍ਰੀ ਹਰਿ ਰਾਇ ਨਮੋ ਕਰਿ ਜੋਰੀ ॥ ਸ੍ਰੀ ਹਰਿ ਕ੍ਰਿਸ਼ਨ ਮਨਾਇ ਬਹੋਰੀ ॥੨॥

ਗੁਰ ਤੇਗ ਬਹਾਦਰ ਪ੍ਰਮ ਕ੍ਰਿਪਾਲਾ ॥ ਸ੍ਰੀ ਗੁਰੂ ਗੋਬਿੰਦ ਸਿੰਘ ਬਿਸਾਲਾ ॥
ਧਰੋਂ ਧਰਾ ਪਰ ਪੁਨ ਪੁਨ ਸੀਸਾ ॥ ਬੰਦੋਂ ਬਾਰ ਬਾਰ ਜਗਦੀਸਾ ॥੩॥

ਦੋਹਿਰਾ—ਜ਼ਿਸ ਮਹਿ ਅੰਮ੍ਰਿਤ ਗਿਆਨ ਹੈ, ਮਾਣਕ ਭਗਤ ਵਿਰਾਗੁ ।
ਗੁਰੂ ਗ੍ਰੰਥ ਸਾਹਿਬ ਉਦਧ, ਬੰਦੋਂ ਕਰ ਅਨੁਰਾਗ ॥੪॥
ਏਕੰਕਾਰਾ ਸਤਿਗੁਰੂ, ਤਿਹ ਪ੍ਰਸਾਦਿ ਸਚੁ ਹੋਇ ।
ਵਾਹਿਗੁਰੂ ਜੀ ਕੀ ਫਤੇ, ਬਿਘਨ ਬਿਨਾਸਨ ਸੋਇ ।੫॥
ਸ੍ਰੀ ਗੁਰ ਸ਼ਬਦ ਕਮਾਇ ਜਿਨ, ਜੀਤੇ ਪੰਚ ਬਿਕਾਰ ।
ਤਿਨ ਸੰਤਨ ਕੋ ਬੰਦਨਾ, ਸਿਰ ਚਰਨਨ ਪਰ ਧਾਰ ॥੬॥

ਸ੍ਰੀ ਮੁਖ ਵਾਕ ॥

ਸੁਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧।੧੦॥

ਚੌਪਈ—ਐਸੇ ਮੰਗਲ ਨਿੱਤ ਵਿਚਾਰੀ । ਫੇਰ ਗੁਰੂ ਸ਼ਬਦ ਕੋ ਪਾਠ ਉਚਾਰੀ ।
ਮਗਰੋਂ ਅਰਥ ਕਰਨ ਫਿਰ ਲਾਗੇ । ਸੰਗਤਿ ਕਹੇ ਕਥਾ ਸ੍ਰੀ ਰਾਗੇ ॥੧੦੧॥
ਸੁਨਾਵੋ ਸੰਤ ਸ਼ਬਦ ਸੁਖਦਾਈ । ਤਬ ਏਹੁ ਕਥਾ ਅਖੀਰੀ ਗਾਈ ।
ਇਸ ਤੋਂ ਬਾਦ ਨ ਕਥਾ ਕਰਾਈ । ਸੁਣਹੋ ਸ਼ਬਦ ਸ੍ਰੀਰਾਗੁ ਮੇ ਗਾਈ ॥੧੦੨॥

ਸ੍ਰੀ ਰਾਗੁ ਮਹਲਾ ੧ ॥
ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥
ਸਾਚਾ ਨਿਰੰਕਾਰੁ ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ॥
ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥

ਚੌਪਈ—ਏਸ ਸ਼ਬਦ ਕੀ ਕਥਾ ਉਚਾਰੀ । ਅਸਤੋਤ੍ਰ ਫਿਰ ਏਹੁ ਵਿਚਾਰੀ ।
ਸਤਿਗੁਰ ਕੋ ਜਸ ਗਾਵੈ ਸਦ ਹੀ । ਏਹੁ ਮਿਰਯਾਦਾ ਸੰਤ ਕੀ ਸਭਹੀ ॥੧੦੩॥

ਮਲਾਰ ਮਹਲਾ ੫ ॥
ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ਰਹਾਉ॥੧॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥
ਪਉੜੀ—ਹੇ ਅਚੁਤ ਹੇ ਪਾਰ ਬ੍ਰਹਮ ਅਬਿਨਾਸੀ ਅਘ ਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥
ਸਲੋਕੁ—ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥
ਵਾਹਿਗੁਰੂ ਨਾਮੁ ਜਹਾਜ ਹੈ, ਚੜ੍ਹੈ ਸੁ ਉਤਰੈ ਪਾਰ ॥
ਜੋ ਸ਼ਰਧਾ ਕਰਿ ਸੇਂਵਦੇ, ਪਾਰ ਉਤਾਰਨਿ ਹਾਰ ॥੧॥
ਦੋਹਿਰਾ—ਕਥਾ ਨਿਤ ਪ੍ਰਤਿ ਹੋਤਿ ਹੈ, ਸੁਨਹੁ ਸਿੰਘ ਸੁਜਾਨ ।
ਨਾਨਕ ਗੁਰੂ ਗੋਬਿੰਦ ਸਿੰਘ, ਸਦਾ ਕਰੈ ਕਲਿਆਨ ॥੧੦੪॥
ਚੌਪਈ—ਇਉਂ ਸੰਤ ਜੀ ਕੀ ਮ੍ਰਿਯਾਦਾ । ਕਰੈਂ ਸਦਾ ਗੁਰਮੁਖ ਪ੍ਰਸਾਦਾ ।
ਲੁਧਿਆਣੇ ਭਗਤੀ ਪ੍ਰਗਟਾਈ । ਨਿਤਨੇਮ ਇਹੁ ਕਰੈਂ ਸਦਾਈ ॥੧੦੫॥
ਦੋਇ ਵਜੇ ਨਿਤ ਕਰ ਇਸ਼ਨਾਨਾ । ਇਕ ਟਕ ਆਸਣ ਰਹੇ ਟਿਕਾਨਾ ।
ਪੰਜ ਵਜੇ ਤਕ ਸਿਮਰੈ ਨਾਮੰ । ਕੀਰਤਨ ਕਰੈਂ ਸੁਣੈ ਅਭਿਰਾਮੰ ॥੧੦੬॥
ਚਾਰ ਤੋਂ ਛੇ ਤਕ ਆਸਾ ਵਾਰਾ । ਲਾਵੈ ਜੱਥਾ ਸਦਾ ਸੰਗਾਰਾ ।
ਛੇ ਤੋਂ ਅੱਠ ਤਕ ਕਥਾ ਸੁਣਾਵੈ । ਫਿਰ ਜਲ ਪਾਨੀ ਛਕੈ ਛਕਾਵੈ ॥੧੦੭॥
ਫਿਰ ਇਕਾਂਤ ਬਿਖੈ ਚਲ ਜਾਈ । ਪੰਜ ਬਾਨੀਆਂ ਪੰਜ ਗ੍ਰੰਥੀ ਅਲਾਈ ।
ਸਹਿਸਕ੍ਰਿਤ ਸਲੋਕ ਬਾਨੀ ਬਹੁ ਸਾਰੀ । ਅਕਾਲ ਉਸਤਤ ਪਾਠ ਉਚਾਰੀ ॥੧੦੮॥
ਬਾਰਾਂ ਵਜੇ ਭੋਜਨ ਕੋ ਖਾਈ । ਇਕ ਘੰਟਾ ਆਰਾਮ ਕਰਾਈ ।
ਡੇਢ ਵਜੇ ਦਿਨੇ ਫੇਰ ਸ਼ਨਾਨੈ । ਚਾਰ ਵਜੇ ਤਕ ਸਿਮਰਨ ਠਾਨੈ ॥੧੦੯।
ਪੂਰੇ ਚਾਰ ਸ਼ਾਮ ਕੋ ਆਈ । ਗੁਰੂ ਸੰਗਤਾਂ ਦੀਵਾਨ ਲਗਾਈ ।
ਕਥਾ ਕੀਰਤਨ ਸਦਾ ਕਰੰਤੇ । ਦਿਨ ਛਿਪੇ ਰਹਿਰਾਸ ਪੜ੍ਹੰਤੇ ॥੧੧੦॥
ਦੀਵਾਨ ਸਮਾਪਤਿ ਤੇ ਕਛ ਵਿਚਰੈ । ਆਨਪ੍ਰਸ਼ਾਦਿ ਛਕੈਂ ਨਹਿ ਬਿਸਰੈ ।
ਅੱਠ ਰਾਤ ਕੇ ਤੋ ਲਾਇ ਭਾਈ । ਨੌਂ ਵਜੇ ਤੱਕ ਸਿੰਘ ਮਿਲਾਈ ॥੧੧੧॥

ਪ੍ਰਸ਼ਨ ਉਤਰ ਨਿੱਤ ਕਰੇਈ । ਬ੍ਰਹਮ ਚਰਚਾ ਅਭਿਆਸੀ ਜੇਈ ।
ਦਸ ਤੱਕ ਘੰਟਾ ਸੰਤ ਪਿਆਰੇ । ਇਕਾਂਤ ਬੈਠਿ ਗੁਰ ਮੰਤ ਚਿਤਾਰੇ ॥੧੧੨॥
ਸਾਢੇ ਦਸ ਬਿਰਾਜੈ ਸਦਿ ਹੀ । ਦੋਇ ਵਜੇ ਫਿਰ ਨ੍ਹਾਵੈ ਝਬਹੀ ।
ਇਉਂ ਨਿਤ ਕਾਰਜ ਬਖਤ ਬੰਡਾਈ । ਕਰੈ ਸੰਤ ਮਿਰਜਾਦਾ ਭਾਈ ॥੧੧੩॥
ਸੰਗੀ ਜਥੇ ਕੋ ਇਹੁ ਆਗਿਆ । ਸਵਾ ਪਹਿਰ ਰਾਤੀ ਸਭ ਜਾਗਿਆ ।
ਕਛੁਕ ਇਕਾਂਤ ਰਹੋ ਸਦ ਭਾਈ । ਇਸ਼ਨਾਨ ਕਰੋ ਸ਼ਭ ਰਾਤ ਢਲਾਈ ॥੧੧੪॥

ਫੇਰ ਗੁਰੂ ਗ੍ਰੰਥ ਕੀ ਆਇ ਹਜੂਰੀ । ਕੀਰਤਨ ਵਾਰ ਲਾਵੋ ਸਦ ਰੂਰੀ ।
ਪੰਜ ਕਕਾਰ ਕੀ ਰਹਿਣੀ ਰਾਖੋ । ਪੰਜ ਬਾਣੀਆਂ ਨਿਯਮੀ ਸਦ ਲਾਖੋ ॥੧੧੫॥
ਮੂਲ ਮੰਤ੍ਰ ਕੀ ਤੇਤੀਸੁ ਮਾਲਾ । ਅਥਵਾ ਪੰਜ ਗ੍ਰੰਥੀ ਪਾਠ ਸਮਾਲਾ ।
ਪੰਜ ਸੁਖਮਨੀ ਕੈ ਸਦ ਕੀਜੈ । ਜਾਂ ਪੰਝੀ ਪਾਠ ਸ੍ਰੀ ਜਪੁ ਲੀਜੈ ॥੧੧੬॥
ਪੰਝੀ ਹਜਾਰ ਵਾਹਿਗੁਰੂ ਮੰਤਾ । ਇਨ ਮੈ ਜੋ ਹੋਵੈ ਕਰੋ ਸੰਤਾ ।
ਐਵੇ ਰਹਿਣਾ ਨਾਹੀ ਜੋਗੰ । ਭੋਜਨ ਫਿਰ ਛਕੀਏ ਇਸ ਲੋਗੰ ॥੧੧੭॥

ਜੇ ਪ੍ਰਸਾਦੇ ਤੋਂ ਪਹਿਲੇ ਹੋਈ । ਰਾਤੀਂ ਸੌਣ ਤੋਂ ਅਗੇ ਕੋਈ ।
ਆਲਸੀ ਆਪੋ ਰਹਿ ਨਾਂ ਸਕੰਤੇ । ਸਚਾ ਜੀਵਨ ਸੰਤ ਬਣੰਤੇ ॥੧੧੮॥
ਰਹਿਣੀ ਸਿਧੀ ਸਾਦੀ ਰਾਖੈ । ਮਿਰਚ ਮਸਾਲੇ ਦਾਲ ਨ ਚਾਖੈ ।
ਬਿਨਾਂ ਮਿਰਚ ਦਾਲ ਭਾਜੀ ਸੇਵੈ । ਰੁਖਾ ਛਕ ਪ੍ਰਸੰਨਤਾ ਲੇਵੈ ॥੧੧੯॥
ਥੋੜਾ ਖਾਵਤ ਆਪ ਸਦਾਈ । ਥੋੜਾ ਸੌਣਾ ਨਿੱਤ ਸਿਖਾਈ ।
ਰਜਵੀਂ ਰੋਟੀ ਖਾਇ ਜੋ ਕੋਈ । ਸਿਮਰਨ ਭਜਨ ਨਹੀਂ ਤਿਹ ਹੋਈ ॥੧੨੦॥
ਭੁਖ ਰੱਖ ਕੇ ਰੋਟੀ ਖਾਈਏ । ਆਲਸ ਬਿਕਾਰ ਕਾ ਜੋਰ ਗਵਾਈਏ ।

ਖੱਦਰ ਕੇ ਬਸਤ੍ਰ ਨਿਤ ਪਹਿਰੈ । ਸੀਸ਼ ਦਸਤਾਰ ਦੋ ਗਜ ਕੀ ਠਹਿਰੈ ॥੧੨੧॥
ਗਲ ਖਫਨੀ ਗਾਤਰੇ ਕ੍ਰਿਪਾਨਾ । ਹਥ ਵਿਚ ਤੀਰ ਸਦਾ ਚਮਕਾਨਾ ।
ਕਛੈਹਿਰੇ ਉਪਰ ਨਹਿ ਬਸਤ੍ਰ ਪਾਵੈ । ਸਰਦੀ ਕੰਬਲ ਕਾਲੀ ਹੰਢਾਵੈ ॥੧੨੨॥
ਕਦੇ ਗਾਤੀ ਖਦਰ ਕੀ ਲਾਵੈ । ਇਸ ਬਿਧ ਸੂਧ ਵੇਸ ਰਖਾਵੈ ।
ਪੈਰੀਂ ਤੁਰੇ ਬਹੁਤਾ ਪ੍ਰਸੰਨੈ । ਤੇਜ ਚਲੈ ਸੰਗ ਰਲੈ ਨ ਦਿੰਨੈ ॥੧੨੩॥

ਭਜ ਭਜ ਹੰਭ ਸਿੰਘ ਸਭ ਜਾਈ । ਪੇਖੇ ਬਣ ਪ੍ਰਸੰਨ ਰਹਾਈ ।
ਜਲ ਕਿਨਾਰਾ ਇਕਾਂਤ ਸਥਾਨੈ । ਬਹੁਤਾ ਸਮਾ ਤਹਾਂ ਗੁਜਰਾਨੈ ॥੧੨੪॥
ਕਥਾ ਵਖਿਆਨ ਸੰਗਤਿ ਕੋ ਦੇਖੀ । ਕਰੈ ਸਮਝ ਜੈਸੀ ਤਿਨ ਪੇਖੀ ।
ਵਿਦਵਾਨਾ ਵਿਚ ਗੂੜ ਸਿਧਾਂਤਾ । ਅਨ ਪੜਾਂ ਕੋ ਮੋਟੀ ਬਾਤਾ ॥੧੨੫॥
ਸਿਧਾਂਤ ਗੂੜ ਬਚ ਮੋਟੇ ਭਾਖੈ । ਦੇ ਦ੍ਰਿਸ਼ਟਾਂਤਿ ਅੰਮ੍ਰਿਤ ਰਸ ਚਾਖੈ ।
ਬੋਲ ਰਸੀਲਾ ਮਿਠਾਸ ਘਨੇਰੀ । ਕਥਾ ਕੀਰਤਨ ਪ੍ਰੇਮ ਸੰਗੇਰੀ ॥੧੨੬॥

ਇਹੁ ਅਭਿਆਸ ਸਦਾ ਇਨ ਮਾਹੀ । ਜਹਿ ਤਕ ਨਦਰ ਤੇ ਬੋਲ ਸੋ ਜਾਹੀ ।
ਸਭ ਕੋ ਇਕਾਗਰ ਤਬਹੀ ਕਰਹੀ । ਸ਼ਬਦ ਸਿਧਾਂਤ ਵਿਖੇ ਲਾਇ ਧਰ ਹੀ ॥੧੨੭॥

ਬਹੁਤ ਅਸਰ ਲੋਕਾਂ ਪਰ ਪਰਹੀ। ਪੁਸਤਕਾਂ ਪੜ ਨਹਿ ਏਹੁ ਕੰਮ ਸਰ ਹੀ।
ਇਕਾਗਰਤਾ ਅਭਿਆਸ ਸੰਗਾਰੀ। ਪਵੈ ਅਸਰ ਮਨ ਪ੍ਰੇਮ ਅਪਾਰੀ ॥੧੨੮॥
ਜਬ ਇਕਾਗ੍ਰਤਾ ਸੰਗ ਸੋ ਬੋਲੈ। ਹਜ਼ਾਰਾਂ ਮਨੁਖ ਮੁੱਠੀ ਲੈ ਤੋਲੈ।
ਜਿਵ ਆਖੈ ਤਿਵ ਮੰਨ ਸੋ ਜਾਈ। ਨਾਮ ਮੇ ਵਡੀ ਸਭ ਵਡਿਆਈ ॥੧੨੯॥
ਵਖਿਯਾਨ ਕਰਨ ਵੇਲੇ ਜੋ ਪੇਖੈ। ਦ੍ਰਿਸ਼ਟਾਂਤ ਦੇਇ ਸਭਹੂ ਤਬ ਪੇਖੈ।
ਚਾਨਣੀ ਪੇਖ ਕਹੈਂ ਸੁਣ ਭਾਈ। ਤੰਦ ਤੰਦ ਜੁੜੇ ਛਾਯਾ ਕਰ ਆਈ ॥੧੩੦॥
ਭਿੰਨ ਭਿੰਨ ਤੰਦ ਛਾਯਾ ਨਹਿ ਦੇਈ। ਤੈਸੇ ਮਿਲ ਗੁਰ ਪੰਥ ਸੁਖ ਲੇਈ।
ਜੋ ਦੇਖੈ ਵਾ ਸੁਣੈ ਦਿਆਲਾ। ਦੇ ਦ੍ਰਿਸ਼ਟਾਂਤ ਸਮਝਾਇ ਸੁਖਾਲਾ ॥੧੩੧॥
ਸੇਵਾ ਮੇਂ ਸਦ ਰਹੈ ਅਨੰਦਾ। ਐਸੇ ਅਚਰਜ ਸੁਭਾਵ ਮੁਕੰਦਾ।
ਨਾਮ ਅਭਿਆਸ ਸਦਾ ਜਿਹ ਭਾਵਾ। ਭਾਣਾ ਮੰਨ ਸਦਾ ਸੁਖ ਪਾਵਾ ॥੧੩੨॥
ਲੰਗਰ ਇੰਤਜਾਮ ਸਭ ਕਾ ਕਰੈ। ਬਸਤ੍ਰ ਸਿਲਾਇ ਪਾਸੋਂ ਦੇਇ ਸਰੈ।
ਸੈਲ ਦੇਸਿ ਪ੍ਰਦੇਸ ਕਰਾਈ। ਪਾਸੋਂ ਕਿਰਾਯਾ ਗਾਡੀ ਲਾਈ ॥੧੩੩॥
ਕਿਸੇ ਕਾ ਖਰਚ ਮੂਲ ਨਹਿ ਹੋਈ। ਰਹਿਣੈ ਵਾਲੇ ਸਿੰਘ ਸੋ ਜੋਈ।
ਪੰਝੀਆਂ ਤੇ ਘਟ ਕਦੇ ਨ ਪ੍ਰੇਮੀ। ਊਪਰ ਰਹੈ ਚਾਲੀ ਸਿੰਘ ਨੇਮੀ ॥੧੩੪॥
ਸੰਤ ਸਰਬ ਪ੍ਰਬੰਧ ਚਲਾਵੈ। ਰਹਿ ਨਿਰਲੇਪ ਆਪ ਸੁਖ ਪਾਵੈ।
ਕਥਾ ਕੀਰਤਨ ਵੇਲੇ ਆਵੈ। ਸੰਗਤਿ ਮੇਂ ਮਿਲ ਨਾਮ ਜਪਾਵੈ ॥੧੩੫॥
ਸੰਗਤਿ ਦੋ ਵੇਲੇ ਕਰੈ ਸਦਾਈ। ਆਗੇ ਪਾਛੇ ਇਕਾਂਤ ਰਹਾਈ।
ਆਠੇ ਪਹਿਰ ਸਰੂਪ ਲਿਵ ਲਾਈ। ਸਿਮਰੈਂ ਵਾਹਿਗੁਰੂ ਸੁਖ ਦਾਈ ॥੧੩੬॥
ਸਿੱਖੀ ਰਹਿਤ ਪੂਰਨ ਰਿਦੈ ਭਾਈ। ਆਗਿਆ ਸਤਿਗੁਰ ਕੀ ਸੋ ਕਮਾਈ।
ਪੰਜ ਕਕਾਰ ਸਦਾ ਸੰਗ ਰਾਖੈ। ਕੁਰਹਿਤੀਏ ਕੋ ਸੋਧੈ ਜਬ ਲਾਖੈਂ ॥੧੩੭॥
ਗੁਰ ਬਾਨੀ ਗੁਰੂ ਗ੍ਰੰਥ ਮਝਾਰੀ। ਭਾਵਨਾ ਅਕਾਲ ਸਰੂਪ ਸੋ ਧਾਰੀ।
ਭੇਦ ਭਾਵਨਾ ਸੁਪਨੇ ਨਾਹੀਂ। ਖਾਲਸਾ ਆਪ ਮੰਨੈ ਬਲ ਜਾਹੀ ॥੧੩੮॥
ਕੋ ਕੋ ਰਹਿਤ ਬਤਾਵੋ ਪਿਆਰੇ। ਸਭ ਗੁਣ ਭਗਤੀ ਪ੍ਰੇਮੁ ਮੰਝਾਰੇ।
ਰਿਦੇ ਸਰੂਪ ਗਿਆਨ ਅਖੰਡਾ। ਮੁਖ ਭਗਤੀ ਹੈ ਗਰੀਬੀ ਮੰਡਾ ॥੧੩੯॥
ਵਰਤਨਿ ਵਿਰਾਗੁ ਸਹਿਜੁ ਰਸੁ ਭਾਈ। ਮਨੋ ਵਾਸ਼ਨਾ ਨਾਸ ਕਰਾਈ।
ਸ੍ਵੈ ਅਨਭਵ ਪ੍ਰਕਾਸ਼ ਸਰੂਪਾ। ਹਿਰਦੇ ਅਕਹਿ ਆਨੰਦ ਅਨੂਪਾ ॥੧੪੦॥
ਤਨ ਕੀ ਹਉਮੈ ਰੰਚਕ ਨਾਹੀ। ਸੁਖ ਦੁਖ ਮੈ ਇਕ ਰਸੁ ਰਹਾਹੀ।
ਗਿਆਨ ਭਏ ਜਗੁ ਤੋਂ ਤਬ ਮੂਏ। ਫਿਰ ਮਰਨਾ ਨਹਿ ਤਾ ਕੋ ਹੂਏ ॥੧੪੧॥
ਸਦ ਜੀਵਨ ਮੇਂ ਰਹੇ ਸਮਾਈ। ਗਰੀਬੀ ਨਾਮੁ ਤੇ ਹਉਮੈ ਘਾਈ।
ਸਮਰਥ ਸਰਬ ਤਾਕਤ ਕੇ ਸੰਗਾ। ਜਤਾਵੈ ਨਹੀਂ ਭਾਣੇ ਰਸ ਰੰਗਾ ॥੧੪੨॥
ਕਰਾਮਾਤ ਕੋ ਕਹਿਰ ਪਛਾਨੈ। ਮੁਰਦਾ ਹੋਇ ਗੁਰ ਗੋਰ ਸਮਾਨੈ।
ਅਪਨੀ ਸਿਆਨਪ ਬੁਧ ਨ ਰਾਖੀ। ਜੋ ਗੁਰ ਕਹੈ ਭਲਾ ਮਨ ਭਾਖੀ ॥੧੪੩॥

ਮਨ ਅਚੰਚਲ ਭਯੋ ਅਮਨ ਹੀ। ਮੂਲ ਰੂਪ ਜੋਤਿ ਪਛਾਨੀ ਭਨ ਹੀ।
ਹਮ ਤੁਮ ਗੁਰ ਨਾਨਕ ਜੀ ਖੋਈ। ਜਲ ਜਿਉਂ ਜਲ ਮਿਲ ਚੇਤਨ ਹੋਈ ॥੧੪੪॥
ਅਕੱਥ ਕਥਾ ਨਹਿ ਜਾਇ ਬਖਾਨੀ। ਗਤਿ ਅਪਨੀ ਕੋ ਆਪੇ ਜਾਨੀ।
ਧੰਨ ਧੰਨ ਸ੍ਰੀ ਸੰਤ ਜੀ ਆਏ। ਆਪ ਨਾਮ ਜਪ ਅਵਰ ਜਪਾਏ ॥੧੪੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਅਕਾਲ ਮੰਨਣ, ਗੁਰੂ ਅਗੰਮ, ਗੁਰਮਤ ਜੋਗ ਬਾਣੀ ਪ੍ਰੇਮ, ਸਾਧ ਸੰਗ ਮਹਿਮਾ, ਕੁਟੀਆਂ ਰਚਨ, ਗੁਰਪੁਰਬ, ਮਨਾਵਨ ਸੰਤ ਰੀਤੀ ਪ੍ਰਸੰਗ ਬਰਨਨੰ ਨਾਮ ਅਠਤਾਲੀਵਾਂ ਧਿਆਇ ਸੰਪੂਰਨੰ ॥੪੮॥

—o—

## ਸਰੀਰ ਬਿਮਾਰ ਹੋਵਨ ਤੇ ਇਲਾਜ ਕਰਾਵਨ, ਭਾਣੇ ਵਿਚ ਪ੍ਰਸੰਨ ਰਹਿਣਾ ਸਿਖਿਆ, ਨਿਰਲੇਪ ਰੂਪ ਸੰਤ ਜੀ

ਦੋਹਿਰਾ—ਸੁਖ ਦੁਖ ਮਹਿ ਸਾਮਾਨ ਜੋ, ਹਉਮੈ ਮਮਤਾ ਨਾਸ।
ਜੀਵਨ ਮੁਕਤਿ ਗੁਰਮੁਖ ਭਏ, ਅੰਮ੍ਰਿਤ ਨਾਮ ਮਨ ਵਾਸ ॥੧॥

ਚੌਪਈ—ਸ੍ਰੀ ਸੰਤ ਜੀ ਅਨੰਦ ਮੰਝਾਰੀ। ਨਿਸ਼ਦਿਨ ਏਕ ਰਸ ਰਹਿ ਭਾਰੀ।
ਦੁਖ ਸੰਸਾਰ ਨਹੀਂ ਮਨ ਪੋਹੈ। ਆਤਮਾ ਰਾਮ ਪ੍ਰਗਾਸ ਸਦੋ ਹੈ ॥੨॥
ਅਕਾਲੀ ਲਹਿਰ ਬੀ ਚਾਲੀ ਜਬਹੀ। ਜੇਹਲਾਂ ਦੁਖ ਸਹੈ ਸਿੰਘ ਸਬਹੀ।
ਭੁਖ ਹੜਤਾਲ ਸੀ ਕੀਤੀ ਸਾਰੇ। ਬਾਹਰ ਸ਼ਿੰਘ ਹਮਦਰਦੀ ਧਾਰੇ ॥੩॥
ਬਿਨ ਪਾਣੀ ਨਹਿ ਖਾਣਾ ਪੀਣਾ। ਪੰਥੁ ਹੁਕਮ ਮਾਨੈ ਰਸ ਲੀਣਾ।
ਮੋਗੇ ਇਲਾਕੇ ਸਾਜ ਦੀਵਾਨਾ। ਲੀਡਰਾਂ ਬਿਨਤੀ ਕਰ ਸੰਤ ਆਨਾ ॥੪॥
ਆਗਿਆ ਪੰਥ ਮੰਨ ਸੰਤ ਆਏ। ਭਿੰਡਰਾਂ ਤੋਂ ਪੈਦਲ ਹੀ ਧਾਏ।
ਖਾਲੀ ਉਦਰ ਨ ਖਾਯਾ ਭਾਈ। ਸਜਾਇ ਦੀਵਾਨ ਕੀਰਤਨ ਗਾਈ ॥੫॥
ਪੰਦਰਾਂ ਹਜ਼ਾਰ ਸਿੰਘ ਸਭ ਬੈਸੇ। ਪੰਜ ਘੰਟੇ ਇਕ ਰਸ ਬੋਲੇ ਹੈਸੇ।
ਕੀਰਤਨ ਵਖਿਆਨ ਲਗਾਤਾਰ ਉਚਾਰੇ। ਮੁੜ੍ਹਕਾ ਆਯਾ ਸਰੀਰ ਬਹੁ ਭਾਰੇ ॥੬॥
ਬਹੁਤ ਲਗੀ ਹੱਦ ਦਰਜੇ ਤ੍ਰਿਖਿਆ। ਅੰਗ ਅੰਗ ਗਰਮੈਸ਼ ਤੇ ਭਖਿਆ।
ਹਟੇ ਪ੍ਰਚਾਰ ਤੋਂ ਬੈਠੇ ਜਬਹੀ। ਠੰਢਾ ਪਾਣੀ ਪੀਤਾ ਤਬਹੀ ॥੭॥
ਸਾਰੇ ਸਰੀਰ ਮੇਂ ਤਾਰ ਜਿਉਂ ਫਿਰਿਆ। ਉਪਾਧ ਸਹਿਤਤਨ ਤਦ ਤੋਂ ਥਿਰਿਆ।
ਜਿਗਰ ਫੈਲ ਕੇ ਸੁੰਗੜ ਗਿਆ। ਸਾਢੇ ਤਿੰਨ ਇੰਚ ਤੋਂ ਢਾਈ ਥਿਆ ॥੮॥
ਜਿਗਰ ਕਮਜ਼ੋਰ ਖੂਨ ਨ ਬਨਾਵੈ। ਖੁਰਾਕ ਤੋਂ ਪਾਨੀ ਬਣਤੀ ਜਾਵੈ।
ਬਲ ਤਨ ਰਿਹਾ ਨ ਹੋਇ ਪ੍ਰਤੀਤਾ। ਬਧੀ ਬੀਮਾਰੀ ਤਾਂ ਪਤਾ ਕੀਤਾ ॥੯॥
ਜਿਗਰ ਖੂਨ ਬਹੁ ਘਟ ਬਣਾਵੈ। ਵੇ ਪ੍ਰਵਾਹੁ ਸ੍ਰੀ ਸੰਤ ਰਹਾਵੈ।
ਲੁਧਿਹਾਣੇ ਸਕੂਲ ਮੰਝਾਰੀ। ਜਬ ਇਉਂ ਲਾਇ ਦੀਵਾਨ ਸੋ ਭਾਰੀ ॥੧੦॥

ਹੈਡ ਮਾਸਟਰ ਤੇ ਸਿੰਘ ਪਿਆਰੇ। ਸੰਤਾਂ ਕੋ ਬਹੁ ਬਿਨੈ ਉਚਾਰੇ।
ਡਾਕਟਰ ਕੋ ਦਿਖਾਵੋ ਤਨ ਆਪਨਾ। ਮੰਨੇ ਸੰਤ ਸਿੰਘਾਂ ਕਰੇ ਜਾਚਨਾ ॥੧੧॥
ਡਾਕਟਰ ਆਨ ਕਿਹਾ ਤਬ ਇਉਂ ਹੈ। ਸਰੀਰ ਵਿਚ ਪਾਣੀ ਪੈਣ ਲਗਿਉ ਹੈ।
ਸੰਤਾਂ ਕਿਹਾ ਕੋਈ ਡਰ ਨਾਹੀ। ਬੁਧ ਸਿੰਘ ਸੁਤ ਕਾ ਰੋਗ ਮਿਟਾਹੀ ॥੧੨॥
ਸਰਸੇ ਤੋਂ ਸੋ ਦਮਦਮੇਂ ਥਾ ਆਯਾ। ਜਲੋਦਰ ਬੀਮਾਰੀ ਤੋਂ ਪਾਠ ਕਰਾਯਾ।
ਸੋ ਪਾਠੀ ਪਵਿਤ੍ਰ ਨ ਰਹੇ। ਤਾਂਕੀ ਸ਼ਰਧਾ ਜਾਤੀ ਲਹੇ ॥੧੩॥
ਮੈਂ ਤਨ ਅਪਨੇ ਰੋਗ ਸੰਭਾਰਾ। ਅਖੰਡ ਪਾਠ ਕਾ ਅਦਬ ਵਿਚਾਰਾ।
ਸਰੀਰ ਮੋਹਿ ਨਾ ਮੈ ਮਨ ਧਾਰਾ। ਇਸ ਤੇ ਲਖੋ ਭਾਣਾ ਕਰਤਾਰਾ ॥੧੪॥
ਇਹੁ ਸ੍ਰੀ ਅਕਾਲ ਕਾ ਹੁਕਮ ਪਿਆਰੇ। ਏਵੈਂ ਬੀਤੇਗਾ ਲੇਹੁ ਧਾਰੇ।
ਭਾਵੇਂ ਕਿਤਨੇ ਇਲਾਜ ਕਰਾਵੋ। ਤਨ ਚਲਣੇ ਕਾ ਸਾਜ ਬਨਾਵੋ ॥੧੫॥
ਸਿਵਲ ਸਰਜਨ ਨੇ ਮੁਲਾਹਜ਼ਾ ਕੀਤਾ। ਕੋਈ ਫਿਕਰ ਨਹੀਂ ਕਹਿ ਦੀਤਾ।
ਸੰਤਾਂ ਹੱਸ ਕੇ ਕਿਹਾ ਪਿਆਰੇ। ਸਚ ਬੋਲਹੁ ਤੁਮ ਨੇਕ ਅਪਾਰੇ ॥੧੬॥
ਮੇਰੇ ਪ੍ਰੇਮ ਵਿਚ ਬੋਲ ਨ ਕੂਰਾ। ਡਾਕਟਰ ਖਿਮਾ ਮੰਗੀ ਤਾਂ ਹਦੂਰਾ।
ਸੰਤ ਸੋ ਬੋਪਾਰਾਏ ਮੇਂ ਆਏ। ਰਹਿ ਕੇਤਕ ਦਿਨ ਨਾਮ ਧਿਆਏ ॥੧੭॥
ਸ੍ਰੀ ਹਰਿ ਗੋਬਿੰਦ ਪੁਰ ਤੇ ਸਿੰਘ ਆਏ। ਧਰਮ ਸਿੰਘ ਨਰਿੰਦਰ ਸਿੰਘ ਭਾਏ।
ਜੱਸਾ ਸਿੰਘ ਪ੍ਰਤਿਪਾਲ ਸੋ ਹਰੀ। ਸੁਚਾ ਸਿੰਘ ਮਹਿਮਾ ਸਿੰਘ ਹਿਤ ਧਰੀ ॥੧੮॥
ਜਹਿ ਗੁਰ ਛੇਵੇਂ ਜਪੁਜੀ ਪਾਠੰ। ਗੁਪਾਲੇ ਸਿਖ ਤੇ ਸੁਧ ਸੁਣ ਠਾਠੰ।
ਤਹਾਂ ਸਰੋਵਰ ਕੀ ਅਭਿਲਾਖਾ। ਬਣੈ ਸਿੰਘਾਂ ਨੇ ਆਣ ਕੇ ਆਖਾ ॥੧੯॥
ਜਾਪੁ ਪਾਤਸ਼ਾਹੀ ਦਸਮ ਜੀ ਬਾਨੀ। ਸਵਾ ਲੱਖ ਪਾਠ ਕਰਾਉ ਸੁਜਾਨੀ।
ਸੰਤ ਪ੍ਰੇਮ ਦੇਖ ਮੰਨ ਸੋ ਗਏ। ਕਲਨ ਹਿਤ ਤਿਆਰੀ ਬੀ ਕਏ ॥੨੦॥
ਹਜੂਰ ਸਿੰਘ ਜੀ ਭੇਜ ਸੋ ਦੀਏ। ਪੋਥੀਆਂ ਸੰਗ ਤਿਆਰੀ ਥੀਏ।
ਰਾਤੀ ਸੰਤ ਕਮਰੇ ਮੇਂ ਰਾਜੇ। ਅਤਿਅੰਤ ਸਰੀਰ ਢਿਲਾ ਪਿਆ ਤਾਂ ਜੇ ॥੨੧॥
ਪਹਿਲੀ ਪੋਹਿ ਤਿਆਰੀ ਕੀਨੀ। ਆਏ ਲੁਧਿਆਣੇ ਤਬ ਚੀਨੀ।
ਹਰਿ ਗੋਬਿੰਦ ਪੁਰ ਜਾਵਨ ਹੇਤਾ। ਸਿੰਘਾਂ ਜੋਰ ਕੈ ਡਾਕਟਰ ਹੇਤਾ ॥੨੨॥
ਸਿਵਲ ਸਰਜਨ ਸਰਦਾਰ ਬਹਾਦਰ। ਭਾਈ ਦੀਵਾਨ ਸਿੰਘ ਮਿਲੇ ਸਾਦਰ।
ਡਾਕਟਰ ਸਲਾਹਿ ਦਈ ਤਬ ਏਹਾ। ਇਲਾਜ ਕਰਾਵੋ ਏਥੇ *ਰੇਹਾ ॥੨੩॥
ਜਥੇ ਦੇ ਸਿੰਘ ਭੀ ਬਿਨਤੀ ਭਾਖੈ। ਰਹਿ ਇਲਾਜ ਕਰਾਵੋ ਹਮ ਕਾਂਖੈ।
ਸ੍ਰੀ ਹਰਿ ਗੋਬਿੰਦ ਪੁਰ ਕੇ ਭੀ ਮਾਨੇ। ਰਹੋ ਸੰਤ ਜੀ ਬਿਨੈ ਬਖਾਨੇ ॥੨੪॥
ਕਈ ਸਿੰਘ ਆਵੈਂ ਵਾਰੋ ਵਾਰੀ। ਸੰਤ ਜਾਣ ਕੀ ਕਰੈਂ ਤਿਆਰੀ ॥
ਸੰਗਤਿ ਜ਼ੋਰ ਦੇਇ ਜਬ ਭਾਰੀ। ਮਾਨੈ ਬਚਨ ਸੰਗਤਿ ਕੋ ਉਚਾਰੀ ॥੨੫॥
ਸੰਗਤਿ ਜੀ ਸੁਣੀਏ ਮਨ ਲਾਈ। ਆਪਨੀ ਤਸੱਲੀ ਹਿਤ ਬਰ ਜਾਈ।
ਸੇਵਾ ਤੋਂ ਰੋਕਤਿ ਹੋਂ ਆਈ। ਪ੍ਰਚਾਰ ਤੋਂ ਰੋਕੋ ਬੇਸ਼ੱਕ ਭਾਈ ॥੨੬॥

*ਏਥੇ ਰਹਿਕੇ।

ਇਲਾਜ ਕਰਾਵੋ ਜੋ ਮਨ ਆਈ । ਭਾਣਾ ਵਾਹਿਗੁਰੂ ਹੋ ਜਾਈ ।
ਹੁਕਮ ਪ੍ਰਗਟ ਹੈ ਜੋ ਕਛੁ ਹੋਣਾ । ਤੁਮ ਚਿਤ ਥਿਤ ਹਿਤ ਮੇਂ ਨ ਕਛੁ ਗੌਣਾ ।।੨੭।।
ਜਾਪ ਪਾਠ ਤੁਮ ਕਰਨੇ ਪਰ ਹੀ । ਸਰੋਵਰ ਸੇਵਾ ਭੀ ਤੁਮ ਕਰ ਹੀ ।
ਭਏ ਸਤ ਏਹੁ ਵਾਕ ਪਿਆਰੇ । ਜਾਪੁ ਪਾਠ ਸਿੰਘਾਂ ਕਰੇ ਸਾਰੇ ।।੨੮।।
ਸਰੋਵਰ ਸੇਵਾ ਸਿੰਘਾਂ ਕੀਤੀ । ਸ੍ਰੀ ਹਰਿ ਗੋਬਿੰਦ ਪੁਰ ਭਲ ਰੀਤੀ ।
ਜੋ ਕਛੁ ਵਾਕ ਬਖਾਨੇ ਮੀਤਾ । ਸਫਲੇ ਸਦਾ ਨ ਹੋਇ ਬਿਪ੍ਰੀਤਾ ।।੨੯।।
ਸੰਗਤਿ ਬਚਨ ਮਾਨ ਸ੍ਰੀ ਸੰਤਾ । ਰਹੇ ਲੁਧਿਆਣੇ ਦੁਖ ਹੰਤਾ ।
ਖ਼ਾਲਸਾ ਸਕੂਲ ਚੌਬਾਰੇ ਉਤਾਰਾ । ਰਹੇ ਇਲਾਜ ਕਰਾਵਤ ਭਾਰਾ ।।੩੦।।
ਸਕੂਲ ਮੇਂ ਹੈਡ ਮਾਸਟਰ ਜੋ ਪਿਆਰਾ । ਨਿਰੰਜਨ ਸਿੰਘ ਜੀ ਗੁਰਮੁਖ ਵਾਰਾ ।
ਮਾਸਟਰ ਮੋਹਨ ਸਿੰਘ ਪ੍ਰੇਮੀ । ਹਰ ਭਗਤ ਸਿੰਘ ਗਿਆਨੀ ਭਲ ਨੇਮੀ ।।੩੧।।
ਸੇਵਾ ਅਤਿਅੰਤ ਕਰੈ ਮਿਲ ਸਾਰੇ । ਸੰਗਤਿ ਜਿਤਨੀ ਦੇਇ ਅਹਾਰੇ ।
ਸਭ ਸੰਗਤਿ ਕਾ ਖਰਚ ਅਪਾਰਾ । ਇਕ ਮਹੀਨਾ ਇਨ ਸੰਭਾਰਾ ।।੩੨।।
ਕੀਰਤਨ ਹਰਿ ਰੋਜ਼ ਕਰ ਹੀ ਸੰਗਤਿ । ਲੰਗਰ ਛਕੈ ਬੈਠ ਇਕ ਪੰਗਤਿ ।
ਧੰਨ ਜਨਮ ਜਿਨ ਸੇਵਾ ਕੀਨੀ । ਗੁਰਮੁਖ ਸੇਵਾ ਸਦਾ ਨਵੀਨੀ ।।੩੩।।
ਖਾਲਸਾ ਸਕੂਲ ਪ੍ਰੇਮੀ ਸਾਰਾ । ਗੁਰ ਸਿੱਖੀ ਮੇਂ ਰਹਿਤ ਵਿਚਾਰਾ ।
ਭਲੇ ਉਪਕਾਰੀ ਸਭ ਏਹੁ ਪਿਆਰੇ । ਵਿਦਯਾਰਥੀ ਕਰ ਨੇਕ ਸੋ ਸਾਰੇ ।।੩੪।।
ਬੀਮਾਰੀ ਵਧੀ ਦੇਖ ਕੈ ਡਾਕਟਰ । ਇੱਛਾ ਅਨੁਸਾਰ ਥਾਂ ਬਦਲ ਕਰ ।
ਸੰਘੇੜਾ ਰਣਧੀਰ ਸਿੰਘ ਸਰਦਾਰਾ । ਕੋਠੀ ਦੀਨੀ ਬਾਗ ਮੰਝਾਰਾ ।।੩੫।।
ਸੇਵਾ ਬਹੁ ਉਤਸ਼ਾਹ ਤੇ ਕਰ ਹੀ । ਜੋ ਚਾਹੀਏ ਸੋ ਹਾਜਰ ਧਰ ਹੀ ।
ਕਮਰੇ ਸਿੰਘਾਂ ਰਿਹੈਸ਼ ਲਈ ਦੀਏ । ਅਖੰਡ ਪਾਠ ਪ੍ਰਕਾਸ਼ ਸੋ ਕੀਏ ।।੩੬।।
ਲੰਗਰ ਅਤੁਟ ਚਲੈ ਸਭ ਕਾਲਾ । ਸੰਗਤਿ ਰਸਦਾਂ ਆਨ ਬਿਸਾਲਾ ।
ਚਾਹ ਦੂਧ ਪ੍ਰਸ਼ਾਦਿ ਅਪਾਰਾ । ਤ੍ਰਿਪਤੈ ਸਭੇ ਜੋ ਪਾਇ ਦਿਦਾਰਾ ।।੩੭।।
ਸਿਵਲ ਸਰਜਨ ਬਹੁ ਸੇਵਾ ਕਰਹੀ । ਪ੍ਰੇਮ ਸਾਥ ਇਲਾਜ ਬਹੁ ਸਰ ਹੀ ।
ਪਾਨੀ ਪੇਟ ਕਾ ਕਢੀਏ ਮੀਤਾਂ । ਐਸੇ ਡਾਕਟਰ ਮਤਾ ਸੋ ਕੀਤਾ ।।੩੮।।
ਚੌਵੀ ਪੋਹ ਸ਼ੱਤ ਜਨਵਰੀ ਮਾਹੀ । ਗੁਰ ਦਸਮੇਸ਼ ਜੀ ਅਵਤਾਰ ਧਰਾਹੀ ।
ਗੁਰ ਪੁਰਬ ਪ੍ਰੇਮ ਸਾਥ ਹੈ ਮਨਾਯਾ । ਬਹੁ ਪ੍ਰਸ਼ਾਦਿ ਕਰ ਕੇ ਵਰਤਾਯਾ ।।੩੯।।
ਅਖੰਡ ਪਾਠ ਕਾ ਭੋਗ ਸੋ ਪਾਏ । ਕਥਾ ਕੀਰਤਨ ਸੰਗਤਿ ਕਰਾਏ ।
ਬਹੁਤ ਇਕੱਠ ਸੰਗਤਿ ਕਾ ਥੀਆ । ਆਏ ਪ੍ਰੇਮੀ ਦਰਸ਼ਨ ਕੀਆ ।।੪੦।।
ਨਾਭੀ ਹੇਠ ਲਾਇ ਕੇ ਸੂਆ । ਪਹਿਲਾ ਚੌਵੀ ਪੋਹ ਦਿਨ ਹੂਆ ।
ਡਾਕਟਰ ਨੇ ਦੁਆਈ ਭੀ ਪਿਲਾਈ । ਦਿਲ ਤਕੜਾ ਰਹੇ ਜਾਣ ਕੇ ਭਾਈ ।।੪੧।।
ਸੰਤ ਅਡੋਲ ਰਹੇ ਨਹਿ ਖੇਦਾ । ਵਾਹਿਗੁਰੂ ਰਸ ਮਾਹਿ ਅਭੇਦਾ ।
ਸਿੰਘ ਮਿਹਰ ਸੋ ਦਰਸ਼ਨ ਕਰਹੀ । ਚਰਨਾ ਪਾਸ ਭੇਟ ਕੋ ਧਰ ਹੀ ।।੪੨।।

ਇੰਦਰ ਸਿੰਘ ਗਿਆਨੀ ਮਸਤੂਆਣਾ । ਦਰਸ਼ਨ ਕੋ ਆਯਾ ਹਿਤ ਠਾਨਾ ।
ਬਿਨਤੀ ਭਾਖੀ ਸੰਤ ਮਹਾਰਾਜਾ । ਆਪ ਕੇ ਤਨ ਕੋ ਖੇਦ ਕਿਉਂ ਸਾਜਾ ॥੪੩॥
ਸੰਤਾਂ ਹਸ ਕੇ ਬਾਤ ਸੁਣਾਈ । ਇਮਤਿਹਾਨ ਹਮਰਾ ਹੈ ਭਾਈ ।
ਹੁਕਮ ਅਕਾਲ ਪੁਰਖ ਹੈ ਏਹੋ । ਭਾਣਾ ਮੰਨਣ ਕੀ ਬਿਧ ਲੇਹੋ ॥੪੪॥
ਸੁਖ ਦੁਖ ਦੇਹ ਧਰਮ ਹੈ ਜਾਨੋ । ਮਨ ਕੋ ਸਦਾ ਅਸੰਗ ਰਖਾਨੋ ।
ਭਾਈ ਭਗਤੂ ਜੀ ਪੂਰ ਕਰਤਾਰਾ । ਅਤੀਸਾਰ ਤੇ ਤਨ ਤਜ ਵਾਰਾ ॥੪੫॥
ਪ੍ਰਾਰਬਧ ਕੇ ਸੋ ਅਨੁਸਾਰਾ । ਦੁਧ ਤਿਨੋਂ ਮੰਦ ਵਾਸ ਪਿਵਾਰਾ ।
ਇਥੇ ਹੀ ਨਿਬੇੜ ਸੋ ਗਏ । ਭਾਈ ਭਗਤੂ ਜੀ ਮੁਕਤਿ ਸੋ ਥਿਏ ॥੪੬॥
ਮਮ ਸਰੀਰ ਕੋ ਖੇਦ ਨ ਕੋਈ । ਸਤਿਗੁਰ ਨਾਨਕ ਰਖਿਆ ਹੋਈ ।
ਤੁਮ ਅਰਦਾਸ ਕਰੋ ਗੁਰ ਆਗੇ । ਪਾਸ ਹੋਵਾਂ ਭਾਣੇ ਵਿਚ ਲਾਗੇ ॥੪੭॥
ਰਹੇ ਰੋਗੀ ਸਰੀਰ ਇਸ ਮਰਜੀ । ਮਨ ਰੋਗੀ ਨਹਿ ਹੋਵੈ ਗੁਰ ਜੀ ।
ਵਾਹਿਗੁਰੂ ਤੋਂ ਮੰਗੀਏ ਏਹਾ । ਮਨ ਸਨਮੁਖ ਰਹੈ ਕਰਤਾ ਨੇਹਾ ॥੪੮॥
ਹਉਮੈ ਰਹਿਤ ਮਨ ਹੋਇ ਅਰੋਗੀ । ਏਹੀ ਸਿਹਤ ਲਿਵ ਹਰਿ ਮੇਂ ਜੋਗੀ ।
ਸਰੀਰ ਨਾਸੀ ਜੇ ਹੁਣ ਬਚ ਰਹਿਆ । ਫੇਰ ਧੋਖਾ ਦੇਵੇਗਾ ਕਹਿਆ ॥੪੯॥
ਤਾਂ ਤੇ ਇਹੁ ਸਿਖਜਾ ਰਿਦੇ ਧਾਰੋ । ਗੁਰ ਪ੍ਰਸਾਦਿ ਹਉਮੈ ਨਿਰਵਾਰੋ ।
ਸਤਿਗੁਰ ਰੋਗ ਰਹਿਤ ਜਗ ਮਾਹੀ । ਵਾਹਿਗੁਰੂ ਜਪੁ ਰੋਗ ਮਿਟਾਹੀ ॥੫੦॥

ਸਲੋਕ ਡਖਣੇ ਮ: ੫ ॥

ਸੇ ਨੰਗੇ ਨਹ ਨੰਗ ਭੁਖੇ ਲਖ ਨ ਭੁਖਿਆ ॥
ਡੁਖੇ ਕੋੜ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥

ਚੌਪਈ–ਸੁਣ ਭਾਈ ਨਹਿ ਦੁਖ ਹੈ ਤਾਹੀ । ਜਾਂਕੋ ਵਾਹਿਗੁਰੂ ਸੋ ਰਖਾਹੀ ।
ਕ੍ਰਿਪਾ ਦ੍ਰਿਸ਼ਟ ਜਾਂਕੋ ਤਿਸ ਹੋਈ । ਨਹਿ ਨੰਗੇ ਸੋ ਭੁਖੇ ਕੋਈ ॥੫੧॥
ਇੰਦਰ ਸਿੰਘ ਸੁਣ ਬਿਨਤੀ ਭਾਖੀ । ਕਿਉਂ ਨਹਿ ਦੁਖ ਕਾਰਣ ਕੋ ਆਖੀ ।
ਸੁਣ ਕੇ ਸੰਤ ਪ੍ਰੇਮ ਮਸਤਾਨੇ । ਬਖਸ਼ਸ਼ ਸਤਿਗੁਰ ਰੋਗ ਕਰ ਹਾਨੇ ॥੫੨॥

ਸ੍ਰੀ ਮੁਖਵਾਕ ਮ: ੩ ॥

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥੧॥

ਚੌਪਈ–ਆਤਮ ਰਾਮ ਪ੍ਰਗਾਸ ਕੇ ਮਾਹੀ । ਦੁਖ ਸੁਖ ਹੋਤ ਮੂਲ ਹੀ ਨਾਹੀ ।
ਬ੍ਰਹਮਾ ਨੰਦ ਮੇਂ ਜਾਇ ਸਮਾਈ । ਦੁਖ ਸੁਖ ਗਿਆਨ ਪ੍ਰੇਮ ਹੀ ਘਾਈ ॥੫੩॥
ਭਗਤੀ ਭਾਣਾ ਮੰਨ ਮੀਤ ਹਰਿ ਜਾਨੈ । ਰਿਦਾ ਸ਼ਾਂਤਿ ਰਸ ਤਮੁ ਗੁਣ ਹਾਨੈ ।
ਭਗਤੀ ਸ੍ਰੀ ਭਗਵੰਤ ਪਿਆਰੀ । ਪਾਈਐ ਸਾਧ ਸੰਗਤਿ ਕੈ ਵਾਰੀ ॥੫੪॥
ਸੁਣ ਕੇ ਭਯੋ ਪ੍ਰਸੰਨ ਮਹਾਨਾ । ਬੰਦਨ ਕਰ ਗਮਨਿਓ ਨਿਜ ਥਾਨਾ ।
ਸੰਤ ਰੇਰੂ ਸਾਹਿਬ ਵਾਲੇ ਹੈਂ ਆਏ । ਸੰਤ ਭਗਵਾਨ ਸਿੰਘ ਜਿਂਹ ਨਾਂਏ ॥੫੫॥

ਸੰਤਾਂ ਕੇ ਬਹੁ ਪ੍ਰੇਮ ਮੰਝਾਰੀ। ਰਹੇ ਪਾਸ ਨਿਜ ਕਾਜ ਬਿਸਾਰੀ।
ਕੀਰਤਨ ਸੁਨਾਵੇ ਪ੍ਰੇਮ ਸਮੇਤਾ। ਰਹੈ ਭਾਉ ਤੇ ਦਰਸ਼ਨ ਹੇਤਾ ॥੫੬॥
ਸੰਤ ਮੱਘਰ ਸਿੰਘ ਜੀ ਕਾ ਜੱਥਾ ਜੋਈ। ਆਇ ਦੀਦਾਰ ਕਰੈ ਮਨ ਭੋਈ।
ਕੀਰਤਨ ਸੁਨਾਵੇ ਪ੍ਰੇਮ ਅਖੰਡਾ। ਸੰਤ ਸੁਣੈ ਜਿਨ ਪ੍ਰੇਮ ਪ੍ਰਚੰਡਾ ॥੫੭॥
ਜਹਿ ਤਕ ਕੀਰਤਨ ਆਇ ਅਵਾਜਾ। ਊਚੇ ਥਾਉਂ ਨ ਸੰਤ ਬਿਰਾਜਾ।
ਬੀਮਾਰੀ ਹਾਲਤ ਮੇਂ ਤਲੇ ਹੋਈ। ਭੂਮਾਸਨ ਕੀਰਤਨ ਸੁਣੈ ਸੋਈ ॥੫੮॥
ਐਸਾ ਚਾਉ ਗੁਰਬਾਨੀ ਸੰਗਾ । ਅਦਬ ਰਖੰਤੇ ਸਦਹੀ ਚੰਗਾ।
ਮ੍ਰਿਜਾਦਾ ਪੁਰਸ਼ੋਤਮ ਸੁਆਮੀ। ਤਾਰੇ ਜੀਵ ਜੋ ਅੰਤਰ ਜਾਮੀ ॥੫੯॥
ਸੰਤ ਮਹੰਤ ਪ੍ਰੇਮ ਸਿੰਘ ਮੁਰਾਲਾ। ਮਿਲੇ ਆਣ ਧਰ ਪ੍ਰੇਮ ਬਿਸਾਲਾ।
ਰਹੇ ਕੇਤਕ ਦਿਨ ਫੇਰ ਸਿਧਾਏ। ਗੁਰ ਘਰ ਸੇਵਾ ਮੇਂ ਚਿਤ ਲਾਏ ॥੬੦॥
ਨਰੈਣ ਸਿੰਘ ਸਰਦਾਰ ਮੰਡੀਰਾ।ਦਰਸ ਕਰ ਗੇ ਰਣਜੀਤ ਸਿੰਘ ਵੀਰਾ।
ਸੰਪੂਰਣ ਸਿੰਘ ਰਹਿ ਸੇਵਾ ਕਰ ਹੀ। ਸੰਤ ਪ੍ਰੇਮ ਧਨੁ ਤਨੁ ਮਨੁ ਢਰ ਹੀ ॥੬੧॥
ਮਾਈ ਕਿਸ਼ਨ ਕੌਰ ਬਹੁ ਸਿਆਨੀ । ਸੇਵਾ ਲੰਗਰ ਕਰੈ ਮਹਾਨੀ।
ਪ੍ਰੇਮ ਕੌਰ ਤੇ ਰਾਮ ਕੁਰ ਮਾਈ । ਸੇਵਾ ਭਾਗ ਵਡੇ ਤੇ ਕਮਾਈ ॥੬੨॥
ਬੋਪਾ ਰਾਏ ਕੀ ਸੰਗਤਿ ਬ੍ਰਿੰਦਾ । ਲੰਗਰ ਖਰਚ ਕਰੈ ਹਿਤ ਜਿੰਦਾ।
ਮੰਗਲ ਸ਼ਿੰਘ ਦਸੌਂਦਾ ਸਿੰਘ ਜੀ। ਦਯਾ ਸਿੰਘ ਮੱਖਣ ਸਿੰਘ ਬ੍ਰਿੰਦ ਜੀ ॥੬੩॥
ਜ਼ੈਲਦਾਰ ਸਿੰਘ ਸੰਤ ਪਿਆਰਾ। ਰਹੈਂ ਪ੍ਰੇਮ ਮੇਂ ਮਨ ਬਹੁ ਢਾਰਾ।
ਸਭ ਪ੍ਰਵਾਰ ਸਮੇਤ ਬਹੁ ਸ਼ੇਵੈ। ਕੇਹਰ ਸਿੰਘ ਆਦਿ ਮੱਦਦ ਬਹੁ ਦੇਵੈ ॥੬੪॥
ਵਰਿਆਮ ਜ਼ਿੰਘ ਬਹੁ ਸੇਵ ਸੰਭਾਰੀ। ਰਾਤੀਂ ਜਾਗਤ ਰਹੈ ਅਪਾਰੀ।
ਸਦਾ ਸੰਤ ਜੀ ਕੀ ਹਾਜ਼ੂਰੀ। ਰਹੈ ਵਰਿਆਮ ਸਿੰਘ ਹਿਤ ਭੂਰੀ ॥੬੫॥
ਸੰਤਾਂ ਕੀ ਇਸ ਪਰ ਬਹੁ ਦਯਾ। ਸੁਖ ਦੋ ਲੋਕਨ ਇਸ ਕੋ ਭਯਾ।
ਭਾਈ ਹਜ਼ੂਰ ਸਿੰਘ ਜੀ ਆਏ । ਸੇਵਾ ਮੇਂ ਦਿਨ ਰਾਤ ਬਿਤਾਏ ॥੬੬॥
ਬਿਨਾ ਭੇਦ ਸਭ ਸੇਵਾ ਕਰ ਹੀ। ਪ੍ਰਸੰਨਤਾ ਸ੍ਰੀ ਸੰਤ ਬਹੁ ਧਰ ਹੀ।
ਭਾਈ ਨਰੈਣ ਸਿੰਘ ਜੀ ਕੋ ਵਾਰੀ। ਸੇਵਾ ਰਜ ਕੀਨੀ ਇਨ ਸਾਰੀ ॥੬੭॥
ਸਦਾ ਹਜ਼ੂਰੀ ਮੈਂ ਰਹਿ ਪਾਸਾ। ਖਾਣ ਪਾਣ ਨਹਿ ਰਾਖੀ ਆਸਾ।
ਭਾਈ ਅਜੈਬ ਸਿੰਘ ਅਤਿ ਪਿਆਰਾ। ਸੰਤਾਂ ਤੋਂ ਜਿਨ ਤਨ ਮਨ ਵਾਰਾ ॥੬੮॥
ਰਾਤ ਦਿਨ ਇਕ ਕਰ ਸੇਵ ਸੰਭਾਰੀ।ਨੀਂਦ ਆਦਿ ਕੀ ਪ੍ਰੀਤ ਨਿਵਾਰੀ।
ਗਿਆਨੀ ਗੁਰਦਿਆਲ ਸਿੰਘ ਜਥੇਦਾਰਾ। ਦੁਆਈ ਦੇਵੈ ਸੰਤਾਂ ਪਿਆਰਾ ॥੬੯॥
ਦਿਨ ਰਾਤੀਂ ਨ ਅਰਾਮ ਕਰੇਈ। ਡਾਕਟਰ ਲਿਆਇ ਸਦ ਪਾਸ ਟਿਕੇਈ।
ਬਿਸ਼ਨ ਸਿੰਘ ਭੀ ਅਧਿਕ ਸੋ ਸੇਵਾ।ਗੁਰਦਿਆਲ ਸਿੰਘ ਡਰੋਲੀ ਦਰਸ਼ਨ ਲੇਵਾ ॥੭੦॥
ਸੰਤ ਇੰਦਰ ਸਿੰਘ ਦੀਵਾਨ ਲਗਾਵੈਂ। ਸਕੁਲ ਮੇਂ ਜਾਇ ਪ੍ਰਚਾਰ ਕਰਾਵੈਂ।
ਹੋਰ ਅਨਗਿਨਤ ਸੰਗਤਾਂ ਆਵੈਂ। ਬੇਅੰਤ ਨਾਮ ਨਹਿ ਗਿਣਤ ਕਰਾਵੈਂ ॥੭੧॥

'ਗੁਰਬਚਨ ਸਿੰਘ' ਭੀ ਰਹੇ ਹਜ਼ੂਰੀ। ਗੁਣ ਬਿਹੂਨ ਅਉਗੁਣ ਭਰਪੂਰੀ।
ਪਤਿਤ ਪਾਵਨ ਹੈ ਸੰਤ ਸਦਾਈ। ਲੋਕ ਪ੍ਰਲੋਕ ਮੇਂ ਹੋਹਿ ਸਹਾਈ ॥੭੨॥
ਚਾਰ ਮਾਘ ਕੋ ਸੂਆ ਲਾਯਾ। ਪਾਨੀ ਨਾਭੀ ਤਲੇ ਕਢਾਯਾ।
ਦੁਆਈ ਸੰਤਾਂ ਮੂਲ ਨ ਪੀਤੀ। ਰਹੈਂ ਅਡੋਲ ਨਾਮੁ ਰਸ ਨੀਤੀ ॥੭੩॥
ਹੁਕਮ ਅਮੇਟ ਅਕਾਲ ਪਛਾਨੇ। ਚੇਹਰਾ ਖਿੜਿਆ ਸਦਾ ਮਹਾਨੇ।
ਸੂਆ ਲਾਇ ਕੇ ਪੇਟ ਮੰਝਾਰੀ। ਬਾਲਟੀ ਬਾਲਟੀ ਦੋ ਵਾਰ ਨਿਕਾਰੀ ॥੭੪॥
ਸ੍ਰੀਰ ਨਿਰਬਲ ਬਹੁਤਾ ਭਯਾ। ਬੀਮਾਰੀ ਵਧ ਗਈ ਭਾਣਾ ਅਹਿਆ।
ਸੰਤ ਬੜੇ ਉਤਸ਼ਾਹ ਮੇਂ ਆਏ। ਦਿਨ ਦਿਨ ਚੇਹਰਾ ਲਾਲ ਚਮਕਾਏ ॥੭੫॥
ਬਹੁ ਅਨੰਦ ਕਛੁ ਜਾਇ ਨ ਜਾਨਾ।ਇਕ ਟਕ ਬਿਰਤੀ ਰਾਖ ਟਿਕਾਨਾ।
ਜੱਥੇ ਦੇ ਸਿੰਘਾਂ ਸੰਗ ਭਾਈ। ਚਰਚਾ ਬ੍ਰਹਮੁ ਕੀ ਬਹੁਤ ਕਰਾਈ ॥੭੬॥
ਖਿਨੁ ਮੇਂ ਬਿਨਸ ਜਾਇ ਹੈ ਦੇਹੀ। ਭੀਤ ਕਚੀ ਜਿਉਂ ਥਿਰੁ ਨ ਰਹੇਹੀ।
ਭੈ ਦਾਇਕ ਤਨ ਚੇਤਨ ਬਿਨ ਹੈ। ਅਭਿਆਸੀ ਇਕ ਪ੍ਰਭੁ ਚੇਤਨ ਹੈ ॥੭੭॥
ਨਾ ਆਵੈ ਨਹਿ ਮਰਨਾ ਹੋਈ। ਬ੍ਰਹਮ ਅਕਾਲ ਗੁਰ ਸੰਗ ਮਿਲੋਈ।
ਦੇਖਨਹਾਰ ਬਿਨਸ ਨਹਿ ਜਾਈ। ਏਕੰਕਾਰ ਅਖੰਡ ਸਦਾਈ ॥੭੮॥
ਵਾਹਿਗੁਰੂ ਦਰਸ਼ਨ ਕੋ ਪਾਈ। ਪਾਨੀ ਜਿਉਂ ਪਾਨੀ ਮਿਲ ਜਾਈ।
ਸਭ ਕਛੁ ਏਥੇ ਹੀ ਨਿਬਰੈ ਹੈ। ਫਿਰ ਨਹਿ ਦੁਖ ਸਦ ਸੁਖ ਮਹਿ ਰੈ ਹੈ ॥੭੯॥
ਇਸ ਤਨ ਤੋਂ ਪਰੇ ਤਨ ਨਹਿ ਔਰਾ। ਸੁਖ ਸਾਗਰ ਮਿਲ ਅਬਿਚਤ ਠੌਰਾ।
ਅਖੀਰੀ ਤਨ ਇਹੁ ਸੰਗਤਿ ਪਿਆਰੇ। ਸੁਖ ਮੇਂ ਟਿਕੇ ਨਹਿ ਦੁਖ ਅਗਾਰੇ ॥੮੦॥
ਸ੍ਵਾਸ ਨਾਭੀ ਨਹਿ ਚਕ੍ਰ ਰਹਾ। ਨਾਮ ਅਧਾਰ ਜੀਵਤੇ ਲਹਾ।
ਖਿੱਚ ਸ੍ਵਾਸ ਰੋਕੇ ਨਿੱਜ ਇਛਾ। ਸੁਤੰਤ੍ਰ ਜੀਵਨ ਦਾਤੇ ਸਿੱਛਾ ॥੮੧॥
ਬ੍ਰਹਮ ਚਰਚਾ ਨਿਤ ਇਉਂ ਬਹੁ ਕਰੈਂ। ਦਰਸ਼ਨ ਕੀਤੇ ਸੋਗ ਸਭ ਟਰੈਂ।
ਸੰਪਟ ਅਖੰਡ ਪਾਠ ਕਰਵਾਯਾ। ਭਿੰਡਰਾਂ ਮੇਂ ਭੇਜੇ ਸਿੰਘ ਆਯਾ ॥੮੨॥
ਦਸ ਦਿਨ ਮੇਂ ਕਰ ਗੁਰੂ ਦੁਆਰੇ। ਆਏ ਲੁਧਿਹਾਣੇ ਸਿੰਘ ਸਾਰੇ।
ਸਾਧੂ ਸੰਤ ਬਹੁਤ ਚਲ ਆਵੈ। ਚਰਚਾ ਸੰਗ ਸੰਤਾਂ ਪ੍ਰਗਟਾਵੈ ॥੮੩॥
ਸਭ ਕੋ ਉਤਰ ਹਸ ਕੈ ਦੇਈ। ਹੋ ਨਿਰੁਤਰ ਸਭ ਬੰਦਨ ਕੇਈ।
ਰੋਗ ਤਨ ਕੇ ਹੋਤ ਸ੍ਰੀ ਸੰਤਾ। ਰਹੈਂ ਅਰੋਗ ਪ੍ਰੇਮ ਭਗਵੰਤਾ ॥੮੪॥
ਨੇਤਰਾਂ ਸੇ ਰੋਗੀ ਤਨ ਦੀਸੈ। ਮੁਖ ਪ੍ਰਸੰਨਤਾ ਸੰਤ ਜਗਦੀਸੈ।
ਸਦ ਅਰੋਗਤਾ ਜਾਨੀ ਜਾਈ। ਬਹੁ ਉਤਸ਼ਾਹ ਤੇ ਸੀਖੁ ਸੁਨਾਈ ॥੮੫॥
ਮਾਸਟਰ ਸਸੂਲ ਕੇ ਆਏ ਪਾਸਾ। ਸੰਤਾਂ ਤੋਂ ਪੂਛੀ ਇਉਂ ਰਾਸਾ।
ਪ੍ਰਚਾਰ ਜੁਗਤੀ ਦੇਹੁ ਬਤਾਈ। ਸੁਨੀਏ ਸ੍ਰੀ ਸੰਤ ਜੀ ਗਾਈ ॥੮੬॥
ਅਚਰਜ ਬਿਚਾਰ ਸੁਣੋ ਹੇ ਭਾਈ। ਧਾਰਮਕ ਗਿਆਨੀ ਪਰਖੇ ਜਾਈ।
ਪੰਜ ਪਿਆਰੇ ਭੀ ਖਾਸ ਸੋ ਜੀਵਨ। ਸਾਧੂ ਸੁਭਾਇ ਪ੍ਰੇਮੀ ਥੀਵਨ ॥੮੭॥

ਵਿਦਿਆ ਬਾਨੀ ਪੜੈ ਸੁਜਾਨਾ । ਕਮਾਵੈ ਰਿਦੇ ਪ੍ਰੇਮ ਮਹਾਨਾ ।
ਆਦਿ ਸ੍ਰੀ ਗੁਰੂ ਗ੍ਰੰਥ ਪੜਾਈ । ਦਸਮ ਗ੍ਰੰਥ ਜੀ ਬਾਨੀ ਭਾਈ ॥੮੮॥
ਵਾਰਾਂ ਕਬਿੱਤ ਸਵੈਯੇ ਗੁਰਦਾਸੰ । ਨੰਦ ਲਾਲ ਕੀ ਬਾਨੀ ਰਾਸ਼ੰ ।
ਸਿੱਖ ਇਤਿਹਾਸ ਕੀ ਪੂਰਣ ਵਿਚਾਰਾ । ਇਮਤਿਹਾਨ ਮੇਂ ਪਾਸ ਨਿਹਾਰਾ ॥੮੯॥
ਅਨ ਮਤਿ ਗਿਆਤ ਈਸਾ ਮੂਸਾਈ । ਹਿੰਦੂ ਵੇਦ ਸ਼ਾਸਤ੍ਰ ਸਿੰਮ੍ਰਿਤਾਈ ।
ਅਪਨੇ ਖਾਲਸਾ ਧਰਮ ਮੰਝਾਰੀ । ਹੋਵੈ ਦ੍ਰਿੜ ਸ਼ਰਧਾ ਸੇਵਾ ਸਾਰੀ ॥੯੦॥
ਅਮਲੀ ਜੀਵਨ ਹੋਇ ਨਿਮਾਨਾ । ਇਮਤਿਹਾਨ ਅਮਲੀ ਇਲਮ ਦੁਇ ਜਾਨਾ ।
ਜੋ ਪਾਸ ਹੋਇ ਸੋ ਕਰੇ ਪ੍ਰਚਾਰਾ । ਭਗਤੀ ਗ੍ਰੀਬੀ ਚਿੰਨ ਜਿਹ ਧਾਰਾ ॥੯੧॥
ਤਖਤਾਂ ਉਪਰ ਐਸੇ ਪ੍ਰੇਮੀ । ਅੰਮ੍ਰਿਤ ਛਕਾਵੈਂ ਜੋ ਨਿਤਨੇਮੀ ।
ਕਦੇ ਕੋਈ ਢਿਲਾ ਮੂਲ ਨ ਹੋਵੇ । ਅੰਮ੍ਰਿਤ ਛਕ ਅਮਰ ਰਸ ਜੋਵੇ ॥੯੨॥
ਨਿਕੇ ਬੱਚੇ ਸੰਸਕਾਰ ਬਿਹੀਨੇ । ਪ੍ਰਬੰਧ ਵਿਚ ਲੈ ਤਿਨ ਸਿਖਯਾ ਦੀਨੇ ।
ਸਭ ਵਿਦਿਆ ਜਬ ਪੜੈ ਓਹੁ ਸਾਰੇ । ਬ੍ਰਹਮ ਗਿਆਨ ਫਿਰ ਤਿਨਾਂ ਸਿਖਾਰੇ॥੯੩॥
ਧਾਰਨਾ ਮੈਂ ਪੂਰੇ ਜਬ ਹੋਈ । ਅੰਮ੍ਰਿਤ ਛਕਾਇ ਸਿੰਘ ਕਰੋ ਸੋਈ ।
ਫੇਰ ਓਹੁ ਪੰਜ ਪਿਆਰੇ ਬੰਨਿ ਹੀ । ਅੰਮ੍ਰਿਤ ਤਖਤਾਂ ਉਪਰ ਪਿਵੰਨ ਹੀ ॥੯੪॥
ਧਰਮ ਪ੍ਰਚਾਰ ਹੋਇ ਜੋ ਐਸੇ । ਪੰਥ ਖਾਲਸਾ ਤੇਜ ਪ੍ਰਗਟੈਸੇ ।
ਗੁਰੂ ਸਰੂਪ ਜਗਤ ਕੋ ਭਾਵੈ । ਸਭ ਅੰਮ੍ਰਿਤ ਛਕ ਸਿੰਘ ਹੋ ਜਾਵੈ ॥੯੫॥
ਹਉਮੈ ਨਾਸੇ ਨਾਮ ਅਭਿਆਸੇ । ਮੰਨੈ ਸਭੇ ਜਗਤ ਹੋਇ ਦਾਸੇ ।
ਇਕ ਪਿੰਡ ਮੇ ਬਾਰਾਂ ਦੀਵਾਨੰ । ਇਕ ਦਿਨ ਮਹੀਨੇ ਮਗਰੋਂ ਸਜਾਨੰ ॥੯੬॥
ਸਭ ਪਿੰਡਾਂ ਮੇਂ ਵਾਰੋ ਵਾਰੀ । ਲਾਵੈ ਦੀਵਾਨ ਕਥਾ ਕੀਰਤਿ ਉਚਾਰੀ ।
ਇਸ ਜੁਗਤ ਤੇ ਪ੍ਰਚਾਰ ਜੇ ਹੋਵੈ । ਕੋਟਿ ਪਤਿਤ ਪਵਿਤ੍ਰ ਜੋਵੈ ॥੯੭॥
ਸੁਣ ਮਾਸਟਰ ਕਹਿ ਸੰਤ ਸੁਆਮੀ । ਆਪ ਤਾਂ ਜਿੰਦਗੀ ਸੇਵਾ ਵਿਚ ਠਾਮੀ ।
ਪੰਥ ਸੇਵਾ ਦੁਖ ਭੂਖ ਸਹਾਰੀ । ਤਨ ਖਿਆਲ ਤਜ ਕੀਨੀ ਭਾਰੀ ॥੯੮॥
ਸੰਤਾਂ ਕਿਹਾ ਸੁਨਹੁ ਹੇ ਭਾਈ । ਮੈਂ ਕੌਣ ਜੋ ਸੇਵ ਕਰਾਈ ।
ਗੁਰੂ ਨਾਨਕ ਸਮਰੱਥ ਅਪਾਰਾ । ਜਿਵ ਚਾਹੇ ਕਰਵਾਇ ਸੋ ਕਾਰਾ ॥੯੯॥
ਮਾਸਟਰ ਕਰ ਬੰਦਨ ਜਸ ਗਾਵੈ । ਥਾਨ ਆਪਨੇ ਗਏ ਸੋ ਭਾਵੈ ।
ਇਉਂ ਸੰਤ ਨਿਸ ਦਿਨ ਮੇਂ ਭਾਈ । ਉਤਰ ਪ੍ਰੇਮ ਸੰਗ ਦੇਹ ਗਾਈ ॥੧੦੦॥
ਪੰਦਰਾਂ ਮਾਘ ਅਖੰਡ ਪਾਠ ਕਰਾਯਾ । ਸੰਤ ਬਿਸ਼ਨ ਸਿੰਘ ਦਿਨ ਮਨਵਾਯਾ ।
ਇਸ ਦਿਨ ਸੰਤ ਮੁਰਾਲੇ ਮਾਹੀ । ਤਨ ਤਜ ਸਚ ਖੰਡ ਗਏ ਆਹੀ ॥੧੦੧॥
ਸੰਤ ਘੋਲੀਏ ਵਾਲੇ ਆਏ । ਸ੍ਰੀ ਗੁਲਾਬ ਸਿੰਘ ਜਿਨ ਨਾਏ ।
ਖਬਰ ਪੁੱਛੀ ਕੀ ਹਾਲ ਪਿਆਰੇ । ਪੁਸਤਕ ਜੋ ਪੜੀਏ ਇਸ ਵਾਰੇ ॥੧੦੨॥
ਗਿਆਨ ਇਸ ਵੇਲੇ ਕੰਮ ਆਵੈ । ਅਪਨੇ ਗਿਆਨ ਇਸਥਿਤੀ ਪਾਵੈ ।
ਸੰਤ ਹਸੇ ਕਹਿ ਸਹਿਜ ਸੁਭਾਏ । ਸਤਿਗੁਰ ਨਾਨਕ ਮਿਹਰ ਸਦਾਏ ॥੧੦੩॥

ਵਾਹਿਗੁਰੂ ਜੋ ਕਰ ਹੀ ਸਤ ਹੈ। ਗੁਰੂ ਕੀ ਕ੍ਰਿਪਾ ਚਾਹੀਏ ਅਤ ਹੈ।
ਸੰਤਾਂ ਕੀ ਕ੍ਰਿਪਾ ਜੇ ਹੋਵੈ। ਮਹਾਂ ਪੁਰਖ ਆਪ ਜੈਸੇ ਜੋਵੈ ॥੧੦੪॥
ਆਪੇ ਗਿਆਨ ਟਿਕਾਵੈ ਪਿਆਰਾ। ਮੈਂ ਕਉਨ ਜੋ ਇਸਥਿਤ ਵਾਰਾ।
ਗੁਰ ਨਾਨਕ ਕੀ ਕ੍ਰਿਪਾ ਅਹੀਏ। ਜਿਵ ਰਾਖੈ ਤਿਵ ਸੰਤ ਜੀ ਰਹੀਏ ॥੧੦੫॥
ਇਤਨੇ ਕੋ ਸਿਵਲ ਸਰਜਨ ਆਯਾ। ਸੰਤ ਸਾਫ ਕੀਨੇ ਤਪ ਤਾਯਾ।
ਸੰਤਾਂ ਕਿਹਾ ਨ ਟੀਕਾ ਲਗਾਓ। ਨਾ ਹੀ ਕੋਈ ਦੁਆਈ ਪਿਲਾਓ ॥੧੦੬॥
ਸੰਤ ਘੋਲੀਏ ਵਾਲੇ ਆਖੈਂ। ਹੋਇ ਤਕਲੀਫ ਇਉਂ ਸੂਆ ਜੇ ਗਾਖੈਂ।
ਡਾਕਟਰ ਕਿਹਾ ਮੇਰਾ ਦਿਲ ਕਾਂਬੈ। ਤੁਸੀਂ ਕਿਵੇਂ ਸਹਾਰੋ ਗੇ ਤਾਬੈ ॥੧੦੭॥
ਸੰਤਾਂ ਮੁਸਕ੍ਰਾਇ ਇਉਂ ਆਖਾ। ਭੈ ਨਾ ਕਰੋ ਤਿਆਰ ਬਰ ਲਾਖਾ।
ਗੁਰ ਨਾਨਕ ਦਸਮੇਸ਼ ਧਿਆਏ । ਡਾਕਟਰ ਸੂਆ ਚੋਭਿਆ ਲਾਏ ॥੧੦੮॥
ਸੂਆ ਮੁੜ ਗਿਆ ਤਿਸ ਵਾਰੀ। ਫੇਰ ਠੀਕ ਕਰ ਲੀਨ ਸੋ ਧਾਰੀ।
ਡਾਕਟਰ ਕਿਹਾ ਮੈਂ ਸੰਤਾਂ ਦੋਖੀ। ਬਖਸ਼ਹੁ ਸੰਤ ਆਖ ਨਿਰਦੋਖੀ ॥੧੦੯॥
ਸੰਤਾਂ ਕਿਹਾ ਸੁਣਹੁ ਤੁਮ ਭਾਈ। ਗੁਰ ਨਾਨਕ ਤੁਹਿ ਦੋਸ਼ ਮਿਟਾਈ।
ਨਿਰਦੋਸ਼ ਰੱਖਣ ਤੋ ਕੋ ਸਦ ਹੀ। ਬੇ ਫਿਕਰ ਹੋਇ ਕਾਜ ਕਰ ਸਬ ਹੀ ॥੧੧੦॥
ਸੁਣ ਕੇ ਸੂਆ ਫੇਰ ਲਗਾਯਾ। ਚੌਥੀ ਵਾਰ ਜਬਹਿ ਖੁਭਾਯਾ।
ਸੁਖਮਨੀ ਪੜੀ ਸਿੰਘਾਂ ਨੇ ਸਾਰੀ। ਸੰਤ ਪ੍ਰਸੰਨ ਕਹਿ ਮੈਂ ਬਲਿਹਾਰੀ ॥੧੧੧॥
ਸੂਆ ਲਗਾ ਪਾਨੀ ਬਹੁ ਨਿਕਲੈ। ਸੰਤ ਗੁਲਾਬ ਸਿੰਘ ਪਿਖ ਟਿਕਲੈ।
ਸੰਤ ਅਡੋਲ ਬੈਠੇ ਮੁਖ ਹਸਹੀ। ਬ੍ਰਹਮਚਰਚਾ ਰਸ ਸਾਥ ਮਨ ਰਸ ਹੀ ॥੧੧੨॥
ਸੰਤ ਗੁਲਾਬ ਸਿੰਘ ਪਿਖ ਨੈਨਾ। ਰਹੇ ਅਚਰਜ ਹੋਇ ਧਰ ਚੈਨਾ।
ਅਪਨੇ ਤੇ ਦੀਰਘ ਗੁਣ ਗਿਆਨਾ। ਲਖ ਅਡੋਲਤਾ ਧੀਰਜ ਵਾਨਾ ॥੧੧੩॥
ਦ੍ਰਿੜ ਅਪ੍ਰੋਖ ਗਿਆਨ ਸਦ ਜਿਨ ਕੋ। ਮੈਂ ਕਿਆ ਸਿਖਯਾ ਦੇਣੀ ਇਨ ਕੋ।
ਸਭ ਬਿਧ ਨਿਜ ਤੇ ਜਾਣ ਬਡੇਰੇ। ਬੰਦਨਾ ਕਰੀ ਕਹੇ ਬਚ ਫੇਰੇ ॥੧੧੪॥
ਮੈਂ ਭੂਲਿਓ ਤੁਹੀ ਗਤਿ ਨਾ ਜਾਨੀ। ਗਿਆਨ ਕੰਮ ਪੜ ਆਇ ਬਖਾਨੀ।
ਤੁਮ ਤੋ ਪੂਰਨ ਕਰੇ ਦਸਮੇਸੰ। ਮੈਂ ਸਿਖਯਾ ਕਿਆ ਦੇਣੀ ਬੈਸੰ ॥੧੧੫॥
ਮੈਨੂੰ ਮਾਫੀ ਦੇਵੋ ਸੁਆਮੀ। ਜੈਸੇ ਸੁਣੇ ਤਸ ਦੇਖੇ ਨਾਮੀ।
ਤੁਮ ਤੋ ਸਰਬ ਗੁਣਾ ਮੇਂ ਪੂਰੇ। ਕਮਾਈ ਪ੍ਰੇਮ ਭਗਤਿ ਰਸ ਰੂਰੇ ॥੧੧੬॥
ਹਿਰਦੇ ਬ੍ਰਹਮ ਗਿਆਨ ਤੁਮਾਰੇ। ਭਏ ਏਕ ਮਿਲ ਏਕੰਕਾਰੇ।
ਮੁਖ ਤੇ ਭਗਤੀ ਬਚਨ ਬਖਾਨੋ। ਗਰੀਬੀ ਧਾਰ ਨਿਜ ਗੁਣ ਤੋਂ ਛਪਾਨੋ ॥੧੧੭॥
ਸੰਗ੍ਰਹਿ ਮੂਲ ਨ ਕੀਨੀ ਮਾਯਾ। ਸਭ ਸੰਗਤਿ ਸੇਵਾ ਮੇਂ ਲਾਯਾ।
ਗੁਰਦੁਆਰੇ ਤੈਂ ਅਨਿਕ ਬਨਾਏ। ਪੰਥ ਸੇਵਾ ਕਰ ਮੇਰ ਗਵਾਏ ॥੧੧੮॥
ਲਖਾਂ ਪ੍ਰਾਣੀਆਂ ਅੰਮ੍ਰਿਤ ਛਕਾਯਾ। ਵਰਤਦਾ ਸਦ ਵਿਰਾਗ ਸੁਹਾਯਾ।
ਸ੍ਰੀ ਕਰਤਾਰ ਕਾ ਰੂਪ ਤੁਮ ਆਪੇ। ਇਹੁ ਨਿਸਚਾ ਮੋਕੋ ਅਬ ਜਾਪੇ ॥੧੧੯॥

ਸਦਾ ਅਡੋਲ ਆਪ ਨਿਜ ਰੂਪਾ। ਸਤਿ ਚੇਤਨ ਤੁਮ ਅਨੰਦ ਅਨੂਪਾ।
ਸਦਾ ਅਰੋਗ ਤੂੰ ਨਿਰ ਅਭਿਮਾਨੀ। ਚੋਜ ਦਿਖਾਵੈਂ ਜਗਤ ਸੁਜਾਨੀ ॥੧੨੦॥

ਮਨੋ ਬੇਗ ਛੰਦ ॥

ਰੋਗ ਰਹਿਤ ਹੋ ਸੋਗ ਬਿਜੋਗ ਨਾਹੀ, ਨਾ ਕੋ ਮੇਲ ਨ ਕਿਸੇ ਵਿਛੋੜਦੇ ਹੋ ॥
ਕਰਮ ਧਰਮ ਹੈ ਭਰਮ ਸੋ ਮਰਮ ਤੋਂ ਹੀ ਸਦਾ ਅਕ੍ਰੈ ਏਕ ਵਿਚ ਜੋੜਦੇ ਹੋ ॥
ਏਕੋ ਰੰਗ ਅਭੰਗ ਸੁ ਸੰਗ ਸੋਹੇ, ਮਹਾਂ ਮਾਇਆ ਛਾਯਾ ਤ੍ਰੋੜਦੇ ਹੋ ॥
ਕਹੂੰ ਰੋਗੀ ਅਰੋਗੀ ਸੰਜੋਗ ਦੇਹੀ, ਕਹੂੰ ਦੂਣ ਦੁਐਤ ਮਰੋੜਦੇ ਹੋ ॥
ਖੇਲ ਤੇਰੇ ਪ੍ਰੀਤਮਾ ਕਉਣ ਜਾਣੇ, ਸਧ ਆਤਮਾ ਦੁੰਦ ਨਿਚੋੜਦੇ ਹੋ ॥
ਤਿੱਥੇ ਬੇਦ ਕਤੇਬ ਨੋ ਸੁਧ ਨਾਹੀ, ਜਿਥੇ ਆਪਣੀ ਬ੍ਰਿਤਿ ਨੋ ਖੋੜਦੇ ਹੋ ॥

ਚੌਪਈ–ਬੜੀ ਹੈਰਾਨੀ ਏਹੁ ਮੈਂ ਜਾਨੀ। ਅੰਤਹ ਕਰਣ ਧਰਮ ਦੁਖ ਮਾਨੀ।
ਸੋ ਭੀ ਤੁਮ ਨੇ ਤਿਆਗਨ ਕੀਏ। ਜਿਮ ਅਕਾਸ਼ ਨਹਿ ਤੀਰ ਬੰਧੀਏ ॥੧੨੨॥
ਤਿਮ ਤੁਮ ਸੂਆ ਲਾਗੇ ਜਬ ਹੀ।ਅਕਾਸ਼ ਸਮਾਨ ਬਿਤ ਖੋਭ ਨ ਕਬਹੀ।
ਕਿਸ ਆਸਰੇ ਏਹੁ ਦੁਖ ਨਹਿ ਲਾਗੈ। ਕਹੋ ਸੰਤ ਜੀ ਮੋਰੇ ਆਗੈ ॥੧੨੩॥
ਸੰਤ ਹਸੇ ਕਹਿ ਹਉਮੈ ਨਾਸੈ। ਪ੍ਰੇਮ ਪੂਰਨ ਜਬੈ ਪ੍ਰਕਾਸੈ।
ਤਨ ਆਦਿ ਕੀ ਹਟੈ ਪ੍ਰਤੀਤੀ। ਤਬ ਦੁਖ ਨਾਸੈ ਸੁਨੀਏ ਰੀਤੀ ॥੧੨੪॥
ਸੰਤ ਗੁਲਾਬ ਸ਼ਿੰਘ ਸਿਰ ਨਾਈ। ਦ੍ਰਿੜ ਪ੍ਰੀਤ ਧਰ ਗਏ ਜਾਂ ਭਾਈ।
ਸਦ ਅਸੰਗ ਬਿਨ ਖੋਭ ਬਿਰਾਜੈ। ਸੰਤ ਗੁਰੂ ਪਿਆਰੇ ਗੁਣ ਛਾਜੈ ॥੧੨੫॥
ਬਿਰੱਕਤ ਜੋ ਲਾਲ ਸਿੰਘ ਜੀ ਪਾਸਾ। ਦਰਸ਼ਨ ਕਰੈਂ ਸੰਤ ਸੁਖ ਰਾਸਾ।
ਹੋਰ ਸਿੰਘ ਭੀ ਬੈਠੇ ਤੀਰਾ। ਪ੍ਰਸੰਨ ਸੰਤ ਕਹਿ ਗੁਣੀ ਗਹੀਰਾ ॥੧੨੬॥
ਜੋ ਪੁਛਣਾ ਸਭ ਸਿੰਘ ਸੁਜਾਨਾ। ਪੂਛਹੁ ਅਬੈ ਬਤਾਵੈਂ ਜਾਨਾ।
ਸਿੰਘ ਕਿਹਾ ਆਪ ਹੀ ਸੁਨਾਵੋ। ਸੰਤਾਂ ਕਿਹਾ ਬ੍ਰਹਮ ਏਕ ਸਦਾਵੋ ॥੧੨੭॥
ਇਕ ਰਸ ਹੋਤ ਕਿਉਂ ਨਾਨਾ ਭਾਸੈ। ਏਹੁ ਜਾਨੋ ਮਾਯਾ ਕੇ ਸੋ ਬਿਲਾਸੈ।
ਭੁਜਾਂ ਉਤਾਂਹਿ ਚਕ ਦਿਖਰਾਈ। ਇਹੁ ਬਾਂਹ ਕਿਉਂ ਮਾੜੀ ਭਾਈ ॥੧੨੮॥
ਅਗੇ ਨਾਲੋਂ ਪਤਲੀ ਹੋਈ। ਇਹੁ ਕਿਆ ਕਾਰਣ ਕਹੀਏ ਕੋਈ।
ਇਕ ਸਿੰਘ ਨੇ ਬਿਨੈ ਬਖਾਨੀ। ਮੁਟਾਈ ਪਤਲਾਈ ਮਾਯਾ ਜਾਨੀ ॥੧੨੯॥
ਜੋਤਿ ਅਕਾਲ ਇਕ ਰਸ ਆਹੀ। ਸਤਿ ਖੰਡ ਚੇਤਨ ਸੁਖ ਮਾਹੀ।
ਤਨ ਹੋਵਤ ਨਾਸਤ ਜੋ ਦੀਸੈ। ਸੁਪਨ ਭ੍ਰਮ ਜਿਉਂ ਬਿਸਵੇ ਬੀਸੈ ॥੧੩੦॥
ਅਕਾਲ ਜੋਤ ਆਵੈ ਨਹਿ ਜਾਈ। ਜਨਮ ਮਰਨ ਤੇ ਰਹਿਤ ਸਦਾਈ।
ਸੰਤ ਪ੍ਰਸੰਨ ਹੋਇ ਕੇ ਬੋਲੇ। ਰਾਖੋ ਨਿਸਚਾ ਸਿਧਾਂਤ ਅਡੋਲੇ ॥੧੩੧॥
ਸੇਵਾ ਤਨ ਤੇ ਕਰੀਏ ਭਾਈ। ਸਫਲਾ ਹੋਵੈ ਇਹੁ ਤਬ ਗਾਈ।
ਨਹੀਂ ਤਾਂ ਅੰਤ ਨਸ਼ਟ ਏਹੁ ਹੋਈ। ਬਿਨ ਸੇਵਾ ਨਿਸਫਲ ਜਾਇ ਸੋਈ ॥੧੩੨॥
ਸੁਣ ਕੈ ਬਚਨ ਸੰਗਤਿ ਬਿਸਮਾਈ। ਗੁਣ ਘਰ ਸੇਵਾ ਕਹਿ ਸਮਝਾਈ।
ਸੰਤ ਕਿਸ਼ਨ ਸਿੰਘ ਆਲਮ ਵਾਲਾ। ਅਰਜਨ ਸਿੰਘ ਜੀ ਰੋਡੇ ਨਾਲਾ ॥੧੩੩॥

ਕਰ ਦਰਸ਼ਨ ਨਿਜ ਥਾਨ ਸਿਧਾਏ। ਇਕ ਫਕੀਰ ਤਬ ਗਯੋ ਆਏ।
ਸੰਗਤਿ ਬੈਠੀ ਪੇਖ ਸੋ ਪਾਸਾ। ਸੰਤਾਂ ਪਾਸ ਬਚਨ ਪ੍ਰਕਾਸਾ ॥੧੩੪॥
ਇਹੁ ਕਾਗਜ਼ ਕੀ ਪੜ। ਸੋ ਰਾਖੋ। ਸਮਝੋ ਆਪ ਨ ਕਾਹੂੰ ਭਾਖੋ।
ਸੰਤ ਹਸੇ ਕਹਿ ਭਲਾ ਜੀ ਕੀਨਾ। ਲਿਆਇ ਸੰਦੇਸ਼ ਹਮੈ ਕੋ ਦੀਨਾ ॥੧੩੫॥
ਗਯੋ ਫਕੀਰ ਕਾਗਜ਼ ਥਾ ਖਾਲੀ। ਸੰਤ ਕਹੈਂ ਏਹੁ ਰਾਖ ਸੰਭਾਲੀ।
ਪ੍ਰੇਮ ਸਿੰਘ ਕੋਕਰੀ ਕਾ ਜਾਵੈ। ਸੰਤ ਕਹੈਂ ਰਹੁ ਇਹੁ ਨ ਰਹਾਵੈ ॥੧੩੬॥
ਫੇਰ ਸੰਤ ਕਹਿ ਜੇ ਤੁਮ ਜਾਣਾ। ਦਸ ਦਿਨ ਤੋਂ ਮਗਰੋਂ ਹੀ ਆਣਾ।
ਤਨ ਤਜਨੇ ਮੇਂ ਦਸ ਦਿਨ ਬਾਕੀ। ਸਮਝਿਆ ਨਾਹੀਂ ਸੈਨਤ ਤਾਕੀ ॥੧੩੭॥
ਗਿਰਿ ਫੇਰ ਨਹਿ ਮੇਲਾ ਭਯੋ। ਮਗਰੋਂ ਰਿਦੇ ਮੁਰਝਾਵਤ ਆਇਓ।
ਕਈ ਸਿੰਘ ਦਰਸ਼ਨ ਕਰ ਗਏ। ਫੇਰ ਸੰਤਾਂ ਕੇ ਦਰਸ ਨ ਭਏ ॥੧੩੮॥
ਅਠਾਈ ਮਾਘ ਕੋ ਸੰਤ ਜੀ ਬੋਲੇ। ਸਰੋਂ ਫੁਲੀ ਹੈ ਕਿ ਨਹੀ ਅਜੋ ਲੇ।
ਸੰਗਤਿ ਕਿਹਾ ਪ੍ਰਫੁਲਤ ਹੋਈ। ਬੀਚ ਬਗੀਚੇ ਬੀਜੀ ਜੋਈ ॥੧੩੯॥
ਸੰਤਾਂ ਕਿਹਾ ਮੋਹਿ ਪਲੰਘ ਉਠਾਈ। ਲੈ ਚਾਲਹੁ ਤਹਿ ਮੇਰੇ ਭਾਈ।
ਪ੍ਰੇਮੀ ਸਿੰਘਾਂ ਪਲੰਘ ਉਠਾਏ। ਖੇਤ ਸੜਕ ਪੈ ਦੀਨ ਟਿਕਾਏ ॥੧੪੦॥
ਸਰਸੋਂ ਫੁਲੀ ਪੇਖ ਦਿਆਲਾ। ਵਿਸਮਾਦ ਰੰਗ ਆਏ ਕ੍ਰਿਪਾਲਾ।
ਚੇਹਰਾ ਉਤਸ਼ਾਹਿ ਨਾਲ ਭਰਪੂਰਾ। ਕੁਦਰਤਿ ਰੰਗ ਵੇਖ ਉਰ ਪੂਰਾ ॥੧੪੧॥
ਭਏ ਪ੍ਰਸੰਨ ਪੇਖ ਕੇ ਸੰਗਤਿ। ਫੂਲ ਤੂੜ ਧਰੇ ਪਾਸ ਪੰਗਤਿ।
ਸੰਤਾ ਫੁੱਲ ਸੁੰਘ ਹੱਸ ਕਹਿਆ। ਕੁਦਰਤ ਸਾਡਾ ਇਕਰਾਰ ਹੋ ਗਇਆ ॥੧੪੨॥
ਸਾਡੇ ਸਾਥੀ ਫੂਲ ਬਸੰਤੀ। ਪਗੜੀ ਖੱਟੀ ਬੰਧੀ ਅੰਤੀ।
ਮੈਨੂੰ ਬੰਨਣ ਲਈ ਬਖਾਨੈ। ਮੇਰੇ ਮਨ ਮੈ ਚਾਉ ਮਹਾਨੈ ॥੧੪੩॥
ਸੰਗਤਿ ਜੁੜੀ ਬੇਨਤੀ ਭਾਖੈ। ਭਿੰਡਰਾਂ ਵਾਲੇ ਕਰਿ ਅਭਿਲਾਖੈ।
ਲੁਧਿਹਾਣੀਏ ਕਹਿ ਈਹਾਂ ਰਹੀਏ। ਬੋਪਾ ਰਾਏ ਚਹੈ ਚਲੋ ਤਹੀਏ ॥੧੪੪॥
ਸੰਤ ਬਖਾਨੇ ਮੇਰਾ ਸੰਕਲਪਾ। ਨਹੀਂ ਕੀਤੇ ਕਾ ਜਾਵਨਿ ਕਲਪਾ।
ਜਹਾਂ ਬੈਠੇ ਈਹਾਂ ਹੀ ਭਲਿ ਹੈ। ਸੰਘੇੜੇ ਕੀ ਕੋਠ। ਭਲਾ ਥਲਿ ਹੈ ॥੧੪੫॥
ਭਿੰਡਰਾਂ ਕੀ ਸੰਗਤਿ ਕੋ ਭਾਖਾ। ਤੁਹਾਡੇ ਸਦਾ ਰਹੇ ਪਿੰਡ ਲਾਖਾ।
ਰਾਜੀ ਹੋਇ ਪਿਆਰੇ ਜਾਵੋ। ਰਿਦੇ ਖੋਭ ਨਹਿ ਮੂਲ ਉਪਾਵੋ ॥੧੪੬॥
ਬਾਬਾ ਜੀ ਹਮਰੇ ਪਿਤ ਤਹਿ ਹੀ। ਕੀਨੇ ਭਜਨ ਉਮਰ ਸਭ ਅਹਿ ਹੀ।
ਸਦਾ ਅਖੰਡ ਪ੍ਰਕਾਸ਼ ਬਿਰਾਜੈਂ। ਧੀਰਜ ਧਰਿ ਭਰਾਵੋ ਸੁਖ ਸਾਜੈਂ ॥੧੪੭॥
ਸੰਤ ਇੰਦਰ ਸਿੰਘ ਜਤਨ ਲਗਾਯੋ। ਭਿੰਡਰੀਂ ਸੰਤ ਜਾਨਿ ਨਾਂ ਭਾਯੋ।
ਪ੍ਰੇਮ ਸਹਿਤ ਸੰਗਤਿ ਬਿਦਾ ਕੀਤੀ। ਬੋਪਾਰਾਏ ਸੰਗਤ ਜੁੜੀ ਪ੍ਰੀਤੀ ॥੧੪੮॥
ਦਸੌਧਾ ਸਿੰਘ ਆਦਿਕ ਅਤਿ ਪਿਆਰੇ। ਹੋਇ ਨਿਰਾਸੇ ਬਾਕ ਉਚਾਰੇ।
ਸੰਗਤਿ ਬੋਪਰਾਏ ਨਿਤਾਣੀ। ਆਸਰੇ ਕਿਸ ਕੇ ਰਹੇ ਅਜਾਣੀ ॥੧੪੯॥

ਸੰਤ ਕਹਾ ਗੁਰੂ ਨਾਨਕ ਸੁਆਮੀ। ਸੰਗਤਿ ਰਾਖਾ ਅੰਤਰ ਜਾਮੀ।
ਸੰਗਤਿ ਨਿਤਾਣਿਆਂ ਕੀ ਹੈ ਤਾਣਾ।ਗਿਆਨਵਾਨ ਹੈ ਕਟਿ ਅਗਿਆਨਾ ॥੧੫੦॥
ਵਾਰ ਵਾਰ ਬਹੁ ਬਿਨੈ ਬਖਾਨੈ । ਪ੍ਰੇਮ ਸੰਗ ਬੈਰਾਗੁ ਸੋ ਠਾਨੈ।
ਰਿਦੇ ਭਾਵਨਾ ਸਾਚੀ ਜਾਨੀ । ਬੋਪਾ ਰਾਏ ਚਲੈ ਕਹਿ ਬਾਨੀ ॥੧੫੧॥
ਤਹਿ ਥਾਂ ਚਲ ਕੇ ਸਚ ਖੰਡ ਜਾਊਂ। ਸੰਗਤ ਜੀ ਜਿਵ ਕਹੋਂ ਕਰਾਊਂ।
ਭੇ ਪ੍ਰਸੰਨ ਸਭ ਬੋਪਾਰਾਏ । ਅਜੈਬ ਸਿੰਘ ਆਦਿਕ ਸਮਦਾਏ ॥੧੫੨॥
ਸੰਤ ਬੈਠੇ ਹੈਂ ਸਹਿਜੁ ਸੁਭਾਏ । ਫੂਲ ਹਾਥ ਸਰਸੋਂ ਗਾਹਾਏ।
'ਗੁਰਬਚਨ ਸਿੰਘ' ਸੋਂ ਬੋਲੇ ਬਾਨੀ। ਕਰ ਸੁਆਲ ਜੋ ਉਤ੍ਰ ਭਾਨੀ ॥੧੫੩॥
ਬਿਨਤੀ ਕੀਨੀ ਏਹੁ ਤਦਾਈ। ਵਿੱਦਿਆ ਭੀ ਕਛੁ ਕਰੈ ਸਹਾਈ।
ਸੁਣ ਕੈ ਸੰਤ ਪਿਆਰੇ ਬੋਲੇ । ਫੂਲ ਦਿਖਾਇ ਦ੍ਰਿਸ਼ਟਾਂਤਿ ਅਮੋਲੇ ॥੧੫੪॥
ਫੁਲਾਂ ਕਾ ਰੂਪ ਨੇਤ੍ਰ ਹੀ ਜਾਨੈ । ਸੁਗੰਧੀ ਨਾਸਾਂ ਕਰਿ ਪਛਾਨੈ।
ਕੂਲਾ ਹੱਥ ਸਪਰਸੇ ਮਾਨੈ । ਟੁੰਡਾ ਅੰਧਾ ਗੁਣਗੁਣਾ ਨਾਂ ਭਾਨੈ ॥੧੫੫॥
ਤਿਵ ਜੋ ਬ੍ਰਹਮ ਵਿਦਿਆ ਹੈ ਭਾਈ। ਦ੍ਰਿਸ਼ਟਾ ਰੂਪ ਪ੍ਰਗਟ ਦੇਖਾਈ।
ਜੋ ਵਿਦਿਆ ਤੇ ਹੈ ਅਗਿਆਤਾ । ਅੰਧੇ ਸਮ ਨਹਿ ਦ੍ਰਿਸ਼ਟਾ ਜਾਤਾ ॥੧੫੬॥
ਸਿਮਰਨੁ ਸਾਰਿ ਨਾਸਾਂ ਸਮ ਭਾਈ। ਸੁਗੰਧੀ ਭਗਤੀ ਕੋ ਪ੍ਰਗਟਾਈ।
ਸੁਗੰਧ ਸਮਾਨਿ ਜਾਣ ਸੋ ਲੇਈ। ਬਿਨ ਸਿਮਰੇ ਗੁਣ ਗੁਣਾ ਜਿਉ ਸੇਈ ॥੧੫੭॥
ਹੱਥ ਸੇਵਾ ਗੁਰ ਘਰਿ ਕੀ ਜਾਨੋਂ । ਕੋਮਲ ਰਿਦਾ ਕੋਮਲਤਾ ਮਾਨੋ।
ਸੇਵਾ ਸਿਮਰਨ ਬਿਦਿਆ ਤੀਨੇ। ਕਰੈ ਪ੍ਰਗਟਿ ਹਰਿ ਰੂਪ ਪ੍ਰਬੀਨੇ ॥੧੫੮॥
ਗੁਰ ਪ੍ਰਸਾਦਿ ਵਿਦਿਆ ਵੀਚਾਰੇ। ਆਤਮਾ ਪ੍ਰਮਾਤਮਾ ਏਕ ਨਿਹਾਰੇ।
ਤਨ ਹਉਮੈ ਕੋ ਨਾਸੈ ਜਬਹੀ । ਬ੍ਰਹਮ ਵਿਦਿਆ ਸਹਾਈ ਤਬਹੀ ॥੧੫੯॥
ਭਗਤੀ ਕੈ ਮਾਯਾ ਤੈਂ ਲੈਨੀ । ਕਹੁ ਹਮਰੈ ਪਹਿ ਜੋ ਇਛੈਨੀ।
ਕਹਿ 'ਗੁਰਬਚਨ ਸਿੰਘ'ਸਿਰ ਨਾਈ। ਪ੍ਰੇਮ ਭਗਤਿ ਗੁਰ ਸਿਖੀ ਚਾਈ ॥੧੬੦॥
ਸੰਤਿ ਕਹੈ ਭਾਣੇ ਕ੍ਰਿਪਾ ਤੋਹੀ। ਸਤਿਗੁਰ ਭਗਤਿ ਪ੍ਰਾਪਤਿ ਹੋਹੀ।
ਮਾਯਾ ਭੀ ਬਹੁ ਆਵੈ ਪਾਸੀ। ਰਿਦੇ ਉਪਰਾਮ ਨ ਆਸਾ ਵਾਸੀ ॥੧੬੧॥
ਰਿਦੇ ਨਾ ਚਾਹੀਂ ਕਦੇ ਸੋ ਭੂਲਾ। ਬਿਵਹਾਰ ਚਲਾਈਂ ਨਿਰਿੱਛਤ ਖੂਲਾ।
ਨੀਤੀ ਰਾਖੀਂ ਸਦਾ ਏਹੁ ਪਿਆਰੇ। ਬੋਲਣ ਬਹੁਤਾ ਕਰੀਂ ਨਾ ਕਾਰੇ ॥੧੬੨॥
ਸੰਜਮ ਕਾ ਬਸਤ੍ਰ ਭੀ ਪਾਈਂ। ਗੁਰਬਾਨੀ ਸਦ ਅਰਥ ਪੜ੍ਹਾਈਂ।
ਵਾਹਿਗੁਰੂ ਜਾਪ ਨਾਮ ਨ ਤੇ ਤਿਆਗੀਂ । ਆਗਿਆ ਬਿਦਯਾ ਪੜ੍ਹਾਵਣ ਲਾਗੀਂ।੧੬੩।
ਹੁਕਮ ਰੂਪ ਡੰਡਾ ਸਿਰ ਜਾਣੀ। ਜੀਵਤ ਰਹੈਂ ਪੜ੍ਹਾਈਂ ਗੁਰਬਾਨੀ।
ਤੇਰੀ ਲਿਵ ਇਵ ਲਾਗੈ ਸਦਹੀ। ਸੰਥਾ ਕਰਾਇ ਇਕਾਂਤਿ ਰਹੀਂ ਤਦ ਹੀ ॥੧੬੪॥
ਸਿੰਘ ਸਦਾ ਤੋਹਿ ਸੰਗ ਰਹਾਈ। ਨਿਰ ਬਿਕਾਰ ਇਉਂ ਸਹਿਜ ਬਿਤਾਈ।
ਹਉਮੈ ਕਰੀਂ ਨ ਕਬਹੀ ਭਾਈ। ਭੇਖ ਬਨਾਇ ਨ ਜਗਤ ਦਿਖਾਈ ॥੧੬੫॥

ਸਦਾ ਏਕ ਰਸ ਰਹੀਂ ਪਿਆਰੇ। ਰਿਦੇ ਗਰੀਬੀ ਗੁਰਮਤਿ ਧਾਰੇ।
ਗੁਰਮਤਿ ਕਾ ਪ੍ਰਚਾਰ ਕਰਾਂਈਂ। ਏਹੁ ਆਗਿਆ ਕੋ ਨਹੀਂ ਭੁਲਾਈਂ ॥੧੬੬॥

ਕਾਨੜਾ ਮਹਲਾ ੪ ॥

ਸਤਿਗੁਰ ਚਾਟਉ ਪਗ ਚਾਟ ॥ ਜਿਤੁ ਮਿਲਿ ਹਰਿ ਪਾਧਰ ਬਾਟ ॥ ਭਜੁ ਹਰਿ ਰਸੁ ਰਸ ਹਰਿ ਗਾਟ ॥ ਹਰਿ ਹੋ ਹੋ ਲਿਖੇ ਲਿਲਾਟ ॥ ੧ ॥ ਰਹਾਉ ॥ ਖਟ ਕਰਮ ਕਿਰਿਆ ਕਰਿ ਬਹੁ ਬਹੁ ਬਿਸਥਾਰ ਸਿਧ ਸਾਧਿਕ ਜੋਗੀਆ ਕਰਿ ਜਟ ਜਟਾ ਜਟ ਜਾਟ ॥ ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗ ਹਰਿ ਪਾਈਐ ਸਤਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ ॥੧॥ ਤੂ ਅਪਰੰਪਰੁ ਸੁਆਮੀ ਅਤਿ ਅਗਾਹੁ ਤੂ ਭਰਪੁਰਿ ਰਹਿਆ ਜਲਿ ਥਲੇ ਹਰਿ ਇਕੁ ਇਕੋ ਇਕ ਏਕੈ ਹਰਿ ਥਾਟ ॥ ਤੂ ਜਾਣਹਿ ਸਭ ਬਿਧਿ ਬੂਝਹਿ ਆਪੇ ਜਨ ਨਾਨਕ ਕੇ ਪ੍ਰਭ ਘਟਿ ਘਟੇ ਘਟਿ ਘਟੇ ਘਟਿ ਹਰਿ ਘਾਟ ॥੨॥੪॥੧੦॥

ਚੌਪਈ–ਫੂਲ ਸੀਸ ਪੈ ਦਏ ਚੜ੍ਹਾਈ। ਨਿਹਕਲੰਕ ਜੀਵਨ ਰਖੀਂ ਭਾਈ।
'ਗੁਰਬਚਨ ਸਿੰਘ' ਪੈਰੀਂ ਪਰ ਗਯਾ। ਸੰਤ ਉਠਾਇ ਕੰਠ ਲਾਇ ਲਯਾ ॥੧੬੭॥
ਹਉਮੈ ਤੇਰੀ ਦੇਵੈਂ ਘਾਈ। ਸੰਗਤਿ ਰੇਣ ਰਹੀਂ ਸਰਣਾਈ।
ਬ੍ਰਹਮੁ ਗਿਆਨ ਨਾਮ ਹੀ ਜਾਨੋ। ਆਠੋ ਪਹਿਰ ਜਪੋ ਰੰਗ ਮਾਨੋ ॥੧੬੮॥
ਬਖਸ਼ੀਸ਼ ਸਿੰਘ ਆਦਿਕ ਬਹੁ ਪਾਸਾ। ਬਚਨ ਸੁਣੇ ਧਾਰੈ ਹੋ ਹੁਲਾਸਾ।
ਰਤਨ ਸਿੰਘ ਜੋ ਮਹਿਬੂਦ ਪੁਰੀਆ। ਬਚਨ ਬਿਲਾਸ ਕਰੈ ਉਭ ਭਰੀਆ ॥੧੬੯॥
ਸਿਵਲ ਸਰਜਨ ਆਯਾ ਤਬ ਭਾਈ। ਟੂਟੀ ਲਾਇ ਪੇਖਾ ਤਨ ਆਈ।
ਵਾਹਿਗੁਰੂ ਕੋ ਜਾਪ ਹੀ ਹੋਵੈ। ਰੋਗ ਨਹੀਂ ਤਨ ਅਜਰਜ ਜੋਵੈ ॥੧੭੦॥
ਅਚਰਜ ਲਖ ਡਾਕਟਰ ਤਬ ਕਹਿਆ। ਪੂਰਾ ਅਰੋਗ ਅਬ ਤਨ ਮੈ ਲਹਿਆ।
ਇਹ ਕਿਆ ਕੌਤਕ ਸਮਝ ਨ ਆਵੈ। ਮੈਂ ਅਸਮ੍ਰਥ ਨਹਿ ਭੇਤ ਤੁਮ ਪਾਵੈ ॥੧੭੧॥
ਸੰਤਾਂ ਕਿਹਾ ਕੋ ਰੋਗ ਨ ਜੇ ਹੈ। ਤੋਂ ਨਬਜ਼ ਦੇਖੋ ਹਮਰੀ ਏ ਹੈ।
ਸਿਵਲ ਸਰਜਨ ਹੈਰਾਨ ਸੋ ਹੋਈ। ਨਬਜ਼ ਪੇਖੀ ਰੋਗ ਨ ਕੋਈ ॥੧੭੨॥
ਸੰਤ ਬਖਾਨੈ ਡਾਕਟਰ ਸੁਨੀਏ। ਹਾਜ਼ਮੇ ਕੀ ਥੀ ਕਸਰ ਸੋ ਗੁਨੀਏ।
ਅਬ ਸਬ ਕਸਰਾਂ ਨਿਕਲ ਗਈਆਂ। ਜੈਸੇ ਕਦੇ ਬੀਮਾਰ ਨ ਭਈਆ ॥੧੭੩॥
ਦੁਆਈ ਅਰ ਨਹਿ ਕੋਈ ਖਾਣੀ। ਬੋਪਾਰਾਏ ਚਹਿਤ ਮੈਂ ਜਾਣੀ।
ਆਗਿਆ ਅਬ ਡਾਕਟਰ ਜੀ ਦੀਜੈ। ਹੁਣ ਰਾਜ਼ੀ ਹੈਂ ਨਿਸਚੈ ਕੀਜੈ ॥੧੭੪॥
ਸੁਣ ਸਿਵਲਸਰਜਨ ਨੈਨ ਭਰਾਏ। ਬਿਨਤੀ ਕਰੀ ਮੁਹਿ ਸੇਵ ਨ ਭਾਏ।
ਸੰਤਾਂ ਕਹਾ ਸੇਵ ਤੇਰੀ ਪੂਰੀ। ਵਾਹਿਗੁਰੂ ਕੀ ਰਜਾਇ ਆਇ ਹਜੂਰੀ ॥੧੭੫॥
ਕਰ ਇਸ਼ਨਾਨ ਸੰਤ ਸੁਖ ਦਾਏ। ਜਲ ਮੇਂ ਬੈਸੇ ਹੈ ਇਉਂ ਭਾਏ।
ਸ੍ਰੀ ਸੰਤ ਨਹਿ ਖਾਹਿ ਦੁਆਈ। ਸਿਵਲ ਸਰਜਨ ਤੇ ਪਾਇ ਵਿਦਾਈ ॥੧੭੬॥
ਆਗਿਆ ਸੰਤਾਂ ਨੇ ਇਉਂ ਦੀਨੀ। ਮੋਟਰ ਲਿਆਵੋ ਸੰਗਤਿ ਚੀਨੀ।
ਬੋਪਾਰਾਏ ਚਲ ਗੁਰੂ ਦੁਆਰੇ। ਸਚ ਖੰਡ ਕੋ ਜਾਇ ਪਧਾਰੇ ॥੧੭੭॥

ਸਚੇ ਤੇਰੇ ਖੰਡ ਸਚੇ ਬ੍ਰਹਮੰਡ । ਹੁਕਮ ਔਣ ਤੇ ਨਾਮ ਸੌ ਮੰਡ ।
ਸੁਣ ਕੇ ਮੋਟਰ ਲਾਰੀ ਆਂਦੀ । ਸੰਗਤਿ ਜਾਵਨ ਸੁਣ ਅਕੁਲਾਂਦੀ ॥੧੭੮॥
ਮਾਸਟਰ ਹੋਰ ਪ੍ਰੇਮੀ ਭਾਈ । ਸੰਗਤਿ ਲੁਧਿਆਣੀ ਸ਼ਭ ਆਈ ।
ਸੰਗਤਿ ਬੈਰਾਗ ਕਰਤ ਜਬ ਹੇਰੀ । ਬੋਲੇ ਬਚਨ ਸੰਤ ਬਿਨ ਦੇਰੀ ॥੧੭੯॥
ਜਬ ਇਹੁ ਸਰੀਰ ਪ੍ਰਚਾਰ ਕਰੰਤਾ । ਰੋਮ ਰੋਮ ਮੇਂ ਰੰਗ ਰੰਗੰਤਾ ।
ਪ੍ਰੇਮ ਕੇ ਸਰਨਾਟੇ ਬਹਿ ਚਲੰਤੇ । ਸੋ ਰਸ ਅਬ ਭੀ ਪ੍ਰਗਟ ਹੋਵੰਤੇ ॥੧੮੦॥
ਤਨ ਕੋ ਰੋਗ ਨਹੀਂ ਅਬ ਕੋਈ । ਨਬਜ਼ ਦੇਖ ਲੀ ਡਾਕਟਰ ਜੋਈ ।
ਤਨ ਨਿਰਬਲ ਕੈ ਬਲ ਕੇ ਸਾਥਾ । ਨਾਸਵੰਤ ਜਾਨੋ ਇਹੁ ਗਾਥਾ ॥੧੮੧॥
ਧੀਰਜ ਦੇ ਸੰਤਾਂ ਇਉਂ ਭਾਖਾ । ਮੇਰੇ ਪਿਆਰ ਕੀ ਜੇ ਅਭਿਲਾਖਾ ।
ਮੇਰਾ ਓਹੁ ਬੇਅੰਤ ਪਿਆਰਾ । ਸਤਿਨਾਮ ਜਾਪੈ ਕਰੈ ਕਾਰਾ ॥੧੮੨॥
ਸੰਗਤਿ ਜੀ ਇਉਂ ਸ੍ਰੀ ਪ੍ਰਭੁ ਭਾਣਾ । ਤਨ ਤਜੁ ਸਚ ਖੰਡ ਕੋ ਜਾਣਾ ।
ਬਿਆਪਕ ਵਾਹਿਗੁਰੂ ਹਰਿ ਥਾਈ । ਤਿਸ ਮੈ ਟਿਕੀਏ ਸ਼ਕਦ ਧਿਆਈ ॥੧੮੩॥

ਰਾਗੁ ਬਸੰਤ ਮ: ੯ ॥

ਸਾਧੋ ਇਹੁ ਤਨੁ ਮਿਥਿਆ ਜਾਨੋ ॥ ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ਰਹਾਉ॥ ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥ ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥ ਉਸਤਿਤ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰ ਆਨੋ ॥ ਜਨ ਨਾਨਕ ਸਭ ਹੀ ਮਹਿ ਪੂਰਨ ਏਕ ਪੁਰਖੁ ਭਗਵਾਨੋ ॥੨॥੧॥

ਚੌਪਈ–ਤੁਸੀਂ ਪਿਆਰੇ ਬਿਰਾਗ ਨ ਕੀਜੈ । ਮੇਰੇ ਲਈ ਇਹੁ ਖੁਸ਼ੀ ਜਨੀਜੈ ।
ਕੁਦਰਤ ਫੂਲੀ ਫਲ ਫੁਲ ਵਾਰੀ । ਵਧਾਈਆਂ ਦੇਤੀ ਹੈ ਇਹੁ ਭਾਰੀ ॥੧੮੪॥
ਤੁਸ਼ੀਂ ਭੀ ਪ੍ਰਸੰਨ ਹੋਵੋ ਹਰਿ ਰੀਤਾ । ਤਾਂ ਮੈਂ ਜਾਣਾ ਪ੍ਰੇਮ ਤੁਮ ਕੀਤਾ ।
ਸੁਣ ਸੰਗਤਿ ਰਸ ਪ੍ਰੇਮ ਅਨੰਤਾ । ਅਖੰਡ ਪਾਠ ਭੋਗ ਸੁਣ ਸੰਤਾ ॥੧੮੫॥
ਸਤ ਅਖੰਡ ਪਾਠ ਪੂਰੇ ਹੋਏ । ਕਰ ਅਰਦਾਸ ਪ੍ਰਸ਼ਾਦਿ ਵਰਤੋਏ ।
ਲੁਧਿਆਣੇ ਤੇ ਚਲੇ ਪਿਆਰੇ । ਸੰਗਤਿ ਬੋਲੇ ਤਬੈ ਜੈਕਾਰੇ ॥੧੮੬॥
ਸੰਤਾਂ ਸਭ ਕੋ ਫਤੇ ਬੁਲਾਈ । ਮੋਟਰ ਪਲੰਘ ਪੈ ਬਿਰਾਜੇ ਆਈ ।
ਸੰਗਤਿ ਲੁਧਿਆਣੇ ਕੀ ਸੇਵਾ । ਕਰੀ ਅਤੁਟ ਚਿਤਾਰਤਿ ਏਵਾ ॥੧੮੭॥
ਸਿਵਲ ਸਰਜਨ ਦੋ ਡਾਕਟਰ ਭੇਜੇ । ਪ੍ਰੇਮ ਰੰਗ ਮੇਂ ਮਿਲ ਮਨ *ਰੇਜੇ ।
ਚਾਲੀ ਮੀਲ ਰਫਤਾਰ ਛੁਡਾਈ । ਮੋਟਰ ਤੇਜ਼ ਸੰਤ ਚਲਵਾਈ ॥੧੮੮॥
ਹਿੜਕੀ ਡਾਕਟਰ ਕੋ ਲਾਇ ਦੇਈ । ਪ੍ਰੇਮ ਕੇ ਬਚਨ ਕਰੈਂ ਸੰਤ ਕੇਈ ।
ਹਜੂਰ ਸਿੰਘ ਸੰਗ ਹਸੈਂ ਅਨੰਤਾ । ਭਾਈ ਪਿਆਰ ਬੋਪਾਰਾਏ ਬਿਅੰਤਾ ॥੧੮੯॥
ਹਜੂਰ ਸਿੰਘ ਜੀ ਕਹਿ ਕਰ ਜੋਰੀ । ਜਿਸ ਚਾਹੋ ਤਿਸ ਪ੍ਰੀਤੀ ਡੋਰੀ ।
ਲਾਵੋ ਸੰਤ ਜੀ ਦਾਤੇ ਆਪੇ । ਤੁਮਰੀ ਸੋਭਾ ਤੁਮ ਹੀ ਜਾਪੇ ॥੧੯੦॥

*ਤਦਾਕਰ ਕੀਤਾ ।

ਆਏ ਬੋਪਾਰਾਏ ਮੰਝਾਰਾ । ਸਚ ਖੰਡ ਸਤਿਗੁਰ ਗੁਰਦੁਆਰਾ ।
ਮੋਟਰ ਤੇ ਉਤ੍ਰ ਆਇ ਅੰਦਰ । ਬੰਦਨ ਕਰੀ ਗੁਰੂ ਕੇ ਮੰਦਰ ॥੧੯੧॥
ਪਲੰਘ ਪਰ ਬਿਰਾਜ ਸੋ ਗਏ । ਤੀਹ ਮਾਘ ਕੋ ਏਥੇ ਅਏ ।
ਦੁਆਈ ਕੋਈ ਮੂਲ ਨ ਖਾਈ । ਇਉਂ ਸੰਤਾਂ ਕੇ ਮਨ ਮੇਂ ਭਾਈ ॥੧੯੨॥
ਨੱਗਰ ਨਰ ਨਾਰੀ ਚਲ ਆਵੈ । ਦਰਸ਼ਨ ਕਰੈਂ ਮਨ ਇੱਛ ਪੁਰਾਵੈ ।
ਬੋਪਾਰਾਏ ਗੁਰਦੁਆਰੇ ਮਾਹੀ । ਅਖੰਡ ਪਾਠ ਆਰੰਭੇ ਤਾਂਹੀ ॥੧੯੩॥
ਅਗਲੇ ਦਿਨ ਫੱਗਣ ਸੰਕ੍ਰਾਤਾ । ਸਿਵਲ ਸਰਜਨ ਦੀਵਾਨ ਸਿੰਘ ਜਾਤਾ ।
ਆਯੋ ਦੋ ਸਰਦਾਰ ਸੰਗ ਲੀਨੇ । ਦਰਸ਼ਨ ਕਰੇ ਸੰਤ ਪ੍ਰਬੀਨੇ ॥੧੯੪॥
ਸੰਤਾ ਨੇ ਧੰਨਵਾਦ ਕਰਾਯਾ । ਸੇਵਾ ਕਰੀ ਤੁਮ ਖਰਚੀ ਮਾਯਾ ।
ਲੁਧਿਆਣੇ ਇਲਾਜ ਕੇ ਹੇਤ । ਤਕਲੀਫ ਉਠਾਤੇ ਰਹੇ ਸੋ ਨੇਤਾ ॥੧੯੫॥
ਹੁਣ ਮੈ ਦੁਆਈ ਮੂਲ ਨ ਖਾਣੀ । ਆਪ ਖੇਚਲ ਨਹੀ ਔਣ ਉਠਾਣੀ ।
ਸਾਰੀ ਉਮਰ ਮੈਂ ਸਬਕ ਪਕਾਯਾ । ਗ੍ਰੀਬਾਂ ਸੰਗ ਮੇਲ ਮੇਰੇ ਮਨ ਭਾਯਾ ॥੧੯੬॥
ਸੁਣ ਕੇ ਦੀਵਾਨ ਸਿੰਘ ਬਿਨੈ ਭਾਖੀ । ਆਪ ਕੀ ਗਤਿ ਜਾਇ ਨ ਲਾਖੀ ।
ਬਡਿਆਈ ਕੀ ਇਛਾ ਨਾਹੀਂ । ਗ੍ਰੀਬਾਂ ਸੰਗ ਤਉ ਮੇਲ ਰਖਾਹੀ ॥੧੯੭॥
ਜਿਤਨਾਂ ਤੁਮ ਤਨ ਰੋਗੁ ਸ੍ਰੀ ਸੰਤਾ । ਸੌ ਕੋ ਦੇਤੇ ਤਬ ਤੜਫੰਤਾ ।
ਤੁਮ ਨਹਿ ਜਾਨੀ ਪੀੜਾ ਕਾਈ । ਹੱਸ ਕੇ ਬ੍ਰਹਮ ਚਰਚਾ ਸਦਿ ਗਾਈ ॥੧੯੮॥
ਸਾਰੀ ਬਿਮਾਰੀ ਵਿੱਚ ਮੈ ਐਸਾ । ਇਕ ਖਿਨ ਨਹਿ ਡੀਠਾ ਤੁਝ ਕੈਸਾ ।
ਆਪਣੇ ਸੁਖ ਸ੍ਵਾਦ ਤੋਂ ਨੀਚੇ । ਜਰਾ ਮਾਤ੍ਰ ਨਹਿ ਆਇ ਕਦੀਚੇ ॥੧੯੯॥
ਦੁਖਦਾਈ ਸੀ ਬਹੁਤ ਬੀਮਾਰੀ । ਆਪਣੇ ਰਸ ਮੇ ਪਰਚੇ ਭਾਰੀ ।
ਕਿਸੇ ਵਕਤ ਨਹਿ ਨਿਕਲੇ ਦੇਖੇ । ਇਹੁ ਅਚਰਜ ਮਨ ਮੋਹਿ ਬਿਸੇਖੇ ॥੨੦੦॥
ਆਪਿ ਸੁਖੀ ਸੰਗਤਿ ਸੁਖ ਦੀਨਾ । ਗੁਰ ਚਰਨਾ ਕੋ ਪਿਆਰ ਪ੍ਰਗਟੀਨਾ ।
ਉਪਦੇਸ਼ਤਿ ਨਿੱਤ ਬ੍ਰਹਮੁ ਗਿਆਨਾ । ਤੁਹਿ ਕੌਤਕ ਮੈ ਲਖ ਨ ਸਕਾਨਾ ॥੨੦੧॥
ਜੈਸੇ ਆਪ ਹੋ ਬ੍ਰਹਮ ਗਿਆਨੀ । ਤੈਸਾ ਹੋਵੈ ਸੋ ਤੁਹਿ ਜਾਨੀ ।
ਇਤਨੀ ਮੈਂ ਆਪੋਂ ਲਖਿ ਪਾਈ । ਵਾਹਿਗੁਰੂ ਬਿਨੁ ਫੁਰੇ ਨਾ ਕਾਈ ॥੨੦੨॥
ਮੇਰਾਂ ਭੀ ਉਧਾਰ ਕਰ ਦੀਜੇ । ਸਰਦਾਰ ਪੁਨਾ ਕਟ ਸ਼ਾਂਤੀ ਕੀਜੇ ।
ਸੰਤ ਹਸੇ ਕਹਿ ਤੁਮ ਗੁਰ ਬਖਸੇ । ਵਾਹਿਗੁਰੂ ਰਸ ਮਨ ਮੇ ਵਰਸੇ ॥੨੦੩॥
ਖਿਮਾ ਮੰਗ ਤੋਂ ਪ੍ਰੇਮੀ ਅਤਿ ਜਾਨਾਂ । ਗਿਆ ਲੁਧਿਆਣੇ ਨਿਰਮਾਨਾ ।
ਸੰਤ ਆਪਨੇ ਅਨੰਦ ਮੰਝਾਰੀ । ਥਿਰੇ ਅਡੋਲ ਨਿਰ ਦੁਖ ਅਪਾਰੀ ॥੨੦੪॥
ਦੋ ਫੱਗਣ ਕੋ ਸੰਤ ਪਿਆਰੇ । ਬਚਨ ਬਿਲਾਸ ਕਰੈ ਹਿਤ ਧਾਰੇ ।
ਸੰਗਤਿ ਇਕੱਠੀ ਹੋਇ ਬਹੁ ਆਈ । ਇਕ ਸਿੰਘ ਤਬ ਬਿਨੈ ਅਲਾਈ ॥੨੦੫॥
ਉਦਾਸੀ ਹਕੀਮ ਇਕ ਇਉਂ ਸੋ ਬਖਾਨੈ । ਪੁੰਨ ਪਾਠ ਕਛੁ ਹੋਇ ਮਹਾਨੇ ।
ਆਪ ਕੀ ਰਜਾਇ ਕਹੋ ਕਰਿ ਦਾਯਾ । ਜਿਵ ਆਗਿਆ ਹੋਇ ਕਰੈਂਸ ਬਾਯਾ ॥੨੦੬॥



ਸੱਚਖੰਡ ਵਾਸੀ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਸੰਤਾਂ ਕਹਾ ਸੰਗਤਿ ਜੀ ਸੁਨੀਏ । ਖਾਲਸੇ ਲਈ ਸਤਿਗੁਰੂ ਭਨੀਏ ।
ਵਾਹਿਗੁਰੂ ਮੰਤ੍ਰ ਬਿਨ ਸਭ ਕਾਚੇ । ਮੰਤ੍ਰ ਪਾਠ ਪੁੰਨ ਨਹੀ ਉਬਾਚੇ ॥੨੦੭॥
ਗੁਰਬਾਣੀ ਕੀਰਤਨ ਕੋ ਗਾਵੇ । ਜਪ ਤਪ ਪੁੰਨ ਲੋੜ ਨ ਰਖਾਵੇ ।
ਸਿਮਰੋ ਵਾਹਿਗੁਰੂ ਸੁਖ ਦਾਈ । ਸਭ ਜਪੁ ਤਪੁ ਤੇ ਨਾਮ ਵਡਾਈ ॥੨੦੮॥
ਇਉਂ ਕਹਿ ਸੰਤ ਨਿਜ ਧਿਆਨ ਮੰਝਾਰੀ । ਥਿਰੇ ਅਬੋਲ ਨਹਿ ਗਿਰਾ ਉਚਾਰੀ ।
ਇਕ ਰਾਤ ਦਿਨ ਰਹੇ ਅਡੋਲਾ । ਸਹਜ ਸਮਾਧ ਸੁਖ ਅਨਮੋਲਾ ॥੨੦੯॥
ਜੀਵਨ ਮੁਕਤੀ ਦੁਖ ਬਿਹੀਨਾ । ਕਰੇ ਉਪਕਾਰ ਬੇਅੰਤ ਪ੍ਰਬੀਨਾ ।
ਬ੍ਰਹਮਾ ਨੰਦ ਮੇਂ ਸਦ ਹੀ ਮਾਤੇ । ਦਰਸ਼ਨ ਕਰੇ ਮਨ ਸ਼ਾਂਤੀ ਪਾਤੇ ॥੨੧੦॥

ਦੋਹਿਰਾ—ਅਕੱਥ ਕਥਾ ਹਰਿ ਸੰਤ ਕੀ, ਅਗਮ ਅਗੋਚਰ ਚੀਨ ।
ਕਥਤੇ ਥਾਹਿ ਨ ਪਾਈਏ; ਲਿਵ ਲਾਗੈ ਪਰਬੀਨ ॥੨੧੧॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ ਸਰੀਰ ਬਿਮਾਰ ਹੋਵਣ ਤੇ ਇਲਾਜ ਕਰਾਵਣ, ਭਾਣੇ ਵਿਚ ਪ੍ਰਸੰਨ ਰਹਿਣ, ਸਿਖਜਾ, ਨਿਰਲੇਪ ਰੂਪ ਸੰਤ ਜੀ ਕੋ ਪ੍ਰਸੰਗ ਬਰਨਨੰ ਨਾਮ ਉਨੰਜਵਾਂ ਧਿਆਇ ਸੰਪੂਰਣੰ ॥੪੯॥

## ਸੰਤ ਗਿਆਨੀ ਸੁੰਦਰ ਸਿੰਘ ਜੀ ਸਚਖੰਡ ਗਮਨ, ਸੰਗਤ ਭਾਉ, ਜਥੇ ਦੀ ਸੇਵਾ, ਸਤਿਗੁਰੂ ਮੰਗਲ, ਗ੍ਰੰਥ ਸਮਾਪਤੀ ਦਾ ਥਾਨ

ਦੋਹਿਰਾ—ਵਾਹਿਗੁਰੂ ਸਤਿ ਰੂਪ ਹੈ, ਗੁਰ ਨਾਨਕ ਕਿਰਪਾਲ ।
ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦਰਸ਼ਨ ਦੇਹੁ ਦਿਖਾਲ ॥੧॥

ਚੌਪਈ—ਸ੍ਰੀ ਗੁਰ ਨਾਨਕ ਪਿਆਰੇ ਸੰਤਾ । ਸਤਿਗੁਰ ਪਿਆਰੇ ਰੰਗ ਰੰਗੰਤਾ ।
ਸੰਤ ਸਰਬ ਗੁਣਾ ਕੀ ਸੋ ਖਾਣੀ । ਬ੍ਰਹਮਾ ਨੰਦ ਮੇ ਬ੍ਰਿਤ ਸਮਾਣੀ ॥੨॥
ਸੰਬੰਧੀ ਆਏ ਹਿਤ ਕਰ ਭਾਰੀ । ਭੈਣ ਰਾਜ ਕੌਰ ਆਈ ਵਾਰੀ ।
ਭੈਣ ਭਾਗ ਕੌਰ ਬੈਠੀ ਤੀਰਾ । ਮੱਸਾ ਸਿੰਘ ਦਰਸੇ ਸੁਖ ਹੀਰਾ ॥੩॥
ਸੰਤ ਬਿਲੋਚਨ ਜਥੈ ਖੁਲਾਏ । ਪ੍ਰੇਮ ਰੰਗ ਮੇ ਏਹੁ ਸਭ ਆਏ ।
ਧਾਰ ਬੈਰਾਗ ਕੋ ਬੋਲੇ ਬਾਨੀ । ਕਛੁ ਬੋਲੇ ਜੀ ਸੰਤ ਸੁਜਾਨੀ ॥੪॥
ਸੰਤ ਕਿਰਪਾ ਕਰ ਬੋਲੇ ਬਾਕੰ । ਸਿਮਰੋ ਨਾਮ ਵਾਹਿਗੁਰੂ ਪਾਕੰ ।
ਇਕ ਓਅੰਕਾਰ ਸ੍ਰੀ ਸਤਿਨਾਮੁ । ਗੁਰ ਪ੍ਰਸਾਦਿ ਜਪੋ ਅਭਿਰਾਮੂ ॥੫॥

ਦੋਹਿਰਾ—ਮੱਸਾ ਸਿੰਘ ਸੁਣ ਕਾਨ ਦੈ, ਗੁਰ ਸਿਖੀ ਕੋ ਕਮਾਇ ।
ਤਨ ਨਾਸੈ ਨਹਿ ਥਿਰ ਕੋਈ, ਕੀਜੈ ਕੋਟ ਉਪਾਇ ॥੬॥

ਸ੍ਰੀ ਮੁਖਵਾਕ ॥
ਚਿੰਤਾ ਤਾਕੀ ਕੀਜੀਐ, ਜੋ ਅਨ ਹੋਨੀ ਹੋਇ ॥
ਇਹੁ ਮਾਰਗ ਸੰਸਾਰ ਕੋ, ਗੁਰ ਨਾਨਕ ਥਿਰੁ ਨਹੀ ਕੋਇ ॥੧॥੧॥

ਚੌਪਈ–ਏਕ ਅਕਾਲ ਸਦਾ ਥਿਰ ਅਹੀਏ । ਅਉਰ ਨ ਕੋਈ ਅਚੱਲ ਸੋ ਥੀਏ ।
ਨਾਮ ਅਚੱਲ ਪਛਾਨੋ ਏਕਾ । ਸਤਿਗੁਰ ਅਚੱਲ ਸਦਾ ਹੈ ਬਿਬੇਕਾ ॥੭॥

ਮਹਲਾ ੯ ॥

ਨਾਮ ਰਹਿਓ ਸਾਧੂ ਰਹਿਓ, ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ, ਕਿਨਿ ਜਪਿਓ ਗੁਰਮੰਤੁ ॥੧॥

–ਪਉੜੀ–

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥ ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥ ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖ ਗਾਵਾਧਾ ॥ ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥ ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥ ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥ ਨਿਹਚਲੁ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥ ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥

ਚੌਪਈ–ਮੱਸਾ ਸਿੰਘ ਸੁਣ ਬਡੇ ਭਾਈ । ਲੋਕ ਪ੍ਰਲੋਕ ਮੇਂ ਨਾਮੁ ਸਹਾਈ ।
ਚੇਤੇ ਰਖੋ ਨਹੀਂ ਬਿਸਾਰੋ । ਮੋਹ ਝੂਠਾ ਨਹਿ ਤਨ ਕਾ ਧਾਰੋ ॥੮॥
ਸੁਣ ਕੇ ਤੁਸਨ ਭਯਾ ਸੋ ਭਾਈ । ਭੈਣਾਂ ਨੇ ਇਉਂ ਬਿਨੈ ਅਲਾਈ ।
ਕੈਸੇ ਧੀਰ ਅਸਾਂਨੂੰ ਆਵੈ । ਆਪ ਵੀਰ ਸੰਤ ਕਹੁ ਸਮਝਾਵੈ ॥੯॥
ਸੰਤ ਕਿਰਪਾਲ ਵੈਰਾਗ ਸਮੇਤਾ । ਬੋਲੇ ਭੈਣਾਂ ਕੋ ਸੁਖ ਦੇਤਾ ।
ਤਨ ਏਹੁ ਫੁਰਨੇ ਤੇ ਹੈ ਬੀਬੀ । ਹਉਮੈਂ ਤਜੋ ਤਨ ਧਾਰ ਗਰੀਬੀ ॥੧੦॥

ਮਾਰੂ ਮਹਲਾ ੯ ॥

ਹਰਿ ਕੋ ਨਾਮੁ ਸਦਾ ਸੁਖ ਦਾਈ ॥ ਜਾਕਉ ਸਿਮਰਿ ਅਜਾਮਲੁ ਉਧਰਿਓ ਗਨਕਾਹੂ ਗਤਿ ਪਾਈ ॥੧॥ਰਹਾਉ॥ ਪੰਚਾਲੀ ਕੋ ਰਾਜ ਸਭਾ ਮੈ ਰਾਮ ਨਾਮੁ ਸੁਧਿ ਆਈ ॥ ਤਾਕੋ ਦੂਖੁ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ ॥ ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾਕਉ ਭਇਓ ਸਹਾਈ ॥ ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨ ਸਰਨਾਈ ॥੨॥੧॥

ਦੋਹਿਰਾ–ਗੁਰ ਨਾਨਕ ਸਤਿਨਾਮ ਦੇ, ਤਾਰੇ ਅਨਿਕ ਸੋ ਜੀਉ ।
ਕਰੈ ਉਧਾਰ ਭੀ ਆਪਣਾ, ਸਤਿਗੁਰ ਅੰਮ੍ਰਿਤ ਪੀਉ ॥੧੧॥

–ਕਬਿੱਤ–

ਜੱਟ ਤਾਰੇ ਭੱਟ ਤਾਰੇ ਲੱਕੜੀ ਦੇ ਕੱਟ ਤਾਰੇ, ਛੱਤ੍ਰੀ ਬ੍ਰਾਹਮਣ ਜੋ ਭੂਪਤ ਸੁਹਾਤ ਹੈ ।
ਨਾਈ ਤੇ ਸੁਨਾਰ ਤਾਰੇ ਕਰਦੇ ਵਾਪਾਰ ਤਾਰੇ, ਛੀਪੇ ਔ ਕਹਾਰ ਤਾਰੇ ਸਾਂਮ ਜੋਈ ਆਤ ਹੈ ।
ਨਾਰ ਨਰ ਬ੍ਰਿਧ ਬਾਲ ਹਿੰਦੂ ਔ ਮੁਸਲਮਾਨ, ਦੇਸੀ ਪ੍ਰਦੇਸੀ ਤਾਰੇ ਚਰਨ ਪ੍ਰਸਾਤ ਹੈ ।
ਪਿਆਰੇ ਗੁਰੂ ਨਾਨਕ ਜੀਗਿਣਤੀ ਨ ਆਵੈ ਮੋਹਿ,ਤਾਰੇ ਗਣੇਜਾਤ ਤੇਰੇ ਤਾਰੇ ਨ ਗਿਣਾਤਹੈ।੧੨।

ਦੋਹਿਰਾ–ਭਾਗ ਕੋਰ ਤੇ ਰਾਜ ਕੁਰ, ਮੱਸਾ ਸਿੰਘ ਸੁਜਾਨ ।
ਭਏ ਨਿਹਾਲ ਉਪਦੇਸ਼ ਸੁਣ, ਧੰਨ ਧੰਨ ਕਹੈਂ ਬਖਾਨ ॥੧੩।

ਸੰਤ ਇੰਦਰ ਸਿੰਘ ਕੋ ਤਬੈ, ਬੋਲੇ ਸੰਤ ਦਿਆਲ।
ਸੰਗਤਿ ਸੋਂ ਮਿਲਕੇ ਰਹੀਂ, ਦੇਗ ਚਲਾਇ ਬਿਸਾਲ ॥੧੪॥
ਤੋਟਾ ਤੋ ਕੋ ਕਛੁ ਨਹੀ, ਰਿਦਾ ਪ੍ਰੇਮ ਮੇਂ ਭੇਂਉ।
ਮੇਰ ਕਰੀਂ ਨਾ ਜਗਤਿ ਮੇਂ ਮਨ ਬਾਂਛਤ ਸੁਖ ਲੇਂਉ ॥੧੫॥
ਸੰਤ ਇੰਦਰ ਸਿੰਘ ਕੰਠ ਭਰ, ਬਹੁ ਕਰੁਣਾ ਰਸ ਪੂਰ।
ਸੰਤ ਪੇਖਿ ਕੈ ਬਰਜਿਓ, ਰੋਵਹੁ ਕਿਉਂ ਤਨ ਕੂਰ ॥੧੬॥

ਚੌਪਈ-ਗੁਪਤ ਭਏ ਬਾਨੀ ਨਹਿ ਗਾਈ। ਨਿਜਾ ਨੰਦ ਮੇ ਰਹੇ ਸਮਾਈ।
ਸਦ ਨਿਰਮੋਹੁ ਰਹੇ ਬਖਿਆਤਾ। ਮੈਂ ਨਿਰਣੇ ਕਰ ਐਸੇ ਜਾਤਾ ॥੧੭॥
ਸਭ ਕਾ ਮੋਹ ਇਉਂ ਦੀਆ ਮਿਟਾਈ। ਮੋਨ ਧਾਰ ਰਹੇ ਤਬ ਸੁਖ ਦਾਈ।
ਵਾਹਿਗੁਰੂ ਰਸ ਮੇ ਮਸਤਾਨੇ। ਸੰਤ ਪਿਆਰੇ ਸਭ ਗੁਣ ਖਾਨੇ ॥੧੮॥
ਤਿੰਨ ਫੱਗਣ ਸਵੇਰੇ ਭਾਈ। ਸਾਬੂ ਦਾਨਾ ਛਕ ਲੀਨ ਸਬਾਈ।
ਕਛੁਕ ਜਲ ਛਕ ਬਿਰਾਜੇ ਸਾਂਈ। ਗੁਰ ਸਿਖੀ ਸਿਰ ਲਉ ਨਿਰਭਾਈ ॥੧੯॥
ਫੇਰ ਨਹੀ ਕਛੁ ਖਾਨਾ ਖਾਧਾ। ਮਨ ਅਡੋਲ ਨਿਰਿੱਛਿਤ ਸਾਧਾ।
ਕਛੁਕ ਬਿਰਾਜ ਉਠੇ ਜਬ ਪਿਆਰੇ। ਸੰਗਤਿ ਆਸ ਪਾਸ ਬਹੁ ਸਾਰੇ ॥੨੦॥
ਸਿੰਘਾਂ ਨੇ ਬਹੁ ਬਿਨਤੀ ਕੀਨੀ। ਲਧਾਈ ਆਦਿ ਕੀ ਸੰਗਤਿ ਚੀਨੀ।
ਹੁਕਮ ਕਰੋ ਕਛੁ ਆਪਨੇ ਮੁਖ ਤੇ। ਤੀਬਰ ਇਛਾ ਲਖ ਬੈਠੇ ਸੁਖ ਤੇ ॥੨੧॥
ਸੰਤ ਸੁਨਾਯੋ ਤਬੈ ਪਿਆਰੇ। ਮਿਲੇ ਰਹੀਓ ਆਪ ਮੰਝਾਰੇ।
ਜਥੇਬੰਦ ਸਭ ਜੱਥਾ ਰਹੀਓ। ਸਿਮਰਨ ਕੋ ਨਹਿ ਆਲਸ ਗਹੀਓ ॥੨੨॥

ਗੂਜਰੀ ਮਹਲਾ ੫ ॥
ਦਿਨ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥
ਮੋਹਨੁ ਪ੍ਰਾਨ ਮਾਨ ਰਾਗੀਲਾ ॥
ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥
ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥

ਚੌਪਈ-ਮਿਲ ਕੇ ਰਹਿਣਾ ਅਬ ਏ ਧਾਰੋ। ਬਾਣੀ ਪੜ੍ਹਾਵਨਾ ਨਾ ਕਦੇ ਬਿਸਾਰੋ।
ਦੂਜਾ ਏਹੁ ਬਚਨ ਸੁਣ ਲੀਜੈ। ਕਦੇ ਰਿਦਿਓਂ ਨ ਬਿਸਾਰਨ ਕੀਜੈ ॥੨੩॥

ਦੋਹਿਰਾ-ਸਰਬ ਗੁਹ ਸਿੱਖ ਇਕੱਤ੍ਰ ਹੁੈ, ਪੰਗਤ ਮਹਿ ਬੈਸਾਇ।
ਇਕ ਸਮ ਭੋਜਨ ਕੋ ਛਕੋ, ਦ੍ਵੈਤਿ ਨ ਰਿਦੇ ਰਖਾਇ ॥੨੪॥
ਭਜਨੀਕ ਕਿਸੇ ਮਜ਼ਬ ਕਾ, ਹੋਵੈ ਸਿੰਘੋ ਮੀਤ।
ਤਨ ਮਨ ਤੇ ਦਿਕ ਰਸ ਸਭੈ, ਪ੍ਰੇਮ ਸੇਵਾ ਕਰੋ ਨੀਤ ॥੨੫॥
ਆਗੇ ਬਹੁ ਪ੍ਰਚਾਰ ਮੇਂ, ਕਰਤਾ ਰਹਿਆ ਨੀਤ।
ਅਬ ਤੀਨੋ ਬਚ ਮਾਨੀਓ, ਸਮਝ ਰਿਦੇ ਪ੍ਰਤੀਤ ॥੨੬॥

ਚੌਪਈ–ਲਧਾਈ ਸੰਤ ਹਜ਼ੂਰ ਸਿੰਘ ਜਾਈ। ਭਾਈ ਬਿਸ਼ਨ ਸਿੰਘ ਕੋ ਮਿਲਾਈ।
ਕਰੈ ਸੇਵਾ ਗੁਰਦੁਆਰੇ ਤਾਂਹੀ। ਲੰਗਰ ਚਲਾਵੈਂ ਨਿਸਦਿਨ ਮਾਂਹੀ ॥੨੭॥
ਬੋਪਾਰਾਏ ਸਚ ਖੰਡ ਮੰਝਾਰੀ। ਸੰਗਤਿ ਰਹੈ ਮਿਲ ਸੇਵ ਸੰਭਾਰੀ।
ਕੀਰਤਨ ਕਥਾ ਲੰਗਰ ਕੀ ਸੇਵਾ। ਸਦਾ ਕਰੀਜੈ ਜਾਨੋ ਭੇਵਾ ॥੨੮॥
ਭਿੰਡਰਾਂ ਮੇਂ ਜੋ ਅਖੰਡ ਪ੍ਰਕਾਸੰ। ਲੰਗਰ ਚਲੈ ਸਭ ਥਾਨ ਵਿਨਾਸੰ।
ਗੁਰਬਾਨੀ ਪੜਾਵੇ ਸਭ ਭਾਈ। ਅੰਮ੍ਰਿਤ ਛਕਾਵੇਂ ਕ ਰਤਨ ਗਾਈ ॥੨੯॥
ਹਉਮੈ ਕਦੇ ਭੂਲ ਨਹਿ ਕਰਨੀ। ਨਾਮ ਪ੍ਰੀਤ ਨਿਸ ਬਾਸੁਰ ਧਰਨੀ।
ਸਦਾ ਜਗਤ ਮੇਂ ਰਹਿਣਾ ਨਾਹੀ। ਪ੍ਰੀਤੀ ਗੁਰ ਨਾਨਕ ਸੰਗ ਲਾਈ ॥੩੦॥
ਰਾਤੀਂ ਨੌ ਵਜੇ ਸੰਗਤਿ ਤੋਰੀ। ਬਿਰਾਜੇ ਸੰਗਤਿ ਨਿਜ ਥਲ ਓਰੀ।
ਅਜੈਬ ਸਿੰਘ ਆਦਿ ਸਿੰਘ ਕਛੁ ਰਹੇ। ਮਾਈ ਰਾਮ ਕੁਰ ਬੈਸੀ ਅਹੇ ॥੩੧॥
ਸਭ ਸਿੰਘਾਂ ਕੋ ਆਗਿਆ ਦੀਨੀ। ਕੋਈ ਬਚਨ ਨਹਿ ਕਰਣਾ ਚੀਨੀ।
ਮੋਕੋ ਭੀ ਕੋਇ ਨਹੀਂ ਬੁਲਾਓ। ਅੰਮ੍ਰਿਤ ਵੇਲੇ ਤਿੰਨ ਵਜੇ ਆਓ ॥੩੨॥
ਆਸਾ ਵਾਰ ਪ੍ਰੇਮ ਤੇ ਲਾਵੋ। ਅਖੰਡ ਕੀਰਤਨ ਧੁਨੀ ਸੁਨਾਵੋ।
ਅਬ ਸਭ ਜਾਪ ਵਾਹਿਗੁਰੂ ਕੀਜੈ। ਬੋਲੋ ਕੋ ਨਹਿ ਲਿਵਲਾਇ ਲੀਜੈ ॥੩੩॥
ਕਛੁਕ ਸਿੰਘ ਰਾਮ ਕੌਰ ਸਮੇਤਾ। ਗਏ ਆਪਣੇ ਥਾਨ ਧਰ ਹੇਤਾ।
ਸੰਤ ਸੋ ਸਿਧੇ ਗਏ ਬਿਰਾਜਾ। ਨਿਜ ਸਰੂਪ ਮੇਂ ਥਿਰੁਤਾ ਰਾਜਾ ॥੩੪॥
ਹੋ ਕੇ ਮਸਤ ਅਨੰਦ ਮੰਝਾਰੀ। ਓਅੰਕਾਰ ਕੀ ਧੁਨੀ ਉਚਾਰੀ।
ਐਸੇ ਮੂਲ ਮੰਤ੍ਰ ਸੋ ਗਾਯਾ। ਧੰਨ ਮੁਖ ਜਿਸ ਤੇ ਫੁਰਮਾਯਾ ॥੩੫॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ
ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ॥

ਚੌਪਈ–ਇਤਨਾ ਗੁਰ ਮੰਤ੍ਰ ਮੁਖ ਬੋਲੇ। ਵਾਹਿਗੁਰੂ ਜੋ ਸਦਾ ਅਮੋਲੇ।
ਫੇਰ ਅਬੋਲ ਨਿਜ ਰੂਪ ਅਖੰਡਾ। ਨਹੀ ਬਚਨ ਬੋਲੇ ਦੁਖ ਖੰਡਾ ॥੩੬॥
ਤਾਰਨ ਹੇਤ ਜੋ ਜਗਤ ਕੇ ਆਏ। ਨਿਰ ਉਧਾਰ ਮੇਂ ਥਿਰੁਤਾ ਪਾਏ।
ਸਿਧੇ ਰਹੇ ਬਿਰਾਜ ਨਹਿ ਡੋਲੈ। ਬ੍ਰਹਮਾ ਨੰਦ ਮੇਂ ਮਗਨ ਅਬੋਲੈ ॥੩੭॥
ਇਕ ਰਸ ਖੋਭ ਬਿਨਾ ਇਸਥਿੱਤਾ। ਕੁਟੀਆ ਅੰਦਰਿ ਪਲੰਘ ਪਵਿਤਾ।
ਆਨੰਦ ਅਖੰਡ ਮੇਂ ਮਸਤ ਸਦੀਵਾ। ਨਿੰਮ੍ਰਤਾ ਰਸ ਬ੍ਰਹਮ ਮਿਲੀਵਾ ॥੩੮॥
ਅਕਥ ਕਥਾ ਨਿਰਾ ਧਾਰ ਅਪਾਰਾ। ਸੋ ਸਰੂਪ ਮਿਲੇ ਏਕੰਕਾਰਾ।
ਸ੍ਵੈ ਅਨੁਭਵ ਪ੍ਰਕਾਸ਼ ਸਰੂਪਾ। ਸ੍ਵੈ ਜੋਤਿ ਆਨੰਦ ਅਨੂਪਾ ॥੩੯॥
ਤਾਂ ਮੇਂ ਥਿਰੁਤਾ ਸੰਤ ਜੀ ਪਾਈ। ਤੁਰੀਆਤੀਤ ਅਸ਼ਬਦ ਸਦਾਈ।
ਸੈਭੰ ਗੁਰਪ੍ਰਸਾਦਿ ਸੋ ਪਾਯਾ। ਹਰਿ ਜਨ ਏਕੋ ਰੂਪ ਸਮਾਯਾ ॥੪੦॥

ਤਿੰਨ ਵਜੇ ਸਭ ਸਿੰਘ ਮਿਲ ਆਏ । ਆਸਾ ਵਾਰ ਕੀਰਤਨ ਕੋ ਗਾਏ ।
ਸੋਲਾਂ ਛੱਕੇ ਪੂਰਨ ਭਏ । ਸਤਾਰਵਾਂ ਛੱਕਾ ਗਾਵਤ ਲਏ ॥੪੧॥

ਆਸਾ ਮਹਲਾ ੪ ॥

ਜਿਨਾ ਅੰਤਰਿ ਹਰਿ ਹਰਿ ਪ੍ਰੀਤਿ ਹੈ, ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥ ਜੇ ਬਾਹਰਹੁ ਭੁਲਿ ਚੁਕਿ ਬੋਲਦੇ, ਭੀ ਖਰੇ ਹਰਿ ਭਾਣੇ ॥ ਹਰਿ ਸੰਤਾ ਨੋ ਹੋਰੁ ਥਾਉ ਨਾਹੀ, ਹਰਿ ਮਾਣ ਨਿਮਾਣੇ ॥ ਜਨ ਨਾਨਕ ਨਾਮੁ ਦੀਬਾਣੁ ਹੈ, ਤਾਣੁ ਮਤਾਣੇ ॥੧॥

ਚੌਪਈ—ਛੱਕਾ ਪੜ ਕੀਰਤਨੀਂ ਅਟਕੇ । ਅਖੰਡ ਪਾਠ ਨਾਵੇਂ ਮਹਿਲ ਤਟਕੇ ।
ਅਖੰਡ ਪਾਠ ਕਾ ਭੋਗ ਜਬ ਪਾਯਾ । ਅਚਰਜ ਰੰਗ ਚੇਹਰੇ ਸੰਤ ਆਯਾ ॥੪੨॥
ਖਿੜਿਆ ਮਸਤਕ ਰੰਗ ਸੋ ਲਾਲੀ । ਜਨ ਸੂਰਜ ਚੜਿਆ ਅੰਸੁ ਮਾਲੀ ।
ਸੀਸ ਝੁਕਾਯਾ ਸੰਗਤਿ ਜਬ ਹੀ । ਪਾਠ ਸਮਾਪਤੀ ਲਖ ਸਭ ਹੀ ॥੪੩॥
ਸ੍ਰੀ ਸੰਤ ਨਿਜ ਜੋਤਿ ਅਪਾਰਾ । ਜੋਤੀ ਜੋਤਿ ਮਿਲੇ ਨਿਰੰਕਾਰਾ ।
ਪੰਜ ਤੱਤ ਤਤਾਂ ਮੇਂ ਮੇਲੇ । ਆਪ ਅਕਾਲ ਸਰੂਪ ਸੁਹੇਲੇ ॥੪੪॥
ਸਾਸ ਕਿਸੇ ਦੁਆਰੇ ਨਹਿ ਗਏ । ਪਾਸ ਪ੍ਰੀਖਿਆ ਕਰਤੇ ਭਏ ।
ਬ੍ਰਹਮ ਬਿਆਪਕ ਮੇਂ ਸਮਾਏ । ਲੋਕ ਪ੍ਰਲੋਕ ਨਾ ਆਏ ਜਾਏ ॥੪੫॥
ਪ੍ਰਾਣ ਕਿਸੇ ਲੋਕ ਨਹਿ ਜਾਈ । ਪਵਨੈ ਮੇ ਮਿਲੁ ਪਵਨੁ ਸਮਾਈ ।
ਗੁਰੂ ਅਕਾਲ ਮੇਂ ਬਿਰਤਾ ਪਾਈ । ਪਾਨੀ ਜਿਉਂ ਪਾਨੀ ਮਿਲੇ ਭਾਈ ॥੪੬॥
ਜੋਤਿ ਜੋਤੀ ਮੇ ਭਈ ਅਭੇਦਾ । ਬ੍ਰਹਮ ਗਿਆਨੀ ਸਦਾ ਅਖੇਦਾ ।
ਜਨਮ ਮਰਨ ਨਹਿ ਕੋਈ ਤਾਂ ਕੋ । ਨਾਸਿਓ ਅਗਿਆਨਿ ਜੀਵਤੇ ਜਾਂ ਕੋ ॥੪੭॥
ਜੀਵਤ ਭਾਵ ਤੇ ਪ੍ਰਿਥਮ ਮੂਏ । ਹਉਮੈ ਤਿਆਗਿ ਅਬਿਨਾਸੀ ਹੂਏ ।
ਬਿਆਪਕ ਚੇਤਨ ਸਭਨੀਂ ਥਾਈ । ਇਕ ਰਸ ਭਏ ਸ਼ੋਕ ਨਸਾਈ ॥੪੮॥
ਬ੍ਰਹਮ ਬੇਤੇ ਪਾਰ ਬ੍ਰਹਮੁ ਸੋ ਭਏ । ਸ੍ਰੀ ਨਿਰੰਕਾਰ ਮੇਂ ਏਕੋ ਥਿਏ ।
ਚਿਦਾ ਕਾਸ਼ ਮੇਂ ਬਿਰਤਾ ਪਾਈ । ਏਕੰਕਾਰ ਭਏ ਹਉ ਘਾਈ ॥੪੯॥
ਨਿਰਗੁਣ ਮੇਂ ਇਉਂ ਲੀਣ ਸੋ ਭਏ । ਸਰਗੁਣ ਮੇਂ ਇਉ ਏਕੋ ਅਏ ।
ਸਚ ਖੰਡ ਕੋ ਚਲੇ ਦਿਆਲਾ । ਦੇਵਤੇ ਉਸਤਤਿ ਕਰਿ ਹੀ ਜਾਲਾ ॥੫੦॥
ਸੁੰਦਰ ਬਿਬਾਣ ਮਣਨਿ ਕੀ ਜੜਤੀ । ਫੂਲ ਬਰਖਾਵਤ ਰਿਖ ਮੁਨਿ ਝਟਤੀ ।
ਪਰਉਪਕਾਰੀ ਸੰਤ ਅਨੰਤਾ । ਨਾਮੁ ਜਪਿਓ ਜਿਨ ਸ੍ਰੀ ਭਗਵੰਤਾ ॥੫੧॥
ਜੈ ਜੈ ਗੁਰ ਨਾਨਕ ਕੇ ਸੰਤਾ । ਹਰਿ ਹਰਿ ਜਨ ਦੁਇ ਏਕ ਭਵੰਤਾ ।
ਸਚ ਖੰਡ ਪ੍ਰਕਾਸ਼ ਸਰੂਪਾ । ਅਚਰਜ ਰੰਗੁ ਅਦਿਭੁਤ ਆਨੂਪਾ ॥੫੨॥

—ਕਬਿੱਤ—

ਸਚ ਖੰਡ ਸਤਿਗੁਰ ਨਾਨਕ ਜੀ ਦਸ ਰੂਪ, ਸ੍ਰੀ ਗੁਰੂ ਗੋਬਿੰਦ ਸਿੰਘ ਸਦਾ ਸੋ ਅਗਾਜ ਹੈ ।
ਤਖਤ ਦੇ ਉਤੇ ਸੋਹਣੇ ਰਹੇ ਹੈਂ ਬਿਰਾਜ ਮਾਨ, ਪੰਜ ਪਿਆਰੇ ਆਸ ਪਾਸ ਖੜੇ ਸੁਖ ਸਾਜ ਹੈ ।
ਚਾਰੋਂ ਹੀ ਸਾਹਿਬਜ਼ਾਦੇ ਸਿੱਖ ਅਨ ਗਨ ਤੀਰ, ਲਗਿਆ ਦੀਵਾਨ ਸਚ ਖੰਡ ਮਹਾਰਾਜ ਹੈ ।
ਭਗਤ ਕਬੀਰ ਆਦਿ ਭਾਈ ਬੁਢਾ ਸਾਹਿਬ ਜੀ, ਆਨੰਦ ਮਗਨ ਗੁਰ ਸ਼ਰਣੀ ਬਿਰਾਜ ਹੈ ॥੫੩॥

ਦੇਵਤੇ ਸਰਬ ਅਵਤਾਰ ਖੜੇ ਦਰ ਉਤੇ, ਪੈਕੰਬਰ ਮੁਹੰਮਦ ਸੇ ਲਾਖ ਦਰਬਾਰ ਹੈ
ਸ਼ਰਬ ਕੋ ਲੰਘ ਕੇ ਨਿਮਤਾ ਸਹਿਤ ਗਏ, ਸਤ ਸੁੰਦਰ ਸਿੰਘ ਜੀਓ ਖਾਲਸਾ ਅਪਾਰ ਹੈ।
ਗੁਰ ਨਾਨਕ ਨਿਰੰਕਾਰ ਜੀ ਕੇ ਪਦ ਕੰਜ ਸੀਸ ਧਰ, ਦਸ ਰੂਪ ਵਾਰਿਵਾਰਿ ਮਾਨੇ ਹਿਤੁ ਧਾਰ ਹੈ।
ਗੁਰੂ ਗੋਬਿੰਦ ਸਿੰਘ ਜੀ ਕੇ ਚਰਨੀ ਜਾਇ ਸੀਸ਼ ਧਰਾ, ਸਤਿਗੁਰ ਗਹਿ ਭੁਜਾ ਅੰਕ ਮੇ ਬੈਠਾਰ ਹੈ।੫੪।

ਦੋਹਿਰਾ—ਸਤਿਗੁਰ ਰੂਪ ਮਿਲਾਇਆ, ਸਰਗੁਨ ਏਸ਼ ਪ੍ਰਕਾਰ।
ਨਿਰਗੁਨ ਸਰਗੁਨ ਏਕ ਹੈ, ਸੰਤ ਅਭੇਦ ਇਉਂ ਧਾਰ ॥੫੫॥
ਭਲੀ ਕਰੇ ਉਪਕਾਰ ਤੁਮ ਸ੍ਰੀ ਗੁਰ ਕੀਨ ਕਬੂਲ।
ਪ੍ਰੇਮ ਭਗਤਿ ਤੇ ਮਿਲ ਗਏ, ਗੁਰ ਕਰਤਾਰ ਅਭੂਲ ॥੫੬॥

ਚੌਪਈ—ਸ਼ਾਂਤਿ ਸਰੀਰ ਭਇਓ ਸੰਤ ਜੀ ਕਾ। ਪਰਉਪਕਾਰ ਜਿਹ ਮਸਤਕ ਟੀਕਾ।
ਮਖਣ ਜਿਉਂ ਕਲੀ ਸਤ ਦੇਹੀ। ਅਤਿ ਅਚਰਜ ਨਹਿ ਸਮਝ ਸਕੇਹੀ ॥੫੭॥
ਆਸਾ ਵਾਰ ਸਮਾਪਤ ਕੀਨੀ। ਕਰ ਅਰਦਾਸ ਪ੍ਰਸ਼ਾਦਿ ਵਰਤੀਨੀ।
ਸ਼ਰੀਰ ਇਸ਼ਨਾਨ ਕਰਾਯਾ ਭਾਈ। ਬਸਤ੍ਰ ਪੰਜ ਕਕਾਰ ਪੈਨ੍ਹਾਈ ॥੫੮॥
ਗੁਰਦੁਆਰੇ ਪ੍ਰਕਰਮਾ ਕਰਾਈ। ਕੀਰਤਨ ਅਖੰਡ ਨਿਰਬਾਣ ਸੋ ਗਾਈ।
ਦੂਰ ਦੂਰ ਤੇ ਸੰਗਤਿ ਆਵੇ। ਜੋ ਜੋ ਸੁਣੇ ਮਨ ਉਛਲ ਜਾਵੇ ॥੫੯॥
ਭਾਣਾ ਮੰਨੇ ਸਿੰਘ ਸੋ ਸਾਰੇ। ਭਾਰੀ ਦੀਵਾਨ ਸਜਿਓ ਤਿਸ ਬਾਰੇ।
ਅੱਠ ਵਜ ਚਾਰ ਫੱਗਣ ਸਵਾਰੇ। ਪੂਰੇ ਭਏ ਰੂਪ ਕਰਤਾਰੇ ॥੬੦॥
ਢਾਈ ਪਹਰ ਕੀਰਤਨ ਆਖੰਡਾ। ਕਰਿਓ ਸੰਗਤਾਂ ਵਿਰਾਗ ਪ੍ਰਚੰਡਾ।
ਧਵ ਦਿਸ ਗੁਰਦੁਆਰੇ ਤੇ ਭਾਈ। ਬੇਰੀ ਚੰਦਨ ਚਿਖਾ ਰਚਾਈ ॥੬੧॥
ਭਾਣਾ ਮੰਨ ਅਰਦਾਸ ਉਚਾਰੀ। ਸ੍ਰੀ ਮੁਖਵਾਕ ਲੀਨੋ ਤਬ ਧਾਰੀ।
ਦੇਵ ਗੰਧਾਰੀ ਲਾਗ ਮੰਝ ਤੇ। ਸ੍ਰੀ ਗੁਰ ਅਰਜਨ ਹੁਕਮ ਉਚਾਰਾ ॥੬੨॥

ਦੇਵ ਗੰਧਾਰੀ ਮਹਲਾ ੫ ॥

ਹਰਿ ਪ੍ਰਾਨ ਪ੍ਰਭੁ ਸੁਖ ਦਾਤੇ ॥ ਗੁਰ ਪ੍ਰਸਾਦਿ ਕਾਹੂ ਜਾਤੇ ॥੧॥ ਰਹਾਉ॥ ਸੰਤ ਤੁਮ੍ਹਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥ ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥ ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥੨॥੬॥

ਚੌਪਈ- ਸੰਤ ਕਾਲ ਤੋ ਰਹਿਤ ਪਛਾਨੇ। ਸ੍ਰੀ ਮੁਖ ਵਾਕ ਸੰਗਤ ਸੁਨ ਕਾਨੇ।
ਪਹਾੜ ਕੀਨੇ ਤਨ ਚਿਖਾ ਟਿਕਾਯਾ। ਸੁਗੰਧੀ ਬਹੁਤ ਧੂਪ ਘ੍ਰਿਤ ਪਾਯਾ ॥੬੩॥
ਭਾਈ ਗੁਰਦਿਆਲ ਸਿੰਘ ਅਗਿਵਾਰੀ। ਕੀਰਤਨ ਕਰਹੀ ਸੰਗਤਿ ਸਾਰੀ।
ਸ਼ਾਮ ਵਕਤ ਸਸਕਾਰਾ ਕਰਾਯਾ। ਸੰਤ ਅਸੰਗ ਨਹਿ ਆਵੇ ਜਾਯਾ ॥੬੪॥
ਸੋਹਿਲਾ ਪੜ ਪ੍ਰਸਾਦਿ ਵਰਤਾਯਾ। ਅਖੰਡ ਪਾਠ ਆਰੰਭ ਰਖਾਯਾ।
ਆਸਾ ਵਾਰ ਸਵੇਰੇ ਲਾਗੇ। ਸਹਸ ਕ੍ਰਿਤ ਕਥਾ ਨਿਤ ਕਰ ਰਾਗੇ ॥੬੫॥

ਦਸ ਦਿਨ ਕਥਾ ਕੀਰਤਨ ਝੁਨਕਾਰਾ। ਹੋਈ ਬਹੁਤ ਸਚ ਖੰਡ ਮੰਝਾਰਾ।
ਗੁਣੀ ਗਿਆਨ ਬਹੁ ਚਲ ਆਏ। ਭਾਰੀ ਅਧਿਕ ਦੀਵਾਨ ਸਜਾਏ ॥੬੬॥
ਪੰਜ਼ੀ ਅਖੰਡ ਪਾਠ ਭੋਗ ਸੋ ਪਾਏ। ਸੁਣ ਹੈ ਸੰਗਤਾਂ ਪ੍ਰੇਮ ਲਗਾਏ।
ਕਰ ਅਰਦਾਸ ਸ੍ਰੀ ਮੁਖ ਵਾਕੰ। ਬਿਲਾਵਲੁ ਮੇਂ ਗੁਰਦੇਵ ਜੀ ਤਾਕੰ ॥੬੭॥

ਬਿਲਾਵਲੁ ਮਹਲਾ ੫ ॥

ਚਰਨ ਭਏ ਸੰਤ ਬੋਹਿਥਾ ਤਰੇ ਸਾਗਰ ਜੇਤੁ ॥ ਮਾਰਗੁ ਪਾਏ ਉਦਿਆਨ ਮਹਿ ਗੁਰਿ ਦਸੇ ਭੇਤੁ ॥੧॥ ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥ ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥੧॥ਰਹਾਉ॥ ਪੰਚ ਚੋਰ ਆਗੈ ਭਗੇ ਜਬ ਸਾਧ ਸੰਗੇਤਿ ॥ ਪੂੰਜੀ ਸਾਬਤ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥ ਨਿਹਚਲ ਆਸਣ ਮਿਟੀ ਚਿੰਤ ਨਾਹੀ ਡੋਲੇਤਿ ॥ ਭਰਮ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥੩॥ ਗੁਣ ਗੰਭੀਰ ਗੁਣ ਨਾਇਕਾ ਗੁਣ ਕਹੀਅਤਿ ਕੇਤ ॥ ਨਾਨਕ ਪਾਇਆ ਸਾਧ ਸੰਗਿ ਹਰਿ ਹਰਿ ਅੰਮ੍ਰਿਤਿ ॥੪॥੯॥੩੯॥

ਚੌਪਈ—ਜਿਸ ਨੇ ਸੁਣਿਆਂ ਸਰਬ ਚਲ ਆਏ। ਦਿਲ ਫੜ ਪ੍ਰੇਮੀ ਮਨ ਘਬਰਾਏ।
ਥਾਂਇ ਥਾਂਇ ਪਾਠ ਸੰਗਤਾਂ ਕੀਨੇ। ਅਰਦਾਸੇ ਸੋਧੇ ਲੰਗਰ ਦੀਨੇ ॥੬੮॥
ਅਖਬਾਰਾਂ ਵਿਚ ਲੇਖ ਨਿਕਾਸੇ। ਜੀਵਨ ਤਸਵੀਰਾਂ ਪਰਕਾਸੇ।
ਕਮੇਟੀਆਂ ਸ਼੍ਰੋਮਣੀ ਆਦਿ ਅਨੰਤਾ। ਪੰਥ ਘਾਟਾ ਪਿਆ ਅਨੁਭਵ ਕਰੰਤਾ ॥੬੯॥

ਪ੍ਰੇਮ ਰੰਗੇ ਸਭ ਲੋਕ ਅਪਾਰਾ। ਆਏ ਦੁਸਹਿਰੇ ਫੱਗਣ ਮਝਾਰਾ।
ਚੌਦਾਂ ਫੱਗਣ ਦਸ ਹਜ਼ਾਰ ਇਕੱਤ੍ਰਾ। ਭਏ ਸਿੰਘ ਮਨ ਪ੍ਰੇਮ ਪਵਿੱਤ੍ਰਾ ॥੭੦॥
ਮਹਾਤਮਾ ਬਹੁਤੇ ਆਏ ਭਾਈ। ਸੰਤ ਗੁਲਾਬ ਸਿੰਘ ਘੋਲੀਏ ਆਈ।
ਕਥਾ ਕਰੀ ਧਰ ਪ੍ਰੇਮ ਅਖੰਡਾ। ਹਰਿ ਜਨ ਹਰੀ ਹਰੀ ਰੂਪ ਪ੍ਰਚੰਡਾ ॥੭੧॥

ਸੰਤ ਸੰਗਤਿ ਸਿੰਘ ਕਮਾਲੀਏ ਆਲੇ। ਰਹਿਤ ਗਿਆਨ ਕੇ ਦੀਨ ਉਛਾਲੇ।
ਰਾਗੀ ਸੁਧ ਸਿੰਘ ਪ੍ਰੇਮ ਮੇਂ ਰੰਗੇ। ਨਿਰਬਾਣ ਕੀਰਤਨ ਗਾਵੈ ਚੰਗੇ ॥੭੨॥
ਮਹੰਤ ਪ੍ਰੇਮ ਸਿੰਘ ਜੀ ਪਿਆਰੇ। ਆਏ ਬੈਰਾਗ ਕੇ ਸ਼ਬਦ ਉਚਾਰੇ।
ਸੰਗਤਿ ਸੁਣ ਪ੍ਰੇਮ ਬਿਰਹੁ ਜਗਾਵੈ। ਗੁਰਬਾਣੀ ਕੋ ਸੰਤ ਜੀ ਗਾਵੈ ॥੭੩॥

ਸੰਤ ਭਾਗ ਸਿੰਘ ਤਪੀ ਸਰੂਪਾ। ਨੈਣ ਭਰੇ ਬੈਰਾਗ ਅਨੂਪਾ।
ਸ੍ਰੀ ਸੰਤ ਕੇ ਗੁਣ ਸ਼ੁਭ ਗਾਵੈਂ। ਖਾਨ ਪਾਨ ਨਹਿ ਮਨ ਮੇਂ ਭਾਵੈਂ ॥੭੪॥
ਭੋਗ ਦੀਵਾਨ ਸਮਾਪਤੀ ਪਾਏ। ਕਵਿਤਾ ਕਵੀਸ਼ਰਾਂ ਨੇ ਜਸ ਗਾਏ।
ਗਿਆਨੀ ਗੁਰਦਿਆਲ ਸਿੰਘ ਕੋ ਸਿਰੋ ਪਾਏ। ਜਥੇਦਾਰ ਗੁਰੂ ਦੁਆਰਿ ਬਨਾਏ ॥੭੫॥

ਸਵਾ ਲੱਖ ਪਾਠ ਜਪਜੀ ਕਰਵਾਏ। ਸੰਗਤਿ ਨੇ ਕਰੇ ਪ੍ਰੇਮ ਮੇਂ ਆਏ।
ਕਰ ਅਰਦਾਸ ਪ੍ਰਸ਼ਾਦਿ ਵਰਤਾਯੋ। ਲੰਗਰ ਖੀਰ ਪ੍ਰਸ਼ਾਦਿ ਛਕਾਯੋ ॥੭੬॥
ਕਈ ਹਜ਼ਾਰ ਮੁਖ ਲੰਗਰ ਪਾਯਾ। ਜੈ ਜੈ ਕਾਰ ਕਰੈ ਸਭ ਗਾਯਾ।
ਅਤੁਟ ਦੇਗ ਚਲਾਈ ਬਿਸਾਲਾ। ਦਸ਼ੈਹਿਰਾ ਇਉਂ ਕੀਨੋ ਹਿਤ ਨਾਲਾ ॥੭੭॥

ਕਵੀਉ ਵਾਚ ॥–ਕਬਿੱਤ–

ਜੋਈ ਪ੍ਰੀਤ ਨਾਮ ਸੰਗ ਭਗਤ ਕਬੀਰ ਲਾਈ, ਨਾਮ ਦੇਉ ਰਵਿਦਾਸ ਸੈਣ ਸੁਖ ਪਾਯੋ ਹੈ।
ਧੰਨਾ ਧੰਨ ਧੰਨ ਭਯੋ ਜਾਗੇ ਜੈ ਦੇਵ ਮਨ, ਪੀਪਾ ਤ੍ਰਿਲੋਚਨ ਤੇ ਬੇਣੀ ਚਿੱਤ ਲਾਯੋ ਹੈ।
ਰਾਮਾ ਨੰਦ ਪ੍ਰਮਾ ਨੰਦ ਸੂਰਦਾਸ ਸਧਨਾ ਜੀ, ਭਗਤ ਫਰੀਦ ਕਰ ਉਦਮ ਕਮਾਯੋ ਹੈ।
ਸੋਈ ਨਾਮ ਸਾਥ ਆਪ ਪ੍ਰੀਤ ਮਹਾਰਾਜ ਲਈ, ਸ੍ਵੈ ਅਨੁਭਵ ਪ੍ਰਕਾਸ਼ ਪ੍ਰਗਟਾਯੋ ਹੈ ॥੭੮॥
ਰਿੱਧ ਸਿੱਧ ਗੋਲੀਆਂ ਹੈ ਚਾਹਤ ਜਹਾਨ ਜਿਸ, ਅਵਰਾ ਸੁਆਦਿ ਤੁਸੀਂ ਨਾਮ ਬਿਨ ਜਾਨਿਆ।
ਮੁਕਤ ਸਲੋਕ ਤੇ ਸਮੀਪ ਸਾਜੁਜ ਜੋਊ, ਚੌਥੀ ਹੈ ਸਰੂਪ ਇਹਨਾ ਬਪੁੜੀ ਪਛਾਨਿਆ।
ਰਾਜ ਤਾਜ ਤਖਤ ਨਾ ਦੁਨੀਆਂ ਦੀ ਲੋੜ ਰਖੀ, ਸ੍ਵਰਗ ਦੇ ਰਾਜੇ ਤਾਂਈ ਕੀਟ ਜਿਵੇਂ ਮਾਨਿਆ।
ਬ੍ਰਹਮ ਲੋਕ ਭੋਗ ਸਭ ਵਿਸ਼ਟਾ ਸਮਾਨ ਤਜੇ, ਏਕੰਕਾਰ ਪ੍ਰੀਤ ਮਨ ਵਿਚ ਤੁਝ ਭਾਨਿਆ ॥੭੯॥
ਪ੍ਰੀਤ ਤੇਰੇ ਮਨ ਜਾਗੀ ਮਮਤਾ ਦ੍ਵੈਤ ਭਾਗੀ, ਲਿਵ ਰਸ ਨਾਮ ਲਾਗੀ ਰਾਂਗੀ ਰੰਗ ਰਾਗ ਹੈ।
ਤਤ ਗਿਆਨ ਤੇਰਾ ਧਿਆਨ ਮਾਨ ਅਭਿਮਾਨ ਹਾਨ, ਜਾਨ ਪ੍ਰਮਾਨ ਤਾਨ ਗਾਨ ਸੁਠ ਭਾਗ ਹੈ।
ਭਗਤ ਬਿਰਾਗ ਸਾਨੀ ਭਾਉ ਮੰਗ ਮਿਲੀ ਬਾਨੀ, ਰਾਣੀ ਬਡਭਾਗ ਭਾਨੀ ਆਨੀ ਮਨ ਬਾਗ ਹੈ।
ਏਕੋ ਗੁਰ ਨਾਮ ਗੀਤ ਏਕੋ ਮਨ ਤਨੈ ਰੀਤ, ਤਿਆਗਿਓ ਮਨ ਭੈ ਭੀਤ ਭੀਤਚੀਤ ਹਰਿ ਜਾਗ ਹੈ।੮੦।
ਚੇਤਨ ਅਖੰਡ ਤੁਹੀ ਆਤਮਾ ਅਸੰਗ ਸੁਹੀ, ਟੇਕ ਧਰੀ ਮਨ ਮੁਹੀ ਸੰਤ ਦੁਖਦਾਈਐ।
ਚੰਦਨ ਬਿਰਾਗ ਆਪ ਵਾਸ਼ਨਾ ਅਰਿੰਡ ਪਾਈ, ਭਏ ਰੂਪ ਚੰਦਨ ਬਨਾਸਪਤ ਭਾਈਐ।
ਬਾਂਸ ਜਿਉਂ ਅਭਾਗੇ ਜੀਵ ਲਾਭ ਹੀਨ ਰਹੇ ਮਨ, ਜਾਤ ਪਾਤ ਕੁਲ ਵਾਲੀ ਚਾਹੀ ਵਡਿਆਈਐ।
ਤੁਹੀਂ ਉਪਕਾਰੀ ਲਾਖੋ ਚੰਦਨ ਬਨਾਏ ਆਇ, ਤੇਰੇ ਸਮ ਚੰਦਨ ਨਾ ਸੋਭ ਮਨ ਆਈਐ ॥੮੧॥
ਚੰਦ੍ਰਮਾ ਸਮਾਨ ਤੁਹੀਂ ਸ਼ਾਂਤਿ ਦਇਆ ਚਾਂਦਨੀ ਹੈ, ਮੋਹ ਧੂਪ ਤਪਤ ਮਿਟਾਵਤ ਜਹਾਨ ਕੀ।
ਚਕੋਰਾਂ ਜਿਉਂ ਚੀਤ ਲਿਵ ਲਾਈ ਹੈ ਪ੍ਰੇਮੀਆਂ ਨੇ, ਕਵੀਆਂ ਨੇਤਰ ਖਿਲੇ ਰਸ ਨਾਮ ਆਨ ਕੀ।
ਅੰਮ੍ਰਿਤ ਦਾਨ ਦੇਤ ਅੰਮ੍ਰਿਤ ਛਕਾਇ ਕਰ, ਸ਼ੁਭ ਗੁਣ ਖੇਤੀਆਂ ਦੀ ਪਾਲਨਾ ਅਸਾਨ ਕੀ।
ਚੰਦ੍ਰਮਾ ਕਲੰਕੀ ਆਪ ਨਾਸਕ ਕਲੰਕ ਦੇ ਹੋ, ਸਸਿ ਵਧੇ ਘਟੇ ਆਪ ਇਕ ਰਸ ਸ਼ਾਨ ਕੀ ॥੮੨॥
ਬਿਸ਼ਨ ਕਰਤ ਪਾਲ ਆਪੁ ਗਿਆਨ ਪਾਲਕ ਹੋ, ਸ਼ਿਵ ਸੇ ਸੰਘਾਰ ਕਰੇ ਬਿਘਨ ਤੇ ਪਾਪ ਜੀ।
ਬ੍ਰਹਮਾ ਸੇ ਰਚਨ ਵਿਰਾਗ ਕੀ ਕਰਨ ਹਾਰ, ਸਤਿਗੁਰ ਗਿਆਨ ਮ੍ਰਿਯਾਦ ਪ੍ਰਤਾਪ ਜੀ।
ਇੰਦ੍ਰ ਸੇ ਰਾਜੇ ਕਿਸੀ ਸਿਫਤੀ ਦੇ ਯੋਗ ਨਾਹੀ, ਕਰੀਏ ਜ਼ਿਕਰ ਕਿਸ ਅਜੱਪਾ ਜਾਪ ਜੀ।
ਏਕੋ ਆਪੇ ਉਪਮਾਨ ਉਪਮਾ ਭੀ ਆਪ ਤੂੰਹੀ, ਚੇਤਨ ਬਿਲਾਸ ਹਰੀ ਥਾਪਕ ਅਥਾਪ ਜੀ ॥੮੩॥
ਰਿਦੇ ਕੇ ਨਿਵਾਸੀ ਸੰਤ ਸਰਬ ਬਿਆਪੀ ਆਪ, ਸੂਖਮ ਸਥੂਲ ਰੂਪ ਆਪੇ ਤੁਮ ਧਾਰਿਆ।
ਕਹੂੰ ਪ੍ਰੇਮ ਰੰਗ ਰੰਗੇ ਮਹਾਤਮਾ ਸਰੂਪ ਚੰਗੇ, ਬਣ ਕੇ ਬਿਬੇਕੀ ਤੇ ਬੈਰਾਗੀ ਜਗ ਤਾਰਿਆ।
ਸੋਹਣੇ ਸਰੂਪ ਧਰ ਸੰਗਤਾਂ ਨਿਹਾਲ ਕਰ, ਸਦਾ ਆਪ ਦਰਸ਼ਨ ਦਿਖਾਇ ਬਲਿਹਾਰਿਆ।
ਨਿਰਗੁਣ ਸਰਗੁਣ ਰੂਪ ਆਪੇ ਸ੍ਰੀ ਸੰਤ ਤੁਹੀਂ, ਹਉਮੈ ਮੇਰੀ ਮਿਟੇ ਕਰੀਂ ਨਦਰ ਪਿਆਰਿਆ ।੮੪।

ਚੌਪਈ–ਪੰਥ ਸੇਵਾ ਦਿਨ ਰਾਤ ਕਮਾਈ। ਲਖਾਂ ਪ੍ਰਾਣੀਆਂ ਅੰਮ੍ਰਿਤ ਛਕਾਈ।
ਬਾਰ ਦੇਸ ਪ੍ਰਚਾਰ ਕਰਾਯਾ। ਪੋਠੋਹਾਰ ਮੇਂ ਪ੍ਰੇਮ ਜਗਾਯਾ ॥੮੫॥
ਮਾਲਵੇ ਮੇਂ ਗੁਰਬਾਨੀ ਗਿਆਨੰ। ਸਿਖਾਈ ਸਿਖਯਾ ਕਟ ਅਗਿਆਨੰ।
ਮਾਝੇ ਮੇਂ ਪ੍ਰਚਾਰ ਕਰੰਤੇ। ਦੁਆਬੇ ਮੇਂ ਹਰਿ ਰੰਗ ਰੰਗੰਤੇ ॥੮੬॥

ਨਨਕਾਣੇ ਸਾਕੇ ਪ੍ਰਚਾਰ ਬਹੁ ਕੀਆ । ਲਾਇਲਪੁਰ ਜਗਾਇ ਸੋ ਦੀਆ ।
ਚਾਬੀਆਂ ਮਾਮਲੇ ਸੇਵਾ ਕੀਨੀ । ਗੁਰੂ ਬਾਗ ਜੱਥਾ ਭੇਜਿਤਿ ਚੀਨੀ ॥੮੭॥
ਗੰਗ ਸਰ ਜੈਤੋ ਸ਼ਹੀਦਾਂ ਮਾਂਹੀ । ਬਹੁ ਜਥਿਆਂ ਮੇਂ ਸਿੰਘ ਭੇਜਾਹੀ ।
ਸ਼ਹੀਦ ਭਏ ਕਈ ਮਾਰ ਕੁਟਾਈ । ਮਾਫ਼ੀ ਕਿਸੇ ਨ ਮੰਗੀ ਭਾਈ ॥੮੮॥
ਮੁਕਤ ਸਰ ਕਬਜ਼ਾ ਗੁਰ ਅਸਥਾਨੰ । ਦੇਵਾਯਾ ਸ੍ਰੀ ਸੰਤ ਸੁਜਾਨੰ ।
ਬਿਲ ਠੁਕਰਾਯਾ ਸੰਗਤਿ ਸਾਥੇ । ਨਾਨਕ ਸਰ ਤਖਤੂ ਪੁਰ ਨਾਥੇ ॥੮੯॥
ਸੇਵਾ ਸ੍ਰੋਵਰ ਕੀ ਕਰਵਾਈ । ਜਥੇ ਬੰਦੀ ਤੱਪੇ ਕਰਾਈ ।
ਭਿੰਡਰੀਂ ਅਖੰਡ ਪ੍ਰਕਾਸ਼ ਬਣਾਯਾ । ਸਚ ਖੰਡ ਬੋਪਰਾਏ ਸਜਾਯਾ ॥੯੦॥
ਲਧਾਈ ਹੈ ਗੁਰਦੁਆਰਾ ਚੰਗਾ । ਸੇਵਾ ਕਰਾਈ ਸੰਤ ਸੁਖ ਕੰਦਾ ।
ਇਕੀ ਵਾਰ ਗੁਰੂ ਗ੍ਰੰਥ ਜੀ ਬਾਣੀ । ਅਰਥਾਂ ਸਹਿਤ ਪੜ੍ਹਾਈ ਜਾਣੀ ॥੯੧॥
ਦਸਮ ਗ੍ਰੰਥ, ਸੂਰਜ ਪ੍ਰਤਾਪਾ । ਪੜ੍ਹਾਏ ਬਹੁਤ ਵਾਰ ਮੈਂ ਜਾਪਾ ।
ਹੋਰ ਗ੍ਰੰਥ ਭੀ ਸੰਗਤਿ ਪੜੀਆ । ਗਿਣਤੀ ਰਹਿਤ ਵਿਦਿਆ ਮਨ ਜੜੀਆ ॥੯੨॥
ਨਾਮ ਅਭਿਆਸ ਸਭ ਆਯੂ ਕੀਆ । ਗੁਰਬਾਣੀ ਰਸ ਨਿਯਮ ਸੇ ਲੀਆ ।
ਬ੍ਰਹਮੁ ਗਿਆਨ ਮੇਂ ਰਹੇ ਸਮਾਈ । ਰਹਿਤ ਰਖੀ ਸਿੱਖੀ ਨਿਰਮਾਈ ॥੯੩॥
ਅਹੰਕਾਰ ਆਦ ਜੋ ਪੰਚ ਬਿਕਾਰਾ । ਮਨ ਮੇਂ ਥਾਉਂ ਨ ਦੀਨੋ ਨਿਹਾਰਾ ।
ਸ਼ੁਭ ਗੁਣ ਸਾਰੇ ਰਿਦੇ ਟਿਕਾਏ । ਸ੍ਵੈ ਅਨੁਭਵ ਗੰਮ ਜਾਨੀ ਨ ਜਾਏ ॥੯੪॥
ਨਾਮ ਅਭਿਆਸ ਸੰਗਤਾਂ ਸਿਖਲਾਯਾ । ਅਨਿਕ ਉਧਾਰੇ ਮਨ ਵਸ ਆਯਾ ।
ਸ਼ਾਂਤੀ ਗਿਆਨ ਮੁਕਤ ਦੇ ਦਾਨਾ । ਭਗਤੀ ਪ੍ਰੇਮ ਕੀਰਤਨ ਕਰੇ ਗਾਨਾ ॥੯੫॥
ਇਕ ਸੌ ਸਤਾਈ ਅਖੰਡ ਸੋ ਪਾਠੰ । ਕਰਾਏ ਸਿੰਘਾਂ ਤੋਂ ਬਹੁ ਠਾਠੰ ।
ਸਵਾ ਲੱਖ ਜਪੁਜੀ ਪਾਠ ਕਰਾਏ । ਇਕ ਸੌ ਇਕ ਸਪਤਾਹਕ ਭਾਏ ॥੯੬॥
ਕਈ ਕਰੋੜ ਮੂਲ ਮੰਤ੍ਰ ਜਾਪਾ । ਵਾਹਿਗੁਰੂ ਅਠ ਪਹਿਰ ਮੇਂ ਰਾਪਾ ।
ਲੰਗਰ ਅਤੁਟ ਚਲਾਏ ਸਦ ਹੀ । ਬਸਤ੍ਰ ਪਾਸੋਂ ਦੇਵੇਂ ਸਿੰਘ ਜਦ ਹੀ ॥੯੭॥
ਅਗੰਮੀ ਅਨੰਦ ਦਿਖਾਏ ਸੰਤਾਂ । ਸਤਿਗੁਰ ਦਰਸ ਕਰਾਏ ਜੰਤਾਂ ।
ਸਾਖਸਾਤ ਸਰੂਪ ਮੇਂ ਦਾਸ ਟਿਕਾਏ । ਦਸ ਗੁਰ ਪ੍ਰਤੱਖ ਪ੍ਰੇਮ ਦਿਖਾਏ ॥੯੮॥
ਸੇਵਾ ਸਤਿ ਸੰਗਤਿ ਕੀ ਕੀਨੀ । ਮੁਰਾਲੇ ਚੱਕੀ ਪੀਸ ਛਕੀਨੀ ।
ਝਾੜੂ ਗੁਰੂ ਘਰ ਕੀ ਬਹੁ ਸੇਵਾ । ਕਰੀ ਸੰਤ ਜੀ ਪ੍ਰੇਮ ਰੰਗੇਵ ॥੯੯॥
ਲੰਗਰ ਵਰਤਾਵਨ ਤੇ ਨੁਵਾਲਨ ਕਰਤੇ ਰਹਿਤ ਸਿੰਘਾਂ ਕੋ ਭਾਲਨ ।
ਤਪ ਕੀਨਾ ਜਲ ਮੇਂ ਠੰਢ ਮਾਹੀ । ਗਰਮੀ ਤੇ ਰੇਤ ਟਿੱਬੇ ਰਹੇ ਆਹੀ ॥੧੦੦॥
ਸੰਮਤਾ ਦੁਖ ਸੁਖ ਮੇਂ ਇਉਂ ਰਾਖੀ । ਗਿਆਨੀ ਬਹੁ ਨਰ ਬਣਾਏ ਆਖੀ ।
ਪਾਠੀ ਭਏ ਬੇ ਗਿਨਤ ਸੋ ਸੰਗਾ । ਕਥਾ ਪ੍ਰਚਾਰ ਕਰੈ ਬਹੁ ਚੰਗਾ ॥੧੦੧॥
ਵਿਹਾਰ ਸੁਧਾਰ ਕਾ ਪ੍ਰਚਾਰ ਕਰਾਯਾ । ਟੂੰਬਾ ਸ਼ਰਾਬ ਤੋਂ ਲੋਕਾਂ ਹਟਾਯਾ ।
ਸੱਕੇ ਕਾ ਪਾਨੀ ਦੇ ਬਰਜਾ । ਫਜ਼ੂਲ ਖਰਚ ਤੋਂ ਪ੍ਰੇਮੀਆਂ ਤਰਜਾ ॥੧੦੨॥

ਗੁਰਦੁਆਰੇ ਕਈ ਦੀਨ ਬਣਾਏ । ਸਕੂਲ ਆਦਿ ਬਹੁ ਸ਼ੇਵਾ ਕਰਾਏ ।
ਤੀਰਥਾਂ ਤੇ ਜਾਇ ਕਰ ਪ੍ਰਚਾਰਾ । ਮਨ ਮਤਿ ਹਟਾਈ ਲੋਕ ਹਜ਼ਾਰਾ ॥੧੦੩॥
ਨਾਮ ਬਿਨਾ ਸਭ ਪਾਖੰਡ ਜਨਾਯੋ । ਭੇਖ ਵਰਨ ਤੇ ਅਤੀਤ ਰਹਾਯੋ ।
ਗੁਰ ਨਾਨਕ ਦਸਮੇਸ਼ ਕੇ ਪਿਆਰੇ । ਆਪ ਜਪੈਂ ਅਵਰ ਜਪਾਵਨ ਹਾਰੇ ॥੧੦੪॥
ਨਿਰਮਲੇ ਕਹੈਂ ਹਮਰੇ ਭੇਖ ਮਾਹੀ । ਸਿੰਘ ਸਭਾ ਕਹਿ ਹਮਰੇ ਆਹੀ ।
ਅਕਾਲੀ ਕਹੈਂ ਏ ਅਹੈਂ ਅਕਾਲੀ । ਸਾਧ ਕਹੈਂ ਏਹੁ ਸੰਤ ਸੁਚਾਲੀ ॥੧੦੫॥
ਵੈਰਾਗੀ ਜਾਨੈ ਵੈਰਾਗ ਸਰੂਪਾ । ਰਾਤ ਜਾਨੈ ਇਹੁ ਚੰਦ ਅਨੂਪਾ ।
ਦਿਨ ਨੇ ਸੂਰਜ ਰੂਪ ਪਛਾਨਾ । ਮਛੀਆਂ ਜਲ ਨਦ ਹਿਰਦੇ ਮਾਨਾ ॥੧੦੬॥
ਸੰਨਿਆਸੀਆਂ ਨੇ ਦੱਤ ਨਿਹਾਰਾ । ਨਾਥਾਂ ਨੇ ਗੋਰਖ ਹੀਏ ਧਾਰਾ ।
ਪਰਜਾ ਨੇ ਮਹਾਰਾਜਾ ਜਾਨਾ । ਪਾਰਬਤੀ ਨਿਜ ਨਾਥ ਪਛਾਨਾ ॥੧੦੭॥
ਸੁਸ੍ਰਤੀ ਬ੍ਰਹਮਾ ਹਿਰਦੇ ਆਨਾ । ਲਛਮੀ ਬਿਸ਼ਨ ਰੂਪ ਪਹਿਚਾਨਾ ।
ਦੇਵਤਿਆਂ ਗੁਰ ਬ੍ਰਿਸਪਤ ਦੇਖਾ । ਸੂਰਮਿਆਂ ਮਹਾਂ ਸੂਰ ਮਨ ਲੇਖਾ ॥੧੦੮॥
ਜਾਚਕਾਂ ਨੇ ਰਘੁਰਾਜ ਵਿਚਾਰਾ । ਵਿਦਿਆਰਥੀਆਂ ਸ੍ਰੀ ਬਿਆਸ ਨਿਹਾਰਾ ।
ਸਿੰਘਾਂ ਨੇ ਗੁਰਮੁਖ ਬ੍ਰਹਮ ਜਾਨਾ । ਸੇਵਕਾਂ ਨੇ ਪ੍ਰਤੱਖ ਭਗਵਾਨਾ ॥੧੦੯॥
ਤਪਿਆਂ ਨੇ ਸ਼ਾਂਤਿ ਰੂਪ ਨਿਹਾਰਾ । ਮਨ ਚੰਚਲਾਂ ਨੇ ਮਨ ਵਸ ਕਰ ਧਾਰਾ ।
ਸਕਾਮੀਆਂ ਅੰਤ੍ਰ ਜਾਮੀ ਜਾਨਾ । ਕਾਮੀਆਂ ਨੇ ਜਤ ਧਾਰੀ ਮਾਨਾ ॥੧੧੦॥
ਕ੍ਰੋਧੀਆਂ ਨੇ ਖਿਮਾ ਰੂਪ ਸੋ ਦੇਖਾ । ਲਾਲਚੀਆਂ ਸੰਤੋਖੀ ਪੇਖਾ ।
ਮੋਹੇ ਜੀਵਾਂ ਨਿਰਮੋਹਿ ਨਿਹਾਰਾ । ਅਹੰਕਾਰੀਆਂ ਸੋ ਗਰੀਬੀ ਵਾਰਾ ॥੧੧੧॥
ਜੋ ਜਿਸ ਭਾਵਨਾ ਰੂਪ ਲਖਾਯਾ । ਕਿਤਨੇ ਗਿਨੀਏ ਅੰਤ ਨ ਪਾਯਾ ।
ਸੰਤ ਆਪ ਕੋ ਕਛੁ ਨਹਿ ਮਾਨੈ । ਵਾਹਿਗੁਰੂ ਕਾ ਖਾਲਸਾ ਜਾਨੈ ॥੧੧੨॥
ਅਗਿਆਨੀ ਕੋ ਹੈ ਗਿਆਨ ਸਰੂਪਾ । ਅਵਗਤੀਆਂ ਕੋ ਮੁਕਤ ਅਨੂਪਾ ।
ਪ੍ਰੇਮੀਆਂ ਕੋ ਪ੍ਰੇਮ ਪ੍ਰੀਤਮ ਆਪੇ । ਏਕੋ ਅਨੁਭਵ ਰੂਪ ਮੇਂ ਜਾਪੇ ॥੧੧੩॥

ਦੋਹਿਰਾ–ਗੁਣ ਅਪਾਰ ਸ੍ਰੀ ਸੰਤ ਕੇ, ਕਹਿ ਲੌ ਕਹੋਂ ਬਿਚਾਰ ।
ਜਨਮ ਮਰਨ ਤੇ ਰਹਿਤ ਜਨ, ਆਏ ਪਰਉਪਕਾਰ ॥੧੧੪॥
ਜਨਮ ਮਰਨ ਕੇ ਬੰਧ ਨਹਿ, ਅਖੰਡਾ ਅਕਾਲ ਸਰੂਪ ।
ਬਾਦਲ ਜਿਉਂ ਤਨ ਜਗ ਧਰਾ, ਬਿਨਾ ਖੇਦ ਹੈ ਅਨੂਪ ॥੧੧੫॥

ਚੌਪਈ–ਫੂਲ ਮਾਲ ਜਿਉਂ ਗਜ ਤਦ ਦੇਈ । ਤਿਉਂ ਤਨ ਤਿਆਗਿਓ ਸਹਿਜੇ ਸੇਈ ।
ਕੁੰਚ ਸਾਪ ਜਿਉਂ ਨਿਆਰੇ ਹੋਏ । ਆਤਮਾ ਏਕ ਅਨੰਦ ਭਿਗੋਏ ॥੧੧੬॥
ਤਨ ਸਸਕਾਰ ਕਰ ਸੰਗਤਿ ਮੇਲਾ । ਹੋਇਓ ਸਿਮਰਨ ਬਹੁਤ ਸੁਹੇਲਾ ।
ਜੈ ਜੈ ਕਾਰ ਜਗਤ ਮੇਂ ਹੋਈ । ਸੰਤ ਮੂਏ ਨਹਿ ਰੋਵੇ ਕੋਈ ॥੧੧੭॥
ਅਪਨੇ ਮਿਤ੍ਰ ਕੋ ਸਿਰੋਪਾਏ । ਦੇਵੈ ਭੂਪਤ ਜੇ ਪਹਿਨਾਏ ।
ਜਿਸ ਕੋ ਮਿਤ੍ਰ ਕੀ ਪੈਜ ਭਾਵੈ । ਸੋ ਮਿਤ੍ਰ ਨਹਿ ਸੋਗ ਕਰਾਵੈ ॥੧੧੮॥

ਤੈਸੇ ਸੰਤ ਹਰੀ ਪਹਿਨਾਏ । ਅਪਨੇ ਗ੍ਰਿਹ ਪ੍ਰਮ ਧਾਮ ਸਿਧਾਏ ।
ਸਚ ਖੰਡ ਮੇਂ ਬਿਰਤਾ ਪਾਈ । ਟੂਟੀ ਗੰਢਨ ਆਏ ਭਾਈ ॥੧੧੯॥
ਸਤ ਸਰੂਪ ਮੇਂ ਏਕੋ ਹੋਏ । ਪਾਨੀ ਮਿਲੇ ਨ ਭਿੰਨ ਜਨੋਏ ।
ਬਰਫ ਢਲ ਜਿਵ ਪਾਣੀ ਹੋਈ । ਸੂਰਜ ਗੁਰੂ ਕਿਰਣ ਗਿਆਨ ਮਿਲੋਈ ॥੧੨੦॥
ਤਿਉਂ ਸੰਤ ਨਿਤ ਰੂਪ ਨਿਧਾਧਾਰਾ । ਭਏ ਭੇਦ ਖ੍ਹੈ ਏਕੰਕਾਰਾ ।
ਹਰਿ ਦਰਸ਼ਨ ਮੇਂ ਗਏ ਸਮਾਈ । ਫੇਰ ਨ ਆਵਨ ਜਾਨ ਕਦਾਈ ॥੧੨੧॥
ਮੁਕਤ ਬੈਕੁੰਠ ਕੀ ਆਸ ਨਿਰਾਸੇ । ਸਤਿਗੁਰ ਚਰਨ ਮੇ ਮਿਲੇ ਸਾਬਾਸੇ ।
ਨਿਰੰਕਾਰ ਮੇਂ ਬਸੇ ਅਭੇਦਾ । ਇਸ ਤੇ ਪਰੇ ਵਿਚਾਰ ਨਹਿ ਭੇਦਾ ॥੧੨੨॥
ਤਨ ਕੀ ਭਭੂਤ ਚਾਂਦੀ ਸੰਗਾਰੀ । ਏਕ ਪਾਤ੍ਰ ਮੇਂ ਪਾਈ ਸਾਰੀ ।
ਧਰਤੀ ਮੇਂ ਡੂੰਘੀ ਗਾਡਾਈ । ਯਾਰਦਾਰ ਨਹਿ ਜਗਾ ਬਨਾਈ ॥੧੨੩॥
ਗੁਰਦੁਆਰੇ ਕੇ ਪਾਸ ਪਿਆਰੇ । ਏਹੀ ਯਾਦਗਾਰ ਲੇਹੁ ਨਿਹਾਰੇ ।
ਇਕ ਸੌ ਇਕ ਫੁੱਟ ਸਾਹਿਬ ਨਿਸ਼ਾਨਾ । ਸਚ ਖੰਡ ਝੂਲੈ ਸੋਭ ਮਹਾਨਾ ॥੧੨੪॥
ਸੰਤਾਂ ਕੀ ਏਹੁ ਆਗਿਆ ਭਈ । ਗੁਰੂ ਗ੍ਰੰਥ ਜੀ ਭੀ ਫੁਰਮਈ ।
ਬਿਨ ਨਿਸ਼ਾਨ ਗੁਰਦੁਆਰੇ ਮਾਹੀ । ਨਹੀਂ ਮੜੀ ਮੱਟ ਰਚਨਾ ਕਾਹੀ ॥੧੨੫॥
ਸਿੰਘਾਂ ਸਿਰ ਮਥੇ ਭਲ ਮਾਨੀ । ਗੁਰਮਤਿ ਰੀਤ ਸਰਬ ਹੀ ਠਾਨੀ ।
ਗੁਰਦੁਆਰੇ ਨਿਸ਼ਾਨ ਅਗਾਰੀ । ਸਮਾਏ ਸੰਤਾਂ ਬਾਦ ਬਨਾਰੀ ॥੧੨੬॥
ਜੱਥੇ ਦੇ ਸਿੰਘ ਸਭੇ ਪ੍ਰੇਮੀ । ਨਾਮ ਇਨਾ ਕੇ ਜਾਨਹੁ ਖੇਮੀ ।
ਗੁਰਦਿਆਲ ਸਿੰਘ ਆਦਮ ਪੁਰ ਵਾਲਾ । ਗਿਆਨੀ ਜਥੇਦਾਰ ਨਿਹਾਲਾ ॥੧੨੭॥
ਇੰਤਜ਼ਾਮ ਸਭ ਏਹੀ ਕਰਹੈ । ਸੇਵਾ ਮੇਂ ਨਿਤ ਸਮਾ ਗੁਜਰਹੈ ।
ਸੰਤ ਇੰਦਰ ਸਿੰਘ ਭਿੰਡਰਾਂ ਮਾਹੀ । ਕਰਾਵੈਂ ਸੇਵਾ ਤਹਾਂ ਰਹਾਹੀ ॥੧੨੮॥
ਗੁਰਦਿਆਲ ਸਿੰਘ ਸੰਤ ਡਰੋਲੀ ਆਲਾ । ਠਾਕੁਰਵਾਲ ਰਹਿ ਸੇਵ ਸੰਭਾਲਾ ।
ਸੰਤ ਬਿਸ਼ਨ ਸਿੰਘ ਪਿੰਡ ਲਧਾਈ । ਗੁਰਦੁਆਰੇ ਕੀ ਸੇਵਾ ਕਰਾਈ ॥੧੨੯॥
ਸੰਤ ਹਜੂਰ ਸਿੰਘ ਨਾਮ ਰੰਗੇ । ਤੱਤ ਸਰੂਪ ਲਖਿਓ ਮਨ ਚੰਗੇ ।
ਸਦਾ ਪ੍ਰੇਮ ਮੇਂ ਰਹਿਤ ਸਮਾਈ । ਬ੍ਰਿਕਤ ਰਹਿਤ ਨਿਰਲੇਪ ਸਦਾਈ ॥੧੩੦॥
ਸੰਤ ਨਰੈਣ ਸਿੰਘ ਬਹੁ ਪ੍ਰੇਮੀ । ਮਾਲਾ ਫੇਰੈ ਸ਼ਾਂਤਿ ਨਿਤਨੇਮੀ ।
ਸੰਤ ਅਜੈਬ ਸਿੰਘ ਕੀਰਤਨ ਰਸੀਆ । ਨਾਮ ਰਿਦੇ ਸਦਹੀ ਜਿਹ ਬਸੀਆ॥੧੩੧॥
ਇਤਿਆਦਿਕ ਹੈ ਬਹੁਤ ਪਿਆਰੇ । ਬਹੁਤ ਬਗੈਰ ਗਿਨਤੀ ਮੇਂ ਨਿਹਾਰੇ ।
ਇਨ ਮਿਲ ਕੇ ਸੇਵਾ ਬਹੁ ਕੀਨੀ । ਪ੍ਰੇਮ ਰੰਗ ਮੇਂ ਜਿਹ ਮਤ ਭੀਨੀ ॥੧੩੨॥
ਸਵਾ ਲੱਖ ਜਪ ਪਾਠ ਕਰਾਯੋ । ਸੰਤ ਸਮਾਏ ਹਿਤ ਇਉਂ ਭਾਯੋ ।
ਇਕ ਲਖ ਨੱਬੇ ਹਜ਼ਾਰ ਗਿਣ ਦੇਖਾ । ਜਾਪ ਪਾਤਸ਼ਾਹੀ ਦਸਵੀਂ ਮੇਂ ਲੇਖਾ॥੧੩੩॥
ਇਤਨਾ ਜਾਪ ਪਾਠ ਕਰਵਾਯੋ । ਸੇਵਾ ਸਿੰਘਾਂ ਕਰੀ ਚਿਤ ਲਾਯੋ ।
ਇਕ ਸੌ ਇਕ ਫੁੱਟ ਲਾਇ ਨਿਸ਼ਾਨਾ । ਸਚ ਖੰਡ ਕੀ ਸੋਭ ਮਹਾਨਾ ॥੧੩੪॥

ਤੇਰ੍ਹਾਂ ਸੰਪਟ ਪਾਠ ਅਖੰਡਾ। ਕਰਾਏ ਪ੍ਰੇਮ ਧਾਰ ਲਿਵ ਮੰਡਾ।
ਤੀਨ ਤਰਫ ਗੁਰਦੁਆਰੇ ਮਾਂਹੀ। ਬ੍ਰਾਂਡਾ ਬਣਾਯੋ ਸਿੰਘ ਸੇਵਾਹੀ ॥੧੩੫॥
ਪਾਲਕੀ ਸ੍ਰੀ ਗੁਰ ਗ੍ਰੰਥ ਜੀ ਹੇਤਾ। ਬਣਾਈ ਚੂਨੇ ਗਚ ਸੁਣ ਭੇਤਾ।
ਫ਼ਰਸ਼ ਸਾਰੇ ਥੜੇ ਪਰ ਹੈ ਲਾਈ। ਜੰਗਲਾ ਲੋਹਾ ਰੰਗ ਲਗਾਈ ॥੧੩੬॥
ਸੰਗਾ ਮਰਮਰ ਗੁਰੂਦੁਆਰੇ। ਲਵਾਯਾ ਉਦਮ ਕੀਨਾ ਭਾਰੇ।
ਲਧਾਈ ਕਲਿਆਨ ਸਰ ਲਗਵਾਯਾ। ਉਦਮ ਸੰਤ ਹਜੂਰ ਸਿੰਘ ਭਾਯਾ ॥੧੩੭॥
ਸ੍ਰੀ ਹਰਿ ਗੋਬਿੰਦ ਪੁਰ ਮੇਂ ਜਾਈ। ਸ੍ਰੋਵਰ ਬਣਾਯਾ ਸ਼ੀਘਰ ਭਾਇ।
ਸੰਤ ਬਚਨ ਕੀਨੇ ਸਭ ਪੂਰੇ। ਜਾਪ ਪਾਠ ਸਰ ਟਹਿਲ ਜਰੂਰੇ ॥੧੩੮॥
ਏਹੁ ਸਿੰਘ ਮਿਲ ਕੇ ਸੇਵਾ ਕਰਹੀ। ਹਿਰਦੇ ਪ੍ਰੀਤ ਗੁਰ ਭਾਈ ਧਰਹੀ।
ਸੰਤ ਸਦਾ ਵਿਚ ਸਿੰਘਾਂ ਰਹਿਈ। ਸੇਵਾ ਗੁਰ ਘਰ ਸਿੰਘ ਨਿਬਹਿਈ ॥੧੩੯॥
ਸਲਾਨਾ ਦੀਵਾਨ ਫੱਗਣ ਚਾਰਾ। ਲਾਵੈਂ ਲੰਗਰ ਚਲਾਵੈਂ ਭਾਰਾ।
ਸੰਤਾਂ ਤੇ ਬਰਸਾਏ ਬਹੁਤੇ। ਸਭ ਇਲਾਕਿਆਂ ਮੇਂ ਹੈਂ ਪਹੁਤੇ ॥੧੪੦॥
ਕਥਾ ਕੀਰਤਨ ਥਾਉਂ ਥਾਉਂ ਹੋਵੈ। ਬੋਪਾਰਾਏ ਇਕ ਸੋਮਾਂ ਜੋਵੈ।
ਲੰਗਰ ਅੰਨ ਅਤੋਟ ਚਲਾਈ। ਸ਼ਬਦ ਵਿਚਾਰ ਕਥਾ ਸਦ ਗਾਈ ॥੧੪੧॥
ਕੀਰਤਨ ਅਖੰਡ ਸੰਤ ਕੀ ਚਾਲੀ। ਗੁਰਸਿੱਖ ਕਰੈਂ ਪ੍ਰੇਮ ਕੇ ਨਾਲੀ।
ਅੰਮ੍ਰਿਤ ਛਕਾਵੈਂ ਨਵੇਂ ਸਿੰਘ ਸਾਜੈਂ। ਮ੍ਰਿਯਾਦਾ ਥਾਪੀ ਮਹਾਰਾਜੈਂ ॥੧੪੨॥
ਗੁਰੂ ਗ੍ਰੰਥ ਜੀ ਕਥਾ ਚਲਾਈ। ਅੰਮ੍ਰਿਤ ਕੀ ਗੰਗਾ ਸੋ ਬਗਾਈ।
ਪੀਕੇ ਅਮਰ ਹੋਏ ਬਹੁ ਲੋਕਾ। ਜਨਮ ਮਰਨ ਕੇ ਮਿਟਗੇ ਸੋਕਾ ॥੧੪੩॥
ਕਥਾ ਕੀਰਤਨ ਸ਼ਬਦ ਉਛਾਲਾ। ਮਨ ਮੀਨ ਸਾਗਰ ਹਰਿਆਲਾ।
ਅਬਿਨਾਸ਼ੀ ਗੁਰ ਨਾਨਕ ਪਿਆਰੇ। ਧੰਨ ਧੰਨ ਮਨ ਬਾਨੀ ਵਾਰੇ ॥੧੪੪॥

ਦੋਹਿਰਾ—ਉੱਨੀ ਸੌ ਚਾਲ੍ਹੀ ਬਿਖੇ, ਪ੍ਰਗਟੇ ਸੰਤ ਅਪਾਰ।
ਸੰਤਾਲੀ ਸਾਲ ਕੀ ਉਮਰ ਮੇਂ, ਸਾਮਾਏ ਸੰਸਾਰ ॥੧੪੫॥
ਚਾਰ ਫੱਗਣ ਦਿਨ ਸ਼ਨੀ ਕੋ, ਅੱਠ ਵਜੇ ਪ੍ਰਭਾਤ।
ਸੰਮਤ ਗੁਰ ਨਾਨਕ ਤਬੈ, ਚਾਰ ਸੌ ਇਕਾਹਠ ॥੧੪੬॥
ਖਾਲਸਾ ਸੰਮਤ ਜਾਨੀਏ, ਦੋ ਸੌ ਇਕੱਤੀ ਮੀਤ।
ਫੱਗਣ ਵਦੀ ਦੂਜ ਕੋ, ਸਰੀਰ ਸ਼ਾਂਤਿ ਪ੍ਰਤੀਤ ॥੧੪੭॥
ਉੱਨੀ ਸੌ ਛਿਆਸੀ ਭਯੋ, ਮੌਨ ਉੱਨੀ ਸੌ ਤੀਸ।
ਪੰਦਰ੍ਹਾਂ ਫਰਵਰੀ ਜਾਨ ਲੈ, ਸਾਮਾਏ ਜਗਦੀਸ ॥੧੪੮॥

ਸਵੈਯਾ—ਭਰਮਤ ਫਿਰਤ ਮੈਂ ਜੋਨ ਅਸੰਖ ਸੋਂ, ਆਇ ਪਯੋ ਤੁਮਰੀ ਸਿਰਨਾਈ।
ਸੰਤ ਕ੍ਰਿਪਾਲ ਸਦਾ ਸੁਖ ਦ ਇਕ, ਨਾਮ ਪ੍ਰੀਤ ਦੇਹੋ ਲਿਵ ਲਾਈ।
ਹਉਮੈ ਮੇਟ ਪ੍ਰਕਾਸ਼ਹੁ ਚੇਤਨ, ਆਨੰਦ ਉਦਧ ਮੇਂ ਲੇਹੁ ਡੁਬਾਹੀ।
ਮਨ ਮੇਰਾ ਜੀ ਲੇਹੁ ਚਰਨ ਕੀ ਭੇਟ ਸੋ,ਸੰਤ ਸੁੰਦਰ ਸਿੰਘ ਹੋਰ ਸਹਾਈ ॥੧੪੯॥

ਰੁਲਤੇ ਫਿਰਤੇ ਬੀਚ ਸੰਸਾਰ ਕੇ, ਬਾਤ ਨ ਪੂਛਤ ਕੋਇ ਹਮਾਰੀ।
ਧੰਨ ਧੰਨ ਗੁਰੂ ਨਾਨਕ ਕੇ ਸਿੱਖ ਹੈਂ,ਜਿਹ ਕਰੁਣਾ ਕਰ ਲੀਨ ਉਬਾਰੀ।
ਗੁਰ ਦਸਮੇਸ਼ ਜੀ ਅੰਮ੍ਰਿਤ ਦੇਇ ਕੇ, ਨੀਚ ਤੇ ਊਚ ਕਰੇ ਸੰਸਾਰੀ।
ਗੁਰਬਾਣੀ ਕੋ ਗਿਆਨ ਦੀਓ ਨਿਤ ਹੀ, ਸੰਗਤਿ ਦੀਨ ਸਿੰਘਾਂ ਹਿਤ ਧਾਰੀ ॥੧੫੦॥
ਮਨ ਨਾਮ ਪ੍ਰੀਤ ਮੇਂ ਜੋੜਨਹਾਰ ਸੋ, ਸੰਤ ਸੁੰਦਰ ਸਿੰਘ ਮੈਂ ਬਲਿਹਾਰੀ।
ਸੀਸ ਸਦਾ ਚਰਨੀ ਤੁਮਰੇ, ਰਸਨਾ ਜਸ ਗਾਵੈ ਪ੍ਰੇਮ ਸ਼ਿੰਗਾਰੀ।
ਮਨ ਨਾਮ ਧਿਆਵੈ ਵਾਹਿਗੁਰੂ ਸਦ, ਬ੍ਰਹਮ ਗਿਆਨ ਦਾਤੇ ਉਪਕਾਰੀ।
ਮੈ ਨਾਹਿ ਕਛੂ ਨਹਿ ਮੇਰਾ ਕੋ ਜਗ, ਆਪ ਸਦਾ ਮੋਰੇ ਹੈ ਸੋ ਆਧਾਰੀ ॥੧੫੧॥
ਦੋਹਿਰਾ—ਬ੍ਰਹਮ ਗਿਆਨੀ ਮੁਕਤ ਸਦ, ਸੰਤ ਸੁੰਦਰ ਸਿੰਘ ਆਪ।
ਬ੍ਰਹਮ ਬਿਦਿਆ ਦਾਤੇ ਤੁਹੀਂ, ਸਭ ਜਗ ਮੇਂ ਪ੍ਰਤਾਪ ॥੧੫੨॥
ਗੁਰਬਚਨ ਸਿੰਘ ਹੈ ਜਾਚਕਾ, ਸ੍ਰੀ ਸੰਤ ਮਹਾਰਾਜ।
ਮਨ ਤਨ ਧਨ ਤੇਰਾ ਪ੍ਰਭੂ, ਬੰਦਨਾ ਸਦਹੀ ਸਾਜ ॥੧੫੩॥
ਗੁਰਮੁਖ ਪ੍ਰਕਾਸ਼ ਬਰਨਿਆਂ, ਭੂਲ ਮਾਫ ਕਰ ਲੇਹਿ।
ਆਪਨਾ ਕਾਜ ਕਰਾਇਆ, ਆਪੇ ਉਦਮ ਦੇਹਿ ॥੧੫੪॥
ਮੈਂ ਅਜਾਨ ਮਤ ਹੀਨ ਕੋ, ਏਕ ਨ ਅੱਖਰ ਗਿਆਨ।
ਜਿਉਂ ਸੁਮਤਿ ਦੀਨੀ ਤੁਝੈ, ਤਿਉਂ ਮੈ ਕੀਨ ਬਖਾਨ ॥੧੫੫॥
ਮੇਰਾ ਨਾਂਉ ਨ ਜਾਤ ਕੋ, ਨਾ ਕੋ ਘਰ ਨ ਗਿਰਾਂਉ।
ਸਤਿ ਸੰਗਤਿ ਆਧਾਰ ਹੈ, ਏਕ ਵਾਹਿਗੁਰੂ ਨਾਂਉ ॥੧੫੬॥

## ਸ੍ਰੀ ਹਰਿ ਮਨ ਪਿਆਰੇ ੧੦੮ ਪੰਥ ਰਤਨ
## ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ

ਭਿੰਡਰ ਪਿੰਡ ਦੀ ਬਹੁਤ ਹੀ ਕਰਾਂ ਉਪਮਾ, ਜਿਥੇ ਜਨਮ ਮਹਾਤਮਾ ਪਾਇਆ ਸੀ।
ਮਾਤਾ ਪਿਤਾ ਵੀ ਸੰਤਾਂ ਦੇ ਧੰਨ ਹੈਂ ਜੀ, ਜਿਨ੍ਹਾਂ ਗੋਦ ਦੇ ਵਿਚ ਖਿਡਾਇਆ ਸੀ।
ਇੱਕੀ ਕੁਲਾਂ ਗੁਰ ਉਸ ਦੀਆਂ ਤਾਰਦੇ ਨੇ, ਜਿਸ ਕੁਲ ਮੇਂ ਸੰਤ ਜੀ ਆਇਆ ਸੀ।
ਇਸ ਬਚਨ ਨੂੰ ਝੂਠ ਨ ਜਾਨਣਾ ਜੀ, ਗੁਰੂ ਗ੍ਰੰਥ ਮੇਂ ਵਾਕ ਅਲਾਇਆ ਸੀ।
ਭਗਤ ਜਨਾਂ ਦੇ ਹਰਿ ਜੀ ਇਕੋ ਕੁਲ ਤਾਰੇ, ਸਤਿਗੁਰਾਂ ਨੇ ਮੁਖੋਂ ਫੁਰਮਾਇਆ ਸੀ।
ਅਜਪਾ ਜਾਪ ਨ ਸੰਤਾਂ ਨੂੰ ਵਿਸਰਿਆ ਸੀ, ਜੇਹੜਾ ਆਦਿ ਜੁਗਾਦਿ ਸਮਾਇਆ ਸੀ।
ਧਿਆਤਾ ਧਿਆਨ ਤੇ ਧੇਯ ਤੋਂ ਲੰਘ ਅਗੇ, ਤ੍ਰਿਕੁਟੀ ਨੂੰ ਚੁਕ ਵਿਖਾਇਆ ਸੀ।
ਜਿਥੇ ਜੀਵ ਤੇ ਈਸ਼ ਦੀ ਏਕਤਾ ਹੈ, ਉਥੇ ਬ੍ਰਿਤੀ ਦੇ ਤਾਈਂ ਟਿਕਾਇਆ ਸੀ।
ਉਚੀ ਰਮਜ ਇਹ ਦਾਸ ਨੇ ਲਿਖ ਦਿਤੀ, ਇਹਦਾ ਭੇਦ ਮਹਾਤਮਾ ਪਾਇਆ ਸੀ।
ਗੁਰ ਸਿਖੀ ਪ੍ਰਚਾਰ ਬੇਅੰਤ ਕੀਤਾ, ਲਖਾਂ ਪ੍ਰਾਣੀਆਂ ਅੰਮ੍ਰਿਤ ਛਕਾਇਆ ਸੀ।
ਜੇ ਮੈਂ ਸਾਰਿਆਂ ਗੁਣਾਂ ਨੂੰ ਕਹਿਣ ਲਗਾਂ, ਕੋਈ ਅੰਤ ਹਿਸਾਬ ਨ ਆਇਆ ਸੀ।

ਇਕ ਵਾਧਾ ਸੀ ਸੰਤਾਂ ਦੇ ਦਰਸ਼ਨਾਂ ਦਾ, ਸ਼ਾਤੀ ਮਨ ਨੂੰ ਘੋਲ ਘੁਮਾਇਆ ਸੀ।
ਏਸ ਰਮਜ ਨੂੰ ਓਹੋ ਹੀ ਜਾਣਦਾ ਹੈ, ਜਿੰਨੇ ਮਨ ਨੂੰ ਜਰਾ ਟਿਕਾਇਆ ਸੀ।
ਟਿਕ ਕੇ ਨਿਜ ਸਰੂਪ ਨੂੰ ਤੱਕਦਾ ਹੈ, ਮਲ ਮਾਇਆ ਨੂੰ ਜਿਨ੍ਹਾਂ ਨੇ ਲਾਹਿਆ ਸੀ।
ਇਸ ਤਰਾਂ ਹੁੰਦਾ ਜੀਵਨ ਮੁਕਤ ਭਾਈ, ਅਤੇ ਜਮਾਂ ਦੀ ਕਾਣ ਚੁਕਾਇਆ ਸੀ।
ਹਰੀ ਸਿੰਘ ਪ੍ਰਦੇਸੀ ਨੂੰ ਮੁਆਫ ਕਰਨਾ, ਕਵਿਤਾ ਕਰਨ ਦਾ ਵੱਲ ਨ ਆਇਆ ਸੀ।

ਸ੍ਰੀ ਹਰਿ ਮਨ ਪਿਆਰੇ ਸੰਤ ਇੰਦਰ ਸਿੰਘ ਜੀ

ਬਾਬਾ ਖਜਾਨ ਸਿੰਘ ਖਜਾਨੇ ਦੇ ਹੈਂ ਮਾਲਕ, ਗੁਰਾਂ ਆਪ ਸਚ ਖੰਡ ਤੋਂ ਘੱਲਿਆ ਸੀ।
ਘਰ ਉਨ੍ਹਾਂ ਦੇ ਆਪ ਨੇ ਜਨਮ ਲੀਤਾ, ਤਾਹੀਓਂ ਵਡਾ ਟਿਕਾਣਾ ਮੱਲਿਆ ਸੀ।
ਸੰਤਾਂ ਭਿੰਡਰਾਂ ਵਾਲਿਆਂ ਦੇ ਭਰਾ ਛੋਟੇ, ਤੁਹਾਨੂੰ ਆਪ ਲਿਖ ਰਬ ਨੇ ਘੱਲਿਆ ਸੀ।
ਰਜ ਰਜ ਕੇ ਆਪ ਨੇ ਸੁਖ ਮਾਣੇ, ਗਿਆਨ ਪਦਵੀ ਨੂੰ ਤੁਸਾਂ ਨੇ ਮੱਲਿਆ ਸੀ।
ਜੇਹੜੀ ਲਿਖਣ ਦੇ ਵਿਚ ਨ ਸਮਝ ਆਵੇ, ਉਸ ਅਵਸਥਾ ਵਿਚ ਮਨ ਠੱਲਿਆ ਸੀ।
ਇਹ ਅਨੁਭਵ ਦੁਆਰਾ ਦੀ ਹੈ ਝਾਤੀ, ਕੋਈ ਵਿਰਲਾ ਹੀ ਏਸਤੇ ਚੱਲਿਆ ਸੀ।
ਤੁਛ ਬੁਧੀ ਤੇ ਦਾਸ ਨੂੰ ਮਾਫ ਕਰਨਾ, ਮੈਂ ਤਾ ਮਾਯਾ ਦੇ ਖੇਲ ਵਿਚ ਭੁਲਿਆ ਸੀ ॥੧॥
ਸ੍ਰੀ ਹਰਿ ਮਨ ਪਿਆਰੇ ਸੰਤ ਅਜੈਬ ਸਿੰਘ ਜੀ, ਤੇਰੇ ਦਰਸ਼ਨਾਂ ਤੋਂ ਘੋਲ ਘੁਮਾਇਆ ਸੀ।
ਕਥਾ ਸੁਣ ਕੇ ਮਨ ਅਨੰਦ ਹੋਵੇ, ਕੀਰਤਨ ਦੇ ਲਿਖਣ ਦੇ ਵਿਚ ਨ ਆਇਆ ਸੀ।
ਆਪ ਪੂਰਨ ਸੰਤ ਮਹਾਤਮਾ ਹੋ, ਸ੍ਵਾਸ ਸ੍ਵਾਸ ਨੂੰ ਭਜਨ ਵਲ ਲਾਇਆ ਸੀ।
ਗੁਰਦੁਆਰਿਆਂ ਦੀ ਸੇਵਾ ਬੇਅੰਤ ਕਰਕੇ, ਕਲਗੀ ਵਾਲੜੇ ਤੋਂ ਮਾਨ ਪਾਇਆ ਸੀ ॥੨॥
ਸ੍ਰੀਹਰਿ ਮਨ ਪਿਆਰੇਸੰਤ ਗੁਰਬਚਨ ਸਿੰਘ ਜੀ,ਚੱਕਰ ਦੁਨੀਆਂ ਦੇ ਵਿਚ ਤੈਂਲਾਇਆ ਸੀ।
ਸੈ ਸਿੰਘ ਹੈਂ ਆਪ ਦੇ ਨਾਲ ਪੜ੍ਹਦੇ, ਕਥਾ ਕੀਰਤਨ ਦਾ ਅੰਤ ਨ ਆਇਆ ਸੀ।
ਤੁਰੀਆ ਪਦ ਵਿੱਚ ਆਪ ਅਨੰਦ ਰਹਿੰਦੇ, ਗੁਰਮਤਿ ਦੇ ਭੇਦ ਨੂੰ ਪਾਇਆ ਸੀ।
ਸਹਿਜ ਪਦਵੀ ਜਿਸਨੂੰ ਵੇਦ ਕਹਿੰਦੇ, ਹੰਗਰੇ ਉਪਾਸ਼ਨਾ ਆਪ ਕਮਾਇਆ ਸੀ ॥੩॥
ਸ੍ਰੀ ਹਰਿ ਮਨ ਪਿਆਰੇ ਸੰਤ ਨਰੈਣ ਸਿੰਘ ਜੀ, ਅਸਲੀ ਤੱਤ ਨੇ ਆਪ ਨੇ ਪਾਇਆ ਸੀ।
ਬੱਪਾ ਰਾਏ ਸੰਤਾਂ ਦੇ ਪਾਸ ਪੜ੍ਹਕੇ, ਅਜਪਾ ਜਾਪ ਦੇ ਅਨੰਦ ਨੂੰ ਪਾਇਆ ਸੀ।
ਸਾਰੀ ਰਾਤ ਬਨੇਰੇ ਤੇ ਬੈਠ ਰਹਿਣਾ, ਕਦੇ ਹਰੀ ਨ ਮਨੋਂ ਭੁਲਾਇਆ ਸੀ।
ਸੰਤਾਂ ਕਰੀ ਕ੍ਰਿਪਾ ਦੇਖ ਪ੍ਰੇਮ ਤੇਰਾ, ਜਨਮ ਮਰਨ ਦਾ ਰੋਗ ਮਿਟਾਇਆ ਸੀ ॥੪॥
ਸ੍ਰੀ ਹਰਿ ਮਨ ਪਿਆਰੇ ਸੰਤ ਹਜੂਰਾ ਸਿੰਘ ਜੀ, ਤੇਰੀ ਖੇਡ ਦੁਨੀਆਂ ਤੋਂ ਪਰੇ ਹੈ ਜੀ।
ਤੈਂ ਤਾਂ ਨਾਮ ਤੇ ਨਾਮੀ ਦਾ ਭੇਦ ਪਾਯਾ, ਮਾਇਆ ਤਿਆਗੀ ਵਿਰੱਕਤ ਆਪ ਖਰੇ ਹੈ ਜੀ।
ਸਦਾ ਮਸਤ ਰਹਿੰਦੇ ਬ੍ਰਿਤੀ ਸਮ ਹੋਈ, ਰੰਗ ਰੱਤੜੇ ਪ੍ਰੀਤਮ ਮੇਂ ਰਲੇ ਹੈ ਜੀ।
ਸੰਤਾਂ ਮੇਹਰ ਕੀਤੀ ਆਪ ਮੇਹਨਤ ਕੀਤੀ, ਸਵਾ ਲਖ ਜਪੁਜੀ ਪਾਠ ਪੜ੍ਹੇ ਹੈ ਜੀ ॥੫॥
ਹਰਿ ਮਨ ਪਿਆਰੇ ਜਥੇਦਾਰ ਗੁਰਦਿਆਲ ਸਿੰਘਾ,ਤੇਰੇ ਪੜ੍ਹਨ ਦਾ ਅੰਤ ਨਾ ਪਾਇਆ ਸੀ।
ਨਾਭੇ ਵਾਲੇ ਨਾਲ ਵਲੈਤ ਭੀ ਹੋ ਆਏ, ਤੇਰੇ ਪ੍ਰੇਮ ਦਾ ਅੰਤ ਨ ਆਇਆ ਸੀ।
ਧੰਨ ਧੰਨ ਹੋ ਆਪ ਧੰਨ ਮਾਤ ਪਿਤਾ, ਜਿਨ੍ਹਾਂ ਗੋਦ ਦੇ ਵਿਚ ਖਿਡਾਇਆ ਸੀ।
ਸਾਰੀ ਜ਼ਿੰਦਗੀ ਆਪ ਅਸੰਗ ਰਹਿਕੇ, ਬੇਅੰਤ ਸਿੰਘਾਂ ਤਾਈਂ ਪੜ੍ਹਾਇਆ ਸੀ ॥੬॥

—ਦਵੈਯਾ ਛੰਦ—

ਛੋਆਂ ਸੰਤਾਂ ਪਾਸ ਕਰਾਂ ਬੇਨਤੀ, ਆਪ ਦਾਸ ਦੀ ਆਸ ਪੁਜਾਓ।
ਪ੍ਰਦੇਸੀ ਹਰੀ ਸਿੰਘ ਦਾ ਚਾਲਾ,ਸੁਣ ਕੇ ਅਰਦਾਸਾ ਆਪ ਕਰਾਓ।
ਵਾਰ ਵਾਰ ਏਹ ਬਿਨਤੀ ਗੁਰ ਜੀ, ਅਪਨੀ ਚਰਨੀ ਲਾਓ।
ਪਿਛਲੀਆਂ ਭੁਲਾਂ ਮੁਆਫ ਕਰੋ ਜੀ, ਆਪਣੇ ਵਿਚ ਮਿਲਾਓ ॥੧॥
ਕਲਗੀ ਧਰ ਤੂ ਕਰਤਾ ਹਰਤਾ, ਸਾਰੀ ਦੁਨੀਆਂ ਤਾਰੀ।
ਜੇਹੜਾ ਤੇਰੀ ਚਰਨੀ ਲਗਾ, ਉਸਦੀ ਪੈਜ ਸਵਾਰੀ।
ਹਰੀ ਸਿੰਘ ਪ੍ਰਦੇਸੀ ਤੇ ਭੀ, ਕਰਨੀ ਕਿਰਪਾ ਭਾਰੀ ॥੨॥
ਜਨਮ ਮਰਨ ਦੀ ਕਟ ਦਿਓ ਫਾਹੀ, ਕਲਗੀਧਰ ਗੁਰ ਭਾਰੀ।
ਬ੍ਰਹਮ ਗਿਆਨੀ ਸੰਤ ਭਿੰਡਰਾਂ ਵਾਲੇ, ਉਨਕੇ ਪਾਸ ਪੁਚਾਓ।
ਏਸ ਰਮਜ਼ ਨੂੰ ਸੋਈ ਜਾਣੇ, ਜਿਨੂੰ ਆਪ ਜਣਾਓ।
ਸਾਰੇ ਸੰਤੋ ਮੰਨੋ ਬੇਨਤੀ, ਮਸਕੀਨ ਦੀ ਆਸ ਪੁਜਾਓ।
ਹਰੀ ਸਿੰਘ ਪ੍ਰਦੇਸੀ, ਦਾ, ਇਉਂ ਬੇੜਾ ਬੰਨੇ ਲਾਓ ॥੩॥

—ਪ੍ਰੇਮ ਦਾ ਸਰੂਪ ਤੇ ਸਿਖੀ—

ਬਾਬਾ ਦੀਪ ਸਿੰਘ ਨੇ ਖੰਡਾ ਹਥ ਫੜ ਕੇ, ਜੰਗ ਕਰਕੇ ਤੁਰਕ ਭਜਾ ਦਿਤੇ।
ਬਾਬਾ ਨੌਧ ਸਿੰਘ ਨੇ ਜੰਗ ਬਿਅੰਤ ਕੀਤਾ, ਮਨੀ ਸਿੰਘ ਨੇ ਬੰਦ ਕਟਾ ਦਿਤੇ।
ਮਤੀ ਦਾਸ ਨੇ ਆਪਾ ਵਾਰਿਆ ਸੀ, ਅੰਗ ਕਰ ਦੋ ਫਾੜ ਵਿਖਾ ਦਿਤੇ।
ਇਹ ਪ੍ਰੇਮ ਦਾ ਸਰੂਪ ਹੈ ਖਾਲਜਾ ਜੀ, ਸਿੰਘਾਂ ਸੂਰਿਆਂ ਦੇ ਗੁਣ ਗਾ ਦਿਤੇ।
ਕਾਫ਼ੀ—ਦੇਖੀ ਸਿੰਘਾ ਮਾਣ ਨ ਕਰਲੀਂ, ਔਖੀ ਸਿਖੀ ਨਿਭਾਈ ਦੀ।
ਸਿਰ ਦੇਕੇ ਜੇ ਮਿਲਜੇ ਪਿਆਰਾ, ਤਾਂ ਇਹ ਝਾਤੀ ਪਾਈ ਦੀ।
ਪ੍ਰੇਮ ਰੰਗ ਵਿਚ ਰਤੇ ਰਹਿਣਾ, ਸੁਰਤੀ ਇਵੇਂ ਟਿਕਾਈ ਦੀ।
ਹਰੀ ਸਿੰਘਾ ਤੂੰ ਕੀਹਦੇ ਚੇਤੇ, ਔਖੀ ਸਿਖੀ ਨਿਭਾਈ ਦੀ।
('ਸੇਵਕ ਸੰਤ ਹਰੀ ਸਿੰਘ ਹਰਿ ਮਨ ਪਿਆਰਾ' ਪਿੰਡ ਰੋਡੇ)

ਚੌਪਈ—ਗੁਰ ਨਾਨਕ ਦਸਮੇਸ਼ ਮਨਾਈ। ਸੰਪ੍ਰਦਾ ਕੇ ਨਾਮ ਸੁਨਾਈ।
ਪ੍ਰਿਥਮ ਸ੍ਰੀ ਗੁਰ ਦਸਮ ਪਿਆਰੇ। ਅਠਤਾਲੀ ਸਿੰਘ ਪੜ੍ਹੇ ਸੁਚਾਰੇ ॥੧੫੭॥
ਸ੍ਰੀ ਦਮਦਮੇਂ ਗੁਰਾਂ ਪੜ੍ਹਾਇਆ। ਸ੍ਰੀ ਗੁਰੂ ਗ੍ਰੰਥ ਜੀ ਨਾਲ ਲਿਖਾਇਆ।
ਸ੍ਰੀ ਹਜ਼ੂਰ ਨੇ ਹੁਕਮ ਸੁ ਕੀਨਾ। ਸ੍ਰੀ ਹਰਿ ਮੰਦਰ ਗ੍ਰੰਥ ਚੀਨਾ ॥੧੫੮॥
[1]ਮਨੀ ਸਿੰਘ ਜੀ ਅਗੇ ਪੜ੍ਹਾਯੋ। ਗੁਰ ਸੰਪ੍ਰਦਾ ਅਰਥ ਚਲਾਯੋ।
[2]ਦੀਵਾਨ ਸਿੰਘ ਤੇ ਸਿੰਘ ਸੰ[3]ਆਦਿ।[4]ਗੁਰਦਿਆਲ ਸਿੰਘ ਰਾਖੀ ਮ੍ਰਯਾਦਿ ॥੧੫੯॥
ਭਾਈ[5]ਖਜਾਨ ਸਿੰਘ ਜੀਉ ਥੀਉ।[6]ਗੁਰਬਖਸ਼ ਸਿੰਘ ਜੀ ਭਲਾ ਪੜ੍ਹੀਏ।
[7]ਅਮਰ ਸਿੰਘ ਤੋਂ [8]ਸੂਰਤ ਹਰੀ।[9]ਕੌਲ ਸਿੰਘ ਜੀ ਅੰਮ੍ਰਿਤਸਰੀ ॥੧੬੦॥
[10]ਅੰਮ੍ਰਿਤ ਸਿੰਘ [11]ਰਾਮ ਸਿੰਘ ਪੂਰਾ।[12]ਚੰਦਾ ਸਿੰਘ ਗਿਆਨੀ ਰੂਰਾ।
[13]ਸੂਰਣ ਸਿੰਘ ਤੇ ਸਿੰਘ[14]ਗੁਰਦਾਸ।[15]ਸੰਤ ਸਿੰਘ ਜੀ ਗਜਾਨੀ ਰਾਸ ॥੧੬੧॥

ਸ੍ਰੀ [੬]ਪ੍ਰਦੁਮਨ ਸਿੰਘ ਜੀ ਭਾਈ । ਬ੍ਰਹਮ ਵਿਦਿਆ ਮੇਂ ਲਿਵ ਲਾਈ ।
ਭਾਈ [੭]ਜਸਵੰਤ ਸਿੰਘ ਜੀ ਨਾਮੂ । ਤਾਂਤੇ ਪੜੇ ਸਿੰਘ [੮]ਹਰਿ ਨਾਮੂ ॥੧੬੨॥
ਸੰਤ[੯]ਬਿਸ਼ਨ ਸਿੰਘ ਮੁਰਾਲੇ ਵਾਸੀ । ਬ੍ਰਹਮ ਵਿਦਿਆ ਤੇ ਭਏ ਅਬਿਨਾਸੀ ।
ਤਿਨ੍ਹ ਕੀ ਸੇਵਾ ਨਿਸ ਦਿਨ ਕੀਤੀ । ਗੁਰ ਪ੍ਰਸਾਦੀ ਵਿਦਿਆ ਲੀਤੀ ॥੧੬੩॥
ਆਪਾ ਮੇਟਿ ਲਿਵ ਨਾਮ ਪ੍ਰੇਮਾ । ਸੰਤ [੧੦]ਸੁੰਦਰ ਸਿੰਘ ਦਾਤੇ ਖੇਮਾ ।
ਗੁਰ ਦਸਮੇਸ਼ ਸੰਪ੍ਰਦਾ ਮਾਹੀ । ਗੁਰ ਚਾਲੀ ਗੁਰ ਸਿੱਖ ਚਲਾਹੀ ॥੧੬੪॥

## ਪੁਸਤਕ ਲਿਖਣ ਦਾ ਸਮਾਂ ਤੇ ਅਸਥਾਨ

ਦੋਹਿਰਾ–ਗੁਰਬਚਨ ਸਿੰਘ ਕੋ ਸਿਖਿਆ, ਬ੍ਰਹਮ ਵਿਦਿਆ ਕੀ ਦੀਨ ।
ਨਾਮ ਦਾਨ ਇਸ਼ਨਾਨ ਦੇ, ਮਨ ਗੋਲਾ ਕਰ ਲੀਨ ॥੧੬੫॥
ਅਖੰਡ ਰੂਪ ਮੇਂ ਜੋੜਿਆ, ਸੰਤਾਂ ਕੀ ਏਹੁ ਦਾਤ ।
ਮੈਂ ਕਛੁ ਕੀਆ ਨ ਕਰ ਸਕੋਂ, ਆਪੇ ਗੁਰ ਬਖਿਆਤ ॥੧੬੬॥
ਸੰਮਤ ਉੱਨੀ ਸੌ ਭਜੋ, ਨੱਬੇ ਉਪਰ ਜਾਨ ।
ਹਾੜ ਸੰਕ੍ਰਾਂਤ ਬੁਧਵਾਰ ਦਿਨ, ਆਰੰਭ ਕੀਆ ਪਹਿਚਾਨ ॥੧੬੭॥
ਸ੍ਰੀ ਹਜ਼ੂਰ ਸਾਹਿਬ ਵਿਖੇ, ਤਖਤ ਸਚ ਖੰਡ ਜਾਂਹਿ ।
ਗੁਰ ਦਸਮੇਸ਼ ਧਿਆਇ ਕੇ, ਗੋਦਾਵਰੀ ਤੀਰ ਲਿਖਾਹਿ ॥੧੬੮॥
ਜ਼ਿਲੇ ਅੰਬਾਲੇ ਕੇ ਵਿਖੇ, ਆਯੋ ਗੁਰ ਅਸਥਾਨ ।
ਸ੍ਰੀ ਪੰਜੋਖਰਾ ਨਗਰ ਬਡ, ਗੁਰਦੁਆਰਾ ਸੁਖ ਖਾਨ ॥੧੬੯॥
ਸ੍ਰੀ ਹਰਿ ਕ੍ਰਿਸ਼ਨ ਗੁਰ ਆਇ ਕੇ, ਕੀਓ ਨਿਸ਼ਾਨ ਲਗਾਨ ।
ਸੰਗਤਿ ਕੋ ਦੀਦਾਰ ਦੇ, ਰੋਗ ਕਟੇ ਭਗਵਾਨ ॥੧੭੦॥
ਲਾਲ ਪੰਡਤ ਨੇ ਆਣ ਕੇ, ਸ੍ਰੀ ਸਤਿਗੁਰ ਕੇ ਤੀਰ ।
ਗੀਤਾ ਅਰਥ ਪੂਛੇ ਜਹਾਂ, ਬੋਲੇ ਗੁਣੀ ਗਹੀਰ ॥੧੭੧॥
ਸੰਸਾ ਰਹੇਗਾ ਮਨ ਤੁਝੇ, ਜੇ ਕਰ ਹਮ ਕਰ ਦੇਹਿ ।
ਆਨਹੁ ਨਰ ਤੁਮ ਖੋਜ ਕੇ, ਦੇਹਿ ਕਰਾਇ ਜਿਵ ਕੇਹਿ ॥੧੭੨॥
ਪੰਡਿਤ ਖੋਜਿਓ ਨਰ ਇਸੇ, ਬੋਲਾ ਗੁੰਗਾ ਜੋਇ ।
ਝੀਵਰ ਛਜੂ ਨਾਮ ਤਿਸੁ, ਬੋਲਣ ਸ਼ਕਤਿ ਨ ਕੋਇ ॥੧੭੩॥
ਸ੍ਰੀ ਗੁਰ ਪਰਮ ਦਿਆਲ ਹੋਇ, ਮਿਹਰ ਨਦਰ ਜਬ ਕੀਨ ।
ਬੋਲਣ ਸ਼ਕਤਿ ਹੋਈ ਤੁਰਤ, ਸੁਨਤ ਪ੍ਰਸ਼ਨ ਜੋ ਚੀਨ ॥੧੭੪॥
ਰਿਦੇ ਗਿਆਨ ਗੁਰ ਦੇਇ ਕੇ, ਕੀਨੋ ਤੁਰਤ ਨਿਹਾਲ ।
ਪੰਡਿਤ ਕੋ ਬੋਲਿਓ ਤਬੈ, ਕਸ ਸ਼ਾਸਤ੍ਰ ਕਹਿ ਹਾਲ ॥੧੭੫॥
ਅਰਥ ਕਰੇ ਗੀਤਾ ਜਬੈ, ਪੰਡਿਤ ਭਯੋ ਹਰਾਨ ।
ਗੁੰਗੇ ਕਿਵ ਗੀਤਾ ਕਹੀ, ਗੂਢ ਅਰਥ ਬਖਿਆਨ ॥੧੭੬॥

ਸੋਰਠਾ–ਪੰਡਿਤ ਭਯੋ ਅਧੀਨ, ਜੰਞੂ ਗੁਰ ਚਰਨੀ ਧਰਿਓ।
ਸਿੱਖ ਬਨਾਵਹੁ ਚੀਨ, ਸਰਣਾਗਤਿ ਆਯੋ ਪ੍ਰਭੂ ॥੧੭੭॥
ਚੌਪਈ–ਸਤਿਗੁਰ ਚਰਨਾਂਮ੍ਰਿਤ ਤਬ ਦੀਆ। ਲਾਲ ਪੰਡਿਤ ਕੋ ਸਿਖ ਸੋ ਕੀਆ।
ਖੋਇ ਹੰਕਾਰ ਗਰੀਬੀ ਦੀਨੀ। ਸਤਿਨਾਮੁ ਮੇਂ ਬਿਰਤੀ ਭੀਨੀ ॥੧੭੮॥
ਮੁਕਤਿ ਭਯੋ ਗੁਰ ਕੇ ਉਪਕਾਰਾ। ਛੱਜੂ ਸਰਬੰਸ ਸਹਿਤ ਉਧਾਰਾ।
ਰੋਗੀ ਲੋਕ ਪਏ ਸਰਣਾਈ। ਤਿਨ੍ਹਾਂ ਰੋਗ ਕਾਟੇ ਗੁਰ ਆਈ ॥੧੭੯॥
ਗੁਰਸਰ ਨਾਮੁ ਸ੍ਰੋਵਰ ਲਾਯੋ। ਪੂਜੇ ਕਾਮਨਾ ਜੋ ਕੋਇ ਨ੍ਹਾਯੋ।
ਗੁਰਦੁਆਰਾ ਸੁੰਦਰ ਤਹਿ ਸਾਜੈ। ਸੰਗਤਿ ਲੰਗਰ ਚਲਾਇ ਮਹਾਰਾਜੈ ॥੧੮੦॥
ਸਤਿਗੁਰ ਅਠਵੇਂ ਦਿਲੀ ਆਏ। ਜਹਿ ਤੇ ਸੰਗਤਿ ਕੋ ਅਟਕਾਏ।
ਪੰਜ ਸਿੱਖ ਇਕ ਮਾਤ ਸੰਗਾਰੀ। ਬਾਕੀ ਸੰਗਤਿ ਰੋਕੀ ਸਾਰੀ ॥੧੮੧॥
ਸ੍ਰੀ ਮੁਖ ਤੇ ਮਹਿਮਾ ਫੁਰਮਾਈ। ਸਾਡੇ ਦਰਸ਼ਨ ਇਹ ਥਾਂ ਪਾਈ।
ਭੇਟ ਹਮਾਰੀ ਇਸ ਅਸਥਾਨਾ। ਚਲਾਵੋ ਲੰਗਰ ਪਹੁੰਚੇ ਆਨਾ ॥੧੮੨॥
ਰੇਤਾ ਇਕ ਠਾਂ ਗੁਰ ਜੀ ਕੀਨਾ। ਤਖਤ ਸੰਗਤਿ ਹਿਤ ਇਉਂ ਬਚ ਚੀਨਾ।
ਸਦਾ ਸੰਗਤਾਂ ਇਸ ਥਾਂ ਰਹਈ। ਕੀਰਤਨ ਕਥਾ ਲੰਗਰ ਸਭ ਲਹਈ ॥੧੮੩॥
ਦੋਹਿਰਾ–ਸੋ ਗੁਰਦੁਆਰਾ ਜਾਨੀਏ, ਗੁਰ ਅਠਵੇਂ ਜਹਿ ਆਇ।
ਬਗੀਚਾ ਸੁੰਦਰ ਸੋਹਈ, ਮਿਹਰ ਸਿੰਘ ਕੇ ਭਾਇ ॥੧੮੪॥
ਸੇਵਾ ਨਗਰ ਬਹੁ ਕਰੈ, ਗੁਰਬਾਨੀ ਸੁਨੈ ਕਾਨ।
ਪ੍ਰੇਮ ਸੰਗ ਮੋਹਿ ਰਾਖਿਆ, ਸੰਗਤਿ ਬਚ ਮੈਂ ਮਾਨ ॥੧੮੫॥
ਗੁਰਮੁਖ ਪ੍ਰਕਾਸ਼ ਗ੍ਰੰਥ ਜੀ, ਭਯੋ ਸੰਪੂਰਨ ਆਇ।
ਗੁਰ ਹਰਿ ਕ੍ਰਿਸ਼ਨ ਨਿਜ ਭਗਤਿ ਦੇ, ਕਰੈ ਨਿਹਾਲ ਸਦਾਇ ॥੧੮੬॥
ਉਨੀ ਸੌ ਸੰਮਤ ਭਏ, ਬਾਨਵੇਂ ਊਪਰ ਹੋਇ।
ਸੰਕ੍ਰਾਂਤ ਹਾੜ ਸ਼ਨੀ ਵਾਰ ਕੋ, ਪੰਦਰਾਂ ਜੂਨ ਕੋ ਜੋਇ ॥੧੮੭॥
ਜੇਠ ਸੁਦੀ ਚੌਦਸ ਵਿਖੇ, ਅੰਮ੍ਰਿਤ ਵੇਲਾ ਜਾਨ।
ਸੰਮਤ ਗੁਰ ਨਾਨਕ ਸਦਾ, ਚਾਰ ਸੌ ਛਿਆਹਠ ਮਾਨ ॥੧੮੮॥
ਉਨੀਂ ਸੌਂ ਪੈਂਤੀ ਵਿਖੇ, ਮੋਨੀ ਸੰਨ ਬਖਾਨ।
ਗ੍ਰੰਥ ਗੁਰੂ ਗੋਬਿੰਦ ਸਿੰਘ, ਭੇਟ ਕਰਹੁ ਪ੍ਰਵਾਨ ॥੧੮੯॥
ਗੁਰੂ ਬਚਨ ਪਾਲਿਓ ਨਹੀਂ, ਸਿੰਘ ਮਨ ਕੋ ਨਹੀਂ ਮਾਰ।
ਨਾਮ ਧਰਿਓ ਮੇਰਾ ਪ੍ਰਭੂ, ਪਤਿਤ ਉਧਾਰਨ ਹਾਰ ॥੧੯੦॥
ਸੰਤ ਬ੍ਰਹਮ ਵਿਦਿਆ ਦਈ, ਆਪੇ ਕਰੁਣਾ ਠਾਨ।
ਪਰਉਪਕਾਰੀ ਬੰਦਨਾਂ, ਸਦਾ ਜਾਉ ਕੁਰਬਾਨ ॥੧੯੧॥

–ਮੰਗਲਾ ਚਰਨ, ਸਵੈਯਾ–

ਆਦਿ ਅਜੋਨ ਅਰੂਪ ਅਨਾਹਦ, ਚੇਤਨ ਸੱਤ ਸਰੂਪ ਬਦਾਏ।
ਸਰਗੁਣ ਨਿਰਗੁਣ ਪਾਰ ਬ੍ਰਹਮ ਸੋ, ਨੇਤ ਹੀ ਨੇਤਹ ਬੇਦ ਬਤਾਏ।

ਆਪ ਅਤੀਤ ਅਗਾਧ ਅਨੰਤ ਹੋਂ, ਆਤਮ ਰੂਪ ਅਨੂਪ ਲਖਾਏ।
ਹੈ ਕਰਤਾ ਹਰਤਾ ਜਗ ਕੇ ਗੁਰ, ਬੰਦਨ ਕੈ ਧਰ ਸੀਸ ਨਿਵਾਏ ॥੧੯੨॥

—ਕਬਿੱਤ—

ਕਲਿ ਅੰਧਕਾਰ ਮਾਹਿ ਗਿਆਨ ਪ੍ਰਕਾਸ਼ ਨਹਿ, ਪਾਪੀ ਸਭ ਭਏ ਆਹਿ ਧਰਮੀ ਨ ਕੋਈ ਹੈ।
ਕੋਈ ਹੂੰ ਉਪਾਇ ਨਾਹੀਂ ਵਾੜ ਖੇਤੀ ਤਾਂਈ ਖਾਹੀ, ਧਰਤੀ ਦੁਖਤ ਪ੍ਰਾਹੀ ਸੁਣੇ ਅਰਜੋਈ ਹੈ।
ਜੋਈ ਹੈ ਦਿਆਲ ਲਾਲ ਭਏ ਕ੍ਰਿਪਾਲ ਜਾਲ, ਧੀਰਜ ਦੇਈ ਬਿਸਾਲ ਸਤਿਗੁਰ ਹੋਈ ਹੈ।
ਹੋਈ ਹੈ ਅਨੰਦ ਧਰ ਆਏ ਗੁਰੂ ਰੂਪ ਹਰਿ, ਗੁਰੂ ਨਾਨਕ ਅਕਾਲ ਮੇਰੀ ਨਮੋ ਕਰ ਦੋਈ ਹੈ ।੧੯੩।

ਗੁਰ ਨਾਨਕ ਸ਼ਰੂਪ ਸ੍ਰੀ ਅੰਗਦ ਅਨੂਪ ਭਏ, ਅਜਰ ਜਰਨ ਭੂਪ ਰਿਦੇ ਗੁਰ ਗਿਆਨ ਹੈ।
ਗੁਰਮੁਖੀ ਚਲਾਈ ਗੁਰਾਂ ਸਿਖਿਆ ਸਿਖਾਈ ਭਲੀ, ਛੱਡੀ ਨ ਸ਼ਰਾਬ ਨਾਲ ਮਿਰਗੀ ਮਰਾਨ ਹੈ।
ਬਾਬਰ ਦੀ ਬਾਦਸ਼ਾਹੀ ਹਿਮਾਯੂ ਨੂੰ ਦਿਵਾਈ ਫੇਰ,ਖੀਰ ਖਾਣੇ ਸਿੱਖ ਬੇੜੀ ਕਟੀ ਸੁਖ ਦਾਨ ਹੈ।
ਅੰਗ ਸੰਗ ਸਦਾ ਗੁਰੂ ਅੰਗਦ ਅਕਾਲ ਰੂਪ, ਬੰਦਨਾਂ ਜੀ ਮੇਰੀ ਲਾਇ ਚਰਨੀ ਧਿਆਨ ਹੈ ॥੧੯੪॥

ਗੁਰ ਅੰਗਦ ਸਰੂਪ ਸ੍ਰੀ ਅਮਰ ਜੀ ਦੇਵ ਭਏ, ਮ੍ਰਿਤੂ ਪਲਾਈ ਰਹੀ ਨਹੀ ਗੁਰੂ ਨਗਰੀ।
ਬਡੇ ਰੋਗੀਆਂ ਦੇ ਤਾਂਈ ਤਾਰ ਦਿਤਾ ਪਲਕ ਮੇਂ, ਹਰੀਪੁਰ ਮਰੇ ਜੀਵੇ ਜੋ ਰਮਾਲ ਸਗਰੀ।
ਸ਼ਾਹ ਹੁਸੈਨ ਪਾਸ ਭੇਜ ਟੁੱਟੀ ਟੰਗ ਵਾਲਾ ਸਿੱਖ, ਪਲਕ ਦੇ ਵਿਚ ਕੀਤੀ ਹਰੀ ਗੁਰ ਟਗਰੀ।
ਅਮਰ ਦਿਆਲ ਗੁਰੂ ਬੰਦਨਾਂ ਹੈ ਬਾਰ ਬਾਰ, ਹੋਰ ਆਸ ਛੋਡ ਗੁਰ ਪਿਆ ਤੇਰੀ ਪਗਰੀ ॥੧੯੫॥

ਅਮਰ ਗੁਰਦੇਵ ਸ੍ਰੀ ਰਾਮ ਦਾਸ ਰੂਪ ਭਏ, ਸੁਧਾ ਸਰ ਜੀ ਕੀ ਗੁਰਾ ਕਾਰ ਵਢਵਾਈ ਹੈ।
ਸ੍ਰੀ ਚੰਦ ਗੁਰਾਂ ਦੀ ਪ੍ਰੀਖਿਆ ਕਰਨ ਆਯਾ, ਦਾਹੜੇ ਸਾਥ ਪੈਰ ਸਾਫ ਕੀਤੇ ਵਡਿਆਈ ਹੈ।
ਪ੍ਰੇਮ ਪ੍ਰਵਾਹ ਸਦਾ ਵਗਦਾ ਗੁਰਦੇਵ ਜੀ ਕੇ, ਜਾਮਾ ਭਿਜ ਜਾਂਦਾ ਐਸੀ ਰਿਦੇ ਉਮਗਾਈ ਹੈ।
ਸਿਖ ਅਨ ਗਨ ਤਾਰੇ ਬੰਦਨਾਂ ਕੈ ਸਦਾ ਵਾਰੇ, ਗਿਆਨ ਧਿਆਨ ਪ੍ਰੇਮ ਹੀ ਕੀ ਸਲਤਾ ਵਗਾਈ ਹੈ।

ਰਾਮਦਾਸ ਗੁਰੂ ਰੂਪ ਅਰਜਨ ਦਿਆਲ ਦੇਵ, ਸ੍ਰੀ ਗੁਰੂ ਗ੍ਰੰਥ ਜੀ ਕੀ ਰਚਨਾ ਰਚਾਈਐ।
ਸ੍ਰੀ ਅੰਮ੍ਰਿਤਸਰ ਤਾਲ ਬਣਵਾਇ ਪੱਕਾ, ਬੀਚ ਹਰਿ ਮੰਦਰ ਕੇ ਜੋਤਿ ਬਿਦਤਾਈਐ।
ਤਾਰਨ ਤਰਨ ਦੁਖੀ ਜੀਵ ਜੰਤ ਤਾਰਨੇ ਕੋ, ਸ਼ਾਂਤਿ ਸੇ ਸ਼ਹੀਦੀ ਬੋਲ ਸੰਗਤਾਂ ਨਿਭਾਈਐ।
ਸੇਵਕ ਬਿਅੰਤ ਤਾਰੇ ਨਮੋ ਨਮੋ ਮਨ ਬਾਨੀ, ਧੰਨ ਗੁਰੂ ਅਰਜਨ ਜੀ ਬਲਿ ਬਲਿ ਜਾਈਐ ॥੧੯੭॥

ਸ੍ਰੀ ਅਰਜਨ ਅਨੂਪ ਹਰਿ ਗੋਬਿੰਦ ਕੋ ਰੂਪ ਧਰ, ਮੀਰੀ ਪੀਰੀ ਦੋਇ ਸੰਗ ਤਲਵਾਰ ਹੈ।
ਜੋਧੇ ਸੂਰਬੀਰ ਨਾਲ ਸ਼ਸਤ੍ਰ ਸਜਾਏ ਕਰ, ਚਲਦੇ ਸ਼ਿਕਾਰ ਸਦਾ ਸ਼ੇਰਨ ਕੋ ਮਾਰ ਹੈ।
ਸਿੱਖਨ ਕੋ ਗਿਆਨ ਦੇਤ ਪ੍ਰੇਮ ਰੰਗ ਭਿੰਨੇ ਗੁਰ, ਤੋੜਾ ਗਜ ਗਾਹਿ ਸੀਸ ਕਲਗੀ ਅਪਾਰ ਹੈ।
ਧਨਖ ਗਡੀਵ ਮਾਤ ਹੋਵਤਾ ਕਮਾਣ ਪਿਖ, ਵਾਰ ਬੰਦਨਾ ਕੈ ਜਿੰਦਗੀ ਨਿਸਾਰ ਹੈ ॥੧੯੮॥

ਹਰ ਗੋਬਿੰਦ ਸਰੂਪ ਹਰਿ ਰਾਇ ਜੀ ਅਨੂਪ ਭਏ, ਰੰਕਨ ਕੋ ਦਿਤੀ ਬਾਦਸ਼ਾਹਤਾ ਜਹਾਨ ਕੀ।
ਬਾਣੀ ਕੋ ਅਦਬ ਗੁਰਾ ਕਰਨ ਦੀ ਸੀਖ ਦੇਈ, ਬਾਈ ਸੌ ਸਵਾਰ ਸਦਾ ਚੜ੍ਹਦਾ ਰਵਾਨ ਕੀ।
ਦਇਆਵਾਨ ਅਤੀ ਗੁਰ ਜਾਮੇ ਕੋ ਸੰਕੋਚ ਰਖੇ, ਕਲੀ ਟੁਟ ਗਈ ਦੇਖ ਹੋਏ ਪਰੇਸ਼ਨਾਨ ਕੀ।
ਵਾਰ ਵਾਰ ਬੰਦਨਾਂ ਹੈ ਅਨਗਨ ਤਾਰੇ ਸਿੱਖ, ਆਪ ਜੀ ਦੀ ਉਪਮਾ ਦਾ ਕਰਾਂ ਮੈਂ ਵਖਿਆਨ ਕੀ।

ਹਰਿ ਰਾਏ ਗੁਰੂ ਰੂਪ ਭਏ ਸ੍ਰੀ ਹਰਿ ਕ੍ਰਿਸ਼ਨ ਜੀ, ਬਾਲਕ ਸੀ ਬੈਸ ਬਾਣੀ ਪੜ੍ਹਦੇ ਪ੍ਰੇਮ ਸੇ।
ਸੂਈ ਢਲ ਗਈ ਪਾਵੇ ਪ੍ਰੇਮ ਸੋ ਮਹਾਨ ਭਯੋ, ਗੂੰਗੇ ਬੋਲੇ ਪਾਸੋਂ ਕੀਤੇ ਪੰਡਤ ਮੁਲੇਮ ਸੇ।
ਦਿਲੀ ਵਿਚ ਜਾਇ ਗੁਰਾਂ ਆਪ ਕੋ ਅਲੋਪ ਕਰ, ਭਾਲਿਆ ਔਰੰਗੇ ਨਾਹਿ ਮਿਲੇ ਕਹੂੰ ਖੇਮ ਸੇ।
ਕੀਤਾ ਉਪਦੇਸ਼ ਬ੍ਰਹਮ ਗਿਆਨ ਬਹੁ ਸੰਗਤਾਂ ਨੂੰ ਪੁਨਾ ਪੁਨਾ ਬੰਦਨਾਂ ਕੋ ਕਰਾਂ ਨਿਤਨੇਮ ਸ਼ੇ।੨੦੦।

ਹਰਿ ਕ੍ਰਿਸ਼ਨ ਸਰੂਪ ਗੁਰੂ ਤੇਗ ਕੇ ਬਹਾਦਰ ਜੀ, ਨਾਮ ਵਿਚ ਭਿੰਨੇ ਚਿਤ ਸ਼ਰਨ ਜੋ ਆਏ ਹੈਂ।
ਬਾਣੀ ਗੁਰੂ ਜੀ ਦੀ ਪੜ੍ਹ ਹੋਂਵਦਾ ਬਿਰਾਗ ਸੁਤੇ,ਤੀਰਥਾਂ ਤੇ ਤਾਰਨ ਦੀ ਨੀਤੀ ਸੁਖ ਦਾਏ ਹੈਂ।
ਸ੍ਰੀ ਅਨੰਦ ਪੁਰ ਤਾਂਈਂ ਬੰਧਿਆ ਗੁਰਦੇਵ ਆਪ ਰਾਜੇ ਬਿਸ਼ਨ ਸਿੰਘ ਜੈਸੇ ਚਰਨ ਧਿਆਏ ਹੈਂ।
ਸੀਸ ਦਿਤਾ ਦਿਲੀ ਜਾਇ ਧਰਮ ਸਹੈਤਾ ਹਿੰਦ, ਤਾਂਹਿ ਗੁਰੂ ਬੰਦਤ ਮੈਂ ਸੀਸ ਕੋ ਝੁਕਾਏ ਹੈਂ ੨੦੧।

ਤੇਗ ਜੀ ਬਹਾਦਰ ਕੋ ਰੂਪ ਦਸਮੇਸ਼ ਗੁਰੂ, ਬੀਰ ਰਸ ਧਨੀ ਆਪ ਸ਼ਾਂਤਿ ਕੇ ਨਿਧਾਨ ਹੈਂ।
ਪੰਜ ਪਿਆਰੇ ਥਾਪ ਪੰਥ ਖਾਲਸਾ ਸਜਾਇ ਗੁਰਾਂ, ਅੰਮ੍ਰਿਤ ਦਾਨ ਦੀਆ, ਭਏ ਮਿਹਰਵਾਨ ਹੈਂ।
ਚਾਰੇ ਸਾਹਿਬਜ਼ਾਦੇ ਵਾਰ ਧਰਮ ਦੀ ਆਨ ਰਖੀ,ਬਰਤਨਿ ਬਿਰਾਗੁ ਰਿਦੇ ਭਗਤੀ ਗਿਆਨ ਹੈਂ।
ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪਰਮ ਜੋਤਿ, ਚਰਨਾਂ ਤੇ ਸੀਸ ਰੱਖ ਬੰਦੋਂ ਕੁਰਬਾਨ ਹੈਂ ॥੨੦੨॥

ਸ੍ਰੀ ਗੁਰੂ ਗੋਬਿੰਦ ਸਿੰਘ ਜਾਗਤੀ ਅਕਾਲ ਜੋਤਿ, ਸ੍ਰੀ ਗੁਰੂ ਗ੍ਰੰਥ ਰੂਪ ਭਏ [੧]ਸੁਖਦਾਈ ਹੈ।
[੨]ਨਾਮੁ[੩]ਪ੍ਰੀਤ[੪]ਹਉਮੈ ਤੋੜਿ [੫]ਭਾਣਾ ਮੰਨ[੬]ਮਨ ਜੋੜ, ਜਗਤ [੭]ਅਕਾਲ ਰੂਪ [੮]ਗਿਆਨ ਪ੍ਰਗਟਾਈ ਹੈ।
ਸਦਾ ਬ੍ਰਹਮ [੧੦]ਗਿਆਨ [੧੧]ਧਿਆਨ [੧੨]ਦਾਨ [੧੩]ਇਸ਼ਨਾਨ ਨਾਮੁ,
ਸਿਖਜਾ ਸਿਖਾਵੈ ਜੋਊ ਦਰਸ਼ਨ ਪਾਈ ਹੈ।
ਏਕੰਕਾਰ ਸ਼ਬਦੁ ਰੂਪ ਵਾਹਿਗੁਰੂ ਜਾਪ ਦੀਨ,ਅੰਮ੍ਰਿਤ ਸਰੂਪ ਤਾਂਈ ਬੰਦੋਂ ਸਿਰ ਨਾਈ ਹੈ ॥੧੦੩॥

ਵਾਹਿਗੁਰੂ ਕਾ ਖਾਲਸਾ ਸੰਗਤਿ ਬਨਾਈ ਗੁਰਾਂ, ਮਨ ਮਤਿ ਤਿਆਗ ਗੁਰਮਤਿ ਲਿਵ ਲਾਈ ਹੈ।
ਸ਼ਸਤ੍ਰ ਸਜਾਏ ਤਨ ਹਖਿਆ ਦੀਨ ਨ ਕਰੇ, ਰਿਦੇ ਗੁਰੂ ਨਾਮੁ ਧਰੈ ਸਦਾ ਸੁਖ ਦਾਈ ਹੈ।
ਆਪਾ ਨ ਜਨਾਵੈ ਏਕੋ ਸਤਿਗੁਰੂ ਭਾਵੈ ਜਿਨ, ਦੁਸ਼ਟਨਿ ਖਪਾਵੈ ਮਨ ਰਾਖੇ ਨਿਰਮਾਈ ਹੈ।
ਆਠੋਂ ਪਹਰ ਬਿਸਰੇ ਨ ਵਾਹਿਗੁਰੂ ਪ੍ਰੇਮ ਸਦਾ, ਐਸ਼ੇ ਗੁਰੂ ਖਾਲਸੇ ਕੋ ਬੰਦਨਾ ਮੈਂ ਗਾਈ ਹੈ ।੨੦੪।

ਸਵੈਯਾ–ਏਕ ਅਕਾਲ ਸਦਾ ਸੁਖ ਦਾਇਕ, ਬਿਆਪਕ ਆਪ ਸਦਾ ਦੁਖ ਘਾਇਆ।
ਗੁਰਮੁਖ ਪ੍ਰਕਾਸ਼ ਗ੍ਰੰਥ ਸੰਪੂਰਨ, ਕਰੀ ਕਿਰਪਾ ਜਬ ਮੋਹਿ ਸਹਾਇਆ।
ਸਤਿ ਸੰਗਤਿ ਆਪ ਭਯੋ ਗੁਰੁ ਨਾਨਕ, ਤਾਰਨ ਹੇਤ ਨਰੂ ਸਮੁਦਾਇਆ।
ਗੁਰਬਚਨ ਸਿੰਘ ਕਰੈ ਸਦ ਬੰਦਨ, ਸੀਸ ਨਿਵਾਇ ਜੋ ਸਰਬ ਸਮਾਇਆ॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਸੰਤ ਗਿਆਨੀ ਸੁੰਦਰ ਸਿੰਘ ਜੀ ਸਾਹਿਬ
ਸਚਖੰਡ ਸਮਾਵਨ, ਸੰਗਤਿ ਭਾਉ, ਜਥੇ ਦੀ ਸੇਵਾ, ਸਤਿਗੁਰੂ ਮੰਗਲ, ਗ੍ਰੰਥ ਸੰਪੂਰਨੰ
ਪ੍ਰਸੰਗ ਬਰਨਨੰ ਨਾਮ ਪਚਾਸਵਾਂ ਧਿਆਇ ਸਮਾਪਤੰ ॥੫੦॥

—o—

ੴ ਸਤਿਗੁਰ ਪ੍ਰਸਾਦਿ ॥

# ਗੁਰਬਚਨ ਸਿੰਘ 'ਖਾਲਸਾ' ਸਿਖੀ ਪ੍ਰਾਪਤ, ਗੁਰਮਤਿ ਅੰਮ੍ਰਿਤ ਛਕਣ, ਕਥਾ ਕੀਰਤਨ ਸੇਵਾ ਪ੍ਰਸੰਗ, ਸੰਗਤ ਕੀ ਆਗਿਆ ਸੇ

ਦੋਹਿਰਾ–ਆਦ ਅਕਾਲ ਮਨਾਇ ਕੈ, ਨਾਨਕ ਗੁਰ ਜੀ ਧਿਆਇ ।
ਗੁਰ ਗੋਬਿੰਦ ਸਿੰਘ ਗ੍ਰੰਥ ਗੁਰ ਖਾਲਸਾ ਬੰਦਨ ਗਾਇ ॥੧॥
ਚੌਪਈ–ਇਕ ਦਿਨ ਸੰਗਤਿ ਮਿਲੀ ਮਹਾਨਾ । ਮੋਹਿ ਆਗਿਆ ਕੀਤੀ ਸੁਖ ਖਾਨਾ ।
ਗੁਰ ਸਰਣੀ ਜਿਵ ਸਿਖੀ ਪਾਈ । ਆਪਨਾ ਜੀਵਨ ਦੇਹੁ ਲਿਖਾਈ ॥੨॥
ਸਤ ਸੰਗਤਿ ਆਗਿਆ ਮੈਂ ਪਾਈ । ਮੋਹਿ ਅਨਾਥ ਕਵਣ ਵਡਿਆਈ ।
ਨੀਚਹ ਊਚ ਕਰਤ ਸਤ ਸੰਗਾ । ਚਾੜ੍ਹ ਹਿਰਦੇ ਮੇ ਨਾਮ ਕੋ ਰੰਗਾ ॥੩॥
ਜਾਂ ਕੋ ਕੋਇ ਨ ਜਾਨਤ ਭਾਈ । ਸਾਧ ਸੰਗਤਿ ਊਚੋ ਪਦ ਪਾਈ ।
ਸਰਬ ਕਾਰਜ ਤੇ ਜੋਊ ਹੀਨਾ । ਸੰਤ ਪ੍ਰਸਾਦਿ ਜਗਤ ਪ੍ਰਗਟੀਨਾ ॥੪॥
ਅਸ ਵਿਚਾਰ ਸਿਰ ਆਗਜਾ ਪਾਲੀ । ਸਤ ਸੰਗਤਿ ਕੀ ਹੋਈ*ਰਵਾਲੀ ।
ਦੋਇ ਕਰ ਜੋੜ ਫਤਹ ਸਿਰ ਨਾਈ । ਵਾਹਿਗੁਰੂ ਹਿਰਦੈ ਵਸਿ ਆਈ ॥੫॥
ਅਕਾਲ ਪੁਰਖ ਕੋ ਵਡ ਪ੍ਰਤਾਪੇ । ਮਾਨਸ ਜਨਮ ਦੀਆ ਦੁਖ ਖਾਪੇ ।
ਗੁਰਮਤ ਸਿਖੀ ਗੁਰ ਸਰਣਾਈ । ਸਾਧ ਸੰਗਤਿ ਗੁਰਮੁਖ ਲਿਵਲਾਈ ॥੬॥
ਸ੍ਰੀ ਅਕਾਲ ਕੀ ਕ੍ਰਿਪਾ ਪਾਈ । ਕਥਾ ਸੁਣਾਵੋਂ ਆਪਨ ਗਾਈ ।
ਮਾਲਵਾ ਦੇਸ ਸਰਬ ਸੁਖ ਖਾਨੀ । ਸਤਲੁਜ ਵਹਿਤ ਨਹਿਰ ਨਿਕਟਾਨੀ ॥੭॥
ਲੁਧਿਆਣੇ ਜੋ ਜ਼ਿਲੇ ਮੰਝਾਰੀ । ਤਸੀਲ ਜਗਰਾਉਂ ਤ੍ਰੈ ਮੀਲ ਉਚਾਰੀ ।
ਪਿੰਡ ਅਖਾੜਾ ਗੁਰੂ ਵਸਾਇਆ । ਗੁਰ ਗੋਬਿੰਦ ਸਿੰਘ ਫੇਰਾ ਪਾਇਆ ॥੮॥
ਸਤਾਰਾਂ ਸੋ ਇਕਾਹਠ ਮਾਹੀ । ਸਰਬੰਸ ਵਾਰ ਗੁਰ ਆਏ ਯਾਹੀ ।
ਰਾਏ ਕਲਾ ਰਾਏ ਕੋਟ ਰਹਾਈ । ਸਾਹਿਬਜ਼ਾਦਿਆਂ ਖਬਰ ਮੰਗਾਈ ॥੯॥
ਤਹਿ ਤੇ ਗੁਰੂ ਅਖਾੜੇ ਆਏ । ਬਿਰਧ ਮਾਈ 'ਸੇਵੀ' ਹਿਤ ਲਾਏ ।
ਮਿਠਾ ਦੂਧ ਗੁਰ ਭੇਟ ਚੜ੍ਹਾਇਆ । ਛਕ ਸਤਿਗੁਰ ਸਿਖਾਂ ਸੰਗਾਰਿਆ॥੧੦॥
ਪਿਆਰੇ ਸਿੰਘ ਪ੍ਰਭ ਨਾਲੈ ਸੋਹੈ । ਮਾਨ ਸਿੰਘ ਧਰਮ ਸਿੰਘ ਭਲੋ ਹੈ ।
ਦਇਆ ਸਿੰਘ ਜੀ ਬ੍ਰਹਮ ਗਿਆਨੀ । ਕਾਇੰਵ ਹੇਠ ਉਤਰੇ ਸੁਖ ਦਾਨੀ ॥੧੧॥
ਸਤਿਗੁਰ ਦੋਇ ਦਿਵਸ ਬਿਸਰਾਮੇ । ਸੇਵਾ ਲੋਗਨ ਕਰੀ ਤਮਾਮੇ ।
ਚੇਤ ਚੌਦੇਂ ਤੇ ਮਸਿਆ ਮੇਲਾ । ਯਾਦਗਾਰ ਗੁਰ ਲਗਤ ਸੁਹੇਲਾ ॥੧੨॥
ਨ੍ਹਾਇ ਸਰੋਵਰ ਢਾਬ ਪੁਰਾਤਨ । ਸੂਕੇ ਹਰੇ ਬਾਲ ਦੂਖ ਪਾਖਨ ।
ਬਰਿਆਰ ਗੋਤ ਜ਼ਿਮੀਂਦਾਰ ਘਰਾਣਾ । ਮਾਈ 'ਸੇਵੀ' ਨੇ ਸੁਤ ਆਣਾ ॥੧੩॥

---
*ਧੂੜੀ ।

'ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥'



ਸੱਚਖੰਡ ਵਾਸੀ ਸੰਤ ਗਿ: ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

ਸਤਿਗੁਰ ਚਰਨੀ ਦੀਆ ਪਾਈ। ਭਏ ਕ੍ਰਿਪਾਲ ਸਤਿਗੁਰ ਸੁਖ ਦਾਈ।
ਅੰਮ੍ਰਿਤ ਤਾਂਕੋ ਗੁਰੂ ਛਕਾਇਆ। ਮੁਹਬਤ ਸਿੰਘ ਨਾਮ ਰਖਵਾਇਆ ॥੧੪॥
ਮਾਈ ਸੇਵੀ ਤੇ ਗੁਰ ਪ੍ਰਸੰਨੇ। ਵਰ ਦੀਆ ਸਿਖੀ ਕੁਲ ਮੰਨੇ।
ਇਸ ਕੀ ਬੰਸ ਸਰਬ ਸਿਖ ਹੁਵੈ ਹੈ। ਅਕਾਲ ਪ੍ਰੇਮ ਨਿਸਦਿਨ ਵਰਤੈ ਹੈ ॥੧੫॥
ਸਭ ਸਿੰਘਨ ਕੋ ਨਗਰ ਬਸੈ ਹੈ। ਮਾਈ ਭਾਈ ਪ੍ਰੇਮ ਗੁਣ ਗੈ ਹੈ।
ਰਾਗੀ ਕੀਰਤਨੀਏ ਬਹੁ ਹੋਵਹਿ। ਸਿਮਰਣ ਕਰੈ ਗੁਰਦੁਆਰੇ ਜੋਵਹਿ ॥੧੬॥
ਕਥਾ ਕੀਰਤਨ ਚਲੈ ਪਰਵਾਹਾ। ਹੋਵਹਿ ਪ੍ਰੇਮੀ ਸਿੰਘ ਉਮਾਹਾ।
ਸੂਰਬੀਰ ਧੀਰਜ ਮਤਿਵੰਤੇ। ਸਿਮਰੈ ਵਾਹਿਗੁਰੂ ਭਗਵੰਤੇ ॥੧੭॥

ਦੋਹਿਰਾ–ਸਤਾਰਾਂ ਸੌ ਤਿਰਵੰਜਵੇਂ, ਕਲਗੀਧਰ ਦਸਮੇਸ਼।
ਸਤਿਲੁਜ ਤੀਰ ਬਿਭੌਰ ਹੈ, ਚੌਪਈ ਰਚੀ ਸੁਦੇਸ਼ ॥੧੮॥

ਚੌਪਈ–ਊਨੇ ਬੇਦੀ ਬੰਸ ਰਹਾਈ। ਕਲਾਧਾਰੀ ਬੇਦੀ ਵਡਿਆਈ।
ਸਤਵੰਜਵੇਂ ਸਤਿਗੁਰ ਦਰਸ਼ਨ ਪਾਯਾ। ਗੁਰ ਦਸਮੇਸ਼ ਕੋ ਅਧਿਕ ਰੀਝਾਯਾ ॥੧੯॥
ਸਤਿਗੁਰ ਹੋ ਪ੍ਰਸੰਨ ਮੁਖ ਬੋਲੇ। ਕਲਾਧਾਰੀ ਵਰ ਮਾਂਗ ਅਮੋਲੇ।
ਹਾਥ ਜੋਰ ਬੋਲਜੋ ਕਲਾ ਧਾਰੀ। ਪੋਤ੍ਰਾ ਬਖਸ਼ੋ ਬੰਸ ਬ੍ਰਿਧਾਰੀ ॥੨੦॥
ਸਤਿਗੁਰ ਹੋ ਪ੍ਰਸੰਨ ਸੁਣਾਯਾ। ਬੇਦੀਆ ਅਜੌਂ ਨ ਅੰਮ੍ਰਿਤ ਪਾਯਾ।
ਅੰਮ੍ਰਿਤ ਪੀਵੇ ਬੰਸ ਚਲੈ ਹੈ। ਸੁੱਕੀ ਜੜ੍ਹ ਇਉਂ ਹਰੀ ਫਲੈ ਹੈ ॥੨੧॥
ਕਲਾਧਾਰੀ ਇਉਂ ਬਿਨਤੀ ਗਾਈ। ਪੋਤ੍ਰਾ ਅੰਮ੍ਰਿਤੀਆ ਸਿਖ ਸਜਾਈ।
ਸੁਣ ਗੁਰ ਵਰ ਦੀਨਾ ਤਤਕਾਲਾ। ਪੋਤ੍ਰਾ ਜਨਮੇ ਸਿਖ ਬਿਸਾਲਾ ॥੨੨॥
ਸਾਹਿਬ ਸਿੰਘ ਤਿਸ ਨਾਮ ਰਖੀਜੈ। ਖਾਲਸਾ ਪੰਥ ਮੇਂ ਆਦਰ ਥੀਜੈ।
ਕਾਠ ਕੀਆਂ ਤੋਪਾਂ ਲੇਹਿ ਚਲਾਈ। ਪੱਥਰ ਮਿੱਟੀ ਗੋਲੇ ਪਾਈ ॥੨੩॥
ਦੁਸ਼ਟ ਖਪਾਵੈ ਸਿੰਘ ਬਸਾਵੈ। ਲੰਗਰ ਚਲਾਵੈ ਆਦਰ ਪਾਵੈ।
ਸਾਹਿਬ ਸਿੰਘ ਨੇ ਜਨਮ ਸੋ ਧਾਰਾ। ਅੰਮ੍ਰਿਤ ਛਕ ਹੋਇਓ ਸਿੰਘ ਭਾਰਾ ॥੨੪॥
ਸੋ ਬਾਬਾ ਜੀ ਅਖਾੜੇ ਆਏ। ਦੁਸ਼ਟ ਖਪਾਏ ਸਿੰਘ ਬਸਾਏ।
ਕਾਠ ਕੀਆਂ ਤੋਪਾਂ ਪੱਥਰ ਗੋਲੇ। ਚਲਾਏ ਬਹੁਤੇ ਦੁਸ਼ਟ ਝੰਝੋਲੇ ॥੨੫॥

ਦੋਹਿਰਾ–ਯਾਦਗਾਰ ਇਨ ਕੀ ਬਣੀ, ਪਿੰਡ ਅਖਾੜੇ ਮਾਹਿ।
ਬਸਤ ਸਿੰਘ ਬਹੁ ਨਗਰ ਮੇਂ, ਗੁਰ ਅੰਮ੍ਰਿਤ ਕੋ ਚਾਹਿ ॥੨੬॥
ਕਲਗੀ ਧਰ ਦਸਮੇਸ਼ ਕੇ, ਖੰਡੇ ਅੰਮ੍ਰਿਤ ਪਾਨ।
ਰਹਿਤ ਗੁਰੂ ਕੀ ਰਾਖਤੇ, ਗੁਰੂ ਗ੍ਰੰਥ ਗੁਰ ਜਾਨ ॥੨੭॥
ਗੁਰ ਦਸਮੇਸ਼ ਕੀ ਕ੍ਰਿਪਾ ਤੇ, ਸਭਹੀ ਅੰਮ੍ਰਿਤ ਧਾਰ।
ਦਸ ਗੁਰ ਜੋਤ ਗ੍ਰੰਥ ਗੁਰ, ਮਾਨੈ ਸ਼ਰਧਾ ਭਾਰ ॥੨੮॥
ਕਲਗੀ ਧਰ ਗੁਰਦੇਵ ਕੇ, ਚਰਨ ਕਵਲ ਕੀ ਧੂਰ।
ਪਰਸੀ ਧਰਤ ਨਿਹਾਲ ਭੀ, ਸਤਿਗੁਰ ਹਾਜਰ ਹਜ਼ੂਰ ॥੨੯॥

ਸਤਿਗੁਰ ਚਰਨਾਂ ਧੂਰ ਮੈਂ, ਮਾਂਗੋਂ ਆਠੋਂ ਜਾਮ ।
ਨਾਨਕ ਗੁਰੂ ਗੋਬਿੰਦ ਸਿੰਘ, ਮਨ ਪਾਵੈ ਬਿਸ੍ਰਾਮ ॥੩੦॥
ਸਤਿਗੁਰ ਵਰ ਪੂਰੇ ਭਏ, ਜਨਮੇ ਗੁਣੀ ਮਹਾਨ ।
ਕੀਰਤਨ ਨਿਸਦਿਨ ਹੋਤ ਭਾ, ਪ੍ਰੇਮੀ ਭਗਤ ਗਿਆਨ ॥੩੧॥

ਚੌਪਈ—ਚਰਣ ਪਾਇ ਗੁਰ ਦਸਮ ਪਿਆਰੇ । ਲੰਮੇ ਪਿੰਡ ਕੀ ਤਰਫ ਸਿਧਾਰੇ ।
ਸਤਿਗੁਰ ਤੇ ਜਿਨ ਅੰਮ੍ਰਿਤ ਪੀਆ । ਮੁਹੱਬਤ ਸਿੰਘ ਬੰਸ ਸਿੱਖ ਥੀਆ ॥੩੨॥
ਆਕਲ ਸਿੰਘ ਤਾਂ ਕੇ ਸੁਤ ਜਾਯੋ । ਰਾਜ ਖਾਲਸੇ ਬੀਚ ਰਹਾਯੋ ।
ਨਥੂਆ ਸਿੰਘ ਤਾਂ ਕੋ ਸੁਤ ਜਾਨੋ । ਗੁਰ ਘਰ ਸੇਵਾ ਕੀਨ ਮਹਾਨੋ ॥੩੩॥

ਤਾਂ ਕੋ ਸੁਤ ਗਰੀਬੀ ਜਿਨ ਧਾਰੀ । ਮਾਨਾ ਸਿੰਘ ਜੀ ਨਿਰਹੰਕਾਰੀ ।
ਰਾਜ ਕੌਰ ਤਿਹ ਪਤਨੀ ਨਾਮਾ । ਪੰਜ ਗ੍ਰੰਥੀ ਕੰਠ ਅਭਿਰਾਮਾ ॥੩੪॥
ਨਿਤ ਇਸ਼ਨਾਨ ਪਾਠ ਕਰਵੰਤੀ । ਸਿਮਰਣ ਵਾਹਿਗੁਰੂ ਪੂਜੰਤੀ ।
ਤਾਂ ਕੇ ਸੁਤ ਵਡ ਕਾਹਨ ਸਿੰਘ । ਰਾਗੀ ਗੁਣੀ ਪ੍ਰੇਮੀ ਬ੍ਰਿੰਦ ॥੩੫॥

ਕੀਰਤਨ ਰਾਤ ਦਿਨੇ ਗੁਰਬਾਨੀ । ਸੂਰਜ ਪ੍ਰਕਾਸ਼ ਕੀ ਕਥਾ ਮਨ ਭਾਨੀ ।
ਇਕ ਬੀਬੀ ਸਾਹਿਬ ਕੁਰ ਨਾਮਾ । ਛੋਟੀ ਭੈਣ ਹੁਤੀ ਅਭਿਰਾਮਾ ॥੩੬॥
ਕਿਸ਼ਨ ਪੁਰੇ ਮੇਂ ਸੋਇ ਵਿਆਹੀ । ਸੁੰਦਰੁ ਧਿਆਨ ਸਿੰਘ ਪਤਿ ਆਹੀ ।
ਗੁਰਬਾਨੀ ਨਿਸਿ ਦਿਨ ਹੀ ਗਾਵੈ । ਸਤਿ ਸੰਗਤ ਕੀ ਟਹਿਲ ਕਮਾਵੈ ॥੩੭॥

ਮਾਨਾ ਸਿੰਘ ਗੁਰ ਭਗਤ ਕਮਾਈ । ਰਾਜ ਕੌਰ ਭੀ ਹਰਿ ਲਿਵ ਲਾਈ ।
ਛੋਟੇ ਸੁਤ ਸੁਭ ਗੁਣ ਭਰਪੂਰਾ । ਉਨੀਂ ਸੈ ਅਠਾਈ ਪੋਹ ਪੂਰਾ ॥੩੮॥
ਜਨਮਯੋ ਰੂੜ ਸਿੰਘ ਵਡ ਭਾਗੀ । ਗੁਰ ਭਗਤੀ ਮੇਂ ਪ੍ਰੀਤ ਸੁ ਜਾਗੀ ।
ਘਰ ਕੀ ਕ੍ਰਿਤ ਖੇਤੀ ਬਹੁ ਕਰਹੀ । ਬਾਣੀ ਕੰਠੋਂ ਨਿਸ ਦਿਨ ਪਰਹੀ ॥੩੯॥

ਰਾਜ ਗੜ੍ਹ ਨਾਭੇ ਮੇਂ ਨਗਰਾ । ਤਹਾਂ ਬਿਆਹਿਓ ਪ੍ਰੇਮ ਉਜਗਰਾ ।
ਅਨੰਦ ਕੌਰ ਪਤਨੀ ਕਾ ਨਾਮੂ । ਗੁਰਬਾਨੀ ਸੀਖੀ ਅਭਿਰਾਮੂ ॥੪੦॥
ਉਨੀਂ ਸੈ ਛਿਆਲੀਏ ਮਾਹੀ । ਜਨਮਯੋ ਸੁਤ ਜੇਠ ਮੁਦ ਪਾਹੀ ।
ਨਾਮ ਹਜਾਰਾ ਸਿੰਘ ਸੁਜਾਨਾ । ਅੰਗ੍ਰੇਜੀ ਉਰਦੂ ਪੜੇ ਮਹਾਨਾ ॥੪੧॥
ਤਖਤ ਅਕਾਲ ਗ੍ਰੰਥੀ ਹੋਯਾ । ਪ੍ਰੇਮੀ ਨੇਮੀ ਗੁਰਮੁਖ ਜੋਯਾ ।
ਗੁਰੂ ਹਜੂਰੀ ਨਿਸ ਦਿਨ ਰਹਿਹੀ । ਮੀਠੇ ਵਾਕ ਸਭ ਸੋਂ ਕਹਿ ਹੀ ॥੪੨॥

ਪਿਤਾ ਰੂੜ ਸਿੰਘ ਜੀ ਬੁਧ ਵਾਨਾ । ਨੌਕਰੀ ਕਰੀ ਭਾਵਨੀ ਭਾਨਾ ।
ਬ੍ਰਹਮਾ ਭਾਮੂ ਛਾਵਨੀ ਜਾਏ । ਗ੍ਰੰਥੀ ਭਏ ਰਹੇ ਚਿਰ ਥਾਏ ॥੪੩॥
ਆਦਿ ਦਸਮ ਗੁਰਬਾਨੀ ਉਚਰੈ । ਕੰਠੋਂ ਪਾਠ ਰਾਤ ਦਿਨ ਕਰੈ ।
ਸੁਖਮਨੀ ਅਕਾਲ ਉਸਤਤ ਨਿਤਨੇਮਾ । ਪੜਹਿ ਚੀਤ ਦੇ ਦਾਤੀ ਛੇਮਾ ॥੪੪॥
ਮੂਲ ਮੰਤ੍ਰ ਗੁਰ ਮੰਤ੍ਰ ਸਿਮਰੈ । ਪ੍ਰੇਮ ਰੰਗ ਨਿਸਦਿਨ ਹੀ ਉਛਰੈ ।
ਅੰਮ੍ਰਿਤ ਛਕ ਸਭ ਰਹਿਤ ਰਖਾਈ । ਲੋਕ ਪ੍ਰੇਮ ਕਰਹਿ ਸਚ ਗਾਈ ॥੪੫॥

ਅਨੰਦ ਕੌਰ ਭੀ ਅੰਮ੍ਰਿਤ ਪੀਆ। ਰਹਿਤ ਰਾਖ ਗੁਰ ਮੰਤ੍ਰ ਲੀਆ।
ਪਚੀ ਪਾਠ ਸ੍ਰੀ ਜਪੁਜੀ ਕਰਤੀ। ਤੇਰਾਂ ਸਾਲ ਨੇਮ ਵਿਚ ਵਰਤੀ ॥੪੬॥
ਪਤਿਬ੍ਰਤਿ ਧਰਮ ਪਾਲਿਓ ਦ੍ਰਿੜ੍ਹ ਜਾਹੂ। ਵਡ ਸੁਸ਼ੀਲ ਲੋਕੀ ਜਸ ਗਾਹੂ।
ਰੂੜ ਸਿੰਘ ਬਹੁ ਸਾਲ ਬਿਤਾਈ। ਬ੍ਰਹਮਾ ਤੇ ਆਯੋ ਘਰ ਥਾਂਈ ॥੪੭॥

ਘਰ ਮੇਂ ਸੁਖ ਸੋਂ ਦੰਪਤ ਵਸਾਏ। ਪਤਿ ਕੀ ਸੇਵ ਕਰਤ ਮਨ ਲਾਏ।
ਉੱਨੀ ਸੌ ਉਨਾਹਠ ਮਾਹੀ। ਫੱਗਣ ਸੰਗ੍ਰਾਂਦ ਬੁਧ ਦਿਨ ਆਹੀ ॥੪੮॥
ਪਾਂਚ ਘੜੀ ਕੇ ਅੰਮ੍ਰਿਤ ਵੇਲੇ। ਜਨਮਯੋ ਬਾਲਕ ਭਾਉ ਸੁਹੇਲੇ।
ਕਰਾਇ ਸ਼ਨਾਨ ਬਾਲ ਕੋ ਤਬਹੀ। ਸਾਹਿਬ ਕੌਰ ਲੈ ਆਈ ਝਬਹੀ ॥੪੯॥

ਗੁਰਦੁਆਰੇ ਗੁਰੂ ਗ੍ਰੰਥ ਅਗਾਰੀ। ਕੀਯੋ ਭੇਟ ਗੁਰ ਚਰਣ ਮਝਾਰੀ।
ਕਾਹਨ ਸਿੰਘ ਅੰਮ੍ਰਿਤ ਸੰਸਕਾਰਾ ਬਾਲਕ ਮੁਖ ਪਾਯੋ ਹਿਤ ਧਾਰਾ ॥੫੦॥
ਕਰ ਪ੍ਰਸਾਦਿ ਅਰਦਾਸ ਉਚਾਰੀ। ਸ੍ਰੀ ਮੁਖਵਾਕ ਲੀਯੋ ਸੁਖ ਧਾਰੀ।
ਬਖਸ਼ਯੋ ਸਤਿਗੁਰ ਇਹ ਮੁਖਵਾਕਾ। ਮੇਲ ਲੀਯੋ ਨਿਜ ਚਰਨ ਅਥਾਕਾ ॥੫੧॥

ਸੋਰਠਿ ਮਹਲਾ ੫ ॥

ਗੁਰੁ ਪੂਰਾ ਭੇਟਿਓ ਵਡਭਾਗੀ, ਮਨਹਿ ਭਇਆ ਪਰਗਾਸਾ ॥
ਕੋਇ ਨ ਪਹੁਚਨਹਾਰਾ ਦੂਜਾ, ਅਪੁਨੇ ਸਾਹਿਬ ਕਾ ਭਰਵਾਸਾ ॥੧॥
ਅਪੁਨੇ ਸਤਿਗੁਰ ਕੈ ਬਲਿਹਾਰੈ ॥ ਆਗੈ ਸੁਖੁ ਪਾਛੈ ਸੁਖ ਸਹਜਾ ਘਰਿ
ਆਨੰਦੁ ਹਮਾਰੈ ॥ਰਹਾਉ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥
ਨਿਰਭਉ ਭਏ ਗੁਰ ਚਰਣੀ ਲਾਗੇ, ਇਕ ਰਾਮ ਨਾਮ ਆਧਾਰਾ ॥੨॥
ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥
ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥
ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥

ਦੋਹਿਰਾ—'ਗੁਰਬਚਨ ਸਿੰਘ' ਸ਼ੁਭ ਨਾਮ ਰੱਖ, ਹੋਏ ਸਰਬ ਆਨੰਦ।
ਕੀਰਤਨ ਮਿਲ ਗੁਣ ਗਾਵਹੀ, ਕਰਯੋ ਪਾਠ ਸੁਖ ਕੰਦ ॥੫੨॥

ਚੌਪਈ—ਮਾਤ ਪਿਤਾ ਆਨੰਦਤ ਭਏ। ਸੰਗਤਿ ਪ੍ਰਸਾਦਿ ਦਾਨ ਨਿਤ ਕਏ।
ਕਰ ਪ੍ਰਤਿਪਾਲ ਪ੍ਰੇਮ ਸੇ ਪਿਖਿਆ। ਦੇਵਤ ਅਨਿਕ ਭਾਂਤ ਕੀ ਸਿਖਿਆ ॥੫੩॥
ਪਾਂਚ ਬਰਸ ਕੋ ਬਾਲਕ ਭਯੋ। ਗੁਰਮੁਖੀ ਵਿਦਿਆ ਮਹਿ ਹਿਤ ਦਯੋ।
ਕਰ ਅਰਦਾਸ ਗੁਰੂ ਗ੍ਰੰਥ ਅਗਾਰੀ। ਪ੍ਰਸਾਦਿ ਬਾਂਟ ਵਿਦਿਆ ਹਿਤ ਧਾਰੀ ॥੫੪॥
ਕਾਹਨ ਸਿੰਘ ਗੁਣਵਾਨ ਵਿਰਾਗੀ। ਹਰਿ ਕੀਰਤ ਕਰਹੀ ਵਡਭਾਗੀ।
ਗੁਰਮੁਖੀ ਅੱਖਰ ਤਿਨ ਲਿਖ ਦੀਏ। ਵਿਦਿਆਰਥੀ ਬਾਲਕ ਕੋ ਕੀਏ ॥੫੫॥
ਪੰਜ ਗ੍ਰੰਥੀ ਪੜ੍ਹਾਏ ਜਾਂ ਦੀਨੀ। ਕੰਠ ਕਰਾਏ ਪੜ੍ਹਤ ਮਤ ਭੀਨੀ।
ਬਾਈ ਵਾਰਾਂ ਭਗਤਾਂ ਬਾਨੀ। ਦਸਮ ਗ੍ਰੰਥੀ ਪੜ੍ਹੀ ਮਹਾਨੀ ॥੫੬॥

ਗੁਰੂ ਗ੍ਰੰਥ ਜੀ ਪਾਠ ਕਰਾਯੋ । ਸੱਤ ਸਾਲ ਕੀ ਉਮਰ ਜਨਾਯੋ ।
ਤਾਏ ਕਾਹਨ ਸਿੰਘ ਉਪਕਾਰਾ । ਪੜ੍ਹਾਈ ਗੁਰਬਾਣੀ ਹਿਤ ਧਾਰਾ ।।੫੭।।
ਭਾਸ਼ਾ ਕੇ ਬਹੁ ਗ੍ਰੰਥ ਪੜ੍ਹਾਏ । ਪ੍ਰਬੋਧ ਨਾਟਕ ਵੈਰਾਗ ਸਤਕਾਏ ।
ਵਿਚਾਰ ਸਾਗਰ ਵੈਦਾਂਤ ਗ੍ਰੰਥਾ । ਪੜ੍ਹਾਏ ਕੰਠ ਕਰਾਏ ਸੰਥਾ ।।੫੮।।
ਸ੍ਰੀ ਨਾਨਕ ਪ੍ਰਕਾਸ਼ ਪੜ੍ਹਾਯੋ । ਗੁਰ ਪ੍ਰਤਾਪ ਸੂਰਜ ਗ੍ਰੰਥ ਲਾਯੋ ।
ਮਾਤਾ ਪ੍ਰਭ ਕੇ ਲੋਕ ਸਿਧਾਰੀ । ਪਿਤਾ ਰਹਯੋ ਬ੍ਰਹਮੇ ਮਹਿ ਭਾਰੀ ।।੫੯।।
ਦਾਦੀ ਦੇਹਾਂਤ ਭਈ ਸੁਖ ਕਾਰੀ । ਭੂਆ ਜੀ ਤਦ ਮਮ ਪ੍ਰਤਿਪਾਰੀ ।
ਕਿਸ਼ਨ ਪੁਰੇ ਮੋ ਕੋ ਲੈ ਆਈ । ਉਰਦੂ ਪੜਨੇ ਲਾਯੋ ਜਾਈ ।।੬੦।।
ਸੋਲ੍ਹਾਂ ਸਾਲ ਕੀ ਉਮਰ ਸੁਹਾਈ । ਡੇਰਾ ਉਦਾਸੀ ਸਾਧੂ ਗਾਈ ।
ਲਾਲ ਦਾਸ ਜੀ ਮਹੰਤ ਸਦਾਈ । ਭਾਸ਼ਾ ਸੰਸਕ੍ਰਿਤ ਪੜ੍ਹਾਈ ।।੬੧।।
ਰਾਮਾਇਣ ਤਿਨ ਸੰਤ ਪੜ੍ਹਾਯੋ । ਮਹਾਂ ਭਾਰਤ ਤੇ ਹਿਕਮਤ ਲਾਯੋ ।
ਹੋਏ ਪ੍ਰਸੰਨ ਵਿਦਿਆ ਤਿਨ ਦੀਨੀ । ਸੇਵਾ ਕਰੀ ਪ੍ਰੇਮ ਮੈਂ ਭੀਨੀ ।।੬੨।।

ਦੋਹਿਰਾ–ਭੂਆ ਸੇਵਾ ਬਹੁ ਕਰੀ, ਲਾਇਕ ਬਨਾਵਣ ਹੇਤ ।
ਪਿਆਰ ਕਰੰਤੀ ਰਾਤ ਦਿਨ, ਜਾਨ ਅਨਾਥ ਅਚੇਤ ।।੬੩।।

ਚੌਪਈ–ਪਿੰਡ ਅਖਾੜਾ ਜਨਮ ਸਥਾਨੰ । ਤਹਿ ਆ ਰਹਯੋ ਜਾਨੋ ਬੁਧਵਾਨੰ ।
ਮਨ ਰੋਕਨ ਕੇ ਕਰੇ ਉਪਾਊ । ਸਤ ਸੰਗਤਿ ਕੋ ਉਪਜਜੋ ਚਾਊ ।।੬੪।।

ਦੋਹਿਰਾ–ਰਾਜੋਆਣੇ ਪਿੰਡ ਮੇਂ, ਗੁਰਮਤ ਕੇ ਅਨੁਸਾਰ ।
ਅਨੰਦ ਕਾਰਜ ਮੇਰਾ ਭਯੋ, ਗ੍ਰਿਹੀ ਧਰਮ ਉਦਾਰ ।।੬੫।।
ਸ਼ਾਮ ਕੌਰ, ਬਸੰਤ ਸਿੰਘ, ਸੱਸ ਸਹੁਰੇ ਕੋ ਨਾਮ ।
ਕਿਸ਼ਨ ਕੌਰ ਪਤਨੀ ਭਈ, ਪਤੀ ਬ੍ਰਤ ਨਿਹਕਾਮ ।।੬੬।।
ਸੁਤ ਸੁਤਾ ਉਤਪੰਨ ਭਏ, ਦਾਤ ਅਕਾਲ ਪਛਾਨ ।
ਦੋਇ ਸਾਲ ਖੇਤੀ ਕਰੀ ਘਾਲ ਖਾਇ ਸੁਖ ਮਾਨ ।।੬੭।।
ਸੰਨ ਤੇਈ ਪੋਹ ਜਨਮਯੋ, ਕਰਤਾਰ ਸਿੰਘ ਵਡ ਪੂਤ ।
ਗ੍ਰਿਬੀ ਪ੍ਰੇਮ ਨਿਤਨੇਮ ਕੋ, ਭਗਤੀ ਭਲ ਕਰਤੂਤ ।।੬੮।।

ਚੌਪਈ–ਕਰਤਾਰ ਸਿੰਘ ਪਰਵਾਰੇ ਗਾਈ । ਸ਼ਮਸ਼ੇਰ ਕੌਰ ਤਹਿ ਪਤਨੀ ਭਾਈ ।
ਰਛਪਾਲ ਕੌਰ ਬਡ ਕਾਕੀ ਨਾਮੂ । ਹਰਿਮਿੰਦਰ ਦੂਜੀ ਅਭਿਰਾਮੂ ।
ਤ੍ਰਿਲੋਚਨ ਸਿੰਘ, ਸਿੰਘ ਮਹਿਤਾਬਾ । ਅਵਤਾਰ ਸਿੰਘ ਸੇਠੀ ਭਲ ਫਾਬਾ ।।੬੯।।

ਦੋਹਿਰਾ–ਬੱਤੀ ਸੰਨ ਵੈਸਾਖ ਕੋ, ਭਗਵਾਨ ਸਿੰਘ ਜਹਿ ਨਾਮ ।
ਰਾਗੀ ਅੰਮ੍ਰਿਤ ਰਸ ਭਰਿਓ, ਕੀਰਤਨ ਕਰ ਅਭਿਰਾਮ ।।੭੦।।

ਚੌਪਈ–ਭਗਵਾਨ ਸਿੰਘ ਦੀ ਪਤਨੀ ਨਾਮੂ । ਸੁਰਜੀਤ ਕੌਰ ਜਾਨੋ ਸੁਖ ਧਾਮੂ ।
ਅਮੋਲਕ ਸਿੰਘ ਇਨ ਸੁਤ ਜਾਯਾ । ਪਰਮਜੀਤ ਬੀਬੀ ਮਨ ਭਾਯਾ ।।੭੧।।

ਦੋਹਿਰਾ–ਅੰਮ੍ਰਿਤ ਕੌਰ ਬੀਬੀ ਹੁਤੀ, ਭਾਣਾ ਭਲਾ ਅਕਾਲ ।
ਖਟ ਸਾਲ ਕੀ ਹੋਇ ਕੇ, ਸ਼ਾਂਤਿ ਭਈ ਤਤਕਾਲ ।।੭੨।।

ਦੋਹਿਰਾ—ਸ਼ਾਂਤਿ ਉਪਾਵਨ ਹੇਤ ਮੈਂ, ਕੀਨੇ ਜਤਨ ਅਨੇਕ।
ਮਨ ਬਾਨੀ ਤਨ ਜੀਤ ਕੇ, ਪਾਵੌਂ ਜਿਵੇਂ ਬਿਬੇਕ ॥੭੩॥

—ਕਬਿੱਤ—

ਦੇਸ ਦੇਸ ਫਿਰ ਕਰ ਜੋਗਿ ਸੰਨਿਆਸ ਦੇਖੇ, ਜਪੀ ਤਪੀ ਬ੍ਰਿਤਿਧਾਰੀ ਕਰਤ ਨਿਆਸ ਹੈ।
ਬੇਦ ਪਾਠੀ ਸ਼ਾਸਤ੍ਰ ਖਟ ਕੇ ਪੰਡਤ ਪੇਖੇ, ਸਿੰਮ੍ਰਿਤੀ ਪੁਰਾਨ ਜਗ ਦਾਨੀ ਧਿਆਨੀ ਰਾਸ ਹੈ।
ਆਸਨ ਪ੍ਰਾਣਾਯਾਮੀ ਨਿਉਲੀ ਕਰਮ ਧਾਰੀ, ਸੁੰਨ ਅਭਿਆਸੀ ਬਾਜੇ ਗਾਜੇ ਪ੍ਰਕਾਸ ਹੈ।
ਕਹਿਤ ਕਹਿਤ ਸਾਰੇ ਰਹਿਤ ਨ ਕੋਇ ਧਾਰੇ, ਸ਼ਾਂਤਿ ਨ ਨਿਹਾਰੇ ਹੋਤ ਮਨ ਇਉਂ ਨਿਰਾਸ ਹੈ।੭੪।

ਚੌਪਈ—ਟੀਕਾ ਫਰੀਦ ਕੋਟ ਗੁਰਬਾਣੀ। ਕਥਾ ਵਿਚਾਰੀ ਤਿੰਨ ਮਹਾਣੀ।
ਬਹੁਤ ਅਨੰਦ ਵਧਿਓ ਮਨ ਆਈ। ਗੁਰੂ ਸ਼ਬਦ ਸ਼ਾਂਤੀ ਮਨ ਪਾਈ ॥੭੫॥

ਦੋਹਿਰਾ—ਜਾਗੇ ਭਾਗ ਇਸ ਦਾਸ ਕੇ, ਘਰ ਹੀ ਮਾਂਹਿ ਉਦਾਸ।
ਸ੍ਰੀ ਗੁਰੂ ਗ੍ਰੰਥ ਮਹਾਰਾਜ ਕੀ, ਨਦਰ ਭਈ ਪ੍ਰਕਾਸ਼ ॥੭੬॥

ਚੌਪਈ—ਉੱਨੀ ਸੌ ਵੀਹ ਈਸਵੀ ਆਯੋ। ਸਿੰਘ ਸਭਾ ਦੀਵਾਨ ਸਜਾਯੋ।
ਪਿੰਡ ਅਖਾੜੇ ਸੰਗਤਿ ਆਈ। ਬੁਢਾ ਦਲ ਭੀ ਆਯੋ ਧਾਈ ॥੭੭॥
ਸਾਹਿਬ ਸਿੰਘ ਜਥੇਦਾਰ ਵਹੀਰਾ। ਹਠੀ ਜਪੀ ਤਪ ਸਿਦਕ ਗੰਭੀਰਾ।
ਹਰਨਾਮ ਸਿੰਘ ਗੁਰਮਤ ਹਿਤਕਾਰੀ। ਮਾਨਾ ਤੋਂ ਪ੍ਰੇਮੀ ਉਪਕਾਰੀ ॥੭੮॥
ਤੇਜਾ ਸਿੰਘ ਬਜ਼ੁਰਗ ਅਪਾਰਾ। ਮਨ ਬਾਨੀ ਜੀਤਿਓ ਜਗ ਸਾਰਾ।
ਭਗਵਾਨ ਸਿੰਘ ਅਭਿਆਸੀ ਪੂਰੇ। ਜਪੀ ਤਪੀ ਗੁਰ ਸਿਮਰ ਹਜ਼ੂਰੇ ॥੭੯॥
ਹਰੀ ਸਿੰਘ ਪ੍ਰੇਮੀ ਵਿਦਵਾਨਾ। ਗੁਰਬਾਣੀ ਰਸ ਹਿਰਦੈ ਜਾਨਾ।
ਪੰਡਤ ਗੁਰਬਖਸ਼ ਸਿੰਘ ਪਟਿਆਲਾ। ਸੰਤਾ ਸਿੰਘ ਸਕੱਤ੍ਰ ਭਾਲਾ ॥੮੦॥
ਪੰਡਿਤ ਵਰਿਆਮ ਸਿੰਘ ਜੀ ਆਏ। ਕਰ ਪ੍ਰਚਾਰ ਗੁਰਮਤ ਦ੍ਰਿੜ੍ਹਾਏ।
ਹੋਰ ਬਹੁਤ ਸਿੰਘ ਅਨ ਜਨ ਭਾਏ। ਕੀਰਤਨ ਪ੍ਰਚਾਰ ਗੁਰਬਾਣੀ ਗਾਏ ॥੮੧॥
ਪੰਚ ਦਿਨ ਰਹੇ ਲਾਇ ਦੀਵਾਨਾ। ਗੁਰਮਤ ਦ੍ਰਿੜ੍ਹਾਈ ਭਗਵਾਨਾ।
ਸੰਤ ਸੁੰਦਰ ਸਿੰਘ ਜੀ ਮਹਾਰਾਜਾ। ਭਿੰਡਰਾਂ ਤੇ ਸੰਗ ਜੱਥੇ ਬਿਰਾਜਾ ॥੮੨॥
ਉਤਰੇ ਬਾਹਰ ਆਪਨੇ ਅਸਥਾਨਾ। ਬਿਗਸੇ ਨੈਨ ਕਵਲ ਸਮ ਜਾਨਾ।
ਆਇ ਗਏ ਦੀਵਾਨ ਮਝਾਰੀ। ਅੰਮ੍ਰਿਤ ਵੇਲੇ ਕਥਾ ਉਚਾਰੀ ॥੮੩॥
ਆਦਿ ਪੂਰਨ ਮੱਧ ਪੂਰਨ ਸੋਈ। ਅੰਤ ਪੂਰਨ ਪ੍ਰਮੇਸਰ ਜੋਈ।
ਕਥਾ ਸਮਾਪਤ ਸਬਦ ਸੁਨਾਇਓ। ਗੁਰ ਕਾ ਬਚਨ ਬਸੈ ਜੀਅ ਗਾਇਓ ॥੮੪॥
ਮਨ ਮੇਰਾ ਉਮਗਿਓ ਬਲਿਹਾਰੀ। ਗੁਰ ਨਾਨਕ ਕਰੀ ਨਦਰ ਅਪਾਰੀ।
ਇਕ ਰਸ ਪ੍ਰੇਮ ਪ੍ਰਗਟਿਓ ਸੁਖਧਾਮਾ। ਸਫੁਰਨ ਵਾਹਿਗੁਰੂ ਮੰਤ ਅਭਿਰਾਮਾ ॥੮੫॥
ਸ੍ਰੀ ਗੁਰੂ ਗ੍ਰੰਥ ਸਾਹਿਬ ਇਉਂ ਭਾਸੈ। ਦਸ ਗੁਰ ਰੂਪ ਅਨੰਤ ਪ੍ਰਕਾਸੈ।
ਸਖਿਆਤ ਅਕਾਲ ਅਨੁਭਵ ਰੂਪਾ। ਸਤਿ ਚੇਤਨ ਆਨੰਦ ਅਨੂਪਾ ॥੮੬॥
ਆਇ ਇਕੰਤ ਜਾਂ ਸੰਤ ਬਿਰਾਜੇ। ਜਾਂ ਕੇ ਦਰਸ਼ਨ ਪਾਪ ਸਭ ਭਾਜੇ।
ਮੈਂ ਅਲਮਸਤ ਤਨ ਮਨ ਸੁਧ ਭੂਲਾ। ਪਾਛੇ ਸੰਤਨ ਲਾਗ ਸੁ ਝੂਲਾ ॥੮੭॥

ਚਰਣੀ ਪਰਿਓ ਮੈਂ ਡੰਡ ਸਮਾਨਾ। ਸਿਰ ਨ ਉਠਾਇਓ ਮਨ ਸੀਤਲਾਨਾ।
ਸੰਤਾਂ ਮਸਤਕ ਹਾਥ ਛੁਹਾਇਓ। ਚਿਤ ਮੇਰੇ ਮੈਂ ਪ੍ਰੇਮ ਉਪਾਇਓ ॥੮੮॥
ਮੈਂ ਜਾਚਿਓ ਉਪਦੇਸ਼ ਪ੍ਰਭ ਨਾਮਾ। ਹਸੇ ਸੰਤ ਮੁਖਵਾਕ ਸੁਨਾਮਾ।
ਪੇਖ ਮੋਹਿ ਕੋ ਰੰਗ ਚੜ੍ਹਾਇਓ। ਇਹ ਰਸ ਤੈਂ ਕਿਹ ਠਾਂ ਤੇ ਪਾਇਓ ॥੮੯॥
ਗੁਰਮਤ ਮੈਂ ਇਹ ਰੀਤ ਪਿਆਰੇ। ਅੰਮ੍ਰਿਤ ਛਕ ਪੰਚਾ ਹਿਤ ਧਾਰੇ।
ਦਸ ਗੁਰ ਰੂਪ ਗੁਰੂ ਗ੍ਰੰਥ ਅਪਾਰਾ। ਦੇਵਹਿ ਸਤਿਗੁਰ ਨਾਮ ਅਧਾਰਾ ॥੯੦॥
ਨਦਰ ਭਈ ਸੰਤਾਂ ਕੀ ਜਬਹੀ। ਦੁਰਮਤ ਠਾਕੀ ਬਿਖਿਆ ਸਭਹੀ।
ਪ੍ਰੇਮ ਰੁਮਾਂਚ ਭੀ ਗਦ ਗਦ ਬਾਨੀ। ਆਪਾ ਬਿਸਰਾ ਮੋਹਿ ਮਹਾਨੀ ॥੯੧॥
ਕਿਲ ਵਿਖ ਨਸ਼ਟ ਹੋਣ ਕਾ ਵੇਲਾ। ਦਰਸ਼ਨ ਸੰਤਾਂ ਅੰਮ੍ਰਿਤ ਕੇਲਾ।
ਹੋ ਪ੍ਰਸੰਨ ਨਦਰ ਪ੍ਰਭ ਕੀਤੀ। ਟਿਕਿਓ ਮਨ ਸ਼ਾਂਤੀ ਸੰਤ ਦੀਤੀ ॥੯੨॥
ਅੰਮ੍ਰਿਤ ਤਿਆਰ ਕਰਨ ਤਬ ਲਾਗੇ। ਪੰਜ ਪਿਆਰੇ ਮਿਲੇ ਸਭਾਗੇ।
ਸ੍ਰੰਤ ਸੁੰਦਰ ਸਿੰਘ ਬ੍ਰਹਮ ਗਿਆਨੀ। ਰਿਦੇ ਗਿਆਨ ਦ੍ਰਿੜ ਭਗਤੀ ਬਾਨੀ ॥੯੩॥
ਬਰਤਨ ਜਾਂਕੇ ਸਹਜ ਵੈਰਾਗਾ। ਪੰਜ ਪਿਆਰੇ ਮਿਲ ਵਡ ਭਾਗਾ।
ਅੰਮ੍ਰਿਤ ਤਿਆਰ ਗੁਰੂ ਗ੍ਰੰਥ ਅਗਾਰੀ। ਕਰਿਓ ਪੰਚਾ ਮਿਲ ਇਕ ਰਸ ਭਾਰੀ ॥੯੪॥
ਅੰਮ੍ਰਿਤ ਪੰਜ ਸੌ ਸਿੰਘ ਨੇ ਪੀਆ। ਪੰਜ ਕਕਾਰ ਗਾਤਰੇ ਲੀਆ।
'ਗੁਰਬਚਨ ਸਿੰਘ' ਕੋ ਨਾਲ਼ ਮਿਲਾਇ। ਅੰਮ੍ਰਿਤ ਛਕਾਯੋ ਪਾਂਚੋ ਆਈ ॥੯੫॥
ਅੰਮ੍ਰਿਤ ਮੁਖ ਪਾਏ ਨੇਤ੍ਰੀ ਪਾਵਾ। ਕੇਸਾਂ ਅੰਮ੍ਰਿਤ ਸੰਗ ਭਿਗਾਵਾ।
ਗੁਰ ਮੰਤ੍ਰ ਮੂਲ ਮੰਤ੍ਰ ਦੀਆ। ਵਸਿਓ ਹਿਰਦੈ ਅਨੁਗ੍ਰਹ ਥੀਆ ॥੯੬॥
ਰਹਿਤ ਪੰਜ ਕਕਾਰ ਰਖਾਈ। ਸਾਰੇ ਨਿਯਮ ਅੰਮ੍ਰਿਤ ਸਮਝਾਈ।
ਨਵਾਂ ਜਨਮ ਭਇਓ ਪਹਿਲੀ ਵਾਰਾ। ਖਾਲਸਾ ਭਯੋ ਤਨ ਮਨ ਕੋ ਵਾਰਾ ॥੯੭॥
ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ। ਮਾਤਾ ਸਾਹਿਬ ਕੌਰ ਸੁਖ ਸਿੰਧ ਜੀ।
ਜਨਮ ਕੇਸ ਗੜ੍ਹ ਅਨੰਦਪੁਰ ਵਾਸੀ। ਦਸ ਗੁਰ ਜੋਤ ਗੁਰ ਗ੍ਰੰਥ ਪ੍ਰਕਾਸੀ ॥੯੮॥
ਪੰਥ ਖਾਲਸਾ ਜਥੇ ਬੰਦ ਰਹਿਣਾ। ਉਠਤ ਬੈਠਤ ਸਿਮਰਨ ਗਹਿਣਾ।
ਕੁਰਹਿਤਾਂ ਤੋਂ ਬਚੋ ਰਹਿਤ ਰਖਾਵੋ। ਗੁਰਬਾਣੀ ਨਿਤਨੇਮ ਕਰਾਵੋ ॥੯੯॥

ਦੋਹਿਰਾ—ਅੰਮ੍ਰਿਤ ਕੋ ਅਚਵਾਇ ਕੇ, ਕੀਯੋ ਮਸਤ ਮਨ ਮੋਹਿ।
ਗੂੰਗੇ ਕੀ ਮਠਿਆਈਐ, ਅਕਥ ਕਥਾ ਰਸ ਸੋਹਿ ॥੧੦੦॥
ਸੰਤ ਭਿੰਡਰੀਂ ਜਾ ਰਹੇ, ਮਨ ਮੇਰੇ ਲਿਵ ਲਾਇ।
ਤਨ ਕਰ ਗ੍ਰਿਹ ਕੀ ਕਾਰ ਕਰ, ਮਨ ਗੁਰ ਸ਼ਬਦ ਟਿਕਾਇ ॥੧੦੧॥

ਚੌਪਈ—ਘਰ ਮਹਿ ਰਹਿਓ ਨਾਮ ਲਿਵ ਲਾਈ। ਸੰਤ ਪ੍ਰਸਾਦ ਬਿਸ੍ਰਾਮਤਾ ਪਾਈ।
ਆਠ ਪਹਿਰ ਮੇਰੀ ਅਰਦਾਸਾ। ਵਾਹਿਗੁਰੂ ਸਿਮਰਣ ਕੀ ਪਿਆਸਾ ॥੧੦੨॥
ਸ੍ਰੀ ਨਾਨਕਆਣੇ ਸਿੰਘ ਸੁ ਜਾਈ। ਭਏ ਸ਼ਹੀਦ ਦੋ ਸੌ ਗੁਰ ਭਾਈ।
ਮੈਂ ਜਾ ਦਰਸ਼ਨ ਕੀਨੇ ਤਹਾਂ। ਜੁਰਿਓ ਪੰਥ ਅਕਾਲੀ ਮਹਾਂ ॥੧੦੩॥

ਸ਼ਹੀਦ ਸਿੰਘਨ ਕੀ ਊਚ ਵਡਾਈ। ਲਛਮਣ ਸਿੰਘ ਜਥੇਦਾਰ ਨੇ ਪਾਈ।
ਦਲੀਪ ਸਿੰਘ ਅਧਿਕ ਵਡ ਸੂਰੇ। ਸ਼ਾਂਤਿ ਮਈ ਰੱਖ ਪ੍ਰਣ ਸੁ ਪੂਰੇ ॥੧੦੪॥
ਨਰਾਇਣੂ ਵਡ ਜ਼ੁਲਮ ਕਮਾਯਾ। ਲੋਕ ਪ੍ਰਲੋਕ ਕਾਲਾ ਮੁਖ ਥਾਯਾ।
ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜਾ। ਬਹੁਤੀ ਗੋਲੀ ਛਵੀਆਂ ਬਾਜਾ ॥੧੦੫॥
ਸਿੰਘ ਕੀਏ ਸਸਕਾਰ ਮਿਲ ਪੰਥਾ। ਅਖੰਡ ਪਾਠ ਬਹੁ ਥਾਇ ਕਰੰਥਾ।
ਚਾਬੀਆਂ ਪੰਥ ਲਈਆਂ ਗੁਰਦੁਆਰੇ। ਲਹਿਰ ਅਕਾਲੀ ਚਲੀ ਅਪਾਰੇ ॥੧੦੬॥
ਸ੍ਰੀ ਅੰਮ੍ਰਿਤਸਰ ਬਹੁਤ ਮੈਂ ਆਯੋ। ਕਰ ਇਸ਼ਨਾਨ ਦਰਸ਼ਨ ਕੋ ਪਾਯੋ।
ਸੰਗਰਾਣੇ ਸਾਹਿਬ ਖਡੂਰ ਸੁ ਜਾਈ। ਗੋਇੰਦ ਵਾਲ ਕੇ ਦਰਸ਼ਨ ਪਾਈ ॥੧੦੭॥
ਸ੍ਰੀ ਬਉਲੀ ਮੇਂ ਕਰ ਇਸ਼ਨਾਨਾ। ਚੋਰਾਸੀ ਕਟਣੇ ਹਿਤ ਠਾਨਾ।
ਸ੍ਰੀ ਜਪੁ ਪਾਠ ਚੋਰਾਸੀ ਕੀਨੇ। ਪ੍ਰਸ਼ਾਦਿ ਕਰਾਇ ਗੁਰੂ ਗੁਣ ਚੀਨੇ ॥੧੦੮॥
ਤਰਨ ਤਾਰਨ ਜੀ ਕਰ ਇਸ਼ਨਾਨਾ। ਝਬਾਲ ਬੀੜ ਗੁਰ ਕਾ ਦਰਸਾਨਾ।
ਸੰਨ੍ਹ ਸਾਹਿਬ ਤੇ ਆਇ ਵਡਾਲੀ। ਛੇਹਟਾ ਸਾਹਿਬ ਕੇ ਦਰਸ਼ਨ ਪਾਲੀ ॥੧੦੯॥
ਸ੍ਰੀ ਅੰਮ੍ਰਿਤਸਰ ਜੀ ਆ ਰਹਿਯੋ। ਸ੍ਰੀ ਹਰਿ ਮੰਦਰ ਹਰਿ ਜਸ ਲਹਯੋ।
ਨਿਤ ਦੀਵ ਨ ਗੁਰੂ ਬਾਗ ਮੇਂ ਲਾਗੈ। ਕਥਾ ਕੀਰਤਨ ਕੋ ਰਸ ਪਾਗੈ ॥੧੧੦॥
ਸੰਤ ਖਾਲਸੇ ਸਿੰਘ ਨਿਜ ਬੁੰਗੇ। ਕਥਾ ਕੀਰਤਨ ਪ੍ਰੇਮ ਉਮੰਗੇ।
ਸੁਨਤ ਪ੍ਰੇਮ ਮੈਂ ਪੰਜ ਮਹੀਨੇ। ਜਾਪ ਵਾਹਿਗੁਰੂ ਕੇ ਰਸ ਲੀਨੇ ॥੧੧੧॥
ਸ੍ਰੀ ਅਨੰਦ ਪੁਰ ਦਰਸ਼ਨ ਪਾਏ। ਕੀਰਤ ਪੁਰ ਜਸ ਗੁਰ ਕੋ ਗਾਏ।
ਸ੍ਰੀ ਚਮਕੌਰ ਚਾਲੀ ਦਿਨ ਰਹਯੋ। ਮੂਲ ਮੰਤ੍ਰ ਸਵਾ ਲਾਖ ਉਮਹਯੋ ॥੧੧੨॥
ਉੱਨੀ ਸੌ ਇਕੀ ਜਬ ਆਇਯੋ। ਸਾਵਣ ਸੰਗ੍ਰਾਂਦ ਹੁਤੀ ਸੁਖ ਦਾਇਯੋ।
ਪਿਤਾ ਬਜ਼ੁਰਗ ਰੂੜ ਸਿੰਘ ਪਿਆਰੇ। ਆਗਿਆ ਲਈ ਚਲਯੋ ਹਿਤ ਧਾਰੇ ॥੧੧੩॥

ਦੋਹਿਰਾ–ਸੰਤ ਸੁੰਦਰ ਸਿੰਘ ਰੂਪ ਹਰਿ, ਭਿੰਡਰੀਂ ਕਰਤ ਨਿਵਾਸ।
ਸ਼ਰਣ ਗਹੀ ਆ ਤਿਨੋਂ ਕੀ, ਹਿਤ ਆਤਮ ਪ੍ਰਕਾਸ਼ ॥੧੧੪॥
ਗੁਰਦੁਆਰੇ ਸੰਤਾਂ ਮਿਲ਼ਿਓ, ਕਰੀ ਬੇਨਤੀ ਖਾਸ।
ਚਰਨ ਸਰਨ ਮੋਹਿ ਪਰਨ ਦੇਹੁ, ਹਉਮੈ ਕੀ ਕਟ ਫਾਸ ॥੧੧੫॥

ਬੇਨਤੀ–ਹਉ ਅਪਰਾਧੀ ਗੁਨਹਗਾਰ ਹਉ ਬੇ ਮੁਖ ਮੰਦਾ ॥
ਚੋਰ ਜਾਰ ਜੂਆਰ ਹਉ ਪਰ ਘਰ ਜੋਹੰਦਾ ॥
ਨਿੰਦਕ ਦੁਸ਼ਟ ਹਰਾਮ ਖੋਰ ਠਗ ਦੇਸ ਠਗੰਦਾ ॥
ਕਾਮ ਕ੍ਰੋਧ ਮਦ ਲੋਭ ਮੋਹ ਅਹੰਕਾਰ ਕਰੰਦਾ ॥
ਬਿਸ੍ਵਾਸ ਘਾਤੀ ਅਕ੍ਰਿਤਘਨ ਮੈ ਕੋ ਨ ਰਖੰਦਾ ॥
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥੧॥

ਚੌਪਈ–ਸਤਿਗੁਰ ਪਿਆਰੇ ਸੰਤ ਗੁਣ ਖਾਨਾ। ਕ੍ਰਿਪਾ ਦ੍ਰਿਸ਼ਟ ਅਗਿਆਨ ਮਿਟਾਨਾ।
ਸਤ ਚੇਤਨ ਆਨੰਦ ਪ੍ਰਕਾਸਾ। ਸਿਸਰਨ ਵਾਹਿਗੁਰੂ ਜੀਅ ਭਾਸ ॥੧੧੬॥

ਗੁਰ ਕੀ ਸ਼ੇਵਾ ਮੋਕਉ ਲਾਇਓ । ਗੁਰਦੁਆਰੇ ਕੀ ਸੇਵ ਕਮਾਇਓ ।
ਇਕ ਵਜੇ ਰਾਤੀਂ ਇਸ਼ਨਾਨਾ । ਸਵਾ ਪਹਿਰ ਜਪ ਨਾਮ ਧਿਆਨਾ ॥੧੧੭॥
ਮਹਾਰਾਜ ਪ੍ਰਕਾਸ਼ ਕੀ ਸੇਵਾ । ਕੀਰਤਨ ਭਗਤੀ ਆਤਮ ਦੇਵਾ ।
ਭਾਣਾ ਮੰਨਣ ਨਾਮ ਲਿਵ ਲਾਈ । ਹਉਮੈ ਤਜਣ ਗੁਰਮਤ ਵਡਿਆਈ ॥੧੧੮॥
ਗੁਰ ਇਤਿਹਾਸ ਪ੍ਰੇਮ ਰਸ ਮੇਲੀ । ਦਸ ਗੁਰ ਕਥਾ ਜੋ ਸਦਾ ਸੁਹੇਲੀ ।
ਯੋਗ ਵੇਦਾਂਤ ਪੁਰਾਣ ਪ੍ਰਸੰਗਾ । ਸ਼ਾਸਤ੍ਰ ਸਿਮ੍ਰਿਤ ਵੇਦ ਖਟੰਗਾ ॥੧੧੯॥
ਸਾਰ ਪੜ੍ਹਾਇ ਸਿਧਾਂਤ ਜਣਾਯੋ । ਅਨੁਭਵ ਰੂਪ ਅਨੂਪ ਜਗਾਯੋ ।
ਭਾਈ ਗੁਰਦਾਸ ਬਾਨੀ ਜੋ ਭਾਖੀ । ਭਾਈ ਨੰਦ ਲਾਲ ਪ੍ਰੇਮ ਅਭਿਲਾਖੀ ॥੧੨੦॥
ਸੰਥਾ ਦੇ ਸਭ ਸੰਤ ਪੜ੍ਹਾਯੋ । ਦਸਮ ਬੀੜ ਕੇ ਅਕਥ ਸਿਖਾਯੋ ।
ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜਾ । ਚਾਰ ਕਥਾ ਪੜ੍ਹਾਈ ਸੁਖ ਸਾਜਾ ॥੧੨੧॥
ਸ੍ਰਵਣ ਮੰਨਣ ਭਲੇ ਕਰਵਾਯੋ । ਅਨੁਭਵ ਜਗਾਇ ਸੇਵਾ ਮਹਿ ਲਾਯੋ ।
ਸਵਾ ਲਖ ਜਪੁ ਪਾਠ ਕਰਾਯਾ । ਛੱਤੀ ਲੱਖ ਮੂਲ ਮੰਤ੍ਰ ਗਾਯਾ ॥੧੨੨॥
ਵਾਹਿਗੁਰੂ ਨਾਮ ਜੀਵਨ ਕਰ ਦੀਨੋ । ਪ੍ਰਭ ਸੇਵਨ ਮਹਿ ਮਨ ਤਨ ਭੀਨੋ ।
ਪੰਜਵੀਂ ਕਥਾ ਕਰੋ ਇਉਂ ਭਾਖਿਆ । ਸਿੰਘ ਜਥੇ ਦੇ ਸੁਣ ਅਭਿਲਾਖਿਆ ॥੧੨੩॥
ਪਾਸ ਬੈਠ ਕੇ ਕਥਾ ਕਰਾਈ । ਸੰਪੂਰਨ ਕਥਾ ਭੋਗ ਦੀਆ ਪਾਈ ।
ਸਭ ਸੰਗਤਿ ਦੀਵਾਨ ਸਜਾਯੋ । ਦਾਸ ਜਾਨ ਕੇ ਮੋਹਿ ਵਡਾਯੋ ॥੧੨੪॥

ਦੋਹਿਰਾ–ਸਿਮਰਨ ਕੀ ਲਿਵ ਲਾਇ ਕੇ, ਭਗਤ ਦੀਨ ਸਿਰੋਪਾਉ ।
ਸੇਵਾ ਆਪਨੀ ਸੌਂਪ ਕੇ, ਗੁਰਬਾਨੀ ਕੋ ਪੜ੍ਹਾਉ ॥੧੨੫॥
ਸਭ ਕੁਛ ਦੀਨਾ ਤੋਹਿ ਕੋ, ਸਿਮਰੀਂ ਸਦਾ ਅਕਾਲ ।
ਦਸ ਗੁਰ ਗੁਰੂ ਗ੍ਰੰਥ ਜੀ, ਏਕੋ ਜੋਤਿ ਨਿਹਾਲ ॥੧੨੬॥
ਸੰਗਤਿ ਮੇਂ ਮਿਲ ਕੇ ਰਹੀਂ, ਹਉਮੈ ਕਰੀਂ ਨ ਮੂਲ ।
ਗੁਰ ਅਕਾਲ ਕੇ ਦਰਸ ਹੋਹਿ, ਪ੍ਰੇਮ ਰੰਗ ਚਾਲੂਲ ॥੧੨੭॥
ਸ੍ਰੀ ਹਜ਼ੂਰ ਕੀ ਯਾਤਰਾ, ਦੀਨੀ ਆਪ ਕਰਾਇ ।
ਉੱਨੀ ਸੌ ਤੀਹ ਜਾਨੀਐ, ਚਾਰ ਫੱਗਣ ਗੁਣ ਗਾਇ ॥੧੨੮॥
ਸੋਤ ਸੁੰਦਰ ਸਿੰਘ ਹਰੀ ਮੇਂ, ਹੋ ਹਰਿ ਰੂਪ ਸਮਾਇ ।
ਬੋਪਾ ਰਾਏ ਸੱਚ ਖੰਡ ਮੇਂ, ਜਥਾ ਸਰਬ ਰਹਾਇ ॥੧੨੯॥
ਤੀਨ ਕਥਾ ਤਹਿ ਠਾਂ ਕਰੀ, ਜਾਣ ਸੰਤ ਅਸਥਾਨ ।
ਆਗਿਆ ਸਭ ਕੀ ਲੇਇ ਕੈ, ਬਿਚਰਯੋ ਅਨਦ ਮਹਾਨ ॥੧੩੦॥
ਇੱਕੀ ਸੰਨ ਤੋਂ ਲਾਇ ਕੈ, ਤੀਹ ਤੱਕ ਰਹਿਯੋ ਨਾਲ ।
ਸੰਤਾਂ ਰਖਿਯੋ ਸੰਗ ਹੀ, ਜਹਿ ਜਾਵੈ ਕ੍ਰਿਪਾਲ ॥੧੩੧॥
ਦੇਸ ਦੇਸਾਂਤ੍ਰ ਰਟਨ ਕਰ, ਕੀਤੇ ਪਰ ਉਪਕਾਰ ।
ਅਨਿਕ ਗੁਰਮੁਖਾਂ ਪ੍ਰੇਮ ਮੇਂ, ਦਰਸੇ ਏਕੰਕਾਰ ॥੧੩੨॥

ਚੌਪਈ–

ਬੋਪਾ ਰਾਏ ਸਚ ਖੰਡ ਰਹਾਯੋ । ਸੰਪਟ ਪਾਠ ਕਰਯੋ ਚਿਤ ਲਾਯੋ ।
ਦਸਮ ਜਾਪ ਸ੍ਰੀ ਮੁਖ ਗੁਰਬਾਣੀ । ਸਵਾ ਲੱਖ ਪਾਠ ਸੰਗਤਿ ਰਸ ਮਾਣੀ ॥੧੩੩॥
ਸੋਲਾਂ ਸਿੰਘ ਮਿਲੇ ਵਡ ਭਾਗੀ । ਸ੍ਰੀ ਅਨੰਦਪੁਰ ਯਾਤ੍ਰਾ ਪਾਗੀ ।
ਰਵਾਲ ਸਰ ਕੇ ਦਰਸ਼ਨ ਪਾਏ । ਪਾਹਨ ਤਰਤੇ ਸਰ ਮਹਿ ਗਾਏ ॥੧੩੪॥
ਮੰਡੀ ਬਿਆਸ ਕੁੰਡ ਦਰਸਾਯੋ । ਜੋਗਿੰਦਰ ਨਗਰ ਵਾਪਸ ਤਬ ਆਯੋ ।
ਬੈਜ ਨਾਥ ਤੇ ਬਾਸਠ ਨਗਰੀ । ਸ੍ਰੀ ਕਰਤਾਰ ਪੁਰ ਸਤਿਗੁਰ ਪੁਰੀ ॥੧੩੫॥
ਅਚਲ ਵਟਾਲੇ ਦਰਸ਼ਨ ਪਾਏ । ਸ੍ਰੀ ਅੰਮ੍ਰਿਤਸਰ ਦਰਸ ਨਹਾਏ ।
ਮਹਿਤੇ ਸਿੰਘ ਬੇਲੇ ਆ ਰਹੇ । ਸ਼ਾਹ ਦਲੀਪ ਸਿੰਘ ਸੇਵਾ ਗਹੇ ॥੧੩੬॥
ਕਥਾ ਗੁਰਬਾਣੀ ਚੋਥੀ ਕੀਨੀ । ਪੰਝੀ ਸਿੰਘ ਨਾਲ ਰਹੇ ਮਨ ਭੀਨੀ ।
ਨਗਰਾਂ ਮੇਂ ਪਰਚਾਰ ਕਰਾਏ । ਸੈਂਕੜੇ ਲੋਕੋਂ ਸੁਧਾ ਅਚਾਏ ॥੧੩੭॥
ਸ੍ਰੀ ਹਰਿ ਗੋਬਿੰਦ ਪੁਰ ਤਾਲ ਪੁਰਾਤਨ । ਸੇਵਾ ਪਕੀਆਂ ਪਉੜੀ ਜਾਪਨ ।
ਸੰਤ ਹਜੂਰਾ ਸਿੰਘ ਅਭਿਆਸੀ । ਸੰਤ ਅਜਾਇਬ ਸਿੰਘ ਪ੍ਰਿਅ ਭਾਸੀ ॥੧੩੮॥
ਸੰਤ ਗੁਰਦਿਆਲ ਸਿੰਘ ਜਥੇਦਾਰਾ । ਜੱਸਾ ਸਿੰਘ ਸੇਵਾ ਹਿਤ ਧਾਰਾ ।
ਬੇਲਾ ਸਿੰਘ ਲਾਗਰੀ ਹਿਤਕਾਰੀ । ਸੇਵਾ ਮਿਲ ਕੇ ਕੀਨੀ ਸਾਰੀ ॥੧੩੯॥
ਕਰਮ ਸਿੰਘ ਗੁਰਨਾਮ ਸਿੰਘ ਰਾਜਾ । ਪੱਕਾ ਸਰੋਵਰ ਸੇਵਾ ਸਾਜਾ ।
ਸੇਵਾ ਪੂਰਨ ਛੇਤੀ ਕੀਨੀ । ਬਹੁਤ ਪ੍ਰੇਮ ਮੇਂ ਸੰਗਤਿ ਭੀਨੀ ॥੧੪੦॥
ਲੋਹਟ ਬੱਧੀ ਸੁੰਦਰ ਸਿੰਘ ਜੀ ਸੰਤਾ । ਇਕ ਸੌ ਇਕ ਪਾਠ ਕਰਵੰਤਾ ।
ਸਰਬ ਸੰਗਤਿ ਕੀ ਆਗਿਆ ਪਾਈ । ਕਥਾ ਕੀਰਤਨ ਪ੍ਰੇਮ ਉਪਾਈ ॥੧੪੧॥
ਸ੍ਰੀ ਪੰਜੋਖਰੇ ਕਥਾ ਕਰਾਈ । ਗੁਰ ਸਰ ਤਾਲ ਪੱਕਾ ਬਣਵਾਈ ।
ਰਾਣੀ ਰਾੜੇ ਸੇਵਾ ਕੀਨੀ । ਪ੍ਰੇਮ ਰੰਗ ਮੇਂ ਨਿਸਦਿਨ ਭੀਨੀ ॥੧੪੨॥
ਮੇਹਰ ਸਿੰਘ ਚਤਰ ਕੌਰ ਪ੍ਰੇਮੀ । ਸੇਵਾ ਲੰਗਰ ਮੇਂ ਨਿਤਨੇਮੀ ।
ਕਥਾ ਕੀਰਤਨ ਚਲੈ ਪ੍ਰਵਾਹਾ । ਸੈਂਕੜੇ ਸਿੰਘ ਰਹੈ ਉਤਸ਼ਾਹਾ ॥੧੪੩॥
ਮਾਝਾ ਮਾਲਵਾ ਦੁਆਬਾ ਬਿਚਰਾ । ਰਾਮੇਸ਼ਰ ਜਗਨ ਨਾਥ ਲੌ ਫਿਰਾ ।
ਕਸ਼ਮੀਰ ਪਸ਼ਾਵਰ ਭਲ ਬਿਧ ਹੇਰਾ । ਯਾਤਰਾ ਪੰਜਾ ਸਾਹਿਬ ਪੂਜੇਰਾ ॥੧੪੪॥
ਪੰਜਾਬ ਗੁਰਦੁਆਰੇ ਸਭ ਹੀ ਦੇਖੇ । ਯਾਤਰਾ ਪਟਨਾ ਪੂਰਬ ਪੇਖੇ ।
ਸ੍ਰੀ ਹਜੂਰ ਸਾਹਿਬ ਬਹੁ ਰਹਯੋ । ਦਸ ਵਾਰੀ ਯਾਤਰਾ ਸੁਖ ਲਹਯੋ ॥੧੪੫॥
ਪੰਜ ਪਿਆਰਿਆਂ ਸੰਗ ਮਿਲ ਸਦ ਭਾਈ । ਅੰਮ੍ਰਿਤ ਛਕਾਵਨ ਸੇਵ ਕਰਾਈ ।
ਗੁਰਬਾਣੀ ਕੇ ਅਰਥ ਪੜ੍ਹਾਵਨ । ਗੁਰ ਇਤਿਹਾਸ ਕੀਰਤ ਰਸ ਪਾਵਨ ॥੧੪੬॥
ਤਨ ਕਰ ਸੇਵਾ ਗੁਰੂ ਦੁਆਰੇ । ਤਾਲ ਲਗਾਵਨ ਝਾੜੂ ਕਾਰੇ ।
ਗੁਰਦੁਆਰਾ ਸ੍ਰੀ ਅਖੰਡ ਪ੍ਰਕਾਸਾ । ਇਕ ਸੌ ਪੰਝੀ ਪਾਠ ਕਰਾਸਾ ॥੧੪੭॥

ਦੋਹਿਰਾ–ਸ੍ਰੀ ਅਕਾਲ ਜੀ ਆਪਣੀ, ਸੇਵ ਕਰਾਈ ਆਪ ।
ਕਾਠ ਪੂਤਰੀ ਮਮ ਲਖੋ, ਖਿਲਾਵੈ ਹਰਿ ਪਰਤਾਪ ॥੧੪੮॥

ਕਥਾ ਅਕਾਲ ਬਖਾਨੀਐ, ਕੀਰਤ ਕਰੋ ਅਕਾਲ ।
ਤਨ ਮਨ ਬਾਨੀ ਅਰਪ ਕੇ, ਵਾਹਿਗੁਰੂ ਕੋ ਨਿਹਾਲ ॥੧੪੯॥
ਕੀਤਾ ਕਿਆ ਆਲਾਈਐ, ਏਕ ਅਕਾਲ ਸਲਾਹ ।
ਜੰਮਣ ਮਰਣੋ ਬਾਹਰਾ, ਜ਼ਾਹਰ ਬੇ ਪਰਵਾਹ ॥੧੫੦॥

ਚੌਪਈ–ਸੁਚਾ ਜੀਵਨ ਤਾਂ ਮਨ ਹੋਈ । ਸ੍ਰੀ ਅਕਾਲ ਪੁਰਖ ਅਵਿਲੋਈ ।
ਦਸ ਗੁਰ ਅਨੁਭਵ ਸੁਯੰ ਪ੍ਰਕਾਸਾ । ਸਤ ਚੇਤਨ ਆਨੰਦ ਅਨਾਸਾ ॥੧੫੧॥
ਦਰਸ਼ਨ ਸਰਗੁਣ ਨਿਰਗੁਣ ਤੇਰਾ । ਸਿਫਤ ਸਲਾਹਿਨ ਅੰਮ੍ਰਿਤ ਵੇਰਾ ।
ਸਿਮਰਨ ਏਕ ਵਾਹਿਗੁਰੂ ਭੀਨਾ । ਸਾਖਿਯਾਤ ਅਦ੍ਵੈਤ ਰੰਗ ਲੀਨਾ ॥੧੫੨॥
ਜੀਵਨ ਨੀਕਾ ਨਾਮ ਸਤਿ ਸੰਗਾ । ਲਾਗੈ ਵਾਹਿਗੁਰੂ ਕੋ ਰੰਗਾ ।
ਅੰਤ ਸਮੇਂ ਪ੍ਰਭ ਹੋਇ ਸਹਾਈ । ਦਰਸ਼ਨ ਗੁਰ ਗੋਬਿੰਦ ਸਿੰਘ ਪਾਈ ॥੧੫੩॥
ਕਰਯੋ ਸਮਾਪਤ ਇਹ ਪ੍ਰਸੰਗਾ । ਸਿਖੀ ਗੁਰ ਕੀ ਮਿਲੈ ਉਤੰਗਾ ।
ਸਤਿ ਚੇਤਨ ਆਨੰਦ ਅਪਾਰੀ । ਪ੍ਰੇਮ ਵਾਹਿਗੁਰੂ ਨਾਮ ਸਮਾਰੀ ॥੧੫੪॥

ਸਵੈਯਾ–
ਏਕ ਅਕਾਲ ਸ੍ਰੀ ਗੁਰੂ ਨਾਨਕ, ਗੋਬਿੰਦ ਸਿੰਘ ਗੁਰੂ ਗੁਰਬਾਣੀ ।
ਸੰਗਤਿ ਸਤਿਗੁਰੂ ਪ੍ਰਿਅ ਖਾਲਸਾ, ਨਾਮ ਜਪੈ ਗੁਰ ਰਹਿਤ ਨੀਸਾਣੀ ।
ਹਉਮੈ ਤਿਆਗ ਕਰੈ ਉਪਕਾਰ ਜੋ, ਭਾਣਾ ਮੰਨਤ ਪ੍ਰੇਮ ਮਹਾਣੀ ।
ਗੁਰਬਚਨ ਸਿੰਘ ਦੋਊ ਕਰ ਜੋਰ ਕੈ, ਸੀਸ ਝੁਕਾਇ ਫਤਹ ਗੁਰ ਭਾਣੀ ॥੧੫੫॥

ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਗੁਰਬਚਨ ਸਿੰਘ ਸਿਖੀ ਪ੍ਰਾਪਤ, ਗੁਰਮਤ ਅੰਮ੍ਰਿਤ ਛਕਨ, ਸੇਵਾ ਪ੍ਰਸੰਗ ਬਰਨਨੰ ਨਾਮ ਇਕਵੰਜਵਾਂ ਧਿਆਇ ਸਮਾਪਤੰ ॥੫੧॥

–੦–

# ਬ੍ਰਹਮ ਵਿਦਿਆ ਧਾਰਨੀ, ਖਾਲਸਾ ਜਥਾ, ਗੁਰਮਤ ਪ੍ਰਚਾਰਕ, ਅੰਮ੍ਰਿਤ ਧਾਰੀ, ਅਖੰਡ ਪ੍ਰਕਾਸ਼ ਬਿਰਾਜਤ, ਦਸਮ ਗੁਰ ਭਵਿਖਤ ਬਾਣੀ, ਸੰਪੂਰਨੰ

ਦੋਹਿਰਾ–ਸਤਿਗੁਰ ਸਚਾ ਪਾਤਿਸ਼ਾਹ, ਗੁਰ ਨਾਨਕ ਮਹਾਰਾਜ ।
ਦਸਮੇਸ਼ ਸ੍ਰੀ ਗੁਰ ਗ੍ਰੰਥ ਜੀ, ਖਾਲਸਾ ਪੰਥ ਕੇ ਸਾਜ ॥੧॥

ਚੌਪਈ–
ਸਤ ਸੰਗਤ ਸਚ ਖੰਡ ਵਸਾਯਾ । ਅੰਮ੍ਰਿਤ ਬਾਨੀ ਨਿਝਰ ਝਰਾਇਆ ।
ਅਨਹਦ ਨਾਦ ਵਾਇਨਿ ਦਰਬਾਰੀ । ਪਿਰਮ ਪਿਆਲਾ ਪੀਵਨ ਭਾਰੀ ॥੨॥
ਭਾਇ ਭਗਤ ਭੈ ਮਸਤ ਖੁਮਾਰੀ । ਭਗਤ ਵਛਲ ਗੁਰ ਏਕੰਕਾਰੀ ।
ਗੁਰਮੁਖ ਸੁਖ ਫਲ ਪ੍ਰੇਮ ਚਖਾਯਾ । ਸਤਿਗੁਰ ਸ਼ਬਦ ਸੁਣੈ ਚਿਤ ਲਾਯਾ ॥੩॥

ਵਾਹਿਗੁਰੂ ਸਚ ਮੰਤ੍ਰ ਜਪੰਤੇ । ਮਨ ਨੀਵਾਂ ਰਹਿਰਾਸ ਕਰੰਤੇ ।
ਪੰਚ ਬਿਕਾਰ ਤਜੇ ਗੁਣ ਗਾਈ। ਨਾਮ ਦਾਨ ਇਸ਼ਨਾਨ ਨ੍ਰ ਾਈ ॥੪॥
ਮਿਠਾ ਬੋਲਣ ਘਾਲ ਕਮਾਈ। ਨਿਵ ਚੱਲਣ ਮਿਲਕੇ ਵੰਡ ਾਈ।
ਸਹਿਜ ਸਰੋਵਰ ਰਹਹਿ ਸਮਾਏ। ਇਕ ਮਨ ਹੋ ਇਕ ਨਾਮ ਧਿ ਏ ॥੫॥
ਦੁਬਿਧਾ ਭਾਉ ਮੇਟ ਸੁਖ ਪਾਯਾ । ਪ੍ਰੇਮ ਪਿਆਲਾ ਅੰਮ੍ਰਿਤ ਭਾਯਾ।
ਗਿਆਨ ਹੰਸ ਜਿਉ ਸੱਤ ਅਸੱਤਾ। ਧਿਆਨ ਕਛਪ ਸਮ ਜੋਤ ਮਿਲੰਤਾ ॥੬॥
ਸਿਮਰਨ ਕੂੰਜ ਜਿਉਂ ਮ੍ਰਿਦੁਲ ਬਾਣੀ। ਵਾਹਿਗੁਰੂ ਬਿਨ ਅਵਰ ਨ ਜਾਣੀ।
ਦਸਗੁਰ ਰੂਪ ਗੁਰੂ ਗ੍ਰੰਥ ਜੀ ਬਾਨੀ। ਦਰਸ਼ਨ ਗੁਰ ਸਿਖਾਂ ਮਨ ਭਾਨੀ ॥੭॥
ਪਿਛਲ ਰਾਤੀ ਉਠ ਬਹਿੰਦੇ । ਅੰਮ੍ਰਿਤ ਵੇਲੇ ਸਰ ਨਾਵੰਦੇ।
ਹੋਦੇ ਤਾਣ ਸੁ ਹੋਇ ਨਿਤਾਣੇ । ਹੁੰਦੇ ਮਾਣ ਜੋ ਭਏ ਨਿਮਾਣੇ ॥੮॥
ਗੁਰਮਤ ਰਿਦੇ ਗਰੀਬੀ ਪਾਈ । ਗੁਰ ਪ੍ਰਮੇਸਰ ਏਕੋ ਭਾਈ।
ਮੰਦਾ ਕਿਸੇ ਨ ਆਖ ਵਖਾਣੈ । ਪਰਉਪਕਾਰ ਕਰੈ ਰੰਗ ਮਾਣੈ ॥੯॥
ਦੋਹਿਰਾ–ਗੁਣ ਬੇਅੰਤ ਗੁਰ ਸਿਖ ਕੇ, ਸਤਿਗੁਰ ਦੀਨੇ ਆਪ।
ਅਸ ਸਤਿਗੁਰ ਕੇ ਪਿਆਰਿਆਂ, ਬੰਦਨ ਕਰ ਪ੍ਰਤਾਪ ॥੧੦॥
ਦੋਹਿਰਾ–ਰਹੇ ਨਾਲ ਜੋ ਸਿੰਘ ਸਭ; ਮੋਹਿ ਰਖਵਾਲੇ ਨਿੱਤ।
ਜਿਨ ਕੀ ਕ੍ਰਿਪਾ ਕਰੇ ਤੇ, ਆਨੰਦ ਚੇਤਨ ਸੱਤ ॥੧੧॥

ਚੌਪਈ–

[1]ਹਰਨਾਮ ਸਿੰਘ ਜੀ ਚਕ੍ਰ ਵਰਤੀ। ਪਾਤਿਸ਼ਾਹ ਜੀ ਪਹਿਲਾ ਭਰਤੀ।
ਸਿਮਰਨ ਵ੍ਹਾਹਿਗੁਰੂ ਰੰਗ ਰਾਤਾ। ਬਾਣੀ ਆਠੇ ਪਹਿਰ ਸੁ ਗਾਤਾ ॥੧੨॥
ਪਰਉਪਕਾਰੀ ਗੁਰੂ ਪਿਆਰਾ । ਪੁਰ ਸੁਲਤਾਨ ਕੇ ਰਹਿਣੇ ਹਾਰਾ।
ਅੱਠੇ ਪਹਿਰ ਗੁਰੂ ਰੰਗ ਭੀਨਾ । ਪਾਤਿਸ਼ਾਹ ਚਕ੍ਰ ਵਰਤੀ ਚੀਨਾ ॥੧੩॥
ਦੋਹਿਰਾ-ਪਾਠ ਕਰਾਵੇ ਸੁੱਧ ਇਹੁ, ਸਭ ਸੰਗਤਿ ਕੋ ਨੀਤ।
ਪ੍ਰੇਮ ਗਰੀਬੀ ਨਾਮ ਰਸ, ਭਰ ਪਿਆਲੇ ਇਨ ਪੀਤ ॥੧੪॥
ਚੌਪਈ–[2]ਮੇਵਾ ਸਿੰਘ ਜੀ ਗੁਰੂ ਪਿਆਰਾ। ਅਠੇ ਪਹਿਰ ਭਜਨ ਬਿਵਹਾਰਾ।
ਸ੍ਰੀ ਜਪੁ ਪਾਠ ਰਾਤ ਦਿਨ ਗਾਈ । ਪ੍ਰੇਮ ਰੰਗ ਮੇਂ ਪੁਲਕਤ ਭਾਈ ॥੧੫॥
ਨੰਗਲੀ ਪਿੰਡ ਦੂਜੋ ਹਿਤਕਾਰੀ। ਰਹਿਤੋ ਸੰਗ ਮਨ ਤਨ ਕੋ ਵਾਰੀ।
ਗ੍ਰਹਿ ਮੇਂ ਰਹੇ ਉਦਾਸ ਰਹੰਤਾ । ਸਤਿ ਸੰਗਤਿ ਕੀ ਸੇਵ ਕਰੰਤਾ ॥੧੬॥
[3]ਕਰਮ ਸਿੰਘ ਅਭਿਆਸੀ ਰਹਿ ਹੀ। ਗੁਰ ਦਸਮੇਸ਼ ਦਰਸ ਕੋ ਲਹਿ ਹੀ।
ਵਾਹਿਗੁਰੂ ਸਿਮਰੈ ਹਿਤ ਲਾਈ। ਤਨ ਮਨ ਧਨ ਤੇ ਸੇਵ ਕਮਾਈ ॥੧੭॥
ਚੌਥੇ ਮੇਹਰ ਸਿੰਘ ਵਡ ਭਾਗਾ । ਸ੍ਰੀ ਪੰਜੋਖਰੇ ਰਹਿ ਅਨੁਰਾਗਾ।
ਸਿਮਰਨ ਵਾਹਿਗੁਰੂ ਸਦ ਕਰਤਾ। ਚਰਚਾ ਕਰਨ ਸੁਭਾਉ ਸੁ ਬਰਤਾ ॥੧੮॥
[5]ਕਪੂਰ ਸਿੰਘ ਜੀ ਰਾਗੀ ਜਾਨੋ । ਪਿੰਡ ਸਧਾਰ ਗੁਰੂ ਸਰ ਮਾਨੋ।
ਆਗਿਆ ਕਾਰ ਮਸਤ ਦਿਨ ਰਾਤੀ। ਹਾਨ ਲਾਭ ਕੀ ਕਰਤ ਨ ਬਾਤੀ ॥੧੯॥

ਕੀਰਤਨ ਭਜਨ ਵਿਖੇ ਮਸਤਾਨਾ। ਗੁਰ ਇਤਿਹਾਸ ਸਦਾ ਗਲਤਾਨਾ।
ਪੰਜ ਸਿੰਘ ਸਦ ਹੂੰ ਰਖਵਾਰੇ। ਰਹਿਤੇ ਸਦਾ ਗਰੀਬੀ ਧਾਰੇ ॥੨੦॥

ਦੋਹਿਰਾ–ਸਭ ਜਥੇ ਕੇ ਨਾਮ ਜੋ, ਬਰਨੋ ਪ੍ਰੇਮ ਲਗਾਇ ॥
ਮੋਹਿ ਗਰੀਬ ਨਿਵਾਜਿਆ, ਅਪਨੀ ਕਿਰਪਾ ਪਾਇ ॥੨੧॥

ਅਨੰਦ ਛੰਦ–

੬ਬਾਬਾ ਧੰਨਾ ਸਿੰਘ ਹੈ ਪਿਆਰਾ ਗੁਰੂ ਕਾ। ਪਿੰਡ ਨਥੋਵਾਲ ਕਰੇ ਸੇਵਾ ਸ਼ੁਰੂ ਕਾ। ਤਨ ਮਨ ਧਨ ਤੇ ਕਰੰਤ ਸੇਵ ਹੈ, ਮਹਾਂ ਪੁਰਖ ਬਡੋ ਜੋ ਦਿਵਾਨ ਦੇਵ ਹੈ। ੭ਭਾਈ ਕਿਸ਼ਨ ਸਿੰਘ ਜੀ ਅਭਿਆਸੀ ਪੂਰਾ ਹੈ। ਪਿੰਡ ਬੋਲੇਵਾਲ ਮਨ ਤਨ ਸੂਰਾ ਹੈ। ੮ਥੰਮਨ ਜੀ ਸਿੰਘ ਹੈ ਹਕੀਮ ਜਾਨੀਏ। ਗੁਣਾਂ ਦੀ ਹੈ ਖਾਨ ਰਣ ਸੇਂ ਗਾਨੀਏ॥੨੨॥ ੯ਅਮਰ ਸਿੰਘ ਕਾਹਲਵਾਂ ਦਾ ਹੈ ਲਿਖਾਰੀ ਜੀ। ਸੋਹਲ ਸ਼ੌਕੀਨ ਸੁਖਿਆਰਾ ਭਾਰੀ ਜੀ। ਬਾਣੀ ਨਾਲ ਪ੍ਰੇਮ ਕੀਰਤਨ ਕਰਤਾ। ਉਰਦੂ ਅੰਗਰੇਜ਼ੀ ਪੜ੍ਹ ਮੁਦ ਧਰਤਾ। ੧੦ਬਲਵੰਤ ਸਿੰਘ ਹੈ ਧਨੋਏ ਜਾਨੀਏ। ਮਿਠਾ ਜਿਹਾ ਬੋਲੇ ਉਦਮੀ ਮਹਾਨੀਏ। ਕੀਰਤਨ ਕਰੇ ਤੇ ਗਰੀਬੀ ਧਾਰ ਦਾ। ਸਿਮਰਨ ਵਿਚ ਮਨ ਤਨ ਵਾਰਦਾ ॥੨੩॥ ੧੧ਕਰਮ ਸਿੰਘ ਮਾਜਰੀ ਹੈ ਪੈਲ ਵਸਦਾ। ਸੇਵਾ ਹਿਤ ਕਾਰੀ ਦਾਨ ਪੁੰਨ ਜੱਸ ਦਾ। ਪੜ੍ਹਨ ਪ੍ਰੀਤ ਧਾਰ ਰਹਿਆ ਪਾਸ ਸੀ। ਆਨਦ ਅਪਾਰ ਕੀ ਰਖੇਂਦਾ ਆਸ ਸੀ। ੧੨ਤਾਰਾ ਸਿੰਘ ਸੰਖ ਧੰਧਲਾਂ ਦਾ ਕੋਟ ਹੈ। ਪ੍ਰੇਮੀ ਤੇ ਗਰੀਬੀ ਜਿਸ ਮਨ ਓਟ ਹੈ। ਸਭ ਸਿੰਘਾਂ ਸੁਖ ਸਾਂਦ ਰਹੇ ਪੁਛਦਾ। ਮਿਲ ਮਿਲ ਲੋਟ ਪੋਟ ਹੋਇ ਸੁਛਦਾ ॥੨੪॥ ੧੩ਹੀਰਾ ਸਿੰਘ ਬਾਬਾ ਹੈ ਠੱਕਰ ਵਾਲ ਜੀ। ਛੱਤੀ ਲੱਖ ਮੂਲ ਮੰਤ ਜਪੁ ਨਾਲ ਜੀ। ਨਿਤਨੇਮੀ ਪ੍ਰੇਮੀ ਪਾਠ ਹੈ ਕਰਾਂਵਦਾ। ਮਨ ਸਿਉਂ ਅਤੀਤ ਸੰਗ ਨੇਹੁ ਲਾਂਵਦਾ। ਬਾਣੀ ਰਾਤ ਦਿਨੇ ਅਭਿਆਸ ਕਰਦਾ। ਚਿੰਤ ਤੋਂ ਅਚਿੰਤ ਨਹੀਂ ਚਿੰਤਾ ਧਰਦਾ। ੧੪ਸੁਵਰਨ ਸਿੰਘ ਪ੍ਰੇਮੀ ਏਸ ਕਾ ਭਤੀਜ ਹੈ। ਸਵਾ ਲੱਖ ਵਾਹਿਗੁਰੂ ਧਿਆਵੇ ਰੀਝ ਹੈ ॥੨੫॥ ਨਿਤ ਨੇਮ ਸਦਾ ਕਰਦਾ ਪ੍ਰੇਮ ਸੇ। ਮਨ ਤੋਂ ਅਰੋਗ ਰਹੇ ਸਦਾ ਛੇਮ ਸੇ। ੧੫ਬਾਬਾ ਫੂਲਾ ਸਿੰਘ ਜੀ ਗਹੌਰ ਵਾਸੀ ਹੈ। ਫੌਜੀ ਜਰਨੈਲ ਜੰਗੀ ਲੜੇ ਖਾਸੀ ਹੈ। ਮਨ ਸਾਫ ਮੁਖ ਤੇ ਹੈ ਰੁਖਾ ਬੋਲਦਾ। ਲੜਨੇ ਦੇ ਲਈ ਰਹੇ ਸਿੰਘ ਟੋਲਦਾ। ਤਰਕੀ ਤੇ ਤੇਗ ਤੇਜ ਹੋ ਉਠਾਂਵਦਾ। ਟਿਕਦਾ ਨ ਪੰਛੀ ਜਿਉਂ ਉਡਾਰੀ ਲਾਂਵਦਾ ॥੨੬॥

ਸਵੈਯਾ–

੧੬ਜੀਵਨ ਸਿੰਘ ਮੁਰਾਦਾ ਬਾਦ ਕੋ, ਗਤਕੇ ਬਾਜ ਰਹੇ ਹਰਖਾਨਾ।
੧੭ਨਾਹਰ ਸਿੰਘ ਸੁਚਾਲਾ ਸੁ ਲਿਤਰ, ਰਾਗ ਕਰੇ ਮਨ ਐਂਠ ਮਹਾਨਾ।
੧੮ਸਿੰਘ ਕਰਤਾਰ ਸੁ ਸਾਧ ਪਛਾਨੋ, ਠੇਠਰ ਪਖੋ ਰਹਿ ਨਿਕਟਾਨਾ।
੧੯ਲਾਭ ਸਿੰਘ ਲੋਹਟ ਬੱਧੀ ਪਛਾਨੋ, ਮਸਤੂਆਣੇ ਸੰਤ ਸੁਜਾਨਾ ॥੨੭॥
੨੦ਚੰਨਣ ਸਿੰਘ ਬਿਆਸ ਖਤਾਬ ਹੈ, ਸ਼ੇਖਾ ਪੰਡਤ ਮਨੋ ਦੁਰਬਾਸਾ।
੨੧ਨੰਦ ਸਿੰਘ ਕੋ ਗਿਆਨੀ ਪਛਾਨੋ, ਰੇਰੂ ਸਾਹਿਬ ਸੰਤ ਅਭਿਆਸਾ।

੨੨ ਹਰਨਾਮ ਸਿੰਘ ਅਕਾਲ ਗੜ੍ਹ ਪੁਰ ਕੋ, ਸੂਰਮਾ ਬਲੀ ਬਡੋ ਜਿੰਦ ਖਾਸਾ ।
੨੩ ਦਲੀਪ ਸਿੰਘ ਗਿਆਨੀ ਭਰਾਤ ਹੈ, ਕਥਾ ਕਰੈ ਚਰਚਾ ਰੱਖ ਆਸਾ ॥੨੮॥

ਚੌਪਈ—੨੪ ਉਦੇ ਸਿੰਘ ਸੌਚਾਲਾ ਭਾਗੀ । ਟਿਕੇ ਨ ਇਕ ਥਾਂ ਕੋ ਕੇ ਵਾਗੀ ।
ਪਾਠ ਕਰੈ ਬਹੁ ਪ੍ਰੇਮ ਕੋ ਧਾਰੀ । ਡਬਲ ਸਰੀਰ ਨਿਹੰਗ ਉਚਾਰੀ ॥੨੯॥
੨੫ ਹਰਨਾਮ ਸਿੰਘ ਸੰਤ ਤਖਤੂ ਪੂਰਾ । ਪੜੇ ਪ੍ਰੇਮ ਤੇ ਸਭ ਕੇ ਘੂਰਾ ।
੨੬ ਤਾਰਾ ਸਿੰਘ ਇਕ ਡਾਕ ਪਛਾਨੋ । ਕੋਟ ਫਤੇ ਕੋ ਜਨਮ ਸਿਞਾਨੋ ॥੩੦॥

ਦੋਹਿਰਾ—੨੭ ਨਿਰੰਜਨ ਸਿੰਘ ਸੇਵਕ ਬਡੋ, ਗਿਆਨ ਕਮਾਈ ਭਾਲ ।
ਕਾਹਨੇ ਪਿੰਡ ਕੋ ਜਾਨੀਏ, ਸ਼ਹੀਦੀ ਸੇਵਾ ਘਾਲ ॥੩੧॥
੨੮ ਪੂਰਨ ਸਿੰਘ ਮਸੂਦੜਾ, ਵਾਊਡ ਸਪੀਕਰ ਜਾਨ । ਲਾਊਡ
ਹਲਕਾਰਾ ਸੇਵਾ ਕਰੇ, ਚਰਚਾ ਅਨਪੜ੍ਹ ਠਾਨ ॥੩੨॥

ਚੌਪਈ—੨੯ ਸੰਤਾ ਸਿੰਘ ਜਲੰਧਰ ਵਾਸੀ । ੩੦ ਗੁਲਵੰਤ ਸਿੰਘ ਧਾਂਦਰਾ ਖਾਸੀ ।
੩੧ ਚੇਨਣ ਸਿੰਘ ਪੰਡਤ ਪਰਕਾਸੀ । ੩੨ਧਰਮ ਸਿੰਘ ਕੁਠਾਰੀ ਰਾਸੀ ॥੩੩॥
੩੩ ਰਾਮ ਸਿੰਘ ਦੋਦੇ ਕਾ ਜਾਨੋ । ੩੪ਸਰਵਣ ਸਿੰਘ ਅਕਾਲ ਗੜ੍ਹ ਭਾਨੋ ।
੩੫ ਭਗਤ ਸਿੰਘ ਅਠੋਲਾ ਵਾਸੀ । ੩੬ਰਤਨ ਸਿੰਘ ਔੜਾਂ ਅਬਨਾਸੀ ॥੩੪॥

ਦੋਹਿਰਾ—੩੭ ਬਾਬਾ ਹੈ ਤ੍ਰਿਲੋਕ ਸਿੰਘ, ਅਣਖੀਲਾ ਸਰਦਾਰ ।
ਪਿੰਡ ਸਧਾਰ ਪਛਾਨੀਏ, ਜੰਗੀ ਫੌਜੀ ਯਾਰ ॥੩੫॥
੩੮ ਗਿਆਨੀ ਗੱਜਨ ਸਿੰਘ ਹੈ, ਜਸੋ ਵਾਲ ਮੰਝਾਰ ।
ਪ੍ਰੇਮੀ ਨੇਮੀ ਗਿਆਨ ਕੇ, ਕਰਤ ਸਦਾ ਉਪਕਾਰ ॥੩੬॥
੩੯ ਸੁੰਦਰ ਸਿੰਘ ਹੈ ਕੁਰੜ ਕੋ, ਬੱਗਾ ਸਿੰਘ ਮਿਲਾਇ ।
੪੦ ਸ਼ੰਕਰ ਸਿੰਘ ਬਿਆਸ ਕੋ, ਰਾਗੀ ਕੀਰਤ ਗਾਇ ॥੩੭॥
੪੧ ਭਾਈ ਸਰਦੂਲ ਸਿੰਘ ਜੀ, ਬਾਨੀ ਕੇ ਰਸ ਲੀਨ ।
ਮੰਗਲੀ ਪਿੰਡ ਪ੍ਰੇਮੀ ਰਸਯੋ, ਤਨ ਤਜ ਸੰਗਤਿ ਦੀਨ ॥੩੮॥

ਚੌਪਈ—੪੨ ਨਾਹਰ ਸਿੰਘ ਹੈ ਜਸੋ ਵਾਸੀ ।੪੩ ਕਿਰਪਾਲ ਸਿੰਘ ਮੱਲਨ ਕੋ ਆਸੀ ।
੪੪ ਗੁਰਚਰਨ ਸਿੰਘ ਕੁੜ ਗਾਂਉ ਵਾਲਾ । ੪ ਈਸ਼ਰ ਸਿੰਘ ਕੋੜ ਨਵ ਭਾਲਾ ॥੩੯॥
੪੬ ਸਾਵਨ ਸਿੰਘ ਪਤੋ ਕਾ ਜਾਨੋ । ੪੭ਮੁਕੰਦ ਸਿੰਘ ਅਖਾੜੇ ਮਾਨੋ ।
੪੮ ਕਰਤਾਰ ਸਿੰਘ ਵਡਾ ਭਰ ਵਾਲਾ । ੪੯ਧਰਮ ਸਿੰਘ ਹਰਪਾਲੀ ਭਾਲਾ ।੪੦।

ਦੋਹਿਰਾ—੫੦ ਸੁੰਦਰ ਸਿੰਘ ਉਦਮੀ ਵਡਾ, ਪਿੰਡ ਹੈ ਬੇਗੋ ਵਾਲ ।
੫੧ ਲਛਮਣ ਸਿੰਘ ਰਾਮ ਗੜ੍ਹੀ ਕੇ, ੫੨ਹਰਬੰਸ ਸਿੰਘ ਜੰਡਿਆਲ ॥੪੧॥
੫੩ ਖਿਆਲਾ ਹੈ ਕਰਤਾਰ ਸਿੰਘ, ੫੪ਰੈ ਪੁਰ ਸਿੰਘ ਸੁ ਰਾਮ ।
੫੫ ਦਲਜੀਤ ਸਿੰਘ ਬਿਬੇਕੀਆ, ਸੈਂਪਲੀ ਪਿੰਡ ਸੁ ਨਾਮ ॥੪੨॥
੫੬ ਤੇਜਾ ਸਿੰਘ ਖਾਨ ਪੁਰਾ ਕੋ, ੫੭ਜੋਗਿੰਦਰ ਸਿੰਘ ਹੈ ਚੱਕ ।
੫੮ ਪ੍ਰਤਾਪ ਸਿੰਘ ਕਾਹਨੇ ਲਖੋ, ਸ੍ਰੀ ਭਗਵਾਨ ਹੈ ਯੱਕ ॥੪੩॥

੫੯ ਦਲੀਪ ਸਿੰਘ ਬਰਕੀ ਲਖੋ, ੬੦ਆਤਮਾ ਸਿੰਘ ਲਹੌਰ ।
੬੧ ਸੁਜਾਨ ਸਿੰਘ ਗਿਆਨੀ ਲਖੋ, ਪ੍ਰਚਾਰਕ ਸਿਰ ਮੌਰ ॥੪੪॥

-ਅਨੰਦ ਛੰਦ-

੬੨ ਰਾਮ ਸਿੰਘ ਕੋਟ ਭਗਵਾਨ ਜਾਨੀਏ । ਸੇਵਾ ਇਤਿਹਾਸ ਬਾਨੀ ਪੜ੍ਹੇ ਮਾਨੀਏ । ਹਸ ਮੁਖਾ ਸੇਵਾ ਕਰੇ ਸਭ ਸਿਖ ਕੀ । ਲੰਦੇ ਕੇ ਹੈ ਪਿੰਡ ਮੈਂ ਸਕਾਂ ਲਿਖ ਕੀ । ਏਸ ਕੇ ਭਗਤ ਹੈਂ ਸੋ ਦੋਵੇਂ ਔਰ ਜੀ । ੬੩ਸ਼੍ਰੇਸ਼ ਮੁਖਤਾਰ ਸਿੰਘ ਵਿਦਿਆ ਲੋਰ ਜੀ । ੬੪ ਸਿੰਘ ਜੋ ਸੁਦਾਗਰ ਗਰੜ ਭਾਖੀਏ । ਆਪੇ ਸੇਵਾ ਕਰੇ ਬਿਨਾ ਕਹੇ ਲਾਖੀਏ ॥੪੫॥ ੬੫ ਭਾਈ ਇੰਦਰ ਸਿੰਘ ਜੀ ਪ੍ਰੇਮੀ ਖਾਸ ਹੈ । ਢੋਲਕ ਵਜਾਵੇ ਨਿਤ ਸੰਤ ਪਿਆਸ ਹੈ । ੬੬ਭਾਈ ਲਛਮਣ ਸਿੰਘ ਜੀ ਬਸ਼ਿੰਦਾ ਰੋਪੜੀ । ਗੱਡੀ ਹੇਠ ਆਇਆ ਜਿਨ ਦਿਤੀ ਜੇਂਦੜੀ । ੬੭ਭਾਈ ਸੂਬਾ ਸਿੰਘ ਜੀ ਗਿਆਨੀ ਕਾਸੀ ਹੈ । ੬੮ਭਾਈ ਮੇਹਰ ਸਿੰਘ ਅਮਰ ਵਾਸੀ ਹੈ । ੬ ਭਾਈ ਦਰ ਇਸਿੰਘ ਤੇ ੭੦ ਦਸੌਂਦਾ ਹਰੀ ਹੈ । ਕੀਰਤਨ ਸੋਭਾ ਲਾਇ ਦੇਤ ਝਰੀ ਹੈ ॥੪੬॥ ੭੧ ਅਮਰ ਗੜ੍ਹ ਵਾਲੇ ਹੈਂ ਨਿਹਾਲ ਸਿੰਘ ਜੀ । ੭੨ਸੰਤ ਸੁਚਾ ਸਿੰਘ ਮਸਤੂਆਣਾ ਸਿੰਧ ਜੀ । ੭੩ ਭਾਈ ਨਗਿੰਦਰ ਸਿੰਘ ਜੀ ਜੋ ਰਾਮਗੜ੍ਹੀਏ । ਕੀਰਤਨ ਕਰ ਰਸ ਖੂਬ ਬੜ੍ਹੀਏ । ੭੪ਬਾਬਾ ਚੇਤ ਸਿੰਘ ਹੈ ਜਨੇਤ ਪੁਰੇ ਦਾ । ਗੁਸਾ ਮਾਰ ਰਹੇ ਨ ਲੜੇਂਦਾ ਧੁਰੇ ਦਾ । ੭੫ਸੰਤ ਸਾਧੂ ਸਿੰਘ ਜੀ ਸ਼ਹਿਰ ਦਾਇਆ । ਭਜਨ ਜੋਸ਼ੀਲਾ ਜਾਂਹਿ ਮਨ ਭਾਇਆ ॥੪੭॥

ਦੋਹਿਰਾ—੭੬ ਸ੍ਰੀ ਮਾਨ ਕਰਨੈਲ ਸਿੰਘ, ਜਥੇਦਾਰ ਬਿਸਾਲ ।
ਬੜੂਵਾਲਾ ਪਿੰਡ ਹੈ । ਕੀਰਤਨ ਕਰੇ ਨਿਹਾਲ ॥੪੮॥
੭੭ ਗਿਆਨੀ ਮੋਹਨ ਸਿੰਘ ਜੀ, ਚੱਕ ਜਨੂਬੀ ਖਾਸ ।
ਪੜ੍ਹ ਵਿਦਿਆ ਨਿਤ ਭਜਨ ਕਰ, ਮਨ ਦਰਸ਼ਨ ਕੀ ਪਿਆਸ ॥੪੯॥
੭੮ ਬਾਬੂ ਸ਼ੇਰ ਸਿੰਘ ਸਦ, ਭਜਨ ਕਰਤ ਅਭਿਆਸ ।
੭੯ ਸਰਦੂਲ ਸਿੰਘ ਬੁਰਜੀ ਮਿਲੇ, ਵਿਦਿਆ ਪੜੇ ਹੁਲਾਸ ॥੫੦॥
੮੦ਰਾਗੀ ਸ੍ਰੀ ਬਲਵੰਤ ਸਿੰਘ, ਰਾਇ ਪੁਰ ਕਾ ਹੈ ਖਾਸ ।
੮੧ਕਰਮ ਜੀ ਟਿਕਾ ਤੇ ੮੨ਕ੍ਰਿਪਾਲ ਹੈ, ਕੀਰਤਨ ਕਰ ਪ੍ਰਕਾਸ਼ ॥੫੧॥
੮੩ਪ੍ਰੀਤਮ ਸਿੰਘ ਰਾਗੀ ਭਲੇ, ਸੈਂਪਲੀ ਰਹੇ ਉਦਾਸ ।
੮੪ਮਨੀ ਸਿੰਘ ਰਾਗੀ ਭਯੇ, ਪ੍ਰੇਮੀ ਨਰਮ ਉਲਾਸ ॥੫੨॥
੮੫ਪ੍ਰੀਤਮ ਸਿੰਘ ਭੁਜੰਗੜਾ, ਅਬੂ ਪੁਰਾ ਹੈ ਬੇਟ ।
੮੬ਦੇਗੀਆ ਅਰਜਨ ਸਿੰਘ ਜੀ, ਮਾਨਾ ਵਾਲਾ ਭੇਟ ॥੫੩॥
੮੭ਬੱਗਾ ਸਿੰਘ ਪੰਡਤ ਗੁਣੀ, ਚਕ੍ਰ ਵਰਤੀ ਮੌੜ ।
੮੮ਕੇਹਰ ਸਿੰਘ ਕਾਂਸ਼ੀ ਰਹੇ, ਬਣਿਆਂ ਤਾਂਕਾ ਜੋੜ ॥੫੪॥

ਚੌਪਈ—੮੯ਰਾਮਿੰਦਰ ਸਿੰਘ ਜੀ ਪੰਡਤ ਭਾਈ । ਮੁਦਕੀ ਵਾਸਾ ਕਰ ਸੁਖ ਪਾਈ ।
੯੦ਸੰਤ ਜੋਗਿੰਦਰ ਸਿੰਘ ਪਿਆਰੇ । ਖੁਡੀ ਚੀਮੇਂ ਬਰਮੀ ਮਾਰੇ ॥੫੫॥

੯੧ਗੁਰਦਿਆਲ ਸਿੰਘ ਟਪਰੀਆਂ ਬੇਲਾ । ੯੨ਜਗਤ ਸਿੰਘ ਦੇਵਲ ਇਕੇਲਾ ।
੯੩ਸ਼ਮਸ਼ੇਰ ਸਿੰਘ ਦਿੱਲੀ ਕੋ ਵਾਸੀ । ੯੪ਅਰਜਨ ਸਿੰਘ ਰੋਪੜ ਪ੍ਰਕਾਸ਼ੀ ॥੫੬॥
੯੫ਹਰਨਾਮ ਸਿੰਘ ਚੁਪਕੀ ਪਿੰਡ ਵਾਲੇ । ਜਥੇਦਾਰ ਜਿਸ ਪ੍ਰੇਮ ਕਮਾਲੇ ।
੯੬ਪ੍ਰੇਮ ਸਿੰਘ ਸਕੱਤ੍ਰ ਜਾਨੋ । ਰੋੜ ਮਾਜਰਾ ਪਿੰਡ ਪਛਾਨੋ ॥੫੭॥
੯੭ਪਾਖਰ ਸਿੰਘ ਕੋਕਰੀ ਵਾਸੀ । ੯੮ਮਹਿੰਦਰ ਸਿੰਘ ਢੋਲਕੀ ਖਾਸੀ ।
੯੯ਅਰਜਨ ਸਿੰਘ ਬੁਟਾਹਰੀ ਵਾਲਾ । ੧੦੦ਤਾਰਾ ਸਿੰਘ ਸਰਾਇ ਨਿਹਾਲਾ ॥੫੮॥

ਦੋਹਿਰਾ—੧੦੧ਜਥੇਦਾਰ ਬਲਵੰਤ ਸਿੰਘ, ਸਰਿਆਲਾ ਤਿਸ ਗਾਉ ।
ਭਜਨ ਬਾਣੀ ਬਿਨ ਚੁਪ ਰਹੇ, ਸਾਧੂ ਨਰਮ ਸੁਭਾਉ ॥੫੯॥
੧੦੨ਜਥੇਦਾਰ ਗੁਰਬਖਸ਼ ਸਿੰਘ, ਜਾਂਕੇ ਪੁਰ ਹਰ ਪਾਲ ।
ਗੁਰਬਾਣੀ ਹਿਤ ਕਰ ਪੜ੍ਹੇ, ਰਹੇ ਸੰਗਤਾਂ ਨਾਲ ॥੬੦॥
੧੦੩ਕ੍ਰਿਪਾਲ ਸਿੰਘ ਗਜਾਨੀ ਸਜੈ, ਵੈਰੋ ਕੇ ਪਿੰਡ ਭਾਇ ।
੧੦੪ਗਿਆਨੀ ਨਿਰੰਜਣ ਸਿੰਘ ਜੀ, ਦੁਆਬਾ ਪਿੰਡ ਸਰਾਇ ॥੬੧॥
੧੦੫ਭੁਜੰਗੀ ਚੇਨਣ ਸਿੰਘ ਜੀ, ਫਰਵਾਹੀ ਕੇ ਜਾਨ ।
ਸਤ ਸੰਗਤਿ ਮਹਿ ਆਇਓ, ਬਾਣੀ ਪੜ੍ਹਤ ਮਹਾਨ ॥੬੨॥
੧੦ ਭਾਈ ਪੂਰਨ ਸਿੰਘ ਜੋ, ਨਥੋ ਵਾਲ ਤਹਿ ਗ੍ਰਾਮ ।
ਪਾਠੀ ਸਿਆਣਾ ਬਹੁ ਭਯੋ, ਅਰਥ ਪੜੇ ਅਭਿਰਾਮ ॥੬੩॥

ਚੌਪਈ—੧੦੭ਗੁਰਦੇਵ ਸਿੰਘ ਮੁਨਾਵੇ ਵਾਸੀ । ੧੦੮ਲਹੌਰਾ ਸਿੰਘ ਸੰਗ ਅਭਿਆਸੀ ।
੧੦੯ਮੁਕੰਦ ਸਿੰਘ ਪਿੰਡ ਮੰਗਿਆਲਾ । ੧੧੦ਗੁਰਬਚਨ ਸਿੰਘ ਸਲੌਦੀ ਭਾਲਾ ॥੬੪॥
੧੧੧ਪੂਰਨ ਸਿੰਘ ਬੰਡਾਲਾ ਖਾਸ. । ੧੧੨ਕੇਹਰ ਸਿੰਘ ਤਿਹੁਣਾ ਪ੍ਰਕਾਸ਼ੀ ।
੧੧੩ਜਾਗੀਰ ਸਿੰਘ ਪ੍ਰੇਮੀ ਸੁਖ ਦਾਯਾ । ਬੋਪਾਰਾਇ ਜਿਸ ਪਿੰਡ ਸੁਹਾਯਾ ॥੬੫॥
੧੧੪ਲਛਮਣ ਸਿੰਘ ਮਾਜਰਾ ਜਟਾਂ । ਪਰਉਪਕਾਰੀ ਸਾਂਗ ਪਲਟਾ ।
੧੧੫ਨਿਰਵੈਰ ਸਿੰਘ ਜੀ ਭਿੰਡਰਾਂ ਵਾਲੇ । ਹਜੂਰ ਸਾਹਿਬ ਸੇਵ ਕਰੀ ਬਿਸਾਲੇ ॥੬੫॥
੧੧੬ਰਣਜੀਤ ਸਿੰਘ ਟਾਂਡੀਆਂ ਵਾਲੇ । ੧੧੭ਕਲਿਆਨ ਸਿੰਘ ਗੁਰਮੁਖ ਮਤਵਾਲੇ ।
੧੧੮ਬੱਗਾ ਸਿੰਘ ਜੀ ਰਾਜੋ ਆਣਾ । ੧੧੯ਜਾਗੀਰ ਸਿੰਘ ਕਾਹਲਵਾ ਭਾਣਾ ॥੬੭॥
੧੨੦ਬਾਬਾ ਈਸ਼ਰ ਸਿੰਘ ਜੀ ਮੋਗਾ । ੧੨੧ਹਰਦਿਤ ਸਿੰਘ ਭੁਜੰਗੀ ਗੋਧਾ ।
੧੨੨ਬਹਾਦਰ ਸਿੰਘ ਤੇ ੧੨੩ਨਾਹਰ ਸਿੰਘ ਜੀ । ਪਝੱਤ੍ਰ ਚੱਕ ਬਸਤ ਬਰਿੰਦ ਜੀ ॥੬੮॥

ਦੋਹਿਰਾ—੧੨੪ਪ੍ਰੇਮੀ ਗੁਰਮੁਖ ਸਿੰਘ ਸੀ, ਕਾਲਾ ਸੰਘਾ ਖਾਸ ।
ਮਿਠ ਬੋਲੇ ਗਰੀਬੀ ਧਰੇ, ਸੇਵਾ ਕਰੇ ਹੁਲਾਸ ॥੬੯॥
੧੨੫ਭਿੰਡਰ ਬਾਬਾ ਭਾਨ ਸਿੰਘ, ਮਾਲਾ ਫੇਰੇ ਨੀਤ ।
੧੨੬ਇੰਦਰ ਸਿੰਘ ਸੁਖਾ ਨੰਦ ਕੇ, ਚਾਹ ਕੀ ਨਹੀਂ ਪ੍ਰੀਤ ॥੭੦॥
੧੨੭ਸਰਮੁਖ ਸਿੰਘ ਸਾਂਈ ਭਲਾ, ਰੋਡੇ ਪਿੰਡ ਰਹੰਤ ।
੧੨੮ਭੁਜੰਗੀ ਮਹਿੰਦਰ ਸਿੰਘ ਜੀ, ਨਥੋਵਾਲ ਬਸੰਤ ॥੭੧॥

੧੨੯ਬਾਬਾ ਜੀ ਹਰਨਾਮ ਸਿੰਘ, ਹਵੇਲੀ ਪਿੰਡ ਪਛਾਨ।
੧੩੦ਜਥੇਦਾਰ ਹਰਨਾਮ ਸਿੰਘ, ਭੱਠੇ ਸਾਹਿਬ ਮਾਨ ॥੭੨॥

=ਅਨੰਦ ਛੰਦ=

੧੩੧ਹਰਚਰਨ ਸਿੰਘ ਜੀ ਪਵਾਦ ਵਾਲੜਾ। ੧੩੨ਹਕੀਕਤ ਸਿੰਘ ਕੁਰਾਲੀ ਭਾਲੜਾ। ੧੩੩ ਭਾਈ ਜੋਗਾ ਸਿੰਘ ਜੀ ਸਤਾਹਟ ਚਕ ਹੈ। ੧੩੪ਭਾਈ ਆਸਾ ਸਿੰਘ ਜੀ ਬੁਰਜ ਤਕ ਹੈ। ੧੩੫ਭਾਈ ਇੰਦਰ ਸਿੰਘ ਜੀ ਲੜਾਕਾ ਭੇਟ ਲੈ। ੧੩੬ਜੋਗਿੰਦਰ ਸਿੰਘ ਮੋਨੀ ਅਖਾੜੇ ਟੇਕ ਲੈ। ੧੩੭ਭਾਈ ਕੇਹਰ ਸਿੰਘ ਜੀ ਸਮਰਾਵਾਂ ਜਾਨੀਏ। ੧੩੮ਤਾਰਾ ਸਿੰਘ ਗਾਗਾ ਲਹਿਹਾ ਤਨ ਹਾਨੀਏ ॥੭੩॥ ੧੩੯ਭਾਈ ਦਰਸ਼ਨ ਸਿੰਘ ਜੀ ਜਲਾਲ ਪੁਰੇ ਹੈ। ੧੪੦ਭਾਈ ਰਾਮ ਸਿੰਘ ਜੀ ਮੁਕੰਦ ਧੁਰੇ ਹੈ। ੧੩੧ਭਾਈ ਅਰਜਨ ਸਿੰਘ ਜੀ ਲਧਾਈ ਜਾਨੀਏ। ੧੪੨ਭਾਈ ਪ੍ਰੀਤਮ ਸਿੰਘ ਜੀ ਦੁਆਬਾ ਮਾਨੀਏ। ੧੪੩ਭਾਈ ਗੁਰਮੁਖ ਸਿੰਘ ਜੀ ਸਧਾਰ ਖਾਸ ਹੈ। ੧੩੪ਭਾਈ ਕਪੂਰ ਸਿੰਘ ਜਿਊਣ ਵਾਲਾ ਰਾਸ ਹੈ। ੧੪੫ਭੁਜੰਗੀ ਬਚਨ ਸਿੰਘ ਸ਼ੇਰ ਪੁਰਾ ਮਾਨੀਏ। ੧੪੬ਸਵਰਨ ਸਿੰਘ ਦੂਜਾ ਪ੍ਰੇਮੀ ਨਾਲ ਗਾਨੀਏ ॥੭੪॥

ਦੋਹਿਰਾ—੧੪੭ਰਾਗੀ ਜੋ ਕਰਤਾਰ ਸਿੰਘ, ਲੰਡਿਆਣਾ ਖਾਸ।
ਰਾਤ ਦਿਨੇ ਸੇਵਾ ਕਰੇ, 'ਪ੍ਰੇਮੀ' ਬਾਨੀ ਰਾਸ ॥੭੫॥

ਚੌਪਈ—੧੪੮ਬੂਟਾ ਸਿੰਘ ਜੀ ਮੇਘਾ ਮਾੜੀ। ੧੪੯ਨਾਭਾ ਜੀਵਨ ਸਿੰਘ ਕੁਠਾਰੀ।
੧੫੦ਭਾਈ ਨਗਿੰਦਰ ਸਿੰਘ ਚਕੋਹੀ। ੧੫੧ਅਵਤਾਰ ਸਿੰਘ ਕਾਮੇਕਾ ਓਹੀ ॥੭੬॥
੧੫੨ਪੂਰਨ ਸਿੰਘ ੧੫੩ਮਹਿੰਦਰ ਸਿੰਘ ਭਾਈ। ਚੰਚਲਤਾ ਜਿਨ ਸਰਬ ਗਵਾਈ।
੧੫੪ਹਰਿਦਿਆਲ ਸਿੰਘ ਜੀ ਲਾਂਗਰੀ ਪ੍ਰੇਮੀ। ਰੋਪੜ ਰਹਿਤੋਂ ਬਡ ਨਿਤਨੇਮੀ ॥੭੭॥
੧੫੫ਬਾਬਾ ਗੁਰਮੁਖ ਸਿੰਘ ਕਵੀਸ਼ਰ। ਡੇਮਰੂ ਪਿੰਡ ਈਸ ਕੋ ਈਸ਼ਰ।
੧੫੬ਪ੍ਰੇਮ ਸਿਘ ਕਮਾਲ ਪੁਰ ਵਾਲਾ। ੧੫੭ਚਨਣ ਸਿੰਘ ਬਾਰ ਕੋ ਭਾਲਾ ॥੭੮॥

ਦੋਹਿਰਾ—੧੫੮ਚਰਨ ਸਿੰਘ ਬਿਰੱਕਤ ਹੈ, ਚਿਤ ਲਾਕੇ ਕਰੇ ਸੇਵ।
੧੫੯ਨਿਰਮਲ ਸਿੰਘ ਨਿਰਮਲ ਵਡੇ, ਭਗਤ ਗੁਰੂ ਗੁਰ ਦੇਵ ॥੭੯॥
੧੬੦ਜਗਤ ਸਿੰਘ ਕਰਤਾਰ ਪੁਰ, ੧੬੧ਤਾਰਾ ਸਿੰਘ ਜੀ ਕਾਨ੍ਹ।
੧੬੨ਸ਼ਾਮ ਸਿੰਘ ਹੈ ਕਿਸ਼ੜ ਗੜ੍ਹ, ੧੬੩ਲਾਲ ਸਿੰਘ ਗੁੜੇ ਮਾਨ ॥੮੦॥
੧੬੪ਬਾਬਾ ਅਮਰ ਸਿੰਘ ਜੀ, ਪਿੰਡ ਘੋਲੀਆ ਜਾਨ।
ਮੋਦੀ ਖਾਨਾ ਭਿੰਡਰੀਂ, ਰਾਖਤ ਸਭ ਕੋ ਮਾਨ ॥੮੧॥
੧੬੫ਮਸਕੀਨੀ ਹੈ ਅਮਰ ਸਿੰਘ, ਪੜ੍ਹਤ ਚਾਉ ਇਤਿਹਾਸ।
ਕੀਰਤ ਤੇ ਕਿਰਤੀ ਭਯੋ, ਟਿਬਾ ਪਿੰਡ ਤਿਸ ਖਾਸ ॥੮੨॥
੧੬੬ਅਭਿਆਸੀ ਹੈ ਜੰਗ ਸਿੰਘ, ਮੌੜ ਜਿਊਣਾ ਖਾਸ।
ਜਪੇ ਨਾਮ ਤਪ ਤਾਪ ਤੇ, ਰਿਖੀ ਮੁਨੀ ਪ੍ਰਕਾਸ਼ ॥੮੩॥
੧੬੭ਸ਼ਾਮ ਸਿੰਘ ਪਿੰਡ ਰੋਡਿਆਂ, ਪ੍ਰੇਮੀ ਗੁਰ ਕਾ ਨੀਤ।
੧੬੮ਹਰਨਾਮ ਸਿੰਘ ਸਧਾਰ ਕਾ, ਗੁਰ ਸਤਿਗੁਰ ਪ੍ਰਤੀਤ ॥੮੪॥

੧੬੯ਰਾਮ ਸਿੰਘ ਪ੍ਰੇਮੀ ਵਡੋ, ਪਿੰਡ ਮੁਨਾਵੇਂ ਵਾਸ ।
੧੭੦ਧੰਨਾ ਸਿੰਘ ਭਾਈ ਵੱਡਾ, ਗੁਰ ਸੇਵਾ ਪ੍ਰਕਾਸ਼ ॥੮੫॥
੧੭੧ਬੰਤਾ ਸਿੰਘ ਠੱਕਰ ਵਾਲ ਤੋਂ, ਪ੍ਰੇਮੀ ਗੁਰ ਕੋ ਖਾਸ ।
੧੭੨ਸਰਜੀਤ ਸਿੰਘ ਗੁਰ ਭਗਤ ਹੈ, ਗਤਕੇ ਵਿਦਿਆ ਰਾਸ ॥੮੬॥
੧੭੩ਗੁਰਬਚਨ ਸਿੰਘ ਕੋ ਜਾਨੀਏ, ਉਪਲ ਹੇੜੀ ਗਾਂਉ ।
੧੭੪ ਜਸਵੰਤ ਸਿੰਘ ਭੀ ਨਾਲ ਹੈ, ਪ੍ਰੇਮ ਰਿਦੇ ਉਮਗਾਉ ॥੮੭॥
੧੭੫ਭੁਜੰਗੀ ਹੈ ਭਗਵਾਨ ਸਿੰਘ, ਵਿਦਿਆ ਸੇਵਾ ਨੀਤ ।
ਮਾੜੀ ਮੇਘਾ ਪਿੰਡ ਹੈ, ਗੁਰ ਬਖਸ਼ੇ ਪ੍ਰਤੀਤ ॥੮੮॥

=ਬਿਜੈ ਦੰਡਕਾ=

੧੭੬ ਹਰੀ ਸਿੰਘ ਚੌਬਾਰਾ ਜੋ ਲਾਂਗਰੀ ਹੈ, ਸੇਵਾ ਦਰੀ ਦੀ ਕਰਦਾ ਪਿਆਰ ਨਾਲੇ ।
੧੭੭ਕਰਮ ਸਿੰਘ ਦੀ ਚਾਲ ਸੁਹਾਵਨੀ ਹੈ, ਸੁਖਨ ਵਾਲੀਆਂ ਛੰਨਾ ਨਿਹਾਰ ਨਾਲੇ ।
੧੭੮ਬਚਿੰਤ ਸਿੰਘ ਢੋਲਕਈਆ ਜੀਂਦੋ ਵਾਲ ਵਾਲਾ, ੧੭੯ਮੋਟਾ ਮੇਹਰ ਸਿੰਘ
੧੮੦ਭਾਨ ਸਿੰਘ ਭਾਰ ਨਾਲੇ । ੧੮੧ਰਾਮ ਸਿੰਘ ਮੋਟਾ ਜੇਠੋ ਵਾਲ ਘੀਆ,
੧੮੨ਬੀਰ ਸਿੰਘ ਜੀ ੧੮੩ਚੰਨਣ ਸਿੰਘ ਕਾਰ ਨਾਲੇ । ੧੮੪ਬਚਿੱਤ੍ਰ ਸਿੰਘ ਜੀ ਬੋਪਾ
ਰਾਏ ਕਲਾਂ, ੧੮੫ਜਸਵੰਤ ਸਿੰਘ ਜੀ ਰਾਗੀ ਕਕਰਾਲ ਨਾਲੇ । ੧੮੬ਅਜੈਬ ਸਿੰਘ
ਦੁਕਾਲ ਦਾ ਏਕ ਜਾਨੋ, ੧੮੭ਗੁਰਬਖਸ਼ ਸਿੰਘ ਖਡੂਰ ਜੀ ਸਾਰ ਨਾਲੇ ॥੮੯॥

ਚੌਪਈ—੧੮੮ਰਣਜੋਧ ਸਿੰਘ ਜੋਤਸ਼ੀ ਪਾਂਡਾ । ਬਾਲ ਬਾਲੀਆਂ ਹੱਥ ਦਿਖਾਂਡਾ ।
੧੮੯ਠਾਕਰ ਸਿੰਘ ਈਚੋ ਗਿਲ ਆਈ । ੧੯੦ਸੰਪੂਰਨ ਸਿੰਘ ਮਹੰਤ ਸੁਹਾਈ ॥
੧੯੧ਧਰਮ ਸਿੰਘ ੧੯੨ਸੰਗਤ ਸਿੰਘ ਮਹਤਾ । ੧੯੩ਰਣਧੀਰ ਸਿੰਘ ਪੰਡਤ ਡਰ ਸਹਤਾ ।
੧੯੪ਹਰਨਾਮ ਸਿੰਘ ੧੯੫ਈਸ਼ਰ ਸਿੰਘ ਪਿਆਰਾ । ੧੯੬ਸਾਧੂ ਸਿੰਘ ਨੰਗਲ ਹਿਤਕਾਰਾ ।
੧੯੭ਦਰਸ਼ਨ ਸਿੰਘ ਭੁਜੰਗੀ ਪੁਰ ਸੈਦ । ੧੯੮ਗੁਰਚਰਨ ਸਿੰਘ ਰਾਗੀ ਬਿਗਸੈਦ ।
੧੯੯ਕਰਮ ਸਿੰਘ ਰਿਖੀ ਕੇਸ਼ ਸੁਚਾਲਾ । ੨੦੦ਅਜੀਤ ਸਿੰਘ ਚੋਬਦਾਰ ਭੂਤਾਲਾ ॥
੨੦੧ਬਾਵਾ ਅਮਰ ਸੋ ਸੀਤਲ ਦਾਸੰ । ੨੦੨ਰਤਨ ਸਿੰਘ ਤਲਵੰਡੀ ਖਾਸੰ ।
੨੦੩ ਪ੍ਰਤਾਪ ਸਿੰਘ ਗੁੰਬੀ ਮਸਕੀਨਾ । ੨੦੪ਸੰਤ ਕਿਸ਼ਨ ਸਿੰਘ ਸਿਮਰਨ ਲੀਨਾ ॥
੨੦੫ਘਨਯਾ ਸਿੰਘ ਨਗਰੀ ਟੁਤਿਆਲਾ । ੨੦੬ਗੁਰਦਿਆਲ ਸਿੰਘ ਬਿਬੇਕੀ ਭਾਲਾ ।
੨੦੭ਗੁਰਮੁਖ ਸਿੰਘ ੨੦੮ਅਜੈਬ ਸਿੰਘ ਪ੍ਰੇਮੀ । ੨੦੯ਕਰਤਾਰ ਸਿੰਘ ੨੧੦ਸੇਵਾ ਸਿੰਘ ਨੇਮੀ ।
੨੧੧ਤ੍ਰਿਲੋਕ ਸਿੰਘ ਜੀ ਘੰਟਾ ਘਰ ਹੈ । ੨੧੨ਹਰਦਿਆਲ ਸਿੰਘ ਜੀ ਕਾਰੀਗਰ ਹੈ ।
੨੧੩ਵਤਨ ਸਿੰਘ ਸੋਧੀ ਤਰਖਾਨਾ । ੨੧੪ਹਰੀ ਸਿੰਘ ੨੧੫ਗੁਰਦਿਤ ਸਿੰਘ ਜਾਨਾ ।
੨੧੬ਸੰਤਾ ਸਿੰਘ ਜੀ ੨੧੭ਪਿਆਰਾ ਹਰੀ । ੨੧੮ਚੰਨਣ ਸਿੰਘ ਕਾਹਨਾ ਮੁਦ ਭਰੀ ।
੨੧੯ਬਾਬੂ ਰਣਧੀਰ ਸਿੰਘ ਜੀ ਗਿਆਨੀ । ੨੨੦ਕੇਹਰ ਸਿੰਘ ਫਲਾਹੀ ਧਿਆਨੀ ॥
੨੨੧ ਸਵਰਨ ਸਿੰਘ ਹੈ ਰੂਪੋ ਵਾਲੀ । ੨੨੨ਪ੍ਰੀਤਮ ਸਿੰਘ ਕਪੂਰੇ ਭਾਲੀ ।
੨੨੩ਰਣਜੀਤ ਸਿੰਘ ਮੁਰਾਲੇ ਵਾਸੀ । ੨੨੪ਅਤਰ ਸਿੰਘ ਜੀ ਹੀਰੋਂ ਖਾਸੀ ॥੯੦॥

੨੨੫ਈਸ਼ਰ ਸਿੰਘ ਰੋਪੜ ਕੋ ਜਾਨੋ । ੨੨੬ਲਛਮਣ ਸਿੰਘ ਅਯੁਧਿਆ ਮਾਨੋ ।
੨੨੭ਕਰਤਾਰ ਸਿੰਘ ਰਾਗੀ ਇਕ ਪ੍ਰੇਮੀ । ੨੨੮ਮਹਿੰਦਰ ਸਿੰਘ ਛੰਨਾ ਕੋ ਨੇਮੀ ।
੨੨੯ਮੁਖਤਿਆਰ ਸਿੰਘ ਜਟਾਣੀ ਆਯੋ । ੨੩੦ਜੋਗਿੰਦਰ ਸਿੰਘ ਬੱਟੂ ਮਨ ਭਾਯੋ ।
੨੩੧ਕਰਮ ਸਿੰਘ ਸਬਾਜ ਕੇ ਨਗਰਾ । ੨੩੨ਨਿਰਮਲ ਸਿੰਘ ਬਿਹੰਗਮ ਪੂਰਾ ॥੯੯॥
੨੩੩ਸਰਵਣ ਸਿੰਘ ਲੁਠੇੜੀ ਵਾਲਾ । ੨੩੪ਹਰਬੰਸ ਸਿੰਘ ਗੁੰਥੀ ਸੈਦਿਆਲਾ ।
੨੩੫ਰਣਜੀਤ ਸਿੰਘ ਢੰਡਾਲਾ ਰਹਿਹੀ । ੨੩੬ਹਰਭਜਨ ਸਿੰਘ ਲੰਮਾ ਸੁਖ ਲਹਹੀ ।
੨੩੭ਹਰਚੰਦ ਸਿੰਘ ੨੩੮ਸੁਰਜੀਤ ਸਿੰਘ ਜਾਨੋ । ੨੩੯ਰਤਨ ਸਿੰਘ ਵਹੀਰੀਆ ਮਾਨੋ ।
੨੪੦ਦਲੇਲ ਸਿੰਘ ਜੀ ਖੂੰਡੇ ਵਾਲਾ । ੨੪੧ਸੰਤਾ ਸਿੰਘ ਘੁੰਗਰਾਲਾ ਭਾਲਾ ॥੧੦੧॥
੨੪੨ਕੋਇਲ ਕਪੂਰ ਸਿੰਘ ਬੈਰਾੜਾ । ੨੪੩ਠਾਕਰ ਸਿੰਘ ਸ਼ੇਖੂਪੁਰ ਵਾੜਾ ।
੨੪੪ਲਾਭ ਸਿੰਘ ਗੁਰਬਾਣੀ ਪ੍ਰੇਮੀ । ੨੪੫ਨਰੈਣ ਸਿੰਘ ਦਖਣੀ ਨਿਤਨੇਮੀ ॥

ਦੋਹਿਰਾ—੨੪੬ਬਲਵੰਤ ਸਿੰਘ ਬਾਬਾ ਲਖੋ, ਗਨੇਸ਼ ਪੁਰੇ ਕੋ ਜਾਨ ।
੨੪੭ਨਾਮ ਹਰੀ ਹਰਦਿਤ ਸਿੰਘ, ਬਾਬਾ ਨੌ ਜਵਾਨ ॥੧੦੩॥
ਨਾਮ ਬਿਅੰਤ ਸੁ ਹੋਰ ਹੈ, ਮੋ ਤੇ ਲਿਖੇ ਨ ਜਾਇ ।
ਵਾਹਿਗੁਰੂ ਕਾ ਨਾਮ ਜਪ, ਜੋਤ ਸਰੂਪ ਪ੍ਰਗਟਾਇ ॥੧੦੪॥
੨੪੮ਚੌਧਰੀਆ ਅਰਜਨ ਹਰੀ, ੨੪੯ਰਤਨ ਸਿੰਘ ਭਲਵਾਨ ।
੨੫੦ਸੁਚਾ ਸਿੰਘ ੨੫੧ਰਣਜੀਤ ਹਰਿ, ਲੰਕੇ ਆਣੇ ਮਾਨ ॥੧੦੫॥
੨੫੨ਕਾਹਨੇ ਕਾ ਜਰਨੈਲ ਸਿੰਘ, ਪ੍ਰੇਮੀ ਖਾਸ ਹੁਲਾਸ ।
੨੫੩ਸ੍ਰੀ ਸੰਤ ਗੁਰਬਚਨ ਸਿੰਘ, ਪ੍ਰੇਮ ਮਗਨ ਅਰਦਾਸ ॥੧੦੬॥
੨੫੪ਪਿੰਡ ਮਦੋ ਕੇ ਵੀਰ ਸਿੰਘ, ਗੁਣੀ ਗਿਆਨੀ ਚਾਰ ।
ਗੁਰ ਕੀ ਮਤ ਕੋ ਬਡ ਲਖੇ, ਜਾ ਮਹਿ ਰਸ ਹੈ ਸਾਰ ॥੧੦੭॥

ਚੌਪਈ—੨੫੫ਨਿਰੰਜਨ ਸਿੰਘ ਬੇਦ ਪੁਰ ਦਾਇਆ । ਸੰਗਤਿ ਸੇਵਾ ਕਰਤ ਸੁਹਾਇਆ ।
ਰਾਤ ਦਿਨੇ ਬਿਦਿਆ ਅਭਿਆਸੇ । ਪ੍ਰਭ ਕ੍ਰਿਪਾ ਤੇ ਕਮਲ ਪ੍ਰਕਾਸੇ ॥੧੦੮॥
੨੫੬ਪ੍ਰੀਤਮ ਸਿੰਘ ਲਿਖਾਰੀ ਭਾਰਾ । ਮੋਹਣ ਭੰਡਾਰੀਆ ਨਗਰ ਉਦਾਰਾ ।
ਵਿਦਿਆ ਕਰਤ ਅਭਿਆਸ ਸਦਾਈ । ਗੁਣੀ ਬਣੇ ਗੁਰ ਕ੍ਰਿਪਾ ਪਾਈ ॥੧੦੯॥
੨੫ ਗਿਆਨੀ ਅਜੀਤ ਸਿੰਘ ਵਰਿਆਮਾ । ਦਸੇ ਪਿੰਡ ਤਾਂ ਲਖੀਐ ਧਾਮਾ ।
ਕਥਾ ਵਖਿਆਨ ਕਰਤ ਬਿਧ ਨੀਕੀ । ਬੁਧ ਬਿਮਲ ਰਸ ਰਸਨਾ ਮੀਕੀ ॥੧੧੦॥
੨੫੮ਨੰਗਲ ਦਰਸ਼ਨ ਸਿੰਘ ਸੋ ਰਾਗੀ । ਸਿਖਾਵਤ ਰਾਗ ਮਨੋ ਬੈਰਾਗੀ ।
ਚਰਚਾ ਕਰਨ ਕੋ ਬਹੁਤ ਸੁਭਾਊ । ਮਿਲੇ ਜੇ ਕੋਊ ਹਟ ਨ ਸਕਾਊ ॥੧੧੧॥
੨੫੯ਭਾਈ ਜਗੀਰ ਸਿੰਘ ਜੀਉ ਜੋੜੀ । ਨਾਲ ਬਜਾਵਤ ਪ੍ਰੀਤ ਨ ਥੋੜੀ ।
੨੬੦ਬਚਿਤਰ ਸਿੰਘ ਹੈ ਰਾਗੀ ਪਿਆਰਾ । ਟੈਮ ਨ ਖੁੰਝਾਵਹਿ ਗੁਰੂਦੁਆਰਾ ॥੧੧੨॥
ਸੁਭਾ ਸ਼ਾਮ ਨਿਤ ਕੀਰਤਨ ਕਰਤੇ । ਗੁਰਬਾਣੀ ਸੰਗ ਪ੍ਰੇਮ ਉਚਰਤੇ ।
੨੬੧ਇੰਦਰ ਸਿੰਘ ਜੀ ਪ੍ਰੇਮੀ ਗਿਆਨੀ । ਪਿੰਡ ਬੁਤਾਲਾ ਸੰਤਾਂ ਧਿਆਨੀ ॥੧੧੩॥

ਪ੍ਰੇਮ ਕਰਤ ਜੋ ਨਾਮ ਜਪੱਯਾ। ਪੁਰਖ ਨਾਰ ਕੋ ਭੇਦ ਮਿਟੱਯਾ।
੨੬੨ਜੋਗਿੰਦਰ ਸਿੰਘ ਵੇਦਾਂਤੀ ਜਾਨੋ। ਭਜਨ ਕਰਤ ਚਿਤ ਪੜਨ ਨ ਭਾਨੋ ॥੧੧੪॥
੨੬੩ਪੂਰਨ ਸਿੰਘ ਜਾਣ ਹੁਡਿਆਰਾ। ਉਮਰ ਭੁਯੰਗੀ ਸ਼ੌਕ ਅਪਾਰਾ।
੨੬੪ਜਗਦੀਸ਼ ਸਿੰਘ ਕੁਠਾਰੀ ਭਾਲਾ। ਪਿੰਡ ਭਟਾਲ ਗਤਕਈ ਬਿਸਾਲਾ ॥੧੧੫॥
੨੬੫ਸੋਹਣ ਸਿੰਘ ਤਿਖਾ ਗਤਕਈ। ਫਰਲਾ ਝੂਲਤ ਪੈਂਤੜਾ ਲਈ।
੨੬੬ਮਿਤ ਸਿੰਘ ਇਨਕਾ ਸੁਖਦਾਈ। ਚਾਹ ਛੁਟੀ ਨਹੀ ਰਹਿ ਨ ਸਕਾਈ ॥੧੧੬॥
੨੬੭ਠਾਕਰ ਸਿੰਘ ਪਿੰਡ ਖਡਿਆਲਾ। ਅਭਿਆਸੀ ਇਕ ਦ੍ਰਿਸ਼ਟ ਬਿਸਾਲਾ।
੨੬੮ਰਤਨ ਸਿੰਘ ਭੁਜੰਗੀ ਵਾਲਾ। ਟੁਟੋਂ ਬਾਹੀ ਫਰਹਲੇ ਵਾਲਾ ॥੧੧੭॥
੨੬੯ਜਸਵੰਤ ਸਿੰਘ ਚੰਗਾ ਅਭਿਆਸੀ। ਚੁਪ ਰਹਿਤ ਜਹਿ ਰਿਦਾ ਉਦਾਸੀ।
੨੭੦ਸ਼ਾਮ ਸਿੰਘ ਪਿੰਡ ਬੁਧੋ ਕਾ ਹੈ। ਮੋਨੀ ਨਾਮ ਕਹਿ ਸੁਧੋ ਕਾ ਹੈ ॥੧੧੮॥
੨੭੧ਤਾਰੂ ਸਿੰਘ ਢੁਲਕਈਆ ਜਾਨੋ। ਪ੍ਰੇਮੀ ਪ੍ਰੇਮੀ ਪ੍ਰੇਮ ਮਹਾਨੋ।
੨੭੨ਜੋਰਾ ਸਿੰਘ ਚਾਂਗਲੀ ਧਾਮਾ। ਨਰਮ ਸੁਭਾਵ ਰਖਤ ਅਭਿਰਾਮਾ ॥੧੧੯॥
੨੭੩ਧੰਨਾ ਸਿੰਘ ਜੱਲੇ ਖਾਂ ਵਾਸੀ। ੨੭੪ਗੁਰਨਾਮ ਸਿੰਘ ਮਾਈ ਅਭਿਆਸੀ।
੨੭੫ਰਾਗੀ ਸੁਰੈਣ ਸਿੰਘ ਅਤਿ ਪਿਆਰਾ। ਗਰਮੀ ਨਰਮੀ ਵਰਤੈ ਚਾਰਾ ॥੧੨੦॥
੨੭੬ਮੱਲ ਸਿੰਘ ਜੀ ਫਰੁਲੇ ਵਾਲਾ। ਸੁੱਖਾ ਪੀਵੇ ਕੀਰਤਨ ਨਾਲਾ।
੨੭੭ਗੁਰਮੁਖ ਸਿੰਘ ਉੜੀਸਾ ਜਾਨੋ। ਸੇਵਾ ਚਾਉ ਭਜਨ ਹਿਤ ਠਾਨੋ ॥੧੨੧॥
੨੭੮ਕੁਲਦੀਪ ਸਿੰਘ ਕਾਬਲ ਕਾ ਵਾਸੀ। ਮਿਠਾ ਤੇਜ ਨਰਮ ਗੁਣ ਖਾਸੀ।
੨੭੯ਜਮਾਦਾਰ ਕਰਤਾਰ ਹਰੀ ਹੈ। ਨਿੰਮ੍ਰਤਾ ਵਿਚ ਰਹਿ ਭਜਨ ਕਰੀ ਹੈ ॥੧੨੨॥
੨੮੦ਇਕਬਾਲ ਸਿੰਘ ਭੁਜੰਗੀ ਲੋਬਾਣਾ। ਤੇਜ ਗੁਸਾ ਜਿਹ ਸਦ ਪਹਿਚਾਣਾ।
੨੮੧ਜੋਗਿੰਦਰ ਸਿੰਘ ਜੀ ਪੁਰਾ ਕਹਾਰਾ। ੨੮੨ਜੋਗਿੰਦਰ ਸਿੰਘ ਲਖ ਪਟਿਆਂ ਵਾਲਾ।
੨੮੩ਜੋਗਿੰਦਰ ਸਿੰਘ ਜੀ ਬੋਪਾਰਾਇ। ੨੮੪ਸੰਤ ਸਿੰਘ ਜੀ ਨਰਮ ਸੁਭਾਇ।
੨੮੫ਹਰੀ ਸਿੰਘ ਦੁਆਬੀਆ ਜਾਨੋ। ੨੮੬ਹਰੀ ਸਿੰਘ ਜੀ ਕੁਠਾਰੀ ਮਾਨੋ। ੧੨੪॥
ਸਪੀਕਰ ਤਾਰਾਂ ਕਰਤ ਸੰਭਾਲਾ। ਨਾਮ ਸਪੀਕਰ ਤਿਸਕਾ ਡਾਲਾ।
੨੮੭ਤ੍ਰਿਲੋਕ ਸਿੰਘ ਜੀ ਵਡ ਜਰਨੈਲ। ਦੇਗ, ਰਹਿਰਾਸ ਸੇਵ ਜਿਨ ਗੈਲ ॥੧੨੫॥
੨੮੮ਸਾਧੂ ਸਿੰਘ ਦੇਗੀਆ ਸਿਆਣਾ। ਸੰਥਾ ਪਾਠ ਕਰਤ ਬਲਵਾਣਾ।
੨੮੯ਬਲਦੇਵ ਸਿੰਘ ਹੈ ਗੰਗਾ ਵਾਸੀ। ਏਕ ਚਰਨ ਤੇ ਤੁਰਤਾ ਖਾਸੀ ॥੧੨੬॥
੨੯੦ਮੋਹਨ ਸਿੰਘ ਰਾਜਗੜ ਆਯੋ। ਚਤਰ ਭੁਜੀ ਘਰ ਵਸ ਸੁਖ ਪਾਯੋ।
੨੯੧ਬੂੜ ਸਿੰਘ ਵਡੇ ਸਭਰਾਵਾਂ। ਸੇਵਾ ਕਰਤ ਨਗਰ ਦ੍ਰਿੜ ਥਾਵਾਂ ॥੧੨੭॥
੨੯੨ਮਾਨ ਸਿੰਘ ਗੁੰਥੀ ਵਡਿਆਈ। ਹਰਪਾਲ ਪੁਰ ਵਸਤੇ ਇਨ ਪਾਈ।
੨੯੩ਭਾਈ ਇਕਬਾਲ ਸਿੰਘ ਅਮ੍ਰੀਕਾ। ਵਿਚ ਜਹਾਜ ਸੈਲ ਕੀਨੋ ਨੀਕਾ ॥੧੨੮॥
੨੯੪ਰਣਜੋਧ ਸਿੰਘ ਹੈ ਆਪ ਦੁਲਾਰਾ। ਗਿਆਨੀ ਸੇਵਾ ਕਰਤ ਸੁਖਾਰਾ।
੨੯੫ਪ੍ਰੇਮ ਸਿੰਘ ਪੰਡਤ ਵਿਦਵਾਨਾ। ਫਿਰਤ ਭਾਲਤੋ ਮਨ ਨ ਟਿਕਾਨਾ ॥੧੨੯॥

²⁹⁶ਜੋਗਿੰਦਰ ਸਿੰਘ ਡਮੇਲੀ ਰਾਗੀ । ²⁹⁷ਸੁਰਜੀਤ ਸਿੰਘ ਜੰਮੂ ਬੈਰਾਗੀ ।
²⁹⁸ਨਿਰਮਲ ਸਿੰਘ ਪਿੰਡ ਭੜਾਣਾ । ਗ੍ਰੰਥੀ ਰਾਖ ਸੇਵਾ ਹਿਤ ਮਾਣਾ ॥੧੩੦॥
²⁹⁹ਗ੍ਰੰਥੀ ਸੋਹਣ ਸਿੰਘ ਜੀ ਪ੍ਰੇਮੀ । ਜਨ ਬਾਵਨ ਹੋਇ ਉਤਰਿਓ ਨੇਮੀ ।
³⁰⁰ਪ੍ਰੀਤਮ ਸਿੰਘ ਸੁਰਸਤੀ ਗੜੀਆ । ³⁰¹ਇੰਦਰਜੀਤ ਸਿੰਘ ਰਕਬਾ ਚੜੀਆ ॥੧੩੧॥
³⁰²ਭਗਵੰਤ ਸਿੰਘ ਭੁਜੰਗੀ ਹੈ ਚੇੜੀ । ³⁰³ਚਤਰ ਸਿੰਘ ਵਸਦਾ ਥਿਰ ਥੇੜੀ ।
³⁰⁴ਫੌਜੀ ਸੁਰਜੀਤ ਸਿੰਘ ਨਿਤਨੇਮੀ । ਸਤਿ ਸੰਗਤਿ ਸੇਵੈ ਚਹਿ ਖੇਮੀ ॥੧੩੨॥
³⁰⁵ਸੇਵਾ ਸਿੰਘ ਨਵੇਂ ਚੰਦ ਵਾਲਾ । ³⁰⁶ਗਿਆਨ ਸਿੰਘ ਰਾੜਾ ਸੁਖ ਭਾਲਾ ।
³⁰⁷ਬਾਬਾ ਜੋਗਿੰਦਰ ਸਿੰਘ ਅਭਿਆਸੀ । ਭਜਨ ਮੂਰਤੀ ਲੌਂਗੋ ਵਾਸੀ ॥੧੩੩॥
³⁰⁸ਭਾਈ ਭਾਗ ਸਿੰਘ ਨਿਤਨੇਮੀ । ਭਜਨ ਕਥਾ ਸੇਵਾ ਚਹਿ ਛੇਮੀ ।
³⁰⁹ਚੰਨਣ ਸਿੰਘ ਜੀ ਸੁੰਦਰ ਸ਼ਿਆਮਾ । ³¹⁰ਉਜਾਗਰ ਸਿੰਘ ਪ੍ਰੋਫੈਸਰ ਧਾਮਾ ॥੧੩੪॥
³¹¹ਭੁਜੰਗੀ ਲਾਭ ਸਿੰਘ ਹਰਿ ਜੀਵਾ । ਗ੍ਰੰਥੀ ਕੀ ਜਿਨ ਬਾਂਧੀ ਸੀਵਾ ।
³¹²ਜੋਗਾ ਸਿੰਘ ਸਿੰਧੀ ਅਜਮੇਰਾ । ³¹³ਚੰਦਾ ਸਿੰਘ ਡਾਕੀਆ ਹੇਰਾ ॥੧੩੫॥
³¹⁴ਭੁਜੰਗੀ ਦਰਸ਼ਨ ਸਿੰਘ ਹੈ ਰਾਗਾ । ³¹⁵ਜੋਗਿੰਦਰ ਸਿੰਘ ਗੁਰੂ ਕਾ ਬਾਗਾ ।
³¹⁶ਚੈਨ ਸਿੰਘ ਅਕਾਲੀ ਭਾਈ । ³¹⁷ਮੁਕਟ ਬਹਾਦਰ ਸਿੰਘ ਜੀ ਗਾਈ ॥੧੩੬॥
³¹⁸ਅਰਜਨ ਸਿੰਘ ਵੈਸਰਾ ਭਰਮੀ । ³¹⁹ਚੰਨਣ ਸਿੰਘ ਢੁਡੀ ਕੇ ਧਰਮੀ ।
³²⁰ਜੋਗਿੰਦਰ ਸਿੰਘ ਜੀ ਹਰਖੋ ਵਾਲਾ । ³²¹ਜੋਗਿੰਦਰ ਸਿੰਘ ਜੀ ਲਾਗਰੀ ਭਾਲਾ ।੧੩੭।
³²²ਸਿੰਘ ਜਰਨੈਲ ਲਾਂਗਰੀ ਜਾਨੋ । ³²³ਬਾਬਾ ਅਨੂਪ ਸਿੰਘ ਸੰਗ ਮਾਨੋ ।
³²⁴ਨਾਜਰ ਸਿੰਘ ਹੈ ਦਿਲੋਂ ਉਦਾਰਾ । ਹੋਵੈ ਚੀਜ਼ ਨ ਕਰੈ ਹੁਧਾਰਾ ॥੧੩੮॥
ਦੇਵੇ ਖੁਲੇ ਗਫੇ ਸਭ ਨੂੰ । ਮੁਕ ਜਾਵੇ ਘਰ ਜਾਵੇ ਤਬ ਨੂੰ ।
³²⁵ਬਾਬਾ ਮਹਾਂ ਸਿੰਘ ਪਤਿਵੰਤਾ । ³²⁶ਅਜੈਬ ਸਿੰਘ ਕੁਢਾਨੀ ਵੰਤਾ ॥੧੩੯॥
³²⁷ਅਜੈਬ ਸਿੰਘ ਗੈਬਾਨਾ ਸੇਵੀ । ਅਸਰ ਨ ਹੋਇ ਭਜਨ ਸੁਖ ਲੇਵੀ ।
³²⁸ਬਾਬਾ ਜੈ ਸਿੰਘ ਜੀ ਅੰਬਾਲਾ । ਸ੍ਰੀ ਪੰਜੋਖਰਾ ਬਸਤ ਉਜ਼ਾਲਾ ॥੧੪੦॥
³²⁹ਭਗਵੰਤ ਸਿੰਘ ਭੁਜੰਗੀ ਬਲਵਾਨਾ । ³³⁰ਕੇਸਰ ਸਿੰਘ ਕੇਸਰੀ ਬਾਨਾ ।
³³¹ਭਾਈ ਪਿਆਰਾ ਸਿੰਘ ਪ੍ਰੇਮੀ । ਭਜਨ ਕਰਤ ਸੁਖ ਚਾਹਿਤ ਛੇਮੀ ॥੧੪੧॥
³³²ਸੁਚਾ ਸਿੰਘ ਆਦਿ ਲੰਙਿਆਣਾ । ਨਗਰ ਪ੍ਰੇਮੀ ਸੇਵਾ ਹਿਤ ਠਾਣਾ ।
³³³ਦਰਸ਼ਨ ਸਿੰਘ ਬੈਂਜੋ ਬਿਦਿਅੰਸੀ । ਪੜ੍ਹਤੋ ਰਹਿਤ ਪਾਠੀ ਸੁਖ ਵੰਸੀ ॥੧੪੨॥
³³⁴ਕੇਹਰ ਸਿੰਘ ਤਜੇ ਸਭ ਅਮਲਾ । ਸੇਵਾ ਪ੍ਰੇਮ ਕਰੇ ਜਨ ਸਗਲਾ ।
³³⁵ਦਰਸ਼ਨ ਸਿੰਘ ਬੁਟਰਾਂ ਵਾਲਾ । ਪੈਂਤੜਾ ਸਿਖੇ ਗਤਕੇ ਵਾਲਾ ॥੧੪੩॥
³³⁶ਫੌਜੀ ਉਜਾਗਰ ਸਿੰਘ ਪਿੰਡ ਚੜੀ । ਬਚਿਆਂ ਸਿਖ ਦੇਵਤ ਲਾਇ ਝੜੀ ।
³³⁷ਬੰਗਾਲੀ ਖੇਮ ਸਿੰਘ ਗੁਸਿਆਲਾ । ਕਹੋ ਸੇਵ ਲੜਟਲੇ ਸੁਖਾਲਾ ॥੧੪੪॥
³³⁸ਬੇਲੂ ਮਾਜਰਾ ਸਿੰਘ ਹਰੀ ਹੈ । ਟੁਟੇ ਭਜੇ ਅੰਗ ਦੇ ਚਰੀ ਹੈ ।
³³⁹ਭਾਈ ਕਿਸ਼ਨ ਸਿੰਘ ਜੀ ਪ੍ਰੇਮੀ । ³⁴⁰ਹਰਦਿਆਲ ਸਿੰਘ ਕੇ ਸੰਗ ਸੋ ਨੇਮੀ ॥੧੪੫॥

੩੪੧ਗ੍ਰੰਥੀ ਮਹਿੰਦਰ ਸਿੰਘ ਪਨਿਆਲੀ। ਮਿਠੀ ਨਰਮ ਬਾਣੀ ਜਿਨ ਭਾਲੀ।
੩੪੨ਸੌਦਾਗਰ ਸਿੰਘ ਢੁਡੀ ਕਾ ਭਾਈ। ੩੪੩ਬਾਬਾ ਮੁਕੰਦ ਸਿੰਘ ਸੁਖਦਾਈ ॥੧੪੬॥
੩੪੩ਹਰੀ ਸਿੰਘ ਢਿਲਵਾਂ ਵਾਲਾ। ੩੪੫ਮੁਕੰਦ ਸਿੰਘ ਪਖੋ ਪਿੰਡ ਭਾਲਾ।
੩੪੬ਬਖਸ਼ੀਸ਼ ਸਿੰਘ ਤਹਿ ਪ੍ਰੇਮੀ ਖਾਸਾ। ਸੇਵਾ ਸੰਗਤ ਕੀ ਕਰ ਰਾਸਾ ॥੧੪੭॥
੩੪੭ਤਾਰਾ ਸਿੰਘ ਕੁਦਾਨੀ ਆਇਆ। ਨਰਮ ਸੁਭਾਉ ਕਰੇ ਹਰ ਦਾਇਆ।
੩੪੮ਸ਼ੇਰ ਸਿੰਘ ਲਾਂਗਰੀ ਜਾਨੋ। ਸੇਵਾ ਅਧਿਕ ਪ੍ਰੇਮ ਤੇ ਠਾਨੋ ॥੧੪੮॥
੩੪੯ਪੂਹਨ ਸਿੰਘ ਮੌਨੀ ਪਿੰਡ ਮੋਲੀ। ੩੫੦ਗ੍ਰੰਥੀ ਆਤਮਾ ਸਿੰਘ ਅਡੋਲੀ।
੩੫੧ਤੇਜਾ ਸਿੰਘ ਚਾਹਲਾਂ ਵਾਸੀ। ੩੫੨ਕਰਨੈਲ ਸਿੰਘ ਰਾਗੀ ਸੁਖਪਾਸੀ ॥੧੪੯॥
੩੫੩ਦਇਆ ਸਿੰਘ ਗ੍ਰੰਥੀ ਸਿੰਘ ਮਾਤਾ। ਪਾਠੀ ਦਰਜ਼ੀ ਬਿਚਰ ਸੁਹਾਤਾ।
੩੫੪ਮੁਕੰਦ ਸਿੰਘ ਡਿਪਟੀ ਪਹਿਚਾਨੋ। ਨਹਿ ਘਰ ਨਹਿ ਬਾਹਰ ਲਪਟਾਨੋ ॥੧੫੦॥
ਕਬ ਡਿਪਟੀ ਕਬ ਮਾਸਟਰ ਹੋਈ। ਕਬਹੀ ਵੈਦ ਲਾਇ ਟੀਕੇ ਸੋਈ।
੩੫੫ਉਜਾਗਰ ਸਿੰਘ ਲਾਂਗਰੀ ਸ਼ਾਂਤਾ। ਸੇਵਾ ਕਰਤ ਰਹੈ ਰੰਗ ਰਾਤਾ ॥੧੫੧॥
੩੫੬ਗ੍ਰੰਥੀ ਚੰਦ ਸਿੰਘ ਬਲਿਹਾਰਾ। ੩੫੭ਰਾਮਾ ਕਰਤਾਰ ਸਿੰਘ ਜਸਵਾਰਾ।
੩੫੮ਭਗਤ ਸਿੰਘ ਕੀ ਸੇਵ ਅਪਾਰਾ। ਦਾਤਨਾਂ ਲਿਆਵੇ ਕਰੇ ਨਿਹਾਰਾ ॥੧੫੨॥
ਜੋਤਾਂ ਬਤੀਆਂ ਵੱਟ ਜਗਾਵੈ। ਅਖੰਡ ਪਾਠ ਦੇ ਪਹਿਰਾ ਭਾਵੈ।
ਦੋਹਿਰਾ—੩੫੯ਗਿਆਨੀ ਮੋਹਣ ਸਿੰਘ ਜੀ, ਪਰਉਪਕਾਰੀ ਭੂਰ।
ਜੀਵਨ ਸੰਤ ਛਪਾਇਆ, ਦੇਖ ਪਰੂਫ ਜ਼ਰੂਰ ॥੧੫੩॥
ਭੈਣੀ ਬਾਘਾ ਪਿੰਡ ਹੈ, ਵੀਚ ਮਾਲਵੇ ਖਾਸ।
ਸੁਧਾਸਰ ਕਥਾ ਕਰੇ, ਰਹਿ ਸੰਤਾਂ ਕੇ ਪਾਸ ॥੧੫੪॥
ਚੌਪਈ—੩੬੦ਹਰਿ ਚੰਦ ਹਰੀ ਗਿਆਨੀ ਵਡ ਜਾਨੋ। ਪੜ੍ਹਤ ਵੇਦਾਂਤ ਸੁਧਾਸਰ ਆਨੋ।
ਪੁਰੀ ਕਹਾਰ ਕੇ ੩੬੧ਪ੍ਰੀਤਮ ਹਰੀ। ਕਬ ਡੇਰੇ ਕਬ ਜਾਵੇ ਘਰੀ ॥੧੫੫॥
ਦੋਹਿਰਾ—੩੬੨ਗਿਆਨੀ ਸਿੰਘ ਕ੍ਰਿਪਾਲ ਜੀ, ਗ੍ਰੰਥੀ ਸ੍ਰੀ ਦਰਬਾਰ।
ਕਥਾ ਕਰਤ ਗੁਰੂ ਬਾਗ ਮਹਿ, ਸ੍ਰੀ ਮੁਖਵਾਕ ਉਚਾਰ ॥੧੫੬॥
ਕਰੇ ਕ੍ਰਿਪਾ ਜੇ ਸਤਿਗੁਰੂ, ਅੰਮ੍ਰਿਤ ਰਹਿਣੀ ਸੰਗ।
ਦੇਵੇ ਸਿਖੀ ਆਪਣੀ, ਚੜੇ ਨਾਮ ਕੋ ਰੰਗ ॥੧੫੭॥
੩੬੩ਸ਼ੇਰ ਸਿੰਘ ਜੀ ਕੋਕਰੀ, ਗਿਆਨੀ ਰਾਗੀ ਹੇਰ।
ਰਾਗ ਵਿਦਿਆ ਕੋ ਦਾਨ ਦੇ, ਕਰੇ ਨਿਹਾਰ ਬਿਨ ਦੇਰ ॥੧੫੮॥
੩੬੪ਬਿਸ਼ਨ ਸਰੂਪ ਦਲੀਪ ਸਿੰਘ, ਸ਼ਾਂਤ ਰਿਦਾ ਭਰਪੂਰ।
ਸ਼ਸਤਰ ਵਿਦਿਆ ਅਭਿਆਸ ਕੋ, ਦਾਨ ਦੇਤ ਸੁਖ ਮੂਰ ॥੧੫੯॥
੩੬੫ਜਥੇਦਾਰ ਕਪੂਰ ਸਿੰਘ, ਸੇਵਾ ਅਖੰਡ ਪ੍ਰਕਾਸ਼।
ਕਰਤ ਰਾਤ ਦਿਨ ਪ੍ਰੇਮ ਸੇ, ਮਿਲੇ ਸਿੰਘ ਰਹੇ ਪਾਸ ॥੧੬੦॥
ਚੌਪਈ—੩੬੬ਰਤਨ ਸਿੰਘ ਤਲਵੰਡੀ ਵਾਲਾ। ਕਰਤ ਸੇਵ ਪ੍ਰਧਾਨ ਬਿਸਾਲਾ।
੩੬੭ਹਰਬੰਸ ਸਿੰਘ ਭੁਜੰਗੀ ਖਾਸਾ। ਕਰਤ ਸੇਵ ਰਹਿ ਕਰ ਸਿੰਘ ਪਾਸਾ ॥੧੬੧॥

੩੬੮ਮੋਹਣ ਸਿੰਘ ਜੀ ਗ੍ਰੰਥੀ ਸੇਵਾ। ਕਰਤ ਰਾਤ ਦਿਨ ਸ੍ਰੀ ਗੁਰਦੇਵਾ।
੩੬੯ਮੋਹਰ ਸਿੰਘ ਜੀ ਗ੍ਰੰਥੀ ਚੰਗਾ। ਰਹੇ ਭਿੰਡਰੀਂ ਰਸ ਹਰਿ ਸੰਗਾ ॥੧੬੨॥
੩੭੦ਮਿਹਰ ਸਿੰਘ ਮਾਈ ਕਾ ਪੂਤਾ। ਰਹਿਤ ਆਪਨੀ ਮੌਜ ਸੰਜੂਤਾ।
੩੭੧ਸੰਤ ਅਮਰ ਸਿੰਘ ਸ਼ਾਂਤੀ ਵਾਲਾ। ਰਹਿਤ ਭਿੰਡਰੀਂ ਸਮਾ ਬਿਸਾਲਾ ॥੧੬੩॥
੩੭੨ਹਰਬੰਸ ਸਿੰਘ ਭਿੰਡਰ ਮੇਂ ਰਹਿਈ। ਤੇਜ ਸੁਭਾਉ ਲੜਾਕਾ ਅਹਿਈ।
੩੭੩ਪੂਰਨ ਸਿੰਘ ਕੁਠਾਰੀ ਪਿਆਰਾ। ਸੇਵਾ ਕਰਤ ਮਨ ਤਨ ਕੋ ਵਾਰਾ ॥੧੬੪॥
੩੭੪ਰਾਗੀ ਉਜਾਗਰ ਸਿੰਘ ਪ੍ਰੇਮੀ। ਕੀਰਤਨ ਵਖਿਆਨ ਕਰੇ ਨਿਤਨੇਮੀ।
ਆਗਿਆ ਕਾਰ ਸੰਗ ਜਥੇਦਾਰਾ। ਰੌਣਕ ਗੁਰਦੁਆਰੇ ਮੇਂ ਅਪਾਰਾ ॥੧੬੫॥
੩੭੫ਕਰਮ ਸਿੰਘ ਸੌਚਾਲਾ ਆਇਆ। ਸੇਵਾ ਗੜ੍ਹੀਆਂ ਪੜੇ ਸੁਹਾਇਆ।
੩੭੬ਸੋਹਣ ਸਿੰਘ ਭੰਗਾਣੀ ਵਾਸੀ। ੩੭੭ਸੁੰਦਰ ਸਿੰਘ ਭਰਾਤਾ ਪਾਸੀ ॥੧੬੬॥
੩੭੮ਗੁਲਜ਼ਾਰਾ ਸਿੰਘ ਕਰੇ ਗੁਲਜਾਰਾ। ੩੭੯ਰਾਮ ਸਿੰਘ ਹੈ ਅਪਰ ਅਪਾਰਾ।
੩੮੦ਉਦੇ ਸਿੰਘ ਕੀ ਅਕਥ ਕਹਾਣੀ। ਪਾਠ ਕਰਾਵੇ ਸਿੰਘਨ ਆਨੀ ॥੧੬੭॥
ਰਹਿਤ ਮਸਤ ਫੱਕਰ ਅਵਧੂਤਾ। ਟਿਕਿਆ ਭਿੰਡਰੀਂ ਮਨ ਜਿਹ ਪੂਤਾ।
੩੮੧ਪ੍ਰੇਮ ਸਿੰਘ ਵਡਾ ਇਕ ਜਾਨੋ। ੩੮੨ਪ੍ਰੇਮ ਸਿੰਘ ਛੋਟਾ ਪਹਿਚਾਨੋ ॥੧੬੮॥
੩੮੩ਪ੍ਰੀਤਮ ਸਿੰਘ ਨਿਹੰਗੀ ਬਾਣਾ। ੩੮੪ਗੁਰਦੀਪ ਸਿੰਘ ਸੰਗ ਰਹਿਤ ਸੁਜਾਣਾ।
੩੮੫ਜਸਵੰਤ ਸਿੰਘ ਭਿੰਡਰ ਕੋ ਵਾਸੀ। ੩੮੬ਜਗੀਰ ਸਿੰਘ ਭੀ ਰਹਿਤਾ ਪਾਸੀ ॥੧੬੯॥
੩੮੭ਬਚਨ ਸਿੰਘ ਬਾਬੇ ਕੀ ਸੇਵਾ। ਰਹਿਤ ਭਿੰਡਰੀਂ ਸਦਹੀ ਏਵਾ।
੩੮੮ਗੋਰਖਾ ਹੈ ਸਿੰਘ ਕ੍ਰਿਪਾਲਾ। ਗਜਾ ਕਰਤ ਭਿੰਡਰੀਂ ਚਿਰਕਾਲਾ ॥੧੭੦॥
੩੮੯ਗੁਰਦੇਵ ਸਿੰਘ ਤੇ ੩੯੦ਬਚਿਤਰ ਹਰੀ। ੩੯੧ਕੜਾਕਾ ਸਿੰਘ ਕੀ ਪੂਰੀ ਪਰੀ।
੩੯੨ਸਵਰਨ ਸਿੰਘ ੩੯੩ਰਤਨਹਰਿ ਜਾਨੋ। ੩੯੪ਹਰਭਜਨ ਸਿੰਘ ਭੀ ਸੰਗ ਮਿਲਾਨੋ ॥੧੭੧॥
੩੯੫ਸਰਵਣ ਸਿੰਘ ਦਉਧਰ ਕੇ ਵਾਸੀ। ੩੯੬ਅਰਜਨ ਸਿੰਘ ਨਿਹੰਗ ਬਿਲਾਸੀ।
੩੯੭ਗੁਰਚਰਨ ਸਿੰਘ ਜੀ ਸੇਵਾਦਾਰਾ। ੬੯੮ਪ੍ਰੀਤਮ ਸਿੰਘ ਤਿਨ ਸੰਗ ਨਿਹਾਰਾ ॥੧੭੨॥
੩੯੯ਕਿਸ਼ਨ ਸਿੰਘ ਮਸਕੀਨ ਪ੍ਰੇਮੀ। ਧਰਮ ਕੋਟ ਕੇ ਹੈ ਨਿਤਨੇਮੀ।
੪੦੦ਗੁਰਦੀਪ ਸਿੰਘ ਤਿਨ ਸੰਗ ਮਿਲਾਏ। ੪੦੧ਧਾਰਾ ਸਿੰਘ ਭੀ ਰਹਿਤ ਸੋ ਦਾਏ ॥੧੭੩॥
੪੦੨ਭਾਈ ਮੱਘਰ ਸਿੰਘ ਪਿਆਰਾ। ਗ੍ਰੰਥੀ ਅਖੰਡ ਪ੍ਰਕਾਸ਼ ਨਿਹਾਰਾ।
ਸੇਵਾ ਮਨ ਤਨ ਲਾਇ ਕਰਾਈ। ਗੁਰਮੁਖ ਨਾਮ ਦਾਨ ਰਸ ਪਾਈ ॥੧੭੪॥
੪੦੩ਜਗਰੂਪ ਸਿੰਘ ਇਕ ਪ੍ਰੇਮੀ ਖਾਸਾ। ਗੁਰਦੁਆਰੇ ਰਹਿ ਸੇਵ ਕਰਾਸਾ।
੪੦੪ਗ੍ਰੰਥੀ ਲਾਭ ਸਿੰਘ ਸੁਖਦਾਈ। ੪੦੫ਗੁਰਦਿਆਲ ਸਿੰਘ ਕੇ ਬਲਬਲ ਜਾਈ ॥੧੭੫॥
੪੦੬ਸੂਬਾ ਸਿੰਘ ਪ੍ਰੇਮੀ ਜਾਨੋ। ਭਿੰਡਰੀਂ ੪੦੭ਹਰਪਾਲ ਸਿੰਘ ਪਛਾਨੋ।
ਭਿੰਡਰਾਂ ਮੇਂ ਰਹਿ ਕੀਨੀ ਸੇਵਾ। ਨਾਮ ਤਿਨ੍ਹਾ ਕੇ ਲਖੋ ਅਭੇਵਾ ॥੧੭੬॥

ਦੋਹਿਰਾ-੪੦੮ਭਗਤ ਉਜਾਗਰ ਸਿੰਘ ਜੀ, ਕਾਨੇ ਵਾਲੇ ਜੋਇ ॥
ਤਿਨ੍ਹ ਸੰਗੀ ਜੋ ਸਿੰਘ ਹੈਂ, ਭਜਨ ਬੰਦਗੀ ਭੋਇ ॥੧੭੭॥

ਕਾਹਨੇ ਕੋ ੪੦੯ਜਰਨੈਲ ਸਿੰਘ, ਲੰਬਾ ਕੱਦੋਂ ਜਰੂਰ॥
ਅਪਨੀ ਤਜੇ ਤਾਂ ਸੁਖੀ ਹੋਇ, ਰਮੇ ਰਾਮ ਭਰਪੂਰ॥੧੭੮॥
ਚੌਪਈ–੪੧੦ਸੁਦਾਗਰ ਸਿੰਘ ਭਗਤਾਂ ਕਾ ਭ੍ਰਾਤਾ। ੪੧੧ਕੇਸਰ ਕੌਰ ਭਗਤਣੀ ਜਾਤਾ।
੪੧੨ਸੋਹਣ ਸਿੰਘ ਹਰੀ ਹਰ ਝੋਕਾ। ਭਗਤ ਕਰਤ ਮਨ ਕੋ ਸਦ ਰੋਕਾ॥੧੭੯॥
ਦੋਹਿਰਾ–੪੧੩ਸੋਣ ਸਿੰਘ ੪੧੪ਅਨੂਪ ਸਿੰਘ, ਧੀਰ ਪਤ੍ਰੀਏ ਜਾਣ।
੪੧੫ਸਿੰਘ ਜਗੀਰ ਵਖਾਣੀਐ, ਗੁਰੂ ਕਾਸ਼ੀ ਬਸੇ ਆਣ॥੧੮੦॥
ਚੌਪਈ–੪੧੬ਗੁਰਦੀਪ ਸਿੰਘ ਵਿਰਾਗੀ ਭਾਈ। ਸਨਕ ਸਨੰਦਨ ਕੇ ਬਲਿ ਜਾਈ।
੪੧੭ਗੁਰਦੀਪ ਸਿੰਘ ਸਿੰਘਦਾਰਾ ਨਾਮੀ। ੪੧੮ਟੇਕ ਸਿੰਘ ਭੀ ਸੰਗ ਮਿਲਾਮੀ॥੧੮੧॥
੪੧੯ਸ੍ਰੀ ਮਾਨ ਗੁਰਬਚਨ ਹਰੀ। ਭਗਤਾਂ ਸੰਗ ਮਿਲਿਓ ਰਸ ਭਰੀ।
੪੨੦ਗੁਲਾਬ ਸਿੰਘ ਮਿਸ਼ਰੀ ਜਿਉਂ ਮਿਠਾ। ੪੨੧ਦਰਸ਼ਨ ਸਿੰਘ ਬਹੁ ਪ੍ਰੇਮੀ ਡਿਠਾ॥੧੮੨॥
ਦੋਹਿਰਾ–੪੨੨ਭੂਰੇ ਸਿੰਘ ਕਰਤਾਰ ਜੀ, ਚਾਉ ਦਰਸ਼ਨਾਂ ਖਾਸ।
ਮਨ ਵਿਰਾਗ ਉਮਗਤ ਸਦਾ, ਕਬ ਹੋਵਹਿ ਪ੍ਰਕਾਸ਼॥੧੮੩॥
ਚੌਪਈ–੪੨੩ਹਰਨਾਮ ਸਿੰਘ ਜੀ ਪ੍ਰੇਮੀ ਪਿਆਰਾ। ੪੨੪ਸਰਜੀਤ ਸਿੰਘ ਕੇ ਸਦ ਬਲਿਹਾਰਾ।
੪੨੫ਸਿੰਗਾਰਾ ਸਿੰਘ ਜੀ ਭੂਰੇ ਵਾਸੀ। ੪੨੬ਗੁਰਦੀਪ ਸਿੰਘ ਗੁੰਥੀ ਰਹੇ ਪਾਸੀ॥੧੮੪॥
੪੨੭ਕੁਲਵੰਤ ਸਿੰਘ ਪ੍ਰੇਮੀ ਨਿਤਨੇਮੀ। ੪੨੮ਰਾਮ ਸਿੰਘ ਮਨ ਦਰਸ਼ਨ ਖੇਮੀ।
੪੨੯ਅਜੈਬ ਸਿੰਘ ਖੇਮ ਕਰਨ ਪ੍ਰੇਮੀ। ੪੩੦ਬਹਾਲ ਸਿੰਘ ਪ੍ਰੇਮੀ ਨਿਤਨੇਮੀ॥੧੮੫॥
੪੩੧ਲਾਭ ਸਿੰਘ ਪਟੀ ਕਾ ਵਾਸੀ। ਕਾਹਨੇ ਕਾ ਸਿਮਰੇ ਅਬਿਨਾਸੀ।
੪੩੨ਮੁਕੰਦ ਸਿੰਘ ਢੁਡੀ ਵੈਦੰ। ਵੇਦਾਂਤ ਗੁਰਮਤਿ ਪਾਇਓ ਭੇਦੰ॥੧੮੬॥
ਦੋਹਿਰਾ–੪੩੩ਪ੍ਰੀਤਮ ਸਿੰਘ, ਬਲਵੰਤ ਹਰਿ, ਨਾਮ ਏਕ ਕੇ ਦੋਇ।
ਜੋਧਾ ਜੰਗੀ ੪੩੪ਪ੍ਰੇਮ ਹਰਿ, ਗਿਆਨੀ ਕਥਤਾ ਲੋਇ॥੧੮੭॥
ਪਿੰਡ ਹੁਡਿਆਰਾ ਜਾਨੀਐ, ਰਹਿਤ ਪਟਿਆਲੇ ਸੋਇ।
੪੩੫ਹਰਿ ਜਰਨੈਲ ਸੋ ਸਿੰਘ ਹੈ, ਪ੍ਰੇਮੀ ਗੁਰਮੁਖ ਜੋਇ॥੧੮੮॥
ਚੌਪਈ–ਰੌਲੀ ਪਿੰਡ ੪੩੬ਸਿੰਘ ਅਰਜੰਨਾ। ੪੩੭ਹਰਜੰਤ ਸਿੰਘ ਹੋਇਓ ਧਨ ਧੰਨਾ।
੪੩੮ਚੰਨਣ ਸਿੰਘ ਪ੍ਰੇਮੀ ਪੂਰਾ। ੪੩੯ਨਿਰੰਜਣ ਸਿੰਘ ਸੰਤੋ ਰਸ ਰੂਰਾ॥੧੮੯॥
੪੪੦ਭਾਈ ਹਰਦਿਤ ਸਿੰਘ ਜੀ ਪ੍ਰੇਮੀ। ਸੁਦਾਗਰ ਜਾਣੇ ਨਿਤਨੇਮੀ।
ਵਾਸ ਦੁਸਾਂਝੀ ਹੈ ਸਤਿ ਸੰਗੀ। ਧਰਮ ਕਿਰਤ ਕਰ ਸੇਵ ਉਮੰਗੀ॥੧੯੦॥
ਦੋਹਿਰਾ–੪੪੧ਸੋਹਣ ਸਿੰਘ ੪੪੨ਮੋਹਣ ਹਰੀ, ੪੪੩ਗੁਰਦੇਵ ਸਿੰਘ ਪਹਿਚਾਨ।
੪੪੪ਕੇਹਰ ਸਿੰਘ ਪ੍ਰੇਮੀ ਬਡੋ, ਗੁਰ ਜਸ ਰੰਗਿਓ ਜਾਨ॥੧੯੧॥
੪੪੫ਸੰਤ ਕ੍ਰਿਪਾਲ ਕ੍ਰਿਪਾਲ ਹਰਿ, ਕ੍ਰਿਪਾ ਹਰਿ ਕੀ ਹੋਇ।
ਨਾਮ ਸਰੂਪ ਸੋ ਏਕ ਹੈ, ਰੋੜਿਆਂ ਵਾਸੀ ਸੋਇ॥੧੯੨॥
ਚੌਪਈ–੪੪੬ਭਾਈ ਜੋਗਿੰਦਰ ਸਿੰਘ ਸੁਖਵਾਸੀ। ੪੪੭ਬਗਾ ਸਿੰਘ ਰਹਿ ਜਿਨ ਕੇ ਪਾਸੀ।
੪੪੮ਬਲਵੰਤ ਸਿੰਘ ਬਲ ਵਾਲਾ ਸੂਰਾ। ੪੪੯ਮਾਨ ਸਿੰਘ ਮਨ ਰਾਖ ਹਜੂਰਾ॥੧੯੩॥
੪੫੦ਕਾਹਨ ਸਿੰਘ ਬਖਤਾਵਰ ਹਰੀ। ੪੫੧ਉਜਾਗਰ ਸਿੰਘ ਕੀ ਪੂਰੀ ਪਰੀ।

੪੫੨ਗੁਰਬਚਨ ਸਿੰਘ ਤੇ ੪੫੩ਸਿੰਘ ਹੈ ਜੀਤਾ।
੪੫੪ਹਰਚੰਦ ਸਿੰਘ ੪੫੫ਨੰਦ ਸਿੰਘ ਅਭੀਤਾ ॥੧੯੪॥
੪੫੬ਕੰਧਾਰਾ ਸਿੰਘ ਲਾਲ ਸਿੰਘ ਪਿਆਰਾ। ੪੫੭ਬਸੰਤ ਸਿੰਘ ਬਹਾਦਰ ਮ੍ਰਿਗਾਰਾ।
੪੫੮ਜਗਜੀਤ ਸਿੰਘ ਤੇ ੪੫੯ਸਿੰਘ ਕਰਨੈਲਾ।
੪੬੦ਹਰਦਿਤ ਸਿੰਘ ੪੬੧ਲਛਮਣ ਸਿੰਘ ਗੈਲਾ ॥੧੯੫॥
੪੬੨ਗੁਰਦੇਵ ਸਿੰਘ ੪੬੩ਗਿੰਦਰ ਸਿੰਘ ਨਾਲੇ।
੪੬੪ਮਹਿੰਦਰ ਸਿੰਘ ੪੬੫ਭਾਗ ਸਿੰਘ ਭਾਲੇ।
੪੬੬ਮੂਲਾ ਸਿੰਘ ੪੬੭ਦੂਲਾ ਸਿੰਘ ਜਾਨੋ। ੪੬੮ਸ਼ਾਮ ਸਿੰਘ ਹਿਤਕਾਰੀ ਮਾਨੋ ॥੧੯੬॥
੪੬੯ਕਰਤਾਰ ਸਿੰਘ ੪੭੦ਅਰਜਨ ਸਿੰਘ ਚੇਲਾ।
੪੭੧ਫਤਹ ਸਿੰਘ ਗਿਆਨੀ ਹਰਿ ਕੇਲਾ।
੪੭੨ਹਜਾਰਾ ਸਿੰਘ ਪ੍ਰੇਮੀ ਖਾਸਾ। ਰੋਡਿਆਂ ਕੀ ਸੰਗਤਿ ਪ੍ਰਕਾਸਾ ॥੧੯੭॥
੪੭੩ਭਾਨ ਸਿੰਘ ਰਾਗੀ ਹੈ ਭਾਈ। ੪੭੪ਕੁਠਾਰੀ ਅਮਰ ਸਿੰਘ ਬਲਿ ਜਾਈ।
੪੭੫ਸੰਤੋਖ ਸਿੰਘ ਤੇ ੪੭੬ਜਗੀਰ ਹਰੀ ਹੈ। ਰੋਡਿਆਂ ਕੀ ਸੰਗਤਿ ਰਸ ਭਰੀ ਹੈ ॥੧੯੮॥
ਦੋਹਿਰਾ—੪੭੭ਧੰਨਾ ਸਿੰਘ ਬਖਾਨੀਐ, ੪੭੮ਲਹੌਰਾ ਸਿੰਘ ਸੰਗ ਜਾਨ।
੪੭੯ਰਾਮ ਸਿੰਘ ੪੮੦ਵਰਿਆਮ ਸਿੰਘ, ੪੮੧ਗੁਰਦੇਵ ਸਿੰਘ ਪਹਿਚਾਨ ॥੧੯੯॥
ਮਨਾਵੇ ਕੀ ਸੰਗਤਿ ਜੋਇ, ਬੇਅੰਤ ਪ੍ਰੇਮ ਰਸ ਪੂਰ।
ਪਾਤਸ਼ਾਹ ੪੮੨ਹਰਨਾਮ ਸਿੰਘ, ੪੮੩ਕਿਸ਼ਨ ਸਿੰਘ ਸੰਗਰੂਰ ॥੨੦੦॥
੪੮੪ਸੁੰਦਰ ਸਿੰਘ ਸਰਦਾਰ ਹੈ, ਝਾਈ ਕੋ ਭਰਤਾਰ।
ਅਤਿ ਗ੍ਰੀਬੀ ਹੋਣ ਤੇ, ਸੇਵਾ ਮਹਿ ਹਿਤਕਾਰ ॥੨੦੧॥
ਚੌਪਈ—੪੮੫ਦਿਲਜੀਤ ਕੌਰ ਦਿੱਲੀ ਕੀ ਵਾਸੀ। ੪੮੬ਪ੍ਰੇਮ ਜੀਤ ਪ੍ਰੇਮ ਪ੍ਰਕਾਸੀ।
੪੮੭ਰਾਮਿੰਦਰ ਜਪਤੀ ਸ੍ਰੀ ਨਾਮਾ। ੪੮੮ਨਾਰਿੰਦਰ ਕੌਰ ਬਸਤੀ ਗੁਰਧਾਮਾ ॥੨੦੨॥
੪੮੯ਅਮਰ ਸਿੰਘ ਤੇ ੪੯੦ਕੌਰ ਅਨੂਪਾ। ੪੯੧ਅਮ੍ਰੀਕ ਸਿੰਘ ੪੯੨ਕਰਮ ਕੌਰ ਸਰੂਪਾ।
੪੯੩ਮਨਮੋਹਣ ਤੇ ੪੯੪ਇੰਦਰ ਜੀਤਾ। ਅੰਮ੍ਰਿਤ ਛਕੈ ਨ ਹੋ ਨਿਰਭੀਤਾ ॥੨੦੩॥
੪੯੫ਅਮਰ ਜੀਤ ਤੇ ੪੯੬ਭਪਲਾ ਕੁੜੀ। ੪੯੭ਮਨਮੋਹਨ ਪ੍ਰਵਾਰ ਸੰਗ ਜੁੜੀ।
੪੯੮ਕਰਮ ਸਿੰਘ ਕਮਲਾ ਜਿਉਂ ਦਾਸਾ। ਪ੍ਰੇਮ ਸਹਿਤ ਮਨ ਤਨ ਨਿਤ ਵਾਸਾ ॥੨੦੪॥
੪੯੯ਦਿਆਲ ਸਿੰਘ ਜੀ ਸੇਵ ਕਮਾਈ। ਸ੍ਰੀ ਅਨੰਦਪੁਰ ਡਿਓੜੀ ਪਾਈ।
੫੦੦ਖਜਾਨ ਸਿੰਘ ਇਨ ਕਾ ਸੁਤ ਨਾਲੇ। ੫੦੧ਮੇਲਾ ਸਿੰਘ ਬਰਤਾਨਾ ਵਾਲੇ ॥੨੦੫॥
੫੦੨ਬਿਸ਼ਨ ਸਿੰਘ ੫੦੩ਦਿਆਲ ਸਿੰਘ ਭ੍ਰਾਤਾ। ਸੇਵਾ ਕਰਨੇ ਮੇ ਹਿਤ ਜਾਤਾ।
ਗਿਆਨਵਾਨ ਬੀਬੀ ਸੁਖ ਵਾਸੀ। ੫੦੪ਨਿਰੰਜਨ ਕੌਰ ਨਾਮ ਜਿਨ ਖਾਸੀ ॥੨੦੬॥
ਧਨੌਲੇ ਰਹਿ ਇਕੋਤਰ ਸੌ ਪਾਠਾ। ਸੇਵ ਕਰਾਈ ਬੰਨ੍ਹ ਕੇ ਠਾਠਾ।
੫੦੫ਪ੍ਰੀਤਮ ਕੌਰ ਚੰਨਣ ਕੇ ਵਾਸੀ। ਭਜਨ ਬੰਦਗੀ ਕਰਤ ਬਿਲਾਸੀ ॥੨੦੭॥
ਸੇਵੇ ਵਾਲ ਕੀ ਬੀਬੀ ਜਾਨੋ। ੫੦੬ਪੰਜਾਬ ਕੌਰ ਤਿਨ ਨਾਮ ਪਛਾਨੋ।
ਭਜਨ ਕਰੇ ਮਨ ਜਤ ਸਤ ਰਾਖੀ। ਸੇਵਾ ਜਥੇ ਕੀ ਕਰਤੀ ਕਾਂਖੀ ॥੨੦੮॥

[੫੦੭]ਤਾਰਾ ਸਿੰਘ [੫੦੮]ਮਲ ਸਾਹਿਬ ਦਿੱਤਾ । ਸੇਵਾ ਕਰਤ ਗੁਰੂ ਮਨ ਚਿੱਤਾ ।।੨੦੯।।
ਦੋਹਿਰਾ–[੫੦੯]ਚੰਨਣ ਸਿੰਘ ਸਪੀਕਰਾ, ਤੇਰਾਂ ਸੌ ਕੀ ਸੇਵ ।
ਕਰੀ ਜਥੇ ਕੀ ਪ੍ਰੇਮ ਸ੍ਰੇ, ਸੇਖਾ ਪਿੰਡ ਲਖੇਵ ।।੨੧੦।।
ਚੌਪਈ–[੫੧੦]ਪਿਆਰਾ ਸਿੰਘ ਜੀ ਜੋ ਸਰਦਾਰ । [੫੧੧]ਸੁੰਦਰ ਸਿੰਘ ਸਹਿਤ ਪ੍ਰਵਾਰ ।
[੫੧੨]ਸਿੰਘ ਹਰਿਨਾਮ, ਨਾਮ ਕਾ ਪ੍ਰੇਮੀ । [੫੧੩]ਜਵਾਹਰ ਸਿੰਘ ਵੀ ਹੈ ਨਿਤ ਨੇਮੀ ।।੨੧੧।।
ਕਾਹਨ ਪੁਰ ਦਾ ਹੈ [੫੧੪]ਸਿੰਘ ਜਗਤ । ਤਨ ਮਨ ਵਾਰ ਕਰੀ ਹਰਿ ਭਗਤ ।
[੫੧੫]ਬੀਬੀ ਭਗਤਨੀ ਨੇ ਹਰਿ ਜਾਣਾ । ਮਿਠਾ ਮੰਨਿਆਂ ਗੁਰ ਕਾ ਭਾਣਾ ।।੨੧੨।।
ਨਾਭੇ ਵਾਲੀ [੫੧੬]ਕੌਰ ਹਰਿ ਵੰਸ । ਸੇਵਾ ਵਿਖੇ ਲਾਇਆ ਸਰਬੰਸ ।
[੫੧੭]ਭਾਈ ਹਰੀ ਸਿੰਘ ਜੀ ਬਜਾਜ । ਸੁਧਾਸਰ ਵਿਖੇ ਰਿਹਾ ਬਿਰਾਜ ।।੨੧੩।।
ਇਹ ਵੀ ਸਚਾ ਗੁਰ ਕਾ ਦਾਸ । ਸੇਵਾ ਕੀਤੀ ਰਹਿੰਦਿਆਂ ਪਾਸ ।
[੫੧੮]ਹਰਬੰਸ ਸਿੰਘ ਤੇ [੫੧੯]ਬੀਬੀ ਨਿਰਮਲ । ਸੇਵਾ ਕਰਦੇ ਗੁਰੂ ਕੇ ਪਿਰਮਲ ।।੨੧੪।।
ਲਿਖੀ ਪ੍ਰਸੰਸਾ ਜੀਵਨ ਮਾਹਿ । ਪੜ੍ਹਤੇ ਬਾਣੀ ਸੰਗ ਉਮਾਹਿ ।।
ਚੌਪਈ–ਥੋੜੇ ਸਿੰਘ ਗਏ ਮੋਹਿ ਤੇ ਗਾਈ । ਬਹੁਤੇ ਰਹੇ ਨ ਨਾਮ ਲਿਖਾਈ ।
ਭੂਲ ਚੂਕ ਤਿਨ ਤੇ ਬਖਸ਼ਾਊਂ । ਗੁਪਤ ਸਿੰਘ ਸਭ ਨਾਮ ਗਿਨਾਊਂ ।।੨੧੫।।
ਗੁਰ ਸਰੂਪ ਕੋ ਲਾਇ ਧਿਆਨਾ । ਬਾਹਰ ਅੰਤਰ ਪ੍ਰਭੂ ਪਛਾਨਾ ।
ਮਨ ਨੀਵਾਂ ਕਰ ਸਿਖਨ ਸੇਵੈ । ਪੰਚ ਕਕਾਰ ਕੀ ਰਹਿਤ ਰਖੇਵੈ ।।੨੧੬।।
ਕੁਰਹਿਤਾਂ ਤਿਆਗ ਰਹਿਤ ਜਿਨ ਧਾਰੀ । ਗੁਰਬਾਣੀ ਨਿਤਨੇਮੀ ਭਾਰੀ ।
ਵਾਹਿਗੁਰੂ ਨਿਸ ਦਿਨ ਜਪੁ ਜਾਪੈ । ਅੰਮ੍ਰਿਤ ਧਾਰੀ ਸਿੰਘ ਅਲਾਪੈ ।।੨੧੭।।
ਗੁਰਬਾਣੀ ਸੁਧ ਪਾਠ ਕਰੰਤੇ । ਅਰਥ ਪੜ੍ਹਤ ਗੁਰੂ ਗ੍ਰੰਥ ਮਨੰਤੇ ।
ਤਿਆਰ ਬਰ ਤਿਆਰ ਸਿੰਘ ਇਹ ਸੰਗਾ । ਰਹੇ ਖਾਲਸਾ ਜਥਾ ਚੰਗਾ ।।੨੧੮।।
ਹਿਰਦੇ ਬ੍ਰਹਮ ਗਿਆਨ ਕੋ ਵਾਸਾ । ਮੁਖ ਭਗਤੀ ਪ੍ਰਿਅ ਨਾਮ ਹੁਲਾਸਾ ।
ਵਰਤਨ ਸਦਾ ਵੈਰਾਗ ਰਹੰਤੇ । ਰਿਦੇ ਗਰੀਬੀ ਸਦਾ ਰਖੰਤੇ ।।੨੧੯।।
ਨਾਮ ਦਾਨ ਇਸ਼ਨਾਨ ਸੁ ਰਾਤੇ । ਸ਼ਸਤ੍ਰ ਧਾਰੀ ਸਿੰਘ ਸੁਹਾਤੇ ।
ਤਨ ਮਨ ਧਨ ਗੁਰ ਕੋ ਅਰਪਾਯਾ । ਗੁਰ ਨਾਨਕ ਦਸਮੇਸ਼ ਧਿਆਯਾ ।।੨੨੦।।
ਗੁਰੂ ਗ੍ਰੰਥ ਸਾਹਿਬ ਗੁਰ ਧਾਰਾ । ਅੰਮ੍ਰਿਤ ਛਕ ਪੰਚ ਪਿਆਰੇ ਵਾਰਾ ।
ਵਾਹਿਗੁਰੂ ਕਾ ਖਾਲਸਾ ਭਏ । ਪੂਰਨ ਜੋਤ ਪ੍ਰੀਤ ਨਿਤ ਨਏ ।।੨੨੧।।
ਸਿਮਰੈ ਅਕਾਲ ਪੁਰਖ ਗੁਰ ਦੇਵਾ । ਮਾਨੁਖ ਦੇਹ ਧਾਰੀ ਨਹਿ ਸੇਵਾ ।
ਦਸ ਗੁਰ ਜੋਤ ਬਾਣੀ ਗੁਰੂ ਗ੍ਰੰਥੰ । ਪੂਜੈ ਵਾਹਿਗੁਰੂ ਗੁਰ ਸੰਥੰ ।।੨੨੨।।
ਦੋਹਿਰਾ–ਆਤਮ ਕੋ ਅਭਿਆਸ ਨਿਤ, ਪ੍ਰੇਮ ਨਾਮ ਪ੍ਰਕਾਸ਼ ।
ਐਸੇ ਖਾਲਸਾ ਪੰਥ ਕੀ, ਸਾਧ ਸੰਗਤਿ ਹੈ ਰਾਸ ।।੨੨੩।।
ਵਾਸੀ ਮੋਹਿ ਅਨੰਦ ਪੁਰ, ਜਨਮ ਕੇਸ ਗੜ੍ਹ ਗਾਤ ।
ਪਿਤਾ ਗੁਰੂ ਗੋਬਿੰਦ ਸਿੰਘ, ਸਾਹਿਬ ਕੌਰਾਂ ਮਾਤ ।।੨੨੪।।

ਗੁਰੂ ਸਤਿਗੁਰੂ ਗ੍ਰੰਥ ਜੀ, ਇਸ਼ਟ ਅਕਾਲ ਪਛਾਨ।
ਵਾਹਿਗੁਰੂ ਕਾ ਖਾਲਸਾ, ਫਤਹ ਵਾਹਿਗੁਰੂ ਮਾਨ ॥੨੨੫॥
ਬ੍ਰਹਮ ਵਿਦਿਆ ਸਿਖਿਆ ਦਈ, ਗੁਰਮਤ ਮੇਂ ਪਰਤੀਤ।
ਸੰਤ ਸੁੰਦਰ ਸਿੰਘ ਖਾਲਸਾ, ਪ੍ਰੇਮ ਨਾਮ ਰਸ ਲੀਤ ॥੨੨੬॥

ਸਵੈਯਾ–ਵਾਹਿਗੁਰੂ ਗੁਰੂ ਨਾਨਕ ਸਾਹਿਬ, ਅੰਗਦ ਦੇਵ ਗੁਰੂ ਬਲਿਹਾਰੀ।
ਅਮਰ ਦਾਸ ਗੁਰੂ ਰਾਮ ਦਾਸ ਜੀ, ਅਰਜਨ ਦੇਵ ਗੁਰੂ ਉਪਕਾਰੀ।
ਹਰਿ ਗੋਬਿੰਦ ਚੰਦ ਗੁਰੂ ਹਰਿ ਰਾਇ ਜੀ, ਸ੍ਰੀ ਹਰਿ ਕ੍ਰਿਸ਼ਨ ਅਗੰਮ ਅਪਾਰੀ।
ਤੇਗ ਬਹਾਦਰ ਸੋਹਿਤ ਸਾਹਿਬ, ਗੁਰੂ ਗੋਬਿੰਦ ਸਿੰਘ ਬੰਸ ਕੋ ਵਾਰੀ ॥੨੨੭॥
ਪੁਰਖ ਅਕਾਲ ਅਨਾਦਿ ਸਨਾਤਨ, ਅਨਹਤ ਬਾਨੀ ਨਾਦ ਵਜਾਯਾ।
ਬਾਨੀ ਰੂਪ ਪ੍ਰਕਾਸ਼ ਕਰਯੋ ਜਗ, ਏਕੰਕਾਰ ਗੁਰ ਗ੍ਰੰਥ ਸੁਹਾਯਾ।
ਸਾਬਤ ਸੂਰਤ ਖਾਲਸਾ ਪੰਥ ਕੀ, ਆਪਣਾ ਆਪ ਹਰੀ ਪ੍ਰਗਟਾਯਾ।
ਦਰਸ਼ਨ ਅਨੁਭਵ ਰੂਪ ਪ੍ਰਕਾਸ਼ਤ, ਆਤਮ ਪਰਮਾਤਮ ਕੋ ਮਿਲਾਯਾ ॥੨੨੮॥
ਸਤਿਜੁਗ ਮੇਂ ਜਿਨ ਨਾਮ ਨ ਪ੍ਰਾਪਤ, ਤ੍ਰੇਤੇ ਜਨਮ ਧਰੇ ਪੁਨ ਆਈ।
ਤ੍ਰੇਤੇ ਮੇਂ ਸਤਿ ਸੰਗ ਨ ਕੀਨਸ, ਦੁਆਪਰ ਦੇਹ ਲਈ ਜਗ ਭਾਈ।
ਦੁਆਪਰ ਹਰਿ ਗੁਣ ਚੀਨ ਨ ਜਾਹਿ, ਕਲਜੁਗ ਮੇਂ ਬਹੁਤੋ ਭਰਮਾਈ।
ਸਤਿਗੁਰ ਨਾਨਕ ਦੇਵ ਨਿਬੇੜਤ, ਨਾਮ ਜਪੈ ਕਲ ਮੇਂ ਵਡਿਆਈ ॥੨੨੯॥
ਅੰਮ੍ਰਿਤ ਨਾਮ ਜਪਾਯੋ ਸਮੂਹ ਕੋ, ਮੁਕਤ ਭਏ ਸਭ ਜਾਤ ਅਜਾਤੀ।
ਨਾਰੀ ਪੁਰਖ ਕਰੇ ਗੁਰ ਸਿਖ ਸੋ, ਅੰਮ੍ਰਿਤ ਭਗਤਿ ਭੰਡਾਰ ਸੁਹਾਤੀ।
ਮਾਨਸ ਦੇਹ ਲਈ ਕਲ ਮੇਂ ਜਿਨ, ਨਾ ਗੁਰ ਸਿਖ ਭਏ ਕੁਲ ਘਾਤੀ।
ਵਾਰ ਪਰਵਾਰ ਰਖੇ ਹਿੰਦਵਾਇਨ, ਪਰ ਉਪਕਾਰ ਕਰੇ ਦਿਨ ਰਾਤੀ ॥੨੩੦॥
ਅੰਮ੍ਰਿਤ ਪੀ ਅਮਰਾ ਪਦ ਪਾਵਹੁ, ਹੋ ਗੁਰ ਸਿਖ ਅਕਾਲ ਮਿਲਾਯਾ।
ਮਾਨਸ ਦੇਹ ਮਿਲੀ ਕਲ ਮਾਹਿ ਰੇ, ਵਾਹਿਗੁਰੂ ਸਿਮਰੋ ਸੁਖ ਭਾਯਾ।
ਅਨੁਭਵ ਰੂਪ ਸੁਤੇ ਪ੍ਰਕਾਸ਼ ਸੋ, ਪਰਮ ਪਰੇਮ ਸਤ ਸੰਗ ਵਸਾਯਾ।
"ਗੁਰਬਚਨ ਸਿੰਘ" ਦੋਊ ਕਰ ਜੋਰ ਕੈ, ਵਾਹਿਗੁਰੂ ਕੀ ਫਤਹ ਬੁਲਾਯਾ ॥੨੩੧॥

## ਗੁਰੂ ਘਰ ਦੇ ਅਨਿੰਨ ਸੇਵਕ ਸੰਤ ਰਣ ਸਿੰਘ ਜੀ

ਦੋਹਿਰਾ–ਰਣਜੀਤ ਸਿੰਘ ਕੀ ਫੌਜ ਮੇਂ, ਰਹੇਂ ਬੀਰ ਮ੍ਰਿਗੇਸ਼।
ਬਾਈ ਸੌ ਅਸਵਾਰ ਸਦ, ਚੜ੍ਹਤੇ ਨਾਲ ਹਮੇਸ਼ ॥੨੩੨॥
ਉਸ ਕੀ ਸੰਪ੍ਰਦਾਇ ਵਿਖੇ, ਪ੍ਰਗਟੇ ਖੜਗਹਰਿ ਨਾਮ।
ਰਹਿ ਸ੍ਰੀ ਅੰਮ੍ਰਿਤਸਰ ਵਿਖੇ, ਸਦਾ ਭਜਨ ਸੋਂ ਕਾਮ ॥੨੩੩॥
ਮਾਲੂ ਵਾਲਾ ਪਿੰਡ ਜੋ, ਸੰਤਨ ਕੀਨ ਵਖਾਨ।
ਉੱਨੀ ਸੌ ਚੌਸਠ ਹੁਤੋ, ਸੰਮਤ ਬਿਕ੍ਰਮਿ ਜਾਨ ॥੨੩੪॥

ਬਾਬੇ ਸਾਹਿਬ ਚੌਂਕ ਵਿਚ, ਡੇਰਾ ਕੀਨ ਅਬਾਦ।
ਕਥਾ ਕੀਰਤਿ ਜੁਗ ਕਾਲ ਹੈ, ਸਭ ਕੋ ਮਿਲੇ ਪ੍ਰਸਾਦਿ ॥੨੩੫॥
ਆਯੂ ਅੱਸੀ ਬਰਸ ਕੀ, ਕੀਨੀ ਭਜਨ ਬਤੀਤ।
ਪਰਉਪਕਾਰੀ ਸੰਤ ਜੀ, ਹਿਰਦਾ ਹਿਮ ਸਮ ਸੀਤ।੨੩੬॥

ਚੌਪਈ—ਸਿੰਘ ਬਖਸ਼ੀਸ਼ ਬਖਸ਼ਸ਼ ਕੋ ਪਾਈ। ਆਦਿ, ਦਸਮ ਕੀ ਕਥਾ ਪੜ੍ਹਾਈ।
ਮਿਠ ਬੋਲੇ ਬਾਣੀ ਕੇ ਨੇਮੀ। ਹਰਿ ਦਮ ਚਹੇਂ ਸਰਬ ਕੀ ਖੇਮੀ ॥੨੩੭॥
ਅੱਸੀ ਬਰਸ ਤੱਕ ਕਰ ਉਪਕਾਰ। ਸੁਖ ਸੇ ਪਹੁੰਚੇ ਹਰਿ ਕੇ ਦੁਆਰ।
ਰਣ ਸਰਦੂਲ ਕੀਨ ਰਣ ਭਾਰੀ। ਕਾਮ ਕ੍ਰੋਧ ਕੋ ਦੀਨ ਪਛਾਰੀ ॥੨੩੮॥
ਸੰਗਤਾਂ ਸੰਗ ਅਤਿਸੈ ਹਿਤ ਕਰਦੇ। ਈਠੇ ਬਚਨ ਪਰੇਮੀ ਹਰਦੇ।
'ਹੀਰਿਆਂ ਦਾ ਹਾਰ' ਰਚਿਆ ਜਿਨ ਗ੍ਰੰਥ। ਤਨਮਨ ਸੇ ਸੇਵਾ ਕਰੇਂ ਪੰਥ ॥੨੩੯॥
ਪਰਉਪਕਾਰੀ ਹੈਂ ਜਗ ਧੰਨ। ਕੀਰਤਨ ਸੁਣੇ ਨਾਮ ਕੋ ਮੰਨ।
ਐਸੇ ਪੁਰਖ ਸੁ ਦੁਰਲਭ ਜਾਨੋ। ਕੀਨੇ ਉਪਕਾਰ ਭਵ ਆਨੋ ॥੨੪੦॥
ਨਗਰ ਕਰੀਰ ਵਾਲ ਕੇ ਭਾਈ।'ਗੁਰ ਬਚਨ ਹਰੀ' ਕੋ ਦੀਨ ਬਡਾਈ।
ਲੰਗਰ ਚਲਦਾ ਪ੍ਰੇਮੀ ਰਹਿੰਦੇ। ਹਰਿ ਦਮ ਨਾਮ ਹਰੀ ਦਾ ਕਹਿੰਦੇ।
ਸਭ ਸੰਤਨ ਕੋ ਬੰਦਨ ਮੇਰੀ। ਭੂਲ ਬਖਸ਼ੀਏ ਜਹਿ ਲਹੁ ਹੇਰੀ ॥੨੪੧॥

## ਸ੍ਰੀ ਅੰਮ੍ਰਿਤਸਰ ਦੀ ਦੂਸਰੀ ਬ੍ਰਹਮ ਵਿਦਿਅਕ ਟਕਸਾਲ

ਸਵੈਯਾ—ਸੰਤ ਅਮੀਰ ਮ੍ਰਿਗੇਸ਼ ਦਿਨੇਸ ਮੇਂ, ਅੰਮ੍ਰਿਤਸਰ ਮੇ ਆਣ ਬਿਰਾਜੇ।
ਡੇਰਾ ਅਬਾਦ ਕੀਓ ਸਤੋ ਵਾਲੀ ਮੇਂ, ਉੱਨੀ ਸੈ ਕੇ ਬੀਚ ਸੋ ਛਾਜੇ।
ਗਾਵਤ ਰਾਗ ਭਰੇ ਅਨੁਰਾਗ, ਤਿਆਗ ਬਿਰਾਗ ਕੀ ਅਬਧ ਸੋ ਰਾਜੇ।
ਉੱਨੀ ਸੈ ਬਾਈ ਮੇਂ ਜੋਤਿ ਮਿਲਾਈ ਹੈ, ਪਹੁੰਚੇ ਬੈਕੁੰਠ ਮਿਲੇ ਮਹਾਰਾਜੇ ॥੧॥
ਫੇਰ ਮਹੰਤ ਗੁਰਦਿਤ ਮ੍ਰਿਗੇਸ਼ ਜੂ, ਲੰਗਰ ਬਾਣੀ ਪ੍ਰਵਾਹ ਚਲਾਯੋ।
ਭਜਨ ਮੂਰਤ ਸੂਰਤ ਪੂਰਤ, ਆਠੋ ਪਹਿਰ ਰਹੇ ਲਿਵ ਲਾਯੋ।
ਸੰਤ ਜਵਾਹਰ ਸਿੰਘ ਅਮੋਲਕ, ਸ਼ਾਹ ਜੀਵਣੇ ਤੇ ਨਗਰ ਸੁਹਾਯੋ।
ਸ੍ਰੀ ਪਿਤ ਨੰਦ ਮ੍ਰਿਗੇਸ਼ ਜਿਨਹੁ ਕੇ, ਪੂਰਨ ਪੁਰਖ ਮੁਰਾਤਬ ਪਾਯੋ ॥੨॥
ਸੰਤ ਜਵਾਹਰ ਸਿੰਘ ਜੀ ਪੂਰਨ, ਤੂਰਨ ਰਾਗ ਬਜਾਵਤ ਬਾਜੇ।
ਸਿਰੰਦੇ ਜੋੜੀ ਤਾਊਸ ਸਤਾਰ ਜੋ, ਰਾਗ ਅਲਾਵਤ ਬੇ ਮੁਹਤਾਜੇ।
ਸ਼ਿੱਖਤ ਸੰਤ ਸਮਾਜ ਘਨੇ ਰਹਿ, ਗਾਵਤ ਭਾਵਤ ਗੁਰੂ ਮਹਾਰਾਜੇ।
ਸੰਤ ਤੇ ਭਗਤ ਭਗਵੰਤ ਜੁਰੇ ਸੰਗ, ਗੁਰ ਰਾਮਦਾਸ ਪੁਰੇ ਮੇਂ ਬਿਰਾਜੇ ॥੩॥
ਮਿਠਾ ਟਿਵਾਣਾ ਸਰਗੋਧੇ ਜ਼ਿਲੇ ਵਿਚ, ਸਤ ਭਿਰਾਈ ਮਾਤ ਬਖਾਨੀ।
ਪਿਤਾ ਸਰਦਾਰ ਗਿਆਨ ਮ੍ਰਿਗਿੰਦ ਸੋ, ਬਾਬਾ ਜੀ ਸ਼ਾਮ ਮ੍ਰਿਗੇਸ਼ ਗਿਆਨੀ।
ਬਾਣੀ ਦੇ ਪ੍ਰੇਮੀ ਵਡੇ ਨਿਤ ਨੇਮੀ ਜੋ, ਸਾਧ ਕੀ ਸੰਗਤਿ ਮੇਂ ਹਿਤ ਠਾਨੀ।
ਉੱਨੀ ਸੌ ਸੱਤ ਵਿਖੇ ਜਨਮਿਓ, ਬਾਬਾ ਜੀ ਉਤਮ ਸਿੰਘ ਪਛਾਨੀ ॥੪॥

ਉਤਮ ਸਿੰਘ ਜੀ ਤੇਰਾਂ ਸਾਲ ਕੇ, ਅੰਮ੍ਰਿਤਸਰ ਜੀ ਬੀਸ ਮੇਂ ਆਏ।
ਚੌਵੀ ਸਾਲ ਕਰੀ ਬਹੁ ਸੇਵਾ, ਰਾਗ ਤੇ ਸਾਜ ਸਿਖੇ ਗੁਣ ਗਾਏ।
ਸੰਤ ਜਵਾਹਰ ਸਿੰਘ ਪ੍ਰਸੰਨ ਹੋ, ਮਹੰਤੀ ਉਤਮ ਸਿੰਘ ਦਿਵਾਏ।
ਇਕ ਸੌ ਨੌ ਸਾਲ ਕੀ ਆਯੂ ਹੈ, ਬਾਣੀ ਸੁਣੈ ਮਨ ਪ੍ਰੇਮ ਬਢਾਏ ॥੫॥

ਦੋਹਿਰਾ—ਸੰਤ ਅਮੀਰ ਮ੍ਰਿਗੇਸ਼ ਜੀ, ਜ਼ਿਲਾ ਝੰਗ ਸੋ ਆਹਿ।
ਠਾਕਰ ਦੇਈ ਪ੍ਰੇਮ ਸਿੰਘ, ਪਿਤਾ ਮਾਤ ਸੁਖ ਚਾਹਿ ॥੬॥
ਉੱਨੀ ਸੌ ਸਤਾਈਆ, ਸੰਮਤ ਬਿਕ੍ਰਮ ਗਾਹਿ।
ਜਨਮ ਧਰਿਓ ਸ੍ਰੀ ਸੰਤ ਜੀ, ਪਿੰਡ ਦਰਗਾਹੀ ਸ਼ਾਹਿ ॥੭॥

ਸਵੈਯਾ—ਭਜਨ ਕੀ ਮੂਰਤ ਸੰਤ ਅਮੀਰ, ਸਜੇ ਤਬ ਸਿੰਘ ਸੁਧਾਸਰ ਆਏ।
ਸੰਤ ਜਵਾਹਰ ਸਿੰਘ ਕੇ ਪਾਸ, ਪਿਤਾ ਸਿੰਘ ਪ੍ਰੇਮ ਨੇ ਰਾਗ ਸਿਖਾਏ।
ਸ਼ਾਂਤ ਸਰੂਪ ਕਰੇ ਕਰ ਕਾਰ ਸੋ, ਬਟਹਿ ਬਾਣ ਤੇ ਮੁੰਜ ਕੁਟਾਏ।
ਬੈਤਾਲੀ ਮੇਂ ਜਵਾਹਰ ਸਿੰਘ ਕੀ ਸੇਵ, ਕਰੇ ਕਰਕੇ ਬਹੁ ਸੰਤ ਰਿਝਾਏ ॥੮॥
ਉੱਨੀ ਸੌ ਚੁਤਾਲੀ ਮੇਂ ਹਰੀ ਜਵਾਹਰ, ਲਗੇ ਸਮਾਵਣ ਅੰਤਰਯਾਮੀ।
ਉਤਮ ਸਿੰਘ ਕੋ ਸੌਂਪ ਕੇ ਬਾਂਹਿ, ਸੰਤ ਅਮੀਰ ਹਰੀ ਜੋ ਸੁਆਮੀ।
ਪਾਸ ਹੀ ਰਖਣਾ ਰਾਗ ਸਿਖਾਵਹੁ, ਸਿਰੰਦੇ ਜੋੜੀ ਪ੍ਰੇਮ ਲਗਾਮੀ।
ਗੁਰਬਾਣੀ ਦੇ ਅਰਥ ਕੇ ਸਾਗਰ ਸੰਤ, ਅਮੀਰ ਹਰੀ ਬਹੁ ਪੂਰ ਹੈ ਕਾਮੀ ॥੯॥
ਸੰਤ ਭਗਵਾਨ ਸਿੰਘ ਜੀ ਪਾਸ ਤੇ, ਅਰਥ ਪੜੇ ਮਨ ਪ੍ਰੇਮ ਉਪਾਏ।
ਸੰਤ ਬਖਸ਼ੀਸ਼ ਹਰੀ ਤੇ ਪੜ੍ਹਕੇ, ਗੁਰ ਦਸਮ ਸੰਪ੍ਰਦਾ ਅਰਥ ਚਲਾਏ।
ਉੱਨੀ ਸੌ ਇਕਵੰਜਾ ਤੇ ਕਥਾ ਅਰੰਭ ਹੈ, ਬੀਹ ਸੌ ਗਿਆਰਾਂ ਤਕ ਸੱਠ ਕਰਾਏ।
ਉਮਰ ਚੌਰਾਸੀ ਸਾਲ ਦੀ ਭੋਗਕੇ, ਬ੍ਰਹਮਾ ਨੰਦ ਕੇ ਬੀਚ ਸਮਾਏ ॥੧੦॥
ਸ਼ਾਂਤ ਮਹਾਂ ਤਪ ਜਹਾਂ ਕਰਾ ਹੈ, ਕਾਮ ਤੇ ਕ੍ਰੋਧ ਕੀ ਕਾਣ ਮਿਟਾਈ।
ਲੋਭ ਹੰਕਾਰ ਨ ਮੋਹ ਬਿਰੋਧ ਨ, ਵਿਰਾਗ ਬਿਬੇਕ ਕੀ ਫੇਰ ਦੁਹਾਈ।
ਸਾਰੇ ਭੇਖਾਂ ਕੇ ਸਾਧ ਪੜ੍ਹਾਇਕੇ, ਏਕਤਾ ਮੇਂ ਰਹਿ ਸਦ ਨਿਰਮਾਈ।
ਧੰਨ ਅਮੀਰ ਹਰੀ ਹਰਿ ਰੂਪ ਸੋ, ਸੰਪ੍ਰਦਾਇ ਕੀ ਰੀਤ ਚਲਾਈ ॥੧੧॥

ਕਬਿੱਤ—
ਬਿਸ਼ਨ ਸਮਾਨ ਸੰਤ ਸ਼ਾਂਤਿ ਗੁਣ ਪਾਲਨੇ ਕੋ, ਬ੍ਰਹਮਾ ਸਮਾਨ ਰਚੇ ਗੁਣ ਗਿਆਨ ਧਿਆਨ ਹੈ।
ਸ਼ਿਵ ਸੇ ਤਪਸੀ ਹੋਏ ਕਾਮ ਆਦਿ ਮਾਰ ਦੀਨੇ, ਵਿਆਸ ਸੇ ਬਕਤੱਬ ਕਰੇ ਬੇਦ ਭਗਵਾਨ ਹੈ।
ਗੋਰਖ ਸੇ ਜੋਗੀ ਭਏ ਦਾਨੀ ਗਿਆਨ ਜਨਕ ਸੇ, ਮਾਨਸਰ ਸਤਿਗੁਰੂ ਹੰਸ ਗੁਰ ਥਾਨ ਹੈ।
ਭਾਈ ਮਨੀ ਸਿੰਘ ਜੀ ਦੀ ਟਕਸਾਲ ਮਾਲ ਹੀਰੇ ਮੋਤੀ ਦਮਕਦੇ ਚਮਕਦੇ ਸਦਾ ਕੁਰਬਾਨ ਹੈ ॥੧੨॥

ਸਵੈਯਾ—ਸੰਤ ਕ੍ਰਿਪਾਲ ਹਰੀ ਕ੍ਰਿਪਾਲੂ ਜੀ, ਆਣ ਸੁਧਾਸਰ ਕੀਨ ਨਿਵਾਸਾ।
ਕਟੜਾ ਕਰਮ ਸਿੰਘ ਸੰਮਤ ਬਿਕ੍ਰਮੀ, ਉਨੱਤਰ ਪੁੰਨਿਆਂ ਕਤਕ ਮਾਸਾ।
ਫੂਲ ਕੌਰ ਮਾਤਾ ਤੇ ਜਨਮ ਭਯੋ, ਪਿਤਾ ਪ੍ਰਤਾਪ ਹਰੀ ਸੁਖ ਰਾਸਾ।
ਚੁਰਾਸੀ ਬਿਕ੍ਰਮੀ ਡੇਰੇ ਆਏ, ਹਰੀ ਅਮੀਰ ਕੇ ਦਾਸਨ ਦਾਸਾ ॥੧੩॥

ਸਤਾਈ ਸਾਲ ਰਹਿ ਸੇਵ ਕਰੀ, ਰਹਿ ਪਾਸ ਸਦਾ ਕਥਾ ਕੋ ਸੁਨਤੇ ।
ਸੇਵਨ ਕੀਨ ਬਜ਼ੁਰਗ ਸਮੇਤ, ਲੀਏ ਰਿਝਾਏ ਹਰੀ ਗੁਨਤੇ ।
ਹੋ ਪ੍ਰਸੰਨ ਟਕਸਾਲ ਕੀ ਸੇਵ, ਮਹੰਤੀ ਸੰਗ ਦਈ ਹਿਤ ਉਨਤੇ ।
ਚੌਥੀ ਹੈ ਕਥਾ ਅਰੰਭ ਕਰੀ ਹੁਣ, ਗਿਆਨ ਧਿਆਨ ਨਿਤ ਪ੍ਰੇਮ ਕੀ ਧੁਨਤੇ ॥੧੪॥

ਦੋਹਿਰਾ–ਜੋ ਗੁਣ ਬਿਸ਼ਨ ਕ੍ਰਿਪਾਲ ਮੇਂ, ਸੋ ਗੁਣ ਹਰਿ ਕ੍ਰਿਪਾਲ ।
ਗਰੀਬਾਂ ਅਨਾਥਾਂ ਪਾਲਤੇ, ਅੰਨ ਬਸਤ੍ਰ ਦੇ ਨਾਲ ॥੧੫॥

ਸੰਪ੍ਰਦਾਈ ਅਰਥ ਕੀ, ਰਾਖੀ ਇਨ ਮਿਰਯਾਦ ।
ਪੜ੍ਹਤ ਸੰਗਤਾਂ ਪ੍ਰੇਮ ਤੇ, ਮਨ ਪਾਵੈ ਅਹਿਲਾਦ ॥੧੬॥

ਹਸ ਮੁਖ ਚਿਤ ਪ੍ਰਸੰਨ ਰਹਿ, ਰਾਗ ਦ੍ਵੈਖ ਨਹਿ ਕਾਹਿ ।
ਮੁੰਡੀਆ ਕੋਊ ਵੈਰਾਗ ਧਰ, ਰਹਿ, ਸਮਤਾ ਸਭ ਮਾਹਿ ॥੧੭॥

ਕਿਸੇ ਭੇਖ ਕਾ ਸਾਧ ਕੋ, ਆਵੈ ਜਬ ਹੀ ਪਾਸ ।
ਅੰਨ ਵਿਦਿਆ ਤੇ ਬਸਤ੍ਰ ਦੇ, ਸਭ ਕੋ ਕਰਤ ਹੁਲਾਸ ॥੧੮॥

ਸਭ ਕੋ ਬ੍ਰਹਮ ਸਰੂਪ ਹੀ, ਜਾਨੈ ਕਰ ਮਨ ਨੀਵ ।
ਅਕਾਲੀ ਉਦਾਸੀ ਨਿਰਮਲੇ, ਨਾਂਗੇ ਨਿਹੰਗ ਸਮੀਵ ॥੧੯॥

ਭਲਾ ਸਰਬੱਤ ਦਾ ਮੰਗਦੇ, ਸਭ ਦੇ ਨਾਲ ਪਿਆਰ ।
ਗੁਣ ਹੀਨੇ ਗੁਰਬਚਨ ਸਿੰਘ, ਤਾਸੋਂ ਭੀ ਹਿਤਕਾਰ ॥੨੦॥

ਭੁਝੰਗੀ ਸਿੰਘ ਸੁਰਜੀਤ ਜੀ, ਪਿੰਡ ਨੂਰ ਪੁਰ ਥੱਲ ।
ਪਿਤਾ ਖੇਮ ਚੰਦ ਜਾਇਓ, ਮਾਤ ਰਾਮ ਬਾਈ ਭੱਲ ॥੨੧॥

ਸਰਗੋਧੇ ਤਬਦੀਲ ਤੇ, ਆਏ ਸੁਧਾ ਸਰ ਮਾਹਿ ।
ਬੀਹ ਸੌ ਗਿਆਰਾਂ ਬਿਕ੍ਰਮੀ, ਇਕ ਫੱਗਨ ਕੋ ਆਹਿ ॥੨੨॥

ਸ਼ਾਮ ਹਰੀ ਕ੍ਰਿਪਾਲ ਕੀ, ਆਯੋ ਮਹਿਮਾ ਜਾਨ ।
ਪ੍ਰੇਮੀ ਨਰਮ ਸੁਭਾਵ ਹੈ, ਵਿਦਿਆ ਪੜ੍ਹਤ ਸੁਜਾਨ ॥੨੩॥

ਸੇਵਾ ਸਭ ਕੀ ਕਰਤ ਹੈ, ਸਭ ਕੋ ਮਿਠਾ ਬੋਲ ।
ਆਸ ਇਨੋ ਪਰ ਖਾਸ ਹੈ, ਬਣ ਹੈ ਲਾਲ ਅਮੋਲ ॥੨੪॥

ਸਭ ਸੰਤਾਂ ਕੋ ਬੰਦਨਾ, ਜੋ ਡੇਰੇ ਕੇ ਮਾਹਿ ।
ਸੇਵਾ ਕਰੀ ਜੋ ਦਾਸ ਕੀ, ਸਭ ਕਾ ਰਿਣੀ ਸੋ ਆਹਿ ॥੨੫॥

—੦—

ੴ ਸਤਿਗੁਰ ਪ੍ਰਸਾਦਿ ॥

# ਭਵਿਖਤ ਵਾਕ

ਦੋਹਿਰਾ--ਆਗਮ ਅਬ ਸਤਿਗੁਰ ਕਹੈ, ਉਪਜੀ ਮੋਹਿ ਤਰੰਗ।
ਰਚ ਰਚਨਾ ਜਿਮ ਹਰਿ ਰਚੀ, ਸੋ ਕਰ ਹੈ ਇਸ ਰੰਗ ॥੧॥

ਪਾਤਿਸ਼ਾਹੀ ੧੦ ਸਵੈਯਾ-

ਸਭ ਸਾਧ ਉਬਾਰਨ ਕੇ ਹਿਤ ਕੋ, ਜਗ ਜੀਵਨ ਜੋਤਿ ਜਗਾਵਹਿ ਗੇ।
ਤੁਰਕੀ ਅਸੂ ਅੱਛ ਸੁ ਪੱਛ ਬਡੋ, ਤਿਸ ਊਪਰ ਆਪ ਸੁਹਾਵਹਿ ਗੇ।
ਮਿਲ ਸੇਵਕ ਸੰਤ ਅਨੇਕ ਸਭੈ, ਕਰ ਰੰਗ ਤੁਰੰਗ ਨਚਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਨਿਸਚੈ ਕਰ ਕੀਰਤ ਗਾਵਹਿ ਗੇ ॥੨॥

ਦੋਹਿਰਾ-ਅਮਿਤ ਜੋਤਿ ਪ੍ਰਕਾਸ਼ ਦੈ, ਦੈ ਹੈ ਦਰਸ ਅਪਾਰ।
ਸੁਣ ਮਨ ਮੀਤ ਬਿਚਾਰ ਕੈ, ਚਰਨ ਤਾਂਹਿ ਹਿਤ ਧਾਰ ॥੩॥

=ਛਪੈ ਛੰਦ=

ਅਮਿਤ ਤੇਜ ਪ੍ਰਕਾਸ਼, ਅਮਿਤ ਬਲ ਧਾਰ ਪ੍ਰਬਲ ਬਲ।
ਅਮਿਤ ਸੂਰ ਸੀਗਾਰ, ਅਨਿਕ ਸੀਗਾਰ ਕਟਕ ਦਲ।
ਚੜਗ ਸ਼ਾਹ ਸ਼ਾਹਾਨ, ਖੜਗ ਗਹਿ ਅਮਿਤ ਅਪਾਰਾ।
ਕਟਕ ਦੁਸ਼ਟ ਦਲ ਅਮਿਤ, ਭਾਂਤ ਖਲਹਾਨ ਬਿਚਾਰਾ।
ਉਮਗੰਤ ਨੀਰ ਸੁਭਰ ਸਰਸ, ਤਿਹ ਸਮਾਨ ਰਕੱਤੂ ਚੜਗੁ।
ਜੈਕਾਰ ਕਰਗੁ ਤਬ ਜਗ ਸਭੈ, ਬਜਗ ਸਾਹ ਸਾਹਿਬ ਖੜਗੁ ॥੪॥

ਸਵੈਯਾ—ਪ੍ਰਿਥੀ ਪਤ ਭੂਪਤ ਸ਼ਾਹਿ ਸਭੈ, ਛਬ ਦੇਖ ਮਹਾਂ ਡਰ ਪਾਵਹਿ ਗੇ।
ਤਜ ਦੇਸ ਸੁਰੇਸ ਨਰੇਸ ਬਡੇ, ਡਰ ਕੈ ਸਭ ਹੀ ਤਜ ਜਾਵਹਿ ਗੇ।
ਚਿਤਵੈ ਮਨ ਮੇਂ ਕਛੁ ਔਰ ਉਪਾਇ, ਬਿਨਾ ਹਰਿ ਕਿਉਂ ਗਤ ਪਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ ॥੫॥

ਦੂਤਨ ਮਾਰ ਬਿਡਾਰ ਅਪਾਰ, ਬਿਥਾਰ ਕਈ ਕਰ ਪਾਵਹਿ ਗੇ।
ਤਜ ਦੇਸ ਨਰੇਸ ਗਏ ਸਭਹੀ, ਕਹੂੰ ਆਪਨਿ ਆਪ ਲੁਕਾਵਹਿ ਗੇ।
ਜਗ ਜੀਵਨ ਜੋਤ ਪ੍ਰਗਾਸ ਕੀਓ, ਤ੍ਰਈ ਲੋਕ ਸਭੈ ਜਸ ਗਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ।੬।
ਸੰਤਨਿ ਕਾਜ ਕਰੀ ਹਰਿ ਲਾਜ, ਕੀਓ ਯਹਿ ਸਾਜ ਸੁਹਾਵਹਿ ਗੇ।
ਕਰ ਮੇਂ ਗਹਿ ਤੇਗ ਦਰੇਗ ਨਹੀਂ, ਸਭ ਦੂਤਨ ਮਾਰ ਖਪਾਵਹਿ ਗੇ।
ਭਜ ਹੈ ਇਹ ਭਾਂਤ ਕਮਾਨਨ ਤੇ, ਯੌ ਤਿਨ ਕੋ ਬਿਚ ਲਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ।੭।

ਕਰ ਮੇਂ ਗਹਿ ਬਾਰ ਅਪਾਰ ਕਿਤੇ, ਦਲ ਕੋ ਦਲ ਯੌਂ ਛਬ ਪਾਵਹਿ ਗੇ।
ਦਲ ਦੂਤਨਿ ਕੋ ਰਣ ਮਾਰ ਲਏ, ਕਹੂੰ ਢੂਢਤ ਹਾਥ ਨ ਆਵਹਿ ਗੇ।
ਮੁਖ ਮੇਂ ਤ੍ਰਿਣ ਲੈ ਮਿਲ ਹੈ ਪ੍ਰਿਥੀ ਪਤ, ਆਪਨ ਆਪ ਬਚਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ।੮।

ਆਨੰਦ ਸੋਂ ਬਸ ਹੈ ਤਬ ਭੂਪਤ, ਏਕ ਹੀ ਨਾਮ ਧਿਆਵਹਿ ਗੇ।
ਜਪੁ ਖਾਲਸਾ ਸਾਸ ਗਿਰਾਸ ਮਨੈ, ਕਛੁ ਦੂਸਰ ਭੇਦ ਨ ਲਾਵਹਿ ਗੇ।
ਛਿਨ ਮੇਂ ਜਗ ਕੇ ਅਘ ਨਾਸ ਭਏ, ਕਹੂੰ ਪਾਪ ਨ ਢੂਢਨ ਪਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ ।੯॥

ਭਾਰ ਅਠਾਰ ਬਨਾਸਪਤੀ, ਤਿਹ ਖਾਲਸਾ ਜਾਪ ਜਪਾਵਹਿ ਗੇ।
ਬਣ ਤ੍ਰਿਣ ਮੇਂ ਪਸੁ ਪੰਖਨਿ ਮੇਂ, ਕਰ ਏਕ ਹੀ ਜੋਤਿ ਦਿਖਾਵਹਿ ਗੇ।
ਪਰਜਾ ਜਪ ਜਾਪ ਅਨੰਦ ਕਰੈ, ਇਹ ਜਾਪ ਹੀ ਸੋ ਗਤਿ ਪਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ ॥੧੦॥

ਧਰਨੀ ਧਵਲਾਰ ਅਕਾਰ ਸਭੈ, ਸਸ ਭਾਨ ਭਲੇ ਜਸ ਗਾਵਹਿ ਗੇ।
ਸਨਕਾਦਿਕ ਇੰਦ ਸੁਰਿੰਦ ਸਭੈ, ਸਨ ਤਾਰਨਿ ਯੌ ਗਤਿ ਪਾਵਹਿ ਗੇ।
ਗਣ ਨਾਰਦ ਤੁੰਬਰ ਕਿੰਨਰ ਜੱਛ, ਸਬੈ ਹਰਿ ਕੀਰਤ ਗਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ ॥੧੧॥

ਸਿੱਧ ਸਾਧਿਕ ਸੰਤ ਮਹੰਤ ਸਭੈ, ਮਨ ਆਨੰਦ ਸੋਂ ਗੁਣ ਗਾਵਹਿ ਗੇ।
ਸਨ ਭੂਤ ਪ੍ਰੇਤ ਪਿਸਾਚ ਪਰੀ, ਏਹ ਜਾਪ ਜਪੇ ਗਤਿ ਪਾਵਹਿ ਗੇ।
ਗਿਰਹੀ ਗ੍ਰਿਹ ਮੇਂ ਸੁਖ ਆਨੰਦ ਸੋਂ, ਕਰ ਮੰਗਲ ਸਾਜ ਬਜਾਵਹਿ ਗੇ।
ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿ ਗੇ ॥੧੨॥

=ਕਵੀਯੋ ਵਾਚ ਕਵਿੱਤ=

ਕੀਓ ਹੈ ਪ੍ਰਕਾਸ਼ ਲਾਸ ਚਮਕੀ ਚਹੂੰ ਓਰ ਜੋਤ, ਲਜਾਈ ਵੰਤ ਭਯੋ ਸੂਰਜ ਔਰ ਚੰਦ ਹੈ। ਜਾ ਕੋ ਦਰਸ ਐਸੋ ਦੁਰਮਤਿ ਮਲ ਸਗਲ ਖੋਤ, ਬਿਨਸਤ ਸਕਲ ਪਾਪ ਛੂਟਤ ਸਭ ਬੰਦ ਹੈ। ਖਾਲਸੇ ਮੇਂ ਸਫਲ ਸੇਵ ਕਰਤੇ ਹੈਂ ਸਕਲ ਦੇਵ, ਐਸੋ ਬਤਾਯੋ ਭੇਵ ਉਪਜਤ ਅਨੰਦ ਹੈ। ਸਿੰਘੋ ਕਹੋ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ, ਸਤਿਗੁਰ ਨਾਨਕ ਜੀ ਆਪੇ ਹੀ ਗੋਬਿੰਦ ਹੈ ॥੧੩॥ ਸੁਣੋ ਸਿੰਘੋ ਬਚਨ ਸਤਿਗੁਰੂ ਕਾਰਨ ਕਰਨ, ਸਰਬ ਸੰਗਤ ਆਦਿ ਅੰਤ ਮੇਰਾ ਖਾਲਸਾ। ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿਖ ਸਹੀ, ਨਾ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ। ਪਾਂਚ ਕੀ ਕੁਸੰਗਤਿ ਤਜ ਸੰਗਤਿ ਸੋਂ ਪ੍ਰੀਤ ਕਰੇ, ਦਇਆ ਔਰ ਧਰਮ ਧਾਰ ਤਿਆਗੈ ਸਭ ਲਾਲਸਾ। ਹੁੱਕਾ ਨਾ ਪੀਵੇ ਸੀਸ ਦਾੜੀ ਨਾ ਮੁੰਡਾਵੇ ਸੋ ਤੋ, ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ ॥੧੪॥

ਰਾਗੁ ਬਿਲਾਵਲੁ ਮਹਲਾ ੫ ॥

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥ ੧ ॥ ਰਹਾਉ ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥
ਆਪੇ ਹੀ ਰਾਜਨ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥ ੧ ॥
ਕਾ ਕਉ ਦੁਰਾਉ ਕਾ ਸਿਉ ਬਲ ਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥
ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨਹੇਰਾ ॥ ੨ ॥ ੧ ॥

ਇਤਿ ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥੇ, ਬ੍ਰਹਮ ਵਿਦਿਆ ਧਾਰਨੀ, ਖਾਲਸਾ ਜਥਾ ਗੁਰਮਤ ਪ੍ਰਚਾਰਕ, ਅੰਮ੍ਰਿਤ ਧਾਰੀ, ਅਖੰਡ ਪ੍ਰਕਾਸ਼ ਬਿਰਾਜਤ, ਗੁਰ ਦਸਮ ਭਵਿਖਤ ਬਾਣੀ

ਸਮੇਤ ਪ੍ਰਸੰਗ ਬਰਨਨੰ ਨਾਮ ਬਵੰਜਵਾ ਧਿਆਇ ਸਮਾਪਤੰ ॥ ੫੨ ॥

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

॥ ਬੋਲੇ ਸੋ ਨਿਹਾਲ ॥ ਸਤਿ ਸ੍ਰੀ ਅਕਾਲ ॥

ਦਾਸਨ ਦਾਸ–ਗੁਰਬਚਨ ਸਿੰਘ "ਖਾਲਸਾ"

## ਦਾਸ ਮੋਹਣ ਸਿੰਘ ਡੇਰਾ ਬਾਬਾ ਸ਼ਾਮ ਸਿੰਘ ਜੀ ਆਟਾ ਮੰਡੀ ਅੰਮ੍ਰਿਤਸਰ, ਵਲੋਂ ਬੇਨਤੀ

ਦੋਹਿਰਾ–ਕਰਮ ਹੀਣ ਕੂੜਿਆਰ ਮੈ, ਲੋਭੀ ਕਾਮੀ ਬਾਮ।
ਲਾਜ ਰਖੋ ਨਿਜ ਬਿਰਦ ਕੀ, ਜਗਤ ਕਹੈ ਸਿਖ ਨਾਮ॥

ਚੌਪਈ–ਹੌਂ ਮੰਦ ਮਤ ਔਗਣ ਸਨ ਪੂਰਾ। ਸੰਤ ਬਖਸ਼ਿੰਦ ਅਹੈਂ ਭਵ ਮੂਰਾ।
ਨਾਮ ਸੰਤ ਕੋ ਗਰੀਬ ਨਿਵਾਜਾ। ਸਗਲੋ ਭਵਨ ਵਿਖੇ ਜਸ ਛਾਜਾ॥
ਭਵ ਬੰਧਨ ਕੇ ਹਰਨੇ ਹੇਤੂ। ਸ੍ਰੀ ਸੰਤ ਦੇਂ ਨਾਮ ਕਾ ਸੇਤੂ।
ਵਿਦਿਆ ਵਿਸ਼ਾਲ ਸਾਗਰ ਕੇ ਵੀਚੂ। ਚੰਦ ਬੂੰਦ ਦੇ ਨ੍ਰਿਤਿਆ ਨੀਚੂ॥
ਮੋਹਿ ਕੀਟ ਪਰ ਕੀਨੀ ਦਯਾ। ਕਾਰਜ ਅਪਣਾ ਆਪੇ ਕਯਾ।
ਸਿੱਖੀ ਬਰ ਜਾਚੋਂ ਦੇ ਦਾਨਾ। ਤੁਮ ਬਖਸ਼ੰਦ ਨਹੀਂ ਸਮ ਆਨਾ॥
ਮੋਹ ਸਿੰਘ ਕੋ ਹਨ ਨਾ ਕੀਆ। ਨਾਮ ਰਖਾ ਹਰਿ ਮੋਹਨ ਲੀਆ॥

ਦੋਹਿਰਾ–ਮਨ ਸਰਦੂਲ ਕੋ ਮਾਰ ਕੇ, ਗੁਰ ਕੇ ਵਾਕ ਕਮਾਉ।
ਚਰ ਰਜ ਜਾਚੋਂ ਦੀਨ ਹੈ, ਮੋ ਪਰ ਕਰੋ ਪਸਾਉ॥

–ਇਤੀ–